S.P.

# PUNJAB VIDHAN SABHA

## DEBATES

*24th March, 1999*

VOL. VII–No. 9

OFFICIAL REPORT




CONTENTS

*Wednesday, the 24th March, 1999*



Punjab Vidhan Sabha Secretariat, Chandigarh.

Price : Rs...............

# PUNJAB VIDHAN SABHA

*Wednesday, the 24th March, 1999*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 10.00 A.M. Mr. Speaker (Sardar Charnjit Singh Atwal) in the Chair.*

---

## POSTPONED STARRED QUESTIONS AND ANSWERS

**ਸ਼੍ਰੀ ਸਪੀਕਰ** : ਪਹਿਲਾਂ ਪੋਸਟਪੋਨਡ ਕੁਐਸਚਨ ਲਏ ਜਾਣਗੇ । ਸਰਦਾਰ ਮਨਮੋਹਨ ਸਿੰਘ ਜੀ ।

### ਬਿਆਸ-ਸਠਿਆਲਾ ਸੜਕ ਨੂੰ ਚੌੜਾ ਕਰਨਾ

*1471. **ਸਰਦਾਰ ਮਨਮੋਹਨ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਿਆਸ ਤੋਂ ਸਠਿਆਲਾ ਬਰਾਸਤਾ ਪਿੰਡ ਵੜੈਚ (ਡੇਰਾ ਬਾਬਾ ਜੈਮਲ ਸਿੰਘ) ਤੱਕ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਚਰੰਜੀ ਲਾਲ ਗਰਗ (ਰਾਜ ਮੰਤਰੀ, ਖੁਰਾਕ ਤੇ ਸਪਲਾਈ)** : ਹਾਂ ਜੀ । ਇਹ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਫੰਡਾਂ ਦੀ ਘਾਟ ਕਾਰਨ ਇਸ ਦੀ ਸਮੇਂ ਸੀਮਾ ਨਿਸ਼ਚਿਤ ਕਰਨੀ ਸੰਭਵ ਨਹੀਂ ਹੈ ।

**ਸਰਦਾਰ ਮਨਮੋਹਨ ਸਿੰਘ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀ ਸੜਕ ਹੈ...

**ਸ਼੍ਰੀ ਸਪੀਕਰ** : ਬੇਨਤੀ ਨਹੀਂ ਕਰਨੀ, ਤੁਸੀਂ ਕੁਐਸਚਨ ਪੁੱਛੋ ।

**ਸਰਦਾਰ ਮਨਮੋਹਨ ਸਿੰਘ** : ਸਪੀਕਰ ਸਾਹਿਬ, ਇਹ ਜਿਹੜੀ ਸੜਕ ਹੈ, ਇਹ ਮੇਰੇ ਹਲਕੇ ਵਾਸਤੇ ਹੀ ਨਹੀਂ ਬਲਕਿ ਪੰਜਾਬ ਦੀ ਇਕ ਬਹੁਤ ਮਹੱਤਵਪੂਰਨ ਸੜਕ ਹੈ । ਇਸ ਸੜਕ ਦੇ ਉਤੇ ਰਾਧਾ ਸੁਆਮੀਆਂ ਦਾ ਮੁੱਖ ਕੇਂਦਰ ਡੇਰਾ ਬਾਬਾ ਜੈਮਲ ਸਿੰਘ ਹੈ ਜਿਥੇ ਸਤਸੰਗ ਵੇਲੇ 10 ਲੱਖ ਤੋਂ ਉਤੇ ਲੋਕ ਆਉਂਦੇ ਹਨ । ਡੇਰੇ ਤੇ ਜਾਣ ਵਾਸਤੇ ਕੇਵਲ ਦੋ ਸੜਕਾਂ ਹੀ ਹਨ, ਇਕ ਸਠਿਆਲਾ ਤੋਂ ਡੇਰਾ ਬਾਬਾ ਜੈਮਲ ਸਿੰਘ ਅਤੇ ਦੂਸਰੀ ਬਿਆਸ ਤੋਂ ਡੇਰਾ ਬਾਬਾ ਜੈਮਲ ਸਿੰਘ । ਸਪੀਕਰ ਸਾਹਿਬ, ਇਹ ਬਹੁਤ ਮਹੱਤਵਪੂਰਨ ਸੜਕ ਹੈ ਅਤੇ ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਫੰਡਾਂ ਦੀ ਘਾਟ ਦੱਸੀ ਹੈ, ਇਹ ਇਸ ਨੂੰ ਕਦੋਂ ਪੂਰਾ ਕਰ ਲੈਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮੈਂਬਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਸੜਕ ਦੇ ਐਸਟੀਮੇਟ ਬਣ ਚੁੱਕੇ ਹਨ ਤੇ ਚੀਫ ਇੰਜੀਨੀਅਰ ਕੋਲ ਪਹੁੰਚ ਚੁੱਕੇ ਹਨ। ਜਦੋਂ ਵੀ ਫੰਡ ਉਪਲਬਧ ਹੋਏ, ਇਹ ਸੜਕ ਬਣਾ ਦਿੱਤੀ ਜਾਵੇਗੀ।

**ਸਰਦਾਰ ਮਨਮੋਹਨ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਇਹ ਪੁੱਛਿਆ ਹੈ ਕਿ ਕਦੋਂ ਤੱਕ ਫੰਡ ਮੁਹੱਈਆ ਕਰਨਗੇ ?

**ਸ੍ਰੀ ਸਪੀਕਰ** : ਜਿੰਨਾਂ ਜਵਾਬ ਇਹ ਦੇ ਸਕਦੇ ਸੀ, ਦੇ ਦਿੱਤਾ ਹੈ।

**ਸਰਦਾਰ ਮਨਮੋਹਨ ਸਿੰਘ** : ਸਪੀਕਰ ਸਾਹਿਬ, ਬਜਟ ਸੈਸ਼ਨ ਵਿਚ ਬਜਟ ਪੇਸ਼ ਹੋਣ ਤੇ ਜਿਹੜੀਆਂ ਸੜਕਾਂ ਪਲਾਨ ਵਿਚ ਸੀ, ਉਨ੍ਹਾਂ ਵਿਚ ਇਹ ਸੜਕ ਆਉਂਦੀ ਹੈ। 350 ਕਰੋੜ ਰੁਪਿਆ ਇਨ੍ਹਾਂ ਸੜਕਾਂ ਵਾਸਤੇ ਰਖਿਆ ਸੀ..

**ਸ੍ਰੀ ਸਪੀਕਰ** : ਜੋ ਜਵਾਬ ਇਹ ਦੇ ਸਕਦੇ ਸੀ, ਉਹ ਸਫੀਸ਼ੈਂਟ ਹੈ। ਇਸ ਤੋਂ ਵੱਧ ਜਵਾਬ ਇਹ ਨਹੀਂ ਸੀ ਦੇ ਸਕਦੇ। ਅਗਲਾ ਸਵਾਲ, ਸਰਦਾਰ ਧਨਵੰਤ ਸਿੰਘ ਜੀ।

---

**ਪਿੰਡ ਚੀਮਾ, ਬਲਾਕ ਮਲੇਰਕੋਟਲਾ-1 ਵਿਚ ਦਰੱਖਤਾਂ ਦੀ ਨਾਜਾਇਜ਼ ਤੌਰ ਤੇ ਕਟਾਈ**

*1400. **ਸਰਦਾਰ ਧਨਵੰਤ ਸਿੰਘ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਪਤਾ ਹੈ ਕਿ ਪਿੰਡ ਚੀਮਾ, ਬਲਾਕ ਮਲੇਰਕੋਟਲਾ-1 ਵਿਚ ਸ਼ਾਮਲਾਤ/ਪੰਚਾਇਤੀ ਜ਼ਮੀਨ ਤੋਂ ਸਾਲ 1998-99 ਦੇ ਦੌਰਾਨ ਕੁੱਝ ਦਰਖਤ ਗੈਰ-ਕਾਨੂੰਨੀ ਤੌਰ ਤੇ ਵੇਚੇ ਜਾਂ ਕੱਟੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਸ ਸਬੰਧ ਵਿਚ ਦੋਸ਼ੀ ਪਾਏ ਗਏ ਵਿਅਕਤੀਆਂ ਵਿਰੁੱਧ ਕੀਤੀ ਗਈ/ਕੀਤੀ ਜਾਣ ਵਾਲੀ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : ਸਰਪੰਚ, ਗਰਾਮ ਪੰਚਾਇਤ ਚੀਮਾ, ਬਲਾਕ ਮਲੇਰਕੋਟਲਾ-1 ਵਲੋਂ ਸ਼ਿਕਾਇਤ ਪ੍ਰਾਪਤ ਹੋਈ ਸੀ ਕਿ ਕੁੱਝ ਲੋਕਾਂ ਨੇ ਅਣ-ਅਧਿਕਾਰਤ ਤੌਰ ਤੇ ਗਰਾਮ ਪੰਚਾਇਤ ਦੀ ਜ਼ਮੀਨ ਵਿੱਚ ਖੜ੍ਹੇ ਦਰਖੱਤ ਕੱਟ ਲਏ ਹਨ। ਪੜਤਾਲ ਕਰਨ ਉਪਰੰਤ ਦੋਸ਼ ਸਹੀ ਪਾਏ ਜਾਣ ਤੇ ਪੁਲਿਸ ਸਟੇਸ਼ਨ ਧੂਰੀ ਵਿਖੇ ਆਈ.ਪੀ.ਸੀ. ਦੀ ਧਾਰਾ 379 ਤਹਿਤ ਮਿਤੀ 15/3/99 ਨੂੰ ਐਫ.ਆਈ.ਆਰ. ਦਰਜ ਕਰਵਾਈ ਜਾ ਚੁੱਕੀ ਹੈ ਅਤੇ ਕੇਸ ਜ਼ੇਰੇ ਤਫਤੀਸ਼ ਹੈ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਪੰਚ ਕੁਲਵੰਤ ਸਿੰਘ ਥਾਣੇ ਦੇ ਵਿਚ ਰਿਪੋਰਟ ਦਰਜ ਕਰਾਉਣ ਗਿਆ ਸੀ। ਜਦੋਂ ਥਾਣੇ ਵਿਚ ਉਸਨੇ ਰਿਪੋਰਟ ਦਰਜ ਕਰਨ ਵਾਸਤੇ ਕਿਹਾ ਤਾਂ ਐਸ.ਐਚ.ਓ. ਸਾਹਿਬ ਨੇ ਰਿਪੋਰਟ ਦਰਜ ਕਰਨ ਦੀ ਬਜਾਏ ਉਸਨੂੰ ਗਾਲ੍ਹਾਂ ਕੱਢੀਆਂ। ਇਹ ਸਰਪੰਚ ਪਛੜੀ ਜਾਤੀ ਨਾਲ ਸਬੰਧ ਰਖਦਾ ਹੈ ਅਤੇ ਜੋ ਲੈਂਗੂਏਜ ਐਸ.

ਐਚ.ੳ. ਨੇ ਵਰਤੀ, ਉਹ ਮੈਂ ਇਸ ਪਵਿੱਤਰ ਸਦਨ ਵਿਚ ਵਰਤ ਨਹੀਂ ਸਕਦਾ । ਮੈਂ ਏਨਾ ਹੀ ਕਹਾਂਗਾ ਕਿ ਉਸਨੇ ਸਰਪੰਚ ਦੀ ਬੇਇੱਜ਼ਤੀ ਕਰਕੇ ਉਸ ਨੂੰ ਵਾਪਸ ਕਰ ਦਿੱਤਾ ਅਤੇ ਨਾਲ ਹੀ ਕਿਹਾ ਕਿ ਜੇ ਦੁਬਾਰਾ ਆਵੇਂਗਾ ਤਾਂ ਤੇਰੇ ਵਿਰੁੱਧ ਭੁੱਕੀ ਦਾ ਪਰਚਾ ਦਰਜ ਕਰ ਦਿੱਤਾ ਜਾਵੇਗਾ । ਮੈਂ ਇਸ ਦੇ ਨਾਲ ਹੀ ਵਜ਼ੀਰ ਸਾਹਿਬ ਨੂੰ ਮੁਬਾਰਕਬਾਦ ਦੇਂਦਾ ਹਾਂ ਕਿ ਜਿਹੜਾ ਇਹ ਕੇਸ ਪਿਛਲੇ 3 ਮਹੀਨੇ ਤੋਂ ਚਲ ਰਿਹਾ ਸੀ, ਉਸ ਦਾ ਪਰਚਾ 15 ਤਾਰੀਖ ਨੂੰ ਜ਼ਰੂਰ ਦਰਜ ਹੋ ਗਿਆ ਹੈ । ਇਹ ਟਾਹਲੀਆਂ ਗੁਰਦੇਵ ਸਿੰਘ, ਐਸ. ਐਚ. ੳ. ਦੀਆਂ ਚੋਰੀ ਕਰਾਈਆਂ ਹੋਈਆਂ ਹਨ ਅਤੇ ਐਸ. ਐਚ. ੳ. ਆਪ ਗੁਨਾਹਗਾਰ ਹੈ । ਉਸ ਨੂੰ ਛੱਡਿਆ ਨਾ ਜਾਵੇ । ਮੈਂ ਇਸ ਸਬੰਧੀ ਸਾਰੇ ਡਾਕੂਮੈਂਟ ਹਾਊਸ ਦੀ ਟੇਬਲ ਤੇ ਰਖਦਾ ਹਾਂ ।

**ਸ਼੍ਰੀ ਸਪੀਕਰ** : ਤੁਸੀਂ ਕੁਐਸਚਨ ਤਾਂ ਕੋਈ ਪੁੱਛਿਆ ਨਹੀਂ ।

**ਸਰਦਾਰ ਧਨਵੰਤ ਸਿੰਘ** : ਮੈਂ ਕਿਹਾ ਹੈ ਜੀ ਕਿ ਥਾਣੇਦਾਰ ਆਪ ਚੋਰ ਹੈ । ਕੀ ਉਸਤੇ ਪਰਚਾ. ਦਰਜ ਕਰਨਗੇ ?

**ਸ਼੍ਰੀ ਸਪੀਕਰ** . ਟੇਬਲ ਤੇ ਤੁਸੀਂ ਕੁਝ ਨਹੀਂ ਰੱਖ ਸਕਦੇ । ਕੁਐਸਚਨ ਪੁੱਛੋ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਥਾਣੇਦਾਰ ਨੇ ਚੋਰੀ ਕੀਤੀ ਹੈ । ਇਹ ਉਸਦੇ ਖਿਲਾਫ ਕਾਰਵਾਈ ਕਰਨਗੇ ਜਾਂ ਨਹੀਂ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਦਾ ਐਲੀਗੇਸ਼ਨ ਐਸ. ਐਚ. ੳ. ਦੇ ਖਿਲਾਫ ਹੈ । ਜਿਹੜੀ ਸਾਡੇ ਮਹਿਕਮੇ ਦੀ ਕਾਰਵਾਈ ਸੀ, ਉਹ ਅਸੀਂ ਪੂਰੀ ਕਰ ਦਿੱਤੀ ਹੈ ਅਤੇ ਬੜੀ ਤੇਜ਼ੀ ਦੇ ਨਾਲ ਕੀਤੀ ਹੈ । ਇਹ 1998 ਦਾ ਐਲੀਗੇਸ਼ਨ ਸੀ । ਅਸੀਂ ਪਰਚਾ ਦਰਜ ਕਰ ਦਿੱਤਾ ਹੈ । ਸਾਡੇ ਮਹਿਕਮੇ ਦੇ ਜਿਸ ਬੀ. ਡੀ. ੳ. ਨੇ ਸੁਸਤੀ ਵਰਤੀ ਸੀ, ਉਸ ਨੂੰ ਅਸੀਂ ਸਸਪੈਂਡ ਕਰ ਦਿੱਤਾ ਹੈ । ਹੁਣ ਇਹ ਐਫੀਡੇਵਿਟ ਦੇ ਦੇਣ ਅਤੇ ਇਨ੍ਹਾਂ ਦਾ ਜੋ ਐਲੀਗੇਸ਼ਨ ਹੈ, ਉਸਦੇ ਮੁਤੱਲਿਕ ਅਸੀਂ ਕਾਰਵਾਈ ਕਰਾਂਗੇ ।

**ਸਰਦਾਰ ਧਨਵੰਤ ਸਿੰਘ** : ਧੰਨਵਾਦ । ਮੈਂ ਹੁਣੇ ਦੇ ਦਿੰਦਾ ਹਾਂ ।

---

**ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰ : *1420**

**ਸ੍ਰੀ ਸਪੀਕਰ** : ਇਸ ਪ੍ਰਸ਼ਨ ਦੀ 4 ਦਿਨਾਂ ਵਾਸਤੇ ਐਕਸਟੈਨਸ਼ਨ ਦਿੱਤੀ ਜਾਂਦੀ ਹੈ ।

ਅ.ਸ.ਪੱ. ਨੰ : 6/5/99-ਐਸ.ਏ. 2/176

ਗੋਬਿੰਦ ਸਿੰਘ ਕਾਂਝਲਾ

ਮੰਤਰੀ,
ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਣ,
ਪੈਨਸ਼ਨ ਅਤੇ ਅ.ਜ/ਪ.ਸ੍ਰੇ. ਭਲਾਈ
ਵਿਭਾਗ, ਪੰਜਾਬ ।

ਮਿਤੀ 22/3/99

ਵਿਸ਼ਾ : ਮਿਤੀ 24-3-1999 ਨੂੰ ਹੋਣ ਵਾਲੀ ਪੰਜਾਬ ਵਿਧਾਨ ਸਭਾ ਦੀ ਬੈਠਕ ਵਿਚ ਪੁੱਛੇ ਜਾਣ ਵਾਲੇ ਮੁਲਤਵੀ ਤਾਰਾ ਅੰਕਿਤ ਪ੍ਰਸ਼ਨ ਨੰ: 1420 ਨੂੰ ਦੋ ਹਫ਼ਤੇ ਹੋਰ ਮੁਲਤਵੀ ਕਰਨ ਬਾਰੇ ।

ਸਤਿਕਾਰਯੋਗ ਸਪੀਕਰ ਸਾਹਿਬ,

ਮਿਤੀ 24-3-99 ਲਈ ਮੁਲਤਵੀ ਕੀਤੇ ਗਏ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 1420 ਜੋ ਕਿ ਚੌਧਰੀ ਮੋਹਨ ਲਾਲ ਬਹਿਰਾਮ, ਐਮ.ਐਲ.ਏ. ਦੇ ਨਾਂ ਤੇ ਹੈ, ਦੇ ਉਤਰ ਲਈ ਮਿਤੀ 11-3-99 ਨੂੰ ਅਰਧ ਸਰਕਾਰੀ ਪੱਤਰ ਰਾਹੀਂ ਪ੍ਰਸ਼ਨ ਦਾ ਜਵਾਬ ਦੇਣ ਲਈ 4 ਹਫ਼ਤਿਆਂ ਦਾ ਸਮਾਂ ਵਧਾ ਦਿੱਤੇ ਜਾਣ ਲਈ ਬੇਨਤੀ ਕੀਤੀ ਗਈ ਸੀ । ਆਪ ਜੀ ਨੇ ਇਸ ਪ੍ਰਸ਼ਨ ਦਾ ਉਤਰ ਦੇਣ ਲਈ 11 ਦਿਨ ਦਾ ਸਮਾਂ ਵਧਾ ਦਿੱਤਾ ਸੀ ਪ੍ਰੰਤੂ ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਪੂਰੀ ਤਰ੍ਹਾਂ ਇਕੱਤਰ ਨਹੀਂ ਕੀਤੀ ਜਾ ਸਕੀ । ਇਸ ਲਈ ਆਪ ਜੀ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਤਾਰਾ ਅੰਕਿਤ ਪ੍ਰਸ਼ਨ ਨੰ: 1420 ਜੋ ਕਿ 24-3-99 ਦੀ ਮੁਲਤਵੀ ਕੀਤੀ ਗਈ ਤਾਰਾ ਅੰਕਿਤ ਪ੍ਰਸ਼ਨ ਦੀ ਸੂਚੀ ਵਿਚ ਦਰਜ ਹੈ ਦਾ ਉਤਰ ਦੇਣ ਲਈ ਦੋ ਹਫ਼ਤੇ ਦਾ ਹੋਰ ਸਮਾਂ ਵਧਾ ਦਿੱਤਾ ਜਾਵੇ ਅਤੇ ਇਸ ਮਗਰੋਂ ਕਿਸੇ ਮਿਤੀ ਨੂੰ ਮੁਲਤਵੀ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ ।

ਹਿੱਤੂ,

ਸਹੀ/-
(ਗੋਬਿੰਦ ਸਿੰਘ ਕਾਂਝਲਾ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

*For Postponed Starred Question No, 1420 and reply thereto, please see Appendix-I to this Debates.

## ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰ : 1430*

ਸ਼੍ਰੀ ਸਪੀਕਰ : ਇਸ ਪ੍ਰਸ਼ਨ ਦੀ ਚਾਰ ਦਿਨਾਂ ਵਾਸਤੇ ਐਕਸਟੈਂਸ਼ਨ ਦਿੱਤੀ ਜਾਂਦੀ ਹੈ ।

ਅ.ਸ.ਪੱ. ਨੰ: 6/8/99-ਐਸ.ਏ.-1/175

ਗੋਬਿੰਦ ਸਿੰਘ ਕਾਂਝਲਾ

ਮੰਤਰੀ,
ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਣ,
ਪੈਨਸ਼ਨ ਅਤੇ ਅ.ਜ/ਪ.ਸ੍ਰੇ. ਭਲਾਈ
ਵਿਭਾਗ, ਪੰਜਾਬ ।

ਮਿਤੀ 22/3/99

ਵਿਸ਼ਾ : ਮਿਤੀ 24-3-99 ਨੂੰ ਹੋਣ ਵਾਲੀ ਪੰਜਾਬ ਵਿਧਾਨ ਸਭਾ ਦੀ ਬੈਠਕ ਵਿਚ ਪੁੱਛੇ ਜਾਣ ਵਾਲੇ ਮੁਲਤਵੀ ਤਾਰਾ ਅੰਕਿਤ ਪ੍ਰਸ਼ਨ ਨੰ : 1430 ਨੂੰ ਦੋ ਹਫ਼ਤੇ ਹੋਰ ਮੁਲਤਵੀ ਕਰਨ ਬਾਰੇ ।

ਸਤਿਕਾਰਯੋਗ ਸਪੀਕਰ ਸਾਹਿਬ,

ਮਿਤੀ 24-3-99 ਲਈ ਮੁਲਤਵੀ ਕੀਤੇ ਗਏ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ : 1430 ਜੋ ਕਿ ਸ੍ਰ. ਇੰਦਰਜੀਤ ਸਿੰਘ ਜ਼ੀਰਾ, ਐਮ.ਐਲ.ਏ. ਦੇ ਨਾਂ ਤੇ ਹੈ, ਦੇ ਉਤਰ ਲਈ ਮਿਤੀ 11-3-99 ਨੂੰ ਅਰਧ ਸਰਕਾਰੀ ਪੱਤਰ ਰਾਹੀਂ ਪ੍ਰਸ਼ਨ ਦਾ ਜਵਾਬ ਦੇਣ ਲਈ 4 ਹਫ਼ਤਿਆਂ ਦਾ ਸਮਾਂ ਵਧਾ ਦਿੱਤੇ ਜਾਣ ਲਈ ਬੇਨਤੀ ਕੀਤੀ ਗਈ ਸੀ । ਆਪ ਜੀ ਨੇ ਇਸ ਪ੍ਰਸ਼ਨ ਦਾ ਉਤਰ ਦੇਣ ਲਈ 11 ਦਿਨ ਦਾ ਸਮਾਂ ਵਧਾ ਦਿੱਤਾ ਸੀ ਪ੍ਰੰਤੂ ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਪੂਰੀ ਤਰ੍ਹਾਂ ਇਕੱਤਰ ਨਹੀਂ ਕੀਤੀ ਜਾ ਸਕੀ । ਇਸ ਲਈ ਆਪ ਜੀ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਤਾਰਾ ਅੰਕਿਤ ਪ੍ਰਸ਼ਨ ਨੰ : 1430 ਜੋ ਕਿ ਮਿਤੀ 24-3-99 ਦੀ ਮੁਲਤਵੀ ਕੀਤੀ ਗਈ ਤਾਰਾ ਅੰਕਿਤ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਹੈ ਦਾ ਉਤਰ ਦੇਣ ਲਈ ਦੋ ਹਫ਼ਤੇ ਦਾ ਹੋਰ ਸਮਾਂ ਵਧਾ ਦਿੱਤਾ ਜਾਵੇ ਅਤੇ ਇਸ ਮਗਰੋਂ ਕਿਸੇ ਮਿਤੀ ਨੂੰ ਮੁਲਤਵੀ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ ;

ਹਿੱਤੂ,

ਸਹੀ/-

(ਗੋਬਿੰਦ ਸਿੰਘ ਕਾਂਝਲਾ)

ਸ੍ਰ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

*For Postponed Starred Question No. 1430 and reply thereto, please see Appendix-I to this Debates.

## STARRED QUESTIONS AND ANSWERS

### ਜ਼ੀਰਾ ਵਿਖੇ ਪੰਜਾਬ ਰੋਡਵੇਜ਼ ਦਾ ਸਬ-ਡਿਪੂ

*1435. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ 30 ਸਤੰਬਰ, 1982 ਨੂੰ ਜ਼ੀਰਾ ਵਿਖੇ ਪੰਜਾਬ ਰੋਡਵੇਜ਼ ਦਾ ਸਬ-ਡਿਪੂ ਸਥਾਪਿਤ ਕਰਨ ਲਈ ਨੀਂਹ ਪੱਥਰ ਰੱਖਿਆ ਗਿਆ ਸੀ ; ਜੇਕਰ ਅਜਿਹਾ ਹੋਵੇ ਤਾਂ ਕੀ ਉਕਤ ਡਿਪੂ ਉਥੇ ਕੰਮ ਕਰ ਰਿਹਾ ਹੈ ?

**ਸਰਦਾਰ ਰਘਬੀਰ ਸਿੰਘ** : ਨਹੀਂ ਜੀ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਦਿੱਤਾ ਹੈ - 'ਨਹੀਂ ਜੀ' । ਜਿਹੜਾ ਉਥੇ ਬੱਸ ਡੀਪੂ ਦਾ ਨੀਂਹ-ਪੱਥਰ ਰੱਖਿਆ ਗਿਆ ਸੀ, ਮੈਂ ਸਦਨ ਦੇ ਵਿਚ ਉਸ ਦੀ ਫੋਟੋ ਪੇਸ਼ ਕਰਦਾ ਹਾਂ । ਇਹ ਨੀਂਹ-ਪੱਥਰ 30 ਦਸੰਬਰ 1982 ਨੂੰ ਰੱਖਿਆ ਗਿਆ ਸੀ । ਪਿਛਲੇ ਸਮੇਂ ਵਿਚ ਵੀ ਮੈਂ ਇਕ ਵਾਰੀ ਇਹ ਸਵਾਲ ਕੀਤਾ ਸੀ ਅਤੇ ਉਦੋਂ ਵੀ ਉਸ ਵੇਲੇ ਦੇ ਮੰਤਰੀ ਨੇ ਜਵਾਬ ਇਹੀ ਦਿੱਤਾ ਸੀ 'ਨਹੀਂ ਜੀ' । ਉਦੋਂ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਸਨ । ਉਸ ਵੇਲੇ ਉਨ੍ਹਾਂ ਨੇ ਉਠ ਕੇ ਕਿਹਾ ਸੀ ਕਿ ਇਹ ਨੀਂਹ-ਪੱਥਰ ਵਾਕਈ ਰੱਖਿਆ ਗਿਆ ਹੈ ਅੌਰ ਨਾਲ ਅਸੀਂ ਵੀ ਮੌਜੂਦ ਸੀ ਜਦੋਂ ਨੀਂਹ-ਪੱਥਰ ਰੱਖਿਆ ਗਿਆ ਸੀ । ਇਹ ਗੱਲ ਉਦੋਂ ਸਰਦਾਰ ਬੇਅੰਤ ਸਿੰਘ ਨੇ ਕਹੀ ਸੀ । 5 ਸਾਲ ਬਾਅਦ ਅੱਜ ਫੇਰ ਮੈਂ ਇਹ ਕੁਐਸਚਨ ਕੀਤਾ ਹੈ ਅਤੇ ਮੰਤਰੀ ਜੀ ਨੇ ਕਹਿ ਦਿੱਤਾ ਹੈ - 'ਨਹੀਂ ਜੀ' । ਇਹ ਨੀਂਹ-ਪੱਥਰ 1982 ਵਿਚ ਰੱਖਿਆ ਗਿਆ ਸੀ । ਉਸ ਤੋਂ ਬਾਦ ਕਈ ਸਰਕਾਰਾਂ ਆਈਆਂ । ਕਾਂਗਰਸ ਦੀ ਸਰਕਾਰ ਵੀ ਆਈ ਅਤੇ ਅਕਾਲੀਆਂ ਦੀ ਸਰਕਾਰ ਵੀ ਆਈ । ਕਈ ਸਰਕਾਰਾਂ ਆ ਕੇ ਚਲੀਆਂ ਗਈਆਂ । 12 ਸਾਲ ਬਾਦ ਤਾਂ ਰੂੜੀ ਦੀ ਵੀ ਸੁਣੀ ਜਾਂਦੀ ਹੈ ਲੇਕਿਨ ਇਸ ਕੇਸ ਵਿਚ ਤਾਂ 17 ਸਾਲ ਹੋ ਗਏ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਨੀਂਹ-ਪੱਥਰ ਨੂੰ ਸਿਰੇ ਲਾਉਣ ਲਈ ਜਾਂ ਢਾਹੁਣ ਲਈ ਇਹ ਕਦੋ ਤੱਕ ਕੰਮ ਸ਼ੁਰੂ ਕਰ ਦੇਣਗੇ ?

**ਸ਼੍ਰੀ ਸਪੀਕਰ** : ਤੁਸੀਂ ਮੈਨੂੰ ਇਹ ਕਾਗਜ਼ ਦੇ ਦਿਓ, ਮੈਂ ਐਗਜ਼ਾਮਿਨ ਕਰਵਾ ਲਵਾਂਗਾ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਨੀਂਹ-ਪੱਥਰ ਰੱਖਿਆ ਗਿਆ ਹੈ, ਉਸ ਦੇ ਮੁਤਾਬਿਕ ਉਥੇ ਸਬ-ਡਿਪੂ ਕਦੋਂ ਤੱਕ ਚਾਲੂ ਕਰ ਦੇਣਗੇ ? ਇਹ ਫੋਟੋ ਮੇਰੇ ਕੋਲ ਹੈ ।

**ਸ਼੍ਰੀ ਸਪੀਕਰ** : ਮੈਂ ਕਿਹਾ ਹੈ ਕਿ ਕਾਗਜ਼ ਤੁਸੀਂ ਮੈਨੂੰ ਭੇਜ ਦਿਓ, ਮੈਂ ਐਗਜ਼ਾਮਿਨ ਕਰਵਾ ਲਵਾਂਗਾ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਮੈਂ ਦੋ ਵਾਰ ਮੰਤਰੀ ਜੀ ਨੂੰ ਮਿਲ ਕੇ ਫੋਟੋ ਵੀ ਦੇ ਦਿੱਤੀ ਹੈ ਅਤੇ ਦੱਸ ਵੀ ਦਿੱਤਾ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਬ-ਡਿਪੂ ਬਣਾਉਣ ਵਾਸਤੇ 1992-93 ਅਤੇ 1996 ਵਿਚ ਵੀ ਇਸ ਸਦਨ ਵਿਚ ਬਹੁਤ ਵਾਰੀ ਸਵਾਲ ਪੁੱਛੇ ਜਾ ਚੁੱਕੇ ਹਨ ਅਤੇ ਹਰ ਵਾਰੀ ਜਵਾਬ ਨਾਂਹ ਵਿਚ ਦਿੱਤਾ ਗਿਆ ਹੈ ਕਿਉਂਕਿ ਸਰਕਾਰੀ ਤੌਰ ਤੇ ਕਿਸੇ ਵੀ ਲੈਵਲ ਤੇ ਇਹ ਸਬ-ਡਿਪੂ ਬਣਾਉਣ ਦਾ ਫੈਸਲਾ ਨਹੀਂ ਲਿਆ ਗਿਆ ਹੈ। ਸ੍ਰੀ ਬਲਰਾਮ ਜਾਖੜ ਨੇ ਇਹ ਜੋ ਨੀਂਹ-ਪੱਥਰ ਰੱਖਿਆ ਹੈ, ਇਹ ਪਹਿਲਾਂ 12-9-82 ਨੂੰ ਰੱਖਣ ਦੀ ਤਜਵੀਜ਼ ਸੀ। 8-12-82 ਨੂੰ ਸ੍ਰੀ ਬਲਰਾਮ ਜਾਖੜ, ਜੋ ਕਿ ਉਸ ਵੇਲੇ ਪਾਰਲੀਮੈਂਟ ਦੇ ਸਪੀਕਰ ਸਨ, ਨੂੰ ਇਹ ਸੂਚਿਤ ਕਰ ਦਿੱਤਾ ਗਿਆ ਸੀ ਕਿ ਇਹ ਸਬ-ਡਿਪੂ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਅਤੇ ਇਸ ਬਾਰੇ ਕੋਈ ਫੈਸਲਾ ਨਹੀਂ ਲਿਆ ਗਿਆ ਹੈ। ਪਰ ਉਨ੍ਹਾਂ ਨੇ ਆਪਣੇ ਤੌਰ ਤੇ ਇਹ ਨੀਂਹ-ਪੱਥਰ ਰੱਖ ਦਿੱਤਾ, ਜਿਵੇਂ ਕਿ ਇਨ੍ਹਾਂ (ਕਾਂਗਰਸੀ) ਭਰਾਵਾਂ ਦਾ ਸੁਭਾਅ ਹੈ। ਇਸ ਦੀ ਕਿਸੇ ਵੀ ਲੈਵਲ ਤੇ ਕਾਗਜ਼ਾਂ ਵਿਚ ਮਨਜ਼ੂਰੀ ਨਹੀਂ ਹੋਈ ਸੀ। ਫੰਡਾਂ ਦੀ ਘਾਟ ਕਾਰਣ ਹੁਣ ਤੱਕ ਇਹ ਸਬ-ਡਿਪੂ ਨਹੀਂ ਬਣ ਸਕਿਆ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਮਹਿਕਮੇ ਨੇ ਕਿਹਾ ਸੀ ਕਿ ਇਹ ਮਾਮਲਾ ਅਜੇ ਵਿਚਾਰਿਆ ਜਾ ਰਿਹਾ ਹੈ। ਉਥੇ ਪੈਟ੍ਰੋਲ ਪੰਪ ਲੱਗਾ ਹੋਇਆ ਹੈ। 36 ਗੱਡੀਆਂ ਵੀ ਉਥੇ ਹਨ। ਮਿਸਤਰੀ ਵਗੈਰਾ ਵੀ ਉਥੇ ਕੰਮ ਕਰਦੇ ਹਨ। ਇਸ ਸਬ-ਡਿਪੂ ਦੀ ਉਥੇ ਖੜੀ ਜ਼ਰੂਰਤ ਹੈ। ਪੰਜਾਬ ਦੇ ਵਿਚ ਇਹ ਸਭ ਤੋਂ ਵੱਡੀ ਤਹਿਸੀਲ ਹੈ ਅਤੇ ਉਥੇ ਇਸ ਦੀ ਬੜੀ ਜ਼ਰੂਰਤ ਹੈ। ਉਥੇ ਸਬ-ਡਿਪੂ ਬਣਾਇਆ ਜਾਣਾ ਚਾਹੀਦਾ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਬਣਾਉਣ ਲਈ ਇਹ ਕੋਈ ਵਿਚਾਰ ਕਰਨਗੇ ? ਇਹ ਕਹਿੰਦੇ ਹਨ ਕਿ ਉਥੇ ਨੀਂਹ-ਪੱਥਰ ਜਾਅਲੀ ਰੱਖ ਦਿੱਤਾ। ਮੈਂ ਤਾਂ ਨਹੀਂ ਸਮਝਦਾ ਕਿ ਪਾਰਲੀਮੈਂਟ ਦਾ ਇਕ ਸਪੀਕਰ ਹੋਵੇ, ਉਨ੍ਹਾਂ ਦੇ ਨਾਲ ਉਥੋਂ ਦਾ ਐਮ.ਐਲ.ਏ. ਹੋਵੇ ਅਤੇ ਉਸ ਨੇ ਉਥੇ ਜਾਅਲੀ ਨੀਂਹ-ਪੱਥਰ ਰੱਖ ਦਿੱਤਾ ਹੋਵੇ। ਮੇਰੇ ਕੋਲ ਉਸ ਦੀ ਫੋਟੋ ਵੀ ਹੈ, ਮੈਂ ਰਿਕਾਰਡ ਵੀ ਦੇਖਿਆ ਹੈ। ਉਸ ਵਕਤ ਉਸ ਵੇਲੇ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਅਤੇ ਇਸ ਮਹਿਕਮੇ ਦੇ ਮੰਤਰੀ ਦੇ ਨਾਲ ਇਲਾਕੇ ਦੇ ਮੈਂਬਰ ਵੀ ਗਏ ਸੀ। ਹੁਣ ਮੰਤਰੀ ਜੀ ਨੇ ਕਿਹਾ ਹੈ ਕਿ ਇਨ੍ਹਾਂ ਨੇ ਜਾਅਲੀ ਰੱਖ ਦਿੱਤਾ। ਸਪੀਕਰ ਸਾਹਿਬ, ਕੀ ਇਹ ਹੁਣ ਵਿਚਾਰਨਗੇ ਕਿ ਉਥੇ ਬੱਸਾਂ ਦਾ ਸਬ-ਡਿਪੂ ਬਣਾਇਆ ਜਾਵੇਗਾ ? ਇਹ ਸਾਡੀ ਬਹੁਤ ਵੱਡੀ ਜ਼ਰੂਰਤ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਜਾਅਲੀ ਨਹੀਂ ਕਿਹਾ। ਮੇਰਾ ਮਤਲਬ ਹੈ ਕਿ ਇਨ੍ਹਾਂ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਨੇ ਮਨ ਮਰਜ਼ੀ ਨਾਲ ਰੱਖ ਲਿਆ, ਬਿਨਾਂ ਮਨਜ਼ੂਰੀ ਤੋਂ। ਦੂਸਰਾ, ਸਪੀਕਰ ਸਾਹਿਬ, ਜਿਹੜਾ ਜ਼ੀਰਾ ਸਾਹਿਬ ਦਾ ਕਸਬਾ ਹੈ ਉਥੇ 33 ਡਰਾਈਵਰ, 50 ਕੰਡਕਟਰ ਅਤੇ 23 ਬੱਸਾਂ ਦਾ ਹੈਡਕੁਆਰਟਰ ਬਣਾਇਆ ਹੋਇਆ ਹੈ। ਮੁਸਾਫਰਾਂ ਨੂੰ ਸਹੂਲਤਾਂ ਦੇਣ ਵਾਸਤੇ ਪੰਜਾਬ ਸਰਕਾਰ ਵੱਲੋਂ ਉਥੇ ਹਰ ਤਰ੍ਹਾਂ ਦਾ ਪ੍ਰਬੰਧ ਹੈ। ਪਰ ਸਬ-ਡਿਪੂ ਬਨਾਉਣ ਦਾ ਹਾਲੇ ਕੋਈ ਵਿਚਾਰ ਨਹੀਂ ਕਿਉਂਕਿ ਸਮਾਂ ਭੋਗ ਚੁੱਕੀਆਂ ਜਿਹੜੀਆਂ ਬੱਸਾਂ ਹਨ, ਉਹ 1997 ਵਿੱਚ 1568 ਕੰਡਮ ਹੋਈਆਂ-ਹੋਈਆਂ ਬੱਸਾਂ ਚਲਦੀਆਂ ਪਈਆਂ ਹਨ। ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਇਹ ਪਹਿਲੀ ਵਾਰ ਫੈਸਲਾ ਲਿਆ ਅਤੇ ਅਸੀਂ 534 ਬੱਸਾਂ ਦੋ ਸਾਲ ਵਿੱਚ ਬੜੀ ਹਿੰਮਤ ਦੇ ਨਾਲ ਪਾ

[ਟ੍ਰਾਂਸਪੋਰਟ ਮੰਤਰੀ]

ਸਕੇ ਹਾਂ । ਹੁਣ ਸਭ ਤੋਂ ਪਹਿਲਾਂ ਜਿਹੜੀਆਂ ਪੁਰਾਣੀਆਂ ਬੱਸਾਂ ਹਨ, ਜਦੋਂ ਫੰਡਜ਼ ਆਏ ਤਾਂ ਪਹਿਲਾਂ ਉਹ ਬਦਲੀਆਂ ਜਾਣਗੀਆਂ । ਉਸ ਤੋਂ ਬਾਅਦ ਜੇ ਫੰਡਜ਼ ਸਾਡੇ ਕੋਲ ਆ ਗਏ ਤਾਂ ਜ਼ਰੂਰ ਜ਼ੀਰਾ ਸਾਹਿਬ ਦੀ ਮੰਗ ਪ੍ਰਵਾਨ ਕਰਾਂਗੇ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ...

**ਸ੍ਰੀ ਸਪੀਕਰ** : ਨਹੀਂ ਜੀ, ਜ਼ੀਰਾ ਸਾਹਿਬ ਹੁਣ ਬੈਠ ਜਾਓ । ਅਗਲਾ ਪ੍ਰਸ਼ਨ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1424**

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

**ਅਧਿਆਪਕਾਂ ਨੂੰ ਜੀ.ਆਈ.ਐਸ. ਸਟੇਟਮੈਂਟਾਂ ਜਾਰੀ ਕਰਨਾ**

*1551. **ਡਾਕਟਰ ਹਰਬੰਸ ਲਾਲ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ – –

(ੳ) ਕੀ ਰਾਜ ਵਿਚ ਸਰਕਾਰੀ ਹਾਈ/ਸੀਨੀਅਰ ਸੈਕੰਡਰੀ ਸਕੂਲਾਂ ਵਿਚ ਅਧਿਆਪਕਾਂ/ਲੈਕਚਰਾਰਾਂ ਨੂੰ ਜੀ.ਆਈ.ਐਸ. ਸਟੇਟਮੈਂਟਾਂ ਨਿਸ਼ਚਿਤ ਫਾਰਮਾਂ ਵਿਚ ਸਾਲ-ਵਾਰ ਜਾਰੀ ਕੀਤੀਆਂ ਜਾਂਦੀਆਂ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਵਿੱਤੀ ਸਾਲ 1997–98 ਲਈ ਉਕਤ ਸਟੇਟਮੈਂਟਾਂ ਜਾਰੀ ਕਰ ਦਿੱਤੀਆਂ ਗਈਆਂ ਹਨ ; ਜੇਕਰ ਨਹੀਂ, ਤਾਂ ਉਸ ਦੇ ਕੀ ਕਾਰਣ ਹਨ ?

**ਸਰਦਾਰ ਤੋਤਾ ਸਿੰਘ** : (ੳ) ਹਾਂ ਜੀ ।

(ਅ) ਜ਼ਿਆਦਾਤਰ ਕੇਸਾਂ ਵਿੱਚ ਸਾਲ 1997-98 ਦੀਆਂ ਸਟੇਟਮੈਂਟਾਂ ਪਹਿਲਾਂ ਹੀ ਜਾਰੀ ਕੀਤੀਆਂ ਜਾ ਚੁੱਕੀਆਂ ਹਨ । ਸਾਰੇ ਅਧਿਆਪਕਾਂ/ਲੈਕਚਰਾਰਾਂ ਨੂੰ ਜੀ.ਆਈ.ਐਸ. ਦੀਆਂ ਸਟੇਟਮੈਂਟਾਂ ਜਾਰੀ ਨਾ ਕਰਨ ਦਾ ਕਾਰਣ ਇਹ ਹੈ ਕਿ ਜਦੋਂ ਕਿਸੇ ਅਧਿਆਪਕ/ਲੈਕਚਰਾਰ ਦੀ ਬਦਲੀ ਇਕ ਜਗ੍ਹਾ ਤੋਂ ਦੂਸਰੀ ਜਗ੍ਹਾ ਹੁੰਦੀ ਹੈ ਤਾਂ ਉਸਦਾ ਜੀ.ਆਈ.ਐਸ. ਖਾਤਾ ਨਵੀਂ ਪੋਸਟਿੰਗ ਵਾਲੀ ਥਾਂ ਬਦਲਣ ਵਿੱਚ ਕੁਝ ਸਮਾਂ ਲੱਗ ਜਾਂਦਾ ਹੈ । ਦੂਸਰਾ ਕਾਰਨ ਇਹ ਹੈ ਕਿ ਸਾਲ ਦੇ ਅੰਤ ਵਿੱਚ ਹਰ ਇੱਕ ਕਰਮਚਾਰੀ ਦੀ ਵੱਖਰੇ ਤੌਰ ਤੇ ਬਰਾਡਸ਼ੀਟ ਤਿਆਰ ਕੀਤੀ ਜਾਂਦੀ ਹੈ ਅਤੇ ਸਬੰਧਤ ਖਜ਼ਾਨੇ ਤੋਂ ਵੈਰੀਫਾਈ ਕਰਵਾਈ ਜਾਂਦੀ ਹੈ । ਇਸ ਵਿੱਚ ਵੀ ਕੁਝ ਸਮਾਂ ਲੱਗ ਜਾਂਦਾ ਹੈ ।

**ਡਾਕਟਰ ਹਰਬੰਸ ਲਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਆਪ ਜੀ ਦੇ ਰਾਹੀਂ ਇਹ ਜਾਣਨਾ ਚਾਹੁੰਦਾ ਹਾਂ ਕਿ ਅਧਿਆਪਕਾਂ ਦੀਆਂ ਤਨਖਾਹਾਂ ਦੇ ਵਿੱਚੋਂ ਜੀ.ਆਈ.ਐਸ. ਦੇ ਪੈਸੇ ਕੱਟੇ ਜਾਂਦੇ ਹਨ । ਪਰੰਤੂ 1997-98 ਦੀ ਸੂਚਨਾ ਹਾਲੇ ਤੱਕ ਉਨ੍ਹਾਂ ਨੂੰ ਇਸ ਸਬੰਧੀ ਭੇਜੀ ਨਹੀਂ ਗਈ । ਇਸ ਕਰਕੇ ਜਦੋਂ ਉਹ ਰਿਟਾ-ਇਰ ਹੁੰਦੇ ਹਨ ਤਾਂ ਉਨ੍ਹਾਂ ਨੂੰ ਬਹੁਤ ਦਿੱਕਤਾਂ ਆਉਂਦੀਆਂ ਹਨ । ਕੀ ਸਿੱਖਿਆ ਮੰਤਰੀ ਜੀ ਇਸ ਗੱਲ ਦੀ ਇਨਕੁਆਰੀ ਕਰਾਉਣਗੇ ਕਿ ਰਾਜ ਵਿੱਚ ਕੰਮ ਕਰਦੇ ਸਾਰੇ ਅਧਿਆਪਕਾਂ ਨੂੰ ਸਾਲ 1997 ਦੀਆਂ ਜੀ.ਆਈ.ਐਸ. ਨਾਲ ਸਬੰਧਤ ਸਟੇਟਮੈਂਟਾਂ ਅਜੇ ਤੱਕ ਕਿਉਂ ਨਹੀਂ ਭੇਜੀਆਂ ਗਈਆਂ ? ਜਿਹੜੇ ਅਧਿਕਾਰੀਆਂ ਕਾਰਨ ਇਹ ਸਟੇਟਮੈਂਟਾਂ ਨਹੀਂ ਭੇਜੀਆਂ ਗਈਆਂ ਕੀ ਉਨ੍ਹਾਂ ਦੇ ਖਿਲਾਫ ਇਨਕੁਆਰੀ ਕਰਵਾ ਕੇ ਕਾਰਵਾਈ ਕਰਨਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਕੀਮ ਦੇ ਤਹਿਤ ਜਿਹੜੇ ਪੈਸੇ ਕੱਟੇ ਜਾਂਦੇ ਹਨ ਉਹ ਕਲਾਸ-3 ਦੇ 30/- ਰੁਪਏ ਮਹੀਨਾ ਕੱਟੇ ਜਾਂਦੇ ਹਨ ਅਤੇ ਉਸ ਦਾ ਤੀਜਾ ਹਿੱਸਾ ਇੰਸ਼ੋਰੈਂਸ ਕੰਪਨੀ ਨੂੰ ਭੇਜਿਆ ਜਾਂਦਾ ਹੈ । ਪਰ ਜਦੋਂ ਟੀਚਰਾਂ ਦੀਆਂ ਬਦਲੀਆਂ ਹੋ ਜਾਂਦੀਆਂ ਹਨ ਤਾਂ ਕੱਟੇ ਹੋਏ ਪੈਸਿਆਂ ਦੀ ਸੂਚਨਾ ਖਜ਼ਾਨੇ ਤੋਂ ਵੈਰੀਫਾਈ ਕਰਨੀ ਹੁੰਦੀ ਹੈ । ਸਾਲ ਦੇ ਅੰਤ ਵਿੱਚ ਜਾ ਕੇ ਇਹ ਸੂਚਨਾ ਦੂਸਰੇ ਖਜ਼ਾਨੇ ਦੇ ਨਾਲ ਮਿਲਾਨ ਕਰਨੀ ਹੁੰਦੀ ਹੈ । ਇਹ ਸਾਰਾ ਕੁਝ ਕਰਨ ਲਈ ਸਮਾਂ ਲੱਗ ਜਾਂਦਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਜੇ ਕੋਈ ਵਿਸ਼ੇਸ਼ ਅਧਿਆਪਕ ਦਾ ਕੇਸ ਇਨ੍ਹਾਂ ਦੇ ਧਿਆਨ ਵਿੱਚ ਹੈ ਤਾਂ ਇਹ ਦੱਸ ਦੇਣ, ਅਸੀਂ ਉਸ ਨੂੰ ਪੂਰਾ ਇਨਸਾਫ ਦੇਣ, ਲਈ ਤਿਆਰ ਹਾਂ ਲੇਕਿਨ ਸਟੇਟਮੈਂਟਾਂ ਭੇਜਣ ਵਿੱਚ ਕੋਈ ਅਣਗਹਿਲੀ ਨਹੀਂ ਹੋਈ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਸ ਗੱਲ ਦਾ ਆਸਵਾਸ਼ਨ ਲੈਣਾ ਚਾਹੁੰਦਾ ਹਾਂ ਕਿ ਜਦੋਂ ਟੀਚਰ ਰਿਟਾਇਰ ਹੁੰਦੇ ਹਨ ਤਾਂ ਉਦੋਂ ਵੀ ਉਨ੍ਹਾਂ ਨੂੰ ਕੋਈ ਇਨਫਰਮੇਸ਼ਨ ਨਹੀਂ ਹੁੰਦੀ ਕਿ ਸਾਡੇ ਕਿੰਨੇ ਪੈਸੇ ਕੱਟੇ ਜਾ ਚੁੱਕੇ ਹਨ । ਕੀ ਅੱਗੇ ਵਾਸਤੇ ਮੰਤਰੀ ਜੀ ਇਹ ਚੀਜ਼ ਲਾਗੂ ਕਰਵਾਉਣਗੇ ਕਿ ਹਰ ਸਾਲ ਟੀਚਰਾਂ ਨੂੰ ਇਨਫਰਮੇਸ਼ਨ ਦਿੱਤੀ ਜਾਇਆ ਕਰੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਫਿਰ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਟੀਚਰਾਂ ਦੀ ਅਜਿਹੀ ਸਥਿਤੀ ਹੈ ਕਿ ਸੱਤ ਮਹੀਨੇ ਰਿਟਾਇਰ ਹੋਣ ਨੂੰ ਰਹਿੰਦੇ ਹੁੰਦੇ ਹਨ ਤਾਂ ਉਹ ਘਰ ਦੇ ਨੇੜੇ ਬਦਲੀ ਕਰਵਾਉਣ ਲਈ ਯਤਨ ਕਰਨ ਲੱਗ ਜਾਂਦੇ ਹਨ ਕਿ ਉਹ ਘਰ ਦੇ ਨੇੜੇ ਚਲਿਆ ਜਾਵੇ । ਜਦੋਂ ਬਦਲੀਆਂ ਹੋ ਜਾਂਦੀਆਂ ਹਨ, ਉਸ ਕਾਰਨ ਡੀਲੇਅ ਹੁੰਦੀਆਂ ਹਨ ।

**ਸ੍ਰੀ ਸਪੀਕਰ** : ਜਿਨ੍ਹਾਂ ਟੀਚਰਾਂ ਦੀਆਂ ਬਦਲੀਆਂ ਨਹੀਂ ਹੁੰਦੀਆਂ ਉਨ੍ਹਾਂ ਬਾਰੇ ਕੀ ਪੁਜ਼ੀਸ਼ਨ ਹੈ ?

**ਮੰਤਰੀ** : ਉਨ੍ਹਾਂ ਨੂੰ ਵੀ ਜ਼ਰੂਰ ਇਨਸਾਫ ਦਿਆਂਗੇ ਜੀ ।

———

### ਜਲਾਲਾਬਾਦ-ਮੁਕਤਸਰ ਸੜਕ ਨੂੰ ਚੌੜਾ ਕਰਨਾ

*1556. ਸਰਦਾਰ ਸ਼ੇਰ ਸਿੰਘ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਲਾਲਾਬਾਦ-ਮੁਕਤਸਰ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

ਸ਼੍ਰੀ ਚਰੰਜੀ ਲਾਲ ਗਰਗ (ਰਾਜ ਮੰਤਰੀ, ਖੁਰਾਕ ਤੇ ਸਪਲਾਈ) : (ੳ) ਹਾਂ ਜੀ ।

(ਅ) ਤਜਵੀਜ਼ ਵਿਭਾਗ ਦੇ ਵਿਚਾਰ ਅਧੀਨ ਹੈ ਅਤੇ ਇਸ ਸਮੇਂ ਮੁਕੰਮਲ ਕਰਨ ਦਾ ਸਮਾਂ ਨਿਰਧਾਰਤ ਨਹੀਂ ਕੀਤਾ ਜਾ ਸਕਦਾ ।

ਸਰਦਾਰ ਸ਼ੇਰ ਸਿੰਘ : ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਇਨ੍ਹਾਂ ਦਾ ਜਵਾਬ ਹਾਂ ਵਿਚ ਆਇਆ ਹੈ । ਪਰ 'ਅ' ਦਾ ਜੋ ਜਵਾਬ ਦਿੱਤਾ ਹੈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਕਿ ਮੁਕਤਸਰ-ਜਲਾਲਾਬਾਦ ਰੋਡ ਇਕ ਬਹੁਤ ਹੀ ਅਹਿਮ ਸੜਕ ਹੈ । ਇਸ ਸੜਕ ਤੇ ਇਤਿ-ਹਾਸਕ ਗੁਰਦੁਆਰਾ ਮੁਕਤੀਸਰ ਪੈਂਦਾ ਹੈ, ਜਿਥੇ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਹਰ ਮਹੀਨੇ ਗੁਰਦੁਆਰਾ ਸਾਹਿਬ ਮੱਥਾ ਟੇਕਣ ਲਈ ਜਾਂਦੇ ਹਨ । ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਮੁਕੰਮਲ ਕਰਨ ਲਈ ਸਮਾਂ ਨਿਰਧਾਰਤ ਨਹੀਂ ਕੀਤਾ ਜਾ ਸਕਦਾ ਚਲੋ, ਜੇਕਰ ਸਮਾਂ ਨਿਰਧਾਰਤ ਨਹੀਂ ਕੀਤਾ ਜਾ ਸਕਦਾ । ਤਾਂ ਕੀ ਇਹ ਆਸ਼ਵਾਸਨ ਦੇਣਗੇ ਕਿ ਕਿੰਨੇ ਸਮੇਂ ਦੇ ਵਿਚ ਇਸ ਸੜਕ ਨੂੰ ਬਣਾ ਕੇ ਚਾਲੂ ਕਰ ਦਿੱਤਾ ਜਾਵੇਗਾ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮੈਂਬਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਸਮਾਂ ਨਿਰਧਾਰਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਹਾਲੇ ਇਸ ਸੜਕ ਨੂੰ ਬਣਾਉਣ ਵਾਸਤੇ ਫੰਡ ਉਪਲਬਧ ਨਹੀਂ ਹਨ ।

ਸਰਦਾਰ ਸ਼ੇਰ ਸਿੰਘ : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸਮਾਂ ਨਿਰਧਾਰਤ ਨਹੀਂ ਕੀਤਾ ਜਾ ਸਕਦਾ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪਿਛਲੇ 50 ਸਾਲਾਂ ਤੋਂ ਇਹ ਸੜਕ ਸਿੰਗਲ ਸੀ, ਹੁਣ ਜ਼ਿਲ੍ਹਾ ਫਰੀਦਕੋਟ ਵਿਚ ਪੈਂਦੇ ਏਰੀਏ ਵਿਚ ਸੜਕ ਨੂੰ ਤਾਂ ਡਬਲ ਕੀਤਾ ਹੋਇਆ ਹੈ ਪ੍ਰੰਤੂ ਹਾਲੇ ਫਿਰੋਜ਼ਪੁਰ ਦੇ ਏਰੀਏ ਵਿਚ 10-11 ਫੁੱਟ ਹੀ ਚੌੜੀ ਸੜਕ ਹੈ । ਇਸ ਸੜਕ ਨੂੰ ਚਾਲੂ ਕਰਨ ਵਾਸਤੇ ਦੱਸ ਦੇਣ ਕਿ ਕਦੋਂ ਚਾਲੂ ਕਰ ਦਿੱਤੀ ਜਾਵੇਗੀ ।

ਸ਼੍ਰੀ ਸਪੀਕਰ : ਮੰਤਰੀ ਜੀ, ਨਹੀਂ, ਰਹਿਣ ਦਿਓ । ਲੋੜ ਨਹੀਂ ਹੈ ।

---

### ਸੈਕਟਰ 48-ਸੀ ਅਤੇ ਸੈਕਟਰ-70, ਮੋਹਾਲੀ ਵਿਚ ਐਚ.ਆਈ.ਜੀ. ਮਕਾਨਾਂ ਦੀਆਂ ਕੀਮਤਾਂ ਵਿਚ ਭਿੰਨਤਾ

*1568. ਸ਼੍ਰੀ ਅਰੁਨੇਸ਼ ਕੁਮਾਰ : ਕੀ ਮੁੱਖ ਮੰਤਰੀ 22 ਦਸੰਬਰ, 1998 ਦੀ ਅਨੁ-ਪੂਰਕ ਸੂਚੀ (ਸੀ ਯੂ.) ਵਿਚ ਦਰਜ ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1328 ਦੇ ਉੱਤਰ ਦੇ

ਹਵਾਲੇ ਵਿਚ ਕਿਰਪਾ ਕਰਕੇ ਦੱਸਣਗੇ ਕਿ—

(ੳ) ਸੈਕਟਰ–48 ਸੀ ਅਤੇ ਸੈਕਟਰ–70, ਮੁਹਾਲੀ ਵਿਚ ਐਚ.ਆਈ.ਜੀ. ਸ਼੍ਰੇਣੀ ਦੇ ਮਕਾਨਾਂ ਦੀਆਂ ਦਰਾਂ ਨਿਸ਼ਚਿਤ ਕਰਨ ਲਈ 'ਪੁੱਡਾ' ਦੁਆਰਾ ਕੀ ਕਸੌਟੀ ਅਪਣਾਈ ਗਈ;

(ਅ) ਦੋਹਾਂ ਸੈਕਟਰਾਂ ਵਿਚ ਉਕਤ ਸ਼੍ਰੇਣੀ ਦੇ ਮਕਾਨਾਂ ਦੀਆਂ ਨਿਸ਼ਚਿਤ ਕੀਤੀਆਂ ਗਈਆਂ ਦਰਾਂ ਵਿਚ ਭਿੰਨਤਾ ਜੇਕਰ ਕੋਈ ਹੋਵੇ, ਦੇ ਕਾਰਣ ਕੀ ਹਨ;

(ੲ) ਹਰ ਇਕ ਸੈਕਟਰ ਵਿਚ ਮਕਾਨਾਂ ਦੀ ਉਸਾਰੀ ਦੀ ਲਾਗਤ ਤੋਂ ਰਹਿਤ ਅਲਾਟੀਆਂ ਤੋਂ ਵਸੂਲ ਕੀਤੀ ਗਈ ਰਕਮ ਅਰਥਾਤ ਜ਼ਮੀਨ ਦੀ ਲਾਗਤ, ਜ਼ਮੀਨ ਤੇ ਵਿਕਾਸ ਤੇ ਆਏ ਖ਼ਰਚਿਆਂ ਆਦਿ ਦੀ ਵੰਡ ਕੀ ਹੈ ?

**ਸ਼੍ਰੀ ਚਰੰਜੀ ਲਾਲ ਗਰਗ (ਰਾਜ ਮੰਤਰੀ, ਖ਼ੁਰਾਕ ਤੇ ਸਪਲਾਈ ) :**

[ੳ] [ਅ] [ੲ] ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

## ਵਿਵਰਣ

ਸੈਕਟਰ 48-ਸੀ ਅਤੇ ਸੈਕਟਰ-70, ਮੁਹਾਲੀ ਵਿਖੇ ਉਸਾਰੇ ਗਏ ਐਚ.ਆਈ.ਜੀ. ਮਕਾਨਾਂ ਦੀ ਸੇਲੇਬਲ ਕੀਮਤ ਨਿਰਧਾਰਤ ਕਰਨ ਸਮੇਂ ਹੇਠ ਦੱਸੇ ਕੰਪੋਨੈਂਟ ਲਏ ਗਏ ਸਨ :—

1. ਭੌਂ ਦੀ ਕੀਮਤ
2. ਉਸਾਰੀ ਦੀ ਲਾਗਤ
3. ਵਿਆਜ਼ ਖਰਚੇ
4. ਉਸਾਰੀ ਦੀ ਲਾਗਤ ਆਦਿ ਤੇ ਭੌਂ ਦੀ ਕੀਮਤ ਛੱਡ ਕੇ ਲਾਭਅੰਸ਼ 15% ਦੀ ਦਰ ਨਾਲ ।
5. ਗਰੰਟੀ ਫੀਸ/ਫਰੰਟ ਐਂਡ ਫੀਸ, ਜੇਕਰ ਅਦਾ ਕੀਤੀ ਹੋਵੇ ।

ਸੈਕਟਰ 48–ਸੀ ਅਤੇ ਸੈਕਟਰ–70, ਮੁਹਾਲੀ ਵਿਖੇ ਐਚ.ਆਈ.ਜੀ. ਮਕਾਨਾਂ ਦੀ ਕੀਮਤ ਕਰਮਵਾਰ 860500/– ਅਤੇ 805200/– ਰੁਪਏ ਨਿਰਧਾਰਤ ਕੀਤੀ ਗਈ ਸੀ ।

ਦੋਹਾਂ ਸਕੀਮਾਂ ਅਧੀਨ 55300/– ਰੁਪਏ ਦਾ ਅੰਤਰ ਮੁੱਖ ਤੌਰ ਤੇ ਉਸਾਰੀ ਦੀ

[ਰਾਜ ਮੰਤਰੀ, ਖੁਰਾਕ ਤੇ ਸਪਲਾਈ]

ਲਾਗਤ ਵਿੱਚ ਅੰਤਰ ਕਾਰਨ ਸੀ, ਜੋ ਕਿ ਹੇਠ ਪ੍ਰਕਾਰ ਹੈ :—

| ਵੇਰਵਾ | ਸੈਕਟਰ 48-ਸੀ, ਮੁਹਾਲੀ (226 ਐਚ.ਆਈ. ਜੀ. ਮਕਾਨ) | ਸੈਕਟਰ-70, ਮੁਹਾਲੀ (154+185/200 ਐਚ. ਆਈ. ਜੀ. ਮਕਾਨ) | ਅੰਤਰ (2-3) | ਵਿਸ਼ੇਸ਼ ਕਥਨ |
|---|---|---|---|---|
| 1 | 2 | 3 | 4 | 5 |
| ਉਸਾਰੀ ਦੀ ਲਾਗਤ | ਰੁ: 258111/- | ਰੁ: 220756/- | ਰੁ: 37355/- | ਜਨ ਸਿਹਤ ਸੇਵਾਵਾਂ ਤੇ ਵੱਧ ਖਰਚਾ ਹੋਣ ਕਾਰਨ |
| ਵਿਆਜ | ਰੁ: 41220/- (7/96 ਤੋਂ 3/98) | ਰੁ: 27368/- (12/96 ਤੋਂ 3/98) | ਰੁ: 13852/- | ਸਮਾਂ ਜ਼ਿਆਦਾ ਹੋਣ ਕਾਰਨ |
| ਗਰੰਟੀ ਫੀਸ | — | ਰੁ: 3156/- | (–) ਰੁ: 3156/- | |
| ਲਾਭ ਅੰਸ਼ | ਰੁ: 44900/- | ਰੁ: 37692/- | ਰੁ: 7208/- | ਉਸਾਰੀ ਦੀ ਕੀਮਤ ਵੱਧ ਹੋਣ ਕਾਰਨ |

ਜੋੜ : 55259/- ਜਿਵੇਂ ਰੁ: 55300/-

ਉਸਾਰੀ ਦੀ ਲਾਗਤ ਨੂੰ ਛੱਡ ਕੇ ਕੀਮਤ ਦਾ ਵੇਰਵਾ ਹੇਠ ਅਨੁਸਾਰ ਹੈ ਜੀ :—

| ਵੇਰਵਾ | ਸੈਕਟਰ 48-ਸੀ, ਮੁਹਾਲੀ | ਸੈਕਟਰ-70, ਮੁਹਾਲੀ |
|---|---|---|
| 1 | 2 | 3 |
| ਭੋਂ ਦੀ ਲਾਗਤ | ਰੁ: 516256/- | ਰੁ: 516256/- |
| ਵਿਆਜ | ਰੁ: 41220/- | ਰੁ: 27368/- |
| ਗਰੰਟੀ ਫੀਸ | — | ਰੁ: 3156/- |
| ਲਾਭ ਅੰਸ਼ | ਰੁ: 44900/- | ਰੁ: 37692/- |

**ਸ਼੍ਰੀ ਅਰੁਨੇਸ਼ ਕੁਮਾਰ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੁੱਡਾ ਵੱਲੋਂ ਸੈਕਟਰ 48-ਸੀ ਵਿਚ ਪੰਜਾਬ ਸਰਕਾਰ ਦੇ ਰਿਟਾ-ਇਰਡ ਕਰਮਚਾਰੀਆਂ ਵਾਸਤੇ ਐਚ. ਆਈ. ਜੀ. ਮਕਾਨ ਬਣਾਏ ਗਏ ਹਨ। ਇਕ ਸੈਕਟਰ-70 ਵਿਚ ਇਸੇ ਤਰ੍ਹਾਂ ਦੇ ਐਚ. ਆਈ. ਜੀ. ਮਕਾਨ ਆਮ ਜਨਤਾ ਵਾਸਤੇ ਬਣਾਏ ਗਏ ਹਨ। ਸੈਕਟਰ 48-ਸੀ ਦੇ ਮਕਾਨਾਂ ਦੀ ਕੀਮਤ 55000 ਰੁਪਏ ਜ਼ਿਆਦਾ ਰੱਖੀ ਗਈ ਹੈ ਜਦੋਂ ਕਿ ਸੈਕਟਰ-70 ਵਿਚ ਮਕਾਨਾਂ ਦੀ ਕੀਮਤ 55000 ਰੁਪਏ ਘੱਟ ਰੱਖੀ ਗਈ ਹੈ। ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਜ਼ਿਆਦਾ ਕੀਮਤ ਪੁੱਡਾ ਦੀ ਮਿਸ-ਮੈਨੇਜਮੈਂਟ ਕਰਕੇ ਫਿਕਸ ਹੋਈ ਹੈ ? ਕੀ ਮੰਤਰੀ ਜੀ ਇਸ ਦੀ ਇਨ-ਕੁਆਰੀ ਕਰਾਉਣਗੇ ਅਤੇ ਦੋਸ਼ੀ ਕਰਮਚਾਰੀਆਂ/ਅਧਿਕਾਰੀਆਂ ਨੂੰ ਸਜ਼ਾ ਦਿਵਾਉਣਗੇ ਜਿਨ੍ਹਾਂ ਦੇ ਕਾਰਨ ਇਹ 55000 ਰੁਪਏ ਦੀ ਕੀਮਤ ਜ਼ਿਆਦਾ ਫਿਕਸ ਹੋਈ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ 'ੳ', 'ਅ' ਤੇ 'ੲ' ਅਧੀਨ ਰਿਪੋਰਟ ਸਦਨ ਦੀ ਮੇਜ਼ ਤੇ ਰੱਖੀ ਗਈ ਹੈ, ਇਸਦੇ ਵਿਚ ਪੂਰੀ ਡਿਟੇਲ ਦਿੱਤੀ ਗਈ ਹੈ, ਜੋ ਵੀ ਮੈਂਬਰ ਸਾਹਿਬ ਨੇ ਪੁਛਿਆ ਹੈ। ਇਸ ਵਿਚ ਕਿਸੇ ਕਿਸਮ ਦੀ ਅਣਗਹਿਲੀ ਮਹਿਕਮੇ ਵੱਲੋਂ ਨਹੀਂ ਕੀਤੀ ਗਈ। ਇਸ ਦੇ ਵਿਚ ਦੱਸਿਆ ਗਿਆ ਹੈ ਕਿ 48 ਸੈਕਟਰ ਚੰਡੀਗੜ੍ਹ ਦੇ ਤਕਰੀਬਨ ਨਾਲ ਲਗਦਾ ਹੈ ਅਤੇ ਉਥੇ ਜ਼ਮੀਨ ਦੀ ਐਕੂਜ਼ੀਸ਼ਨ ਵਿਚ ਕੋਈ ਝਗੜਾ ਸੀ। ਸੈਕਟਰ-70 ਡਿਵੈਲਪਡ ਸੈਕਟਰ ਦੇ ਨਾਲ ਲਗਦਾ ਹੈ। ਦੂਜਾ, ਸੈਕਟਰ 48 ਵਿਚ ਪਬਲਿਕ ਹੈਲਥ ਦਾ ਜ਼ਿਆਦਾ ਖਰਚਾ ਆਇਆ ਹੈ। ਇਸ ਤੋਂ ਇਲਾਵਾ ਸੈਕਟਰ-48 ਵਿਚ ਸੀਵਰ ਲਾਈਨ ਤੇ ਵਾਟਰ ਲਾਈਨ ਦੂਰ ਹੋਣ ਕਾਰਨ ਖਰਚਾ ਜ਼ਿਆਦਾ ਆਇਆ ਹੈ ਅਤੇ ਸੈਕਟਰ-70 ਵਿਚ ਖਰਚਾ ਘੱਟ ਆਇਆ ਹੈ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1535

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਸਾਰੇ ਸ਼ਹਿਰਾਂ ਵਿਚ ਬੱਸ ਅੱਡਿਆਂ ਦੀ ਉਸਾਰੀ

*1574. **ਸ਼੍ਰੀ ਰਮੇਸ਼ ਚੰਦਰ ਡੋਗਰਾ (ਡਾਕਟਰ ਹਰਬੰਸ ਲਾਲ ਵਲੋਂ ਪੇਸ਼ ਕੀਤਾ ਗਿਆ)** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸਾਰੇ ਮਿਉਂਸਪਲ ਸ਼ਹਿਰਾਂ ਵਿਚ ਬੱਸ ਅੱਡਿਆਂ ਦੀਆਂ ਇਮਾਰਤਾਂ ਬਣਾਈਆਂ ਗਈਆਂ ਹਨ : ਜੇਕਰ ਨਹੀਂ, ਤਾਂ ਅਜਿਹੇ ਸ਼ਹਿਰਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਵਿਚ ਹੁਣ ਤਕ ਇਹ ਇਮਾਰਤਾਂ ਨਹੀਂ ਬਣਾਈਆਂ ਗਈਆਂ ਹਨ ਅਤੇ ਅਜਿਹੇ ਸ਼ਹਿਰਾਂ ਵਿਚ ਉਕਤ ਇਮਾ-ਰਤਾਂ ਬਣਾਉਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੇ ਜਾਣ ਦੀ ਤਜਵੀਜ਼ ਹੈ ?

**ਸ਼੍ਰੀ ਬਲਰਾਮਜੀ ਦਾਸ ਟੰਡਨ** : ਨਹੀਂ ਜੀ। ਸਵਾਲ ਦਾ ਜਵਾਬ ਹਾਊਸ ਦੇ ਸਨਮੁੱਖ ਰੱਖਿਆ ਜਾਂਦਾ ਹੈ (ਕਾਪੀ ਨੱਥੀ ਹੈ)।

[ਸਥਾਨਕ ਸਰਕਾਰ ਮੰਤਰੀ]

**ਅਨੁਲੱਗ**

ਪੰਜਾਬ ਰਾਜ ਦੇ 96 ਮਿਉਂਸਪਲ ਸ਼ਹਿਰਾਂ ਵਿਚ ਬੱਸ ਸਟੈਂਡਾਂ ਦੀਆਂ ਇਮਾਰਤਾਂ ਅਲੱਗ-2 ਅਦਾਰਿਆਂ ਵਲੋਂ ਬਣਾਈਆਂ ਗਈਆਂ ਹਨ । ਜਿਨ੍ਹਾਂ ਮਿਉਂਸਪਲ ਸ਼ਹਿਰਾਂ ਵਿਚ ਬੱਸ ਅੱਡੇ ਦੀਆਂ ਇਮਾਰਤਾਂ ਦੀ ਉਸਾਰੀ ਨਹੀਂ ਕੀਤੀ ਗਈ ਉਨ੍ਹਾਂ ਦੇ ਨਾਂ ਹੇਠ ਅਨੁਸਾਰ ਹਨ :—

| | | | |
|---|---|---|---|
| 1. | ਅਮਲੋਹ | 19. | ਅਲਾਵਲਪੁਰ |
| 2. | ਖਮਾਣੋਂ | 20. | ਹਰਿਆਣਾ |
| 3. | ਘੱਗਾ | 21. | ਢਿਲਵਾਂ |
| 4. | ਘਨੌਰ | 22. | ਸ਼ਾਮਚੁਰਾਸੀ |
| 5. | ਦਿੜ੍ਹਬਾ | 23. | ਗੜ੍ਹਦੀਵਾਲਾ |
| 6. | ਚੀਮਾਂ | 24. | ਬਰੀਵਾਲਾ |
| 7. | ਧਨੌਲਾ | 25. | ਕੋਟਫੱਤਾ |
| 8. | ਹੰਡਿਆਇਆ | 26. | ਸੰਗਤ |
| 9. | ਖਨੌਰੀ | 27. | ਮਜੀਠਾ |
| 10. | ਲੌਂਗੋਵਾਲ | 28. | ਰਾਮਦਾਸ |
| 11. | ਦੋਰਾਹਾ | 29. | ਸੁਜਾਨਪੁਰ |
| 12. | ਮੁਲਾਂਪੁਰ | 30. | ਸ੍ਰੀ ਹਰਗੋਬਿੰਦਪੁਰ |
| 13. | ਸਾਹਨੇਵਾਲ | 31. | ਭਿੱਖੀਵਿੰਡ |
| 14. | ਕੁਰਾਲੀ | 32. | ਰਈਆ |
| 15. | ਮੱਖੂ | 33. | ਖੇਮਕਰਨ |
| 16. | ਬਦਨੀਕਲਾਂ | 34. | ਰਾਜਾਸਾਂਸੀ |
| 17. | ਗੁਰਾਇਆ | 35. | ਚੋਲਾ ਸਾਹਿਬ |
| 18. | ਲੋਹੀਆਂ | 36. | ਕਲਾਨੌਰ |

ਇਸ ਵੇਲੇ ਉਪਰੋਕਤ ਨਗਰ ਕੌਂਸਲਾਂ, ਕਮਜ਼ੋਰ ਮਾਲੀ ਹਾਲਤ ਹੋਣ ਕਾਰਨ ਸ਼ਹਿਰਾਂ ਵਿਚ ਬੱਸ ਸਟੈਂਡਾਂ ਦੀਆਂ ਇਮਾਰਤਾਂ ਦੀ ਉਸਾਰੀ ਕਰਨ ਤੋਂ ਅਸਮਰਥ ਹਨ । ਜਦੋਂ ਕਿ ਇਹਨਾਂ ਥਾਵਾਂ ਵਿਚੋਂ ਬਹੁਤੇ ਸਥਾਨ ਬੱਸਾਂ ਦੇ ਪੱਕੇ ਅੱਡੇ ਨਹੀਂ ਹਨ ਅਤੇ ਕੇਵਲ ਰਸਤੇ

ਵਿਚ ਪੈਂਦੇ ਛੋਟੇ ਸਟੇਸ਼ਨ ਹਨ । ਇਸ ਲਈ ਅਜਿਹੀਆਂ ਥਾਵਾਂ ਤੇ ਹਾਲ ਦੀ ਘੜੀ ਬੱਸ ਸਟੈਂਡਾਂ ਦੀਆਂ ਬਿਲਡਿੰਗਾਂ ਬਣਾਉਣ ਦੀ ਲੋੜ ਨਹੀਂ ਹੈ । ਇਸ ਤੋਂ ਇਲਾਵਾ ਸਰਹਿੰਦ-ਫ਼ਤਿਹਗੜ੍ਹ ਸਾਹਿਬ, ਕਰਤਾਰਪੁਰ, ਭੁਲੱਥ, ਭੋਗਪੁਰ ਅਤੇ ਫਿਲੌਰ ਵਿਚ ਸਬੰਧਤ ਨਗਰ ਕਮੇਟੀਆਂ ਵਲੋਂ ਬੱਸ ਸਟੈਂਡਾਂ ਦੀ ਉਸਾਰੀ ਵਿਚਾਰ ਅਧੀਨ ਹੈ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਜਿਨ੍ਹਾਂ ਸ਼ਹਿਰਾਂ ਵਿਚ ਬੱਸ ਅੱਡੇ ਨਹੀਂ ਹਨ .......

**ਸ੍ਰੀ ਸਪੀਕਰ** : ਤੁਹਾਡੇ ਸ਼ਹਿਰ ਦਾ ਨਾਂ ਵੀ ਸ਼ਾਮਲ ਹੈ ।

**ਡਾਕਟਰ ਹਰਬੰਸ ਲਾਲ** : ਕਿਉਂਕਿ ਹੁਣ ਦਿਨ-ਬਦਿਨ ਐਕਸੀਡੈਂਟ ਬਹੁਤ ਹੋ ਰਹੇ ਹਨ ਅਤੇ ਸ਼ਹਿਰਾਂ ਦੀ ਅਬਾਦੀ ਬਹੁਤ ਜ਼ਿਆਦਾ ਵਧ ਰਹੀ ਹੈ, ਉਥੇ ਬੱਸ-ਅੱਡਿਆਂ ਦੀ ਲੋੜ ਹੈ । ਕੀ ਮੰਤਰੀ ਜੀ ਇਸ ਗੱਲ ਦਾ ਭਰੋਸਾ ਦੇਣਗੇ ਕਿ ਇਨ੍ਹਾਂ ਸ਼ਹਿਰਾਂ ਵਿਚ ਬੱਸ-ਅੱਡੇ ਜਲਦੀ ਤੋਂ ਜਲਦੀ ਬਣਾਉਣਗੇ ?

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਇਸ ਦਾ ਜਵਾਬ ਆਲਰੈਡੀ ਆ ਚੁੱਕਾ ਹੈ ।

---

### ਭਿਖੀ, ਜ਼ਿਲ੍ਹਾ ਮਾਨਸਾ ਵਿਖੇ ਇਕ ਸਬ-ਤਹਿਸੀਲ ਸਥਾਪਿਤ ਕਰਨਾ

*1492. 1. **ਸਰਦਾਰ ਗੁਰਦੀਪ ਸਿੰਘ ਭੁੱਲਰ**
2. **ਸਰਦਾਰ ਸੁਖਵਿੰਦਰ ਸਿੰਘ ਔਲਖ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਸਬਾ ਭਿਖੀ, ਜ਼ਿਲ੍ਹਾ ਮਾਨਸਾ ਵਿਖੇ ਇਕ ਨਵੀਂ ਸਬ-ਤਹਿਸੀਲ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸਨੂੰ ਕਦੋਂ ਤਕ ਸਥਾਪਿਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੇਵਾ ਸਿੰਘ ਸੇਖਵਾਂ (ਰਾਜ ਮੰਤਰੀ, ਲੋਕ ਸੰਪਰਕ, ਮਾਲ ਤੇ ਮੁੜ ਵਸੇਬਾ)** : ਨਹੀਂ ਜੀ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਵਲੋਂ ਜਵਾਬ ਆਇਆ 'ਨਹੀਂ ਜੀ' । ਨਹੀਂ ਜੀ ਦੇ ਕੀ ਕਾਰਨ ਹਨ ? ਭਿਖੀ ਨੂੰ ਸਬ-ਤਹਿਸੀਲ ਕਿਉਂ ਨਹੀਂ ਬਣਾਇਆ ਜਾ ਸਕਦਾ ? ਸਪੀਕਰ ਸਾਹਿਬ, ਭਿਖੀ ਕੋਲ 30-35 ਪਿੰਡ ਵੱਡੇ ਪੈਂਦੇ ਹਨ । ਮਾਨਸਾ ਜਦੋਂ ਦਾ ਜ਼ਿਲ੍ਹਾ ਬਣਿਆ ਹੈ, ਕੋਈ ਤਹਿਸੀਲ ਇਥੇ ਨਹੀਂ ਬਣਾਈ ਗਈ । ਇਥੇ ਮਾਰਕੀਟ ਕਮੇਟੀ, ਮਿਊਂਸਪਲ ਕਮੇਟੀ ਅਤੇ ਬੀ.ਡੀ.ਓ. ਦੇ ਦਫਤਰ ਪਹਿਲਾਂ ਹੀ ਹਨ । ਇਸ ਨੂੰ ਸਬ-ਤਹਿਸੀਲ ਨਾ ਬਣਾਉਣ ਦੇ ਕੀ ਕਾਰਨ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਮਾਨਸਾ ਜ਼ਿਲ੍ਹਾ ਹੈ, ਇਹ ਪਹਿਲਾਂ ਹੀ ਬਹੁੱਤ ਛੋਟਾ ਹੈ ਅਤੇ ਇਸ ਜ਼ਿਲ੍ਹੇ ਵਿੱਚ ਪਹਿਲਾਂ ਹੀ 3 ਤਹਿਸੀਲਾਂ ਹਨ ਅਤੇ ਇਕ ਸਬ-ਤਹਿਸੀਲ ਹੈ ।

[ਰਾਜ ਮੰਤਰੀ, ਲੋਕ ਸੰਪਰਕ, ਮਾਲ ਤੇ ਮੁੜ ਵਸੇਬਾ]

ਇਸ ਦੇ ਬਾਕਾਇਦਾ ਨਾਰਮ ਬਣੇ ਹੋਏ ਹਨ, ਜਿਸ ਦੇ ਮੁਤਾਬਕ ਇਕ ਤਹਿਸੀਲ ਵਿੱਚ ਘੱਟੋ ਘੱਟ 4 ਤੋਂ 7 ਕਾਨੂੰਗੋਈਆਂ ਚਾਹੀਦੀਆਂ ਹਨ ਅਤੇ ਸਬ-ਤਹਿਸੀਲ ਵਿੱਚ 2 ਤੋਂ 3 ਕਾਨੂੰ-ਗੋਈਆਂ ਚਾਹੀਦੀਆਂ ਹਨ । ਕਿਉਂਕਿ ਮਾਨਸਾ ਬੜਾ ਛੋਟਾ ਜ਼ਿਲ੍ਹਾ ਹੈ, ਮੈਂ ਪਹਿਲਾਂ ਹੀ ਸਬ-ਤਹਿਸੀਲ ਅਤੇ ਤਹਿਸੀਲਾਂ ਦੀ ਗਿਣਤੀ ਦੱਸ ਦਿਤੀ ਹੈ, ਇਸ ਕਰਕੇ ਇਥੇ ਸਬ-ਤਹਿਸੀਲ ਬਣਾਉਣ ਦੀ ਜ਼ਰੂਰਤ ਨਹੀਂ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਭਿਖੀ ਦੇ ਲੋਕਾਂ ਨੂੰ 40 ਕਿਲੋਮੀਟਰ ਦੂਰ ਜਾਣਾ ਪੈਂਦਾ ਹੈ । ਕੀ ਇਨ੍ਹਾਂ ਨੇ ਕੋਈ ਸਬ-ਤਹਿਸੀਲ ਬਣਾਉਣ ਲਈ ਕਰਾਈਟੇਰੀਆ ਬਣਾਇਆ ਹੋਇਆ ਹੈ ਕਿ ਲੋਕਾਂ ਨੂੰ ਇੰਨੇ ਕਿਲੋਮੀਟਰ ਤੋਂ ਜ਼ਿਆਦਾ ਦੂਰ ਨਾ ਜਾਣਾ ਪਵੇ ? ਨਵੀਂ ਤਹਿਸੀਲ/ਸਬ ਤਹਿਸੀਲ ਬਣਾਉਣ ਦਾ ਇਨ੍ਹਾਂ ਨੇ ਕੀ ਕਰਾਈਟੇਰੀਆ ਬਣਾਇਆ ਹੋਇਆ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜੀ ਨਵੀਂ ਸਬ-ਤਹਿਸੀਲ ਬਣਾਉਣੀ ਹੈ ਉਸ ਦੇ ਲਈ 15 ਤੋਂ 20 ਕਿਲੋਮੀਟਰ ਦਾ ਫਾਸਲਾ ਦੂਜੀ ਤੋਂ ਹੋਣਾ ਚਾਹੀਦਾ ਹੈ ਅਤੇ ਤਹਿਸੀਲ ਲਈ 30 ਤੋਂ 40 ਕਿਲੋਮੀਟਰ ਦਾ ਫਾਸਲਾ ਚਾਹੀਦਾ ਹੈ ਅਤੇ ਜ਼ਿਲ੍ਹਾ ਨਵਾਂ ਬਣਾਉਣ ਲਈ 50 ਤੋਂ 70 ਕਿਲੋਮੀਟਰ ਦਾ ਫਾਸਲਾ ਚਾਹੀਦਾ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਜਿਹੜੀਆਂ ਨਵੀਆਂ ਪਹਿਲਾਂ ਸਬ-ਤਹਿਸੀਲਾਂ ਬਣੀਆਂ ਹਨ, ਕੀ ਉਹ ਸਾਰੀਆਂ ਹੀ 15 ਤੋਂ 20 ਕਿਲੋਮੀਟਰ ਦੀ ਦੂਰੀ ਦੀਆਂ ਫਾਰਮੈਲਟੀਜ਼ ਪੂਰੀਆਂ ਕਰਦੀਆਂ ਹਨ ਅਤੇ ਕੀ ਕੋਈ ਵੀ 15 ਤੋਂ 20 ਕਿਲੋਮੀਟਰ ਦੇ ਘੱਟ ਫ਼ਾਸਲੇ ਤੇ ਨਹੀਂ ਬਣਾਈ ਗਈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਮਾਨਸਾ ਜ਼ਿਲ੍ਹੇ ਬਾਰੇ ਪੁਛਿਆ ਸੀ । ਜੇ ਇਹ ਰਾਜ ਦੀਆਂ ਦੂਸਰੀਆਂ ਤਹਿਸੀਲਾਂ ਬਾਰੇ ਜਾਣਕਾਰੀ ਲੈਣਾ ਚਾਹੁੰਦੇ ਹਨ ਕਿ ਕਿੰਨੀ ਕਿੰਨੀ ਦੂਰੀ ਤੇ ਹਨ ਤਾਂ ਇਹ ਵੱਖਰਾ ਸਵਾਲ ਦੇ ਦੇਣ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਬੀ. ਜੇ. ਪੀ. ਦੀ ਸਾਂਝੀ ਸਰਕਾਰ ਲੋਕਾਂ ਨੂੰ ਨੇੜੇ ਸਹੂਲਤਾਂ ਦੇਣਾ ਚਾਹੁੰਦੀ ਹੈ ਅਤੇ ਇਸੇ ਕਰਕੇ ਨਿੱਕੇ ਨਿੱਕੇ ਜ਼ਿਲ੍ਹੇ ਬਣਾਏ ਗਏ ਹਨ । ਸਪੀਕਰ ਸਾਹਿਬ, ਜਿਹੜੀ ਭਿਖੀ ਹੈ ਉਹ ਬੁਢਲਾਡੇ ਤੋਂ 20 ਕਿਲੋਮੀਟਰ ਤੋਂ ਵੀ ਵੱਧ ਦੂਰੀ ਤੇ ਹੈ ਅਤੇ ਮਾਨਸਾ ਤੋਂ ਵੀ ਕਾਫੀ ਦੂਰੀ ਤੇ ਹੈ ਅਤੇ 2 ਕਾਨੂੰਗੋਈਆਂ ਵੀ ਪੈਂਦੀਆਂ ਹਨ । ਮਾਨਸਾ ਦੇ ਵੀ ਕਈ ਪਿੰਡ ਭਿਖੀ ਕੋਲ ਪੈਂਦੇ ਹਨ । ਇਸ ਲਈ ਮੇਰੀ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਕੀ ਉਹ ਭਿਖੀ ਨੂੰ ਸਬ-ਤਹਿਸੀਲ ਬਣਾਉਣ ਲਈ ਮੁੜ ਵਿਚਾਰ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਮੈਨੂੰ ਬਾਅਦ ਵਿੱਚ ਮਿਲ ਲੈਣ, ਜੇ ਉਨ੍ਹਾਂ ਦੀ ਗੱਲ ਵਾਜਬ ਹੋਈ ਤਾਂ ਜ਼ਰੂਰ ਵਿਚਾਰ ਕਰਾਂਗੇ ।

———

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1502***

**ਸ੍ਰੀ ਸਪੀਕਰ** : ਇਸ ਪ੍ਰਸ਼ਨ ਬਾਰੇ 10 ਦਿਨ ਦੀ ਐਕਸਟੈਂਸ਼ਨ ਦਿੱਤੀ ਗਈ ਹੈ ।

D.O. No. 4/6/99–ਸਸ–/1992

Sewa Singh Sekhwan

State Minister,
Information & Public Relations
and Revenue & Rehabilitation,
Punjab.

ਚੰਡੀਗੜ੍ਹ, ਮਿਤੀ 19-3-99 ।

ਵਿਸ਼ਾ :— ਤਾਰਾ ਅੰਕਿਤ ਪ੍ਰਸ਼ਨ ਨੰ : 1502 ਵਲੋਂ ਸ: ਅਮਰਜੀਤ ਸਿੰਘ ਸਮਰਾ, ਐਮ. ਐਲ. ਏ. ਬਾਬਤ ਸਾਲ 1997–98 ਅਤੇ ਸਾਲ 1998–99 ਮਿਤੀ ਅੰਤ ਤੱਕ ਕੁਦਰਤੀ ਆਫਤਾਂ ਕਾਰਨ ਫਸਲਾਂ ਨੂੰ ਹੋਏ ਨੁਕਸਾਨ ਦਾ ਮੁਆਵਜ਼ਾ ਦੇਣ ਬਾਰੇ ।

ਪਿਆਰੇ

ਮਿਤੀ 24-3-1999 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਪੰਜਾਬ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ : 1502 ਜੋ ਕਿ ਸ: ਅਮਰਜੀਤ ਸਿੰਘ ਸਮਰਾ, ਐਮ. ਐਲ. ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਸੂਚਨਾ ਸਮੂਹ ਡਿਪਟੀ ਕਮਿਸ਼ਨਰਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਇੱਕ ਮਹੀਨੇ ਦਾ ਸਮਾਂ ਵਧਾ ਦਿੱਤਾ ਜਾਵੇ ।

ਆਦਰ ਸਹਿਤ,

ਹਿਤੂ,

ਸਹੀ/–

(ਸੇਵਾ ਸਿੰਘ ਸੇਖਵਾਂ)

ਸ: ਚਰਨਜੀਤ ਸਿੰਘ ਅਟਵਾਲ, ਸਪੀਕਰ, ਪੰਜਾਬ ਵਿਧਾਨ ਸਭਾ, ਚੰਡੀਗੜ੍ਹ ।

---

*For Starred Question No. 1502 and Reply thereto please see Appendix-II to this Debate.

ਸਬ-ਡਿਵੀਜ਼ਨ ਜ਼ੀਰਾ ਵਿਚ ਲਿੰਕ ਸੜਕਾਂ ਤੋਂ ਬਿਨਾਂ ਪਿੰਡ

*1434 **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਸਬ-ਡਵੀਜ਼ਨ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ਵਿਚ ਕੋਈ ਅਜਿਹੇ ਪਿੰਡ ਹਨ ਜਿਨ੍ਹਾਂ ਨੂੰ ਫਸਟ ਲਿੰਕ ਰੋਡ ਨਾਲ ਨਹੀਂ ਜੋੜਿਆ ਗਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦੀ ਗਿਣਤੀ ਕਿੰਨੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ, ਪਿੰਡਾਂ ਨੂੰ ਫਸਟ ਲਿੰਕ ਰੋਡ ਨਾਲ ਜੋੜਨ ਲਈ ਕੋਈ ਅਨੁਮਾਨ ਤਿਆਰ ਕੀਤੇ ਗਏ ਹਨ ; ਜੇਕਰ ਅਜਿਹਾ ਹੋਵੇ ਤਾਂ ਉਕਤ ਮੰਤਵ ਲਈ ਬਣਾਈਆਂ ਜਾਣ ਵਾਲੀਆਂ ਲਿੰਕ ਸੜਕਾਂ ਦੀ ਲੰਬਾਈ ਕਿੰਨੇ ਕਿਲੋਮੀਟਰ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : (ੳ) ਹਾਂ ਜੀ । ਸਬ ਡਵੀਜ਼ਨ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ਵਿਚ 27 ਪਿੰਡ ਹਨ, ਜਿਨ੍ਹਾਂ ਨੂੰ ਅਜੇ ਤੱਕ ਪੱਕੀ ਸੜਕ ਨਾਲ ਨਹੀਂ ਜੋੜਿਆ ਗਿਆ ।

(ਅ) ਅਜਿਹੇ ਪਿੰਡਾਂ ਨੂੰ ਲਿੰਕ ਸੜਕਾਂ ਨਾਲ ਜੋੜਨ ਲਈ ਸੜਕਾਂ ਬਣਾਉਣ ਦੀ ਫਿਜ਼ੀਬਿਲਟੀ ਬਾਰੇ ਅਧਿਐਨ ਕੀਤਾ ਜਾ ਰਿਹਾ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੌਣੇ ਦੋ ਸਾਲ ਪਹਿਲਾਂ ਇਸੇ ਸਵਾਲ ਦਾ ਜਵਾਬ ਇਨ੍ਹਾਂ ਨੇ ਬੜੇ ਅਫਸੋਸ ਵਿੱਚ ਦਿੱਤਾ ਸੀ ਕਿ ਬੜਾ ਅਫਸੋਸ ਹੈ ਕਿ ਮੰਡੀਕਰਨ ਬੋਰਡ ਦਾ ਚੇਅਰਮੈਨ ਵੀ ਇਥੋਂ ਦਾ ਰਿਹਾ, ਉਸ ਦਿਨ ਦੀ ਕਿਤਾਬ (ਡੀਬੇਟ) ਵੀ ਮੇਰੇ ਪਾਸ ਹੈ ਕਿ 27 ਪਿੰਡਾਂ ਦੇ ਰਸਤੇ ਕੱਚੇ ਹਨ । ਅੱਜ ਵੀ ਜਵਾਬ ਮੇਰੇ ਕੋਲ ਹੈ । ਉਸ ਤੋਂ ਬਾਅਦ ਮੁੱਖ ਮੰਤਰੀ ਸਾਹਿਬ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਵੀ ਇਸ ਸਵਾਲ ਦਾ ਜਵਾਬ ਦਿੱਤਾ ਕਿ ਇਹ ਸਵਾਲ ਬੜਾ ਅਹਿਮ ਹੈ ਅਤੇ ਜਲਦੀ ਹੀ ਇਨ੍ਹਾਂ ਨੂੰ ਲਿੰਕ ਸੜਕਾਂ ਨਾਲ ਜੋੜਿਆ ਜਾਵੇਗਾ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੌਣੇ ਦੋ ਸਾਲ ਬੀਤ ਜਾਣ ਤੇ ਵੀ ਕਿਸੇ ਪਿੰਡ ਨੂੰ ਸੜਕ ਨਾਲ ਜੋੜਿਆ ਗਿਆ ਹੈ ? ਜੇ ਨਹੀਂ ਜੋੜਿਆ ਗਿਆ ਤਾਂ ਇਸ ਦੇ ਕਾਰਨਾਂ ਬਾਰੇ ਦੱਸਿਆ ਜਾਵੇ ? ਪਿਛਲੇ ਇਜਲਾਸ ਵਿਚ ਮੰਤਰੀ ਸਾਹਿਬ ਨੇ ਅਫਸੋਸ ਪ੍ਰਗਟ ਕੀਤਾ ਸੀ ਅਤੇ ਬਾਦਲ ਸਾਹਿਬ ਨੇ ਵੀ ਭਰੋਸਾ ਦਿਵਾਇਆ ਸੀ । ਇਸ ਲਈ ਕੀ ਮੰਤਰੀ ਜੀ ਉਨ੍ਹਾਂ ਕਾਰਨਾਂ ਬਾਰੇ ਦੱਸਣਗੇ ਜਿਨ੍ਹਾਂ ਕਰਕੇ ਇਨ੍ਹਾਂ ਸੜਕਾਂ ਦਾ ਕੰਮ ਸ਼ੁਰੂ ਨਹੀਂ ਕਰਵਾਇਆ ਜਾ ਸਕਿਆ ?

**ਮੰਤਰੀ** : ਸਪੀਕਰ ਸਾਹਿਬ, ਇਹ 27 ਪਿੰਡ ਹਨ ਅਤੇ ਕੁਝ ਪਿੰਡ ਉਨ੍ਹਾਂ ਵਿਚੋਂ ਐਸੇ ਹਨ ਜਿਨ੍ਹਾਂ ਦਾ ਕੋਈ ਹੱਦ ਬਸਤ ਨਹੀਂ ਹੈ । ਇਸ ਲਈ ਇਸ ਬਾਰੇ ਸਰਵੇ ਕਰਵਾਇਆ ਜਾ ਰਿਹਾ ਹੈ । ਇਹ ਸਰਵੇ ਡਿਪਟੀ ਕਮਿਸ਼ਨਰ ਰਾਹੀਂ ਹੋ ਰਿਹਾ ਹੈ ।

ਇਹ ਪਿੰਡ ਹੜ੍ਹਾਂ ਦੀ ਮਾਰ ਥੱਲੇ ਆਉਣ ਕਰਕੇ ਬਾਹਰ ਰਹਿ
ਤੱਕ ਕੋਈ ਵੇਰਵਾ ਨਹੀਂ ਆ ਸਕਿਆ । ਇਨ੍ਹਾਂ 27 ਪਿੰਡਾਂ
ਜਿਨ੍ਹਾਂ ਦਾ ਵੇਰਵਾ ਦਿੱਤਾ ਗਿਆ ਹੈ ਅਤੇ ਇਨ੍ਹਾਂ ਦਾ ਐਸਟੀਮੇ
ਹੈ । ਇਹ ਮੈਂਬਰ ਸਾਹਿਬ ਕੋਲ ਪਹੁੰਚ ਚੁੱਕਿਆ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੰਤਰੀ ਜੀ
ਇਹ ਸੱਤ ਪਿੰਡ ਕਿਹੜੇ ਕਿਹੜੇ ਹਨ ਅਤੇ ਨਾਲ ਕੀ ਮੰਤਰੀ ਜੀ ਇਹ ਵੀ ਭਰੋਸਾ ਦਿਵਾਉਣਗੇ
ਕਿ ਇਸ ਵਿੱਤੀ ਸਾਲ ਵਿੱਚ ਇਨ੍ਹਾਂ ਦਾ ਕੰਮ ਸ਼ੁਰੂ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਪਹਿਲੀ ਸੜਕ ਗਟੀਰਜੀਕੇ ਤੋਂ ਘੜਾਮ ਤੱਕ ਹੈ । ਇਸ ਦੀ ਲੰਬਾਈ 5.90 ਕਿਲੋਮੀਟਰ ਹੈ ਅਤੇ ਇਸ ਤੇ 82.60 ਲੱਖ ਰੁਪਏ ਖਰਚ ਆਉਣਾ ਹੈ । ਇਸੇ ਤਰ੍ਹਾਂ ਕੱਮਖਾਨ ਪਿੰਡ ਤੋਂ ਜਲੰਧਰ ਰੁਕਨੇਵਾਲਾ ਸੜਕ ਹੈ । ਇਸ ਦੀ ਲੰਬਾਈ 1.15 ਕਿਲੋਮੀਟਰ ਹੈ ਅਤੇ ਇਸ ਤੇ 16 ਲੱਖ ਰੁਪਿਆ ਖਰਚ ਆਉਣਾ ਹੈ । ਪਿੰਡ ਭੂਪੇਵਾਲ ਤੋ ਮੱਖੂ ਸੜਕ ਹੈ ਜਿਸ ਦੀ ਲੰਬਾਈ ਅੱਧਾ ਕਿਲੋਮੀਟਰ ਹੈ ਅਤੇ ਇਸ ਤੇ 7 ਲੱਖ ਰੁਪਿਆ ਖਰਚ ਆਉਣਾ ਹੈ । ਮੱਖੂ-ਜਲੰਧਰ ਰੋਡ ਤੋਂ ਮਨਮੋਰੂ ਤੱਕ ਸੜਕ ਹੈ ਜਿਸ ਦੀ ਲੰਬਾਈ 1.85 ਕਿਲੋਮੀਟਰ ਹੈ ਅਤੇ ਇਸ ਤੇ 25 ਲੱਖ ਰੁਪਏ ਖਰਚ ਆਉਣਾ ਹੈ । ਪਿੰਡ ਬੁਢਮੁਹੰਮਦ ਤੋਂ ਸਿਦੇਵਾਲਾ ਤੱਕ ਸੜਕ ਦੀ ਲੰਬਾਈ 1.80 ਕਿਲੋਮੀਟਰ ਹੈ ਅਤੇ ਇਸ ਤੇ 44 ਲੱਖ ਰੁਪਿਆ ਖਰਚ ਆਉਣਾ ਹੈ । ਪਿੰਡ ਖਲਾਨੀ ਤੋਂ ਸ਼ਰਫਅਲੀ ਸਾਹ ਲਾਲੂਵਾਲਾ ਪਿੰਡ ਤੱਕ ਸੜਕ ਦੀ ਲੰਬਾਈ 5.88 ਕਿਲੋਮੀਟਰ ਹੈ ਅਤੇ ਇਸ ਤੇ 78 ਲੱਖ ਰੁਪਿਆ ਖਰਚ ਆਉਣਾ ਹੈ । ਪਿੰਡ ਮਦਨਸ਼ੇਰ ਖਾਂ ਤੋਂ ਇੱਕ ਕਿਲੋਮੀਟਰ ਤੱਕ ਦੀ ਸੜਕ ਹੈ ਅਤੇ ਇਸ ਤੇ 14 ਲੱਖ ਰੁਪਿਆ ਖਰਚ ਆਉਣਾ ਹੈ ।

**ਸ਼ਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਦੇਸ਼ ਅਜ਼ਾਦ ਹੋਏ ਨੂੰ ਪੰਜਾਹ ਸਾਲ ਬੀਤ ਚੁੱਕੇ ਹਨ ਅਤੇ ਇਹ ਪਿੰਡ ਹਾਲੇ ਤੱਕ ਸਫਰ ਕਰ ਰਹੇ ਹਨ । ਮੰਤਰੀ ਜੀ ਨੇ ਖਰਚ ਬਾਰੇ ਦੱਸ ਦਿੱਤਾ ਹੈ ਕਿ ਬਹੁਤ ਜ਼ਿਆਦਾ ਖਰਚ ਆਉਣਾ ਹੈ । ਇਸ ਲਈ ਕੀ ਮੰਤਰੀ ਜੀ ਇਹ ਭਰੋਸਾ ਦਿਵਾਉਣਗੇ ਕਿ ਇਸ ਸਾਲ ਇਨ੍ਹਾਂ ਸੱਤਾਂ ਵਿਚੋਂ ਘੱਟੋ-ਘੱਟ ਇੱਕ-ਦੋ ਸੜਕਾਂ ਨੂੰ ਹੀ ਬਣਾ ਦਿੱਤਾ ਜਾਵੇਗਾ ? ਪਿਛਲੇ ਸੈਸ਼ਨ ਵਿੱਚ ਵੀ ਮੁੱਖ ਮੰਤਰੀ ਜੀ ਨੇ ਭਰੋਸਾ ਦਿਵਾਇਆ ਸੀ ਅਤੇ ਹੁਣ ਵੀ ਮੁੱਖ ਮੰਤਰੀ ਬਾਦਲ ਸਾਹਿਬ ਵੀ ਭਰੋਸਾ ਦੇ ਦੇਣ ਕਿ ਦੋ ਸੜਕਾਂ ਤਾਂ ਘੱਟੋ-ਘੱਟ ਇਸ ਸਾਲ ਜ਼ਰੂਰ ਬਣਾ ਦਿੱਤੀਆਂ ਜਾਣਗੀਆਂ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਗੌਰਮਿੰਟ ਦੀ ਪਾਲਸੀ ਹੈ ਕਿ ਹਰ ਅਸੈਂਬਲੀ ਹਲਕੇ ਵਿੱਚ 20 ਕਿਲੋਮੀਟਰ ਸੜਕ ਨਵੀਂ ਬਣਾਉਣੀ ਹੈ । ਇਸ ਕਰਕੇ 20 ਕਿਲੋਮੀਟਰ ਵਿੱਚ ਇਨ੍ਹਾਂ ਦੀਆਂ 3-4 ਸੜਕਾਂ ਆ ਸਕਦੀਆਂ ਹਨ । ਇਸ ਹੱਦ ਵਿੱਚ ਰਹਿੰਦੇ ਹੋਏ ਇਹ ਰਿਕੂਮੈਂਡ ਕਰ ਦੇਣ ਕਿ ਇਹ ਸੜਕਾਂ ਪ੍ਰਾਇਰਟੀ ਤੇ ਬਣਾਉਣੀਆਂ ਚਾਹੀਦੀਆਂ ਹਨ, ਉਹ ਅਸੀਂ ਜ਼ਰੂਰ ਬਣਵਾ ਦਿਆਂਗੇ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਜਿਹੜੀ ਸੜਕਾਂ ਬਣਾਉਣ ਦੀ ਪਾਲਿਸੀ ਹੈ, ਉਹ ਇਹ ਹੈ ਕਿ ਜਿਹੜੇ ਛੋਟੇ ਛੋਟੇ ਟੋਟੇ ਸਕੂਲਾਂ ਜਾਂ ਗੁਰਦੁਆਰਿਆਂ ਨੂੰ ਜਾਂਦੇ ਹਨ, ਉਹ ਬਣਾਉਣੇ ਹਨ । ਇਹ ਵਾਲੀਆਂ ਸੜਕਾਂ ਇਨ੍ਹਾਂ ਸੜਕਾਂ ਵਿਚ ਨਹੀਂ ਆਉਂਦੀਆਂ । ਇਸ ਲਈ ਮੰਤਰੀ ਜੀ ਦੱਸਣ ਕਿ ਇਨ੍ਹਾਂ ਨੂੰ ਕੀ ਸਹੂਲਤ ਦੇਣੀ ਹੈ ?

ਜੀ । ਤੁਸੀਂ ਬੈਠੋ ।

ਘ ਖਿਆਲ਼ਾ : ਸਪੀਕਰ ਸਾਹਿਬ, ਪਿਛਲੇ ਇਜਲਾਸ ਵਿੱਚ ਅਤੇ ਇੱਥੇ ਕਿਹਾ ਗਿਆ ਸੀ ਕਿ ਫਸਟ ਲਿੰਕ ਰੋਡਜ਼ ਪਹਿਲ ੀਆਂ ਹਨ । ਜਿਸ ਤਰ੍ਹਾਂ ਹੋਰ ਪਿੰਡਾਂ ਦੀਆਂ ਲਿੰਕ ਸੜਕਾਂ ਪਹਿਲ ਣੀਆਂ ਹਨ, ਉਸੇ ਤਰ੍ਹਾਂ ਰਹਿੰਦੀਆਂ ਵੀ ਬਣਾਈਆਂ ਜਾਣ । ਇਸੀ ਤਰ੍ਹਾਂ ਮੇਰੇ ਹਲਕੇ ਦੇ ਪਿੰਡਾਂ ਦੀਆਂ ਲਿੰਕ ਸੜਕਾਂ ਹਨ । ਇਸ ਕਰਕੇ ਇਨ੍ਹਾਂ ਲਿੰਕ ਰੋਡਜ਼ ਨੂੰ 20 ਕਿਲੋਮੀਟਰ ਵਾਲੀ ਸਕੀਮ ਨਾਲ ਨਾ ਜੋੜਿਆ ਜਾਵੇ ਸਗੋਂ ਸਰਕਾਰ ਉਨ੍ਹਾਂ ਨੂੰ ਤਰਜੀਹ ਦੇ ਆਧਾਰ ਤੇ ਬਣਾਵੇ ।

**ਸ੍ਰੀ ਸਪੀਕਰ** : ਇਸ ਬਾਰੇ ਤੁਸੀਂ ਸੈਪਰੇਟ ਕੁਐਸਚਨ ਦੇ ਦਿਓ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਇਹ ਜਿਹੜੀਆਂ ਫਸਟ ਲਿੰਕ ਰੋਡਜ਼ ਹਨ, ਇਹ ਤਾਂ ਇਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਬਣਾਉਣੀਆਂ ਚਾਹੀਦੀਆਂ ਹਨ । ਉਨ੍ਹਾਂ ਲੋਕਾਂ ਨੂੰ 50 ਸਾਲ ਤੋਂ ਉਪਰ ਹੋ ਗਏ ਹਨ ਇਹ ਤਕਲੀਫ਼ਾਂ ਸਹਿੰਦਿਆਂ ਨੂੰ । ਇਹ ਫਸਟ ਲਿੰਕਾਂ ਪਹਿਲ ਦੇ ਆਧਾਰ ਤੇ ਬਣਾਉਣੀਆਂ ਚਾਹੀਦੀਆਂ ਹਨ । ਇਸ ਤਰ੍ਹਾਂ ਤਾਂ ਫਸਟ ਲਿੰਕਾਂ ਬਣ ਹੀ ਨਹੀਂ ਸਕਦੀਆਂ । ਇਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਬਣਾਉਣਾ ਚਾਹੀਦਾ ਹੈ । ਮੈਂ ਨਹੀਂ ਕਹਿੰਦਾ ਕਿ ਇਕੱਲੇ ਜ਼ੀਰੇ ਵਿਚ ਹੀ ਬਣਾਓ, ਸਾਰੇ ਪੰਜਾਬ ਦੇ ਵਿੱਚ ਜਿਨ੍ਹਾਂ ਪਿੰਡਾਂ ਨੂੰ ਫਸਟ ਲਿੰਕਾਂ ਨਹੀਂ ਲੱਗੀਆਂ, ਉਨ੍ਹਾਂ ਸਾਰਿਆਂ ਪਿੰਡਾਂ ਨੂੰ ਪਹਿਲ ਦੇ ਆਧਾਰ ਤੇ ਸੜਕਾਂ ਬਣਾਉਣੀਆਂ ਚਾਹੀਦੀਆਂ ਹਨ । ਇਨ੍ਹਾਂ ਸੜਕਾਂ ਦਾ ਇਸ 20 ਕਿਲੋਮੀਟਰ ਨਾਲ ਲਿੰਕ ਨਹੀਂ ਹੈ । ਇਹ ਤਾਂ ਤੁਹਾਨੂੰ ਵੀ ਪਤਾ ਹੈ, ਤੁਹਾਡੇ ਹਲਕੇ ਵਿੱਚ ਵੀ ਐਸੇ ਪਿੰਡ ਹੋਣਗੇ, ਜਿਨ੍ਹਾਂ ਪਿੰਡਾਂ ਨੂੰ ਅਜੇ ਫਸਟ ਲਿੰਕ ਨਹੀਂ ਲੱਗੀ ਹੋਵੇਗੀ । ਤੁਸੀਂ ਆਪ ਹੀ ਇਹ ਕਰਾਓ ਕਿ ਇਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਬਣਾ ਦੇਣਗੇ ?

**ਸ੍ਰੀ ਸਪੀਕਰ** : ਨਹੀਂ ਜੀ । ਤੁਸੀਂ ਬੈਠੋ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਹਰ ਹਲਕੇ ਵਿੱਚ 20-20 ਕਿਲੋਮੀਟਰ ਸੜਕਾਂ ਬਣਾਉਣ ਦੀ ਸਕੀਮ ਦੱਸੀ ਹੈ, ਸਰਾਹਨਾ ਯੋਗ ਹੈ । ਸਪੀਕਰ ਸਾਹਿਬ, ਕਾਂਗਰਸ ਰਾਜ ਵੇਲੇ ਕਈ ਹਲਕਿਆਂ ਵਿੱਚ 40-40 ਕਿਲੋਮੀਟਰ ਸੜਕਾਂ ਬਣੀਆਂ ਹਨ ਅਤੇ ਕਈਆਂ ਵਿੱਚ 10 ਕਿਲੋਮੀਟਰ ਸੜਕਾਂ ਵੀ ਨਹੀਂ ਬਣਾਈਆਂ ਗਈਆਂ । ਕੀ ਜਿਨ੍ਹਾਂ ਹਲਕਿਆਂ ਵਿੱਚ ਸੜਕਾਂ ਨਹੀਂ ਬਣੀਆਂ, ਉਨ੍ਹਾਂ ਵਿੱਚ ਇਹ ਵੱਧ ਸੜਕਾਂ ਬਣਾਉਣਗੇ ਅਤੇ ਕੋਈ ਵਿਸ਼ਵਾਸ ਦਿਵਾਉਣਗੇ ਕਿ ਜਿਨ੍ਹਾਂ ਪਿੰਡਾਂ ਵਿੱਚ 10 ਕਿਲੋਮੀਟਰ ਸੜਕਾਂ ਵੀ ਨਹੀਂ ਬਣੀਆਂ, ਉਨ੍ਹਾਂ ਸਾਰਿਆਂ ਵੱਲ ਜ਼ਿਆਦਾ ਧਿਆਨ ਦੇਣਗੇ ?

**ਸ੍ਰੀ ਸਪੀਕਰ** : ਨਹੀਂ ਜੀ—ਤੁਸੀਂ ਬੈਠੋ ।

**ਡਾਕਟਰ ਹਰਬੰਸ ਲਾਲ** ; ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਕਿਹਾ ਕਿ ਹਰ ਹਲਕੇ ਵਿੱਚ 20 ਕਿਲੋਮੀਟਰ ਸੜਕਾਂ ਦੇ ਰਹੇ ਹਾਂ, ਇਸ ਲਈ ਇਨ੍ਹਾਂ ਦਾ ਸ਼ੁਕਰੀਆ ਕਰਦੇ ਹਾਂ ।

ਸਾਨੂੰ ਡੀ.ਓ. ਲੈਟਰ ਵੀ ਔਰ ਸੈਪਰੇਟ ਵੇਰਵਾ ਵੀ ਆਇਆ ਹੈ । ਲੇਕਿਨ ਜਦੋਂ ਡੀ. ਸੀ. ਨੂੰ ਮਿਲੇ ਤਾਂ ਉਨ੍ਹਾਂ ਕਿਹਾ ਕਿ ਹੁਣ ਤਾਂ ਪੰਜ ਕਿਲੋਮੀਟਰ ਹੀ ਰਹਿ ਗਈਆਂ ਹਨ । ਇਸ ਗੱਲ ਦੀ ਕਲੀਅਰ ਜਾਣਕਾਰੀ ਦੇਣ । ਇੱਕ ਗੱਲ ਹੋਰ ਕਿ ਕੁਝ ਸੜਕਾਂ ਪਹਿਲੀ ਸਰਕਾਰ ਵੇਲੇ ਬਣਾਈਆਂ ਗਈਆਂ ਸਨ, ਜਿਨ੍ਹਾਂ ਤੇ ਰੋੜਾ ਪਾਇਆ ਗਿਆ ਸੀ । ਇਸ ਵੇਲੇ ਵੀ ਪ੍ਰੀਮਿਕਸ ਨਹੀਂ ਪਾਇਆ ਗਿਆ ਔਰ ਰੋੜੇ ਉਥੇ ਰੁਲ ਰਹੇ ਹਨ । ਇਸ ਲਈ ਕੀ ਕੀਤਾ ਜਾ ਰਿਹਾ ਹੈ ? ਇਸ ਗੱਲ ਦੀ ਜਾਣਕਾਰੀ ਦੇਣ ਕਿ ਕੀ ਇਸ ਲਈ ਪੈਸੇ ਆਏ ਹਨ ? ਇਹ ਪਿੰਡਾਂ ਦੀਆਂ ਸੜਕਾਂ ਦੀ ਗੱਲ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਜਿਹੜੇ ਫੰਡਜ਼ ਹਨ, ਉਹ ਇਸ ਪਾਸੇ ਬਹੁਤ ਰੱਖੇ ਹਨ । ਦੂਸਰਾ, ਪਹਿਲਾਂ ਮੈਂ ਬੋਲਦਿਆਂ ਦੱਸਿਆ ਸੀ ਕਿ ਇਸ ਸਾਲ ਰਿਪੇਅਰ ਵੀ ਬਹੁਤ ਕਰਨੀ ਹੈ । ਮੇਰਾ ਖਿਆਲ ਹੈ ਕਿ ਇੱਕ ਸਾਲ ਵਿੱਚ ਇੱਕ ਹਲਕੇ ਵਿੱਚ 20 ਕਿਲੋਮੀਟਰ ਸੜਕ ਬਣਾਈ ਜਾਵੇ ਤਾਂ ਮੈਂਬਰ ਸਾਹਿਬ ਨੂੰ ਇਸ ਤੇ ਤਸੱਲੀ ਹੋਣੀ ਚਾਹੀਦੀ ਹੈ । ਹਰ ਇੱਕ ਦਾ ਜੀਅ ਕਰਦਾ ਹੈ ਔਰ ਸਾਡੀ ਡਿਊਟੀ ਵੀ ਹੈ । ਲੇਕਿਨ ਨਾਲ ਹੀ ਹੈ ਕਿ ਏਨੇ ਫੰਡਜ਼ ਨਹੀਂ ਹਨ ਕਿ ਇੱਕ ਸਾਲ ਵਿੱਚ ਸਾਰੀਆਂ ਲਿੰਕ ਰੋਡਜ਼ ਬਣਾਈਆਂ ਜਾਣ । ਇਹ ਬੜਾ ਮੁਸ਼ਕਲ ਹੈ ਲੇਕਿਨ ਇਸ ਸਾਲ ਅਸੀਂ ਸੜਕਾਂ ਦਾ ਸਾਲ ਰੱਖਿਆ ਹੈ ਔਰ ਕੋਸ਼ਿਸ਼ ਕਰਾਂਗੇ ਜੇ ਹੋਰ ਕਿਤੋਂ ਪੈਸੇ ਮਿਲ ਸਕੇ ਤਾਂ ਹੋਰ ਵੀ ਇਸ ਵਿੱਚ ਅਸੀਂ ਵਧਾਵਾਂ-ਘਟਾਵਾਂਗੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਰਿਕੁਐਸਟ ਕਰਦਾ ਹਾਂ ਕਿ ਕੀ ਇਹ ਦੱਸਣਗੇ, ਇਨ੍ਹਾਂ ਨੇ ਕਿਹਾ ਹੈ......

**ਸ੍ਰੀ ਸਪੀਕਰ** : ਰਿਕੁਐਸਟ ਨਹੀਂ, ਕੁਐਸਚਨ ਪੁੱਛੋ ਜੇਕਰ ਹੈ ਤਾਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਇਨ੍ਹਾਂ ਨੇ ਹਰ ਸਾਲ 20 ਕਿਲੋਮੀਟਰ ਦੀ ਗੱਲ ਕਹੀ ਹੈ । ਜਿਨ੍ਹਾਂ ਪਿੰਡਾਂ ਵਿੱਚ ਪਹਿਲੇ ਦੋ ਸਾਲਾਂ ਵਿੱਚ ਕੋਈ ਕਿਲੋਮੀਟਰ ਸੜਕਾਂ ਨਹੀਂ ਬਣੀਆਂ ਅਤੇ 20 ਕਿਲੋਮੀਟਰ ਹੁਣ ਨਹੀਂ ਬਣੀਆਂ, ਕੀ ਹੁਣ ਇਹ 60 ਕਿਲੋਮੀਟਰ ਸੜਕਾਂ ਬਣਾਉਣਗੇ ?

**ਸ੍ਰੀ ਸਪੀਕਰ** : ਨਹੀਂ ਜੀ, ਇਹ ਕੁਐਸਚਨ ਵੱਖਰਾ ਹੈ ।

---

## ਆਲੂਆਂ ਦੀ ਘੱਟੋ ਘੱਟ ਸਮਰਥਨ ਕੀਮਤ ਨਿਸ਼ਚਿਤ ਕਰਨਾ

*1607. **ਸ੍ਰੀ ਭਗਵਾਨ ਦਾਸ ਅਰੋੜਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਆਲੂਆਂ ਦੀ ਘੱਟੋ ਘੱਟ ਸਮਰਥਨ ਕੀਮਤ ਨਿਸ਼ਚਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਨਹੀਂ ਜੀ ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਖੇਤੀਬਾੜੀ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸੈਂਟਰ ਸਰਕਾਰ ਵਿੱਚ ਬਾਦਲ ਸਾਹਿਬ ਭਾਈਵਾਲ ਹਨ ਅਤੇ ਸੈਂਟਰ ਸਰਕਾਰ ਨੇ ਪਿੱਛੇ ਜਿਹੇ ਅਨਾਊਂਸ ਕੀਤਾ ਸੀ, ਜਦੋਂ ਆਲੂਆਂ ਅਤੇ ਪਿਆਜ ਦੀਆਂ ਕੀਮਤਾਂ ਅਸਮਾਨਾਂ ਨੂੰ ਛੂਹ ਗਈਆਂ ਸਨ, ਜਦੋਂ ਆਲੂਆਂ ਦੀਆਂ ਕੀਮਤਾਂ 25 ਤੋਂ 30 ਰੁਪਏ ਸਨ ਅਤੇ ਪਿਆਜਾਂ ਦੀਆਂ 60-70 ਰੁਪਏ ਸਨ, ਤਾਂ ਗਰੀਬ ਲੋਕ ਉਨ੍ਹਾਂ ਵਿੱਚ ਪਿੱਸ ਰਹੇ ਸਨ, ਕਈ ਦਫ਼ਾ ਅਜਿਹਾ ਹੁੰਦਾ ਹੈ । ਠੀਕ ਹੈ ਪਿਆਜ ਤਾਂ ਪੰਜਾਬ ਵਿੱਚ ਬਹੁਤ ਘੱਟ ਹੁੰਦੇ ਹਨ ਪਰ ਆਲੂਆਂ ਦਾ ਉਤਪਾਦਨ ਪੰਜਾਬ ਵਿੱਚ ਬਹੁਤ ਜ਼ਿਆਦਾ ਹੈ । ਕਿਸਾਨ ਇਸ ਵਿੱਚ ਬਿਲਕੁੱਲ ਪਿਸ ਜਾਂਦੇ ਹਨ । ਇਸ ਸਾਲ ਪਹਿਲਾਂ ਇਸ ਤਰ੍ਹਾਂ ਹੋਇਆ......

**ਸ੍ਰੀ ਸਪੀਕਰ** : ਅਰੋੜਾ ਸਾਹਿਬ, ਤੁਸੀਂ ਕੁਐਸਚਨ ਤਾਂ ਪੁੱਟ ਕਰੋ ।

**ਸ੍ਰੀ ਭਗਵਾਨ ਦਾਸ ਅਰੋੜਾ** : ਮੇਰਾ ਕੁਐਸਚਨ ਇਹ ਹੈ ਕਿ ਬਾਦਲ ਸਰਕਾਰ ਜੋ ਕਿਸਾਨਾਂ ਤੇ ਗਰੀਬਾਂ ਦੀ ਹਮਦਰਦ ਹੈ ਤਾਂ ਇਨ੍ਹਾਂ ਨੂੰ ਆਲੂਆਂ ਦੀ ਸਪੋਰਟ ਪ੍ਰਾਈਸ ਨਿਸ਼ਚਿਤ ਕਰਨ ਬਾਰੇ ਕੀ ਅੜਚਣ ਪੈ ਰਹੀ ਹੈ ?

**ਸ੍ਰੀ ਸਪੀਕਰ** : ਕੀ ਅੜਚਣ ਹੈ ਜੀ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਆਲੂ ਹੈ, ਇਹ ਸਬਜ਼ੀ ਵਿੱਚ ਆ ਜਾਂਦਾ ਹੈ ਅਤੇ ਸਬਜ਼ੀ ਦੀ ਕੀਮਤ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ । ਇਸ ਕਰਕੇ ਸੀ.ਐਮ. ਸਾਹਿਬ ਨੇ ਪੰਜਾਬ ਦੇ ਕਿਸਾਨਾਂ ਨੂੰ ਪੂਰਾ ਰੇਟ ਦਿਵਾਉਣ ਵਾਸਤੇ ਬੜੀ ਮਿਹਨਤ ਕੀਤੀ । ਇਨ੍ਹਾਂ ਨੇ ਜਲੰਧਰ ਵਿੱਚ ਆਲੂਆਂ ਦੀ ਚਿਪਸ ਬਣਾਉਣ ਦੀ ਬਹੁਤ ਵੱਡੀ ਫੈਕਟਰੀ ਲਾਉਣ ਦਾ ਉਪਰਾਲਾ ਕੀਤਾ ਹੈ । ਉਸ ਵਿੱਚ 20 ਕਿਸਮ ਦੀਆਂ ਚੀਜ਼ਾਂ ਬਣਨਗੀਆਂ, ਚਿਪਸ ਬਣੇਗੀ ਅਤੇ ਪਾਊਡਰ ਬਣੇਗਾ ਅਤੇ ਹੋਰ ਚੀਜ਼ਾਂ ਬਣਨਗੀਆਂ । ਉਪਰਾਲਾ ਇਨ੍ਹਾਂ ਦਾ ਬਹੁਤ ਜਬਰਦਸਤ ਹੈ ਤਾਂ ਕਿ ਜਿਹੜੇ ਪੰਜਾਬ ਦੇ ਕਿਸਾਨ ਆਲੂ ਦੀਆਂ ਫਸਲਾਂ ਬੀਜਦੇ ਹਨ, ਉਨ੍ਹਾਂ ਨੂੰ ਉਨ੍ਹਾਂ ਦੀ ਮਿਹਨਤ ਦਾ ਪੂਰਾ ਮੁੱਲ ਮਿਲ ਸਕੇ ਅਤੇ ਅਸੀਂ ਇਸ ਦੇ ਵਿੱਚ ਬਹੁਤ ਜਲਦੀ ਕਾਮਯਾਬ ਹੋ ਜਾਵਾਂਗੇ ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਆਲੂ ਸਬਜ਼ੀ ਦੇ ਵਿੱਚ ਆਉਂਦਾ ਹੈ, ਇਸ ਲਈ ਇਸ ਦਾ ਸਹਾਇਕ ਮੁੱਲ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ । ਜਿਸ ਤਰ੍ਹਾਂ ਗੋਭੀ ਦੀ ਫ਼ਸਲ ਹੈ, ਉਹ ਤਾਂ ਇਕ ਦੋ ਦਿਨਾਂ ਵਿੱਚ ਖਰਾਬ ਹੋ ਜਾਂਦੀ ਹੈ, ਲੇਕਿਨ ਜੋ ਆਲੂਆਂ ਦੀ ਫਸਲ ਹੈ ਇਸ ਨੂੰ ਤਾਂ ਕੋਲਡ ਸਟੋਰਾਂ ਦੇ ਵਿੱਚ ਰੱਖ ਕੇ ਭਾਵੇਂ ਇਕ ਸਾਲ ਜਾਂ ਦੋ ਤਿੰਨ ਸਾਲ ਰੱਖ ਲਵੋ ਤਾਂ ਵੀ ਖਰਾਬ ਨਹੀਂ ਹੁੰਦੀ । ਜਿਸ ਤਰ੍ਹਾਂ ਜੀਰੀ ਤੇ ਕਣਕ ਦੀਆਂ ਫਸਲਾਂ ਹਨ, ਉਨ੍ਹਾਂ ਨੂੰ ਰੱਖ ਲਿਆ ਜਾਂਦਾ ਹੈ । ਇਸੇ ਤਰ੍ਹਾਂ ਆਲੂਆਂ ਦੀਆਂ ਫਸਲਾਂ ਨੂੰ ਵੀ 2-3 ਜਾਂ 4 ਸਾਲਾਂ ਤੱਕ ਰੱਖ ਸਕਦੇ ਹਨ ।

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਟ ਕਰੋ । ਇਹ ਤਾਂ ਆਪਾਂ ਸਾਰਿਆਂ ਨੂੰ ਪਤਾ ਹੀ ਹੈ ।

**ਸ੍ਰੀ ਭਗਵਾਨ ਦਾਸ ਅਰੋੜਾ** : ਇਸ ਦੇ ਵਿਚ ਗਰੀਬ ਕਿਸਾਨਾਂ ਨੂੰ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ ਕਿਉਂਕਿ ਕਈ ਦਫਾ ਉਨ੍ਹਾਂ ਨੂੰ ਇਹ ਫਸਲ ਬਹੁਤ ਸਸਤੀ ਜਾਂ ਮੁਫਤ ਤੱਕ ਵੀ ਵੇਚਣੀ ਪੈਂਦੀ ਹੈ । ਮੈਂ ਸੀ.ਐਮ ਸਾਹਿਬ ਤੋਂ ਆਸ਼ਵਾਸਨ ਚਾਹੁੰਦਾ ਹਾਂ ਕਿ ਕੀ ਉਹ ਇਸ ਦੀ ਸਪੋਰਟ ਪ੍ਰਾਈਸ ਫਿਕਸ ਕਰਨਗੇ ?

(ਇੱਕ ਆਵਾਜ਼ : ਕਦੀ ਤੁਸੀਂ ਖੇਤੀ ਕਰਕੇ ਦੇਖੀ ਹੈ ?)

**ਸ੍ਰੀ ਸਪੀਕਰ** : ਅਰੋੜਾ ਜੀ, ਤੁਸੀਂ ਬੈਠੋ । ਇਹ ਗੱਲ ਨਹੀਂ ਬਣੀ ।

**ਸ੍ਰੀ ਭਗਵਾਨ ਦਾਸ ਅਰੋੜਾ** : ਜੇਕਰ ਇਹ ਕਹਿੰਦੇ ਹਨ ਕਿ ਮੈਂ ਖੇਤੀ ਨਹੀਂ ਕੀਤੀ ਤਾਂ ਇਸ ਬਾਰੇ ਹਾਊਸ ਦੀ ਕਮੇਟੀ ਬਣਾ ਦਿਓ । (ਵਿਘਨ)

**ਸ੍ਰੀ ਸਪੀਕਰ** : ਅਰੋੜਾ ਜੀ, ਤੁਸੀਂ ਬੈਠ ਜਾਓ । ਇਹ ਜੋ ਗੱਲ ਹੈ, ਇਹ ਗਲਤ ਹੈ । ਇਸ ਦੀ ਮੈਂ ਵੀ ਪ੍ਰੇਜ਼ ਨਹੀਂ ਕਰਦਾ । ਇਸ ਲਈ ਤੁਸੀਂ ਬੈਠ ਜਾਓ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਆਲੂ ਦੀ ਫਸਲ ਸਬਜ਼ੀ ਦੇ ਵਿੱਚ ਆਉਂਦੀ ਹੈ । ਲੇਕਿਨ ਇਹ ਜੋ ਫਸਲ ਹੈ ਅੱਜ ਇਹ ਬਹੁਤ ਮਹਿੰਗੇ ਭਾਅ ਦੀ ਫਸਲ ਬਣ ਚੁੱਕੀ ਹੈ । ਇਸ ਪਾਸੇ ਚਲੋ ਇਹ ਕੰਟਰੋਲ ਭਾਅ ਫਿਕਸ ਨਹੀਂ ਕਰ ਸਕਦੇ । ਪਰ ਜਿਹੜੀ ਕੋਲਡ ਸਟੋਰਾਂ ਦੀ ਗੱਲ ਹੈ ਉਥੇ ਵਪਾਰੀਆਂ ਵਲੋਂ ਆਪਣੀਆਂ ਪਹਿਲਾਂ ਹੀ ਬੁਕਿੰਗਾਂ ਕਰਵਾ ਦਿੱਤੀਆਂ ਗਈਆਂ ਹਨ, ਔਰ ਉਹ ਹੁਣ ਸਸਤੇ ਭਾਅ ਦੇ ਉਤੇ ਆਲੂ ਖਰੀਦ ਕੇ ਉਥੇ ਰੱਖ ਰਹੇ ਹਨ । ਕੀ ਸਰਕਾਰ ਕੋਈ ਇਹੋ ਜਿਹੀ ਸਕੀਮ ਬਣਾਏਗੀ ਕਿ ਵੱਧ ਤੋਂ ਵੱਧ ਕੋਲਡ ਸਟੋਰ ਬਣਾ ਕੇ ਲੋਕਾਂ ਨੂੰ ਸਹੂਲਤਾਂ ਦਿੱਤੀਆਂ ਜਾ ਸਕਣ ਔਰ ਲੋਕੀਂ ਉਥੇ ਆਲੂ ਦੀ ਫਸਲ ਰੱਖ ਸਕਣ ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਕੋਲਡ ਸਟੋਰਾਂ ਦੀ ਗੱਲ ਹੈ ਇਸ ਵਿਚ ਪਹਿਲਾਂ ਕੋਲਡ ਸਟੋਰਾਂ ਲਈ ਲਾਇਸੰਸ ਮਿਲਦਾ ਸੀ । ਹੁਣ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਰਕਾਰ ਨੇ ਸਕੀਮ ਬਣਾ ਦਿੱਤੀ ਹੈ ਕਿ ਕੋਈ ਵੀ ਕਿਸਾਨ ਜਾਂ ਹੋਰ ਕੋਈ ਵੀਰ ਕੋਲਡ ਸਟੋਰ ਲਾਉਣਾ ਚਾਹੇਗਾ ਤਾਂ ਉਸ ਨੂੰ ਹੁਣ ਲਾਇਸੰਸ ਦੇ ਚੱਕਰ ਵਿੱਚ ਪੈਣ ਦੀ ਲੋੜ ਨਹੀਂ ਪਵੇਗੀ ਅਤੇ ਹਰੇਕ ਬੰਦਾ ਲਗਾ ਸਕਦਾ ਹੈ ਅਤੇ ਉਥੇ ਉਹ ਆਪਣੀ ਵੀ ਫਸਲ ਰੱਖ ਸਕਦਾ ਹੈ ।

**ਸ੍ਰੀ ਸਪੀਕਰ** : ਅਗਲਾ ਸਵਾਲ । ਸਰਦਾਰ ਸ਼ੇਰ ਸਿੰਘ ਜੀ ।

———

## ਝੋਨੇ ਦੀ ਛੜਾਈ ਸਬੰਧੀ ਨੀਤੀ

*1555. **ਸਰਦਾਰ ਸ਼ੇਰ ਸਿੰਘ** : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1994-95 ਤੋਂ ਮਿਤੀ ਅੰਤ ਤਕ ਰਾਜ ਵਿਚ ਛੜਾਈ ਲਈ ਪੈਂਡਿੰਗ ਪਏ ਝੋਨੇ ਦੇ ਸਾਲ-ਵਾਰ ਵੇਰਵੇ ਕੀ ਹਨ ;

(ਅ) ਕੀ ਸਰਕਾਰ ਨੇ ਝੋਨੇ ਦੀ ਛੜਾਈ ਸਬੰਧੀ ਕੋਈ ਨੀਤੀ ਬਣਾਈ ਹੈ । ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸ਼੍ਰੀ ਚਰੰਜੀ ਲਾਲ ਗਰਗ (ਰਾਜ ਮੰਤਰੀ, ਖੁਰਾਕ ਤੇ ਸਪਲਾਈ)** : (ੳ) ਸ਼੍ਰੀਮਾਨ ਜੀ, ਇਸ ਸਬੰਧੀ ਇਕ ਸੂਚੀ ਸਦਨ ਦੇ ਪਟਲ ਤੇ ਰੱਖੀ ਜਾਂਦੀ ਹੈ ।

(ਅ) ਰਾਜ ਸਰਕਾਰ, ਖਰੀਦ ਏਜੰਸੀਆਂ ਦੁਆਰਾ ਖਰੀਦੇ ਝੋਨੇ ਦੀ ਛੜਾਈ ਦਾ ਕੰਮ ਰਾਜ ਦੇ ਰਾਈਸ ਮਿਲਰਾਂ ਤੋਂ ਕਰਵਾਉਣ ਲਈ ਪਾਲਿਸੀ ਨਿਰਧਾਰਤ ਕਰਦੀ ਹੈ । ਹਰ ਖਰੀਦ ਏਜੰਸੀ ਨੂੰ ਉਨ੍ਹਾਂ ਵਲੋਂ ਖਰੀਦੇ ਝੋਨੇ ਦੀ ਮਿਕਦਾਰ ਨੂੰ ਧਿਆਨ ਵਿਚ ਰਖਦੇ ਹੋਏ ਰਾਈਸ ਮਿੱਲਾਂ ਦੀ ਅਲਾਟਮੈਂਟ ਕੀਤੀ ਜਾਂਦੀ ਹੈ । ਇਸ ਪਾਲਿਸੀ ਅਧੀਨ ਰਾਈਸ ਮਿਲਰ ਸਬੰਧਿਤ ਏਜੰਸੀ ਨਾਲ ਕਾਨੂੰਨੀ ਐਗਰੀਮੈਂਟ ਕਰਦੇ ਹਨ ਅਤੇ ਉਨ੍ਹਾਂ ਨੂੰ ਨਿਰਧਾਰਤ ਨਾਰਮ ਅਨੁਸਾਰ ਪੈਡੀ ਦੀ ਅਲਾਟਮੈਂਟ ਕੀਤੀ ਜਾਂਦੀ ਹੈ । ਰਾਈਸ ਮਿਲਰ ਭਾਰਤ ਸਰਕਾਰ ਦੁਆਰਾ ਨਿਸ਼ਚਿਤ ਸਪੈਸੀਫਿਕੇਸ਼ਨਾਂ ਅਤੇ ਕੱਸ (ਆਊਟ-ਟਰਨ-ਰੇਸ਼ੋ) ਅਨੁਸਾਰ ਚਾਵਲ ਡਿਲੀਵਰ ਕਰਦੇ ਹਨ । ਭਾਰਤ ਸਰਕਾਰ ਵਲੋਂ ਮਨਜ਼ੂਰ ਮਿਲਿੰਗ ਚਾਰਜ਼ਿਜ਼ ਮਿਲਰਾਂ ਨੂੰ ਦਿੱਤੇ ਜਾਂਦੇ ਹਨ ।

ਖਰੀਫ 1994-95 ਤੋਂ ਖਰੀਫ 1998-99 ਤੱਕ ਖਰੀਦ ਏਜੰਸੀਆਂ
ਪਾਸ ਪਏ ਪੈਡੀ ਦੇ ਸਟਾਕ ਦਾ ਸਾਲ—ਵਾਈਜ਼ ਵੇਰਵਾ

(ਅੰਕੜੇ ਟਨਾਂ ਵਿੱਚ)

| ਸਾਲ | ਫੂਡ-ਸਪ | ਮਾਰਕਫੈਡ | ਪਨਸਪ | ਪੰਜਾਬ ਰਾਜ ਗੁਦਾਮ ਨਿਗਮ | ਪੰਜਾਬ ਐਗਰੋ | ਜੋੜ | ਐਫ.ਸੀ.ਆਈ. | ਕੁਲ ਜੋੜ |
|---|---|---|---|---|---|---|---|---|
| 1994–95 | 62 | 2031 | 9582 | — | — | 11,675 | — | 11,675 |
| 1995–96 | — | 6409 | 1347 | 35,813 | — | 43,569 | — | 43,569 |
| 1996–97 | — | 2894 | 536 | 6,260 | — | 9,690 | 2,467 | 12,157 |
| 1997–98 | 2,919 | 67807 | 38803 | 20,388 | 2,410 | 1,32,327 | 1,8,8835 | 3,21,162 |
| 1998–99 | 4,25,959 | 792561 | 812156 | 7,08,170 | 1,26,927 | 28,65,773 | 19,72,210 | 48,37,983 |
| ਜੋੜ : | 4,28,940 | 8,71,702 | 8,62,424 | 7,70,631 | 1,29,337 | 30,63,034 | 21,63,512 | 52,26,546 |

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਰਿਪੋਰਟ ਦਿੱਤੀ ਹੈ, ਉਸ ਅਨੁਸਾਰ 1994-95 ਦੇ ਵਿੱਚ 11 ਹਜ਼ਾਰ 675 ਟਨ, 1995-96 ਦੇ ਵਿੱਚ 43 ਹਜ਼ਾਰ 569 ਟਨ ਔਰ ਇਸੇ ਤਰ੍ਹਾਂ ਵੱਧਦੇ ਹੋਏ 1998-99 ਦੇ ਵਿੱਚ 48,37,983 ਟਨ ਪੈਡੀ ਸ਼ੈਲਿੰਗ ਕਰਨ ਵਾਸਤੇ ਬਾਕੀ ਰਹਿੰਦੀ ਹੈ । ਇਹ ਜੋ ਪੈਡੀ ਸ਼ੈਲਿੰਗ ਕਰਨ ਵਾਲੀ ਰਹਿੰਦੀ ਹੈ, ਸਰਕਾਰ ਵਲੋਂ ਇਸ ਪੈਡੀ ਦੀ ਸ਼ੈਲਿੰਗ ਕਿਉਂ ਨਹੀਂ ਕਰਵਾਈ ਗਈ, ਇਸ ਦੇ ਕੀ ਕਾਰਨ ਹਨ ? ਇਸ ਬਾਰੇ ਦੱਸੋ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੱਥੋਂ ਤੱਕ 1994-95 ਦੀ ਪੈਡੀ ਦਾ ਸਵਾਲ ਹੈ ਇਹ ਸਪੈਸੀਫਿਕੇਸ਼ਨਾਂ ਤੋਂ ਬਾਹਰ ਹੈ । ਇਸ ਬਾਰੇ ਅਸੀਂ ਜਿਹੜੀਆਂ ਖਰੀਦ ਏਜੰਸੀਆਂ ਹਨ ਉਨ੍ਹਾਂ ਨੂੰ ਇਹ ਹਦਾਇਤ ਦੇ ਦਿੱਤੀ ਹੈ ਕਿ ਇਸ ਨੂੰ ਕਿਸੇ ਤਰੀਕੇ ਨਾਲ ਚਾਹੇ ਸ਼ੈਲਰਾਂ ਨੂੰ, ਓਪਨ ਆਕਸ਼ਨ ਦੁਆਰਾ ਉਸ ਦੀ ਸ਼ੈਲਿੰਗ ਕਰਾਉਣ । ਇਸੇ ਪ੍ਰਕਾਰ ਹੀ ਸਾਲ 1995-96 ਤੇ 1996-97 ਦੀ ਗੱਲ ਹੈ । ਜਿਥੋਂ ਤੱਕ 1997-98 ਦੀ ਗੱਲ ਹੈ, ਇਸ ਵਿਚ ਜਿਹੜੀ ਸਪੈਸੀਫਿਕੇਸ਼ਨ ਸੈਂਟਰ ਤੋਂ ਆਉਣੀ ਸੀ, ਉਹ ਕੁਝ ਲੇਟ ਹੋ ਗਈ ਸੀ ਕਿਉਂਕਿ ਮੌਸਮ ਦੀ ਖਰਾਬੀ ਨਾਲ ਜਿਹੜੀ ਪੈਡੀ ਖਰਾਬ ਹੋ ਗਈ ਸੀ, ਉਸ ਵਿਚ ਸਮੇਂ ਸਮੇਂ ਅਨੁਸਾਰ ਮਿਲਿੰਗ ਵਾਸਤੇ ਸੈਂਟਰ ਵਲੋਂ ਵਾਧਾ ਕੀਤਾ ਗਿਆ ਹੈ ਅਤੇ ਹੁਣ ਇਹ ਵਾਧਾ 31-1-99 ਤੱਕ ਕੀਤਾ ਗਿਆ ਹੈ ਅਤੇ ਇਸ ਦੀ ਸ਼ੈਲਿੰਗ ਤੇਜ਼ੀ ਨਾਲ ਹੋ ਰਹੀ ਹੈ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਜਿਥੇ ਸਰਕਾਰ ਦਾ 48,37,337 ਲੱਖ ਟਨ ਝੋਨਾ ਸੜ ਰਿਹਾ ਹੈ ਉਥੇ ਮੈਂ ਆਪਣੇ ਹਲਕੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਜਲਾਲਾਬਾਦ ਹਲਕੇ ਵਿਚ ਸਾਰੇ ਪੰਜਾਬ ਨਾਲੋਂ ਵੱਧ ਸ਼ੈਲਰ ਹਨ ਅਤੇ ਜ਼ਿਆਦਾਤਰ ਪੈਡੀ ਉਥੇ ਜਾ ਕੇ ਸਟੋਰ ਹੁੰਦੀ ਹੈ । ਜਿਥੇ ਸਰਕਾਰ ਨੂੰ ਇਸ ਦਾ ਲਾਸ ਹੋ ਰਿਹਾ ਹੈ ਉਥੇ ਜਿਮੀਂਦਾਰਾਂ ਵਿਚ ਵੀ ਬੇਚੈਨੀ ਪਾਈ ਜਾ ਰਹੀ ਹੈ ਕਿ ਕਣਕ ਦੀ ਖਰੀਦ ਨੇੜੇ ਆ ਰਹੀ ਹੈ ਅਤੇ ਜੇਕਰ ਸਾਡੇ ਕੋਲ ਸਟੋਰਾਂ ਵਿਚ ਸਪੇਸ ਨਹੀਂ ਹੋਵੇਗੀ ਤਾਂ ਜਿਮੀਂਦਾਰਾਂ ਨੂੰ ਬਹੁਤ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪਵੇਗਾ । ਕੀ ਇਹ ਦੱਸਣਗੇ ਕਿ ਜਿਹੜੀ ਕਣਕ ਆਵੇਗੀ ਉਸ ਨੂੰ ਸਹੀ ਢੰਗ ਨਾਲ ਖਰੀਦਿਆ ਜਾਵੇਗਾ ਅਤੇ ਇਸ ਝੋਨੇ ਦੀ ਸ਼ੈਲਿੰਗ ਦੀ ਸੈਂਟਰ ਸਰਕਾਰ ਕੋਲੋਂ ਜਿਹੜੀ ਸਪੈਸੀਫਿਕੇਸ਼ਨ ਲੈਣੀ ਹੈ ਉਸ ਵਿਚ ਕੁਝ ਰਿਲੈਕਸੇਸ਼ਨ ਲੈ ਕੇ ਸ਼ੈਲਰ ਮਾਲਕਾਂ ਤੋਂ ਸ਼ੈਲਿੰਗ ਕਰਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਸਟੋਰੇਜ ਦਾ ਸਬੰਧ ਹੈ, ਇਸ ਬਾਰੇ ਬਹੁਤ ਵੱਡੀ ਰਿਪੋਰਟ ਤਿਆਰ ਕੀਤੀ ਗਈ ਸੀ, ਜਿਹੜੀ ਕਿ ਕੱਲ੍ਹ ਕੈਬਨਿਟ ਦੀ ਮੀਟਿੰਗ ਵਿਚ ਡਿਸਕਸ ਹੋਈ ਸੀ । ਉਸ ਮੁਤਾਬਿਕ ਸਾਡੇ ਕੋਲ ਸਟੋਰੇਜ ਦੀ ਜਗ੍ਹਾ ਬਿਲਕੁਲ ਪੂਰੀ ਹੈ, ਕੋਈ ਘਾਟ ਨਹੀਂ ਹੈ ।

**ਸਰਦਾਰ ਸ਼ੇਰ ਸਿੰਘ :** ਮੈਂ ਮੰਤਰੀ ਜੀ ਤੋਂ ਇਹ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਝੋਨੇ ਵਿਚੋਂ ਘੱਟ ਮਿਕਦਾਰ ਵਿਚ ਚੌਲ ਨਿਕਲਦਾ ਹੈ, ਮੈਂ ਵੀ ਇਕ ਛੋਟਾ ਜ਼ਿਮੀਂਦਾਰ ਹਾਂ ਮੈਨੂੰ ਪਤਾ ਹੈ ਕਿ ਜਿਹੜੇ ਝੋਨੇ ਦਾ ਚੌਲ ਪਹਿਲਾਂ ਕੁਇੰਟਲ ਵਿਚੋਂ 70 ਕਿਲੋ ਨਿਕਲਦਾ ਸੀ, ਉਹ ਹੁਣ 65 ਕਿਲੋ ਵੀ ਨਹੀਂ ਨਿਕਲਦਾ । ਕੀ ਮੰਤਰੀ ਜੀ ਸ਼ੈਲਰ ਵਾਲਿਆਂ ਨੂੰ ਇਸ ਦੀ ਰਿਲੈਕਸੇਸ਼ਨ ਦਿਵਾ ਕੇ ਇਸ ਪੈਡੀ ਦੀ ਸ਼ੈਲਿੰਗ ਕਰਾਉਣ ਵਾਸਤੇ ਵਿਸ਼ਵਾਸ ਦਿਵਾਉਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਪਾਲਿਸੀ ਹੈ, ਇਹ ਭਾਰਤ ਸਰਕਾਰ ਨਿਰਧਾਰਤ ਕਰਦੀ ਹੈ ਅਤੇ ਇਸ ਬਾਰੇ ਪੰਜਾਬ ਸਰਕਾਰ ਨੇ ਪਹਿਲਾਂ ਹੀ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਹੋਈ ਹੈ ਕਿ ਹੁਣ ਦੀ ਪਾਲਿਸੀ ਵਿਚ ਛੋਟ ਦਿੱਤੀ ਜਾਵੇ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1536**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ ।)

---

**ਸਿਵਲ ਹਸਪਤਾਲ, ਨਵਾਂ ਸ਼ਹਿਰ ਵਿਚ ਅਲਟਰਾ-ਸਾਊਂਡ ਸਕੈਨਿੰਗ ਮਸ਼ੀਨ ਲਗਾਉਣੀ**

*1414: **ਸਰਦਾਰ ਚਰਨਜੀਤ ਸਿੰਘ ਨਵਾਂਸ਼ਹਿਰ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਿਵਲ ਹਸਪਤਾਲ, ਨਵਾਂ ਸ਼ਹਿਰ ਵਿਚ ਅਲਟਰਾ-ਸਾਊਂਡ ਸਕੈਨਿੰਗ ਕਰਨ ਦੇ ਪ੍ਰਬੰਧ ਕੀਤੇ ਗਏ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਕੀ ਸਰਕਾਰ ਉਕਤ ਹਸਪਤਾਲ ਵਿਚ ਅਲਟਰਾ-ਸਾਊਂਡ ਸਕੈਨਿੰਗ ਮਸ਼ੀਨ ਲਗਾਉਣ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਲਗਾਏ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਮਨੋਰੰਜਨ ਕਾਲੀਆ :** (ੳ) ਨਹੀਂ ਜੀ ।

(ਅ) ਸਿਵਲ ਹਸਪਤਾਲ, ਨਵਾਂ ਸ਼ਹਿਰ ਵਿਖੇ ਦੋ ਅਲਟਰਾ ਸਾਊਂਡ ਸਕੈਨਿੰਗ ਮਸ਼ੀਨਾਂ ਅਗਲੇ ਵਿੱਤੀ ਸਾਲ ਵਿੱਚ ਸਥਾਪਿਤ ਕਰਨ ਲਈ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੀ ਤਜਵੀਜ਼ ਹੈ ।

**ਸਰਦਾਰ ਚਰਨਜੀਤ ਸਿੰਘ ਨਵਾਂਸ਼ਹਿਰ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਨਵਾਂ ਸ਼ਹਿਰ ਹੈਡਕੁਆਰਟਰ ਦੇ ਮੱਦੇ ਨਜ਼ਰ ਸਿਵਲ ਹਸਪਤਾਲ ਵਿਚ ਦੋ ਅਲਟਰਾ ਸਾਊਂਡ ਸਕੈਨਿੰਗ ਮਸ਼ੀਨਾਂ ਦੀ ਪ੍ਰੋਵੀਜ਼ਨ ਨੂੰ ਪ੍ਰਾਇਰਟੀ ਦੇਣ ਦਾ ਭਰੋਸਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਲਈ ਟੈਂਡਰ ਲੱਗ ਚੁੱਕੇ ਹਨ ਅਤੇ ਜਲਦੀ ਹੀ ਇਸੇ ਸਾਲ ਪ੍ਰਾਇਰਟੀ ਤੇ ਕਰਵਾ ਦਿੱਤਾ ਜਾਵੇਗਾ ।

---

### ਜ਼ਿਲ੍ਹਾ ਨਵਾਂਸ਼ਹਿਰ ਵਿਚ ਪੀਣ ਵਾਲੇ ਪਾਣੀ ਦੀ ਕਮੀ

*1415. **ਸਰਦਾਰ ਚਰਨਜੀਤ ਸਿੰਘ ਨਵਾਂਸ਼ਹਿਰ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਨਵਾਂ ਸ਼ਹਿਰ ਵਿਚ ਪੀਣ ਵਾਲੇ ਪਾਣੀ ਦੀ ਕਮੀ ਹੈ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਦੁਆਰਾ ਕਮੀ ਦੂਰ ਕਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਇਸ ਕਮੀ ਨੂੰ ਕਦੋਂ ਤੱਕ ਦੂਰ ਕੀਤੇ ਜਾਣ ਦੀ ਸੰਭਾਵਨਾ ਹੈ ?

**ਰਾਜਾ ਨਰਿੰਦਰ ਸਿੰਘ** : ਜ਼ਿਲ੍ਹਾ ਨਵਾਂਸ਼ਹਿਰ ਦੇ ਕੇਵਲ 32 ਪਿੰਡਾਂ ਵਿੱਚ ਪੀਣ ਯੋਗ ਪਾਣੀ ਦੀ ਕਮੀ ਹੈ । ਇਨ੍ਹਾਂ ਪਿੰਡਾ ਨੂੰ ਪੀਣ ਯੋਗ ਪਾਣੀ ਮੁਹੱਈਆ ਕਰਨ ਲਈ ਤਖਮੀਨੇ ਤਿਆਰ ਕਰਨ ਉਪਰੰਤ ਪ੍ਰਵਾਨ ਹੋ ਚੁੱਕੇ ਹਨ। 27 ਪਿੰਡਾਂ ਦਾ ਕੰਮ ਪ੍ਰਗਤੀ ਅਧੀਨ ਹੈ । ਫੰਡਜ਼ ਦੀ ਉਪਲਬਧਤਾ ਅਨੁਸਾਰ ਇਨ੍ਹਾਂ ਸਾਰੇ ਪਿੰਡਾਂ ਵਿੱਚ ਪਾਣੀ ਮੁਹੱਈਆ ਕਰ ਦਿੱਤਾ ਜਾਵੇਗਾ ।

**ਸਰਦਾਰ ਚਰਨਜੀਤ ਸਿੰਘ ਨਵਾਂਸ਼ਹਿਰ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਆਪਣੇ ਜਵਾਬ ਵਿਚ ਦਸਿਆ ਹੈ ਕਿ 27 ਪਿੰਡਾਂ ਦੇ ਵਿਚ ਕੰਮ ਚਲ ਰਿਹਾ ਹੈ ਪਰ ਬਾਕੀ ਦੇ 5 ਪਿੰਡ ਕਿਉਂ ਰਹਿ ਗਏ ਹਨ ਅਤੇ ਇਨ੍ਹਾਂ ਪਿੰਡਾਂ ਦੇ ਵਿਚ ਕਦੋਂ ਤੱਕ ਕੰਮ ਚਾਲੂ ਹੋ ਜਾਵੇਗਾ ? ਮੇਰੇ ਨਵਾਂ ਸ਼ਹਿਰ ਦੇ ਅਤੇ ਬੰਗਾ ਇਲਾਕੇ ਵਿਚ ਵਾਟਰ ਲਾਗਿੰਗ ਬਹੁਤ ਜ਼ਿਆਦਾ ਵੱਧ ਗਈ ਹੈ ਅਤੇ ਉਥੇ ਲੋਕਾਂ ਨੂੰ ਪੀਣ ਵਾਲਾ ਪਾਣੀ ਨਹੀਂ ਮਿਲ ਰਿਹਾ । ਕੀ ਇਹ ਪੀਣ ਵਾਲੇ ਪਾਣੀ ਦੀ ਕਮੀ ਨੂੰ ਪ੍ਰਾਇਰਟੀ ਤੇ ਦੂਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਪੀਣ ਵਾਲੇ ਪਾਣੀ ਨੂੰ ਮੁਹੱਈਆ ਕਰਵਾਉਣ ਲਈ ਅਸੀਂ ਪ੍ਰਾਇਰਟੀ ਦੇ ਰਹੇ ਹਾਂ । ਲੇਕਿਨ ਫੰਡਜ਼ ਦੀ ਕਮੀ ਕਰਕੇ ਸਾਨੂੰ ਮੁਸ਼ਕਲ ਪੇਸ਼ ਆ ਰਹੀ ਹੈ । ਅਸੀਂ ਇਨ੍ਹਾਂ ਦੇ ਹਰ ਪਿੰਡ ਨੂੰ ਸਵੱਛ ਪਾਣੀ ਦੇਵਾਂਗੇ ।

---

### ਸਰਕਾਰੀ ਮੈਡੀਕਲ ਕਾਲਜ, ਜਲੰਧਰ ਵਿਚ ਕਲਾਸਾਂ ਸ਼ੁਰੂ ਕਰਨੀਆਂ

*1504. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਨੇ ਚਾਲੂ ਵਿੱਤੀ ਸਾਲ ਦੌਰਾਨ ਸਰਕਾਰੀ ਮੈਡੀਕਲ ਕਾਲਜ,

ਜਲੰਧਰ ਲਈ ਕੋਈ ਫੰਡ ਐਲੋਕੇਟ ਕੀਤੇ ਹਨ ; ਜੇਕਰ ਅਜਿਹਾ ਹੋਵੇ, ਉਸ ਦੇ ਵੇਰਵੇ ਕੀ ਹਨ ਅਤੇ ਉਕਤ ਕਾਲਜ ਵਿਚ ਕਲਾਸਾਂ ਕਦੋਂ ਤੱਕ ਸ਼ੁਰੂ ਕਰਨ ਦੀ ਸੰਭਾਵਨਾ ਹੈ ?

**ਕੈਪਟਨ ਕੰਵਲਜੀਤ ਸਿੰਘ (ਵਿੱਤ ਤੇ ਯੋਜਨਾ ਮੰਤਰੀ)** : ਚਾਲੂ ਸਾਲ ਵਿਚ ਸਟੇਟ ਪਲਾਨ ਅਧੀਨ ਪੰਜਾਬ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਜ਼, ਜਲੰਧਰ ਨੂੰ ਕੋਈ ਫੰਡਜ਼ ਰਾਜ ਸਰਕਾਰ ਵੱਲੋਂ ਨਹੀਂ ਦਿਤੇ ਗਏ ਹਨ ।

ਇਸ ਪ੍ਰੋਜੈਕਟ ਨੂੰ ਸ਼ੁਰੂ ਤੋਂ ਹੀ ਕੋਰਟ ਕੇਸਾਂ ਅਤੇ ਕਈ ਹੋਰ ਮੁਸੀਬਤਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਨਤੀਜੇ ਵਜੋਂ, ਇਹ ਅੰਦਾਜ਼ਾ ਇਸ ਸਮੇਂ ਨਹੀਂ ਲਗਾਇਆ ਜਾ ਸਕਦਾ ਕਿ ਕਲਾਸਾਂ ਇਸ ਸੰਸਥਾ ਵਿਖੇ ਕਦੋਂ ਸ਼ੁਰੂ ਹੋਣਗੀਆਂ ।

**ਸ੍ਰੀ ਸਪੀਕਰ** : ਕਿਉਂਕਿ ਅੱਜ ਐਫ. ਐਮ. ਸਾਹਿਬ ਨੇ ਬਜਟ ਤੇ ਬੋਲਣਾ ਹੈ । ਇਸ ਲਈ ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ 26 ਮਾਰਚ, 1999 ਨੂੰ ਪੁੱਛੀਆਂ ਜਾਣਗੀਆਂ ।

---

**ਨੂਰਮਹਿਲ ਵਿਖੇ ਸਬ ਤਹਿਸੀਲ ਲਈ ਇਮਾਰਤ ਦੀ ਉਸਾਰੀ**

*1491. 1. ਸਰਦਾਰ ਗੁਰਦੀਪ ਸਿੰਘ ਭੁੱਲਰ :
2. ਸਰਦਾਰ ਸੁੱਖਵਿੰਦਰ ਸਿੰਘ ਔਲਖ
: ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਨੂਰ-ਮਹਿਲ, ਜ਼ਿਲ੍ਹਾ ਜਲੰਧਰ ਵਿਖੇ ਸਬ-ਤਹਿਸੀਲ ਲਈ ਇਮਾਰਤ ਬਣਾਉਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ਅਤੇ ਉਸ ਤੇ ਕੁੱਲ ਕਿੰਨਾ ਖਰਚਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਚਰੰਜੀ ਲਾਲ ਗਰਗ (ਰਾਜ ਮੰਤਰੀ, ਖੁਰਾਕ ਤੇ ਸਪਲਾਈ)** : ਨਹੀਂ ਜੀ । ਹਾਲੇ ਤੱਕ ਨੂਰਮਹਿਲ ਵਿਖੇ ਸਬ-ਤਹਿਸੀਲ ਦੀ ਇਮਾਰਤ ਦੀ ਉਸਾਰੀ ਲਈ ਕੋਈ ਤਜਵੀਜ਼ ਨਹੀਂ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਨੂਰਮਹਿਲ ਸਬ-ਤਹਿਸੀਲ ਨੂੰ ਬਣਿਆਂ 20 ਸਾਲ ਹੋ ਗਏ ਹਨ । ਇਹ ਠੀਕ ਹੈ ਕਿ ਕਾਂਗਰਸ ਪਾਰਟੀ ਨੂੰ ਡਿਵੈਲਪਮੈਂਟ ਦੇ ਕੰਮਾਂ ਤੋਂ ਅਲਰਜੀ ਸੀ, ਪਰ ਮੈਂ ਇਨ੍ਹਾਂ ਤੋਂ ਇਹ ਭਰੋਸਾ ਲੈਣਾ ਚਾਹੁੰਦਾ ਹਾਂ ਕਿ ਇਸ ਸਬ-ਤਹਿਸੀਲ ਨੂੰ ਕਦੋਂ ਤੱਕ ਬਣਾ ਦੇਣਗੇ ਔਰ ਇਸ 'ਨਾਂ ਜੀ' ਨੂੰ 'ਹਾਂ ਜੀ' ਵਿਚ ਕਦੋਂ ਤੱਕ ਬਦਲ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਸਬ-ਤਹਿਸੀਲ ਨੂੰ ਬਣਾਉਣ ਦਾ ਕੰਮ ਰੈਵੇਨਿਊ ਡਿਪਾਰਟਮੈਂਟ ਦਾ ਹੈ ਅਤੇ ਉਨ੍ਹਾਂ ਨੇ ਹੀ ਪਰਪੋਜ਼ਲ ਬਣਾ ਕੇ ਭੇਜਣੀ ਹੈ ਅਤੇ ਸਾਨੂੰ ਫੰਡਜ਼ ਦੇਣੇ ਹਨ । ਅਸੀਂ ਤਾਂ ਇਸ ਕੰਮ ਨੂੰ ਐਗਜ਼ੀਕਿਊਟ ਕਰਨਾ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਸ ਸਬ-ਤਹਿਸੀਲ ਨੂੰ ਕਦੋਂ ਤੱਕ ਬਣਾ ਦੇਣਗੇ । ਇਸ ਨੂੰ ਚਾਹੇ ਰੈਵੇਨਿਊ ਡਿਪਾਰਟਮੈਂਟ ਬਣਾ ਕੇ ਦੇਵੇ ਜਾਂ ਪੀ.ਡਬਲਿਊ.ਡੀ. ਵਾਲੇ ਬਣਾ ਕੇ ਦੇਣ ।

**ਰਾਜ ਮੰਤਰੀ** : ਸਪੀਕਰ ਸਾਹਿਬ, ਜਦ ਸਾਨੂੰ ਮਾਲ ਵਿਭਾਗ ਵਾਲੇ ਕੋਈ ਪਰਪੋਜ਼ਲ ਬਣਾ ਕੇ ਅਤੇ ਇਸ ਦੇ ਨਾਲ ਸਾਨੂੰ ਫੰਡਜ਼ ਦੇਣਗੇ, ਅਸੀਂ ਉਸੀ ਵਕਤ ਇਸ ਦਾ ਕੰਮ ਸ਼ੁਰੂ ਕਰ ਦੇਵਾਂਗੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਕਿਹਾ ਕਿ ਇਸ ਸਬ-ਤਹਿਸੀਲ ਦੀ ਇਮਾਰਤ ਬੜੀ ਜ਼ਰੂਰੀ ਹੈ । ਅਸੀਂ ਕੋਈ ਤਰੀਕਾ ਕੱਢਾਂਗੇ ਕਿ ਆਉਣ ਵਾਲੇ ਬਜਟ ਦੇ ਵਿਚ ਪ੍ਰੋਵੀਜ਼ਨ ਕਰ ਸਕੀਏ ।

**ਸ੍ਰੀ ਸਪੀਕਰ** : ਮਾਛੀਵਾੜਾ ਵਿਚ ਵੀ ਸਬ-ਤਹਿਸੀਲ ਬਣਨ ਵਾਲੀ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਵੀ ਕਰ ਦੇਵਾਂਗੇ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਕੀ ਇਸ ਸਾਲ ਬਣਾ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਕੋਸ਼ਿਸ਼ ਕਰਾਂਗੇ ਕਿ ਇਸ ਸਾਲ ਕੰਮ ਸ਼ੁਰੂ ਹੋ ਜਾਵੇ ।

---

**ਸਰਕਾਰੀ ਪ੍ਰੈਸ, ਮੁਹਾਲੀ ਵਿਖੇ ਕੰਪਿਊਟਰ ਸੈਕਸ਼ਨ**

*1553. **ਡਾਕਟਰ ਹਰਬੰਸ ਲਾਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਮੁਹਾਲੀ ਵਿਖੇ ਸਰਕਾਰੀ ਪ੍ਰੈਸ ਦਾ ਕੰਪਿਊਟਰ ਸੈਕਸ਼ਨ ਇਸ ਸਮੇਂ ਕੰਮ ਨਹੀਂ ਕਰ ਰਿਹਾ ਹੈ; ਜੇਕਰ ਅਜਿਹਾ ਹੋਵੇ, ਤਾਂ ਇਹ ਕਿਸ ਤਰੀਕ ਤੋਂ ਕੰਮ ਨਹੀਂ ਕਰ ਰਿਹਾ ਹੈ ;

(ਅ) ਇਸ ਨੂੰ ਚਲਾਉਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ/ਕੀਤੇ ਜਾਣ ਦੀ ਤਜਵੀਜ਼ ਹੈ ਅਤੇ ਇਸ ਨੂੰ ਕਦੋਂ ਤਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਚਰੰਜੀ ਲਾਲ ਗਰਗ (ਰਾਜ ਮੰਤਰੀ, ਖੁਰਾਕ ਤੇ ਸਪਲਾਈ)** : (ੳ) ਸਰਕਾਰੀ ਪ੍ਰੈਸ ਮੋਹਾਲੀ ਵਿਚ ਕੋਈ ਕੰਪਿਊਟਰ ਨਹੀਂ ਹੈ, ਇਸ ਲਈ ਉਥੇ ਕੋਈ ਕੰਪਿਊਟਰ ਸੈਕਸ਼ਨ ਕੰਮ ਨਹੀਂ ਕਰ ਰਿਹਾ ਹੈ ।

(ਅ) ਸਰਕਾਰੀ ਪ੍ਰੈਸ ਮੋਹਾਲੀ ਵਿਖੇ ਕੰਪਿਊਟਰਾਈਜ਼ਡ ਡੈਸਕ ਟਾਪ ਪਬਲਿਸ਼ਿੰਗ ਸੈਟ ਅੱਪ ਲਾਉਣ ਦੀ ਤਜਵੀਜ ਵਿਚਾਰ ਅਧੀਨ ਹੈ । ਜਦੋਂ ਹੀ ਯੋਗ ਫੰਡਜ਼ ਉਪਲਬਧ ਹੋ ਜਾਣਗੇ, ਇਸ ਮਸ਼ੀਨ ਦੀ ਖਰੀਦ ਕਰ ਦਿੱਤੀ ਜਾਵੇਗੀ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਗੌਰਮਿੰਟ ਦੀ ਪ੍ਰੈਸ ਹੈ ਅਤੇ ਉਥੇ ਕੰਪਿਊਟਰ ਨਹੀਂ ਹੈ ਅਤੇ ਬਾਹਰੋਂ ਹੀ ਸਾਰਾ ਕੰਮ ਕਰਵਾਉਣਾ ਪੈਂਦਾ ਹੈ। ਸਾਲ 1997-98, 1998-99 ਵਿਚ ਕਿਤਨਾ ਕੰਮ ਬਾਹਰੋਂ ਕਰਵਾਇਆ ਗਿਆ ਹੈ ਅਤੇ ਕਿੰਨਾ ਖਰਚਾ ਆਇਆ ਹੈ ਅਤੇ ਕੰਪਿਊਟਰ ਲਗਵਾਉਣ ਵਿਚ ਕਿਤਨਾ ਖਰਚਾ ਆਉਂਦਾ ਹੈ ? ਕੀ ਮੰਤਰੀ ਜੀ ਇਸ ਦਾ ਜਵਾਬ ਦੇਣਗੇ ?

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਸਬੰਧਤ ਕੁਐਸਚਨ ਪੁਛੋ ਜਾਂ ਸੈਪਰੇਟ ਕੁਐਸਚਨ ਦੇ ਦਿਓ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਅਸੀਂ ਸਾਰਾ ਕੰਮ ਬਾਹਰੋਂ ਕਰਵਾਉਂਦੇ ਹਾਂ । ਇਸ ਗੱਲ ਨੂੰ ਮੱਦੇ ਨਜ਼ਰ ਰਖਦੇ ਹੋਏ ਅਤੇ ਪੈਸੇ ਦੇ ਖਰਚੇ ਨੂੰ ਦੇਖਦੇ ਹੋਏ ਕੀ ਮੰਤਰੀ ਜੀ ਟਾਈਮ ਬਾਊਂਡ ਕਰਨਗੇ ਕਿ ਇਤਨੇ ਸਮੇਂ ਵਿਚ ਕੰਪਿਊਟਰ ਲਗਾ ਦੇਵਾਂਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਕੰਪਿਊਟਰ ਲਗਾਉਣ ਦੀ ਕੋਈ ਸਕੀਮ ਨਹੀਂ ਹੈ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਮੁੱਖ ਮੰਤਰੀ ਜੀ ਵਲੋਂ ਆਇਆ ਹੋਇਆ ਸੀ ਅਤੇ ਉਸ ਤੋਂ ਬਾਅਦ ਮੇਰੇ ਸਵਾਲ ਦਾ ਜਵਾਬ ਖੜ੍ਹੇ ਹੋ ਕੇ ਮੰਤਰੀ ਜੀ ਨੇ ਦਿਤਾ ਹੈ ਅਤੇ ਗਲਤ ਇਨਫਰਮੇਸ਼ਨ ਦਿਤੀ ਹੈ । ਸਵਾਲ ਦੇ ਜਵਾਬ ਦੇ 'ਅ' ਭਾਗ ਵਿਚ ਕਿਹਾ ਗਿਆ ਹੈ ਕਿ ਸਰਕਾਰੀ ਪ੍ਰੈਸ ਮੋਹਾਲੀ ਵਿਖੇ ਕੰਪਿਊਟਰ ਲਾਉਣ ਦੀ ਤਜਵੀਜ਼ ਵਿਚਾਰ ਅਧੀਨ ਹੈ ਪਰ ਮੇਰੇ ਸਪਲੀਮੈਂਟਰੀ ਦੇ ਜਵਾਬ ਵਿਚ ਮੰਤਰੀ ਜੀ ਨੇ ਕਿਹਾ ਹੈ ਕਿ 'ਸਾਡੀ ਕੰਪਿਊਟਰ ਲਗਾਉਣ ਦੀ ਕੋਈ ਸਕੀਮ ਨਹੀਂ ਹੈ। ਕੀ ਮੰਤਰੀ ਜੀ ਇਸ ਬਾਰੇ ਕਲੈਰੀਫਿਕੇਸ਼ਨ ਦੇਣਗੇ ਅਤੇ ਟਾਈਮ ਬਾਊਂਡ ਕਰਕੇ ਸਰਕਾਰੀ ਪ੍ਰੈਸ ਮੋਹਾਲੀ ਵਿਖੇ ਕੰਪਿਊਟਰ ਲਗਾ ਦਿੱਤਾ ਜਾਵੇਗਾ ?

ਰਾਜ ਮੰਤਰੀ : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਪਹਿਲਾਂ ਹੀ ਜਾਣਕਾਰੀ ਦੇ ਦਿਤੀ ਹੈ ਕਿ ਕੰਪਿਊਟਰ ਨਾ ਲਗਾਉਣਾ ਹੈ ਅਤੇ ਨਾ ਹੀ ਹੈ । ਪਬਲਿਸ਼ਿੰਗ ਸੈਟ-ਅੱਪ ਦੀ ਮਸ਼ੀਨ ਲਗਾਉਣੀ ਹੈ । ਜਦੋਂ ਫੰਡਜ਼ ਪੰਜਾਬ ਸਰਕਾਰ ਵਲੋਂ ਮਿਲ ਜਾਣਗੇ ਤਾਂ ਅਸੀਂ ਲਗਾ ਦਿਆਂਗੇ ।

---

**ਫੀਡਰ ਨੰਬਰ 1 ਅਤੇ ਫੀਡਰ ਨੰਬਰ 2 ਮੁਕੇਰੀਆਂ ਹਾਈਡਲ ਪ੍ਰਾਜੈਕਟ ਦੇ ਕਿਨਾਰਿਆਂ ਦੀ ਮੁਰੰਮਤ**

*1565 ਸ੍ਰੀ ਅਰੁਨੇਸ਼ ਕੁਮਾਰ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮੁਕੇਰੀਆਂ ਹਾਈਡਲ ਪ੍ਰਾਜੈਕਟ ਵਿਚੋਂ ਨਿਕਲਦੇ ਫੀਡਰ ਨੰ: 1 ਅਤੇ ਫੀਡਰ ਨੰਬਰ 2 ਦੇ ਕਿਨਾਰਿਆਂ ਨੂੰ ਪਾਣੀ ਦੇ ਭਾਰੀ ਵਹਾਓ ਦੇ ਕਾਰਣ ਨੁਕਸਾਨ ਪੁੱਜਿਆ ਹੈ; ਜੇਕਰ ਅਜਿਹਾ ਹੈ ਤਾਂ ਇਸ ਦੀ ਕਦੋਂ ਤੱਕ ਮੁਰੰਮਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸਿਕੰਦਰ ਸਿੰਘ ਮਲੂਕਾ (ਰਾਜ ਮੰਤਰੀ, ਸਿੰਚਾਈ)** : ਜੀ ਹਾਂ, ਮੁਕੇਰੀਆਂ ਹਾਈਡਲ ਚੈਨਲ ਵਿਚੋਂ ਨਿਕਲਦੀਆਂ ਫੀਡਰ ਨੰ: 1 ਅਤੇ 2 ਦੇ ਬੈਂਕਾਂ ਆਦਿ ਨੂੰ 1998 ਦੀਆਂ ਬਾਰਸ਼ਾਂ ਦੌਰਾਨ ਨੁਕਸਾਨ ਪੁੱਜਾ । ਨੁਕਸਾਨ ਹੋਏ ਕਿਨਾਰਿਆਂ ਦੀ ਮੁਰੰਮਤ ਦਾ ਕੰਮ ਜਾਰੀ ਹੈ ਅਤੇ ਆਉਂਦੇ ਖਰੀਫ ਸੀਜ਼ਨ ਤੱਕ ਮੁਕੰਮਲ ਕਰ ਲਏ ਜਾਣਗੇ ।

**ਸ਼੍ਰੀ ਅਰੁਨੇਸ਼ ਕੁਮਾਰ** : ਸਪੀਕਰ ਸਾਹਿਬ, ਫੀਡਰ ਨੰਬਰ-1 ਅਤੇ ਫੀਡਰ ਨੰਬਰ-2 ਹਰ ਸਾਲ ਬਾਰਸ਼ਾਂ ਵਿਚ ਟੁੱਟਦੇ ਹਨ । ਫੀਡਰ ਨੰਬਰ-2 ਦੇ ਕਿਨਾਰਿਆਂ ਨੂੰ ਪਾਣੀ ਦੇ ਭਾਰੀ ਵਹਾਓ ਦੇ ਕਾਰਨ ਨੁਕਸਾਨ ਪੁੱਜਿਆ ਹੈ । ਇਹ ਫੀਡਰ ਬਾਰ-ਬਾਰ ਕਿਉਂ ਟੁੱਟਦੇ ਹਨ ? ਕੀ ਮੰਤਰੀ ਜੀ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ ਅਤੇ ਜੇਕਰ ਕੋਈ ਦੋਸ਼ੀ ਪਾਇਆ ਗਿਆ ਤਾਂ ਕੀ ਸਜ਼ਾ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਫੀਡਰ ਨੰਬਰ-2 ਮੁਕੇਰੀਆਂ ਹਾਈਡਲ ਪ੍ਰਾਜੈਕਟ ਚੈਨਲ 2004 ਫੁਟ ਤੋਂ ਨਿਕਲਦਾ ਹੈ ਅਤੇ ਇਹ ਸ਼ਾਹਪੁਰ ਅਤੇ ਹੋਰ ਨਾਲ ਲਗਦੇ ਇਲਾਕਿਆਂ ਨੂੰ ਪਾਣੀ ਸਪਲਾਈ ਕਰਦਾ ਹੈ । ਇਹ ਬੁਰਜੀ 5 ਤੋਂ 10 ਫੁੱਟ ਡੂੰਘੀ ਬਣੀ ਹੋਈ ਹੈ । ਬਾਰਸ਼ਾਂ ਦੇ ਦਿਨਾਂ ਵਿਚ ਜ਼ਮੀਨ ਸਾਈਡਾਂ ਤੋਂ ਖੁਰ ਜਾਂਦੀ ਹੈ ਅਤੇ ਪਾਣੀ ਖੜ੍ਹਾ ਹੋ ਜਾਂਦਾ ਹੈ । ਇਸ ਲਈ ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਆਉਣ ਵਾਲੇ ਖਰੀਫ ਸੀਜ਼ਨ ਤੋਂ ਪਹਿਲਾਂ-ਪਹਿਲਾਂ ਇਹ ਕੰਮ ਮੁਕੰਮਲ ਕਰ ਲਿਆ ਜਾਵੇਗਾ ।

**ਸ਼੍ਰੀ ਅਰੁਨੇਸ਼ ਕੁਮਾਰ** : ਇਹ ਫੀਡਰ ਠੀਕ ਨਹੀਂ ਹੈ । ਕੀ ਮੰਤਰੀ ਜੀ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ ਅਤੇ ਕੀ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੇ ਇਹ ਲਿਖ ਕੇ ਦੇ ਦੇਣ ਤਾਂ ਇਨਕੁਆਇਰੀ ਕਰਾ ਲਵਾਂਗੇ ।

---

## ਜਿਪਸਮ ਤੇ ਸਬਸਿਡੀ

*1608. **ਸ਼੍ਰੀ ਭਗਵਾਨ ਦਾਸ ਅਰੋੜਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੇਂਦਰੀ ਸਰਕਾਰ ਦੁਆਰਾ ਜਿਪਸਮ ਤੇ ਸਬਸਿਡੀ ਕਿਸ ਦਰ ਤੇ ਦਿਤੀ ਜਾ ਰਹੀ ਹੈ ਅਤੇ ਰਾਜ ਵਿਚ ਕਿਸਾਨਾਂ ਨੂੰ ਸਰਕਾਰ ਦੁਆਰਾ ਜਿਪਸਮ ਕਿਸ ਦਰ ਤੇ ਸਪਲਾਈ ਕੀਤੀ ਜਾ ਰਹੀ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਰਾਜ ਵਿੱਚ ਕਿਸਾਨਾਂ ਨੂੰ ਜਿਪਸਮ 50% ਉਪਦਾਨ ਦੇ ਆਧਾਰ ਤੇ ਬਰਾਬਰ ਹਿੱਸੇ ਵਿੱਚ ਕੇਂਦਰੀ ਸਪੌਂਸਰਡ ਸਕੀਮ ਤਹਿਤ ਦਿੱਤੀ ਜਾਂਦੀ ਹੈ । ਇਸ ਤਰ੍ਹਾਂ 25% ਕੇਂਦਰੀ ਸਰਕਾਰ ਅਤੇ 25% ਪੰਜਾਬ ਰਾਜ ਸਰਕਾਰ ਉਪਦਾਨ ਵਜੋਂ ਇਸ ਸਕੀਮ ਤਹਿਤ ਹਿੱਸਾ ਪਾਉਂਦੀ ਹੈ । ਇਸ ਵੇਲੇ ਕਿਸਾਨਾਂ ਨੂੰ ਜਿਪਸਮ 422.50 ਰੁਪਏ ਪ੍ਰਤੀ ਮੀਟਰਿਕ ਟਨ ਦੇ ਹਿਸਾਬ ਨਾਲ ਜਿਸ ਵਿੱਚੋਂ 211.25 ਰੁਪਏ ਕੇਂਦਰੀ ਹਿੱਸਾ ਅਤੇ 211.25 ਰੁਪਏ ਪ੍ਰਤੀ ਮੀਟਰਿਕ ਟਨ ਰਾਜ ਸਰਕਾਰ ਦਾ ਹਿੱਸਾ ਉਪਦਾਨ ਵਜੋਂ ਹੈ । ਰਾਜ ਵਿੱਚ ਇਸ ਵਕਤ ਜਿਪਸਮ ਦਾ ਮੁੱਲ 845/- ਰੁਪਏ ਪ੍ਰਤੀ ਮੀਟਰਿਕ ਟਨ ਹੈ ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ 845/- ਰੁਪਏ ਪ੍ਰਤੀ ਮੀਟਰਕ ਟਨ ਜਿਪਸਮ ਦਾ ਭਾਅ ਕਿਸਾਨਾਂ ਤੋਂ ਵਸੂਲ ਕੀਤਾ ਜਾਂਦਾ ਹੈ ਜਿਸ ਦੇ ਵਿਚ ਸਬਸਿਡੀ 50% ਹੈ। ਇਸ 50% ਦੇ ਵਿਚ 25% ਹਿੱਸਾ ਸੈਂਟਰ ਸਰਕਾਰ ਪਾਉਂਦੀ ਹੈ ਅਤੇ 25% ਹਿੱਸਾ ਪੰਜਾਬ ਸਰਕਾਰ ਦੇਂਦੀ ਹੈ ਫੇਰ ਵੀ ਕਿਸਾਨਾਂ ਤੋਂ 21/- ਰੁਪਏ ਪਰ ਬੈਗ ਜਿਪਸਮ ਦਾ ਲਿਆ ਜਾਂਦਾ ਹੈ। ਕੀ ਸਰਕਾਰ ਨੂੰ ਇਸ ਗੱਲ ਤੇ ਕੋਈ ਇਤਰਾਜ਼ ਹੈ, ਜੇ ਕੋਈ ਹੋਰ ਏਜੰਸੀ ਕਿਸਾਨ ਤੋਂ ਕੋਈ ਪੈਸਾ ਲਏ ਬਿਨਾਂ ਜਿੰਨੀ ਸਬਸਿਡੀ ਸੈਂਟਰ ਸਰਕਾਰ ਦੇਂਦੀ ਹੈ ਅਤੇ ਜਿੰਨੀ ਸਬਸਿਡੀ ਪੰਜਾਬ ਸਰਕਾਰ ਦੇਂਦੀ ਹੈ, ਉਹ ਲੈ ਕੇ ਸਿੱਧੀ ਫਰੀ ਜਿਪਸਮ ਕਿਸਾਨਾਂ ਨੂੰ ਦੇ ਦੇਵੇ ਅਤੇ ਸਿਰਫ ਸਬਸਿਡੀ ਲੈ ਲਵੇ ? ਕੀ ਸਰਕਾਰ ਨੂੰ ਇਸ ਗੱਲ ਤੇ ਕੋਈ ਇਤਰਾਜ਼ ਹੈ ?

**ਮੰਤਰੀ** : ਸਪੀਕਰ ਸਾਹਿਬ, ਅਰੋੜਾ ਸਾਹਿਬ ਲਿਆ ਕੇ ਦੇਈ ਜਾਣ, ਸਾਨੂੰ ਕੀ ਇਤਰਾਜ਼ ਹੈ। ਬੜੀ ਚੰਗੀ ਗੱਲ ਹੈ ਜੇ ਇਹ ਮੁਫਤ ਦੇਈ ਜਾਣ।

**ਸ੍ਰੀ ਭਗਵਾਨ ਦਾਸ ਅਰੋੜਾ** : ਮੈਂ ਸਪੀਕਰ ਸਾਹਿਬ, ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਅਤੇ ਮੁੱਖ ਮੰਤਰੀ, ਪੰਜਾਬ ਨੂੰ ਵੀ ਬੇਨਤੀ ਕਰਦਾ ਹਾਂ ਕਿ ਇਹ ਮੈਨੂੰ ਟਾਈਮ ਦੇ ਦੇਣ, ਇਹ ਮੈਨੂੰ 2-4 ਦਿਨਾਂ ਦਾ ਟਾਈਮ ਦੇ ਦੇਣ। ਮੈਂ ਇਕ ਅਜਿਹੀ ਏਜੰਸੀ ਲਿਆ ਸਕਦਾ ਹਾਂ ਜਿਹੜੀ ਕਿਸਾਨਾਂ ਤੋਂ ਕੋਈ ਪੈਸਾ ਜਿਪਸਮ ਦਾ ਨਹੀਂ ਲਵੇਗੀ ਅਤੇ ਫਰੀ ਦੇਵੇਗੀ।

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ, ਸਪੀਚ ਨਾ ਦਿਉ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਇਸ ਵਿਚ ਕਿਸਾਨਾਂ ਦਾ ਬਹੁਤ ਫਾਇਦਾ ਹੈ। ਅਸੀਂ ਕਿਸਾਨਾਂ ਤੋਂ 21/-ਰੁਪਏ ਪ੍ਰਤੀ ਬੈਗ ਲੈਂਦੇ ਹਾਂ। ਸਪੀਕਰ ਸਾਹਿਬ, ਗੱਲ ਏਨੀ ਹੈ ਕਿ ਇਹ ਸਬਸਿਡੀ 25% ਜਿਹੜੀ ਸੈਂਟਰ ਸਰਕਾਰ ਦੇਂਦੀ ਹੈ, ਅਤੇ 25% ਸਬਸਿਡੀ ਜਿਹੜੀ ਪੰਜਾਬ ਸਰਕਾਰ ਦੇਂਦੀ ਹੈ, ਉਹ ਲਿਖ ਕੇ ਦੇ ਦੇਣ ਤਾਂ ਉਹ ਏਜੰਸੀ ਕਿਸਾਨਾਂ ਨੂੰ ਫਰੀ ਜਿਪਸਮ ਦੇ ਦੇਵੇਗੀ। ਕੀ ਇਹ ਲਿਖ ਕੇ ਦੇਣ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਕਹਿੰਦਾ ਹਾਂ ਕਿ ਅਰੋੜਾ ਸਾਹਿਬ ਡੀ.ਏ.ਪੀ. ਅਤੇ ਯੂਰੀਆ ਵਾਲੇ ਵੀ ਕੋਈ ਮਿਲਾ ਦੇਣ ਤਾਂ ਹੋਰ ਵੀ ਠੀਕ ਹੋਵੇਗਾ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਕੱਲ੍ਹ ਨੂੰ ਤਾਂ ਮੰਤਰੀ ਜੀ ਕਹਿਣਗੇ ਕਿ ਕੋਈ ਸੋਨੇ, ਚਾਂਦੀ ਵਾਲੇ ਬੁਲਾ ਦੇਣ। ਜਿਹੜੀ ਮੈਂ ਗੱਲ ਕੀਤੀ ਹੈ, ਇਹ ਉਸਦਾ ਜਵਾਬ ਦੇਣ। ਉਹ ਏਜੰਸੀ ਜਿਪਸਮ ਮੁਫਤ ਦੇਣ ਨੂੰ ਤਿਆਰ ਹੈ। ਜਿਹੜੀ ਮੈਂ ਸਬਸਿਡੀ ਵਾਲੀ ਗੱਲ ਪੁੱਛੀ ਹੈ, ਇਹ ਉਸਦਾ ਜਵਾਬ ਦੇਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਅਰੋੜਾ ਸਾਹਿਬ ਨੂੰ ਤੁਹਾਡ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਜੇ ਕੋਈ ਇਹੋ ਜਿਹਾ ਦਾਨੀ ਮਿਲਦਾ ਹੈ ਤਾਂ ਇਸ ਤੋਂ ਚੰਗੀ ਕੋਈ ਹੋਰ ਗੱਲ ਨਹੀਂ। ਇਹ ਜੀ ਸਦਕੇ ਇਹੋ ਜਿਹੀ ਏਜੰਸੀ ਲੈ ਆਉਣ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਮੈਂ ਜਿਹੜੀ ਪਹਿਲਾਂ ਗੱਲ ਪੁੱਛੀ ਹੈ, ਇਹ ਉਸਦਾ ਜਵਾਬ ਦੇਣ । ਸੀ.ਐਮ. ਸਾਹਿਬ ਮੇਰੀ ਗੱਲ ਵੱਲ ਧਿਆਨ ਹੀ ਨਹੀਂ ਦੇ ਰਹੇ । ਮੈਂ 2-4 ਦਿਨਾਂ ਦੇ ਵਿਚ ਹੀ ਉਨ੍ਹਾਂ ਨੂੰ ਮਿਲਾ ਸਕਦਾ ਹਾਂ ।

**ਮੰਤਰੀ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਕਿਹਾ ਸੀ, ਮੈਂ ਉਸਦਾ ਜਵਾਬ ਦੇ ਦਿੱਤਾ ਹੈ ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਬਾਅਦ ਵਿਚ ਟਾਈਮ ਲੈ ਲਵਾਂਗਾ । ਮੈਂ ਏਜੰਸੀ ਲਿਆ ਦੇਵਾਂਗਾ ।

**ਮੰਤਰੀ** : ਸਪੀਕਰ ਸਾਹਿਬ, ਮੈਂ ਅਰੋੜਾ ਸਾਹਿਬ ਨੂੰ ਸਲਾਹ ਦੇਵਾਂਗਾ ਕਿ ਉਹ ਸੀ.ਐਮ. ਸਾਹਿਬ ਦੇ ਚੈਂਬਰ ਵਿਚ ਚਲੇ ਜਾਣ ਅਤੇ ਬੈਠ ਕੇ ਸਲਾਹ ਕਰਕੇ ਅਗਰ ਕੋਈ ਇਹੋ ਜਿਹਾ ਸੱਜਣ ਹੈ, ਜਿਹੜਾ ਦਾਨ ਕਰਨਾ ਚਾਹੁੰਦਾ ਹੋਵੇ ਤਾਂ ਉਨ੍ਹਾਂ ਨੂੰ ਮਿਲ ਕੇ ਗੱਲ ਕਰ ਲੈਣ ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਠੀਕ ਹੈ ਜੀ । ਇਹ ਬੜੀ ਇੰਪਾਰਟੈਂਟ ਗੱਲ ਹੈ । ਇਕ ਹੋਰ ਗੱਲ, ਇਥੇ ਇਕ ਮੈਂਬਰ ਸਾਹਿਬ ਨੇ ਕਿਹਾ ਸੀ, ਪਤਾ ਨਹੀਂ ਕਿਸੇ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਭਗਵਾਨ ਦਾਸ ਨੂੰ ਕਦੇ ਖੇਤੀ ਕਰਦੇ ਦੇਖਿਆ ਹੈ ? ਇਸ ਸਬੰਧ ਵਿਚ ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਖੇਤੀ ਸਿਰਫ ਪੱਗ ਬੰਨ੍ਹ ਕੇ ਹੀ ਨਹੀਂ ਹੁੰਦੀ । ਜਾਂ ਤਾਂ ਇਹ ਮੇਰੇ ਨਾਲ ਟ੍ਰੈਕਟਰ ਤੇ ਬੈਠ ਜਾਣ । ਜੇ ਇਹ 17 ਘੰਟੇ ਬੈਠਣਗੇ ਤਾਂ ਮੈਂ 19 ਘੰਟੇ ਬੈਠਾਂਗਾ ਅਤੇ ਜਾਂ ਫੇਰ ਵੱਟ ਤੇ 7 ਤੋਂ 9 ਵਜੇ ਤੱਕ ਬੈਠ ਜਾਣ । ਮੇਰੇ ਫਾਰਮਾਂ ਤੇ ਜਾ ਕੇ ਦੇਖੋ, ਖੇਤੀ ਕਿਸ ਤਰ੍ਹਾਂ ਹੁੰਦੀ ਹੈ ਜਿਸਨੂੰ ਕਿ ਕਈ ਆਸ-ਪਾਸ ਦੇ ਲੋਕ ਵੀ ਆ ਕੇ ਦੇਖਦੇ ਹਨ ।

**ਮੰਤਰੀ** (ਬੈਠੇ-ਬੈਠੇ) : ਕਿਥੇ ਜਿਪਸਮ ਦੀ ਗੱਲ ਸੀ । ਹੁਣ ਫਾਰਮ ਦਿਖਾਉਂਦੇ ਫਿਰਦੇ ਹਨ ।

**Mr. Speaker** : Question Hour is over.

---

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਅੰਮ੍ਰਿਤਸਰ ਵਿਚ ਗੋਲੀਆਂ ਨਾਲ ਇਕ ਲੜਕਾ ਭੁੰਨਿਆ ਗਿਆ ਹੈ......

**ਸ੍ਰੀ ਸਪੀਕਰ** : ਬੀਬੀ ਜੀ, ਬੈਠ ਜਾਉ । ਅੱਜ ਜ਼ੀਰੋ ਆਵਰ ਨਹੀਂ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਠੀਕ ਹੈ ਜੀ । ਫੇਰ ਮੈਂ ਬਾਹਰ ਤਾਂ ਜਾ ਹੀ ਸਕਦੀ ਹਾਂ ।

## WALK-OUT

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਸਦਨ ਵਿਚੋਂ ਵਾਕ ਆਊਟ ਕਰ ਗਏ । )

## SHORT ADJOURNMENTS OF THE HOUSE

**ਸ਼੍ਰੀ ਸਪੀਕਰ** : ਹਾਊਸ ਅੱਗੇ ਮੇਰੀ ਬੇਨਤੀ ਹੈ ਕਿ ਐਫ.ਐਮ. ਦੀ ਸਪੀਚ ਦੀਆਂ ਜਿਹੜੀਆਂ ਪ੍ਰਿੰਟਿਡ ਕਾਪੀਆਂ ਸਾਨੂੰ ਮਿਲਣੀਆਂ ਚਾਹੀਦੀਆਂ ਸਨ, ਉਹ ਅਜੇ ਤੱਕ ਨਹੀਂ ਮਿਲੀਆਂ । ਜਦੋਂ ਇਹ ਮਿਲ ਜਾਣਗੀਆਂ, ਉਦੋਂ ਇਹ ਮੈਂਬਰ ਸਾਹਿਬਾਨ ਨੂੰ ਵੰਡ ਦਿੱਤੀਆਂ ਜਾਣਗੀਆਂ । ਹੁਣ ਐਫ.ਐਮ. ਸਾਹਿਬ ਆਪਣੀ ਬਜਟ ਸਪੀਚ ਸ਼ੁਰੂ ਕਰਨਗੇ 5-7 ਮਿੰਟਾਂ ਵਿਚ ਇਹ ਕਾਪੀਆਂ ਆ ਰਹੀਆਂ ਹਨ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਸ ਤਰ੍ਹਾਂ ਤਾਂ ਕਦੇ ਵੀ ਨਹੀਂ ਹੋਇਆ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਪਹਿਲਾਂ ਕਦੇ ਵੀ ਇਸ ਤਰ੍ਹਾਂ ਨਹੀਂ ਹੋਇਆ । ਹਾਊਸ ਨੂੰ ਅੱਧੇ ਘੰਟੇ ਲਈ ਸਥਗਿਤ ਕਰ ਦਿਓ । (ਵਿਘਨ)

**ਸ਼੍ਰੀ ਸਪੀਕਰ** : 2-4 ਮਿੰਟਾਂ ਵਿਚ ਇਹ ਕਾਪੀਆਂ ਆ ਜਾਣਗੀਆਂ ।

**ਚੌਧਰੀ ਜਗਜੀਤ ਸਿੰਘ** : ਜਿੰਨਾ ਚਿਰ ਸਾਡੇ ਮੂਹਰੇ ਬਜਟ ਸਪੀਚ ਦੀ ਕਾਪੀ ਨਹੀਂ ਆਉਂਦੀ...

**ਸ਼੍ਰੀ ਸਪੀਕਰ** : ਮੈਂ ਤੁਹਾਡੇ ਨਾਲ ਸਹਿਮਤ ਹਾਂ ।

**ਚੌਧਰੀ ਜਗਜੀਤ ਸਿੰਘ** : ਜੇ ਸਹਿਮਤ ਹੋ ਤਾਂ ਫਿਰ ਐਡਰੈਸ ਉਦੋਂ ਹੀ ਸ਼ੁਰੂ ਕਰਾਓ ਜਦੋਂ ਸਾਡੇ ਕੋਲ ਕਾਪੀਆਂ ਆ ਜਾਣ । ਇਹ ਗੱਲ ਗਲਤ ਹੈ । ਇਸ ਤਰ੍ਹਾਂ ਠੀਕ ਨਹੀਂ ਹੈ । ਜੇ ਕਾਪੀਆਂ ਨਹੀਂ ਹਨ ਤਾਂ ਫਿਰ ਇਥੇ ਬੈਠ ਕੇ ਸੁਣਨ ਦਾ ਕੀ ਫਾਇਦਾ ਫਿਰ ਤਾਂ ਅਸੀਂ ਅਖਬਾਰਾਂ ਵਿਚ ਹੀ ਪੜ੍ਹ ਲਵਾਂਗੇ । ਅਖਬਾਰਾਂ ਤਾਂ ਸਵੇਰੇ ਛਪਦੀਆਂ ਹੀ ਹਨ । ਇਹ ਤਾਂ ਪੰਜਾਬ ਦੀ ਹਿਸਟਰੀ ਵਿਚ ਪਹਿਲਾਂ ਕਦੇ ਵੀ ਨਹੀਂ ਹੋਇਆ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਹਾਊਸ ਨੂੰ 15 ਮਿੰਟਾਂ ਵਾਸਤੇ ਐਡਜਰਨ ਕਰ ਦਿਓ ।

**ਸ਼੍ਰੀ ਸਪੀਕਰ** : ਸਦਨ 11.15 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ ।

*11.00 ਵਜੇ ਪੂਰਵ ਦੁਪਹਿਰ

(ਇਸ ਉਪ੍ਰੰਤ *ਸਦਨ 11.15 ਵਜੇ ਪੂਰਵ ਦੁਪਹਿਰ ਤਕ ਸਥੱਗਿਤ ਹੋ ਗਿਆ ।)

---

(The House re-assembled at 11-15 A.M.)

**ਸ੍ਰੀ ਸਪੀਕਰ** : ਬਜਟ ਦੀਆਂ ਕਾਪੀਆਂ ਹਾਲੇ ਆਈਆਂ ਨਹੀਂ ਹਨ । ਇਸ ਲਈ ਸਦਨ ਅੱਜ 11.30 ਵਜੇ ਪੂਰਵ ਦੁਪਹਿਰ ਤੱਕ ਹੋਰ ਸਥਗਿਤ ਕੀਤਾ ਜਾਂਦਾ ਹੈ ।

| | |
|---|---|
| *11.15 ਪੂਰਵ ਦੁਪਹਿਰ | (ਇਸ ਉਪ੍ਰੰਤ *ਸਦਨ 11.30 ਵਜੇ ਪੂਰਵ ਦੁਪਹਿਰ ਤੱਕ ਫਿਰ ਸਥੱਗਿਤ ਹੋ ਗਿਆ ।) |

(The House re-assembled at 11-30 A.M.)

## PRESENTATION OF BUDGET ESTIMATES FOR THE YEAR 1999-2000

**ਸ੍ਰੀ ਸਪੀਕਰ** : ਹੁਣ ਕੈਪਟਨ ਕੰਵਲਜੀਤ ਸਿੰਘ ਸਾਲ 1999-2000 ਦੇ ਬਜਟ ਅਨੁਮਾਨ ਪੇਸ਼ ਕਰਨਗੇ । (ਥੰਪਿੰਗ)

**ਵਿੱਤ ਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਮਾਨਯੋਗ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਫ਼ਖਰ ਹੈ ਕਿ ਅੱਜ ਮੈਂ ਇਸ ਮਹਾਨ ਸਦਨ ਵਿਚ ਆਪਣੀ ਸਰਕਾਰ ਦਾ ਤੀਸਰਾ ਅਤੇ ਵਿੱਤੀ ਸਾਲ 1999-2000 ਦਾ ਬਜਟ ਪੇਸ਼ ਕਰਨ ਜਾ ਰਿਹਾ ਹਾਂ ।

2. ਸਪੀਕਰ ਸਾਹਿਬ, ਅਸੀਂ ਵੀਹਵੀਂ ਸਦੀ ਦੇ ਅੰਤਲੇ ਦਿਨਾਂ ਵਿਚੋਂ ਦੀ ਗੁਜ਼ਰ ਰਹੇ ਹਾਂ । ਸਾਡੇ ਲਈ ਇਸ ਸਦੀ ਦੀ ਸਭ ਤੋਂ ਵੱਡੀ ਪ੍ਰਾਪਤੀ, ਸਦੀਆਂ ਤੋਂ ਪਈਆਂ ਗੁਲਾਮੀ ਦੀਆਂ ਜੰਜੀਰਾਂ ਤੋੜਦੇ ਹੋਏ, ਆਪਣੇ ਦੇਸ਼ ਨੂੰ ਆਜ਼ਾਦ ਕਰਵਾਉਣਾ ਸੀ । ਹੁਣ ਆਜ਼ਾਦੀ ਦੀ ਲਗਭਗ ਅੱਧੀ ਸਦੀ ਬੀਤਣ ਤੋਂ ਬਾਅਦ, ਸਾਨੂੰ ਇਹ ਲੇਖਾ-ਜੋਖਾ ਕਰਨਾ ਵੀ ਬਣਦਾ ਹੈ ਕਿ ਅਸੀਂ ਕਿੰਨੀ ਕੁ ਸਫ਼ਲਤਾ ਪ੍ਰਾਪਤ ਕੀਤੀ ਹੈ ਅਤੇ ਕਿਹੜੇ ਕਿਹੜੇ ਮੁਕਾਮ ਉਤੇ ਅਸੀਂ ਥਿੜਕੇ ਹਾਂ । ਆਜ਼ਾਦੀ ਦਾ ਅਰਥ "ਰੈਸਟੋਰੇਸ਼ਨ ਆਫ਼ ਹਿਊਮਨ ਡਿਗਨਿਟੀ ਐਂਡ ਔਨਰ" ਅਰਥਾਤ ਇਕ ਅਜਿਹੇ ਸਮਾਜ ਦੀ ਸਿਰਜਣਾ ਹੈ, ਜ਼ਿਹੜਾ ਕਿਸੇ ਕਿਸਮ ਦੇ ਵਿਤਕਰੇ ਤੋਂ ਰਹਿਤ ਅਤੇ ਉਚ ਨੀਚ ਤੋਂ ਦੂਰ ਹੋਵੇ । ਮੇਰਾ ਭਾਵ ਇਕ ਐਸਾ ਸਮਾਜ, ਜਿਥੇ ਹਰ ਨਾਗਰਿਕ ਦੀਆਂ ਬੁਨਿਆਦੀ ਲੋੜਾਂ ਪੂਰੀਆਂ ਹੋਣ ਤੇ ਹਰੇਕ ਨੂੰ ਉਚਿੱਤ ਇਨਸਾਫ਼ ਮਿਲੇ ਅਤੇ ਕਾਨੂੰਨ ਤੱਕ ਉਸ ਦੀ ਪਹੁੰਚ ਸਹਿਲ ਹੋਵੇ ।

3. ਸਪੀਕਰ ਸਾਹਿਬ, ਮੈਂ ਇਸ ਗੱਲ ਤੇ ਵੀ ਜ਼ੋਰ ਦੇਣਾ ਚਾਹਾਂਗਾ, ਕਿ ਜਿਥੇ ਅਸੀਂ ਦੇਸ਼ ਵਿਚ ਸਿਆਸੀ ਅਤੇ ਵਿਧਾਨਕ ਜਮਹੂਰੀਅਤ ਨੂੰ ਹੋਰ ਮਜ਼ਬੂਤ ਦੇਖਣਾ ਚਾਹੁੰਦੇ

ਹਾਂ, ਉਥੇ ਸਾਨੂੰ ਹਰ ਨਾਗਰਿਕ ਲਈ ਆਰਥਕ ਪੱਖੋਂ ਆਜ਼ਾਦੀ ਅਤੇ ਬਰਾਬਰੀ ਦੇਣੀ ਵੀ ਲਾਜ਼ਮੀ ਹੋਵੇਗੀ। ਦੂਜੇ ਸ਼ਬਦਾਂ ਵਿਚ ਅਮੀਰ ਤੇ ਗਰੀਬ ਵਿਚਕਾਰ ਪਏ ਪਾੜੇ ਨੂੰ ਘਟਾਉਣਾ ਪਵੇਗਾ। ਇਹ ਇਕ ਅਜਿਹਾ ਅਹਿਮ ਮੁੱਦਾ ਹੈ ਜਿਥੇ ਕਿ ਸਾਡਾ ਸੰਘਰਸ਼ ਅਜੇ ਅਧੂਰਾ ਹੈ। ਆਜ਼ਾਦੀ ਨੂੰ ਸਹੀ ਅਰਥਾਂ ਵਿਚ ਮਾਨਣ ਲਈ ਦੇਸ਼ ਅਤੇ ਸਾਡੀ ਜਨਤਾ ਸਾਹਮਣੇ ਅਜੇ ਬਹੁਤ ਲੰਮਾ ਪੈਂਡਾ ਤਹਿ ਕਰਨਾ ਬਾਕੀ ਹੈ।

ਸਪੀਕਰ ਸਾਹਿਬ, ਚੁਣੌਤੀਆਂ ਰਾਜਨੀਤਕ, ਆਰਥਿਕ ਅਤੇ ਸਮਾਜਕ ਵੀ ਹਨ। ਅਸੀਂ ਇਕ ਐਸੇ ਦੌਰ ਵਿਚੋਂ ਲੰਘ ਰਹੇ ਹਾਂ ਜਿਸ ਵਿਚ ਸਾਡੀ ਰਾਜਨੀਤਕ ਲੋਕਤੰਤਰੀ ਪ੍ਰਣਾਲੀ ਤੇ ਜਮਹੂਰੀ ਸੰਸਥਾਵਾਂ ਸੰਕਟ ਵਿਚ ਹਨ ਅਤੇ ਸਾਡੀਆਂ ਜਮਹੂਰੀ ਕਦਰਾਂ ਕੀਮਤਾਂ ਦੀ ਪਕੜ ਕਮਜ਼ੋਰ ਹੋ ਰਹੀ ਹੈ। ਭ੍ਰਿਸ਼ਟਾਚਾਰ ਸਾਡੀ ਆਰਥਕ ਅਵਸਥਾ ਨੂੰ ਘੁਣ ਵਾਂਗ ਖਾਈ ਜਾ ਰਿਹਾ ਹੈ। ਮੈਂ ਇਹ ਸ਼ਿੱਦਤ ਨਾਲ ਮਹਿਸੂਸ ਕਰ ਰਿਹਾ ਹਾਂ ਕਿ ਸਾਡੀ ਸਮੁੱਚੀ ਰਾਜਨੀਤੀ ਇਕ ਇਮਤਿਹਾਨ ਦੀ ਘੜੀ ਵਿਚੋਂ ਲੰਘ ਰਹੀ ਹੈ। ਸਾਡੀ ਜਨਤਾ ਇਹ ਜਾਨਣ ਲਈ ਵੀ ਉਤਸਕ ਹੈ ਕਿ ਦਰਪੇਸ਼ ਸਮੱਸਿਆਵਾਂ ਦਾ ਅਸੀਂ ਕੀ ਹੱਲ ਲੱਭਿਆ ਹੈ ? ਇਸ ਦੇ ਨਾਲ ਨਾਲ ਉਨ੍ਹਾਂ ਦੀਆਂ ਲੋੜਾਂ ਦੀ ਪੂਰਤੀ ਲਈ ਰੂਪ ਰੇਖਾ ਘੜਦੇ ਹੋਏ, ਆਪਣੇ ਸਮਾਜ ਨੂੰ ਕੌਮਾਂਤਰੀ ਪੱਧਰ ਤੇ ਦੂਜਿਆਂ ਦੇ ਮੁਕਾਬਲੇ ਅੱਗੇ ਕਿਵੇਂ ਲਿਜਾ ਸਕਦੇ ਹਾਂ ? ਲੇਕਿਨ ਸਪੀਕਰ ਸਾਹਿਬ, ਇਸ ਲਕਸ਼ ਦੀ ਪੂਰਤੀ ਲਈ ਸਖ਼ਤ ਫੈਸਲੇ ਵੀ ਲੈਣੇ ਪੈਣਗੇ ਅਤੇ ਸਾਨੂੰ ਤਿਆਗ ਦੀ ਭਾਵਨਾ ਉਜਾਗਰ ਕਰਨੀ ਪਵੇਗੀ। ਵਿੱਤੀ ਅਤੇ ਪ੍ਰਬੰਧਕੀ ਢਾਂਚੇ ਵਿਚ ਅਹਿਮ ਸੁਧਾਰ ਸਮੇਂ ਦੀ ਮੰਗ ਹਨ।

ਸਪੀਕਰ ਸਾਹਿਬ, ਅਸੀਂ ਕੇਂਦਰੀਕ੍ਰਿਤ ਪਲਾਨਿੰਗ ਅਤੇ ਵਿੱਤੀ ਸੰਕੇਂਦਰਣ (ਕੰਨਸੈਂਟਰੇਸ਼ਨ) ਦਾ ਤਜਰਬਾ ਵੇਖ ਲਿਆ ਹੈ। ਇਸ ਦੇ ਸਿੱਟੇ ਆਸ ਨਾਲੋਂ ਘੱਟ ਹੀ ਮਿਲੇ ਹਨ। ਇਸ ਤਜਰਬੇ ਤੋਂ ਸੇਧ ਲੈਂਦੇ ਹੋਏ ਅਤੇ ਵਿਕਾਸ ਦੀ ਰਫ਼ਤਾਰ ਨੂੰ ਤੀਬਰ ਕਰਦੇ ਹੋਏ ਇਕੋ ਇਕ ਰਸਤਾ, ਜੋ ਸਾਡੇ ਸਾਹਮਣੇ ਹੈ, ਉਹ ਇਹ ਹੈ ਕਿ ਵਿਤੀ ਅਤੇ ਪਲਾਨਿੰਗ ਦੇ ਢਾਂਚੇ ਦਾ ਪੂਰਣ ਤੌਰ ਤੇ ਵਿਕੇਂਦਰੀਕਰਣ ਕਰਨਾ। ਮੌਜੂਦਾ ਢਾਂਚੇ ਵਿਚ ਵਧੇਰੇ ਕਰਕੇ ਸਾਧਨ ਕੇਂਦਰ ਸਰਕਾਰ ਪਾਸ ਹਨ ਅਤੇ ਸੂਬਿਆਂ ਦੀਆਂ ਸਰਕਾਰਾਂ ਕੋਲ ਇਹ ਸਾਧਨ ਬਹੁਤ ਸੀਮਿਤ ਹਨ। ਨਤੀਜੇ ਵਜੋਂ ਰਾਜ ਸਰਕਾਰਾਂ, ਲੋਕਾਂ ਦੀਆਂ ਮੰਗਾਂ ਅਤੇ ਆਸ਼ਾਵਾਂ ਦੀ ਪੂਰਤੀ ਲਈ ਲੋੜੀਂਦੇ ਵਿੱਤੀ ਸਾਧਨ ਜੋੜਨ ਵਿਚ ਕਾਫੀ ਹੱਦ ਤੱਕ ਅਸਮਰੱਥ ਰਹਿੰਦੀਆਂ ਹਨ।

4. ਸਪੀਕਰ ਸਾਹਿਬ, ਮੈਂ ਇਸ ਮਹਾਨ ਸਦਨ ਵਿਚ ਆਪ ਜੀ ਰਾਹੀਂ ਇਹ ਪੇਸ਼ਕਸ਼ ਕਰਦਾ ਹਾਂ ਕਿ ਵਿੱਤੀ ਸਾਧਨਾਂ ਅਤੇ ਪਲਾਨਾਂ ਦਾ ਵਿਕੇਂਦਰੀਕਰਣ ਕਰਨ ਹਿੱਤ ਦੇਸ਼ ਵਿਚ ਆਮ ਸਹਿਮਤੀ ਹਾਸਲ ਕੀਤੀ ਜਾਵੇ।

5. ਸਪੀਕਰ ਸਾਹਿਬ, ਅੱਜ ਤੋਂ ਕੁਝ ਦਿਨਾਂ ਬਾਅਦ ਸੰਸਾਰ ਭਰ ਵਿਚ ਖ਼ਾਲਸੇ ਦੇ ਤਿੰਨ ਸੌ ਸਾਲਾ ਸਿਰਜਣਾ-ਦਿਵਸ ਨੂੰ ਬੜੀ ਸ਼ਰਧਾ ਨਾਲ ਅਤੇ ਪੁਰਜੋਸ਼ ਢੰਗ ਨਾਲ ਮਨਾਇਆ ਜਾਣਾ ਹੈ। ਸਾਰੇ ਸੰਸਾਰ ਦੀਆਂ ਨਜ਼ਰਾਂ ਵਿਸ਼ੇਸ਼ ਤੌਰ ਤੇ ਖ਼ਾਲਸੇ ਦੀ ਜਨਮ ਭੂਮੀ 'ਆਨੰਦਪੁਰ ਸਾਹਿਬ' ਵੱਲ ਲੱਗੀਆਂ ਹੋਈਆਂ ਹਨ, ਜਿੱਥੇ ਵੱਡੇ ਵੱਡੇ ਸਮਾਗਮ ਅਤੇ ਖ਼ੁਸ਼ੀਆਂ

[ਵਿੱਤ ਤੇ ਯੋਜਨਾ ਮੰਤਰੀ]

ਇਸ ਪਵਿੱਤਰ ਅਸਥਾਨ ਉਪਰ ਮਨਾਈਆਂ ਜਾਣੀਆਂ ਹਨ । ਮੇਰੀ ਸੋਚ ਅਨੁਸਾਰ ਇਨ੍ਹਾਂ ਸਮਾਗਮਾਂ ਨਾਲੋਂ ਵੀ ਮਹੱਤਵਪੂਰਨ ਅਨੰਦਪੁਰੀ ਸੋਚ ਅਤੇ ਸਿਧਾਂਤ ਨੂੰ ਪ੍ਰਚੰਡ ਕਰਨ ਲਈ ਇਕ ਲਹਿਰ ਪੈਦਾ ਕਰਨ ਦੀ ਲੋੜ ਹੈ । ਮਨੁੱਖੀ ਅਧਿਕਾਰਾਂ ਦੀ ਰੱਖਿਆ ਅਤੇ ਹਰ ਪ੍ਰਾਣੀ ਨੂੰ ਆਪਣੇ ਧਰਮ ਦੀ ਪਾਲਣਾ ਕਰਨ ਦਾ ਅਧਿਕਾਰ ਅਤੇ ਇਨਸਾਫ ਲਈ ਸੰਘਰਸ਼ ਕਰਨਾ ਇਸ ਸਿਧਾਂਤ ਦਾ ਕੇਂਦਰ ਬਿੰਦੂ ਹਨ ।

''ਜਹਾਂ ਜਹਾਂ ਖ਼ਾਲਸਾ ਜੀ ਸਾਹਿਬ,
ਤਹਾਂ ਤਹਾਂ ਰੱਛਿਆ ਰਿਆਇਤ ।''

6. ਸਪੀਕਰ ਸਾਹਿਬ, ਮੈਂ ਤਾਂ ਇਹ ਕਹਾਂਗਾ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸੇ ਦੀ ਸਾਜਣਾ ਕਰਕੇ ਮਨੁੱਖਤਾ ਦੀ ਆਜ਼ਾਦੀ, ਨਿਆਂ, ਨਿਮਰਤਾ ਅਤੇ ਸੂਰਬੀਰਤਾ ਦੀ ਜੋਤ ਨੂੰ ਭੂਗੋਲਿਕ ਸੀਮਾਵਾਂ ਤੋਂ ਪਰ੍ਹੇ ਲਿਜਾਕੇ, ਸਮੁੱਚੀ ਲੋਕਾਈ ਵਿਚ ਜਾਗ੍ਰਿਤ ਕੀਤਾ । ਅਜੋਕਾ ਸਮਾਂ ਮੰਗ ਕਰਦਾ ਹੈ ਕਿ ਅਸੀਂ ਔਰਤ ਪ੍ਰਤੀ ਮਾਣ, ਸਤਿਕਾਰ ਅਤੇ ਸ਼ਰਧਾ ਦਾ ਰਵੱਈਆ ਅਪਣਾਈਏ । ਅਨੰਦਪੁਰੀ ਸੰਦੇਸ਼ ਇਸ ਦਾ ਪ੍ਰਤੀਕ ਹੈ । ਗੁਰੂ ਸਾਹਿਬਾਨ ਨੇ ਵੀ ਔਰਤ ਦੇ ਦਰਜ਼ੇ ਨੂੰ ਮਹਾਨ ਦਰਸਾਉਂਦੇ ਹੋਏ ਫੁਰਮਾਇਆ ਹੈ :—

''ਸੋ ਕਿਉਂ ਮੰਦਾ ਆਖੀਐ
ਜਿਤੁ ਜੰਮਹਿ ਰਾਜਾਨ ।''

7. ਸਪੀਕਰ ਸਾਹਿਬ, ਮੈਂ ਸੱਚੇ ਦਿਲੋਂ ਇਹ ਅਰਦਾਸ ਕਰਾਂਗਾ ਕਿ ਇੱਕੀਵੀਂ ਸਦੀ ਵਿਚ ਪ੍ਰਵੇਸ਼ ਕਰਨ ਸਮੇਂ ਅਸੀਂ ਆਪਣੇ ਗੌਰਵ, ਅਣਖ, ਮਾਣ, ਸ਼ਾਨ ਅਤੇ ਆਜ਼ਾਦੀ ਨੂੰ ਦਰਪੇਸ਼ ਚੁਣੌਤੀਆਂ ਦਾ ਡੱਟ ਕੇ ਸਾਹਮਣਾ ਕਰਨ ਲਈ, ਸਤਿਗੁਰਾਂ ਤੋਂ ਇਹ ਆਸ਼ੀਰ-ਵਾਦ ਪ੍ਰਾਪਤ ਕਰੀਏ :—

''ਦੇਹ ਸ਼ਿਵਾ ਬਰ ਮੋਹਿ ਇਹੈ,
ਸੁਭ ਕਰਮਨ ਤੇ ਕਬਹੂੰ ਨਾ ਟਰੋ ॥
ਨ ਡਰੋਂ ਅਰਿ ਸੋ ਜਬ ਜਾਇ ਲਰੋ,
ਨਿਸਚੇ ਕਰ ਆਪਣੀ ਜੀਤ ਕਰੋ ॥''

**ਪੰਜਾਬ ਦੇ ਅਰਥਚਾਰੇ ਉਤੇ ਨਜ਼ਰਸਾਨੀ**

8. ਸਾਲ 1997-98 ਦੌਰਾਨ ਰਾਜ ਦੇ ਸਮੁੱਚੇ ਅਰਥਚਾਰੇ ਨੇ ਥੋੜ੍ਹਾ ਜਿਹਾ ਉਪਰ ਵੱਲ ਦਾ ਰੁਝਾਨ ਦਰਸਾਇਆ ਹੈ । ਅੰਦਾਜ਼ੇ ਦੇ ਅਨੁਸਾਰ ਸਥਿਰ ਕੀਮਤਾਂ (1980-81) ਉਤੇ ਰਾਜ ਦੇ 11494 ਕਰੋੜ ਰੁਪਏ ਦੇ ਸਮੁੱਚੇ ਘਰੇਲੂ ਉਤਪਾਦਨ (ਜੀ.ਐਸ.ਡੀ.ਪੀ) ਦਾ ਅੰਦਾਜ਼ਾ ਲਗਾਇਆ ਗਿਆ ਹੈ ਜਦ ਕਿ 1996-97 ਵਿਚ ਇਹ ਅੰਦਾਜ਼ਾ 11279 ਕਰੋੜ ਰੁਪਏ ਸੀ, ਜੋ 1.91 ਫ਼ੀਸਦੀ ਵਿਕਾਸ ਦਰ ਨੂੰ ਦਰਸਾਂਦਾ ਹੁੰਦਾ ਹੈ ।

9. ਪ੍ਰਾਇਮਰੀ ਖੇਤਰ ਤੋਂ ਰਾਜ ਘਰੇਲੂ ਉਤਪਾਦਨ 1996-97 ਦੌਰਾਨ 5021 ਕਰੋੜ ਰੁਪਏ ਤੋਂ ਘੱਟ ਕੇ ਸਾਲ 1997-98 ਵਿਚ 4807 ਕਰੋੜ ਰੁਪਏ ਰਹਿ ਗਿਆ, ਜੋ 4.26 ਫ਼ੀਸਦੀ ਨਕਾਰਾਤਮਕ ਵਿਕਾਸ ਦਰ ਦਰਸਾਉਂਦਾ ਹੈ। ਇਸਦਾ ਮੁੱਢਲਾ ਕਾਰਣ ਇਹ ਹੈ ਕਿ ਜ਼ਰਾਇਤੀ ਖੇਤਰ (ਜੋ ਕਿ ਪ੍ਰਾਇਮਰੀ ਖੇਤਰ ਦਾ ਲਗਭਗ 60 ਫੀਸਦੀ ਹਿੱਸਾ ਬਣਦਾ ਹੈ) ਨੂੰ ਖਰਾਬ ਮੌਸਮ ਕਾਰਣ ਕਾਫੀ ਨੁਕਸਾਨ ਉਠਾਉਣਾ ਪਿਆ ਅਤੇ ਸਾਲ 1997-98 ਦੇ ਦੌਰਾਨ, ਇਸ ਦਾ ਹਿੱਸਾ ਘੱਟ ਕੇ 10.01 ਫੀਸਦੀ ਰਹਿ ਗਿਆ। ਐਪਰ, 1999 ਦੀ ਰਬੀ ਦੇ ਦੌਰਾਨ ਖੇਤੀਬਾੜੀ ਦੇ ਖੇਤਰ ਵਿਚ ਚੋਖਾ ਸੁਧਾਰ ਹੋਣ ਦੀ ਆਸ ਹੈ। ਸੈਕੰਡਰੀ ਖੇਤਰ ਨੇ ਵਾਧੇ ਦਾ ਰੁਝਾਨ ਦਰਸਾਇਆ ਹੈ। ਸਾਲ 1996-97 ਵਿਚ ਇਸ ਖੇਤਰ ਦਾ ਘਰੇਲੂ ਉਤਪਾਦਨ 3071 ਕਰੋੜ ਰੁਪਏ ਸੀ, ਜੋ ਕਿ 1997-98 ਵਿਚ ਵੱਧ ਕੇ 3321 ਕਰੋੜ ਰੁਪਏ ਹੋ ਗਿਆ, ਜਿਸ ਨਾਲ 8.14 ਫੀਸਦੀ ਦਾ ਵਾਧਾ ਹੋਇਆ ਹੈ। ਤੀਜੇ ਖੇਤਰ ਦਾ ਘਰੇਲੂ ਉਤਪਾਦਨ ਜੋ 1996-97 ਵਿਚ 3187 ਕਰੋੜ ਰੁਪਏ ਸੀ, ਵੀ ਥੋੜ੍ਹਾ ਜਿਹਾ ਵੱਧ ਕੇ 1997-98 ਦੇ ਦੌਰਾਨ 3365 ਕਰੋੜ ਰੁਪਏ ਹੋ ਗਿਆ ਹੈ ਜਿਸ ਨਾਲ ਇਸ ਵਿਚ 5.69 ਫੀਸਦੀ ਦਾ ਵਾਧਾ ਹੋਇਆ ਹੈ।

**ਸਾਲ 1998-99 ਵਿੱਚ ਵਿੱਤੀ ਸਥਿਤੀ**

10. ਦੋ ਸਾਲ ਪਹਿਲਾਂ, ਜਦੋਂ ਸਾਡੀ ਸਰਕਾਰ ਨੇ ਕਾਰਜ-ਭਾਰ ਸੰਭਾਲਿਆ ਸੀ ਤਾਂ ਰਾਜ ਬੇਮਿਸਾਲ ਵਿੱਤੀ ਸੰਕਟ ਦਾ ਸਾਹਮਣਾ ਕਰ ਰਿਹਾ ਸੀ। ਰਾਜ ਵਿਚ ਮੁੱਖ ਕਰਾਂ ਦਾ ਵਾਧਾ ਬਹੁਤ ਮੱਠਾ ਸੀ ਅਤੇ ਕਈ ਕੇਸਾਂ ਵਿਚ ਤਾਂ ਨਕਾਰਾਤਮਕ ਹੀ ਸੀ ਅਤੇ ਗੈਰ-ਯੋਜਨਾ ਖ਼ਰਚ ਤੇਜ਼ੀ ਨਾਲ ਵੱਧ ਰਿਹਾ ਸੀ। ਮੇਰੀ ਸਰਕਾਰ ਲਈ ਸਭ ਤੋਂ ਪਹਿਲਾ ਕੰਮ ਆਪਣੇ ਵਿੱਤ ਨੂੰ ਪੱਕੇ ਪੈਰੀਂ ਖੜ੍ਹਾ ਕਰਨਾ ਸੀ। ਅਸੀਂ ਪਿਛਲੇ ਦੋ ਸਾਲਾਂ ਦੇ ਦੌਰਾਨ ਇਸ ਦਿਸ਼ਾ ਵਿਚ ਕੁਝ ਨਿਸ਼ਚਤ ਕਦਮ ਚੁੱਕੇ। ਚਾਲੂ ਸਾਲ ਵਿਚ ਵੀ ਸਾਨੂੰ ਮਾਲੀ ਸੰਕਟ ਦਾ ਸਾਹਮਣਾ ਕਰਨਾ ਪਿਆ। ਇਸ ਸਥਿਤੀ ਲਈ ਮੁੱਖ ਕਾਰਣ ਨਿਮਨ ਅਨੁਸਾਰ ਹਨ :—

i) ਕੇਂਦਰੀ ਪੈਟਰਨ ਉਤੇ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨ ਨਾਲ 1000 ਕਰੋੜ ਰੁਪਏ ਦੀ ਵਧੀਕ ਦੇਣਦਾਰੀ ਪੈਦਾ ਹੋਈ।

ii) ਸਰਬ ਭਾਰਤੀ ਪੱਧਰ ਉਤੇ ਆਰਥਿਕਤਾ ਵਿਚ ਗਿਰਾਵਟ ਆਉਣੀ। 1998-99 ਵਿਚ 5 ਫ਼ੀਸਦੀ ਵਿਕਾਸ ਦਰ ਦਾ ਅੰਦਾਜ਼ਾ ਲਗਾਇਆ ਗਿਆ ਜਦੋਂ ਕਿ ਪਿਛਲੇ ਸਾਲ 1997-98 ਦੇ ਵਿਚ ਇਹ ਦਰ 5.6 ਫ਼ੀਸਦੀ ਸੀ।

iii) ਕੇਂਦਰ ਸਰਕਾਰ ਵਲੋਂ ਰਣਜੀਤ ਸਾਗਰ ਡੈਮ ਪ੍ਰਾਜੈਕਟ ਲਈ 150 ਕਰੋੜ ਰੁਪਏ ਦੀ ਰਕਮ ਦੇਣ ਦੇ ਵਾਅਦੇ ਅਨੁਸਾਰ ਕੋਈ ਫੰਡ ਜਾਰੀ ਨਹੀਂ ਕੀਤਾ ਗਿਆ। ਰਾਜ ਸਰਕਾਰ ਨੂੰ ਇਸ ਰਕਮ ਦਾ ਪ੍ਰਬੰਧ ਖੁਦ ਕਰਨਾ ਪਿਆ ਤਾਂ ਜੋ ਚਿਰਾਂ ਤੋਂ ਲਮਕਦੇ ਆ ਰਹੇ ਇਸ ਪ੍ਰਾਜੈਕਟ ਨੂੰ ਮੁਕੰਮਲ ਕੀਤਾ ਜਾ ਸਕੇ।

[ਵਿੱਤ ਤੇ ਯੋਜਨਾ ਮੰਤਰੀ]

iv) ਸਾਂਝੇ ਕਰਾਂ ਦੀ ਸੁਪਰਦਗੀ ਵਾਲੀ ਬਦਲਵੀਂ ਸਕੀਮ ਦੇ ਲਾਗੂ ਹੋਣ ਤੇ ਸਾਨੂੰ ਭਾਰਤ ਸਰਕਾਰ ਪਾਸੋਂ 100 ਕਰੋੜ ਰੁਪਏ ਦੀ ਪ੍ਰਾਪਤੀ ਦੀ ਆਸ ਸੀ । ਐਪਰ, ਸੰਵਿਧਾਨ ਵਿਚ ਲੋੜੀਂਦੀ ਸੋਧ ਦੀ ਘਾਟ ਕਾਰਣ ਭਾਰਤ ਸਰਕਾਰ ਵਲੋਂ ਇਹ ਸਕੀਮ ਲਾਗੂ ਨਹੀਂ ਕੀਤੀ ਗਈ ।

ਗਿਆਰਵਾਂ ਵਿੱਤੀ ਕਮਿਸ਼ਨ

11. ਸੰਵਿਧਾਨ ਦੇ ਅਨੁਛੇਦ 275 ਅਧੀਨ ਭਾਰਤ ਦੇ ਸੰਚਿਤ ਫੰਡ 'ਚੋਂ ਰਾਜਾਂ ਨੂੰ ਸਹਾਇਤਾ ਗਰਾਂਟ ਦੇਣ ਦੇ ਸਿਧਾਂਤ ਘੜਨ ਲਈ ਰਾਜਾਂ ਅਤੇ ਕੇਂਦਰ ਦੇ ਦਰਮਿਆਨ ਟੈਕਸ ਰਕਮਾਂ ਦੀ ਵੰਡ ਦੇ ਸਬੰਧ ਵਿਚ ਸਿਫਾਰਸ਼ਾਂ ਕਰਨ ਲਈ ਭਾਰਤ ਸਰਕਾਰ ਵਲੋਂ 3 ਜੁਲਾਈ, 1998 ਨੂੰ ਗਿਆਰਵਾਂ ਵਿੱਤ ਕਮਿਸ਼ਨ (ਈ.ਐਫ.ਸੀ.) ਕਾਇਮ ਕੀਤਾ ਗਿਆ ਹੈ । ਪਹਿਲੇ ਕਮਿਸ਼ਨਾਂ ਦੇ ਮੁਕਾਬਲੇ ਗਿਆਰਵੇਂ ਵਿੱਤ ਕਮਿਸ਼ਨ ਦਾ ਦਾਇਰਾ ਕਾਫੀ ਵਧਾਇਆ ਗਿਆ ਹੈ । ਇਹ ਕਮਿਸ਼ਨ ਪੰਚਾਇਤੀ ਰਾਜ ਸੰਸਥਾਵਾਂ ਅਤੇ ਨਗਰਪਾਲਿਕਾਵਾਂ ਦੇ ਵਸੀਲਿਆਂ ਨੂੰ ਪੂਰਕ ਬਣਾਉਣ ਹਿਤ ਰਾਜਾਂ ਦੇ ਸੰਚਿਤ ਫੰਡ ਨੂੰ ਵਧਾਉਣ ਲਈ ਲੋੜੀਂਦੇ ਉਪਰਾਲਿਆਂ ਬਾਰੇ ਸੁਝਾਅ ਦੇਣ ਲਈ ਹੈ । ਇਹ ਕਮਿਸ਼ਨ ਕੇਂਦਰ ਅਤੇ ਰਾਜਾਂ ਦੀ ਵਿੱਤੀ ਸਥਿਤੀ ਦੀ ਨਜ਼ਰਸਾਨੀ ਕਰੇਗਾ ਅਤੇ ਵੱਡੀ ਆਰਥਕ ਸਥਿਰਤਾ ਨੂੰ ਕਾਇਮ ਰੱਖਣ ਅਤੇ ਬਜਟ ਦੇ ਬਕਾਏ ਨੂੰ ਬਹਾਲ ਕਰਨ ਲਈ ਸਰਕਾਰੀ ਵਿੱਤ ਦੇ ਪੁਨਰ ਗਠਨ ਦਾ ਸੁਝਾਅ ਪੇਸ਼ ਕਰੇਗਾ । ਮਾਲੀ ਘਾਟੇ ਨੂੰ ਘਟਾਉਣ ਅਤੇ ਪੂੰਜੀ ਨਿਵੇਸ਼ ਲਈ ਵਾਧੂ ਸਰਮਾਇਆ ਜੁਟਾਉਣ ਦੀ ਜ਼ਰੂਰਤ ਨੂੰ ਧਿਆਨ ਵਿਚ ਰੱਖਦੇ ਹੋਏ ਕਮਿਸ਼ਨ ਵਲੋਂ ਯੋਜਨਾ ਤੇ ਗੈਰ-ਯੋਜਨਾ ਖ਼ਰਚ ਦੀ ਸਥਿਤੀ ਨੂੰ ਘੋਖਿਆ ਜਾਵੇਗਾ ।

12. ਕਮਿਸ਼ਨ ਦਸੰਬਰ, 1999 ਦੇ ਅੰਤ ਤੱਕ ਆਪਣੀਆ ਸਿਫਾਰਿਸ਼ਾਂ ਦੀ ਰਿਪੋਰਟ ਪੇਸ਼ ਕਰੇਗਾ । ਕਮਿਸ਼ਨ ਦੀਆਂ ਸਿਫਾਰਸ਼ਾਂ ਉਤੇ ਅਮਲੀ ਕਾਰਵਾਈ ਦਾ ਸਮਾਂ 2000 ਤੋਂ 2005 ਤੱਕ 5 ਸਾਲਾਂ ਲਈ ਹੋਵੇਗਾ । ਕੇਂਦਰ ਕਰ ਮਾਲੀਏ ਵਿਚ ਵੱਡਾ ਹਿੱਸਾ ਪ੍ਰਾਪਤ ਕਰਨ ਲਈ ਰਾਜ ਸਰਕਾਰ ਵਲੋਂ ਗਿਆਰਵੇਂ ਵਿੱਤ ਕਮਿਸ਼ਨ ਨੂੰ ਇਕ ਪ੍ਰਭਾਵਸ਼ਾਲੀ ਕੇਸ ਪੇਸ਼ ਕੀਤਾ ਜਾਵੇਗਾ । ਕਮਿਸ਼ਨ ਨੇ ਮੁੱਖ ਮੰਤਰੀ, ਮੰਤਰੀ ਪਰਿਸ਼ਦ ਅਤੇ ਉਚ-ਅਧਿਕਾਰੀਆਂ ਨਾਲ ਵੇਰਵੇ-ਪੂਰਨ ਵਿਚਾਰ-ਵਟਾਂਦਰਾ ਕਰਨ ਲਈ ਪੰਜਾਬ ਦਾ ਦੌਰਾ ਕਰਨਾ ਹੈ ।

ਅਰਥਚਾਰੇ ਦੇ ਪ੍ਰਬੰਧ ਵੱਲ ਪਹੁੰਚ

13. ਪੰਜਾਬ ਰਾਜ ਨੂੰ ਹਮੇਸ਼ਾ ਹੀ ਇਸ ਗੱਲ ਦਾ ਫ਼ਖਰ ਰਿਹਾ ਹੈ ਕਿ ਇਸ ਨੇ ਵਿਕਾਸ ਦੇ ਸਮੂਹ ਖੇਤਰਾਂ ਵਿਚ ਦੇਸ਼ ਦੀ ਅਗਵਾਈ ਕੀਤੀ ਹੈ । ਬਹੁਤ ਸਾਲਾਂ ਤੱਕ ਤਾਂ ਰਾਜ ਸਮੁੱਚੇ ਦੇਸ਼ ਵਿਚ ਸਾਰੇ ਰਾਜਾਂ 'ਚੋਂ ਵਧੇਰੇ ਜੀਅ ਪ੍ਰਤੀ ਆਮਦਨ ਵਾਲਾ ਰਾਜ ਰਿਹਾ ਹੈ । ਰਾਜ ਵਿਚ ਅੰਦਰੂਨੀ ਬੁਨਿਆਦੀ ਢਾਂਚੇ ਸਬੰਧੀ ਸਹੂਲਤਾਂ ਦੇ ਸਭ ਤੋਂ ਉਚੇ ਪੱਧਰ ਕਾਰਣ ਰਾਜ ਹਰੇ ਇਨਕਲਾਬ ਦਾ ਮੋਢੀ ਬਣਿਆ । ਦੇਸ਼ ਵਿਚ 2 ਫ਼ੀਸਦੀ ਤੋਂ ਵੀ ਘੱਟ ਕਾਸ਼ਤ ਯੋਗ ਭੂਮੀ ਹੋਣ ਤੇ ਵੀ ਇਸ ਛੋਟੇ ਜਿਹੇ ਰਾਜ ਨੇ ਅਨਾਜ ਦੇ ਕੇਂਦਰੀ-ਭੰਡਾਰ ਵਿਚ 65 ਫ਼ੀਸਦੀ ਕਣਕ ਅਤੇ 50 ਫ਼ੀਸਦੀ ਚਾਵਲਾਂ ਦਾ ਯੋਗਦਾਨ ਪਾਇਆ ।

ਇਹ ਬੜੀ ਬਦਕਿਸਮਤੀ ਦੀ ਗੱਲ ਹੈ ਕਿ ਪਿਛਲੇ 7 ਸਾਲਾਂ ਤੋਂ ਰਾਜ ਦੀ ਖੇਤੀਬਾੜੀ ਵਿਕਾਸ ਵਿਚ ਅਸਲ ਵਿਚ ਖੜੋਤ ਅਤੇ ਸਿਥੱਲਤਾ ਆ ਗਈ ਹੈ । ਸਾਲ 1992 ਤੋਂ ਅਨਾਜ ਦੀ ਪੈਦਾਵਾਰ 22 ਮਿਲੀਅਨ ਮੀਟ੍ਰਿਕ ਟਨ ਦੇ ਕਰੀਬ ਰਹੀ ਹੈ । ਆਬਾਦੀ ਦੇ ਵੱਧ ਜਾਣ ਨਾਲ ਭੋਂ-ਜੋਤਾਂ ਦਾ ਔਸਤਨ ਆਕਾਰ ਘੱਟ ਗਿਆ ਹੈ । ਇਸੇ ਸਮੇਂ ਅਰਥਚਾਰੇ ਦੇ ਹੋਰਨਾਂ ਖੇਤਰਾਂ ਵਿਚ ਰੋਜ਼ਗਾਰ ਦੇ ਮੌਕੇ ਘੱਟ ਪੈਦਾ ਹੋਣ ਕਾਰਣ ਖੇਤੀਬਾੜੀ ਦੇ ਕਾਮਿਆਂ ਵਿਚ ਵਾਧਾ ਹੋ ਰਿਹਾ ਹੈ, ਜੋ ਡੂੰਘੀ ਚਿੰਤਾ ਦੇ ਵਿਸ਼ੇ ਹਨ । ਪਿਛਲੇ ਕੁਝ ਦਹਾਕਿਆਂ ਵਿਚ ਰਾਸ਼ਟਰੀ ਪੱਧਰ ਤੇ ਚਲਾਈ ਗਈ ਨੀਤੀ ਨੇ ਵੀ ਪੰਜਾਬ ਵਿਚ ਕਾਸ਼ਤਕਾਰਾਂ ਦੀ ਸਥਿਤੀ ਨੂੰ ਬਿਹਤਰ ਬਨਾਉਣ ਵਿਚ ਕੋਈ ਮਦਦ ਨਹੀਂ ਕੀਤੀ, ਅਸਲ ਵਿਚ ਇਸ ਅਤਿ ਮਹੱਤਵਪੂਰਨ ਸੈਕਟਰ ਨੂੰ ਅਰਥਚਾਰੇ ਵਿਚ ਮੁਨਾਸਬ ਹਿੱਸਾ ਪ੍ਰਾਪਤ ਨਹੀਂ ਹੋਇਆ ਹੈ । ਕੇਂਦਰੀ ਯੋਜਨਾਬੰਦੀ ਦੀ ਪ੍ਰਣਾਲੀ, ਜਿਹੜੀ ਕਰੀਬ 50 ਸਾਲਾਂ ਤੋਂ ਅਪਣਾਈ ਗਈ ਹੈ ਦੇਸ਼ ਦੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਨੂੰ ਮੁਨਾਸਬ ਖਰੀਦ ਸ਼ਕਤੀ ਪ੍ਰਦਾਨ ਕਰਾਉਣ ਦੇ ਅਸਮਰਥਾ ਰਹੀ ਹੈ । ਆਬਾਦੀ ਦਾ ਇਕ ਵੱਡਾ ਵਰਗ ਅਜੇ ਵੀ ਮਾਲ ਨਿਊਟਰੀਸ਼ਨ ਕਾਰਨ ਪੀੜਤ ਹੈ । ਇਸਦੇ ਸਿੱਟੇ ਵਜੋਂ ਭਾਰਤ ਦੇ ਵਾਫ਼ਰ ਦਿਖਣ ਵਾਲੇ ਭੰਡਾਰ ਤਾਂ ਜਾਪਦੇ ਹਨ ਕਿਉਂ ਜੋ ਇਸ ਸਮੇਂ ਸਾਡੇ ਕਰੋੜਾਂ ਭਰਾਵਾਂ ਕੋਲ ਲੋੜੀਂਦੀ ਅਨਾਜ ਖਰੀਦਣ ਦੀ ਸਮਰੱਥਾ ਨਹੀਂ ਹੈ । ਇਹ ਜ਼ਰੂਰੀ ਹੈ ਕਿ ਸਭਨਾਂ ਲਈ ਅਦਾ ਕੀਤੀਆਂ ਜਾ ਸਕਣ ਵਾਲੀਆਂ ਕੀਮਤਾਂ ਤੋਂ ਭੋਜਨ ਉਪਲਬਧ ਕਰਾਉਣ ਦੀ ਰਾਸ਼ਟਰੀ ਨੀਤੀ ਬਣਾਈ ਜਾਵੇ । ਪੋਸ਼ਟਿਕ ਖੁਰਾਕ ਦੀ ਇਕ ਰਾਸ਼ਟਰੀ ਨੀਤੀ, ਜੋ ਹਰੇਕ ਨਾਗਰਿਕ ਨੂੰ ਖੁਰਾਕ ਦਾ ਹੱਕਦਾਰ ਹੋਣਾ ਯਕੀਨੀ ਬਣਾਉਂਦੀ ਹੋਵੇ, ਇਹ ਨੀਤੀ ਮਨੁੱਖੀ ਸਾਧਨ ਵਿਕਾਸ ਦਾ ਇਕ ਮੁੱਖ ਸਰਮਾਇਆ ਹੋਣੀ ਚਾਹੀਦੀ ਹੈ । ਸਹੀ ਖੁਰਾਕ ਸਾਡੇ ਨੌਜਵਾਨਾਂ ਦੀ ਮੁਨਾਸਬ ਸਿੱਖਿਆ ਅਤੇ ਹੁਨਰੀ ਕੁਸ਼ਲਤਾਂ ਦੇ ਵਾਧੇ ਨੂੰ ਯਕੀਨੀ ਬਣਾਏਗੀ ਅਤੇ ਉਹਨਾਂ ਦੀ ਕਾਰਜ ਕੁਸ਼ਲਤਾ ਵਿਚ ਹੋਰ ਵਾਧਾ ਕਰੇਗੀ ਅਤੇ ਜਿਸ ਨਾਲ ਉਹ ਆਰਥਕ ਵਿਕਾਸ ਵਿਚ ਸ਼ਾਨਦਾਰ ਯੋਗ-ਦਾਨ ਪਾਉਣਗੇ । ਭਾਰਤ ਵਿਚ ਗੈਰ-ਪੋਸ਼ਟਿਕ ਖੁਰਾਕ ਹੈਰਾਨੀਜਨਕ ਸਿਖਰ ਉਤੇ ਹੈ । ਜਦੋਂ ਅਸੀਂ 5 ਸਾਲ ਤੋਂ ਘੱਟ ਉਮਰ ਦੇ ਬੱਚਿਆਂ ਵੱਲ ਵੇਖਦੇ ਹਾਂ ਤਾਂ ਉਹਨਾਂ ਵਿਚੋਂ ਲਗਭਗ 66 ਫ਼ੀਸਦੀ ਪੌਸ਼ਟਿਕ ਖੁਰਾਕ ਤੋਂ ਵਾਂਝੇ ਰਹੇ ਜਾਪਦੇ ਹਨ । ਇਹ ਤੁਲਨਾ ਸਾਡੇ ਗਵਾਂਢੀਆਂ ਦੀ ਨਿਸਬਤ ਬੜੀ ਅਣਸੁਖਾਵੀਂ ਹੈ :—

ਇਸ ਦੇ ਵਿਚ ਛੇ ਕੰਟਰੀਜ਼ ਦੇ ਅੰਕੜੇ ਪੇਸ਼ ਕੀਤੇ ਗਏ ਹਨ । ਜਿਨ੍ਹਾਂ ਵਿਚ ਸਭ ਤੋਂ ਅੱਗੇ ਚੀਨ ਹੈ :

| ਦੇਸ਼ | ਗੈਰ-ਪੋਸ਼ਟਿਕ ਖੁਰਾਕ ਵਾਲੇ 5 ਸਾਲਾਂ ਤੋਂ ਘੱਟ ਉਮਰ ਦੇ ਬੱਚਿਆਂ ਦੀ ਪ੍ਰਤੀਸ਼ਤਤਾ |
|---|---|
| ਚੀਨ | 16% |
| ਮਲੇਸ਼ੀਆ | 23% |
| ਸ੍ਰੀਲੰਕਾ | 38% |
| ਪਾਕਿਸਤਾਨ | 40% |
| ਭਾਰਤ | 66% |
| ਬੰਗਲਾਦੇਸ਼ | 68% |

[ਵਿੱਤ ਤੇ ਯੋਜਨਾ ਮੰਤਰੀ]

14. ਸਪੀਕਰ ਸਾਹਿਬ, ਅਸੀਂ ਭਾਰਤ ਸਰਕਾਰ ਤੇ ਜ਼ੋਰ ਦਿੱਤਾ ਹੈ ਕਿ ਉਹ ਕੁਪੋਸ਼ਣ (ਮਾਲ ਨਿਊਟਰੀਸ਼ਨ) ਤੇ ਕਾਬੂ ਪਾਉਣ ਲਈ ਲੋੜੀਂਦੇ ਕਦਮ ਚੁੱਕੇ ਅਤੇ ਸਾਡੇ ਲੋਕਾਂ ਦੀਆਂ ਖੁਰਾਕ ਸਬੰਧੀ ਲੋੜਾਂ ਪੂਰੀਆਂ ਕਰੇ ਇਸ ਕਾਰਨ ਪੰਜਾਬ ਦੀ ਖੇਤੀਬਾੜੀ ਦੀ ਵਾਫ਼ਰ ਉਪਜ ਲਈ ਇਕ ਵਿਸ਼ਾਲ ਮੰਡੀ ਆਪਣੇ ਆਪ ਸਥਾਪਿਤ ਹੋ ਜਾਵੇਗੀ। ਇਨ੍ਹਾਂ ਉਪਰਾਲਿਆਂ ਅਤੇ ਖੇਤੀਬਾੜੀ ਲਈ ਸਹਿਯੋਗੀ ਹੋਰਨਾਂ ਪਹਿਲਕਦਮੀਆਂ ਨਾਲ ਪੰਜਾਬ ਦੇ ਕਿਸਾਨਾਂ ਨੂੰ ਵੱਧ ਰਹੀਆਂ ਜ਼ਰਾਇਤੀ ਇਨਪੁਟਸ ਦੀਆਂ ਕੀਮਤਾਂ ਦੇ ਸਨਮੁੱਖ ਉਨ੍ਹਾਂ ਦੀਆਂ ਜਿਣਸਾਂ ਦੀਆਂ ਵਾਜਬ ਕੀਮਤਾਂ ਪ੍ਰਦਾਨ ਕਰਨਾ ਯਕੀਨੀ ਬਣਾਉਣਾ ਸੰਭਵ ਹੋਵੇਗਾ।

15. ਸਪੀਕਰ ਸਾਹਿਬ, ਸਾਡੀ ਸਰਕਾਰ ਮਹਿਸੂਸ ਕਰਦੀ ਹੈ ਕਿ ਖੇਤੀਬਾੜੀ ਵਿਚ ਆਈ ਖੜੋਤ ਖ਼ਤਮ ਕਰਨ ਲਈ ਖੇਤੀ ਪੈਦਾਵਾਰ ਦੇ ਨਿਰਯਾਤ ਤੇ ਪੂਰਾ ਜ਼ੋਰ ਲਾਉਣਾ ਪਵੇਗਾ। ਰਾਜ ਨੂੰ ਗੁਆਂਢੀ ਦੇਸ਼ ਪਕਿਸਤਾਨ ਨਾਲ ਲਗਦੇ ਸਰਹੱਦ ਦੇ ਬੰਦ ਹੋਣ ਕਾਰਣ ਅਤੇ ਭੂ-ਬੱਧ ਹੋਣ ਕਾਰਣ ਭੂਗੋਲਿਕ-ਰਾਜਨੀਤਕ ਨੁਕਸਾਨ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਅੰਤਰ ਰਾਸ਼ਟਰੀ ਸਰਹੱਦ ਦੇ ਬੰਦ ਹੋਣ ਕਾਰਣ ਸਾਡੀ ਖੇਤੀਬਾੜੀ ਦੀ ਵਾਧੂ ਉਪਜ ਖ਼ਾਸ ਕਰਕੇ ਤਾਜ਼ੀ ਪੈਦਾਵਾਰ ਮੱਧ ਪੂਰਬੀ ਅਤੇ ਕੇਂਦਰੀ ਏਸ਼ੀਆ ਦੀਆਂ ਮੰਡੀਆਂ ਵਿਚ ਪੁੱਜਣ ਤੋਂ ਅਸਮਰਥ ਹੈ, ਜਿਥੇ ਕਿ ਇਨ੍ਹਾਂ ਦਾ ਲਾਭਪਾਤਰ ਮੰਡੀਕਰਣ ਹੋ ਸਕਦਾ ਹੈ। ਅਸੀਂ ਮਾਨਯੋਗ ਪ੍ਰਧਾਨ ਮੰਤਰੀ, ਸ੍ਰੀ ਅਟੱਲ ਬਿਹਾਰੀ ਵਾਜਪਾਈ ਜੀ ਵਲੋਂ ਗੁਆਂਢੀ ਦੇਸ਼ਾਂ ਨਾਲ ਸਬੰਧਾਂ ਵਿਚ ਸੁਧਾਰ ਲਿਆਉਣ ਦੇ ਯਤਨਾਂ ਨੂੰ ਜੀ ਆਇਆਂ ਕਹਿੰਦੇ ਹਾਂ। (ਥੰਪਿੰਗ) ਹੁਣੇ ਹੁਣੇ ਹੀ ਉਨ੍ਹਾਂ ਦੀ ਸਾਡੇ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੇ ਨਾਲ ਲਾਹੌਰ ਦੀ ਫੇਰੀ ਦੌਰਾਨ ਅੱਛੀ ਸਦਭਾਵਨਾ ਦਾ ਮਹੌਲ ਪੈਦਾ ਹੋਇਆ ਹੈ ਅਤੇ ਅਸੀਂ ਆਸ ਕਰਦੇ ਹਾਂ ਕਿ ਇਸ ਨਾਲ ਵਪਾਰਕ ਸਬੰਧ ਕਾਇਮ ਕਰਨ ਵਿਚ ਸਹਾਇਤਾ ਮਿਲੇਗੀ।

16. ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਖੇਤੀਬਾੜੀ ਖੇਤਰ ਵਿਚ ਵਿਵਿਧਤਾ ਲਿਆਉਣ ਲਈ ਨਿਮਨ ਕਦਮ ਚੁੱਕਣ ਦਾ ਫੈਸਲਾ ਕੀਤਾ ਹੈ :—

1) ਮਾਰਕਿਟ ਸਮਰੱਥਾ ਰੱਖਣ ਵਾਲੇ ਪੌਦਿਆਂ ਦੀਆਂ ਖੇਤੀਬਾੜੀ ਵਿਚ ਨਵੀਆਂ ਕਿਸਮਾਂ ਸਬੰਧੀ ਖੋਜ ਅਤੇ ਵਿਕਾਸ ਉਪਰ ਕੇਂਦਰਿਤ ਕਰਨਾ।

2) ਨਵੀਂ ਜੈਨਿਟਿਕ ਸਮੱਗਰੀ ਅਤੇ ਵਿਗਿਆਨਕ ਵਿਵਹਾਰਾਂ ਦੇ ਪ੍ਰਚਾਲਣ ਦੁਆਰਾ ਪਸ਼ੂ ਪਾਲਣ ਉਤਪਾਦਨ ਵਿਚ ਵਾਧਾ ਕਰਨਾ।

3) ਖੇਤੀ ਆਧਾਰਤ ਉਤਪਾਦਨ ਅਤੇ ਖੇਤੀ ਉਦਯੋਗ ਵਿਚ ਪ੍ਰਗਤੀ ਲਿਆਉਣਾ। ਕਰਜ਼ਾ ਉਪਲਬੱਧਤਾ ਵਿਚ ਸੁਧਾਰ ਲਿਆਉਣ ਅਤੇ ਸ਼ਾਹੂਕਾਰਾਂ ਦੁਆਰਾ ਸ਼ੋਸ਼ਣ ਨੂੰ ਰੋਕਣ ਲਈ ਸਹਿਕਾਰੀ ਖੇਤਰ ਵਿਚ ਨੀਵੀਆਂ ਦਰਾਂ ਦੇ ਵਿਆਜ ਉਤੇ ਖੇਤੀਬਾੜੀ ਕਰਜ਼ਿਆਂ ਲਈ ਉਦਾਰ ਸੰਸਥਾਵੀ ਵਿੱਤ ਸਕੀਮ ਸ਼ੁਰੂ ਕੀਤੀ ਗਈ ਹੈ। ਸਹਿਕਾਰੀ ਅਤੇ ਵਪਾਰਕ ਬੈਂਕਾਂ ਵਿਚ ਕਿਸਾਨਾਂ ਦੇ ਕਰਜ਼ਾ ਕਾਰਡ ਲਾਗੂ ਕੀਤੇ ਗਏ ਹਨ। (ਥੰਪਿੰਗ)

(4) ਖੇਤੀਬਾੜੀ ਉਤਪਾਦਨ ਵਿਚ ਨਿਰਯਾਤ ਲਈ ਸਮਰਪਿਤ ਕਾਂਡਲਾ ਬੰਦਰਗਾਹ ਵਿਚਲੇ ਬਰਥ ਤੇ ਤਕਨੀਕੀ ਅਮਲ ਵਾਲੀਆਂ ਸਹੂਲਤਾਂ ਮੁਹੱਈਆ ਕਰਵਾਉਣਾ ਇਹ ਭਾਰਤ ਸਰਕਾਰ ਦੀ ਏਜੰਸੀ ਅਪੇਡਾ ਨਾਲ ਸਾਂਝੇ ਰੂਪ ਵਿਚ ਹੈ (ਐਗਰੀਕਲਚਰਲ ਐਂਡ ਪਰੋਸੈਸਡ ਫੂਡ ਪ੍ਰੋਡਕਟਸ ਐਕਸਪੋਰਟ ਡਿਵੈਲਪਮੈਂਟ ਏਜੰਸੀ) ।

(5) ਕੌਮੀ ਪੱਧਰ ਤੇ ਵਪਾਰਕ ਸਹੂਲਤਾਂ ਲਈ, ਗੈਰ-ਸਰਕਾਰੀ ਖੇਤਰ ਦੀ ਹਿੱਸੇਦਾਰੀ ਨਾਲ ਪੰਜਾਬ ਕੌਮੋਡੀਟੀਜ਼ ਅਤੇ ਫਿਊਚਰਜ਼ ਐਕਸਚੇਂਜ ਸਥਾਪਤ ਕਰਨਾ ।

(6) ਖੇਤੀਬਾੜੀ ਉਤਪਾਦਨਾਂ ਦੇ ਨਿਰਯਾਤ ਲਈ ਅੰਤਰ-ਰਾਸ਼ਟਰੀ ਹਵਾਈ ਅੱਡਾ ਅੰਮ੍ਰਿਤਸਰ ਨੂੰ ਵਿਕਸਤ ਕੀਤਾ ਜਾ ਰਿਹਾ ਹੈ । ਭਾਰਤ ਸਰਕਾਰ ਨੇ ਇਸ ਪ੍ਰਾਜੈਕਟ ਲਈ ਇਸ ਸਾਲ 124 ਕਰੋੜ ਰੁਪਏ ਪ੍ਰਵਾਨ ਕੀਤੇ ਹਨ । (ਥੰਪਿੰਗ) ਇਸ ਹਵਾਈ ਅੱਡੇ ਨੂੰ ਸੂਬੇ ਦੀ ਤਾਜ਼ਾ ਉਪਜ ਦੀ ਨਿਰਯਾਤ ਲਈ ਕੇਂਦਰ ਬਿੰਦੂ ਬਣਾਇਆ ਜਾਵੇਗਾ ।

17. ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਰਾਜ ਵਿਚਲੇ ਨਿਵੇਸ਼ ਨੂੰ ਉਤਸ਼ਾਹਤ ਕਰਨ ਲਈ ਅਤੇ ਛੋਟੇ ਪੱਧਰ ਦੇ ਉਦਯੋਗਾਂ ਦੇ ਵਾਧੇ ਲਈ ਨਿਮਨ ਕਦਮ ਚੁੱਕੇ ਹਨ :—

(1) ਬੁਨਿਆਦੀ ਢਾਂਚਾ ਵਿਕਾਸ ਫੰਡ ਦੇ ਪ੍ਰਬੰਧ ਲਈ ਬੁਨਿਆਦੀ ਢਾਂਚਾ ਵਿਕਾਸ ਬੋਰਡ ਸਥਾਪਤ ਕੀਤਾ ਗਿਆ ਹੈ ਜਿਸਦਾ ਮਾਲੀ ਪ੍ਰਬੰਧ ਨਵੰਬਰ 1998 ਵਿਚ ਪ੍ਰਚਲਤ ਕੀਤੇ ਗਏ ਸੈੱਸ ਦੁਆਰਾ ਕੀਤਾ ਜਾਂਦਾ ਹੈ । ਬੋਰਡ ਬੁਨਿਆਦੀ ਢਾਂਚੇ ਦੇ ਪ੍ਰਾਜੈਕਟਾਂ ਵਿਚ ਨਿੱਜੀ ਨਿਵੇਸ਼ ਨੂੰ ਉਤਸ਼ਾਹਿਤ ਕਰੇਗਾ ।

(2) ਮਈ, 1998 ਤੋਂ ਉਦੱਮੀਆਂ ਦੀ ਸਹਾਇਤਾ ਲਈ "ਉਦਯੋਗ ਸਹਾਇਕ" ਨੂੰ ਸਹੀ ਰੂਪ ਵਿਚ ਸਮਾਜ ਸੇਵਾ ਲਈ ਮੁੜ ਸੰਗਠਿਤ ਕੀਤਾ ਗਿਆ ਹੈ । ਇਸੇ ਤਰ੍ਹਾਂ ਦਾ ਸਮਾਜ ਸੇਵਾ ਕੇਂਦਰ ਜ਼ਿਲ੍ਹਾ ਪੱਧਰ ਤੇ ਸ਼ੁਰੂ ਕੀਤਾ ਗਿਆ ਹੈ ।

(3) ਰਾਜ ਵਿਚ ਉਦਯੋਗਿਕ ਫੋਕਲ ਪੁਆਇੰਟ ਅਤੇ ਦਿਹਾਤੀ ਫੋਕਲ ਪੁਆਇੰਟ ਸਥਾਪਿਤ ਕੀਤੇ ਗਏ ਹਨ ਅਤੇ ਇਨ੍ਹਾਂ ਦਾ ਰਾਜ ਦੇ ਸਾਰੇ ਭਾਗਾਂ ਵਿਚ ਵਿਸਥਾਰ ਕੀਤਾ ਗਿਆ ਹੈ । ਖੇਤੀਬਾੜੀ ਉਦਯੋਗਾਂ ਅਤੇ ਛੋਟੇ ਤੇ ਲਘੂ ਉਦਯੋਗਾਂ ਲਈ ਵਿਸ਼ੇਸ਼ ਉਪਬੰਧ ਕੀਤਾ ਗਿਆ ਹੈ ।

(4) ਪੰਜਾਬ ਵਿਚ ਹੋਰ ਵਧੇਰੇ ਨਿਵੇਸ਼ ਲਗਾਉਣ ਲਈ ਉੱਚ-ਤਕਨੀਕੀ ਖੇਤਰਾਂ ਤੇ ਕੇਂਦਰਿਤ ਹੋਣ ਲਈ 1996 ਦੀ ਉਦਯੋਗਿਕ ਨੀਤੀ ਅਤੇ ਪੁਨਰ ਸੋਧ ਕੀਤੀ ਜਾ ਰਹੀ ਹੈ ।

[ਵਿੱਤ ਤੇ ਯੋਜਨਾ ਮੰਤਰੀ]

(5) ਮੁਹਾਲੀ ਵਿਖੇ ਸਟੇਟ ਆਫ਼ ਆਰਟ ਟੈਲੀਕਾਮਨੀਕੇਸ਼ਨ ਦੀਆਂ ਸਹੂਲਤਾਂ ਦੁਆਰਾ ਇਕ ਸਾਫ਼ਟ ਵੇਅਰ ਟਾਊਨਸ਼ਿਪ ਸਥਾਪਤ ਕੀਤਾ ਗਿਆ ਹੈ। ਇਹ ਟਾਊਨਸ਼ਿਪ ਗ਼ੈਰ ਸਰਕਾਰੀ ਖੇਤਰ ਦੀ ਸ਼ਮੂਲੀਅਤ ਦੁਆਰਾ ਹੋਰ ਅੱਗੇ ਵਿਕਸਤ ਕੀਤਾ ਜਾ ਰਿਹਾ ਹੈ।

(6) ਜਵਾਹਰ ਲਾਲ ਨਹਿਰੂ ਬੰਦਰਗਾਹ, ਨਵੀਂ ਮੁੰਬਈ ਵਿਖੇ ਪੰਜਾਬ ਸਰਕਾਰ ਦੁਆਰਾ ਬਣਾਏ ਗਏ ਸਭ ਤੋਂ ਵੱਡੇ ਆਧੁਨਿਕ ਕੰਨਟੇਨਰ ਫਰੇਟ ਸਟੇਸ਼ਨ ਨੇ ਜਨਵਰੀ, 1999 ਤੋਂ ਮੁੱਢਲੀ ਕਾਰਵਾਈ ਸ਼ੁਰੂ ਕਰ ਦਿੱਤੀ ਹੈ।

(7) ਸਰਕਾਰ ਇਸ ਸਾਲ ਦਿਹਾਤੀ ਸੜਕਾਂ ਦੇ ਸੁਧਾਰ ਅਤੇ ਸ਼ਾਹ ਮਾਰਗਾਂ ਦਾ ਜਾਲ ਵਿਛਾਉਣ ਉਪਰ ਵਿਸ਼ੇਸ਼ ਜ਼ੋਰ ਦੇ ਰਹੀ ਹੈ।

(8) ਪੰਜਾਬ ਕੋਲ 1 97,000 ਇਕਾਈਆਂ ਵਾਲਾ ਵਿਸ਼ਾਲ ਅਤੇ ਸੰਵੇਦਨਸ਼ੀਲ ਛੋਟੇ ਪੱਧਰ ਦਾ ਉਦਯੋਗ ਖੇਤਰ ਹੈ, ਜਿਸ ਵਿਚ ਰਾਜ ਦੇ ਕੁੱਲ 11 ਲੱਖ ਉਦਯੋਗਿਕ ਕਾਮਿਆਂ ਵਿਚੋਂ 8.5 ਲੱਖ ਕਾਮਿਆਂ ਨੂੰ ਰੋਜ਼ਗਾਰ ਉਪਲਬਧ ਹੈ। ਇਹ ਇਕਾਈਆਂ ਰਾਜ ਦੇ ਕੁੱਲ ਨਿਰਯਾਤ ਵਿਚ 45 ਫ਼ੀਸਦੀ ਹਿੱਸਾ ਵੀ ਪਾਉਂਦੀਆਂ ਹਨ। ਇਨ੍ਹਾਂ ਲਘੂ ਇਕਾਈਆਂ ਦੀ ਸਹਾਇਤਾ ਲਈ ਅਤੇ ਇਨ੍ਹਾਂ ਦੀ ਤਕਨਾਲੋਜੀ ਦੀ ਪ੍ਰਗਤੀ ਲਈ ਉਦਯੋਗ ਸਹਾਇਕ ਦੁਆਰਾ ਰਾਜ ਦੇ ਸਾਰੇ ਪਹੁੰਚ ਯੋਗ ਸਥਾਨਾਂ ਤੇ ਇੰਟਰਨੈਟ ਸੇਵਾਵਾਂ ਮੁਹੱਈਆ ਕਰਵਾ ਰਿਹਾ ਹੈ, ਤਾਂ ਜੋ ਛੋਟੇ ਪੱਧਰ ਦੇ ਉਦਯੋਗ ਅਤਿ ਮਹੱਤਵਪੂਰਣ ਵਪਾਰਕ ਅਤੇ ਤਕਨੀਕੀ ਸੂਚਨਾ ਪ੍ਰਾਪਤ ਕਰਨ ਦੇ ਯੋਗ ਹੋ ਸਕਣ।

18. ਸਰਕਾਰ ਦੇ ਇਨ੍ਹਾਂ ਉਪਰਾਲਿਆਂ ਦੇ ਨਤੀਜੇ ਵਜੋਂ ਚਾਲੂ ਵਰ੍ਹੇ ਦੌਰਾਨ ਛੋਟੇ ਅਤੇ ਬਹੁਤ ਛੋਟੇ ਪੱਧਰ ਦੇ ਉਦਯੋਗਾਂ ਵਿਚ 34,000 ਵਿਅਕਤੀਆਂ ਨੂੰ ਰੋਜ਼ਗਾਰ ਮੁਹੱਈਆ ਕਰਵਾਇਆ ਜਾ ਸਕੇਗਾ।

19. ਵੱਡੇ ਪੱਧਰ ਦੇ ਉਦਯੋਗਾਂ ਵਿਚਲੇ ਨਿਵੇਸ਼ ਵੱਲ ਵੀ ਸਰਕਾਰ ਨੇ ਧਿਆਨ ਦਿੱਤਾ ਹੈ, ਵਿਸ਼ੇਸ਼ ਕਰਕੇ ਇਸ ਪੱਖੋਂ ਕਿ ਰਾਜ ਨੂੰ ਵਧੇਰੇ ਲੋੜੀਂਦੀ ਤਕਨਾਲੋਜੀ ਅਤੇ ਬੁਨਿਆਦੀ ਢਾਂਚਾ ਮੁਹੱਈਆ ਕਰਵਾਇਆ ਜਾ ਸਕੇ। ਬਠਿੰਡਾ ਨੇੜੇ 16,000 ਕਰੋੜ ਰੁਪਏ ਤੋਂ ਵਧੇਰੇ ਲਾਗਤ ਨਾਲ ਇਕ ਸੰਗਠਿਤ ਪੈਟਰੋਲੀਅਮ ਸੋਧ ਕੰਪਲੈਕਸ ਸਥਾਪਿਤ ਕੀਤਾ ਜਾ ਰਿਹਾ ਹੈ, ਜਿਸਦੇ ਨਾਲ ਇਕ ਪਾਵਰ ਪਲਾਂਟ ਵੀ ਹੋਵੇਗਾ। ਇਹ ਪ੍ਰਾਜੈਕਟ ਕਈ ਹੇਠਲੇ ਅਤੇ ਸਹਾਇਕ ਉਦਯੋਗਾਂ ਨੂੰ ਉਤਸ਼ਾਹਿਤ ਕਰੇਗਾ। ਰਾਜ ਵਿਚ ਕਈ ਹੋਰ ਵੱਡੇ ਪ੍ਰਾਜੈਕਟਾਂ ਵਿਚ ਕੈਮੀਕਲ ਪੇਂਟ, ਟਰੈਕਟਰ ਅਤੇ ਸਾਫ਼ਟਵੇਅਰ ਸਾਮਲ ਹਨ। ਇਹ ਨਿਵੇਸ਼ ਸਾਰੇ ਸੰਸਾਰ ਦੇ ਨਿਵੇਸ਼ਕਾਰਾਂ ਦਾ ਰਾਜ ਸਰਕਾਰ ਦੀਆਂ ਨੀਤੀਆਂ ਅਤੇ ਵਚਨਬੱਧਤਾ ਪ੍ਰਤੀ ਨਵਾਂ ਵਿਸ਼ਵਾਸ ਦਰਸਾਉਂਦਾ ਹੈ।

20. ਸ੍ਰੀਮਾਨ ਜੀ, ਸਾਡੇ ਜ਼ਰਾਇਤੀ ਅਤੇ ਉਦਯੋਗਿਕ ਖੇਤਰਾਂ ਦੇ ਤਾਲਮੇਲ ਵਧਾਉਣ ਦੀ ਜੁਗਤ ਨਾਲ ਖੇਤੀ ਅਧਾਰਤ ਅਰਥਚਾਰਾ ਤੇਜ਼ੀ ਨਾਲ ਫੈਲਦੇ ਉਦਯੋਗਿਕ ਅਰਥਚਾਰੇ ਵੱਲ ਯਕੀਨੀ ਤੌਰ ਤੇ ਪਰਵਰਤਿਤ ਹੋ ਜਾਵੇਗਾ।

ਸਾਲ 1984–1997 ਤਕ ਮਾਲੀ ਗਿਰਾਵਟ ਦੇ ਕਾਰਣ

21. ਸਪੀਕਰ ਸਾਹਿਬ, ਚਲੰਤ ਆਮਦਨ ਵਿਚੋਂ ਬਕਾਇਆ ਜਾਂ ਮਾਲੀਆ ਬਕਾਇਆ ਜਿਸਨੂੰ ਚਲੰਤ ਆਮਦਨ ਵਜੋਂ ਪਰਿਭਾਸ਼ਿਤ ਕੀਤਾ ਗਿਆ ਹੈ, ਮਨਫੀ ਚਲੰਤ ਖ਼ਰਚਾ ਕਿਸੇ ਵਿਸ਼ੇਸ਼ ਸਾਲ ਦੌਰਾਨ, 1984 ਤੱਕ ਪੰਜਾਬ ਵਿਚ ਹਮੇਸ਼ਾ ਹਾਂ-ਪੱਖੀ ਰਿਹਾ ਹੈ । ਚਲੰਤ ਆਮਦਨ ਤੋਂ ਬਕਾਇਆ 1984 ਤੋਂ ਲਗਾਤਾਰ ਨਾ-ਪੱਖੀ ਰਿਹਾ ਅਤੇ ਡਿੱਗਦਾ ਰਿਹਾ ਹੈ । ਅਸਲ ਵਿਚ ਜਦੋਂ 1997 ਵਿਚ ਸਾਡੀ ਸਰਕਾਰ ਨੇ ਕਾਰਜ-ਭਾਰ ਸੰਭਾਲਿਆ ਤਾਂ ਉਸ ਸਮੇਂ ਮਾਲੀਆ ਬਕਾਇਆ (—) 1101 ਕਰੋੜ ਰੁਪਏ ਸੀ ਇਹ ਨਾ-ਪੱਖੀ ਬਕਾਇਆ ਜੋ ਕਿ 13 ਸਾਲਾਂ ਤੋਂ ਲਗਾਤਾਰ ਮੌਜੂਦ ਰਿਹਾ, ਨੇ ਸਰਕਾਰ ਨੂੰ ਕਰਜ਼ੇ ਦੇ ਬੰਧਨ ਵਿਚ ਜਕੜ ਦਿੱਤਾ । ਜਦੋਂ ਸਾਡੀ ਸਰਕਾਰ ਹੋਂਦ ਵਿਚ ਆਈ ਸਾਲ 1985–86 ਦਾ ਰਾਜ ਦੇ ਘਰੇਲੂ ਉਤਪਾਦਨ ਮਾਲੀਆ ਘਾਟ ਦੀ ਪ੍ਰਤੀਸ਼ਤਤਾ 12.23% ਤੋਂ ਵੱਧ ਕੇ 1996-97 ਵਿਚ ਸਪੀਕਰ ਸਾਹਿਬ, 16.36% ਹੋ ਚੁੱਕੀ ਸੀ । ਇਥੋਂ ਤੱਕ ਕਿ ਆਮਦਨ ਵਿਚ ਜਿਵੇਂ ਜਿਵੇਂ ਘਾਟਾ ਵੱਧ ਰਿਹਾ ਸੀ, ਕੈਪੀਟਲ ਖ਼ਰਚ ਜਿਸ ਤੋਂ ਭਾਵ ਵਿਕਾਸ ਅਤੇ ਸੰਮਤੀ ਬਣਾਉਣ ਤੇ ਖਰਚ ਕੀਤੀ ਜਾਣ ਵਾਲੀ ਰਕਮ ਹੈ, ਸਾਲ 1985–86 ਵਿਚ 6.03% ਤੋਂ ਘੱਟ ਕੇ 1996-97 ਵਿਚ ਸਪੀਕਰ ਸਾਹਿਬ, 2.34% ਰਹਿ ਗਈ । ਇਸ ਸਮੇਂ ਵਿਚ ਜੀ.ਐਸ.ਡੀ.ਪੀ. ਦੀ ਮਾਲੀਏ ਸਬੰਧੀ ਵਸੂਲੀ ਲੱਗਭਗ 13% ਉਤੇ ਸਥਿਰ ਰਹੀ । ਸਰਕਾਰ ਦਾ, ਰੋਜ਼ਾਨਾ ਦਾ ਨਾਨ-ਪਲਾਨ ਖ਼ਰਚ, ਸਾਲ 1984-85 ਵਿਚ 786 ਕਰੋੜ ਰੁਪਏ ਤੋਂ ਵੱਧ ਕੇ 1997–98 ਵਿਚ 5353 ਕਰੋੜ ਰੁਪਏ ਹੋ ਗਿਆ । ਟੈਕਸ ਆਮਦਨ ਦਾ 1985 ਅਤੇ 1991 ਦਰਮਿਆਨ 12%, 1990 ਅਤੇ 1995 ਦਰਮਿਆਨ 14.8% ਅਤੇ ਸਪੀਕਰ ਸਾਹਿਬ 1995 ਅਤੇ 1998 ਦਰਮਿਆਨ ਸਿਰਫ 5% ਵਾਧਾ ਹੋਇਆ । ਸਾਲ 1997 ਵਿਚ ਜਦੋਂ ਸਾਡੀ ਸਰਕਾਰ ਨੇ ਕਾਰਜ ਭਾਰ ਸੰਭਾਲਿਆ ਤਾਂ ਉੱਤਰੀ ਭਾਰਤ ਦੇ ਸਾਰੇ ਰਾਜਾਂ ਵਿਚੋਂ, ਪੰਜਾਬ ਵਿਚ ਕਰ ਆਮਦਨ ਦੇ ਵਾਧੇ ਦੀ ਦਰ ਸਭ ਤੋਂ ਘੱਟ ਸੀ । ਸਾਲ 1992-93 ਵਿਚ ਤਨਖਾਹਾਂ ਤੇ ਪੈਨਸ਼ਨਾਂ ਉਤੇ ਖ਼ਰਚ, ਕੁੱਲ ਆਮਦਨ ਖਰਚ (ਵਿਆਜ ਅਦਾਇਗੀਆਂ ਨੂੰ ਛੱਡ ਕੇ) ਕੇਵਲ 52% ਦੇ ਲੱਗਭਗ ਬਣਦਾ ਸੀ, ਜੋ ਕਿ 1996-97 ਵਿਚ ਵੱਧ ਕੇ 67.9% ਹੋ ਗਿਆ । ਇਸ ਦਾ ਭਾਵ ਹੈ ਕਿ ਸਰਕਾਰ ਵਿਕਾਸ ਦੀ ਕੀਮਤ ਉਤੇ ਕਰਮਚਾਰੀਆਂ ਉਪਰ ਜ਼ਿਆਦਾ ਖ਼ਰਚ ਕਰ ਰਹੀ ਸੀ । ਅਸੀਂ ਵਿੱਤੀ ਸਮੱਸਿਆਵਾਂ ਦੇ ਕਾਰਣਾਂ ਦੀ ਸ਼ਨਾਖ਼ਤ ਕਰ ਲਈ ਹੈ ਅਤੇ ਇਹਨਾਂ ਕਾਰਣਾਂ ਨੂੰ ਦੂਰ ਕਰਨ ਲਈ ਅਤੇ ਰਾਜ ਦੀ ਮਾਲੀ ਸਥਿਤੀ ਨੂੰ ਬਿਹਤਰ ਬਣਾਉਣ ਲਈ ਨੀਤੀ ਤਿਆਰ ਕਰ ਲਈ ਹੈ ਜਿਹੜੀ ਇਕੱਲੀ ਹੀ ਰਾਜ ਦੀ ਆਰਥਿਕਤਾ ਮੁਰਜੀਤ ਕਰ ਸਕਦੀ ਹੈ ।

22. ਸ੍ਰੀ ਮਾਨ ਜੀ, ਮੈਂ ਆਪ ਜੀ ਦੇ ਸਾਹਮਣੇ ਅਤੇ ਸਾਫ਼ਗੋਈ ਨਾਲ ਵਿੱਤੀ ਅਸਥਿਰਤਾ ਦੇ ਮੁੱਖ ਕਾਰਨ ਪੇਸ਼ ਕਰਨਾ ਚਾਹੁੰਦਾ ਹਾਂ । ਇਹ ਹਨ ਜਨ ਸ਼ਕਤੀ ਵਿਚ ਵਾਧਾ ਨਿਸ਼ਚਿਤ ਅਤੇ ਸਪਸ਼ਟ ਸਬਸਿਡੀਆਂ ਵਿਚ ਨਿਰੰਤਰ ਵਾਧਾ, ਵਿਭਾਗਾਂ ਅਤੇ ਸੰਸਥਾਵਾਂ ਦੇ ਨਾਨ-ਪਲਾਨ ਖ਼ਰਚੇ ਵਿਚ ਵਾਧਾ, ਸਰਕਾਰੀ ਖੇਤਰ ਅਤੇ ਸਹਿਕਾਰੀ ਸੰਸਥਾਵਾਂ ਵਿਚ ਵੱਧ ਰਹੀ ਅਯੋਗਤਾ, ਸੰਸਥਾਵਾਂ ਨੂੰ ਬੇਹਿਸਾਬ ਗਰਾਂਟਾਂ ਅਤੇ ਬੇਲੋੜਾ ਵਾਧਾ ਕਰ ਮਾਲੀਏ ਵਿਚ ਅਣਉਚਿਤ ਵਾਧਾ ।

[ਵਿੱਤ ਤੇ ਯੋਜਨਾ ਮੰਤਰੀ]

23. ਸਾਡੇ ਵਿਚ ਕਰਮਚਾਰੀਆਂ ਦੀ ਗਿਣਤੀ 1985 ਵਿਚ 2,92,000 ਤੋਂ ਵੱਧ ਕੇ 1997 ਵਿਚ 3,74,000 ਹੋ ਗਈ ਭਾਵ ਇਹ 82,000 ਕਰਮਚਾਰੀਆਂ ਦਾ ਵਾਧਾ ਹੈ ਜਿਸ ਵਿਚ ਬਹੁਤੇ ਦਰਜਾ-III ਅਤੇ ਦਰਜਾ-IV ਦੇ ਆਰਜ਼ੀ ਅਤੇ ਵਰਕਚਾਰਜ ਕਰਮਚਾਰੀ ਹਨ । ਕੇਵਲ ਕਰਮਚਾਰੀਆਂ ਦੀ ਗਿਣਤੀ ਹੀ ਨਹੀਂ ਵਧੀ ਬਲਕਿ ਦੇਸ਼ ਦੇ ਕਿਸੇ ਵੀ ਰਾਜ ਦੇ ਕਰਮਚਾਰੀਆਂ ਨਾਲੋਂ ਅਤੇ ਕੇਂਦਰ ਸਰਕਾਰ ਦੇ ਕਰਮਚਾਰੀਆਂ ਨਾਲੋਂ ਵੀ ਬਹੁਤ ਜ਼ਿਆਦਾ ਤਨਖਾਹਾਂ ਉਨ੍ਹਾਂ ਨੂੰ ਦਿੱਤੀਆਂ ਗਈਆਂ । ਸਾਡੇ ਰਾਜ ਵਿਚ ਨਿਸ਼ਚਿਤ ਅਤੇ ਸਪਸ਼ਟ 6357 ਕਰੋੜ ਰੁਪਏ ਦੀਆਂ ਸਬਸਿਡੀਆਂ ਹਨ, ਜੋ ਕਿ ਸਾਡੀ ਜੀ.ਐਸ.ਡੀ.ਪੀ. ਦਾ 12.61% ਬਣਦਾ ਹੈ । ਇਸ ਰਕਮ ਦਾ ਚੌਥਾ ਹਿੱਸਾ ਕੇਂਦਰ ਤੋਂ ਮੁੱਖ ਤੌਰ ਤੇ ਖਾਦਾਂ ਦੀ ਸਪਲਾਈ ਅਤੇ ਗਰੀਬੀ ਦੂਰ ਕਰਨ ਦੀਆਂ ਸਕੀਮਾਂ ਅਧੀਨ ਆਉਂਦਾ ਹੈ । ਨਿਹਿਤ ਸਬਸਿਡੀਆਂ ਲੁਪਤ ਸਬਸਿਡੀਆਂ ਹਨ, ਜਿਥੇ ਕਿ ਲਾਭਪਾਤਰਾਂ ਤੋਂ ਇਹਨਾਂ ਨੂੰ ਪ੍ਰਦਾਨ ਕਰਨ ਲਈ ਕੀਤੇ ਖ਼ਰਚ ਤੋਂ ਬਹੁਤ ਘੱਟ ਵਸੂਲ ਕੀਤਾ ਜਾਂਦਾ ਹੈ । ਰਾਜ ਸਰਕਾਰਾਂ ਦੀਆਂ ਸਬਸਿਡੀਆਂ ਤਕਰੀਬਨ ਸਮਾਜਿਕ ਸੇਵਾਵਾਂ ਵਾਸਤੇ ਜਿਵੇਂ ਕਿ ਮੁੱਢਲੀ ਸਿੱਖਿਆ ਅਤੇ ਉਚੇਰੀ ਸਿੱਖਿਆ, ਡਾਕਟਰੀ ਅਤੇ ਤਕਨੀਕੀ ਸਿੱਖਿਆ, ਜਨ ਸਿਹਤ, ਜਲ ਸਪਲਾਈ, ਸੀਵਰੇਜ਼ ਅਤੇ ਸਫ਼ਾਈ ਆਦਿ ਹਨ । ਸਮਾਜਿਕ ਸੇਵਾਵਾਂ ਉਤੇ ਰਾਜ ਸਰਕਾਰ ਦੁਆਰਾ ਖ਼ਰਚ ਕੀਤੇ ਗਏ ਹਰੇਕ ਰੁਪਏ ਉਤੇ ਰਾਜ ਸਰਕਾਰ ਸਿਰਫ਼ 1.76 ਪੈਸੇ ਵਸੂਲ ਕਰਦੀ ਹੈ, ਇਸ ਦਾ ਮਤਲਬ ਹੈ ਕਿ ਸਬਸਿਡੀ 98.24% ਹੈ । ਆਰਥਿਕ ਸੇਵਾਵਾਂ ਉਤੇ ਰਾਜ ਸਰਕਾਰ ਖ਼ਰਚ ਕੀਤੇ ਗਏ ਹਰੇਕ ਰੁਪਏ ਪਿਛੇ ਸਿਰਫ 11.51 ਪੈਸੇ ਵਸੂਲ ਕਰਦੀ ਹੈ । ਇਸ ਪ੍ਰਕਾਰ 88.49% ਦੀ ਸਬਸਿਡੀ ਦਿੱਤੀ ਜਾ ਰਹੀ ਹੈ ।

24. ਸ੍ਰੀਮਾਨ ਜੀ, ਆਪ ਨੂੰ ਇਹ ਦੱਸਣਾ ਮੇਰਾ ਫਰਜ਼ ਹੈ ਕਿ ਸਾਡੇ ਸਮੂਹ ਵਿਭਾਗਾਂ ਅਤੇ ਸੰਸਥਾਵਾਂ ਉਤੇ ਹੋਣ ਵਾਲਾ ਨਾਨ-ਪਲਾਨ ਖਰਚਾ ਬੜੀ ਤੇਜ਼ੀ ਨਾਲ ਵਧ ਰਿਹਾ ਹੈ । 1984-1999 ਦੇ 15 ਸਾਲਾਂ ਸਮੇਂ ਦੌਰਾਨ, ਸਕੱਤਰੇਤ ਸੇਵਾਵਾਂ ਸਬੰਧੀ ਖਰਚਾ 700% ਵੱਧ ਹੋ ਗਿਆ ਹੈ ਅਰਥਾਤ 1984-85 ਦੇ 4.95 ਕਰੋੜ ਰੁਪਏ ਤੋਂ 32.98 ਕਰੋੜ ਰੁਪਏ ਹੋ ਗਿਆ ਹੈ । ਹਾਈਕੋਰਟ ਅਤੇ ਜੁਡੀਸ਼ੀਅਰੀ ਲਈ 700% ਦਾ ਵਾਧਾ ਹੋਇਆ ਹੈ (6.30 ਕਰੋੜ ਤੋਂ 44 ਕਰੋੜ ਰੁਪਏ) ਅਤੇ ਪੁਲਿਸ ਲਈ 1550% ਦਾ ਬਹੁਤ ਵੱਡਾ ਵਾਧਾ ਹੋਇਆ ਹੈ (55 ਕਰੋੜ ਰੁਪਏ ਤੋਂ 850 ਕਰੋੜ ਰੁਪਏ) ਮੰਤਰੀ ਪ੍ਰੀਸ਼ਦ ਲਈ ਸਾਲ 1986-87 ਤੋਂ 1998-99 ਦੌਰਾਨ 500% ਦਾ ਵਾਧਾ ਹੋਇਆ ਹੈ ਅਤੇ ਇਸ ਸਮੇਂ ਦੌਰਾਨ ਇਸ ਮਹਾਨ ਸਦਨ ਦਾ ਖ਼ਰਚਾ ਵਧ ਕੇ 600% ਹੋ ਗਿਆ । ਪ੍ਰਾਈਵੇਟ ਸਹਾਇਤਾ ਪ੍ਰਾਪਤ ਕਾਲਜਾਂ ਨੂੰ ਸੱਤ ਕਰੋੜ ਰੁਪਏ ਤੋਂ 68 ਕਰੋੜ ਰੁਪਏ ਅਰਥਾਤ 950 ਪ੍ਰਤੀਸ਼ਤ ਦਾ ਵਾਧਾ ਅਤੇ ਪ੍ਰਾਈਵੇਟ ਸਹਾਇਤਾ ਪ੍ਰਾਪਤ ਸਕੂਲਾਂ ਨੂੰ 11 ਕਰੋੜ ਰੁਪਏ ਤੋਂ 71 ਕਰੋੜ ਰੁਪਏ ਅਰਥਾਤ 650 ਪ੍ਰਤੀਸ਼ਤ ਗਰਾਂਟਾਂ ਦਾ ਵਾਧਾ ਹੋਇਆ । ਯੂਨੀਵਰਸਿਟੀਆਂ ਨੂੰ ਦਿਤੀ ਜਾਣ ਵਾਲੀ ਗਰਾਂਟ 19.9 ਕਰੋੜ ਰੁਪਏ ਤੋਂ ਵੱਧ ਕੇ 135 ਕਰੋੜ ਰੁਪਏ ਹੋ ਗਈ ਅਰਥਾਤ ਤਕਰੀਬਨ 700% ਦਾ ਵਾਧਾ ਹੋਇਆ ਹੈ ।

25. ਇਹ ਵਿੱਤੀ ਅਸੰਤੁਲਨ ਦਰਾਂ ਵਿਚ ਘੱਟ ਵਾਧੇ ਸਦਕਾ ਹੋਰ ਵੱਧ ਗਿਆ ਜਿਸ ਦਾ ਜ਼ਿਕਰ ਮੈਂ ਪਹਿਲਾਂ ਹੀ ਕਰ ਚੁੱਕਾ ਹਾਂ ।

**ਸਾਲ 1999-2000 ਲਈ ਕਾਰਜ ਨੀਤੀ**

26. ਸਪੀਕਰ ਸਾਹਿਬ, ਖ਼ਾਲਸੇ ਨੂੰ ਜੇਕਰ 300 ਸਾਲ ਪਹਿਲਾਂ ਘੋਰ ਅਤਿਆਚਾਰਾਂ ਦਾ ਸਾਹਮਣਾ ਕਰਨਾ ਪਿਆ ਸੀ ਤਾਂ ਅੱਜ ਸਾਡੇ ਰਾਜ ਨੂੰ ਮਾਲੀ ਕਿਸਮ ਦੀਆਂ ਸਮੱਸਿਆਵਾਂ ਨੇ ਘੇਰਿਆ ਹੋਇਆ ਹੈ। ਸਾਨੂੰ ਵੀ ਉਸੀ ਹਿੰਮਤ ਅਤੇ ਮਜ਼ਬੂਤ ਇਰਾਦੇ ਦੀ ਜ਼ਰੂਰਤ ਹੈ ਜਿਹੜੀ ਖ਼ਾਲਸੇ ਨੇ ਵਿਖਾਈ ਸੀ। ਆਰਥਿਕ ਵਸੂਲੀ ਅਤੇ ਵਿੱਤੀ ਸੁਧਾਰ ਲਈ ਕੁਝ ਕਦਮ ਚੁਕਣੇ ਬਹੁਤ ਜ਼ਰੂਰੀ ਹਨ ਭਾਵੇਂ ਉਨ੍ਹਾਂ ਵਿਚੋਂ ਕੁਝ ਮੁਸ਼ਕਿਲ ਵੀ ਹੋ ਸਕਦੇ ਹਨ ਅਤੇ ਕੁਝ ਸਬੰਧੀ ਸਖ਼ਤ ਫ਼ੈਸਲੇ ਵੀ ਲੈਣੇ ਪੈ ਸਕਦੇ ਹਨ। ਸਾਲ 1984 ਤੋਂ ਬਾਅਦ ਦੇ ਸਾਲਾਂ ਵਿਚ ਆਰਥਿਕਤਾ ਵਿਚ ਆਏ ਨਿਘਾਰ ਨੂੰ ਮੁੜ ਲੀਹਾਂ ਤੇ ਪਾਉਣ ਲਈ ਜ਼ਰੂਰੀ ਕਦਮ ਉਠਾਉਣ ਵਿਚ ਮੈਂ ਆਪ ਸਭ ਦੀ ਮੱਦਦ ਦੀ ਅਪੀਲ ਕਰਾਂਗਾ।

27. ਸਾਡੀ ਨੀਤੀ ਦਾ ਪਹਿਲਾ ਪੜਾਅ ਸਮੂਹ ਪੱਧਰ ਦੇ ਉਨ੍ਹਾਂ ਕਰਮਚਾਰੀਆਂ ਦੀ ਕਾਰਜ ਸਮਰੱਥਾ ਦਾ ਵੱਧ ਤੋਂ ਵੱਧ ਲਾਭ ਉਠਾਉਣਾ ਹੈ। ਅਸੀਂ ਨਾ ਤਾਂ ਕਿਸੇ ਕਰਮਚਾਰੀ ਦੀ ਨੌਕਰੀ ਤੋਂ ਛਾਂਟੀ ਕਰਾਂਗੇ ਅਤੇ ਨਾ ਹੀ ਅਮਲੇ ਦੀ ਸੰਖਿਆ ਵਿਚ ਵਾਧੇ ਨੂੰ ਮਨਜ਼ੂਰੀ ਦੇਵਾਂਗੇ। ਅਸੀਂ ਸਮੂਹ ਵਿਭਾਗਾਂ ਵਿਚ ਕਰਮਚਾਰੀਆਂ ਦੀ ਗਿਣਤੀ ਅਨੁਸਾਰ ਜ਼ਰੂਰਤ ਲਈ ਪੁਨਰ-ਮੁਲਾਂਕਣ ਦੇ ਆਦੇਸ਼ ਦਿੱਤੇ ਹਨ। ਇਕ 'ਰੀਡਿਪਲਾਇਮੈਂਟ ਸੈੱਲ' ਕਾਇਮ ਕੀਤਾ ਗਿਆ ਹੈ।

28. ਸਰਕਾਰ ਦੀ ਆਪਣੇ ਸਾਧਨਾਂ ਨੂੰ ਅਜਾਈਂ ਗੁਆਉਣ ਦੇ ਸਬੰਧ ਵਿਚ ਆਲੋਚਨਾ ਕੀਤੀ ਗਈ ਹੈ। ਅਸੀਂ ਸਾਰੇ ਵਿਭਾਗਾਂ ਵਿਚ ਬਜਟੀ ਡਸਿਪਲਨ ਸਖਤੀ ਨਾਲ ਲਾਗੂ ਕਰਨ ਅਤੇ ਖ਼ੱਰਚ ਵਿਚ ਕਿਫ਼ਾਇਤ ਕਰਨ ਦਾ ਫ਼ੈਸਲਾ ਕੀਤਾ ਹੈ। ਅਸੀਂ ਖ਼ਾਲਸੇ ਦੇ ਉਪਦੇਸ਼ਾਂ ਦੇ ਅਨੁਸਾਰ ਅਤੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਵਲੋਂ ਕਾਇਮ ਕੀਤੇ ਗਏ ਆਦਰਸ਼ਾਂ ਦੇ ਅਨੁਸਾਰ ਕਿਫ਼ਾਇਤਸ਼ਾਰੀ ਦਾ ਇਕ ਵਧੀਆ ਨਮੂਨਾ ਪੇਸ਼ ਕਰਨਾ ਹੈ। ਪਿਛਲੇ ਹਰੇਕ ਬਜ਼ਟ ਵਿਚ ਹਰੇਕ ਵਿਭਾਗ ਦਾ ਨਾਨ-ਪਲਾਨ ਖ਼ਰਚਾ ਪਿਛਲੇ ਸਾਲ ਦੀ ਰਕਮ ਤੋਂ 5% ਤੋਂ 10% ਦੇ ਕਰੀਬ ਵੱਧ ਹੈ। ਸਾਰੇ ਰਾਜ ਦੇ ਇਤਿਹਾਸ ਵਿਚ ਪਹਿਲੀ ਵਾਰੀ ਹਰੇਕ ਵਿਭਾਗ ਨੇ ਸਾਲ 1999-2000 ਲਈ ਆਪਣਾ ਨਾਨ ਪਲਾਨ ਖ਼ਰਚਾ ਸਾਲ 1998-99 ਦੀ ਬਜਟੀ ਰਕਮ ਤੋਂ 5% ਘੱਟ ਦਰਸਾਇਆ ਹੈ। ਇਹੀ ਯੋਜਨਾ ਆਉਣ ਵਾਲੇ ਸਾਲਾਂ ਵਿਚ ਵੀ ਜਾਰੀ ਰੱਖੀ ਜਾਵਗੀ। ਗੈਰ-ਜ਼ਰੂਰੀ ਨਾਨ-ਪਲਾਨ ਖਰਚੇ ਨੂੰ ਘਟਾ ਕੇ ਅਸੀਂ ਵਿਕਾਸ ਯੋਜਨਾ ਲਈ ਵਧੇਰੇ ਫੰਡਾਂ ਦਾ ਉਪਬੰਧ ਕਰਨ ਦੇ ਸਮਰੱਥ ਹੋਵਾਂਗੇ।

29. ਅਸੀਂ ਸਰਕਾਰ ਦੀਆਂ ਸਾਰੀਆਂ ਸੰਸਥਾਵਾਂ ਤੇ ਵਿਭਾਗਾਂ ਦੀ ਜ਼ਰੂਰਤ ਮੁਤਾਬਿਕ ਪ੍ਰਬੰਧਕੀ ਪੁਨਰ ਬਣਤਰ ਸਬੰਧੀ ਫ਼ੈਸਲਾ ਕੀਤਾ ਹੈ।

**ਪ੍ਰਸ਼ਾਸਨ ਵਿਚ ਕਿਫ਼ਾਇਤ ਅਤੇ ਸੰਜਮਤਾ :**

30. ਮੇਰੀ ਸਰਕਾਰ ਲਈ ਵਿਕਾਸ ਦਾ ਕੰਮ ਸਭ ਤੋਂ ਅਹਿਮ ਹੈ। ਵਿਕਾਸ ਦੀ ਸਾਲਾਨਾ ਯਜਨਾ ਵਿਚ ਸ਼ਾਮਿਲ ਸਕੀਮਾਂ ਤੇ ਪ੍ਰਾਜੈਕਟਾਂ ਲਈ ਕਿਸੇ ਵੀ ਸੂਰਤ ਵਿਚ ਸਾਧਨਾਂ ਦੀ ਕਮੀ ਨਹੀ ਨਹੀਂ ਹੋਣ ਦਿੱਤੀ ਜਾਵੇਗੀ। ਇਸ ਦੇ ਨਾਲ ਹੀ ਗੈਰ ਜ਼ਰੂਰੀ ਤੇ ਫ਼ਾਲਤੂ

[ਵਿੱਤ ਤੇ ਯੋਜਨਾ ਮੰਤਰੀ]

ਖ਼ਰਚਿਆਂ ਨੂੰ ਘਟਾਇਆ ਜਾਵੇਗਾ ਅਤੇ ਹਰ ਪ੍ਰਕਾਰ ਦੇ ਆਡੰਬਰਾਂ ਨੂੰ ਅਵੱਸ਼ ਦੂਰ ਕੀਤਾ ਜਾਵੇਗਾ। ਸਾਲ 1999-2000 ਦੇ ਨਾਨ-ਪਲਾਨ ਖ਼ਰਚੇ ਵਿਚ ਸਾਲ 1998-99 ਦੀ ਰਕਮ ਤੋਂ 5 ਫ਼ੀਸਦੀ ਘੱਟ ਖ਼ਰਚ ਕਰਨਾ ਇਕ ਜ਼ਰੂਰੀ ਕਦਮ ਹੈ, ਜੋ ਕਿ ਸ਼ਾਇਦ ਰਾਜ ਦੇ ਵਿੱਤੀ ਇਤਿਹਾਸ ਵਿਚ ਆਪਣੇ ਆਪ ਵਿਚ ਵਿਲੱਖਣ ਹੈ। ਸਾਲ 1999-2000 ਲਈ ਵਿਕਾਸ ਬਜਟ ਪਿਛਲੇ ਸਾਲ ਤੋਂ 7.2 ਫ਼ੀਸਦੀ ਜ਼ਿਆਦਾ ਹੈ। ਇਸ ਦਾ ਮਤਲਬ ਇਹ ਹੈ ਕਿ ਪ੍ਰਸ਼ਾਸਨ ਉਤੇ ਘੱਟ ਖ਼ਰਚ ਕਰਦਿਆਂ ਹੋਇਆਂ ਵੀ ਅਸੀਂ ਵਿਕਾਸ ਲਈ ਫੰਡ ਵਧਾ ਰਹੇ ਹਾਂ।

31. ਸਾਡੀ ਸਰਕਾਰ ਸਾਦਾ ਜੀਵਨ ਤੇ ਉਚ-ਵਿਹਾਰ ਦੇ ਫ਼ਲਸਫ਼ੇ ਦੀਆਂ ਬੁਨਿਆਦੀ ਸਿੱਖਿਆਵਾਂ ਤੇ ਪਹਿਰਾ ਦੇਣ ਦੀ ਲੋੜ ਮਹਿਸੂਸ ਕਰਦੀ ਹੈ ਜਾਂ ਦੂਜੇ ਸ਼ਬਦਾਂ ਵਿਚ :

"ਮਨ ਨੀਵਾਂ ਮਤ ਉਚੀ"

32. ਸਪੀਕਰ ਸਾਹਿਬ, ਸਰਕਾਰ ਦੇ ਵਿਭਿੰਨ ਵਿਭਾਗਾਂ ਦੀਆਂ ਕਾਰਗੁਜ਼ਾਰੀਆਂ ਵਿਚ ਪ੍ਰਸ਼ਾਸਨ ਵਿਚ ਕਿਫ਼ਾਇਤ ਅਤੇ ਸੰਜਮਤਾ ਚਾਲਕ-ਸ਼ਕਤੀ ਹੋਵੇਗੀ। ਮੈਂ ਵਿਸ਼ੇਸ਼ ਖੇਤਰਾਂ ਵਿਚ ਹੇਠ ਲਿਖੇ ਉਪਰਾਲੇ ਕਰਨ ਲਈ ਐਲਾਨ ਕਰਨਾ ਚਾਹਾਂਗਾ।

1. ਵਾਹਨ ਅਤੇ ਪੀ ਓ. ਐਲ.

ਅਸੀਂ ਮਹਿਸੂਸ ਕਰਦੇ ਹਾਂ ਕਿ ਸਰਕਾਰੀ ਦਫਤਰਾਂ ਅਤੇ ਸਰਕਾਰੀ ਅਦਾਰਿਆਂ ਅੰਦਰ ਵਾਹਨਾਂ ਦੀ ਗਿਣਤੀ ਬੜੀ ਤੇਜ਼ੀ ਨਾਲ ਵੱਧ ਗਈ ਹੈ।ਸਰਕਾਰੀ ਵਾਹਨ ਖ਼ਾਸ ਤੌਰ ਤੇ, ਜਿਸ ਉਤੇ ਝੰਡੀ ਤੇ ਲਾਲ ਬੱਤੀ ਲੱਗੀ ਹੋਵੇ, ਉਹ ਪ੍ਰਤਿਸ਼ਠਾ ਦਾ ਪ੍ਰਤੀਕ ਬਣ ਗਿਆ ਹੈ। ਇਥੋਂ ਤੱਕ ਕਿ ਜੂਨੀਅਰ ਅਫ਼ਸਰ ਵੀ ਸਟਾਫ ਕਾਰ ਦੀ ਸਹੂਲਤ ਨੂੰ ਹੁਣ ਇਸਤੇਮਾਲ ਕਰ ਰਹੇ ਹਨ। ਅਸੀਂ ਸਰਕਾਰੀ ਵਿਭਾਗ, ਪਬਲਿਕ ਤੇ ਸਹਿਕਾਰੀ ਸੈਕਟਰ ਦੇ ਅਦਾਰਿਆਂ ਅੰਦਰ ਵਾਹਨਾਂ ਦੀ ਗਿਣਤੀ ਨੂੰ ਘੱਟ ਕਰਨ ਦਾ ਫ਼ੈਸਲਾ ਕੀਤਾ ਹੈ। (ਥੰਪਿੰਗ) ਟੂਰ ਤੇ ਜਾਣ ਵਾਲੇ ਅਫ਼ਸਰਾਂ ਨੂੰ ਆਪਣੀ ਨਿੱਜੀ-ਕਾਰ ਦਫ਼ਤਰੀ ਮੰਤਵ ਲਈ ਇਸਤੇਮਾਲ ਕਰਨ ਤੇ ਜ਼ੋਰ ਦਿੱਤਾ ਜਾਵੇਗਾ। ਇਸ ਲਈ ਉਨ੍ਹਾਂ ਨੂੰ ਹਿਫ਼ਾਜ਼ਤ ਭੱਤਾ ਅਤੇ ਲੋੜੀਂਦਾ ਪੈਟਰੋਲ ਦਾ ਖ਼ਰਚਾ ਦਿੱਤਾ ਜਾਵੇਗਾ। ਇਹ ਸਕੀਮ ਸਾਰੇ ਸਰਕਾਰੀ ਵਾਹਨ ਇਸਤੇਮਾਲ ਕਰਨ ਵਾਲਿਆਂ ਤੇ ਬਰਾਬਰ ਲਾਗੂ ਹੋਵੇਗੀ। ਐਪਰ, ਕਿਸੇ ਸਟਾਫ਼ ਦੀ ਛਾਂਟੀ ਨਹੀਂ ਕੀਤੀ ਜਾਵੇਗੀ।

2. ਟੈਲੀਫ਼ੋਨਾਂ ਸਬੰਧੀ ਖ਼ਰਚਾ

ਸਰਕਾਰੀ ਟੈਲੀਫੋਨਾਂ ਤੇ ਖਰਚੇ ਵਿਚ ਬੇਸ਼ੁਮਾਰ ਵਾਧਾ ਹੋ ਰਿਹਾ ਹੈ। ਹੁਣ ਤੋਂ ਕਿਸੇ ਵੀ ਸਰਕਾਰੀ ਟੈਲੀਫੋਨ ਦੀਆਂ ਕਾਲਾਂ ਦੀ ਸੀਮਾ ਨਿਰਧਾਰਤ ਕੀਤੀ ਜਾਵੇਗੀ। ਇਹ ਸੀਮਾ ਸਾਰੇ ਅਧਿਕਾਰੀਆਂ/ਕਰਮਚਾਰੀਆਂ ਤੇ ਨਿਰਧਾਰਤ ਹੋਵੇਗੀ। ਸ੍ਰੀ ਮਾਨ ਜੀ, ਖ਼ਾਲਸੇ ਦੇ ਜਨਮ ਦੇ ਵਰ੍ਹੇ ਵਿਚ, ਮੰਤਰੀ ਪਰੀਸ਼ਦ ਇਹ ਸੀਮਾ ਸਭ ਤੋਂ ਪਹਿਲਾਂ ਆਪਣੇ ਉਤੇ ਲਾਗੂ ਕਰਨ ਲਈ ਸਹਿਮਤ ਹੋ ਗਈ ਹੈ। ਇਨ੍ਹਾਂ ਸੀਮਾਵਾਂ ਦਾ ਗਰੇਡਿਡ ਸਿਸਟਮ ਹੋਰਨਾਂ ਤੇ ਵੀ ਲਾਗੂ ਹੋਵੇਗਾ।

3. ਦਫਤਰੀ ਖਰਚੇ

1) ਬਿਜਲੀ ਦੀ ਫਜ਼ੂਲ ਵਰਤੋਂ ਵਿਚਲੇ ਫ਼ਜ਼ੂਲੀ ਖ਼ਰਚ ਨੂੰ ਘਟਾਉਣ ਲਈ ਜੋ ਮਾਪਦੰਡ ਪੰਜਾਬ ਊਰਜਾ ਵਿਕਾਸ ਏਜੰਸੀ ਦੁਆਰਾ ਬਣਾਏ ਗਏ, ਇਨ੍ਹਾਂ ਨੂੰ ਸਾਰੇ ਸਰਕਾਰੀ ਦਫ਼ਤਰਾਂ ਅਤੇ ਸਰਕਾਰੀ ਅਦਾਰਿਆਂ ਵਿਚ ਲਾਗੂ ਕੀਤਾ ਜਾਵੇਗਾ। ਪੇਡਾ ਇਨ੍ਹਾਂ ਅਗਵਾਈ ਲੀਹਾਂ ਦੇ ਅਮਲ ਦਾ ਨਿਰੀਖਣ ਵੀ ਕਰੇਗਾ।

2) ਸਰਕਾਰੀ ਦਫ਼ਤਰਾਂ ਵੱਲੋਂ ਇਸ ਵੇਲੇ ਦਫਤਰਾਂ ਲਈ ਇਮਾਰਤਾਂ ਦੇ ਕਿਰਾਏ ਬਹੁਤ ਜ਼ਿਆਦਾ ਦਿੱਤੇ ਜਾ ਰਹੇ ਹਨ। ਸਾਡੇ ਮੁੱਖ ਮੰਤਰੀ ਸ੍ਰ: ਪ੍ਰਕਾਸ਼ ਸਿੰਘ ਜੀ ਬਾਦਲ ਨੇ ਹਦਾਇਤ ਕੀਤੀ ਹੈ ਕਿ ਸਰਕਾਰੀ ਦਫ਼ਤਰਾਂ ਲਈ ਮੋਹਾਲੀ ਵਿਖੇ ਸਾਲ 1999-2000 ਵਿਚ ਸਰਕਾਰੀ ਦਫਤਰਾਂ ਲਈ ਇਕ ਕੰਪਲੈਕਸ ਬਣਾਇਆ ਜਾਵੇ, ਤਾਂ ਜੋ ਸਾਰੇ ਦਫ਼ਤਰ ਜੋ ਕਿਰਾਏ ਦੀਆਂ ਇਮਾਰਤਾਂ ਵਿਚ ਹਨ, ਉਨ੍ਹਾਂ ਨੂੰ ਇਸ ਕੰਪਲੈਕਸ ਵਿਚ ਬਦਲਿਆ ਜਾ ਸਕੇ। ਇਸ ਨਾਲ ਕਿਰਾਏ ਤੇ ਆਉਣ ਵਾਲੇ ਖ਼ਰਚੇ ਵਿੱਚ ਬਹੁਤ ਬਚਤ ਹੋਵੇਗੀ ਅਤੇ ਦਫ਼ਤਰੀ ਕੰਮ ਕਾਜ ਲਈ ਢੁਕਵਾਂ ਵਾਤਾਵਰਣ ਵੀ ਬਣੇਗਾ। ਦਿੱਲੀ ਵਿਖੇ ਕ੍ਰਿਸ਼ੀ ਭਵਨ ਅਤੇ ਉਦਯੋਗ ਭਵਨ ਆਦਿ ਦੇ ਨਮੂਨੇ ਅਨੁਸਾਰ ਦਫ਼ਤਰੀ ਕੰਪ-ਲੈਕਸ ਵਿਚ ਸਥਾਪਤ ਸਾਰੇ ਦਫ਼ਤਰਾਂ ਵਿਚ ਆਉਣ ਵਾਲੀ ਆਮ ਪਬਲਿਕ ਨੂੰ ਇਸ ਨਾਲ ਬਹੁਤ ਭਾਰੀ ਸੌਖ ਰਹੇਗੀ।

3) ਦਫ਼ਤਰਾਂ ਅਤੇ ਰਿਹਾਇਸ਼ੀ ਥਾਵਾਂ ਤੇ ਸਜਾਵਟ ਅਤੇ ਸਾਜੋ-ਸਮਾਨ ਉਤੇ ਖਰਚਾ ਘੱਟ ਕਰਨ ਲਈ ਅਜਿਹੇ ਮਾਪ ਦੰਡ ਸਖ਼ਤੀ ਨਾਲ ਲਾਗੂ ਕੀਤੇ ਜਾਣਗੇ।

4. ਕਰਮਚਾਰੀਆਂ ਲਈ ਅਨੁਲਾਭ

ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਸਾਡੇ ਕਰਮਚਾਰੀ ਦੇਸ਼ ਵਿਚ ਸਭ ਤੋਂ ਵੱਧ ਤਨਖਾਹਾਂ ਲੈਂਦੇ ਹਨ। ਚੌਥੇ ਤਨਖ਼ਾਹ ਕਮਿਸ਼ਨ ਦੀ ਰਿਪੋਟ ਲਾਗੂ ਹੋਣ ਨਾਲ ਇਹ ਤਨਖਾਹਾ ਹੋਰ ਵੱਧ ਗਈਆ ਹਨ, ਇਨ੍ਹਾਂ ਵਿਚੋਂ ਬਹੁਤ ਸਾਰੇ ਹੋਰ ਵੀ ਵਾਧੂ ਅਨੁਲਾਭ ਲੈ ਰਹੇ ਹਨ। ਅਸੀਂ ਇਨ੍ਹਾਂ ਅਨੁਲਾਭਾਂ ਤੇ ਖ਼ਰਚਾ ਘਟਾਉਣ ਲਈ ਹੇਠ ਅਨੁਸਾਰ ਫ਼ੈਸਲਾ ਕੀਤਾ ਹੈ :—

* ਇਸ ਦੁਆਰਾ ਮੁਫ਼ਤ ਰਿਹਾਇਸ਼ੀ ਸਹੂਲਤ ਖ਼ਤਮ ਕੀਤੀ ਜਾਂਦੀ ਹੈ। ਹਰੇਕ ਕਰਮਚਾਰੀ, ਜੋ ਸਰਕਾਰੀ ਰਿਹਾਇਸ਼ ਵਰਤਦਾ ਹੈ ਉਹ ਆਪਣੀ ਮੂਲ ਤਨਖ਼ਾਹ ਦਾ 10 ਫ਼ੀਸਦੀ ਮਕਾਨ ਕਿਰਾਏ ਜਾਂ ਲਸੰਸ ਫ਼ੀਸ ਵਜੋਂ ਚੁੱਕਤਾ ਕਰੇਗਾ।

* ਕਿਸੇ ਵੀ ਕਰਮਚਾਰੀ ਨੂੰ ਮੁਫ਼ਤ ਬਿਜਲੀ ਅਤੇ ਪਾਣੀ ਨਹੀਂ ਦਿੱਤਾ ਜਾਵੇਗਾ।

* ਸਾਰੇ ਸਰਕਾਰੀ ਵਿਭਾਗਾਂ, ਅਰਧ ਸਰਕਾਰੀ ਅਦਾਰਿਆਂ ਵਗੈਰਾ ਵਿਚ ਇਨ੍ਹਾਂ ਅਨੁਲਾਭਾਂ ਬਾਰੇ ਤੁਰੰਤ ਮੁੜ ਵਿਚਾਰ ਕੀਤਾ ਜਾਵੇਗਾ।

[ਵਿੱਤ ਤੇ ਯੋਜਨਾ ਮੰਤਰੀ]

* ਇਕ ਸਾਲ ਦੇ ਸਮੇਂ ਦੇ ਲਈ ਐਲ. ਟੀ. ਸੀ. ਦੀ ਸਹੂਲਤ ਆਰਜ਼ੀ ਤੌਰ ਤੇ ਸਥਗਿਤ ਕੀਤੀ ਜਾਂਦੀ ਹੈ ।

* ਵਿਦੇਸ਼ੀ ਯਾਤਰਾਂ ਦੀ ਸਹੂਲਤ ਘੱਟ ਤੋਂ ਘੱਟ ਕਰ ਦਿੱਤੀ ਜਾਵੇਗੀ ।

ਸਪੀਕਰ ਸਾਹਿਬ, ਇਥੋਂ ਤੱਕ ਕਿ ਅਸੀਂ ਟਾਲੇ ਜਾਣ ਵਾਲੇ ਖ਼ਰਚ ਤੇ ਕੱਟ ਲਾ ਕੇ ਕਿਫ਼ਾਇਤ ਕਰਾਂਗੇ ਅਤੇ ਅਸੀਂ ਇਹ ਵੀ ਯਕੀਨੀ ਬਣਾਵਾਂਗੇ ਕਿ ਪੈਨਸ਼ਨਰਾਂ ਨੂੰ ਆਪਣੇ ਵਾਜਬ ਬਕਾਏ ਸਮੇਂ ਸਿਰ ਮਿਲਣ । ਉਨ੍ਹਾਂ ਦੀ ਸਹੂਲਤ ਲਈ, ਮੈਂ ਪੈਨਸ਼ਰਾਂ ਦੀਆਂ ਸਮੱਸਿਆਵਾਂ ਦੀ ਸਮੀਖਿਆ ਕਰਨ ਲਈ, ਜ਼ਿਲ੍ਹਾ ਪੱਧਰ ਤੇ ਸਲਾਹਕਾਰ ਕਮੇਟੀ ਕਾਇਮ ਕਰਨ ਦਾ ਐਲਾਨ ਕਰਨਾ ਚਾਹਾਂਗਾ । ਪੈਨਸ਼ਨਰਾਂ ਦੀਆਂ ਵੱਖ-ਵੱਖ ਸਭਾਵਾਂ ਦੇ ਪ੍ਰਤੀਨਿਧ ਇਨ੍ਹਾਂ ਕਮੇਟੀਆਂ ਦੇ ਮੈਂਬਰ ਹੋਣਗੇ ।

5. **ਇਸ਼ਤਿਹਾਰ ਅਤੇ ਪ੍ਰਚਾਰ ਤੇ ਖ਼ਰਚ**

ਖਿਨਾਂ ਸ਼ੱਕ ਸਰਕਾਰ ਨੇ ਆਮ ਜਨਤਾ ਤੱਕ ਆਪਣੀ ਰਸਾਈ ਕਰਨੀ ਹੈ ਅਤੇ ਆਪਣੀ ਨੀਤੀਆਂ ਤੇ ਪ੍ਰੋਗਰਾਮਾਂ ਦਾ ਪ੍ਰਚਾਰ ਕਰਨਾ ਹੈ । ਇਸ ਆਧੁਨਿਕ ਸੰਸਾਰ ਵਿਚ ਜਨਤਕ ਮਾਧਿਅਮ ਜਿਵੇਂ ਕਿ ਇੰਟਰਨੈਟ, ਹੁਣ ਆਸਾਨੀ ਨਾਲ ਉਪਲਬਧ ਹਨ । ਪੰਜਾਬ ਸਰਕਾਰ ਨੇ ਆਪਣੀ ਵੈੱਬਸਾਈਟ ਸਥਾਪਤ ਕਰ ਲਈ ਹੈ, ਜਿਸ ਰਾਹੀਂ ਸੰਸਾਰ ਦੇ ਕਰੋੜਾਂ ਲੋਕਾਂ ਤੱਕ ਪਹੁੰਚ ਕੀਤੀ ਜਾ ਸਕਦੀ ਹੈ । ਇਸ ਦੇ ਨਾਲ ਹੀ, ਪ੍ਰਚਾਰ ਦੇ ਰਵਾਇਤੀ ਰੂਪਾਂ ਨੂੰ ਪ੍ਰਿੰਟ ਅਤੇ ਇਲੈਕਟਰੋਨਿਕ ਮੀਡੀਆ ਰਾਹੀਂ ਰਿਵੀਊ ਕੀਤਾ ਗਿਆ ਹੈ ਅਤੇ ਅਸੀਂ ਫ਼ੈਸਲਾ ਲਿਆ ਹੈ ਕਿ :—

ਸਾਲ 1999-2000 ਦੌਰਾਨ ਸਾਲ 1998–99 ਦੇ ਮੁਕਾਬਲੇ ਇਸ਼ਤਿਹਾਰ ਅਤੇ ਪ੍ਰਚਾਰ ਦੇ ਅੰਕੜਿਆਂ ਵਿਚ ਬਜਟ ਐਲੋਕੇਸ਼ਨ ਵਿਚ 50 ਫ਼ੀਸਦੀ ਦਾ ਕੱਟ ਲਗੇਗਾ । (ਥੰਪਿੰਗ)

* ਮੈਗਜ਼ੀਨਾਂ ਦੇ ਵਿਸ਼ੇਸ਼ ਸਪਲੀਮੈਂਟਾਂ ਆਦਿ ਲਈ ਕੋਈ ਵੀ ਇਸ਼ਤਿਹਾਰ ਜਾਰੀ ਨਹੀਂ ਕੀਤੇ ਜਾਣਗੇ ।

* ਕਿਸੇ ਵੀ ਸਭਿਆਚਾਰਕ ਅਤੇ ਖੇਡ ਸੰਸਥਾ ਲਈ ਇਸ਼ਤਿਹਾਰ ਜਾਰੀ ਨਹੀਂ ਕੀਤੇ ਜਾਣਗੇ ।

* ਕਿਸੇ ਇਸ਼ਤਿਹਾਰ ਜਾਂ ਡਿਸਪਲੇਅ ਵਿਚ ਕਿਸੇ ਕਰਮਚਾਰੀ ਦਾ ਨਾਂ ਜਾਂ ਫੋਟੋ ਨਹੀਂ ਹੋਵੇਗੀ ।

* ਸੂਚਨਾ ਅਤੇ ਲੋਕ ਸੰਪਰਕ ਵਿਭਾਗ ਵਲੋਂ ਨਿਰਧਾਰਤ ਕੀਤੇ ਵੱਖ-ਵੱਖ ਅਖਬਾਰਾਂ ਨੂੰ ਨਾਰਮ ਮੁਤਾਬਿਕ ਵਿਗਿਆਪਨ ਜਾਰੀ ਕੀਤੇ ਜਾਣਗੇ ।

33. ਸ਼੍ਰੀ ਮਾਨ ਜੀ, ਮੈਂ ਦਰਸਾਏ ਗਏ ਇਨ੍ਹਾਂ ਉਪਰਾਲਿਆਂ ਨੂੰ ਸਖ਼ਤ ਨਾ ਸਮਝਦਾ ਹੋਇਆ ਮਹਿਜ਼ ਆਪਣੀ ਸਰਕਾਰ ਲਈ ਜ਼ਰੂਰੀ ਸਮਝਦਾ ਹਾਂ, ਜੋ ਲੋਕਾਂ, ਜਿਨ੍ਹਾਂ ਨੇ ਸਾਡੇ ਵਿਚ ਵਿਸ਼ਵਾਸ਼

ਪ੍ਰਗਟ ਕੀਤਾ ਹੈ, ਦੇ ਨੇੜੇ ਹੋਣ ਦੀ ਇਕ ਕੋਸ਼ਿਸ਼ ਹੈ । ਸਾਡੀ ਸਰਕਾਰ ਜਨ ਜੀਵਨ ਵਿਚ ਕਿਫ਼ਾਇਤ ਲਈ ਜਨਤਾ ਪਾਸੋਂ ਮਿਲੇ ਹਾਂ-ਪੱਖੀ ਸੁਝਾਵਾਂ ਨੂੰ ਜੀ ਆਇਆਂ ਕਹਿੰਦੀ ਹੈ ।

**ਜਨਤਕ ਸੇਵਾਵਾਂ ਲਈ ਆਰਥਿਕ ਕੀਮਤਾਂ**

34. ਹੁਣ ਸਮਾਂ ਆ ਗਿਆ ਹੈ ਕਿ ਸਾਡੇ ਸਾਰੇ ਨਾਗਰਿਕ ਆਪਣੀ ਹੋਣੀ ਲਈ ਨਿਰੇ ਪੂਰੇ ਸਰਕਾਰ ਉਤੇ ਹੀ ਨਿਰਭਰ ਨਾ ਰਹਿਣ । ਪੰਜਾਬੀਆਂ ਨੇ ਪੂਰੇ ਸਵੈ-ਭਰੋਸੇ ਨਾਲ ਆਪਣੀ ਕਾਬਲੀਅਤ ਪ੍ਰਤੀ ਹਾਂ-ਪੱਖੀ ਹੁੰਗਾਰਾ ਭਰਨ ਵਿਚ ਹਮੇਸ਼ਾ ਮਾਣ ਸਮਝਿਆ ਹੈ । ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪੰਜਾਬੀਆਂ ਦੇ ਸੁਭਾਅ ਦਾ ਇਹ ਗੁਣ ਰੂਪਮਾਨ ਹੁੰਦਾ ਹੈ ।

"ਘਾਲਿ ਖਾਇ ਕਿਛੁ ਹਥਹੁ ਦੇਹਿ

ਨਾਨਕ ਰਾਹੁ ਪਛਾਣਹਿ ਸੇਇ ॥"

ਸਪੀਕਰ ਸਾਹਿਬ, ਇਹ ਅਨੁਮਾਨ ਲਗਾਇਆ ਗਿਆ ਹੈ ਕਿ ਜੇਕਰ ਸਬਸਿਡੀਆਂ ਦੀ ਰਾਸ਼ੀ ਅੱਧੀ ਕਰ ਦਿੱਤੀ ਜਾਵੇ ਅਤੇ ਇਉਂ ਬਚਾਈ ਹੋਈ ਰਾਸ਼ੀ ਨੂੰ ਬੁਨਿਆਦੀ ਢਾਂਚੇ ਤੇ ਪੂੰਜੀ ਨਿਰਮਾਣ ਕਾਰਜਾਂ ਲਈ ਇਸਤੇਮਾਲ ਕੀਤਾ ਜਾਵੇ ਤਾਂ ਪੰਜਾਬ ਦਾ ਜੀ. ਐਸ. ਡੀ.ਪੀ. 1.6% ਹੋਰ ਵੱਧ ਜਾਵੇਗਾ । ਇਸ ਤੋਂ ਭਾਵ ਹੈ ਕਿ 800 ਕਰੋੜ ਰੁਪਏ ਦਾ ਹੋਰ ਵਾਧਾ ਜਿਸ ਦੇ ਨਤੀਜੇ ਵਜੋਂ । ਲੱਖ ਲੋਕਾਂ ਲਈ ਰੋਜ਼ਗਾਰ ਦੇ ਵਧੀਕ ਮੌਕੇ ਪੈਦਾ ਹੋਣਗੇ । ਮੈਂ ਇਸ ਗੱਲ ਉਤੇ ਜ਼ੋਰ ਦੇਣਾ ਚਾਹੁੰਦਾ ਹਾਂ ਕਿ ਸਾਡੇ ਸਮਾਜ ਦੇ ਸਭ ਤੋਂ ਗਰੀਬ ਤਬਕਿਆਂ ਲਈ ਕੁਝ ਸਬਸਿਡੀਆਂ ਬਹੁਤ ਹੀ ਜ਼ਰੂਰੀ ਹਨ । ਇਸ ਲਈ ਸਰਕਾਰ ਆਪਣੀ ਵਸੋਂ ਦੀ ਕਮਜ਼ੋਰ ਤਬਕਿਆਂ ਲਈ ਘੱਟੋ ਘੱਟ ਜ਼ਰੂਰਤ ਵਾਲੀਆਂ ਵਸਤਾਂ ਰਿਆਇਤੀ ਦਰਾਂ ਉਤੇ ਪ੍ਰਦਾਨ ਕਰਵਾਉਣ ਲਈ ਵਚਨਬੱਧ ਹੈ । ਨਕਾਰੇ ਲੋੜਵੰਦਾਂ ਅਤੇ ਬਜ਼ੁਰਗਾਂ ਲਈ ਸਮਾਜਿਕ ਸੁਰਖਿਆ ਨੈਟਵਰਕ ਉਨ੍ਹਾਂ ਦੀ ਪਾਤਰਤਾ ਸਬਸਿਡੀ ਅਨੁਸਾਰ ਪਹਿਲਾਂ ਵਾਂਗ ਹੀ ਸਰਕਾਰ ਦੇ ਏਜੰਡੇ ਵਿਚ ਪਹਿਲੇ ਨੰਬਰ ਉਤੇ ਰਹੇਗਾ । ਐਪਰ, ਅਪਾਤਰਤਾ ਸਬਸਿਡੀਆਂਨੂੰ ਹੌਲੀ-ਹੌਲੀ ਖ਼ਤਮ ਕੀਤਾ ਜਾਵੇਗਾ । ਅਸੀਂ ਆਪਣੇ ਗੁਰੂਆਂ ਦੇ ਫ਼ਲਸਫ਼ੇ ਨੂੰ ਵਿਵਹਾਰਕ ਤੇ ਆਰਥਕ ਕਾਰਜਾਂ ਸਮੇਂ ਅਮਲੀ ਜਾਮਾ ਪਹਿਨਾਵਾਂਗੇ ।

"ਆਪਣ ਹੱਥੀਂ ਆਪਣਾ,

ਆਪੇ ਹੀ ਕਾਜ ਸਵਾਰੀਐ ॥"

35. ਖ਼ਾਸ ਤੌਰ ਤੇ ਮੈਂ ਸਰਕਾਰ ਦੇ ਸਾਰੇ ਵਿਭਾਗਾਂ ਅਤੇ ਸੰਸਥਾਵਾਂ ਸਾਹਮਣੇ ਇਹ ਤਜਵੀਜ਼ ਰੱਖਦਾ ਹਾਂ ਕਿ ਉਹ ਅਗਲੇ ਤਿੰਨ ਸਾਲਾਂ ਵਿਚ ਹਰ ਸਾਲ ਆਪਣੀਆਂ ਸਬਸਿਡੀਆਂ 15% ਘਟਾਉਣ । ਮੇਰੀ ਤਜਵੀਜ਼ ਸਮਾਜਕ ਸੇਵਾਵਾਂ ਅਤੇ ਆਰਥਕ ਸੇਵਾਵਾਂ ਦੀ ਵਸੂਲੀ ਦਰ ਨੂੰ ਹੋਰਨਾਂ ਸਾਧਨਾਂ ਨਾਲ ਦੁੱਗਣਾ ਕਰਨਾ ਹੈ । ਇਸ ਸਮੇਂ ਸਮਾਜਿਕ ਸੇਵਾਵਾਂ ਦੀ 2% ਤੋਂ ਘੱਟ ਲਾਗਤ ਉਪ ਭੋਗਤਾਵਾਂ ਤੋਂ ਵਸੂਲ ਕੀਤੀ ਜਾਂਦੀ ਹੈ । ਜੇਕਰ ਇਸ ਨੂੰ 5% ਤੱਕ ਵਧਾ ਦਿੱਤਾ ਜਾਵੇ ਤਾਂ ਇਸ ਨੂੰ 56 ਕਰੋੜ ਰੁਪਏ ਦੇ ਵਧੀਕ ਸਾਧਨ ਉਪਲੱਬਧ ਹੋ ਜਾਣਗੇ । ਆਰਥਕ ਸੇਵਾਵਾਂ ਤੋਂ ਵਸੂਲੀ ਦਰ 11.5% ਹੈ । ਜੇਕਰ ਅਸੀਂ ਇਸ ਨੂੰ 25%

[ਵਿੱਤ ਅਤੇ ਯੋਜਨਾ ਮੰਤਰੀ]

ਤੱਕ ਵਧਾ ਦਿੰਦੇ ਹਾਂ ਤਾਂ 443 ਕਰੋੜ ਰੁਪਏ ਦੇ ਵਧੀਕ ਸਾਧਨ ਉਪਲੱਬਧ ਹੋ ਸਕਦੇ ਹਨ। ਅਸੀਂ ਦੇਖਦੇ ਹਾਂ ਕਿ ਦਰ ਛੋਟ ਰਾਹੀਂ ਉਦਯੋਗਾਂ ਲਈ ਸਬਸਿਡੀਆਂ 1990–91 ਦੇ 63 ਕਰੋੜ ਤੋਂ ਵੱਧ ਕੇ 1997–98 ਦੌਰਾਨ 1218 ਕਰੋੜ ਰੁਪਏ ਤੱਕ ਹੋ ਗਈਆਂ ਹਨ। ਮੇਰੀ ਸਰਕਾਰ ਦੇ ਸਮੂਹ ਵਿਭਾਗ ਸਬਸਿਡੀਆਂ ਵਿਚ ਕਟੌਤੀ ਲਈ ਅਤੇ ਇਸ ਪ੍ਰਕਾਰ ਬਚੀ ਰਕਮ ਨੂੰ ਉਤਪਾਦਕ ਕੰਮਾਂ ਵਿਚ ਇਸਤੇਮਾਲ ਕਰਨ ਲਈ ਇਕ ਕਾਰਜ ਯੋਜਨਾ ਉਲੀਕੇਗੀ।

### ਸਰਵਜਨਿਕ ਖੇਤਰ ਤੇ ਸਰਕਾਰੀ ਸੰਸਥਾਵਾਂ

36. ਮੁੱਖ ਮੰਤਰੀ, ਸ੍ਰ. ਪ੍ਰਕਾਸ਼ ਸਿੰਘ ਜੀ ਬਾਦਲ ਨੇ ਪੰਜਾਬ ਵਿਚ ਸਹਿਕਾਰੀ ਅਦਾਰਿਆਂ ਅੰਦਰ ਬੁਨਿਆਦੀ ਸੁਧਾਰਾਂ ਸਬੰਧੀ ਵਿਸਤ੍ਰਿਤ ਰਿਪੋਟ ਤਿਆਰ ਕਰਨ ਲਈ ਇਕ ਮਾਹਿਰ ਕਮੇਟੀ ਨੂੰ ਹਦਾਇਤਾਂ ਜਾਰੀ ਕੀਤੀਆਂ ਸਨ। ਅਸੀਂ ਮਾਹਿਰ ਗਰੁੱਪ, ਜਿਹਦੇ ਵਿਚ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਪੱਧਰ ਦੇ ਉੱਘੇ ਮਾਹਿਰ ਤੇ ਵਿਸ਼ੇਸ਼ਗ ਸ਼ਾਮਲ ਸਨ, ਦੀਆਂ ਸਿਫਾਰਸ਼ਾਂ ਨੂੰ ਪਰਵਾਨ ਕਰ ਲਿਆ ਹੈ। ਇਨ੍ਹਾਂ ਦੀ ਰਿਪੋਟ ਪੰਜਾਬ ਦੀਆਂ ਸਹਿਕਾਰੀ ਸੰਸਥਾਵਾਂ ਨੂੰ ਹੋਰ ਵਧੇਰੇ ਲੋਕਰਾਜੀ, ਸਵੈ-ਨਿਰਭਰ ਅਤੇ ਖੁਦਮੁਖਤਾਰ ਬਣਾਉਣ ਲਈ ਖਾਸ ਉਪਾਅ ਤਜਵੀਜ਼ ਕਰਦੀ ਹੈ ਤਾਂ ਕਿ ਉਹ ਆਪਣੇ ਮੈਂਬਰਾਂ ਦੇ ਫਾਇਦੇ ਲਈ ਕੰਮ ਕਰਨ। ਇਨ੍ਹਾਂ ਵਪਾਰਕ ਲੀਹਾਂ ਉਤੇ ਸਿਫਾਰਸ਼ਾਂ ਦੇ ਆਧਾਰ ਉਤੇ ਪੰਜਾਬ ਸਹਿਕਾਰੀ ਸਭਾਵਾਂ ਐਕਟ ਵਿਚ ਲੋੜੀਂਦੀ ਸੋਧ ਕੀਤੀ ਜਾਵੇਗੀ।

37. ਸਪੀਕਰ ਸਾਹਿਬ, ਸਾਡੀ ਸਰਕਾਰ ਪਬਲਿਕ ਸੈਕਟਰ ਵਿਚ ਸਾਡੇ ਸਮੂਹ ਅਦਾਰਿਆਂ ਦੀ ਕਾਰਗੁਜ਼ਾਰੀ ਵਿਚ ਸੁਧਾਰ ਲਿਆਉਣ ਲਈ ਦ੍ਰਿੜ ਸੰਕਲਪ ਹੈ ਤਾਂ ਕਿ ਉਹ ਮੁਨਾਫਾ ਦੇ ਸਕਣ ਅਤੇ ਵਧੀਆ ਸੇਵਾ ਪ੍ਰਦਾਨ ਕਰਵਾ ਸਕਣ। ਅਸੀਂ ਇਸ ਗੱਲ ਉਤੇ ਜ਼ੋਰ ਦੇਵਾਂਗੇ ਕਿ ਹਰੇਕ ਸਰਕਾਰੀ ਅਤੇ ਸਹਿਕਾਰੀ ਸੰਸਥਾਵਾਂ ਫੰਡਾਂ ਦੇ ਰੂਪ ਵਿਚ ਲਗਾਈ ਗਈ ਪੂੰਜੀ ਲਈ ਰਾਜ ਸਰਕਾਰ ਨੂੰ ਘੱਟ ਤੋਂ ਘੱਟ 4% ਸਾਲਾਨਾ ਮੁਆਵਜ਼ਾ ਦੇਵੇ। ਮੈਂ ਸਰਕਾਰੀ ਖੇਤਰ ਅਤੇ ਸਹਿਕਾਰੀ ਸੰਸਥਾਵਾਂ ਵਿਚ ਸਾਲ 1999-2000 ਵਿੱਚ 50 ਕਰੋੜ ਰੁਪਏ ਦੇ ਮਾਕੂਲ ਅਮਲ ਨਿਵੇਸ਼ ਦਾ ਟੀਚਾ ਮਿੱਥਣਾ ਚਾਹਾਂਗਾ।

### ਸਰਕਾਰੀ ਕਰਜ਼ੇ ਦਾ ਪ੍ਰਬੰਧ

38. ਵਿਕਾਸ ਲਈ ਆਪਣੇ ਵਸੀਲਿਆਂ ਦੀ ਵਰਤੋਂ ਸਿਆਣਪ ਨਾਲ ਕਰਨ ਲਈ ਅਸੀਂ ਇਹ ਫੈਸਲਾ ਕੀਤਾ ਹੈ ਕਿ ਭਵਿੱਖ ਵਿਚ ਸਾਲ ਦੌਰਾਨ ਲਏ ਜਾਣ ਵਾਲਾ ਕੁੱਲ ਵਧੀਕ ਰਿਣ ਅਤੇ ਕਰਜ਼ੇ ਸਬੰਧੀ ਗਰੰਟੀਆਂ ਹਰੇਕ ਵਿੱਤੀ ਸਾਲ ਦੇ ਸ਼ੁਰੂ ਵਿਚ ਹੀ ਨਿਸ਼ਚਿਤ ਕਰ ਲਈਆਂ ਜਾਣ। ਸਾਲ ਦੇ ਦੌਰਾਨ ਇਕ ਉਚ ਅਧਿਕਾਰਤ ਕਮੇਟੀ ਲਈਆਂ ਜਾਣ ਵਾਲੀਆਂ ਦੇਣਦਾਰੀਆਂ ਅਤੇ ਗਰੰਟੀਆਂ ਲਈ ਅਗਵਾਈ ਲੀਹਾਂ ਅਤੇ ਤਰਜੀਹਾਂ ਨਿਰਧਾਰਿਤ ਕਰੇਗੀ।

### ਛੋਟੀਆਂ ਬੱਚਤਾਂ

39. ਸਪੀਕਰ ਸਾਹਿਬ, ਅਸੀਂ ਪੰਜਾਬ ਵਿਚ ਛੋਟੀਆਂ ਬੱਚਤਾਂ ਨੂੰ ਲੋਕ ਲਹਿਰ ਬਣਾਉਣ ਵਿਚ ਸਫਲ ਹੋਏ ਹਾਂ। ਕਾਰਜ–ਭਾਰ ਸੰਭਾਲਣ ਤੋਂ ਦੋ ਸਾਲਾਂ ਦੇ ਥੋੜ੍ਹੇ ਜਿਹੇ

ਸਮੇਂ ਵਿਚ ਹੀ ਸਾਡੀ ਸਰਕਾਰ ਨੇ ਸਾਲਾਨਾ ਕੁੱਲ ਵਸੂਲੀ ਵਿਚ 111% ਦਾ ਸਾਲਾਨਾ ਵਾਧਾ ਰਿਕਾਰਡ ਕੀਤਾ ਹੈ (ਥੰਪਿੰਗ) ਜਿਸ ਦੇ ਸਾਲ 1996-97 ਦੇ 949 ਕਰੋੜ ਰੁਪਏ ਤੋਂ ਵੱਧ ਕੇ ਚਾਲੂ ਮਾਲੀ ਸਾਲ ਦੇ ਦੌਰਾਨ 2000 ਕਰੋੜ ਰੁਪਏ ਹੋਣ ਦੀ ਆਸ ਹੈ। ਰਾਜ ਵਿਚਲੀਆ ਵੱਖ-ਵੱਖ ਛੋਟੀਆਂ ਬੱਚਤਾਂ ਦੀਆਂ ਸਕੀਮਾਂ ਅਧੀਨ ਇਹ ਚੋਖੀ ਜਮ੍ਹਾਂ ਰਾਸ਼ੀ ਨੇ ਸਾਨੂੰ 1400 ਕਰੋੜ ਰੁਪਏ ਦਾ ਆਸਾਨ ਕਰਜ਼ਾ ਜੁਟਾਉਣ ਦੇ ਯੋਗ ਬਣਾਇਆ, ਜਿਸ ਵਿਚੋਂ 75% ਰਕਮ ਚਾਲੂ ਸਾਲ 1998-99 ਦੌਰਾਨ ਪੰਜਾਬ ਵਿਚ ਖ਼ਰਚੀ ਗਈ। ਇਹ ਸ਼ਾਨਦਾਰ ਪ੍ਰਾਪਤੀ ਛੋਟੀਆਂ ਬੱਚਤਾਂ ਦੀ ਮੁਹਿੰਮ ਵਿਚ ਨਿਵੇਸ਼ਕਾਰਾਂ ਅਤੇ ਏਜੰਟਾਂ ਦੀ ਸ਼ਮੂਲੀਅਤ ਅਤੇ ਪੂਰੀ ਤਰ੍ਹਾਂ ਮਾਰਕੀਟਿੰਗ ਪ੍ਰਤੀ ਮੁਕੰਮਲ ਪੇਸ਼ਾਵਰਾਨਾ ਪਹੁੰਚ ਸਦਕਾ ਹੈ। ਸਮੁੱਚੇ ਪ੍ਰੋਗਰਾਮ ਨੂੰ ਮਾਰਕੀਟਿੰਗ ਅਤੇ ਵਿੱਤ ਦੇ ਤਕਨੀਕੀ ਮਾਹਰਾਂ ਦੁਆਰਾ ਸਹਾਇਤਾ ਕੀਤੀ ਜਾਂਦੀ ਹੈ। ਇਕ ਨਵਾਂ ਲੋਗੋ 'ਬੰਦਾ ਖ਼ੁਸ਼' ਜੋ ਪੰਜਾਬ ਦੇ ਲੋਕਾਂ ਦੀ ਜ਼ਿੰਦਾਦਿਲੀ ਅਤੇ ਚੜ੍ਹਦੀ ਕਲਾ ਨੂੰ ਦਰਸਾਉਂਦਾ ਹੈ, ਤੁਹਾਨੂੰ ਛੋਟੀਆਂ ਬੱਚਤਾਂ ਦੀਆਂ ਵੱਖ-ਵੱਖ ਸਕੀਮਾਂ ਵਿਚ ਨਿਵੇਸ਼ ਕਰਨ ਲਈ ਸੱਦਾ ਦਿੰਦਾ ਹੈ। ਮਾਨਯੋਗ ਸਪੀਕਰ ਸਾਹਿਬ, 'ਬੰਦਾ ਖ਼ੁਸ਼' ਆਪ ਜੀ ਨੂੰ ਅਤੇ ਸਾਰੇ ਹੋਰ ਮੇਰੇ ਸਾਥੀ ਵਿਧਾਇਕਾਂ ਨੂੰ ਵਿਸ਼ੇਸ਼ ਛੋਟੀਆਂ ਬੱਚਤ ਸਕੀਮਾਂ ਵਿਚ ਧਨ ਲਗਾ ਕੇ, ਦੁੱਗਣਾ ਕਰਨ ਦਾ ਸੱਦਾ ਦਿੰਦਾ ਹੈ। ਸ਼੍ਰੀਮਾਨ ਜੀ, ਜੇਕਰ ਆਪ 31 ਮਾਰਚ, 1999 ਤੋਂ ਪਹਿਲਾਂ 5000/- ਰੁਪਏ ਤੋਂ ਵੱਧ ਰਕਮ ਇਨ੍ਹਾਂ ਬੱਚਤਾਂ ਵਿਚ ਲਗਾਉਂਦੇ ਹੋ ਤਾਂ ਇਸ ਨਿਵੇਸ਼ ਨਾਲ ਮਿਲਣ ਵਾਲਾ ਲੱਕੀ ਕੂਪਨ 2000 ਇਨਾਮਾਂ ਵਿਚੋਂ ਕੋਈ ਵੀ ਇਨਾਮ ਜਿੱਤਣ ਲਈ ਆਪ ਨੂੰ ਵਧੀਆ ਮੌਕਾ ਦਿੰਦਾ ਹੈ। ਇਸ ਦੇ ਨਾਲ ਹੀ, ਆਪ ਆਪਣੀ ਆਮਦਨ-ਕਰ ਦੇਣਦਾਰੀ ਨੂੰ ਘੱਟ ਕਰ ਸਕੋਗੇ। ਬੰਦਾ ਖ਼ੁਸ਼ ਦਾ ਮਾਟੋ 'ਬੱਚਤ ਛੋਟੀ ਕਮਾਈ ਮੋਟੀ' ਹੈ। ਪੰਜਾਬ ਵਿਚ ਛੋਟੀਆਂ ਬੱਚਤਾਂ ਦਾ ਪ੍ਰੋਗਰਾਮ ਸਾਰੇ ਰਾਜ ਦੇ ਛੋਟੀਆਂ ਬੱਚਤਾਂ ਦੇ 18000 ਏਜੰਟਾਂ ਜਿਹਨਾਂ ਵਿਚੋਂ ਲੱਗਭਗ ਅੱਧੀਆਂ ਇਸਤ੍ਰੀਆਂ ਏਜੰਟ ਹਨ, ਨੂੰ ਸਵੈ-ਰੋਜ਼ਗਾਰ ਵੀ ਪ੍ਰਦਾਨ ਕਰਦਾ ਹੈ। ਸ਼੍ਰੀਮਾਨ ਜੀ ਆਪਣੀ ਨਿਪੁੰਨ ਅਤੇ ਛੋਟੇ ਆਕਾਰ ਦੀ ਸਰਕਾਰ ਦੇ ਫ਼ਲਸਫ਼ੇ ਨੂੰ ਮੱਦੇ ਨਜ਼ਰ ਰੱਖਦੇ ਹੋਏ, ਅਸੀਂ ਛੋਟੀਆਂ ਬੱਚਤਾਂ ਦੇ ਵਿਭਾਗ ਵਿਚ ਕੋਈ ਵੀ ਵਾਧੂ ਅਮਲਾ ਨਿਯੁਕਤ ਨਹੀਂ ਕੀਤਾ ਅਤੇ ਰਾਜ ਵਿਚ ਸਾਰੇ ਨਿਵੇਸ਼ ਦਾ ਪ੍ਰਬੰਧ ਛੋਟੀਆਂ ਬੱਚਤਾਂ ਦੇ ਵਿਭਾਗ ਸਿਰਫ਼ 40 ਕਰਮਚਾਰੀਆਂ ਦੁਆਰਾ, ਜ਼ਿਲ੍ਹਾ ਪ੍ਰਸ਼ਾਸਨ ਦੀ ਸਹਾਇਤਾ ਨਾਲ ਕਰ ਰਿਹਾ ਹੈ। ਮੈਂ ਆਪ ਜੀ ਨੂੰ ਇਹ ਜਾਣਕਾਰੀ ਦੇਣਾ ਚਾਹਾਂਗਾਂ ਕਿ ਨਿਵੇਸ਼ਕਾਰਾਂ ਦੀ ਸਹੂਲਤ ਅਤੇ ਵਧੀਆ ਲੇਖੇ ਅਸੀਂ ਰਾਜ ਵਿਚ ਛੋਟੀਆਂ ਬੱਚਤਾਂ ਦੇ ਸਾਰੇ ਕੰਮ ਦਾ ਕੰਪਿਊਟਰੀਕਰਨ ਕਰ ਰਹੇ ਹਾਂ। ਮੈਂ ਇਕ ਹੋਰ 'ਪੰਚਾਇਤ ਸੰਚਾਰ' ਦਾ ਨਵਾਂ ਪ੍ਰੋਗਰਾਮ, ਜੋ ਪੰਜਾਬ ਸਰਕਾਰ ਅਤੇ ਭਾਰਤ ਦੇ ਸਰਕਾਰ ਦੇ ਡਾਕ ਵਿਭਾਗ ਨੇ ਸਾਂਝੇ ਤੌਰ ਤੇ ਸ਼ੁਰੂ ਕੀਤਾ ਹੈ, ਦਾ ਪ੍ਰਸੰਨਤਾਪੂਰਵਕ ਐਲਾਨ ਕਰਦਾ ਹਾਂ। ਇਸ ਸਕੀਮ ਅਧੀਨ ਪਿੰਡਾਂ ਵਿਚ ਚੋਣਵੇਂ ਵਿਅਕਤੀਆਂ ਰਾਹੀਂ ਬੁਨਿਆਦੀ ਡਾਕ ਸਹੂਲਤਾਂ ਮੁਹੱਈਆ ਕੀਤੀਆਂ ਜਾਂਦੀਆਂ ਹਨ। ਇਹ ਵਿਅਕਤੀ ਪ੍ਰਾਈਵੇਟ ਡਾਕ-ਘਰਾਂ ਨੂੰ ਚਲਾਉਣਗੇ, ਜੋ ਉਨ੍ਹਾਂ ਨੂੰ ਸਵੈ-ਰੋਜ਼ਗਾਰ ਪ੍ਰਦਾਨ ਕਰਨਗੇ ਅਤੇ ਇਸ ਦੇ ਨਾਲ ਹੀ ਡਾਕ ਸਹੂਲਤਾਂ ਨੂੰ ਦੂਰ-ਦੁਰਾਡੇ ਦੇ ਖੇਤਰਾਂ ਵਿਚ ਲਿਜਾਇਆ ਜਾਵੇਗਾ।

**ਨਿੱਜੀ ਨਿਵੇਸ਼ ਰਾਹੀਂ ਬੁਨਿਆਦੀ ਢਾਂਚੇ ਦਾ ਵਿਕਾਸ**

40. ਬੁਨਿਆਦੀ ਢਾਂਚਾ ਉਤਪਾਦਕਤਾ ਵਿਚ ਵਾਧਾ ਕਰਕੇ ਅਤੇ ਜੀਵਨ ਪੱਧਰ ਨੂੰ ਉਚਾ ਚੁੱਕ ਕੇ ਆਰਥਕ ਵਿਕਾਸ ਵਿਚ ਯੋਗਦਾਨ ਪਾਉਂਦਾ ਹੈ। ਇਹ ਉਤਪਾਦਨ ਨੂੰ ਵੰਨ-ਸੁਵੰਨਾ

[ਵਿੱਤ ਅਤੇ ਯੋਜਨਾ ਮੰਤਰੀ]

ਬਣਾਉਣ, ਵਪਾਰ ਫੈਲਾਉਣ, ਵੱਧਦੀ ਆਬਾਦੀ ਨਾਲ ਸਿੱਝਣ, ਗਰੀਬੀ ਘੱਟ ਕਰਨ ਅਤ ਵਾਤਾਵਰਣ ਦੀਆਂ ਹਾਲਤਾਂ ਵਿਚ ਸੁਧਾਰ ਕਰਨ ਲਈ ਸਹਾਇਤਾ ਕਰਦਾ ਹੈ ।

41. ਪੰਜਾਬ ਦਾ ਸਥਾਨ ਸੰਘਟਿਕ ਬੁਨਿਆਦੀ ਢਾਂਚੇ ਦੇ ਸੂਚਕ ਅੰਕ ਦੇ ਰੂਪ ਵਿਚ ਪਹਿਲੇ ਨੰਬਰ ਤੇ ਆਉਂਦਾ ਹੈ । ਸਮੁੱਚੇ ਭਾਰਤ ਦੇ ਸੂਚਕ ਅੰਕ ਦੇ ਰੂਪ ਵਿਚ ਪਹਿਲੇ ਨੰਬਰ ਤੇ ਆਉਂਦਾ ਹੈ । ਸਮੁੱਚੇ ਭਾਰਤ ਦੇ ਸੂਚਕ ਅੰਕ ਦੇ 100 ਦਾ ਆਧਾਰ ਮੰਨਦੇ ਹੋਏ, ਪੰਜਾਬ ਦਾ ਸੂਚਕ-ਅੰਕ 191.4 ਹੈ, ਜੋ ਕਿ ਦੇਸ਼ ਵਿਚ ਸਭ ਤੋਂ ਵੱਧ ਹੈ । ਪੰਜਾਬ ਦੇ ਬੁਨਿਆਦੀ ਢਾਂਚੇ ਦੇ ਸੂਚਕ-ਅੰਕ ਵਿਚ ਜ਼ਿਆਦਾ ਤੱਤ ਇਹਦੀਆਂ ਦਿਹਾਤੀ ਸੜਕਾਂ ਅਤੇ ਖੇਤੀ-ਬਾੜੀ-ਮੰਡੀਕਰਨ ਦਾ ਜਾਲ ਹੈ । ਫਿਰ ਵੀ ਇਸਦੀ ਹੋਰ ਬਿਹਤਰੀ ਦੀ ਜ਼ਰੂਰਤ ਹੈ । ਸਪੀਕਰ ਸਾਹਿਬ, ਵਾਜਬੀ ਅਨੁਮਾਨ ਸੰਕੇਤ ਕਰਦੇ ਹਨ ਕਿ ਪੰਜਾਬ ਰਾਜ ਵਿਚ ਘੱਟੋ ਘੱਟ 5000 ਕਰੋੜ ਰੁਪਏ ਦਾ ਸਾਲਾਨਾ ਪੂੰਜੀ ਨਿਵੇਸ਼ ਅਗਲੇ ਪੰਜਾਂ ਸਾਲਾਂ ਲਈ ਬੁਨਿਆਦੀ ਢਾਂਚੇ ਵਿਚ ਲੋੜੀਂਦਾ ਹੈ, ਜੇਕਰ ਵਾਧੇ ਦੀ ਦਰ 6 ਫ਼ੀਸਦੀ ਤੋਂ 7 ਫ਼ੀਸਦੀ ਤੱਕ ਕਾਇਮ ਰੱਖਣੀ ਹੈ ਤਾਂ ਪੂੰਜੀ-ਨਿਵੇਸ਼ ਦਾ ਪਹਿਲਾਂ ਕੀਤਾ ਵਿਸ਼ਲੇਸ਼ਣ ਦਰਸਾਉਂਦਾ ਹੈ ਕਿ ਸਰਕਾਰੀ ਖੇਤਰ (ਰਾਜ ਸਰਕਾਰ ਅਤੇ ਇਹਦੀਆਂ ਏਜੰਸੀਆਂ) ਲਈ ਬੁਨਿਆਦੀ-ਢਾਂਚੇ ਦੇ ਵਿਕਾਸ ਫੰਡਾਂ ਦਾ ਇਹ ਪੱਧਰ ਕ੍ਰਮਬੱਧ ਕਰਨਾ ਮੁਸ਼ਕਲ ਹੋਵੇਗਾ ।

42. ਬੁਨਿਆਦੀ ਢਾਂਚੇ ਦੇ ਵਿਕਾਸ ਨੂੰ ਤੇਜ਼ ਕਰਨ ਲਈ ਨਿੱਜੀ ਸੈਕਟਰ ਵਲੋਂ ਪੂੰਜੀ ਨਿਵੇਸ਼ ਰਾਹੀਂ ਮੇਰੀ ਸਰਕਾਰ ਨੇ ਵਿਧਾਨ ਸਭਾ ਦੇ ਪਿਛਲੇ ਸੈਸ਼ਨ ਵਿਚ ਇਸ ਹਾਊਸ ਦੀ ਪ੍ਰਵਾਨਗੀ ਨਾਲ ਕਾਨੂੰਨ ਬਣਾਉਣ ਉਪਰੰਤ ਬੁਨਿਆਦੀ ਪੰਜਾਬ, ਢਾਂਚਾ ਵਿਕਾਸ ਬੋਰਡ ਪਹਿਲਾਂ ਹੀ ਸਥਾਪਿਤ ਕਰਕੇ ਇਕ ਦਲੇਰਾਨਾ ਕਦਮ ਪੁੱਟਿਆ ਹੈ । ਇਸ ਸਦਨ ਨੇ ਬੋਰਡ ਨੂੰ 1% ਦੀ ਦਰ ਨਾਲ ਫਲਾਂ, ਸਬਜ਼ੀਆ ਤੇ ਦਾਲਾਂ ਨੂੰ ਛੱਡ ਕੇ ਖੇਤੀ ਦੇ ਸਮੁੱਚੇ ਉਤਪਾਦਨ ਅਤੇ ਪੈਟਰੋਲ ਦੀ ਵਿਕਰੀ ਤੋਂ ਬੁਨਿਆਦੀ ਢਾਂਚਾ ਵਿਕਾਸ ਨੂੰ ਸੈੱਸ ਵਸੂਲਣ ਦੇ ਅਖਤਿਆਰ ਵੀ ਦੇ ਦਿੱਤੇ ਹਨ । ਇਹ ਆਸ ਕੀਤੀ ਜਾਂਦੀ ਹੈ ਕਿ ਸਾਧਾਰਣ ਸਾਲ ਵਿਚ ਇਹ ਸੈੱਸ 100 ਕਰੋੜ ਰੁਪਏ ਦੀ ਬੁਨਿਆਦੀ ਢਾਂਚਾ ਵਿਕਾਸ ਲਈ ਪੈਦਾ ਕਰੇਗੀ । ਬੁਨਿਆਦੀ ਢਾਂਚਾ ਪ੍ਰਾਜੈਕਟ ਵਿਕਾਸ ਉਪਰ ਨਿੱਜੀ ਪੂੰਜੀ ਨਿਵੇਸ਼ ਰਾਹੀਂ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਇਸ ਥੋੜ੍ਹੀ ਰਕਮ ਵਿਚ ਹੋਰ ਵਾਧਾ ਕਰੇਗੀ । ਸਾਧਾਰਨ ਜਿਹੀ ਇਸ ਰਕਮ ਵਿਚ ਪੰਜਾਬ ਬੁਨਿਆਦੀ ਢਾਂਚਾ ਬੋਰਡ, ਬੁਨਿਆਦੀ ਢਾਂਚਾ ਪ੍ਰਾਜੈਕਟ ਵਿਕਾਸ ਲਈ ਖੇਤਰਾਂ ਦੇ ਮਾਹਰਾਂ ਪਾਸੋਂ ਪੇਸ਼ਾ-ਵਾਰਨਾ ਨਿਵੇਸ਼ ਦੀ ਮੰਗ ਕਰਦਾ ਹੈ । ਇਹਦੇ ਵਿਚ ਵਿੱਤੀ ਅਤੇ ਭੌਤਿਕ ਵਿਵਹਾਰਕ ਪ੍ਰਾਜੈਕਟਾਂ ਦਾ ਮੂਲ-ਨਿਰਧਾਰਣ, ਘੋਸ਼ਣਾ ਅਤੇ ਚੋਣ ਕਾਰਜ-ਵਿਧੀਆਂ, ਨਿਰੀਖਣ ਆਦਿ ਸ਼ਾਮਲ ਹਨ । ਬੋਰਡ ਨੇ ਨਿੱਜੀ ਸੈਕਟਰ ਦੀ ਭਾਗੀਦਾਰੀ ਨਾਲ ਉੱਦਮਾਂ ਦੀ ਸ਼ੁਰੂਆਤ ਕਰਨ ਲਈ 20 ਕਰੋੜ ਰੁਪਏ ਦੀ ਰਿਵਾਲਵਿੰਗ ਅਸਲ ਰਕਮ ਪੰਜਾਬੀ ਬੁਨਿਆਦੀ ਢਾਂਚੇ ਦੇ ਆਰੰਭਕ ਫੰਡ ਦੇ ਤੌਰ ਤੇ ਜੁਟਾਈ ਹੈ । ਪੀ.ਆਈ.ਡੀ.ਬੀ. ਨੇ ਬਾਹਰਲੇ ਪੂੰਜੀ ਨਿਵੇਸ਼ਕਾਰਾਂ ਨੂੰ ਖਿੱਚਣ ਲਈ, ਪ੍ਰਾਜੈਕਟਾਂ ਦਾ ਮੁੱਲ ਨਿਰਧਾਰਣ, ਮੁੱਲ-ਅੰਕਣ ਅਤੇ ਬੁਨਿਆਦੀ ਢਾਂਚੇ ਦਾ ਨਿਰੀਖਣ ਕਰਨ ਵਾਸਤੇ ਪੇਸ਼ਾਵਾਰਨਾ ਸੰਘ ਨੂੰ ਆਪਣੇ ਮਹੱਤਵਪੂਰਨ ਸਲਾਹਕਾਰ ਦੇ ਤੌਰ ਤੇ ਨਿਯੁਕਤ ਕੀਤਾ ਹੈ ।

43. ਸਾਲ 1999-2000 ਦੌਰਾਨ ਮੇਰੀ ਸਰਕਾਰ ਇਕ ਵਿਸਤ੍ਰਿਤ ਬੁਨਿਆਦੀ ਢਾਂਚੇ ਦਾ ਨਕਸ਼ਾ ਅਤੇ ਰਾਜ ਵਿਚਲੇ ਬੁਨਿਆਦੀ ਢਾਂਚੇ ਦਾ ਮਾਸਟਰ ਪਲਾਨ ਜਿਸਦੇ ਵਿਚ ਪੰਜਾਬ ਲਈ ਬੁਨਿਆਦੀ ਢਾਂਚੇ ਦੀ ਦੂਰ-ਦ੍ਰਿਸ਼ਟੀ 2020 ਹੋਵੇ, ਨੂੰ ਤਿਆਰ ਕਰੇਗੀ। ਸਾਡੀ ਵਿਸਤ੍ਰਿਤ ਬੁਨਿਆਦੀ ਢਾਂਚਾ ਪੂੰਜੀ ਨਿਵੇਸ਼ ਨੀਤੀ ਦੇ ਨਿਮਨ ਅਨੁਸਾਰ ਮੰਤਵ ਹੋਣੇਗੇ :—

ੳ) ਨਿਵੇਸ਼ਕਾਰ ਦੇ ਵਿਸ਼ਵਾਸ ਨੂੰ ਯਕੀਨੀ ਬਣਾਉਣਾ ਤਾਂ ਕਿ ਨਿੱਜੀ ਨਿਵੇਸ਼-ਕਾਰ ਰਾਜ ਵਿਚਲੇ ਬੁਨਿਆਦੀ ਢਾਂਚਾ ਪ੍ਰਾਜੈਕਟਾਂ ਵਿਚ ਪੂੰਜੀ ਲਗਾਉਣ ਵਿਚ ਦਿਲਚਸਪੀ ਦਿਖਾਉਣਾ ;

ਅ) ਸਰਕਾਰੀ ਨੀਤੀ ਦੀ ਨਿਰੰਤਰਤਾ ਯਕੀਨੀ ਬਣਾਉਣ ਅਤੇ ਉਸਦੇ ਮੰਤਵਾਂ ਦੀ ਸਪੱਸ਼ਟਤਾ ; ਅਤੇ

ੲ) ਚੋਣ ਵਿਧੀ ਦੀ ਪਾਰਦਰਸ਼ਤਾ ਨੂੰ ਯਕੀਨੀ ਬਣਾਉਣਾ ਤਾਂ ਕਿ ਸਰਕਾਰ ਅਤੇ ਨਿਵੇਸ਼ਕਾਰ ਵਿਚਕਾਰ ਆਪਸੀ ਵਿਸ਼ਵਾਸ ਬਣੇ।

44. ਮੇਰੀ ਸਰਕਾਰ ਬੀ.ਓ.ਟੀ. ਪ੍ਰਾਜੈਕਟਾਂ (ਬਣਾਉ, ਚਲਾਉ ਅਤੇ ਬਦਲੋ) ਲਈ ਵਿਸਤ੍ਰਿਤ ਕਾਨੂੰਨਾਂ ਦਾ ਮਨਸੂਬਾ ਬਣਾਵੇਗੀ ਤਾਂ ਜੋ ਬੋਲੀ ਅਤੇ ਨਿਵੇਸ਼ਕਾਰਾਂ ਦੀ ਚੋਣ ਲਈ ਮਿਆਰੀ ਪੱਧਤੀਆਂ ਮੁਨਾਸਬ ਹੋਣ।

45. ਇਹਨਾਂ ਸਾਰੀਆਂ ਪਹਿਲਕਦਮੀਆ ਨਾਲ, ਰਾਜ ਵਿਚ ਬੁਨਿਆਦੀ ਢਾਂਚੇ ਦੀ ਸੋਚ, ਨੀਤੀ ਅਤੇ ਅਮਲ ਵਿਚ ਮਹੱਤਵਪੂਰਣ ਤਬਦੀਲੀ ਹੋਵੇਗੀ। ਅਸੀਂ ਤਸੱਵਰ ਕਰਦੇ ਹਾਂ ਕਿ ਪੰਜਾਬ ਨਵੇਂ ਸੰਸਥਾਵੀ ਪ੍ਰਬੰਧਾਂ ਨਾਲ, ਸੰਸਾਰਕ ਪੱਧਰ ਦੇ ਬੁਨਿਆਦੀ ਢਾਂਚੇ ਤੇ ਵਿਕਾਸ ਕਰ ਸਕਦਾ ਹੈ।

46. ਇਸ ਨਵੀਂ ਸਰਕਾਰੀ ਨਿੱਜੀ ਬੁਨਿਆਦੀ ਢਾਂਚੇ ਪਹਿਲ ਦੇ ਵਿਉਂਤ ਨਾਲ ਅਸੀਂ ਰਾਜ ਸਰਕਾਰ ਦੀਆਂ ਸੰਸਥਾਵਾਂ ਰਾਹੀ 28 ਪ੍ਰਾਜੈਕਟਾਂ ਨੂੰ ਨਿੱਜੀ ਖੇਤਰ ਤੋਂ ਨਿਵੇਸ਼ਕਾਰਾਂ ਦੇ ਸਹਿਯੋਗ ਲਈ ਪੇਸ਼ ਕੀਤਾ ਹੈ।

47. ਸੈਰ-ਸਪਾਟਾ ਵਿਭਾਗ ਨੇ ਹੇਠਾਂ ਦਿੱਤੀਆਂ 6 ਸਹੂਲਤਾਂ ਨੂੰ ਪੰਜਾਬ ਸੈਰ-ਸਪਾਟਾ ਵਿਕਾਸ ਨਿਗਮ ਦੁਆਰਾ ਨਿੱਜੀ ਖੇਤਰ ਦੇ ਉਦਮੀਆਂ ਨਾਲ ਮਹੱਤਵਪੂਰਣ ਭਾਗੀਦਾਰੀ ਲਈ ਪੇਸ਼ ਕੀਤਾ ਹੈ।

ੳ) ਹੋਟਲ ਅੰਮ੍ਰਿਤਸਰ ਇੰਟਰਨੈਸ਼ਨਲ ਤਿੰਨ-ਤਾਰਾ ਹੋਟਲ ਦਾ ਦਰਜਾ

ਅ) ਲੁਧਿਆਣਾ ਵਿਖੇ ਹੋਟਲ ਅਮਲਤਾਸ

ੲ) ਰੋਪੜ ਵਿਚ 20 ਕਮਰਿਆਂ ਦੀ ਇਕ ਸੈਰਗਾਹ

ਸ) ਨਦੋਮਪੁਰ ਯਾਤਰੀ ਕੰਪਲੈਕਸ

[ਵਿੱਤ ਅਤੇ ਯੋਜਨਾ ਮੰਤਰੀ]

ਹ) ਫਗਵਾੜਾ ਯਾਤਰੀ ਕੰਪਲੈਕਸ

ਕ) ਕਰਤਾਰਪੁਰ ਯਾਤਰੀ ਕੰਪਲੈਕਸ ਅਤਲਕਾਸ ਨੂੰ ਤਾਰਾ ਹੋਟਲ ਵਿਚ ਤਬਦੀਲ ਕਰਨ ਲਈ ਪ੍ਰਸਿੱਧ ਹੋਟਲਾਂ ਦੀ ਲੜੀ ਨਾਲ ਮਹੱਤਵਪੂਰਨ ਭਾਗੀਦਾਰੀ ਲਈ, ਵਿਹਾਰਕਤਾ ਤੋਂ ਪਹਿਲਾਂ ਮੁਤਾਲਿਆ ਪਾਰਦਰਸ਼ਕ ਢੰਗ ਨਾਲ ਸ਼ੁਰੂ ਕਰ ਦਿੱਤਾ ਗਿਆ ਹੈ ।

48. ਹੇਠ ਦਿੱਤੀਆਂ ਸੜਕਾਂ ਤੇ ਪੁਲਾਂ ਦੇ ਪ੍ਰਾਜੈਕਟਾਂ ਨੂੰ ਸੜਕਾਂ ਤੇ ਪੁਲ ਵਿਕਾਸ ਬੋਰਡ ਦੇ ਰਾਹੀਂ ਨਿੱਜੀ ਖੇਤਰ ਦੀ ਪੂੰਜੀ ਲਈ ਪੇਸ਼ ਕਰ ਦਿੱਤਾ ਗਿਆ ਹੈ ।

ੳ) ਰਾਹੋਂ ਤੋਂ ਮਾਛੀਵਾੜਾ

ਅ) ਸੰਧਵਾਂ ਬੇਟ ਤੋਂ ਮਾਲਸੀ (ਨਕੋਦਰ)—ਨਦੀ ਪੁਲ ਅਤੇ ਸੜਕ

ੲ) ਮਾਛੀਵਾੜਾ ਤੋਂ ਮਾਤੇਵਾਰ (ਨਦੀ ਪੁਲ ਤੇ ਸੜਕ)

ਸ) ਦੀਨਾਨਗਰ ਤੋਂ ਨਰੋਟ ਜੈਮਲ ਸਿੰਘ—(ਨਦੀ ਪੁਲ ਅਤੇ ਸੜਕ)

ਹ) ਚੰਡੀਗੜ੍ਹ-ਲੁਧਿਆਣਾ-ਮੋਗਾ-ਕਾਰੀਡੋਰ-ਐਕਸਪ੍ਰੈਸ ਰਸਤਾ

ਕ) ਚੰਡੀਗੜ੍ਹ ਤੋਂ ਪਟਿਆਲਾ ਬਰਾਸਤਾ ਜ਼ੀਰਕਪੁਰ ਅਤੇ ਰਾਜਪੁਰਾ (ਇਸ ਦਾ ਕੁੱਝ ਹਿੱਸਾ ਨੈਸ਼ਨਲ ਹਾਈਵੇਅ ਹੈ)

ਖ) ਲੁਧਿਆਣਾ ਤੋਂ ਰੋਪੜ ਸੜਕ

ਗ) ਪਟਿਆਲਾ ਤੋਂ ਸਰਹਿੰਦ ਸੜਕ

ਘ) ਲੁਧਿਆਣਾ ਬਾਈਪਾਸ

ਙ) ਹੁਸ਼ਿਆਰਪੁਰ ਤੋਂ ਜਲੰਧਰ ਸੜਕ ।

49. ਪੰਜਾਬ ਸ਼ਹਿਰੀ ਵਿਕਾਸ ਅਥਾਰਟੀ (ਪੁੱਡਾ) ਨੇ ਵੀ ਆਗਾਮੀ ਸਾਲ 1999-2000 ਵਿੱਚ ਬਾਹਰੀ ਨਿਵੇਸ਼ ਪ੍ਰਾਪਤ ਕਰਨ ਲਈ ਬਹੁਤ ਸਾਰੇ ਪ੍ਰਾਜੈਕਟਾਂ ਦੀ ਸ਼ਨਾਖਤ ਕੀਤੀ ਹੈ ।

ੳ) ਮੋਹਾਲੀ ਵਿਚ ਪਟਿਆਲਾ ਦੀ ਰਾਓ ਨਦੀ ਦੇ ਪ੍ਰਵਾਹ ਨੂੰ ਨਿਯੰਤਰਿਤ ਕਰਨਾ

ਅ) ਮੋਹਾਲੀ ਵਿਚ ਆਰਾਮਗਾਹ ਅਤੇ ਮਨੋਰੰਜਨ ਕੰਪਲੈਕਸ ਬਣਾਉਣਾ

ੲ) ਹਾਦਸੇ ਘਟਾਉਣ ਦੇ ਵਿਚਾਰ ਨਾਲ ਤਜਵੀਜ਼ਤ ਰੇਲਵੇ ਲਾਈਨ ਦੇ ਪੁਲ ਹੇਠਾਂ ਲੰਘਦੀ ਮੁਹਾਲੀ ਤੋਂ ਦਿਲੀ-ਚੰਡੀਗੜ੍ਹ ਹਾਈਵੇ ਨੂੰ ਜੋੜਨ ਵਾਲੀ ਇਕ ਸੜਕ ਦਾ ਨਿਰਮਾਣ ਅਤੇ ਇਸ ਦੇ ਦੋਹੀਂ ਪਾਸੀਂ ਵਿਕਾਸ ਕਾਰਜ ਕਰਨੇ ।

ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ

50. (ਪੀ. ਆਰ. ਟੀ. ਸੀ.) ਦੁਆਰਾ ਨਿਮਨ ਬੱਸ ਅੱਡਿਆਂ ਦੇ ਨਿਜੀਕਰਣ ਸਬੰਧੀ ਕੰਮ ਹੱਥ ਵਿਚ ਲਿਆ ਜਾ ਰਿਹਾ ਹੈ :—

(ੳ) ਪਟਿਆਲਾ (ਅ) ਬਠਿੰਡਾ (ੲ) ਕਪੂਰਥਲਾ (ਸ) ਸੰਗਰੂਰ (ਹ) ਫਰੀਦਕੋਟ (ਕ) ਫਗਵਾੜਾ (ਖ) ਲੁਧਿਆਣਾ (ਡਿਪੂ)

51. ਪੰਜਾਬ ਰਾਜ ਲਘੂ ਉਦਯੋਗ ਅਤੇ ਨਿਰਯਾਤ ਨਿਗਮ ਦੀ (ਪੀ. ਐਸ. ਆਈ. ਈ. ਸੀ.) ਲੁਧਿਆਣਾ ਤੋਂ 20-30 ਕਿ.ਮੀ. ਦੂਰ ਮਾਛੀਵਾੜਾ ਵਿਖੇ ਗੈਰ ਸਰਕਾਰੀ ਖੇਤਰ ਵਿਚ ਇਕ 2000 ਏਕੜ ਦੀ ਉਦਯੋਗਿਕ ਮਿਲਖ ਦਾ ਨਿਕਾਸ ਕਰਨ ਦੀ ਤਜਵੀਜ਼ ਹੈ ।

52. ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ (ਪੀ. ਐਚ. ਐਸ. ਸੀ) ਪੰਜਾਬ ਵਿਚ ਗੈਰ ਸਰਕਾਰੀ ਖੇਤਰ ਦੇ ਸਾਂਝੇ ਉਦਮ ਨਾਲ ਇਕ ਅਤਿ ਆਧੁਨਿਕ ਕਿਸਮ ਦੇ ਹਸਪਤਾਲ ਦੀ ਸਥਾਪਨਾ ਦੀ ਤਜਵੀਜ਼ ਬਣਾ ਰਿਹਾ ਹੈ ।

53. ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ (ਪੀ.ਆਈ.ਡੀ.ਸੀ.) ਸਰਕਾਰ ਦੀਆਂ ਉਪਰੋਕਤ ਸੰਸਥਾਵਾਂ ਅਤੇ ਸਰਕਾਰੀ ਵਿਭਾਗਾਂ ਨੂੰ ਉਨ੍ਹਾਂ ਦੇ ਗੈਰ ਸਰਕਾਰੀ ਖੇਤਰ ਦੇ ਨਿਵੇਸ਼ਕਾਂ ਨਾਲ ਹਿੱਸੇਦਾਰੀ ਸਬੰਧੀ ਪ੍ਰਬੰਧਾਂ ਨੂੰ ਅੰਤਿਮ ਰੂਪ ਦੇਣ ਵਿਚ ਮੱਦਦ ਕਰੇਗਾ ।

54. ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਦਾ ਨੀਤੀ-ਸਲਾਹਕਾਰ ਇਨ੍ਹਾਂ 28 ਪ੍ਰਾਜੈਕਟਾਂ ਦੇ ਸਬੰਧ ਵਿਚ ਪ੍ਰਾਜੈਕਟ ਵਿਕਾਸ ਕਾਰਜ ਵਿਧੀ ਨੂੰ ਸਿਰੇ ਚੜ੍ਹਾਉਣ ਲੱਗਾ ਹੋਇਆ ਹੈ । ਉਮੀਦ ਕੀਤੀ ਜਾਂਦੀ ਹੈ ਕਿ ਵਿੱਤੀ ਸਾਲ 1999-2000 ਦੌਰਾਨ ਕੁਝ ਕੁ ਪ੍ਰਾਜੈਕਟ ਬਹੁਤ ਥੋੜ੍ਹੇ ਸਮੇਂ ਦੇ ਅੰਦਰ ਹੀ ਪ੍ਰਾਈਵੇਟ ਬੋਲੀ ਦੇਣ ਵਾਲਿਆਂ ਵਲੋਂ ਖੁੱਲ੍ਹੀ ਬੋਲੀ ਦੇਣ ਉਪਰੰਤ ਪ੍ਰਾਜੈਕਟ ਵਿਕਸਤ ਕੀਤੇ ਜਾਣਗੇ ।

55. ਇਹ ਸ਼ੁਰੂਆਤ ਭਾਵੇਂ ਛੋਟੀ ਹੈ, ਫਿਰ ਵੀ ਇਹ ਮਹੱਤਵਪੂਰਣ ਹੈ ਤੇ ਇਸ ਗੱਲ ਦਾ ਪ੍ਰਗਟਾਵਾ ਕਰਦੀ ਹੈ ਕਿ ਪੰਜਾਬ ਵਿਚ ਪ੍ਰਾਈਵੇਟ ਨਿਵੇਸ਼ ਤੋਂ ਬੁਨਿਆਦੀ ਢਾਂਚਾ ਵਿਕਾਸ ਲਾਹੇਵੰਦ ਤੇ ਸੰਭਵ ਹੈ ।

ਟੈਕਸ ਪੱਧਤੀ ਵਿਚ ਸੁਧਾਰ

56. ਸ਼੍ਰੀ ਮਾਨ ਜੀ, ਭਾਵੇਂ ਪੰਜਾਬ ਦੇਸ਼ ਦੇ ਭਰਪੂਰ ਤੇ ਖੁਸ਼ਹਾਲ ਰਾਜਾਂ ਵਿਚੋਂ ਹੈ ਅਤੇ ਸਾਡੀ ਜੀਅ ਪ੍ਰਤੀ ਆਮਦਨ ਸਭ ਤੋਂ ਵਧੇਰੇ ਹੈ, ਫਿਰ ਵੀ ਸਾਡੀ ਕਰ ਆਮਦਨ ਵਿਚ ਲੱਗਭਗ ਖੜੋਤ ਆ ਗਈ ਹੈ । ਸਾਡੀ ਜਨਤਾ ਵਿਚ ਉਨ੍ਹਾਂ ਟੈਕਸਾਂ ਨੂੰ ਦੇਣ ਦੀ ਇੱਛਾ ਤੇ ਸਮੱਰਥਾ ਵੀ ਹੈ ਜੋ ਜਨਤਾ ਦੀ ਭਲਾਈ ਲਈ ਵਰਤੇ ਜਾਣ । ਪਰ ਬਦਕਿਸਮਤੀ ਨਾਲ ਕਰ-ਪ੍ਰਣਾਲੀ ਵਿਚ ਬਹੁਤ ਸਾਰੀਆਂ ਖਾਮੀਆਂ ਹਨ ਜਿਨ੍ਹਾਂ ਨੇ ਮਾਲੀਏ ਦੇ ਵਾਧੇ ਵਿਚ ਰੁਕਾਵਟ ਪਾਈ ਹੈ । ਮੈਨੂੰ ਇਹ ਵਿਸ਼ਵਾਸ ਹੈ ਕਿ ਜੇਕਰ ਮੌਜੂਦਾ ਟੈਕਸ ਕਾਨੂੰਨ ਨੂੰ ਸਰਲ ਬਣਾਇਆ ਜਾਵੇ ਤੇ ਉਨ੍ਹਾਂ ਦੀ ਪਾਲਣਾ ਕੀਤੀ ਜਾਵੇ ਤਾਂ ਰਾਜ ਨੂੰ ਕਾਫ਼ੀ ਆਮਦਨ ਹੋਵੇਗੀ ਅਤੇ ਨਵੇਂ ਕਰ ਲਗਾਉਣ ਦੀ ਵੀ ਕੋਈ ਜ਼ਰੂਰਤ ਨਹੀਂ ਪਵੇਗੀ ।

[ਵਿੱਤ ਅਤੇ ਯੋਜਨਾ ਮੰਤਰੀ]

57. ਕਿਉਂ ਜੋ ਸਮੁੱਚੇ ਵਿਸ਼ਵ ਤੇ ਰਾਸ਼ਟਰੀ ਅਰਥ ਵਿਵਸਥਾ ਦੇ ਦ੍ਰਿਸ਼ ਵਿਚ ਤੇਜ਼ੀ ਨਾਲ ਪਰਿਵਰਤਨ ਆ ਰਹੇ ਹਨ । ਇਸ ਲਈ ਰਾਜ ਪੱਧਰ ਉਤੇ ਇਕ ਕਰ ਸੁਧਾਰ ਲਹਿਰ ਸ਼ੁਰੂ ਕਰਨੀ ਅਤਿ ਜ਼ਰੂਰੀ ਹੋ ਗਈ ਹੈ । ਸਾਡੇ ਆਰਥਕ ਤੇ ਸਮਾਜਿਕ ਟੀਚਿਆਂ ਦੀ ਪ੍ਰਗਤੀ ਵੱਡੀ ਹੱਦ ਤੱਕ ਇਕ ਸਰਲ ਅਤੇ ਕੁਸ਼ਲ ਕਰ ਪ੍ਰਣਾਲੀ ਉਤੇ ਨਿਰਭਰ ਕਰਦੀ ਹੈ । ਕੁਝ ਕੁ ਸੁਧਾਰ ਪਹਿਲਾਂ ਹੀ ਕੀਤੇ ਜਾ ਚੁੱਕੇ ਹਨ । ਪਿਛਲੇ ਸਾਲ ਦੇ ਬਜਟ ਵਿਚ ਸਾਡੀ ਸਰਕਾਰ ਨੇ ਬਹੁਤ ਸਾਰੀਆਂ ਮੱਦਾਂ ਜਿਵੇਂ ਕਿ ਲੱਕੜੀ ਦਾ ਫਰਨੀਚਰ, ਆਟੋ-ਪਾਰਟਸ, ਟਰੈਕਟਰ, ਪੁਰਜ਼ੇ ਆਦਿ ਤੇ ਕਰਾਂ ਵਿਚ ਕਮੀ ਕੀਤੀ ਸੀ । ਬਾਅਦ ਵਿਚ ਛੋਟੇ ਵਪਾਰੀਆਂ ਨੂੰ ਰਾਹਤ ਦੇਣ ਲਈ ਕਰ ਨਿਰਧਾਰਣ ਦੀ ਪੂਰਵ ਪ੍ਰਭਾਵੀ ਹੱਦ 1.0 ਲੱਖ ਤੋਂ ਵੱਧਾ ਕੇ 20 ਲੱਖ ਕਰ ਦਿੱਤੀ ਗਈ ਸੀ ।

58. ਸਪੀਕਰ ਸਾਹਿਬ, ਇਸ ਸਾਲ ਡਲਿਵਰੀ ਪ੍ਰਾਣਾਲੀਆਂ ਨੂੰ ਸਰਲ ਬਣਾਉਣ ਅਤੇ ਨਤੀਜੇ ਵਜੋਂ ਇਮਾਨਦਾਰ ਵਪਾਰੀਆਂ ਦੀ ਔਖ ਘਟਾਉਣ ਲਈ ਇਨ੍ਹਾਂ ਸੁਧਾਰਾਂ ਨੂੰ ਅੱਗੇ ਲਈ ਵੀ ਜਾਰੀ ਰੱਖਿਆ ਜਾ ਰਿਹਾ ਹੈ । ਸਾਡੇ ਲਈ ਚਿੰਤਾ ਦਾ ਮੁੱਖ ਕਾਰਨ ਵੱਖ-ਵੱਖ ਰਾਜਾਂ ਵਿਚਕਾਰ ਵੱਧ ਰਹੀ ਕਰ ਖਿਚੋਤਾਣੀ ਦਾ ਹੋਣਾ ਹੈ ਜਿਸ ਨੂੰ ਜਲਦੀ ਹੀ ਖ਼ਤਮ ਕਰਨ ਦੀ ਲੋੜ ਹੈ । ਸਾਲ 1997 ਤੋਂ ਲੜੀਵਾਰ ਮੀਟਿੰਗ ਵਿਚ ਉਤਰੀ ਜ਼ੋਨ ਦੇ ਰਾਜਾਂ ਦੇ ਵਿੱਤ ਮੰਤਰੀ ਨੇ ਲੱਗਭਗ ਪੰਦਰਾਂ ਵਸਤੂਆਂ ਦੀਆਂ ਕਰ-ਦਰਾਂ ਵਿਚ ਕਮੀ ਦੀ ਸਹਿਮਤੀ ਪ੍ਰਗਟਾਈ ਸੀ । ਟੈਕਸ ਸਲੈਬਾਂ ਅਤੇ ਕਰ-ਦਰਾਂ ਵਿਚਲੀ ਵਿਭਿੰਨਤਾ ਨੇ ਕਰ-ਪ੍ਰਣਾਲੀ ਨੂੰ ਗੁੰਝਲਦਾਰ ਬਣਾ ਦਿੱਤਾ ਹੈ । ਆਮ ਰਾਏ ਅਨੁਸਾਰ ਅਸੀਂ ਮੌਜੂਦਾ ਕਰ ਸਲੈਬਾਂ ਨੂੰ 13 ਤੋਂ ਘਟਾ ਕੇ 7 ਕਰਨ ਦਾ ਫ਼ੈਸਲਾ ਕੀਤਾ ਹੈ । (ਥੰਪਿੰਗ) ਇਸ ਤੋਂ ਇਲਾਵਾ ਸਾਡੀ ਸਰਕਾਰ ਕਰ ਸਹਿਤ ਕੀਮਤ (ਵਾਟ) ਨੂੰ ਖਪਤ ਕਰਦੇ ਮੁੱਖ ਰੂਪ ਵਜੋਂ ਅਪਨਾਉਣ ਅਤੇ ਕਰ ਪ੍ਰਣਾਲੀ ਨੂੰ ਸਰਲ ਬਨਾਉਣ ਲਈ ਵਚਨਬੱਧ ਹੈ । ਸਾਡੇ ਇਸ ਉਦਮ ਦੇ ਹਿੱਸੇ ਵਜੋਂ ਆਪਣੀ ਕਰ ਪ੍ਰਣਾਲੀ ਨੂੰ ਤਰਕ ਸੰਗਤ ਤੇ ਸਰਲ ਬਣਾਉਣ ਅਤੇ ਉੱਤਰੀ ਜ਼ੋਨ ਦੇ ਰਾਜਾਂ ਅਤੇ ਵਪਾਰ ਤੇ ਸਨਅੱਤ ਦੇ ਨੁਮਾਇੰਦਿਆਂ ਵਿਚਕਾਰ ਹੋਈਆਂ ਮੀਟਿੰਗ ਵਿਚ ਹੋਏ ਵਿਚਾਰ ਵਟਾਂਦਰੇ ਦੇ ਅਨੁਸਾਰ ਵਿਚ ਆਰੰਭੀ ਗਈ ਮੁਹਿੰਮ ਦੇ ਇਕ ਹਿੱਸੇ ਵਜੋਂ ਹੇਠ ਲਿਖੀਆਂ ਤਬਦੀਲੀਆਂ ਤਜਵੀਜ਼ ਕੀਤੀਆਂ ਜਾਂਦੀਆਂ ਹਨ :—

| ਕ੍ਰਮ ਨੰ : | ਵਸਤੂ ਦਾ ਨਾਂ | ਮੌਜੂਦਾ ਦਰ | ਤਜਵੀਜ਼ਤ ਦਰ |
|---|---|---|---|
| 1 | 2 | 3 | 4 |
| 1. | ਮੋਟਰ ਗੱਡੀਆਂ | 3.5%, 4%, | 8% |
| 2. | ਦੋ ਪਹੀਆ ਤਿੰਨ ਪਹੀਆ ਵਾਹਨ | 3% | 6% |
| 3. | ਡੇਜ਼ਰਟ ਕੂਲਰ | 6% | 8% |
| 4. | ਲਿੱਖਣ ਸਮੱਗਰੀ | 6% | 8% |

| 1 | 2 | 3 | 4 |
|---|---|---|---|
| 5. | ਖੁਸ਼ਕ ਬੈਟਰੀ ਸੈੱਲ | 6% | 8% |
| 6. | ਸਾਬਣ ਅਤੇ ਡੀਟਰਜੈਂਟ | 6% | 8% |
| 7. | ਦੰਦ ਮੰਜਨ ਅਤੇ ਦੰਦ ਬੁਰਸ਼ | 6% | 8% |
| 8. | ਦਵਾਈਆਂ | 6% | 8% |
| 9. | ਸੀਮਿੰਟ | 10% | 8% |
| 10. | ਪੈਟਰੋਲ | 10% | 12% |
| 11. | ਮਾਰਬਲ ਅਤੇ ਗ੍ਰੇਨਾਈਟ | 8% | 12% |
| 12. | ਸ਼ਰਾਫ਼ਾ ਅਤੇ ਸੋਨਾ-ਚਾਂਦੀ | 0.5% | 2% |
| 13. | ਗਹਿਣੇ | 2% | 4% |
| 14. | ਚਮੜਾ ਅਤੇ ਖੱਲਾਂ | 2% | 4% |
| 15. | ਹੌਜ਼ਰੀ | 2% | 4% |
| 16. | ਦਾਲਾਂ | 2% | 4% |
| 17. | ਸਾਈਕਲ | 5% | 6% |
| 18. | ਫੋਟੋਗ੍ਰਾਫੀ ਦਾ ਸਾਮਾਨ | 10% | 8% |
| 19. | ਪਲਾਸਟਿਕ ਫਰਨੀਚਰ | 12% | 8% |
| 20. | ਰਬੜ ਦਾ ਸਾਮਾਨ | 5% | 4% |
| 21. | ਡ੍ਰਾਈ ਫਰੂਟ | 3.5% | 3% |

59. ਅਸੀਂ ਜੜਾਊ ਕੰਮ ਨਾਲ ਸਜੀ ਲਕੜ ਜੋ ਸਾਡੇ ਕਾਰੀਗਰਾਂ ਨੇ ਪੰਜਾਬ ਵਿਚ ਤਿਆਰ ਕੀਤੀ ਹੈ ਨੂੰ ਵਿਕਰੀਕਰ ਤੋਂ ਬਿਲਕੁਲ ਮੁਕਤ ਕਰ ਦਿੱਤਾ ਹੈ। ਇਨ੍ਹਾਂ ਤਬਦੀਲੀਆਂ ਨਾਲ ਆਗਾਮੀ ਵਿੱਤੀ ਸਾਲ ਵਿਚ 70 ਕਰੋੜ ਦੇ ਵਧੀਕ ਵਸੀਲੇ ਪੈਦਾ ਹੋਣ ਦੀ ਸੰਭਾਵਨਾ ਹੈ।

60. ਵਪਾਰੀਆਂ ਅਤੇ ਖੱਪਤਕਾਰਾਂ ਦੀ ਦੂਸਰੇ ਰਾਜਾਂ ਤੋਂ ਵਸਤਾਂ ਖਰੀਦਣ ਦੀ ਲਾਲਸਾ ਨੂੰ ਘਟਾਉਣ ਜਿਹੜੇ ਕਿ ਘੱਟ ਕਰ ਦਰਾਂ ਦੀ ਅਦਾਇਗੀ ਨਾਲ ਇਨ੍ਹਾਂ ਨੂੰ ਪੰਜਾਬ

[ਵਿੱਤ ਅਤੇ ਯੋਜਨਾ ਮੰਤਰੀ]

ਵਿਚ ਲਿਆਉਂਦੇ ਹਨ, ਲਈ ਕਰ ਦਰਾਂ ਦੇ ਫ਼ਰਕ ਨੂੰ ਦੂਰ ਕਰਨ ਸਬੰਧੀ ਵੱਡੇ ਅਖਰਾਂ ਵਿਚ ਕਰ ਉਗਰਾਹੁਣ ਦੀ ਤਜਵੀਜ਼ ਦਿੱਤੀ ਜਾਂਦੀ ਹੈ। ਆਰੰਭ ਵਿਚ ਇਹ ਟੈਕਸ ਨਿਮਨ ਵਸਤੂਆਂ ਤੇ ਲਾਉਣ ਦੀ ਤਜਵੀਜ਼ ਹੈ :—

1. ਮੋਟਰ ਗੱਡੀਆਂ

2. ਟਾਇਰ ਅਤੇ ਟਿਊਬਾਂ

3. ਬਿਜਲੀ ਤੇ ਇਲੈਕਟ੍ਰਾਨਿਕ ਵਸਤੂਆਂ

4. ਮਾਰਬਲ ਅਤੇ ਗ੍ਰੇਨਾਈਟ

5. ਸੀਮੈਂਟ

6. ਫਰਨੀਚਰ

7. ਰਬੜ ਫੋਮ

8. ਮੋਬਿਲ ਅਤੇ ਦੂਜੇ ਲੂਬਰੀਕੈਂਟਸ

61. ਜੇਕਰ ਸਰਕਾਰ ਠੀਕ ਸਮਝੇਗੀ ਤਾਂ ਹੋਰ ਮੱਦਾਂ ਨੂੰ ਵੀ ਇਨ੍ਹਾਂ ਵਿਚ ਸ਼ਾਮਲ ਕੀਤਾ ਜਾ ਸਕਦਾ ਹੈ। ਵਿਕਰੀ ਦੇ ਅੰਤਮ ਪੜਾਅ ਤੱਕ ਪਹਿਲੇ ਪੜਾਅ ਤੱਕ ਫਲਾਂ ਤੋਂ ਤਿਆਰ ਕੀਤੀਆਂ ਜਾਣ ਵਾਲੀਆਂ ਪੀਣਯੋਗ ਵਸਤੂਆਂ, ਚਿਪਕਾਉਣ ਯੋਗ ਵਸਤਾਂ, ਕਨਸੈਂਨਟਰੇਟ, ਸ਼ਿੰਗਾਰ ਸਮੱਗਰੀ ਆਦਿ ਉਤੇ ਕਰ ਪੱਧਰ ਨੂੰ ਵੀ ਤਬਦੀਲ ਕਰਨ ਦੀ ਤਜਵੀਜ਼ ਹੈ। ਕਾਨੂੰਨ ਪਾਲਕ ਕਰ ਦਾਤਿਆਂ ਨੂੰ ਆਮ ਰਾਹਤ ਦੇਣ ਲਈ ਸੂਚੀ ਇਕੱਤਰਣ ਦੀ ਆਧੁਨਿਕ ਪ੍ਰਣਾਲੀ ਆਰੰਭ ਕਰਨ ਲਈ ਅਤੇ ਯੋਗ ਕਰ ਅਫ਼ਸਰਾਂ ਨੂੰ ਇਨਾਮ ਦੇਣ ਲਈ ਮੈਂ ਹੇਠ ਲਿਖੀਆਂ ਨਵੀਆਂ ਸਕੀਮਾਂ ਨੂੰ ਨਿਮਨ ਮਿਤੀ 1 ਅਪ੍ਰੈਲ 1999 ਤੋਂ ਲਾਗੂ ਕਰਨ ਦੀ ਤਜਵੀਜ਼ ਦਿੰਦਾ ਹਾਂ :—

ੳ) ਪ੍ਰਤੀ ਲੱਖ 100 ਰੁਪਏ ਦੀ ਦਰ ਅਨੁਸਾਰ ਫਲੈਟ ਰੇਟ ਵਸੂਲ ਕਰਦੇ ਹੋਏ ਨਿਰਧਾਰਣ ਸਾਲ 1994-95 ਤੱਕ ਕਰ ਨਿਰਧਾਰਣ ਸਬੰਧੀ ਪੈਂਡਿੰਗ ਪਏ ਸਮੂਹ ਕੇਸਾਂ ਦੇ ਲਈ ਟੀਚੇ ਮਿਥਨੇ। ਇਸ ਵਿਧੀ ਰਾਹੀਂ ਰਾਜ ਨੂੰ 25 ਕਰੋੜ ਰੁਪਏ ਦੀ ਆਮਦਨ ਹੋਣ ਦੀ ਸੰਭਾਵਨਾ ਹੈ। ਇਸ ਨਾਲ ਵਪਾਰੀਆਂ ਨੂੰ ਜਿਹੜੀਆਂ ਤਕਲੀਫਾਂ ਆਉਂਦੀਆਂ ਸਨ, ਉਨ੍ਹਾਂ ਦਾ ਹੱਲ ਲੱਭਿਆ ਹੈ।

ਅ) ਅਗਲੇ ਮਾਲੀ ਸਾਲ ਵਿਚ ਪੰਜਾਬ ਦੇ ਸਾਰੇ ਮੁੱਖ ਪ੍ਰਵੇਸ਼ ਸਥਾਨਾਂ ਤੇ ਜਾਣਕਾਰੀ ਸੰਗ੍ਰਹਿਣ ਕੇਂਦਰ ਸਥਾਪਤ ਕੀਤੇ ਜਾਣ ਤਾਂ ਕਿ ਵਸਤੂਆਂ ਦੀ ਅੰਤਰ-ਰਾਜੀ ਗਤੀਵਿਧੀ ਬਾਰੇ ਵਿਗਿਆਨ ਅਤੇ ਆਧੁਨਿਕ ਤਕਨੀਕਾਂ ਤੇ ਜਾਣਕਾਰੀ ਹਾਸਲ ਕੀਤੀ ਜਾ ਸਕੇ। ਇਹ ਜਾਣਕਾਰੀ ਫਿਰ ਕਰ-ਨਿਰਧਾਰਣ ਅਧਿਕਾਰੀਆਂ ਨੂੰ ਭੇਜੀ ਜਾਵੇਗੀ

ਤਾਂ ਕਿ ਉਸਦਾ ਕਰ ਨਿਰਧਾਰਣ ਸਮੇਂ ਲੇਖਾ ਪੁਸਤਕਾਂ ਨਾਲ ਮਿਲਾਨ ਕੀਤਾ ਜਾ ਸਕੇ । ਇਸ ਨਾਲ 75 ਤੋਂ 100 ਕਰੋੜ ਰੁਪਏ ਸਾਲਾਨਾ ਆਮਦਨ ਪ੍ਰਾਪਤ ਹੋਣ ਦੀ ਸੰਭਾਵਨਾ ਹੈ ।

ੲ) ਵਧੇਰੇ ਸਪਸ਼ਟਤਾ ਤੇ ਪਾਰਦਰਸ਼ਤਾ ਮੁਹੱਈਆ ਕਰਾਉਣ ਲਈ ਅਤੇ ਕਰ ਲੇਖਾ ਪ੍ਰਣਾਲੀਆਂ ਦੇ ਕਿੱਤਾਵਾਰਾਨਾ ਤੇ ਵਿਗਿਆਨਕ ਪ੍ਰਬੰਧ ਵਾਸਤੇ ਆਬਕਾਰੀ ਤੇ ਕਰਬੰਦੀ ਵਿਭਾਗ ਦੀਆਂ ਸੂਚਨਾ-ਪ੍ਰਣਾਲੀਆਂ ਦਾ ਕੰਪਿਊਟਰੀਕਰਨ ।

ਸ) ਸੰਸਥਾਵਾਂ ਦੀਆਂ ਸੂਚਨਾ-ਪ੍ਰਣਾਲੀਆਂ ਸਬੰਧੀ ਸਥਾਨਕ ਸੰਗਠਨਾਂ (ਮਿਉਂਸਿਪਲ ਕਾਰਪੋਰੇਸ਼ਨਾਂ ਅਤੇ ਪਰਿਸ਼ਦਾਂ) ਅਤੇ ਆਬਕਾਰੀ ਤੇ ਕਰਬੰਦੀ ਵਿਭਾਗ ਦਰਮਿਆਨ ਤਾਲਮੇਲ ।

62. ਸਪੀਕਰ ਸਾਹਿਬ, ਮੈਂ ਕਰਬੰਦੀ ਤਜਵੀਜ਼ਾਂ ਬਾਰੇ ਗੱਲ ਖ਼ਤਮ ਕਰਨ ਤੋਂ ਪਹਿਲਾਂ ਵਿਉਪਾਰ ਅਤੇ ਉਦਯੋਗ ਸੈਕਟਰ, ਜੋ ਸਨਅਤੀ ਵਿਕਾਸ ਦੀ ਮੱਠੀ ਰਫ਼ਤਾਰ ਕਾਰਨ ਘੋਰ ਮੰਦਵਾੜੇ ਦੀ ਜਕੜ ਵਿਚ ਹੈ, ਨੂੰ ਵੀ ਇਕ ਖ਼ੁਸ਼ਖਬਰੀ ਦੇਣੀ ਚਾਹਾਂਗਾ । ਲੋਹਾ ਤੇ ਸਟੀਲ ਰੋਲਿੰਗ ਸੈਕਟਰ ਰਾਜ ਵਿਚੋਂ ਸਭ ਤੋਂ ਵੱਧ ਪ੍ਰਭਾਵਿਤ ਸੈਕਟਰ ਹੈ । ਇਸ ਉਦਯੋਗਿਕ ਖੇਤਰ ਨੂੰ ਰਾਹਤ ਦੇਣ ਲਈ ਇਹ ਤਜਵੀਜ਼ ਦਿੱਤੀ ਜਾਂਦੀ ਹੈ, ਕਿ ਪੰਜਾਬ ਆਮ ਵਿਕਰੀ ਕਰ ਐਕਟ 1948 ਅਧੀਨ ਲੋਹੇ ਤੇ ਸਟੀਲ ਉਪਰ ਵਿਕਰੀ ਕਰ ਦੀ ਵਰਤਮਾਨ ਦਰ ਜੋ 4% ਹੈ ਉਹ ਘਟਾ ਕੇ 2% ਕਰ ਦਿੱਤੀ ਜਾਵੇ । (ਥੰਪਿੰਗ) ਇਸ ਉਪਾਅ ਨਾਲ ਮਾਲੀਏ ਵਿੱਚ 9 ਕਰੋੜ ਰੁਪਏ ਸਾਲਾਨਾ ਦਾ ਨਿਰੋਲ ਘਾਟਾ ਪਵੇਗਾ ।

63. ਇਸੇ, ਤਰ੍ਹਾਂ ਸਪੀਕਰ ਸਾਹਿਬ, ਵਨਸਪਤੀ ਘੀ, ਤੇ ਲਗਾਏ ਜਾਂਦੇ ਵਿਕਰੀਕਰ ਦੀ ਥਾਂ, ਮੈਂ ਵਨਸਪਤੀ ਘੀ ਬਣਾਉਣ ਵਾਲੇ ਅਦਾਰਿਆਂ ਦੀ ਉਤਪਾਦਕ ਸਮਰੱਥਾ ਤੇ 650 ਰੁਪਏ ਪ੍ਰਤੀ ਮੀਟ੍ਰਿਕ ਟਨ ਯੱਕ-ਮੁਸ਼ਤ ਟੈਕਸ ਲਗਾਉਣ ਦੀ ਤਜਵੀਜ਼ ਕਰਦਾ ਹਾਂ ।

64. ਰਾਜ ਵਿਚ ਵਿਉਪਾਰ ਅਤੇ ਸਨੱਅਤ ਦੇ ਨੁਮਾਇੰਦਿਆਂ ਦੀ ਧੋਖਾਦੇਹੀ ਅਤੇ ਬੋਗਸ ਕਾਰੋਬਾਰ ਨੂੰ ਖ਼ਤਮ ਕਰਨ ਸਬੰਧੀ ਕਦਮ ਚੁੱਕਣ ਦੀ ਲਗਾਤਾਰ ਮੰਗ ਰਹੀ ਹੈ । ਉਨ੍ਹਾਂ ਨੇ ਅਜਿਹੇ ਲੈਣ ਦੇਣ ਨੂੰ ਖ਼ਤਮ ਕਰਨ ਲਈ ਡੀਲਰਸ਼ਿਪ ਪ੍ਰਣਾਲੀ ਦੇ ਨਵੀਨੀਕਰਣ ਤੇ ਇਸ ਨੂੰ ਵਿਨਿਯਮਿਤ ਕਰਨ ਸਬੰਧੀ ਸੁਝਾਅ ਦਿੱਤੇ ਹਨ । ਤਦ ਅਨੁਸਾਰ ਸਾਲ 1999-2000 ਤੋਂ 100 ਰੁਪਏ ਪ੍ਰਤੀ ਡੀਲਰ ਸਾਲਾਨਾ ਦੀ ਦਰਾਂ ਨਾਲ ਸਾਲਾਨਾ ਨਵੀਨੀਕਰਨ ਫ਼ੀਸ ਲਗਾਉਣ ਦੀ ਤਜਵੀਜ਼ ਹੈ । ਇਹ ਫ਼ੀਸ ਹਰ ਸਾਲ ਅਪ੍ਰੈਲ ਮਹੀਨੇ ਤੋਂ ਲਗਾਈ ਜਾਵੇਗੀ । ਇਸ ਤਜਵੀਜ਼ ਤੋਂ ਲਗਭਗ 13 ਕਰੋੜ ਰੁਪਏ ਸਾਲਾਨਾ ਆਉਣ ਦਾ ਅਨੁਮਾਨ ਹੈ ।

65. ਰਾਜ ਵਿਚ ਕੇਬਲ ਓਪਰੇਟਰਾਂ ਨੇ ਪਿਛਲੇ ਬਜਟ ਦੌਰਾਨ ਲਗਾਏ ਗਏ 50 ਰੁਪਏ ਪ੍ਰਤੀ ਹਾਊਸ ਹੋਲਡਰ ਟੈਕਸ ਨੂੰ ਘੱਟ ਕਰਨ ਲਈ ਬੇਨਤੀ ਕੀਤੀ ਹੈ । ਕੇਬਲ ਨੈੱਟਵਰਕ ਲਈ ਟੈਕਸ ਦੀ ਦਰ ਪ੍ਰਤੀ ਘਰ ਲਈ 50 ਰੁਪਏ ਪ੍ਰਤੀ ਮਹੀਨਾ ਕਰਨ ਦੀ ਤਜਵੀਜ਼ ਹੈ । ਇਸਦੀ ਬਜਾਏ ਅਪ੍ਰੈਲ, 1999 ਤੋਂ ਹਰੇਕ ਕੇਬਲ ਓਪਰੇਟਰ ਤੋਂ ਯੱਕ-ਮੁਸ਼ਤ 15000 ਰੁਪਏ ਸਾਲਾਨਾ ਅਦਾਇਗੀ ਰਕਮ ਚਾਰਜ ਕੀਤੀ ਜਾਵੇਗੀ ।

66. (ਇਹ ਪੈਰਾ ਵਿਦਡਰਾਅ ਕਰ ਲਿਆ ਗਿਆ )

[ਵਿੱਤ ਅਤੇ ਯੋਜਨਾ ਮੰਤਰੀ]

67. ਕਰ ਢਾਂਚੇ ਨੂੰ ਤਰਕ ਸੰਗਤ ਬਣਾਉਣ ਅਤੇ ਕਰ-ਪ੍ਰਬੰਧ ਵਿਚ ਸੁਧਾਰ ਲਿਆਉਣ ਲਈ ਇਨ੍ਹਾਂ ਉਪਰਾਲਿਆਂ ਸਦਕਾ ਰਾਜ ਦੀ ਕਰਾਂ ਤੋਂ ਆਮਦਨ ਦੀ ਸਾਲ 1998-99 ਵਿਚ 1500 ਕਰੋੜ ਰੁਪਏ ਦੀ ਵਸੂਲੀ ਦੇ ਮੁਕਾਬਲੇ ਇਸ ਸਾਲ 2000 ਕਰੋੜ ਰੁਪਏ ਵਧਣ ਦੀ ਆਸ ਹੈ ।

ਵਿਕਾਸ ਲਈ ਵਸੀਲੇ ਜੁਟਾਉਣੇ

68. ਉੱਚ-ਪੱਧਰ ਦੀ ਜਨਤਕ ਸੇਵਾ ਲਈ ਮੁਨਾਸਬ ਵਸੀਲੇ ਮੁਹੱਈਆ ਕਰਨੇ ਸਰਕਾਰ ਦੀ ਜ਼ਿੰਮੇਵਾਰੀ ਹੈ । ਮੈਂ ਆਪਣੇ ਭਾਸ਼ਣ ਦੇ ਇੱਕ ਹੋਰ ਹਿੱਸੇ ਵਿਚ ਪਹਿਲਾਂ ਹੀ ਇਹ ਗੱਲ ਦੱਸੀ ਹੈ ਕਿ ਜਿੱਥੇ ਸਰਕਾਰ ਉੱਚ ਕੁਆਲਟੀ ਦੀ ਜਨਤਕ ਸੇਵਾ ਲਈ ਵਚਨਬੱਧ ਹੈ ਉਥੇ ਹੀ ਲੋਕਾਂ ਨੂੰ ਇਨ੍ਹਾਂ ਸੇਵਾਵਾਂ ਬਦਲੇ ਵਰਤੋਂ ਚਾਰਜ਼ਿਜ਼ ਖੁਦ ਅਦਾ ਕਰਨੇ ਪੈਣੇ ਹਨ ਜੋ ਕਿ ਜਨਤਾ ਵਲੋਂ ਆਸ ਕੀਤੇ ਜਾਂਦੇ ਮਿਆਰਾਂ ਨੂੰ ਬਰਕਰਾਰ ਰੱਖਣ ਲਈ ਕਾਫੀ ਹਨ । ਸਾਡੀ ਸਰਕਾਰ ਲੋਕਾਂ ਦੀ ਸਰਕਾਰ ਹੈ ਅਤੇ ਮੈਂ ਸਿਰਫ ਇਸ ਗੱਲ ਦਾ ਹੀ ਯਕੀਨ ਦਿਵਾ ਸਕਦਾ ਹਾਂ ਕਿ ਸਾਡੇ ਦੁਆਰਾ ਜੁਟਾਏ ਜਾਣ ਵਾਲੇ ਹਰੇਕ ਵਸੀਲੇ ਨੂੰ ਕੁਸ਼ਲਤਾ ਪੂਰਵਕ ਅਤੇ ਕਿਫ਼ਾਇਤ ਨਾਲ ਵਰਤੋਂ ਵਿਚ ਲਿਆਂਦਾ ਜਾਵੇਗਾ । ਜਦ ਕਿ ਸਰਕਾਰ ਦੇ ਹੋਰ ਵਿਭਾਗ ਆਪਣੇ ਅੰਦਰੂਨੀ ਬਜਟ ਨੂੰ ਸਾਵਾਂ ਕਰਨ ਲਈ ਵਰਤੋਂ ਚਾਰਜਿਜ਼ ਨੂੰ ਘੱਟ ਕਰਨ ਬਾਰੇ ਕੰਮ ਕਰਨਗੇ । ਟਰਾਂਸਪੋਰਟ ਅਤੇ ਮਾਲੀਆ ਵਿਭਾਗ ਵਿਚ 1 ਅਪ੍ਰੈਲ, 1999 ਤੋਂ ਵਧੀਕ ਵਸੀਲੇ ਜੁਟਾਉਣ ਸਬੰਧੀ ਨਿਮਨ ਉਪਰਾਲੇ ਅਪਣਾਏ ਜਾਣਗੇ :—

ਟ੍ਰਾਂਸਪੋਰਟ ਵਿਭਾਗ

1) ਹੋਰਨਾਂ ਰਾਜਾਂ ਤੋਂ ਚੱਲਣ ਵਾਲੇ ਟਰੱਕਾਂ ਉਤੇ ਵਿਸ਼ੇਸ਼ ਸੜਕ ਕਰ, ਹੌਲੇ ਟਰੱਕਾਂ ਲਈ 1210 ਰੁਪਏ ਤੋਂ ਵਧਾ ਕੇ 3000 ਰੁਪਏ, ਦਰਮਿਆਨੇ ਟਰੱਕਾਂ ਲਈ 1410 ਰੁਪਏ ਤੋਂ ਵਧਾ ਕੇ 4000 ਰੁਪਏ ਅਤੇ ਭਾਰੇ ਟਰੱਕਾਂ ਲਈ 1500 ਰੁਪਏ ਤੋਂ ਵਧਾ ਕੇ 5000 ਰੁਪਏ ਕਰ ਦਿੱਤਾ ਜਾਵੇਗਾ । ਇਹ ਉਪਰਾਲਾ ਕੌਮੀ ਪਰਮਿਟ-ਧਾਰਕ ਦੁਆਰਾ ਅਦਾ ਕੀਤੀ ਜਾਂਦੀ ਕੰਪੋਜ਼ਿਟ ਫੀਸ ਦੀਆਂ ਦਰਾਂ ਨੂੰ ਸਾਵੇਂ ਭਾਅ ਲੈ ਆਵੇਗਾ । ਹੋਰਨਾਂ ਰਾਜਾਂ ਵਿਚ ਰਜਿਸਟਰਡ ਸੈਲਾਨੀ ਮੋਟਰ-ਗੱਡੀਆਂ ਸਬੰਧੀ ਵਿਸ਼ੇਸ਼ ਸੜਕ ਕਰ ਹੁਣ ਤੋਂ ਮੌਜੂਦਾ ਦਰਾਂ ਤੋਂ ਦੁੱਗਣਾ ਕਰ ਦਿੱਤਾ ਜਾਂਦਾ ਹੈ । ਇਨ੍ਹਾਂ ਉਪਰਾਲਿਆਂ ਦੇ ਅਸਰ ਨਾਲ 8 ਕਰੋੜ ਸਾਲਾਨਾ ਦੀ ਵਧੀਕ ਆਮਦਨ ਹੋਵੇਗੀ ।

2) ਮਿੰਨੀ ਬੱਸਾਂ ਸਬੰਧੀ ਵਿਸ਼ੇਸ਼ ਸੜਕ ਕਰ ਮੌਜੂਦਾ 13,200 ਰੁਪਏ ਤੋਂ ਵਧਾ ਕੇ 16,500 ਰੁਪਏ ਕਰ ਦਿੱਤਾ ਜਾਂਦਾ ਹੈ ।

3) ਵੱਡੀਆਂ ਬੱਸਾਂ, ਮਿੰਨੀ ਬੱਸਾਂ ਅਤੇ ਟਰੱਕਾਂ ਲਈ ਪਰਮਿਟ ਫ਼ੀਸ ਹੁਣ ਤੋਂ ਕ੍ਰਮਵਾਰ ਵਧਾ ਕੇ 1000 ਰੁਪਏ ਤੋਂ 10000 ਰੁਪਏ, 1000 ਰੁਪਏ ਤੋਂ 2000 ਰੁਪਏ ਅਤੇ 3000 ਰੁਪਏ ਤੋਂ 6000 ਰੁਪਏ ਸਾਲਾਨਾ ਕਰਨ ਦਾ ਸੁਝਾਓ ਹੈ ।

4) ਲੰਬਿਤ ਪਏ ਕੇਸਾਂ ਦੇ ਪੱਛੜੇ ਕੰਮ ਦਾ ਨਿਪਟਾਰਾ ਕਰਨ ਅਤੇ ਮੋਟਰ-ਗੱਡੀਆਂ ਦੇ ਮਾਲਕਾਂ ਦੁਆਰਾ ਨਿਯਮਾਂ ਦੀ ਪਾਲਣਾ ਨੂੰ ਉਤਸ਼ਾਹਿਤ ਕਰਨ ਲਈ ਸੜਕ ਕਰ ਦੇ ਕੋਤਾਹੀਕਾਰਾਂ ਸਬੰਧੀ ਇਕ ਆਮ ਮੁਆਫ਼ੀ ਸਕੀਮ ਸ਼ੁਰੂ ਕੀਤੀ ਜਾਣ ਦੀ ਤਜਵੀਜ਼ ਹੈ । ਅਸੀਂ ਕਰ ਦੀਆਂ ਬਕਾਇਆ ਰਹਿੰਦੀਆਂ ਰਕਮਾਂ ਦੀ ਵਸੂਲੀ ਸਬੰਧੀ ਵਿਆਜ ਅਤੇ ਦੰਡ-ਰਕਮਾਂ ਮੁਆਫ਼ ਕਰਨ ਦਾ ਫ਼ੈਸਲਾ ਕੀਤਾ ਹੈ ਬਸ਼ਰਤੇ ਕਿ ਕੋਤਾਹੀਕਾਰ ਬਾਅਦ ਵਿਚ ਐਲਾਨ ਕੀਤੀ ਜਾਣ ਵਾਲੀ ਨਿਸ਼ਚਿਤ ਮਿਤੀ ਤੱਕ ਬਕਾਏ ਕਲੀਅਰ ਕਰ ਦੇਣ, ਨਹੀਂ ਤਾਂ ਇਸ ਉਪਰੰਤ ਵਸੂਲੀ ਸਬੰਧੀ ਸਖ਼ਤ ਕਾਰਵਾਈ ਕੀਤੀ ਜਾਵੇਗੀ ।

5) ਇਸ ਵੇਲੇ ਨਿੱਜੀ ਮੋਟਰ-ਗੱਡੀਆਂ ਸਬੰਧੀ ਉਨ੍ਹਾਂ ਮੋਟਰ ਗੱਡੀਆਂ ਦੇ ਮੁੱਲ ਦਾ ਖਿਆਲ ਕੀਤੇ ਬਗੈਰ ਹੀ, ਉਨ੍ਹਾਂ ਵਿਚਲੀ ਬੈਠਣ ਸਮਰੱਥਾ ਦੇ ਆਧਾਰ ਉਤੇ ਵਸੂਲ ਕੀਤਾ ਜਾਂਦਾ ਹੈ । ਇਹ ਪ੍ਰਣਾਲੀ ਤਰੁੱਟੀ-ਪੂਰਣ ਹੈ ਕਿਉਂਜੋ ਵਧੇਰੇ ਮਹਿੰਗੀਆਂ ਬਦੇਸ਼ੀ ਆਰਾਮ ਦੇਹ ਮੋਟਰ-ਗੱਡੀਆਂ ਦੇ ਮਾਲਕਾਂ ਲਈ ਉਹ ਰਕਮ ਅਦਾ ਕਰਨੀ ਲੋੜੀਂਦੀ ਹੈ, ਜਿਹੜੀ ਕਿ ਸਸਤੀਆਂ ਮੋਟਰ ਗੱਡੀਆਂ ਦੇ ਮਾਲਕਾਂ ਵਲੋਂ ਅਦਾ ਕੀਤੀ ਜਾਂਦੀ ਹੈ । ਹੁਣ ਤੋਂ ਨਿੱਜੀ ਮੋਟਰ-ਗੱਡੀਆਂ ਸਬੰਧੀ ਸੜਕ ਕਰ ਉਨ੍ਹਾਂ ਦੇ ਮੁੱਲ ਅਨੁਸਾਰ 2 ਫ਼ੀਸਦੀ ਦੇ ਹਿਸਾਬ ਨਾਲ ਨਿਰਧਾਰਤ ਕੀਤਾ ਜਾਵੇਗਾ । ਇਹ ਦਰ ਸਾਰੀਆਂ ਮੋਟਰ-ਗੱਡੀਆਂ ਲਈ ਲਾਗੂ ਹੋਵੇਗੀ, ਛੁੱਟ 50 ਸੀ.ਸੀ. ਦੀ ਸਮੱਰਥਾ ਵਾਲੇ ਦੋ ਪਹੀਆ-ਵਾਹਨਾਂ ਜਿਹਨਾਂ ਲਈ ਇਹ ਕਰ ਉਨ੍ਹਾਂ ਦੇ ਮੁੱਲ ਅਨੁਸਾਰ 1.5 ਫ਼ੀਸਦੀ ਹੋਵੇਗਾ ।

6) ਮਿੰਨੀ ਬੱਸਾਂ ਸਬੰਧੀ ਸੜਕ ਕਰ 5,000 ਰੁਪਏ ਸਾਲਾਨਾ ਤੋਂ ਵਧਾ ਕੇ 7,500 ਰੁਪਏ ਸਾਲਾਨਾ ਕਰਨ ਦਾ ਫ਼ੈਸਲਾ ਹੈ ।

ਮੈਨੂੰ ਇਹ ਐਲਾਨ ਕਰਨ ਵਿਚ ਖੁਸ਼ੀ ਹੋ ਰਹੀ ਹੈ ਕਿ ਮੇਰੀ ਸਰਕਾਰ ਨੇ ਗੁਆਂਢੀ ਰਾਜਾਂ ਵਿਚ ਬੱਸਾਂ ਚਲਾਉਣ ਦੀ ਪਹਿਲਕਦਮੀ ਦੇ ਅੰਤਰ-ਰਾਜੀ ਇਕਰਾਰਨਾਮੇ ਨੂੰ ਅੰਤਿਮ ਰੂਪ ਦਿੱਤਾ ਹੈ । ਹਿਮਾਚਲ ਅਤੇ ਹਰਿਆਣਾ ਰਸਮੀ ਇਕਰਾਰਨਾਮਾ ਕੀਤਾ ਜਾ ਚੁੱਕਾ ਹੈ ਜਿਸ ਨਾਲ 8 ਕਰੋੜ ਰੁਪਏ ਦੀ ਸਾਲਾਨਾ ਵਧੀਕ ਆਮਦਨ ਹੋਵੇਗੀ ।

ਮਾਲ ਵਿਭਾਗ

ਮਾਲ ਵਿਭਾਗ ਰਾਜ ਵਿਚ ਭੋਂ ਪ੍ਰਸ਼ਾਸਨ ਸਬੰਧੀ ਬੁਨਿਆਦੀ ਢਾਂਚਾ ਮੁਹੱਈਆ ਕਰਦਾ ਹੈ । ਅਸੀਂ ਇਹ ਪ੍ਰੇਖਣ ਕੀਤਾ ਹੈ ਕਿ ਵੱਖ ਵੱਖ ਖਰਚੇ ਜਿਹਨਾਂ ਵਿਚ ਭੋਂ ਨਾਲ ਸਬੰਧ ਰੱਖਣ ਵਾਲੇ ਲੈਣ-ਦੇਣ ਸਬੰਧੀ ਫ਼ੀਸਾਂ ਅਤੇ ਡਿਊਟੀਆਂ ਆਦਿ ਵੀ ਸ਼ਾਮਲ ਹਨ, ਨੂੰ ਤਰਕਸੰਗਤ ਬਣਾਏ ਜਾਣ ਦੀ ਲੋੜ ਹੈ । ਬਹੁਤ ਸਾਰੇ ਕੇਸਾਂ ਵਿਚ ਨਾ ਮਾਤਰ ਦਰਸਾਈਆਂ ਜਾਂਦੀਆਂ ਦਰਾਂ ਨਵੇਂ ਪੈਸੇ ਦੀ ਯੂਨਿਟ ਵਿਚ ਹਨ, ਜਿਹਨਾਂ ਦੀ ਕਾਰੋਬਾਰੀ ਲੈਣ-ਦੇਣ ਵਿਚ ਹੁਣ ਕੋਈ ਲੋੜ ਨਹੀਂ ਜਾਪਦੀ । ਪੰਜਾਬ ਸਰਕਾਰ ਦੁਆਰਾ ਆਪਣੇ ਪੱਧਰ ਉਤੇ ਇਹ ਅਮਲ 1 ਅਪ੍ਰੈਲ, 1999 ਤੋਂ ਸ਼ੁਰੂ ਕਰ ਦਿੱਤਾ ਜਾਵੇਗਾ । ਕੁਝ ਕੇਸਾਂ ਵਿਚ ਇਹ ਵਾਧਾ ਬਾਅਦ

[ਵਿੱਤ ਅਤੇ ਯੋਜਨਾ ਮੰਤਰੀ]

ਵਿਚ ਪੰਜਾਬ ਅਤੇ ਹਰਿਆਣਾ ਹਾਈਕੋਰਟ ਦੀ ਪ੍ਰਵਾਨਗੀ ਅਤੇ ਭਾਰਤ ਸਰਕਾਰ ਦੀ ਰਾਏ, ਜਿਥੇ ਲੋੜ ਹੋਵੇ, ਨਾਲ ਕੀਤਾ ਜਾਵੇਗਾ । ਸਪੀਕਰ ਸਾਹਿਬ, ਅਸੀਂ, ਖ਼ਰਚਿਆਂ ਵਿਚ ਸੋਧ ਕਰ ਰਹੇ ਹਾਂ ਅਤੇ ਕਈ ਮੱਦਾਂ ਜਿਨ੍ਹਾਂ ਵਿਚ ਰਜਿਸਟਰੀ ਫ਼ੀਸ, ਵਕਾਲਤਨਾਮਾ, ਫੁਟਕਲ ਅਰਜ਼ੀਆਂ, ਸਿਵਲ ਅਤੇ ਮਾਲ ਕੇਸਾਂ ਵਿਚ ਫੈਸਲਿਆਂ ਦੀਆਂ ਤਸਦੀਕੀ ਕਾਪੀਆਂ ਮਾਲ ਰਿਕਾਰਡ ਦੀਆਂ ਕਾਪੀਆਂ, ਜਿਨ੍ਹਾਂ ਵਿਚ ਜਮ੍ਹਾਂਬੰਦੀ ਆਦਿ ਤਲਬਾਨਾ ਕਾਰਜ ਵਿਧੀ ਅਤੇ ਕੋਰਟ ਫ਼ੀਸ ਸ਼ਾਮਲ ਹੈ, ਵਿਚ ਵਾਧੇ ਦੀ ਸਿਫ਼ਾਰਸ਼ ਕਰ ਰਹੇ ਹਾਂ । ਇਨ੍ਹਾਂ ਨਵੀਆਂ ਦਰਾਂ ਨੂੰ ਉਚਿਤ ਅਧਿਕਾਰੀਆਂ ਦੀ ਪ੍ਰਵਾਨਗੀ ਉਪਰੰਤ ਅਧਿਸੂਚਿਤ ਕੀਤਾ ਜਾਵੇਗਾ । ਅਸੀਂ ਇਨ੍ਹਾਂ ਉਪਾਵਾਂ ਰਾਹੀਂ ਸਾਲ 1999-2000 ਵਿਚ 100 ਕਰੋੜ ਰੁਪਏ ਦੀ ਵਧੀਕ ਆਮਦਨ ਹੋਣ ਦੀ ਆਸ ਕਰਦੇ ਹਾਂ ।

69. ਦਿਹਾਤੀ ਇਲਾਕਿਆਂ ਦੇ ਜ਼ਿੰਮੀਦਾਰਾਂ ਦੀ ਸਹੂਲਤ ਲਈ ਸਹਿਕਾਰੀ ਕਰਜ਼ਿਆਂ ਨਾਲ ਸਬੰਧਤ ਲੈਣ-ਦੇਣ ਵਾਲੇ ਦਸਤਾਵੇਜ਼ਾਂ ਨੂੰ ਅਸ਼ਟਾਮ ਡਿਊਟੀ ਅਤੇ ਰਜਿਸਟਰੇਸ਼ਨ ਫੀਸ ਤੋਂ ਛੋਟ ਦਿੱਤੀ ਗਈ ਹੈ । ਸਰਕਾਰ ਮਹਿਸੂਸ ਕਰਦੀ ਹੈ ਕਿ ਖੇਤੀਬਾੜੀ ਅਤੇ ਸਹਾਇਕ ਮੰਤਵਾਂ ਲਈ ਕੇਵਲ ਕਰਜ਼ਿਆਂ ਨੂੰ ਹੀ ਇਸ ਪ੍ਰਕਾਰ ਦੀ ਛੋਟ ਦੇਣੀ ਚਾਹੀਦੀ ਹੈ । ਉਨ੍ਹਾਂ ਸਹਿਕਾਰੀ ਕਰਜ਼ਿਆਂ ਨੂੰ ਛੱਡਣ ਦੀ ਛੋਟ ਨੂੰ ਤਰਕਸੰਗਤ ਬਣਾਵਾਂਗੇ, ਜਿਹੜੇ ਕਰਜ਼ੇ ਗ਼ੈਰ-ਖੇਤੀਬਾੜੀ ਮੰਤਵਾਂ ਲਈ ਹਨ ।

70. ਸਰਕਾਰ ਕੋਲ ਰਾਜ ਵਿਚ ਬਹੁਤ ਸਾਰੀ ਸਰਕਾਰੀ ਜ਼ਮੀਨ ਹੈ । ਇਨ੍ਹਾਂ ਦੀ ਸੰਭਾਲ ਦਾ ਕਾਰਜ ਡਿਪਟੀ ਕਮਿਸ਼ਨਰਾਂ ਅਤੇ ਦੂਜੇ ਵਿਭਾਗਾਂ ਦੇ ਅਫਸਰਾਂ ਕੋਲ ਹੈ । ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਰਾਜ ਦੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਹਿਦਾਇਤ ਕੀਤੀ ਹੈ ਕਿ ਉਹ ਸਾਰੀਆਂ ਸਰਕਾਰੀ ਅਤੇ ਜਨਤਕ ਜ਼ਮੀਨਾਂ ਦੀ ਸੂਚੀ ਤਿਆਰ ਕਰਨ । ਸਾਨੂੰ ਆਪਣੀਆਂ ਜ਼ਮੀਨਾਂ ਦੀ ਰੱਖਿਆ ਸਾਵਧਾਨੀ ਨਾਲ ਕਰਨੀ ਚਾਹੀਦੀ ਹੈ ਤਾਂ ਕਿ ਗ਼ੈਰ ਅਧਿਕਾਰਤ ਵਿਅਕਤੀ ਇਨ੍ਹਾਂ ਤੇ ਕਬਜ਼ਾ ਨਾ ਕਰ ਸਕਣ ਅਤੇ ਇਨ੍ਹਾਂ ਦਾ ਸ਼ੋਸ਼ਣ ਨਾ ਕਰ ਸਕਣ । ਇਸ ਦੇ ਨਾਲ ਹੀ ਇਸ ਬਹੁਮੁੱਲੀ ਸੰਪਤੀ ਨੂੰ ਵਪਾਰਕ ਵਰਤੋਂ ਵਿਚ ਲਿਆਉਣਾ ਚਾਹੀਦਾ ਹੈ । ਫਾਲਤੂ ਭੂਮੀ ਜਿਹੜੀ ਕਿ ਸਰਕਾਰ ਨੂੰ ਨਹੀਂ ਲੋੜੀਂਦੀ, ਵੇਚੀ ਜਾ ਸਕਦੀ ਹੈ । ਇਸ ਪ੍ਰਕਾਰ ਉਗਰਾਹੀ ਗਈ ਰਕਮ ਸਾਡੇ ਵਿਕਾਸ ਪ੍ਰੋਗਰਾਮਾਂ ਲਈ ਵਸੀਲਿਆਂ ਵਿਚ ਵਾਧਾ ਕਰੇਗੀ । ਸਪੀਕਰ ਸਾਹਿਬ, ਸਾਲ 1999-2000 ਦੌਰਾਨ, ਮਾਲ ਵਿਭਾਗ ਰਾਜ ਵਿਚਲੀ 100 ਫੀਸਦੀ ਜਨਤਕ ਜ਼ਮੀਨ ਦੀ ਮੁਕੰਮਲ ਸੂਚੀ ਤਿਆਰ ਕਰ ਲਵੇਗਾ । ਇਸ ਵਾਸਤੇ ਸਾਲ 1999-2000 ਵਿਚ ਫਾਲਤੂ ਜ਼ਮੀਨਾਂ ਦੀ ਵਿਕਰੀ ਦੁਆਰਾ 400 ਕਰੋੜ ਰੁਪਏ ਦੀ ਰਕਮ ਦੀ ਉਗਰਾਹੀ ਕਰਨ ਦਾ ਟੀਚਾ ਵੀ ਮਿੱਥਿਆ ਗਿਆ ਹੈ ।

71. ਸ੍ਰੀ ਮਾਨ ਜੀ, ਮੇਰੇ ਵੱਲੋਂ ਦੱਸੀ ਗਈ ਮਾਲੀ ਨੀਤੀ ਨਿਸ਼ਚਿਤ ਰੂਪ ਵਿਚ ਸਾਲ 1999-2000 ਦੇ ਸਾਡੇ ਵਿਕਾਸ ਟੀਚਿਆਂ ਨੂੰ ਪੂਰਾ ਕਰਨ ਲਈ ਸਾਡੇ ਲਈ ਭਰਪੂਰ ਸਾਧਨ ਜੁਟਾਏਗੀ । ਸਾਡੇ ਮੰਤਰੀ ਪਰਿਸ਼ਦ, ਨਿਸ਼ਚਿਤ ਰੂਪ ਵਿਚ ਸਾਡੇ ਸਾਰੇ ਵਿਭਾਗਾਂ ਨੂੰ ਸੌਂਪੇ ਗਏ ਮਾਲ ਆਮਦਨ ਦੇ ਟੀਚਿਆਂ ਦੀ ਪ੍ਰਾਪਤੀ ਲਈ ਸਮੀਖਿਆ ਅਤੇ ਬਾਰੀਕਬੀਨੀ ਨਿਰੀਖਣ ਕਰੇਗਾ ।

**1998-99 ਦੇ ਸੋਧੇ ਅਨੁਮਾਨ**

72. ਸਪੀਕਰ ਸਾਹਿਬ, ਬਜਟ ਅਨੁਮਾਨਾਂ ਮੁਤਾਬਿਕ ਸਾਲ 1998-99 ਦੇ 241.39 ਕਰੋੜ ਰੁਪਏ ਦੇ ਘਾਟੇ ਨਾਲ ਸਮਾਪਤ ਹੋਣ ਦੀ ਆਸ ਹੈ। ਹੁਣ ਸੋਧੇ ਅਨੁਮਾਨ ਅਨੁਸਾਰ ਇਹ ਘਾਟਾ 1162.40 ਕਰੋੜ ਰੁਪਏ ਹੋਵੇਗਾ। ਜਿਹੜਾ ਬਜਟ ਅਨੁਮਾਨਾਂ ਤੋਂ 921.01 ਕਰੋੜ ਰੁਪਏ ਦਾ ਘਾਟਾ ਦਰਸਾਉਂਦਾ ਹੈ। ਸਾਲ 1999-2000 ਦਾ ਬਜਟ 1162.40 ਕਰੋੜ ਰੁਪਏ ਦੀ ਮਨਫ਼ੀ ਬਾਕੀ ਨਾਲ ਸ਼ੁਰੂ ਹੋਵੇਗਾ। ਇਸਦੇ ਕਾਰਨਾਂ ਦਾ ਮੈਂ ਪਹਿਲਾਂ ਹੀ ਸਪਸ਼ਟੀਕਰਣ ਕਰ ਚੁੱਕਾ ਹਾਂ। 1162.40 ਕਰੋੜ ਰੁਪਏ ਦੀ ਇਹ ਮਨਫ਼ੀ ਰਕਮ ਆਗਾਮੀ ਵਿੱਤੀ ਵਰ੍ਹੇ ਦੌਰਾਨ ਸਾਵੀਂ ਕਰਨ ਦੀ ਜ਼ਰੂਰਤ ਹੋਵੇਗੀ।

**1999-2000 ਦੇ ਬਜਟ ਅਨੁਮਾਨ**

73. ਸਾਲ 1999-2000 ਦੇ ਬਜਟ ਅਨੁਮਾਨ ਵਿਚ 16277 ਕਰੋੜ ਰੁਪਏ ਦਾ ਕੁੱਲ ਖਰਚਾ ਹੈ। ਸਾਲ 1999-2000 ਦੀ ਸਾਲਾਨਾ ਯੋਜਨਾ 2680 ਕਰੋੜ ਰੁਪਏ ਦੀ ਹੈ।

**ਮਾਲ ਆਮਦਨ**

74. ਸਾਲ 1999-2000 ਲਈ ਰਾਜ ਦੀ ਕਰ-ਆਮਦਨ 4634.78 ਕਰੋੜ ਰੁਪਏ ਦੀ ਆਮਦਨ ਹੋਣ ਦਾ ਅਨੁਮਾਨ ਲਗਾਇਆ ਗਿਆ ਹੈ। ਗ਼ੈਰ-ਕਰ ਆਮਦਨੀ, ਜੋ 1998-99 ਦੇ ਸੋਧੇ ਅਨੁਮਾਨਾਂ ਵਿਚ 2144.07 ਕਰੋੜ ਰੁਪਏ ਸੀ, ਇਸ ਸਾਲ 2142.84 ਕਰੋੜ ਰੁਪਏ ਹੋ ਜਾਵੇਗੀ। ਅੱਜ ਮੈਂ ਜਿਹਨਾਂ ਉਪਰਾਲਿਆਂ ਦਾ ਐਲਾਨ ਕਰ ਰਿਹਾ ਹਾਂ, ਉਨ੍ਹਾਂ ਸਦਕਾ ਇਹ ਆਮਦਨ ਇਨ੍ਹਾਂ ਅੰਕੜਿਆਂ ਤੋਂ ਕਿਤੇ ਜ਼ਿਆਦਾ ਹੋਵੇਗੀ।

**ਸਾਲਾਨਾ ਯੋਜਨਾ ਸਾਲ 1999-2000 ਲਈ ਵਸੀਲੇ**

75. ਸਾਲ 1999-2000 ਲਈ ਯੋਜਨਾ ਖ਼ਰਚ 2680 ਕਰੋੜ ਰੁਪਏ ਹੈ। ਇਸ ਖਰਚੇ ਲਈ ਰਾਜ ਦੁਆਰਾ ਆਪਣੇ ਵਸੀਲਿਆਂ ਤੋਂ (1611 ਕਰੋੜ ਰੁਪਏ), ਕੇਂਦਰੀ ਸਹਾਇਤਾ ਦੁਆਰਾ (504 ਕਰੋੜ ਰੁਪਏ) ਅਤੇ ਟਰਾਂਸਪੋਰਟ ਅਤੇ ਮਾਲੀਆ ਵਿਭਾਗ ਦੁਆਰਾ ਵਸੀਲੇ ਜੁਟਾ ਕੇ (565 ਕਰੋੜ ਰੁਪਏ) ਦੇ ਫੰਡ ਜੁਟਾਏ ਜਾਣਗੇ। 565 ਕਰੋੜ ਰੁਪਏ ਦੀ ਇਸ ਰਕਮ ਵਿਚੋਂ 165 ਕਰੋੜ ਰੁਪਏ ਫ਼ੀਸਾਂ ਤੇ ਕਰਾਂ ਦੀਆਂ ਦਰਾਂ ਦੇ ਵਾਧੇ ਕਾਰਨ ਹਨ ਅਤੇ 400 ਕਰੋੜ ਰੁਪਏ ਵਾਫ਼ਰ ਸਰਕਾਰੀ ਜ਼ਮੀਨਾਂ ਦੀ ਵਿਕਰੀ ਦੁਆਰਾ ਹਨ।

**ਮਨਫ਼ੀ ਬਾਕੀ ਨੂੰ ਪੂਰਾ ਕਰਨਾ**

76. ਇਕ ਅਪ੍ਰੈਲ, 1999 ਨੂੰ ਅਸੀਂ 1162 ਕਰੋੜ ਰੁਪਏ ਦੇ ਮਨਫ਼ੀ ਬਾਕੀ ਨਾਲ 1999-2000 ਦਾ ਸਾਲ ਸ਼ੁਰੂ ਕਰਨਾ ਹੈ। ਬਜਟ ਅਨੁਮਾਨਾਂ ਅਨੁਸਾਰ ਇਹ ਸਾਲ 990 ਕਰੋੜ ਰੁਪਏ ਦੇ ਘਾਟੇ ਨਾਲ ਖ਼ਤਮ ਹੋਵੇਗਾ। ਇਥੋਂ ਤੱਕ ਕਿ ਜੇਕਰ ਇਹ ਖੱਪਾ

[ਵਿੱਤ ਅਤੇ ਯੋਜਨਾ ਮੰਤਰੀ]

ਪੂਰਾ ਹੋ ਜਾਂਦਾ ਹੈ ਅਤੇ ਬਜਟ 1999-2000 ਪੂਰੀ ਤਰ੍ਹਾਂ ਸੰਤੁਲਤ ਹੋ ਜਾਂਦਾ ਹੈ ਤਾਂ ਅਸੀਂ ਸਾਲ 1999-2000 ਦੌਰਾਨ 990 ਕਰੋੜ ਰੁਪਏ ਦੇ ਵਸੀਲਿਆਂ ਦਾ ਪ੍ਰਬੰਧ ਨਿਮਨ ਅਨੁਸਾਰ ਕਰਾਂਗੇ :

| | | (ਰੁਪਏ ਕਰੋੜਾਂ ਵਿਚ) |
|---|---|---|
| 1) | ਉਪ ਸਬਸਿਡੀਆਂ ਦਾ ਘਟਾਉਣਾ ਤੇ ਜਨਤਕ ਸੇਵਾਵਾਂ ਲਈ ਵਰਤੋਂ ਚਾਰਜਿਜ਼ ਵਿਚ ਵਾਧਾ | 450.00 |
| 2) | ਵਧੀਕ ਵਸੀਲਿਆਂ ਦਾ ਜੁਟਾਇਆ ਜਾਣਾ | 540.00 |
| | ਕੁੱਲ ਜੋੜ : | 990.00 |

77. ਇਸ ਸਾਲ ਦੌਰਾਨ ਬਜਟੀ ਅਨੁਮਾਨਿਤ ਵਾਧੇ ਦਾ ਕੁੱਲ ਜੋੜ ਨਿਮਨ ਅਨੁਸਾਰ ਹੈ :—

| ਸੰਚਿਤ ਫੰਡ | | (ਰੁਪਏ ਕਰੋੜਾ ਵਿਚ) |
|---|---|---|
| 1) ਮਾਲ-ਆਮਦਨ ਲੇਖਾ | | |
| ਪ੍ਰਾਪਤੀਆਂ | | 8450.78 |
| ਖ਼ਰਚਾ | | 10282.93 |
| ਨਿਰੋਲ | (—) | 1832.15 |
| 2) ਪੂੰਜੀਗਤ ਖ਼ਰਚਾ | | 803.01 |
| 3) ਸਰਕਾਰੀ ਰਿਣ : | | |
| ਲਿਆ ਗਿਆ ਰਿਣ | | 7290.68 |
| ਅਦਾਇਗੀਆਂ | | 5272.58 |
| ਨਿਰੋਲ | | 2018.10 |
| 4) ਕਰਜ਼ੇ ਤੇ ਪੇਸ਼ਗੀਆਂ | | |
| ਪੇਸ਼ਗੀਆਂ | | 238.84 |
| ਵਸੂਲੀਆਂ | | 65.50 |
| ਨਿਰੋਲ | (—) | 173.34 |

| | | | |
|---|---|---|---|
| (5) | ਕੁਲ ਸੰਚਿਤ ਫੰਡ (ਨਿਰੋਲ) (ਉਕਤ ਨੰ : 1 ਤੋਂ 4) | (—) | 790.40 |
| (6) | ਸਰਕਾਰੀ ਲੇਖਾ (ਨਿਰੋਲ) | | 963 12 |
| (7) | ਕੁਲ ਲੈਣ ਦੇਣ | | 172.72 |
| (8) | ਮੁੱਢਲੀ ਬਾਕੀ | (—) | 1162.40 |
| (9) | ਅੰਤਿਮ ਬਾਕੀ | (—) | 989.68 |

**ਸਾਲ 1999-2000 ਲਈ ਵਿਕਾਸ ਪ੍ਰੋਗਰਾਮ**

78. ਸ੍ਰੀਮਾਨ ਜੀ, ਮੈਂ ਹੁਣ ਇਸ ਸਾਲ 1999-2000 ਲਈ ਰਾਜ ਦੇ ਆਪਣੇ ਵਿਕਾਸ ਪ੍ਰੋਗਰਾਮ ਦੀ ਗੱਲ ਕਰਦਾਂ ਹਾਂ। ਇਕ ਲੋਕਰਾਜੀ ਪ੍ਰਬੰਧ ਅੰਦਰ ਸਰਕਾਰ ਵਲੋਂ ਸਿੱਧੇ ਰੂਪ ਵਿਚ ਪੈਦਾ ਕੀਤੀ ਆਮਦਨ, ਆਪਣੀਆਂ ਸੰਸਥਾਵਾਂ ਰਾਹੀਂ ਸਰਕਾਰ ਦੁਆਰਾ ਅਸਿੱਧੇ ਰੂਪ ਵਿਚ ਪ੍ਰਾਪਤ ਕੀਤੇ ਨਿਵੇਸ਼ਾਂ, ਰਾਜ ਸਰਕਾਰ ਦੀ ਸਹਾਇਤਾ ਨਾਲ ਪ੍ਰਾਪਤ ਕੀਤੇ ਸੰਸਥਾਇਕ ਫੰਡਾਂ ਅਤੇ ਰਾਜ ਵਲੋਂ ਜੁਟਾਏ ਬਾਹਰੀ ਵਸੀਲਿਆਂ ਦੁਆਰਾ ਆਰਥਕ ਵਿਕਾਸ ਕਾਰਜ ਵਿਚ ਰਕਮ ਲਗਾਈ ਜਾਂਦੀ ਹੈ। ਪੰਜਾਬ ਰਾਜ ਦੇ ਸਾਲ 1999-2000 ਲਈ ਵਿਕਾਸ ਪ੍ਰੋਗਰਾਮ ਲਈ 8247.74 ਕਰੋੜ ਰੁਪਏ ਦਾ ਨਿਵੇਸ਼ ਨਿਮਨ ਅਨੁਸਾਰ ਹੋਵੇਗਾ :—

**(ਰੁਪਏ ਕਰੋੜਾਂ ਵਿਚ)**

| | | |
|---|---|---|
| (ੳ) | ਸਾਲਾਨਾ ਯੋਜਨਾ 1999-2000 | 2680.00 |
| (ਅ) | ਸਰਕਾਰੀ ਖੇਤਰ ਦੇ ਅਦਾਰਿਆਂ ਅਤੇ ਕਾਨੂੰਨੀ ਬੋਰਡਾਂ ਦੀ ਵਿਕਾਸ ਯੋਜਨਾ | 1496.77 |
| (ੲ) | ਗਰੀਬੀ ਹਟਾਓ ਸਕੀਮਾਂ ਅਧੀਨ ਖੇਤੀਬਾੜੀ ਤੇ ਸਬੰਧਿਤ ਸੈਕਟਰਾਂ ਲਈ ਸੰਸਥਾਈ ਵਿੱਤ | 741.51 |
| (ਸ) | ਮਿਉਂਸਿਪਲ ਸਥਾਨਕ ਸੰਗਠਨਾਂ ਪਾਸੋਂ ਲਿਆ ਗਿਆ ਸੰਸਥਾਈ ਵਿੱਤ | 311.17 |
| (ਹ) | ਕੇਂਦਰੀ ਸਹਾਇਤਾ ਪ੍ਰਾਪਤ ਸਕੀਮਾਂ ਦਾ ਕੇਂਦਰੀ ਹਿੱਸਾ | 600.97 |
| (ਕ) | ਸਹਿਕਾਰੀ ਸੰਸਥਾਵਾਂ ਦੁਆਰਾ ਸੰਸਥਾਈ ਵਿੱਤ | 1417.32 |
| (ਖ) | ਬੁਨਿਆਦੀ ਢਾਂਚਾ ਪ੍ਰਾਜੈਕਟਾਂ ਵਿਚ ਸੰਭਾਵੀ ਨਿਵੇਸ਼ | 1000.00 |
| | ਕੁੱਲ | 8247.74 |

[ਵਿੱਤ ਅਤੇ ਯੋਜਨਾ ਮੰਤਰੀ]

**ਸਾਲਾਨਾ ਯੋਜਨਾ 1999-2000**

79. ਸਾਲ 1999-2000 ਦੀ ਸਲਾਨਾ ਯੋਜਨਾ ਲਈ 2680.00 ਕਰੋੜ ਰੁਪਏ ਦਾ ਖਰਚ ਨਿਰਧਾਰਿਤ ਕੀਤਾ ਗਿਆ ਹੈ। ਜਿਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਪਿਛਲੇ ਸਾਲ ਦੇ 2500.00 ਕਰੋੜ ਰੁਪਏ ਦੇ ਖ਼ਰਚੇ ਦੇ ਮੁਕਾਬਲੇ 7.20% ਦਾ ਵਾਧਾ ਹੋਇਆ ਹੈ। ਇਸ ਯੋਜਨਾ ਵਿਚ ਰਾਜ ਦੇ ਆਪਣੇ ਵਸੀਲਿਆਂ ਅਤੇ ਭਾਰਤ ਸਰਕਾਰ ਦੀ ਸਹਾਇਤਾ ਨਾਲ ਸਰਮਾਇਆ ਜੁਟਾਇਆ ਜਾਵੇਗਾ।

80. 9ਵੀਂ ਪੰਜ ਸਾਲਾ ਯੋਜਨਾ ਦੇ ਟੀਚਿਆਂ ਵਿਚ ਤੀਬਰ ਆਰਥਿਕ ਵਿਕਾਸ ਅਤੇ ਆਮ ਲੋਕਾਂ ਦੇ ਜੀਵਨ-ਪੱਧਰ ਦੇ ਮਿਆਰ ਵਿਚ ਆਪਸੀ ਸੰਪਰਕ ਕਾਇਮ ਕਰਨਾ ਹੈ। "ਸਮਾਜਿਕ ਇਨਸਾਫ਼ ਤੇ ਸਮਾਨਤਾ ਸਹਿਤ ਵਿਕਾਸ" ਤੇ ਜ਼ੋਰ ਦਿੱਤਾ ਗਿਆ ਹੈ। ਇਸ ਲਈ ਸੰਨ 1999-2000 ਸਾਲਾਨਾ ਯੋਜਨਾ ਦੌਰਾਨ ਪੰਜਾਬ ਵਿਚ ਮੁੱਖ ਬਲ ਸੜਕਾਂ, ਪੁਲਾਂ ਅਤੇ ਬਾਈਪਾਸਾਂ ਦੀ ਦੇਖ-ਰੇਖ ਅਤੇ ਅਪਗ੍ਰੇਡ ਕਰਨਾ, ਪੀਣ ਵਾਲਾ ਸਾਫ਼ ਪਾਣੀ ਮੁਹੱਈਆ ਕਰਵਾਉਣਾ, ਜ਼ਰਾਇਤੀ ਵਿਕਾਸ ਵਿਚ ਤੇਜ਼ੀ ਲਿਆਉਣੀ, ਸਿੰਚਾਈ ਸਹੂਲਤਾਂ ਨੂੰ ਵਧਾਉਣਾ ਅਤੇ ਇਕੱਠਾ ਕਰਨਾ, ਪੰਜਾਬੀ ਕਿਸਾਨ ਦੀ ਆਮਦਨ ਵਿਚ ਵਾਧਾ ਕਰਨਾ, ਪ੍ਰਾਇਮਰੀ ਸਿੱਖਿਆ ਦੇ ਖੇਤਰ ਵਿਚ ਮਿਆਰੀ ਸੁਧਾਰ ਲਿਆਉਣਾ, ਹੁਨਰਾਂ ਨੂੰ ਅਪਗਰੇਡ ਕਰਨਾ, ਸੂਚਨਾ ਤਕਨਾਲੋਜੀ ਦੇ ਪ੍ਰਵੇਸ਼ ਨੂੰ ਉਤਸਾਹਿਤ ਕਰਨਾ, ਰੋਜ਼ਗਾਰ ਦੇ ਅਵਸਰ ਪੈਦਾ ਕਰਨ ਨੂੰ ਯਕੀਨੀ ਬਣਾਉਣਾ ਅਤੇ ਬਜ਼ੁਰਗਾਂ, ਬੇਸਹਾਰਾ, ਵਿਧਵਾਵਾਂ, ਬੇਸਹਾਰਾ ਇਸਤਰੀਆਂ ਬੱਚਿਆਂ ਅਤੇ ਅੰਗਹੀਣਾਂ ਲਈ ਪੈਨਸ਼ਨਾਂ ਦਾ ਉਪਬੰਧ ਕਰਨਾ ਹੈ। (ਥੰਪਿੰਗ)

**ਸਿੰਚਾਈ ਅਤੇ ਹੜ੍ਹਾਂ ਤੇ ਕਾਬੂ ਪਾਉਣਾ**

81. ਮੈਨੂੰ ਇਸ ਅਜ਼ੀਮ ਸਦਨ ਵਿਚ ਇਹ ਜਾਣਕਾਰੀ ਦੇਣ ਵਿਚ ਬਹੁਤ ਖੁਸ਼ੀ ਅਤੇ ਤਸੱਲੀ ਦਾ ਅਹਿਸਾਸ ਹੋ ਰਿਹਾ ਹੈ ਕਿ ਰਣਜੀਤ ਸਾਗਰ ਡੈਮ ਦਾ ਕੰਮ ਹੁਣ ਮੁਕੰਮਲ ਹੋ ਗਿਆ ਹੈ (ਥੰਪਿੰਗ) ਅਤੇ ਇਹ ਫਰਵਰੀ, 1999 ਤੋਂ ਚਾਲੂ ਹੋ ਚੁੱਕਾ ਹੈ। ਪਿਛਲੇ ਦੋ ਸਾਲਾਂ ਦੇ ਦੌਰਾਨ ਇਸ ਪ੍ਰਾਜੈਕਟ ਉਪਰ 600.00 ਕਰੋੜ ਰੁਪਏ ਤੋਂ ਵੀ ਵੱਧ ਰਕਮ ਖ਼ਰਚੀ ਜਾ ਚੁੱਕੀ ਹੈ ਤਾਂ ਜੋ ਇਸ ਨੂੰ ਸਮੇਂ ਸਿਰ ਮੁਕੰਮਲ ਕੀਤਾ ਜਾ ਸਕੇ। ਇਸ ਨਾਲ ਅੱਗੇ ਤੋਂ ਸਾਡਾ ਪਾਣੀ ਹੁਣ ਪਾਕਿਸਤਾਨ ਵੱਲ ਬੇਅਰਥ ਨਹੀਂ ਜਾਵੇਗਾ। ਪੰਜਾਬ ਵਿਚ ਯੂ.ਬੀ.ਡੀ.ਸੀ. ਪ੍ਰਣਾਲੀ ਦੀ ਸਪਲਾਈ ਨੂੰ ਵਿਨਿਯਮਤ ਕਰਨ ਲਈ ਅਤੇ ਸ਼ਾਹਪੁਰ ਕੰਡੀ ਡੈਮ ਲਈ 35 00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਦਸ਼ਮੇਸ਼ ਸਿੰਚਾਈ ਪ੍ਰਾਜੈਕਟ ਦਾ ਮੁੱਢਲਾ ਕੰਮ ਇਸੇ ਸਾਲ ਤੋਂ ਸ਼ੁਰੂ ਕੀਤਾ ਜਾਵੇਗਾ। ਸਪੀਕਰ ਸਾਹਿਬ, ਇਕ ਵਿਸ਼ੇਸ਼ ਯੋਜਨਾ ਤਿਆਰ ਕੀਤੀ ਗਈ ਹੈ ਜਿਸ ਵਿਚ ਰੋਪੜ, ਕੁਰਾਲੀ, ਖਰੜ ਅਤੇ ਪਟਿਆਲਾ ਜ਼ਿਲ੍ਹੇ ਦੇ ਹੋਰ ਇਲਾਕੇ ਜਿਵੇਂ ਰਾਜਪੁਰਾ, ਡੇਰਾਬੱਸੀ ਅਤੇ ਘਨੌਰ-ਜਿਥੇ ਪਾਣੀ ਦੇ ਸਾਧਨ ਸੀਮਤ ਹਨ—ਉਥੇ ਕਿਸਾਨਾਂ ਨੂੰ ਇਸ ਸਕੀਮ ਅਧੀਨ ਸਿੰਚਾਈ ਵਾਸਤੇ ਨਹਿਰ ਦਾ ਪਾਣੀ ਦੇਣ ਦੀ ਵਿਵਸਥਾ ਹੈ।

82. ਪੰਜਾਬ ਵਿਚ ਸੇਮ ਦੀ ਸਮੱਸਿਆ ਤੇ ਕਾਬੂ ਪਾਉਣ ਲਈ ਕੀਤੇ ਜਾ ਰਹੇ ਯਤਨਾਂ ਦੀ ਨਿਰੰਤਰਤਾ ਵਿਚ ਰਾਜ ਸਰਕਾਰ ਨੇ ਇਸ ਸਾਲ ਵਾਹਾਬਵਾਲਾ ਡਰੇਨੇਜ ਪ੍ਰਣਾਲੀ ਦੀ ਉਸਾਰੀ ਦਾ ਕੰਮ ਸ਼ੁਰੂ ਕਰਨ ਦੀ ਤਜਵੀਜ਼ ਦਿੱਤੀ ਹੈ। ਕਿਉਂ ਜੋ ਇਹ ਸਮੱਸਿਆ ਰਾਜ ਦੇ ਹੋਰਨਾਂ ਭਾਗਾਂ ਵਿਚ ਵੀ ਪੈਦਾ ਹੋ ਰਹੀ ਹੈ, ਇਸ ਲਈ ਜਿਥੇ ਕਿਤੇ ਵੀ ਇਹ ਸਮੱਸਿਆ ਪੈਦਾ ਹੋ ਰਹੀ ਹੈ ਉਸ ਤੇ ਕਾਬੂ ਪਾਉਣ ਲਈ ਇਕ ਨਵਾਂ ਪ੍ਰਾਜੈਕਟ ਸ਼ੁਰੂ ਕੀਤਾ ਜਾ ਰਿਹਾ ਹੈ। ਕਮਾਂਡ ਏਰੀਆ ਵਿਕਾਸ ਅਧੀਨ ਸਰਹੰਦ ਫੀਡਰ ਪ੍ਰਣਾਲੀ ਅਤੇ ਬਠਿੰਡਾ ਕੈਨਾਲ ਪ੍ਰਾਜੈਕਟ ਅਧੀਨ ਆਉਣ ਵਾਲੇ ਇਲਾਕੇ ਵਿਚ 237.21 ਕਰੋੜ ਰੁਪਏ ਅਤੇ 90.00 ਕਰੋੜ ਰੁਪਏ ਦੀ ਕੁਲ ਅੰਦਾਜ਼ਨ ਲਾਗਤ ਨਾਲ ਖੇਤਰੀ ਖਾਲੇ, ਨਾਲਿਆਂ ਦਾ ਨਿਰਮਾਣ ਕਰਨਾ, ਨਾਲਿਆਂ ਵਾਲੇ ਇਲਾਕੇ ਦਾ ਸੁਧਾਰ ਕਰਨਾ ਸ਼ਾਮਿਲ ਹੈ। ਇਸ ਵਿਚ ਸਾਲ 1999-2000 ਵਿਚ ਕੇਂਦਰ ਸਰਕਾਰ ਦਾ ਹਿੱਸਾ ਵੀ ਸ਼ਾਮਲ ਕੀਤੇ ਜਾਣ ਦੀ ਤਜਵੀਜ਼ ਹੈ। ਨਾਬਾਰਡ ਦੁਆਰਾ ਵਿੱਤ ਲਗਾਇਆ ਗਿਆ ਇਕ ਨਵਾਂ ਪ੍ਰਾਜੈਕਟ ਇਸ ਸਾਲ ਦੇ ਬਜਟ ਵਿਚ ਵੀ ਸ਼ਾਮਲ ਕੀਤਾ ਜਾ ਰਿਹਾ ਹੈ। ਪਾਣੀ ਦੇ ਬਿਹਤਰ ਪ੍ਰਬੰਧ ਲਈ ਖਾਲੇ ਨਵੇਂ ਬਣਾਏ ਜਾ ਰਹੇ ਹਨ ਅਤੇ ਉਨ੍ਹਾਂ ਦਾ ਪੁਨਰ ਨਿਰਮਾਣ ਦਾ ਕੰਮ ਕੀਤਾ ਜਾ ਰਿਹਾ ਹੈ। ਰਜਵਾਹਿਆਂ ਦੇ ਕੰਢੇ ਵੀ ਉੱਚੇ ਕੀਤੇ ਜਾ ਰਹੇ ਹਨ। ਇਸ ਕੰਮ ਲਈ ਸਾਲ 1999-2000 ਦੌਰਾਨ 20.77 ਕਰੋੜ ਰੁਪਏ ਦਾ ਖ਼ਰਚਾ ਕੀਤੇ ਜਾਣ ਦੀ ਤਜਵੀਜ਼ ਹੈ। ਹੜ੍ਹ ਕੰਟਰੋਲ ਅਤੇ ਜਲ-ਨਿਕਾਸ ਵਿਭਾਗ ਨੂੰ ਰਾਜ ਪੱਧਰ ਤੇ ਦੀਰਘ ਕਾਲੀਨ ਹੜ੍ਹ ਕੰਟਰੋਲ ਯੋਜਨਾਵਾਂ ਤਿਆਰ ਕਰਨ ਲਈ ਅਦੇਸ਼ ਦਿੱਤਾ ਗਿਆ ਹੈ ਤਾਂ ਕਿ ਪੰਜਾਬ ਹੜ੍ਹਾਂ ਦੀ ਹਰ ਸਾਲ ਆਉਣ ਵਾਲੀ ਸਮੱਸਿਆ ਤੋਂ ਮੁਕਤ ਕੀਤਾ ਜਾਵੇ। ਇਸ ਮਨੋਰਥ ਲਈ ਕੁਲ 12.50 ਕਰੋੜ ਰੁਪਏ ਰੱਖੇ ਗਏ ਹਨ। ਇਸ ਤਰ੍ਹਾਂ ਸਿੰਜਾਈ ਅਤੇ ਹੜ੍ਹ ਕੰਟਰੋਲ ਲਈ ਕੁਲ ਖ਼ਰਚਾ ਵਧਾ ਕੇ 320.00 ਕਰੋੜ ਰੁਪਏ ਕਰ ਦਿੱਤਾ ਗਿਆ ਹੈ।

**ਬਿਜਲੀ**

83. ਕਿਉਂਕਿ ਰਾਜ ਦਾ ਉਦਯੋਗਿਕ ਅਤੇ ਆਰਥਿਕ ਵਿਕਾਸ ਮੁੱਖ ਤੌਰ ਤੇ ਬਿਜਲੀ ਦੀ ਉਪਲਬਧਤਾ ਤੇ ਨਿਰਭਰ ਕਰਦਾ ਹੈ ਇਸ ਲਈ ਸਾਲ 1999-2000 ਵਿਚ 620.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ। ਰਣਜੀਤ ਸਾਗਰ ਡੈਮ ਪ੍ਰਾਜੈਕਟ ਦਾ ਕੰਮ ਮੁਕੰਮਲ ਹੋ ਜਾਣ ਨਾਲ ਜੂਨ, 1999 ਵਿਚ 150 ਮੈਗਾਵਾਟ ਯੂਨਿਟ ਦੇ ਚਾਲੂ ਹੋ ਜਾਣ ਦੀ ਉਮੀਦ ਹੈ। 210 ਮੈਗਾਵਾਟ ਦੇ ਪਹਿਲੇ ਪੜਾਅ ਦੇ ਗੁਰੂ ਹਰਗੋਬਿੰਦ ਥਰਮਲ ਪਾਵਰ ਪ੍ਰਾਜੈਕਟ ਦੇ ਦੋ ਯੂਨਿਟਾਂ ਦੇ ਚਾਲੂ ਹੋ ਜਾਣ ਨਾਲ ਅਤੇ ਰਣਜੀਤ ਸਾਗਰ ਡੈਮ ਤੋਂ ਬਿਜਲੀ ਉਪਲਬਧ ਹੋਣ ਨਾਲ ਇਹ ਪ੍ਰਾਜੈਕਟ ਹਰ ਸਾਲ 1509 ਲੱਖ ਯੂਨਿਟ ਬਿਜਲੀ ਪੈਦਾ ਕਰੇਗਾ। ਇਸ ਪ੍ਰਕਾਰ ਪੰਜਾਬ ਰਾਜ ਬਿਜਲੀ ਬੋਰਡ ਇਸ ਸਾਲ ਦੌਰਾਨ ਉਦਯੋਗ ਦੀ ਜ਼ਰੂਰਤ ਅਤੇ ਖੇਤੀਬਾੜੀ ਖੇਤਰ ਦੀ ਵੱਧ ਰਹੀ ਮੰਗ ਉਚਤਮ ਲੋੜ ਦੀ ਪੂਰਤੀ ਬੜੀ ਆਸਾਨੀ ਨਾਲ ਕਰ ਸਕੇਗਾ। ਬਿਜਲੀ ਦੇ ਕੁਨੈਕਸ਼ਨ ਵੀ ਪਹਿਲਾਂ ਨਾਲੋਂ ਵੱਧ ਆਸਾਨੀ ਨਾਲ ਉਪਲਬਧ ਹੋ ਜਾਣਗੇ। ਸਰਕਾਰ ਇਸ ਸਾਲ ਪ੍ਰਾਈਵੇਟ ਖੇਤਰ ਦੇ ਸਹਿਯੋਗ ਨਾਲ ਗੋਇੰਦਵਾਲ ਸਾਹਿਬ ਥਰਮਲ ਪ੍ਰਾਜੈਕਟ (2 × 250 ਮੈਗਾਵਾਟ) ਅਤੇ 450 ਮੈਗਾਵਾਟ ਦਾ ਲਿਕੂਅਡ ਫਿਊਲ ਗੈਸ ਪਲਾਂਟ ਵੀ ਆਰੰਭ ਕਰੇਗਾ, ਇਹ ਦੋ ਸਾਲਾਂ

[ਵਿੱਤ ਅਤੇ ਯੋਜਨਾ ਮੰਤਰੀ]

ਵਿਚ ਮੁਕੰਮਲ ਹੋ ਜਾਣਗੇ । ਪੰਜਾਬ ਰਾਜ ਬਿਜਲੀ ਬੋਰਡ ਵਲੋਂ ਸਾਲ 1999-2000 ਦੇ ਦੌਰਾਨ ਜੀ.ਐਸ.ਟੀ.ਪੀ. ਪੜਾਅ-II ਦੀ ਵੀ ਤਜਵੀਜ਼ ਹੈ । ਪੰਜਾਬ ਮੌਜੂਦਾ ਉਪਲਬੱਧ ਪਣ-ਬਿਜਲੀ ਸਮੱਰਥਾ ਦੀ ਖੋਜ ਲਈ ਹਿਮਾਚਲ ਪ੍ਰਦੇਸ਼ ਨਾਲ ਮਿਲ ਕੇ ਸਾਂਝੇ ਤੌਰ ਤੇ ਦੀਰਘ ਕਾਲ ਤਕ ਸੰਭਾਵੀ ਸੋਮੇ ਲੱਭਣ ਦਾ ਸਾਂਝੇ ਤੌਰ ਤੇ ਯਤਨ ਕਰੇਗਾ ।

84. ਸਾਲ 1999-2000 ਦੌਰਾਨ 314.00 ਕਰੋੜ ਰੁਪਏ ਦੀ ਲਾਗਤ ਨਾਲ ਟ੍ਰਾਂਸਮਿਸ਼ਨ ਅਤੇ ਵੰਡ-ਪ੍ਰਣਾਲੀਆਂ ਨੂੰ ਨਵੇਂ ਸਿਰਿਓਂ ਸੁਧਾਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ । ਸਾਲ 1999-2000 ਦੇ ਦੌਰਾਨ ਦਿਹਾਤੀ ਇਲਾਕਿਆਂ ਵਿਚ 24 ਘੰਟੇ ਬਿਜਲੀ ਸਪਲਾਈ ਕਰਨ ਦੀ ਸਕੀਮ ਅਧੀਨ 1000 ਪਿੰਡਾਂ ਲਈ 30.00 ਕਰੋੜ ਰੁਪਏ ਦੀ ਵਿਵਸਥਾ ਕੀਤੀ ਗਈ ਹੈ । (ਥੰਪਿੰਗ) 1998-99 ਵਿਚ ਇਹ ਟੀਚਾ ਕੇਵਲ 785 ਪਿੰਡਾਂ ਤਕ ਸੀਮਤ ਸੀ ।

ਗ਼ੈਰ ਰਵਾਇਤੀ ਊਰਜਾ

85. ਪੀ.ਈ.ਡੀ.ਏ. ਵਲੋਂ ਰਾਜ ਵਿੱਚ ਭਿੰਨ-ਭਿੰਨ ਗ਼ੈਰ-ਰਵਾਇਤੀ ਊਰਜਾ ਪ੍ਰੋਗਰਾਮ ਲਾਗੂ ਕੀਤੇ ਜਾ ਰਹੇ ਹਨ । ਸਥਾਪਿਤ ਕੀਤੇ ਜਾ ਰਹੇ ਅੱਠ ਛੋਟੇ ਪਣ-ਬਿਜਲੀ ਪ੍ਰਾਜੈਕਟਾਂ ਨਾਲ ਰਾਜ ਗ੍ਰਿਡ ਲਈ 9.8 ਮੈਗਾਵਾਟ ਬਿਜਲੀ ਦਾ ਵਾਧਾ ਹੋਵੇਗਾ । ਇਸ ਖੇਤਰ ਵਿਚ ਨਿੱਜੀ ਨਿਵੇਸ਼ ਨੂੰ ਬੜੇ ਜ਼ੋਰ ਸ਼ੋਰ ਨਾਲ ਉਤਸਾਹਿਤ ਕੀਤਾ ਜਾ ਰਿਹਾ ਹੈ । ਸਾਲ 1999-2000 ਲਈ ਇਸ ਖੇਤਰ ਲਈ 12.61 ਕਰੋੜ ਰੁਪਏ ਦਾ ਖ਼ਰਚਾ ਮਿਥਿਆ ਗਿਆ ਹੈ । ਏਕੀਕ੍ਰਿਤ ਦਿਹਾਤੀ ਊਰਜਾ ਪ੍ਰੋਗਰਾਮ ਲਈ 30.00 ਲੱਖ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ ।

ਖੇਤੀਬਾੜੀ

86. ਸਪੀਕਰ ਸਾਹਿਬ, ਪੰਜਾਬ ਦੀ ਆਰਥਿਕਤਾ ਲਈ ਖੇਤੀਬਾੜੀ ਬਹੁਤ ਹੀ ਮਹੱਤਵਪੂਰਨ ਹੈ ਅਤੇ ਇਸ ਲਈ ਸਰਕਾਰ ਖੇਤੀਬਾੜੀ ਦੇ ਮੌਜੂਦਾ ਸੰਕਟ ਦੇ ਸੰਦਰਭ ਵਿਚ ਮੁੱਖ ਫਸਲਾਂ ਦੇ ਝਾੜ ਦੀ ਖੜੋਤ, ਕਪਾਹ ਦੇ ਉਤਪਾਦਨ ਵਿਚ ਆਈ ਚੋਖੀ ਕਮੀ ਅਤੇ ਅੰਤਰ ਰਾਸ਼ਟਰੀ ਪੱਧਰ ਤੇ ਖੁਲ੍ਹੇ ਵਪਾਰ ਦੇ ਦੌਰ ਦੀ ਸੰਭਾਵਨਾ ਨੂੰ ਧਿਆਨ ਵਿਚ ਰਖਦੇ ਹੋਏ ਇਸ ਸਬੰਧੀ ਨੀਤੀਆਂ ਦੇ ਨਜ਼ਰਸਾਨੀ ਅਤੇ ਉਨ੍ਹਾਂ ਨੂੰ ਮਿਤੀ ਅੰਤ ਤੱਕ ਕਰਨ ਦੀ ਲੋੜ ਪ੍ਰਤੀ ਪੂਰੀ ਤਰ੍ਹਾਂ ਚੇਤੰਨ ਹੈ । ਪੰਜਾਬ ਪਹਿਲਾ ਰਾਜ ਸੀ ਜਿਸਨੇ ਪੰਜਾਬ ਖੇਤੀਬਾੜੀ ਤੇ ਡਬਲਯੂ.ਟੀ.ਓ. (W.T.O) ਅਤੇ ਗੈਟ ਦੇ (GATT) ਪ੍ਰਭਾਵ ਦਾ ਅਧਿਐਨ ਸ਼ੁਰੂ ਕੀਤਾ ਅਤੇ ਇਸ ਅਧਿਐਨ ਦੀਆਂ ਸਿਫਾਰਿਸ਼ਾਂ ਅਨੁਸਾਰ ਕਾਰਵਾਈ ਕੀਤੀ ਗਈ ਹੈ । ਕਿਸਾਨਾਂ ਦੇ ਕਰਜ਼ਿਆਂ ਥੱਲੇ ਦੱਬੇ ਜਾਣ ਅਤੇ ਉਨ੍ਹਾਂ ਵਲੋਂ ਲਗਾਤਾਰ ਆਤਮ ਹੱਤਿਆਵਾਂ ਸਬੰਧੀ ਪ੍ਰਾਪਤ ਕੇਸਾਂ ਦਾ ਅਧਿਐਨ ਕੀਤਾ ਗਿਆ ਹੈ ਅਤੇ, ਸਪੀਕਰ ਸਾਹਿਬ, ਇਸ ਸਬੰਧੀ ਸੋਧਕਾਰੀ ਯਤਨ ਕੀਤੇ ਗਏ ਹਨ । ਜਿਨ੍ਹਾਂ ਵਿਚੋਂ ਵਿਚਾਰਨ ਯੋਗ ਕਦਮਾਂ ਵਿਚ (ੳ) ਕਿਸਾਨਾਂ ਨੂੰ ਬੀਮੇ ਅਧੀਨ ਲਿਆਉਣ ਦਾ ਉਪਬੰਧ (ਅ) ਕਿਸਾਨਾਂ ਦੀਆਂ ਗ਼ੈਰ ਫਸਲ ਤੋਂ ਇਲਾਵਾ ਲੋੜਾਂ ਦੀ ਪੂਰਤੀ ਲਈ ਪ੍ਰਾਵੀਡੈਂਟ ਫੰਡ ਪੈਦਾ ਕਰਨਾ (ੲ) ਫਸਲੀ ਬੀਮੇ ਆਦਿ ਸ਼ਾਮਿਲ ਹਨ ।

87. ਖੇਤੀਬਾੜੀ ਲਈ ਨਿਵੇਸ਼ਾਂ ਦੀ ਸਮੇਂ ਸਿਰ ਅਤੇ ਮਿਆਰੀ ਸਪਲਾਈ ਵੀ ਬਹੁਤ ਮਹੱਤਤਾ ਰੱਖਦੀ ਹੈ। ਪੰਜਾਬ ਬੀਜ ਨਿਗਮ ਵਲੋਂ ਇਸ ਸਾਲ ਕਣਕ ਦੇ 1.10 ਲੱਖ ਕੁਇੰਟਲ ਸੁਧਰੇ ਬੀਜ ਸਪਲਾਈ ਕੀਤੇ ਗਏ ਹਨ। ਜਦਕਿ 1997 ਵਿਚ ਇਹ ਸਪਲਾਈ 69,000 ਕੁਇੰਟਲ ਸੀ। ਕਣਕ ਅਤੇ ਧਾਨ ਦੇ ਬੀਜਾਂ ਉਤੇ 200/- ਰੁਪਏ ਪ੍ਰਤੀ ਕੁਇੰਟਲ ਦਾ ਉਪਦਾਨ (ਸਬਸਿਡੀ) ਦਿੱਤਾ ਜਾ ਰਿਹਾ ਹੈ। ਕੀਟਨਾਸ਼ਕ ਦਵਾਈਆਂ ਅਤੇ ਖਾਦਾਂ ਦੇ ਮਿਆਰ ਨੂੰ ਯਕੀਨੀ ਬਣਾਇਆ ਜਾ ਰਿਹਾ ਹੈ ਅਤੇ ਨਤੀਜੇ ਵਜੋਂ ਨਾਕਾਮਯਾਬ ਨਮੂਨਿਆਂ ਦੀ ਫ਼ੀਸਦੀ ਵਿਚ ਪਿਛਲੇ ਸਮੇਂ ਤੋਂ ਕਾਫ਼ੀ ਕਮੀ ਆਈ ਹੈ ਜੋ ਸੁਧਾਰ ਦੇ ਅਮਲ ਦਾ ਪ੍ਰਤੀਕ ਹੈ। ਮਿੱਟੀ ਦੇ ਨਮੂਨਿਆਂ ਦੀ ਉਚੇਚੀ ਭਰਾਈ ਦੀ ਬਜਾਏ ਹੁਣ ਪਿੰਡ ਵਾਰ ਮਿੱਟੀ ਦੇ ਨਮੂਨੇ ਭਰੇ ਜਾ ਰਹੇ ਹਨ ਅਤੇ ਸਮੂਹ ਪਿੰਡਾਂ ਲਈ ਆਉਣ ਵਾਲੇ ਤਿੰਨ ਸਾਲਾਂ ਵਿਚ ਇਹ ਪ੍ਰੋਗਰਾਮ ਮੁਕੰਮਲ ਕੀਤਾ ਜਾਵੇਗਾ। ਇਸ ਨਾਲ ਕਿਸਾਨਾਂ ਅਤੇ ਵਿਗਿਆਨੀਆਂ ਦੋਹਾਂ ਨੂੰ ਖਾਦ ਨਿਵੇਸ਼ਾਂ ਦੀ ਉਚਿਤ ਅਤੇ ਆਰਥਿਕ ਯੋਜਨਾਬੰਦੀ ਵਿਚ ਸਹਾਇਤਾ ਮਿਲੇਗੀ।

88. ਕੰਢੀ ਖੇਤਰਾਂ ਲਈ ਵਿਸ਼ਵ ਬੈਂਕ ਦੀ ਸਹਾਇਤਾ ਵਾਲਾ ਪ੍ਰਾਜੈਕਟ 20 ਜਲ-ਸ਼ੈਡਾਂ ਵਿਚ ਸ਼ੁਰੂ ਕੀਤਾ ਜਾ ਰਿਹਾ ਹੈ ਜਿਸ ਦੇ ਦਾਇਰੇ ਵਿਚ 1.10 ਲੱਖ ਹੈਕਟੇਅਰ ਭੂਮੀ ਸ਼ਾਮਿਲ ਹੋਵੇਗੀ। ਪ੍ਰਾਜੈਕਟ ਦੀ ਕੀਮਤ 93.74 ਕਰੋੜ ਰੁਪਏ ਹੈ ਅਤੇ ਇਸ ਨਾਲ ਕੰਢੀ ਇਲਾਕੇ ਵਿਚਲੇ ਕਿਸਾਨਾਂ ਅਤੇ ਬੇ-ਜ਼ਮੀਨੇ ਲੋਕਾਂ ਦੀ ਆਮਦਨ ਵਿਚ ਚੋਖਾ ਵਾਧਾ ਹੋਇਆ ਹੈ ਅਤੇ ਇਸ ਨਾਲ ਪਾਣੀ ਤੇ ਭੂਮੀ ਪ੍ਰਣਾਲੀ ਵਿਚ ਵੀ ਸੁਧਾਰ ਆਵੇਗਾ। 313.07 ਕਰੋੜ ਰੁਪਏ ਦੀ ਅਨੁਮਾਨਿਤ ਲਾਗਤ ਵਾਲਾ ਪ੍ਰਾਜੈਕਟ ਦੂਜੇ ਪੜਾਅ ਵਿਚ ਅਗਲੇ ਸਾਲ ਸ਼ੁਰੂ ਕੀਤਾ ਜਾ ਰਿਹਾ ਹੈ ਜਿਸ ਵਿਚ 17 ਜਲ-ਸ਼ੈੱਡ ਸ਼ਾਮਿਲ ਹੋਣਗੇ ਤੇ ਇਨ੍ਹਾਂ ਦੇ ਦਾਇਰੇ ਵਿਚ 94,000 ਹੈਕਟੇਅਰ ਭੂਮੀ ਆਵੇਗੀ।

89. ਸਪੀਕਰ ਸਾਹਿਬ, ਖੇਤੀ ਅਧਾਰਿਤ ਉਦਯੋਗਾਂ ਦੀ ਪ੍ਰਗਤੀ ਲਈ ਉਦਯੋਗ ਵਿਭਾਗ ਵੱਲੋਂ ਵੀ ਵਾਫ਼ਰ ਲਾਭਕਾਰੀ ਉਤਸ਼ਾਹ ਦਿੱਤੇ ਗਏ ਹਨ। ਨਿਰਯਾਤਾਂ ਨੂੰ ਵਧਾਉਣ ਲਈ ਪੰਜਾਬ ਤੋਂ ਨਿਰਯਾਤ ਕੀਤੀਆਂ ਜਾਣ ਵਾਲੀਆਂ ਖੇਤੀ ਵਸਤਾਂ ਉਤੇ ਆਰ.ਡੀ.ਐਫ. ਅਤੇ ਮੰਡੀ ਫੀਡ ਦੀ ਛੋਟ ਦਿੱਤੇ ਜਾਣ ਦਾ ਫੈਸਲਾ ਕੀਤਾ ਗਿਆ ਹੈ। ਰਾਜ ਤੋਂ ਬਾਗ਼ਬਾਨੀ ਵਸਤਾਂ ਦੇ ਨਿਰਯਾਤ ਨੂੰ ਬੜ੍ਹਾਵਾ ਦੇਣ ਲਈ ਇਨ੍ਹਾਂ ਵਸਤਾਂ ਦੀ ਪੈਕਿੰਗ ਅਤੇ ਭਾੜੇ ਉੱਤੇ ਵੀ ਸਬਸਿਡੀਆਂ ਦਿੱਤੀਆਂ ਜਾ ਰਹੀਆਂ ਹਨ ਅਤੇ ਇਨ੍ਹਾਂ ਯਤਨਾਂ ਤੋਂ ਸਿੱਟੇ ਵੀ ਚੰਗੇ ਨਿਕਲੇ ਹਨ। ਇਸ ਲਈ ਪਹਿਲੀ ਵਾਰ ਕਿੰਨੂ ਫਲ ਭਾਰਤ ਦੀਆਂ ਅਨੇਕਾਂ ਦੂਰ ਦੁਰਾਡੀਆਂ ਮੰਡੀਆਂ ਵਿਚ ਭੇਜਿਆ ਗਿਆ ਜੋ ਕਿ ਕਿਸਾਨਾਂ ਲਈ ਸਿੱਧੇ ਤੌਰ ਤੇ ਬਹੁਤ ਮਹੱਤਵਪੂਰਨ ਹੈ।

90. ਬਾਗ਼ਬਾਨੀ ਉਤਪਾਦਨ ਖਰਾਬ ਹ ਜਾਣ ਵਾਲੀ ਕਿਸਮ ਦਾ ਹੋਣ ਕਾਰਣ ਅਤੇ ਇਸ ਦੀਆਂ ਮੰਡੀ ਕੀਮਤਾਂ ਗ਼ੈਰ ਯਕੀਨੀ ਹੋਣ ਕਾਰਣ, ਭਾਰਤ ਵਿਚ ਦੂਰ ਦੀਆਂ ਮੰਡੀਆਂ ਵਿਚ ਆਪਣੀਆਂ ਵਸਤਾਂ ਦੇ ਮੰਡੀਕਰਣ ਵਿਚ ਕਿਸਾਨਾਂ ਦੁਆਰਾ ਉਠਾਏ ਗਏ ਜੋਖਮ ਦੀ ਪੂਰਤੀ ਹਿਤ ਕੁਲ ਜੋਖਮ ਫੰਡ ਬਣਾਏ ਜਾਣ ਸਬੰਧੀ ਤਜਵੀਜ਼ ਵਿਚਾਰ ਅਧੀਨ ਹੈ ਅਤੇ ਉਸਦੇ ਵੇਰਵੇ ਤਿਆਰ ਕਰਨ ਉਪਰੰਤ, ਇਸ ਨੂੰ ਇਸ ਵਿੱਤੀ ਸਾਲ ਅੰਦਰ

[ਵਿੱਤ ਅਤੇ ਯੋਜਨਾ ਮੰਤਰੀ]

ਅਮਲ ਵਿਚ ਲਿਆਂਦਾ ਜਾਵੇਗਾ। ਪੰਜਾਬ ਵਿਚ ਖੁਰਾਕ ਪ੍ਰਾਸੈਸਿੰਗ ਉਦਯੋਗ ਕਾਇਮ ਕਰਨ ਨੂੰ ਸੁਖਾਲਾ ਬਣਾਉਣ ਲਈ ਉੱਦਮੀ ਪੂੰਜੀਗਤ ਫੰਡ ਸਥਾਪਤ ਕੀਤੇ ਜਾਣ ਦੀ ਵੀ ਤਜਵੀਜ਼ ਹੈ। ਇਹ ਰਿਆਇਤੀ ਕਬਜ਼ਿਆਂ ਤੋਂ ਇਲਾਵਾ ਹੈ, ਜੋ ਸਰਕਾਰ ਖਰਾਬ ਹੋ ਜਾਣ ਵਾਲੀਆਂ ਵਸਤਾਂ ਲਈ ਕੋਲਡ ਚੇਨ ਬੁਨਿਆਦੀ ਢਾਂਚੇ ਦੀ ਕਾਇਮੀ ਲਈ ਪਹਿਲਾਂ ਹੀ ਮੁਹੱਈਆ ਕਰ ਰਹੀ ਹੈ।

91. ਰਾਜ ਸਰਕਾਰ ਹੁਣ "ਸਬਜ਼ੀਆਂ ਵਿਚ ਖੋਜ ਅਤੇ ਵਿਕਾਸ" ਅਤੇ "ਅੰਗੂਰਾਂ ਵਿਚ ਖੋਜ ਤੇ ਵਿਕਾਸ" ਲਈ ਪੀ.ਏ.ਆਈ.ਸੀ ਅਤੇ ਪੰਜਾਬ ਖੇਤੀਬਾੜੀ ਨਿਰਯਾਤ ਨਿਗਮ ਰਾਹੀਂ ਇਕ ਐਕਸ਼ਨ ਪਲਾਨ ਅਮਲ ਵਿਚ ਲਿਆਉਣ ਦਾ ਇਰਾਦਾ ਰੱਖਦੀ ਹੈ। ਪਹਿਲੇ ਪ੍ਰਾਜੈਕਟ ਅਧੀਨ ਸਬਜ਼ੀਆਂ ਅਰਥਾਤ ਮਟਰ, ਗਾਜਰ, ਮਿਰਚਾਂ, ਖਰਬੂਜ਼ੇ, ਬੇਬੀ ਕੌਰਨ, ਭਿੰਡੀ ਅਤੇ ਲੋਬੀਆ ਨਵੀਆਂ ਥਾਵਾਂ ਤੇ ਉਗਾਉਣ ਲਈ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ। ਇਨ੍ਹਾਂ ਕੋਸ਼ਿਸ਼ਾਂ ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਵਲੋਂ ਵਿਗਿਆਨਕ ਸਹਾਇਤਾ ਮੁਹੱਈਆ ਕੀਤੀ ਜਾਵੇਗੀ। ਦੂਜੇ ਪ੍ਰਾਜੈਕਟ ਅਧੀਨ ਕੈਲੀਫੋਰਨੀਆ ਵਿਚ ਵਰਤੀ ਜਾਂਦੀ ਤਕਨਾਲੋਜੀ ਜਿਵੇਂ ਵੀ ਟ੍ਰੇਲਿੱਸ, ਡੋਰਮੈਕਸ, ਸਪਰੇਅ ਗਿਬਰਲਿਨ, ਗਰਡਲਿੰਗ ਅਤੇ ਡ੍ਰਿਪ ਸਿੰਚਾਈ ਪ੍ਰਣਾਲੀ ਆਦਿ ਲਾਗੂ ਕਰਨ ਦੀ ਤਜਵੀਜ਼ ਕੀਤੀ ਜਾਂਦੀ ਹੈ, ਤਾਂ ਜੋ ਪੰਜਾਬ ਵਿਚ ਅੰਗੂਰਾਂ ਦੇ ਮਿਆਰ ਵਿਚ ਸੁਧਾਰ ਕੀਤਾ ਜਾ ਸਕੇ। ਅੰਗੂਰਾਂ ਦੀਆਂ ਨਵੀਆਂ ਕਿਸਮਾਂ ਅਜ਼ਮਾਇਸ਼ ਅਧੀਨ ਰੱਖੀਆਂ ਜਾਣਗੀਆਂ ਅਤੇ ਮੇਜ਼ ਉਤੇ ਅੰਗੂਰ ਪ੍ਰਦਰਸ਼ਤ ਕਰਨ ਅਤੇ ਅੰਗੂਰੀ ਸ਼ਰਾਬ ਬਣਾਉਣ ਲਈ ਵਰਤੇ ਜਾਣਗੇ।

92. ਇਸ ਸਾਲ ਦੌਰਾਨ ਮੇਰੀ ਤਜਵੀਜ਼ ਬਹੁਤਾ ਚਿਰ ਨਾ ਰਹਿ ਸਕਣ ਵਾਲੀਆਂ ਇਨ੍ਹਾਂ ਵਸਤਾਂ ਨੂੰ ਅੰਮ੍ਰਿਤਸਰ ਹਵਾਈ ਅੱਡੇ ਰਾਹੀਂ ਦੁਬਈ, ਏਮੀਰੇਟਸ ਅਤੇ ਕਜ਼ਕਿਸਤਾਨ ਦੀਆਂ ਮੰਡੀਆਂ ਨੂੰ ਨਿਰਯਾਤ ਕਰਨ ਤੇ ਜ਼ੋਰ ਦੇਣ ਦੀ ਹੈ। ਸਦਨ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਭਾਰਤ ਸਰਕਾਰ ਨੇ ਪਹਿਲਾਂ ਹੀ ਅੰਮ੍ਰਿਤਸਰ ਹਵਾਈ ਅੱਡੇ ਲਈ 124.00 ਕਰੋੜ ਰੁਪਏ ਦੇਣ ਦਾ ਵਚਨ ਦਿਤਾ ਹੋਇਆ ਹੈ। ਫੁੱਲ ਕਿਰਸਾਨੀ, ਬਾਗਬਾਨੀ, ਮੁਰਗੀਪਾਲਣ ਅਤੇ ਮੱਛੀ ਪਾਲਣ ਨੂੰ ਉਤਪਾਦਨ, ਪ੍ਰਾਸੈਸਿੰਗ ਅਤੇ ਮੰਡੀਕਰਣ ਦੋਨਾਂ ਤਰ੍ਹਾਂ ਨਾਲ ਵਿਸ਼ੇਸ਼ ਉਤਸ਼ਾਹ ਦਿਤਾ ਜਾਵੇਗਾ, ਤਾਂ ਜੋ ਰਵਾਇਤੀ ਕਣਕ ਝੋਨਾਂ ਫ਼ਸਲ ਪ੍ਰਣਾਲੀ ਤੋਂ ਇਸ ਖੇਤੀ ਦੀ ਤਬਦੀਲੀ ਨੂੰ ਯਕੀਨੀ ਬਣਾਇਆ ਜਾ ਸਕੇ। ਇਸ ਖੇਤਰ ਵਿਚ ਉੱਚ ਤਕਨਾਲੋਜੀ ਨੂੰ ਉਤਸ਼ਾਹਤ ਕੀਤਾ ਜਾਵੇ।

93. ਸਾਲ 1999-2000 ਲਈ ਫ਼ਸਲਾਂ ਦੀ ਸੰਭਾਲ ਅਤੇ ਭੌਂ ਤੇ ਜਲ-ਸੁਰੱਖਿਆ ਉਤੇ 27.25 ਕਰੋੜ ਰੁਪਏ ਦੀ ਲਾਗਤ ਨਿਸ਼ਚਿਤ ਕੀਤੀ ਗਈ ਹੈ।

94. ਕਿਉਂ ਜੋ ਪੰਜਾਬ ਖੇਤੀਬਾੜੀ ਯੂਨੀਵਰਸਿਟੀ (ਪੀ.ਏ.ਯੂ) ਜ਼ਰਾਇਤੀ ਤਕਨਾਲੋਜੀ, ਬੀਜ ਅਤੇ ਰੋਪਣ-ਸਮੱਗਰੀ ਆਦਿ ਦੀ ਵਿਕਰੀ ਰਾਹੀਂ, ਇਕ ਵਪਾਰਕ ਅਦਾਰੇ ਵਜੋਂ ਕੰਮ ਕਰਨ ਦੀ ਸਥਿਤੀ ਵਿਚ ਹੈ, ਇਸ ਪ੍ਰਮੁੱਖ ਖੋਜ ਸੰਸਥਾ ਦੁਆਰਾ ਸ਼ੁਰੂਆਤ ਦੀ ਲੋੜ ਹੈ, ਤਾਂ ਜੋ ਰਾਜ ਦੇ ਖ਼ਜਾਨੇ ਤੇ ਘੱਟ ਨਿਰਭਰਤਾ ਹੋ ਸਕੇ। ਸਾਲ 1999-2000 ਦੌਰਾਨ, ਇਸ ਸੰਸਥਾ ਲਈ 1054 ਕਰੋੜ ਰੁਪਏ ਦਾ ਬਜਟੀ-ਉਪਬੰਧ ਕੀਤਾ ਗਿਆ ਹੈ।

ਪਸ਼ੂ ਪਾਲਣ ਅਤੇ ਡੇਅਰੀ ਵਿਕਾਸ

95. ਸਪੀਕਰ ਸਾਹਿਬ, ਜਰਾਇਤੀ ਉਤਪਾਦਨ ਸਥਿਰ ਹੋ ਜਾਣ ਅਤੇ ਮੁਨਾਫ਼ਾਕਾਰੀ ਉਤਪਾਦਨ ਘੱਟ ਹੋਣ ਕਾਰਨ, ਰਾਜ ਪਸ਼ੂਧਨ ਅਤੇ ਡੇਅਰੀ ਵਿਕਾਸ ਖੇਤਰ ਵੱਲ ਧਿਆਨ ਦਿੰਦਾ ਹੈ, ਤਾਂ ਜੋ ਆਪਣੇ ਵਿਕਾਸ ਦੀ ਗਤੀ ਨੂੰ ਬਰਕਰਾਰ ਰਖ ਸਕੇ। ਨਤੀਜੇ ਵਜੋਂ ਪੰਜਾਬ ਸਰਕਾਰ ਨੇ ਇਸ ਖੇਤਰ ਦੇ ਵਿਕਾਸ ਨੂੰ ਪਰਮ-ਅਗੇਤ ਦਿੱਤੀ ਹੈ, ਜੋ ਕਿ ਇਸ ਸਮੇਂ ਰਾਜ ਦੇ ਕੁੱਲ ਘਰੇਲੂ ਉਤਪਾਦਨ (ਜੀ.ਡੀ.ਪੀ.) ਵਿਚ 17% ਯੋਗਦਾਨ ਦਿੰਦਾ ਹੈ ਇਸ ਖੇਤਰ ਲਈ ਵਿਕਾਸ ਨੀਤੀ ਮੌਜੂਦਾ ਬੁਨਿਆਦੀ ਢਾਂਚੇ ਦੀ ਅਨੁਕੂਲਤਮ ਵਰਤੋਂ ਲਈ ਇਸ ਦੇ ਇਜਾਦ ਕਰਨ ਅਤੇ ਮਜ਼ਬੂਤੀਕਰਨ ਨੂੰ ਦਰਸਾਉਂਦੀ ਹੈ, ਜੋ ਹੈਮਰੇਜਿਕ ਸੈਪਟੀਸੀਮੀਆਂ (ਐਚ.ਐਸ.) ਅਤੇ ਮੂੰਹ-ਖੁਰ ਬਿਮਾਰੀ (ਐਫ.ਐਮ.ਡੀ.) ਵਰਗੀਆਂ ਘਾਤਕ ਬਿਮਾਰੀਆਂ ਵਿਰੁੱਧ 100% ਟੀਕਾਕਰਨ ਅਤੇ ਬਿਮਾਰੀ ਰਹਿਤ ਖੇਤਰ ਪਸ਼ੂਆਂ ਨੂੰ ਸਿਰਜ ਕੇ ਪ੍ਰਭਾਵਸ਼ਾਲੀ ਸਿਹਤ ਸੁਰੱਖਿਆ ਮੁਹੱਈਆ ਕਰਕੇ, ਦੇਸੀ ਸਟਾਕ ਨੂੰ ਪੂਰੀ ਤਰ੍ਹਾਂ ਵਰਤੋਂ ਕਰਕੇ ਪਰਜਣਨ ਪਸ਼ੂਆਂ ਵਿਚ ਸੁਧਾਰ ਕਰਕੇ ਅਤੇ ਬੁਲ ਸਟੇਸ਼ਨਾਂ, ਵੀਰਜ ਬੈਂਕਾਂ ਤੇ ਵੀਰਜ ਸਟੇਸ਼ਨਾਂ ਵਿਚ ਸੁਧਾਰ ਕਰਨੇ ਅਤੇ ਆਧੁਨਿਕ ਬਣਾ ਕੇ, ਡੇਅਰੀ ਦੁੱਧ ਉਤਪਾਦਨਾਂ, ਦੁੱਧ ਪ੍ਰਾਸੈਸ ਕਰਨ ਵਾਲਿਆਂ ਅਤੇ ਪ੍ਰਾਈਵੇਟ ਪ੍ਰੈਕਟੀਸ਼ਨਰਾਂ ਦੀ ਸ਼ਮੂਲੀਅਤ ਰਾਹੀਂ ਦੁੱਧ ਉਤਪਾਦਕ (ਫਾਰਮਾਂ) ਦੇ ਘਰ ਦੇ ਨੇੜੇ ਮਸਨੂਈ ਵੀਰਜ ਸਿੰਜਣ (ਏ.ਆਈ.) ਸੇਵਾਵਾਂ ਟੀਕਾਕਰਨ ਸਹੂਲਤਾਂ ਅਤੇ ਹੋਰ ਚਕਿਤਸਾ ਸੇਵਾਵਾਂ ਮੁਹੱਈਆ ਕਰਕੇ, ਨਸਲਕਸ਼ੀ-ਕਾਰਾਂ, ਡੇਅਰੀ ਦੁੱਧ ਉਤਪਾਦਨਾਂ ਅਤੇ ਦੁੱਧ ਪ੍ਰਾਸੈਸਰਾਂ ਨੂੰ ਵਿਸ਼ਵ ਮੰਡੀ ਵਿਚ ਪ੍ਰਵੇਸ਼ ਕਰਨ ਹਿਤ ਅੰਤਰ-ਰਾਸ਼ਟਰੀ ਪੱਧਰ ਦੇ ਪਸ਼ੂ ਅਤੇ ਡੇਅਰੀ ਦੁੱਧ ਉਤਪਾਦ ਤਿਆਰ ਕਰਨ ਲਈ ਉਤਸਾਹਤ ਕਰਨੇ ਸੰਭਵ ਹਨ।

96. ਸਪੀਕਰ ਸਾਹਿਬ, ਉਪਰੋਕਤ ਨੀਤੀ ਦੇ ਫਲਸਰੂਪ, ਰਾਜ ਵਿਚ ਦੁੱਧ ਉਤਪਾਦਨ 1998-99 ਵਿਚ 74 ਲੱਖ ਮੀਟਰਿਕ ਟਨ ਤੋਂ ਵੱਧ ਕੇ 1999-2000 ਵਿਚ 77 ਲੱਖ ਮੀਟਰਿਕ ਟਨ ਹੋ ਜਾਣ ਦੀ ਆਸ ਹੈ (ਥੰਪਿੰਗ) ਅਤੇ ਪ੍ਰਤੀ ਜੀਅ ਇਸ ਸਮੇਂ ਦੌਰਾਨ ਰੋਜ਼ਾਨਾ ਦੁੱਧ ਉਪਲਬੱਧਤਾ 880 ਮਿ.ਲਿ. ਤੋਂ ਇਕ ਲਿਟਰ ਜਿਹੜਾ ਸਾਰੇ ਦੇਸ਼ ਵਿਚ ਪ੍ਰਥਮ ਸਥਾਨ ਹੈ, ਅੰਡਾ ਉਤਪਾਦਨ 2910 ਮਿਲੀਅਨ ਤੋਂ 3120 ਮਿਲੀਅਨ, ਮੱਛੀ ਉਤਪਾਦਨ 40,000 ਮੀਟਰਿਕ ਟਨ ਤੋਂ 45,000 ਮੀਟਰਿਕ ਟਨ ਅਤੇ ਮੱਛੀ ਪੂੰਗ ਉਤਪਾਦਨ 600 ਲੱਖ ਤੋਂ 700 ਲੱਖ ਹੋਣ ਦੀ ਆਸ ਹੈ। ਕਿਉਂ ਜੋ ਇਹ ਖੇਤਰ ਕਮਜ਼ੋਰ ਵਰਗਾਂ ਲਈ ਆਮਦਨ ਅਤੇ ਰੋਜ਼ਗਾਰ ਦਾ ਇਕ ਅਹਿਮ ਵਸੀਲਾ ਹੈ, ਇਸ ਲਈ ਲੱਗਭੱਗ 7000 ਪਰਿਵਾਰਾਂ ਨੂੰ ਸਿੱਧਾ ਰੋਜ਼ਗਾਰ ਮੁਹੱਈਆ ਕਰਨ ਲਈ 1999-2000 ਦੌਰਾਨ 3500 ਡੇਅਰੀ, ਮੱਛੀ ਪਾਲਣ ਅਤੇ ਸੂਰ ਪਾਲਣ ਇਕਾਈਆਂ ਕਾਇਮ ਕੀਤੀਆਂ ਜਾਣਗੀਆਂ।

97. ਉਪਰੋਕਤ ਨੀਤੀ ਨੂੰ ਅਮਲੀ ਰੂਪ ਦੇਣ ਅਤੇ ਉਪਰੋਕਤ ਟੀਚੇ ਦੀ ਪ੍ਰਾਪਤੀ ਨੂੰ ਸੁਖਾਲਾ ਬਣਾਉਣ ਹਿਤ ਸਾਲ 1999-2000 ਦੇ ਬਜਟ ਅਨੁਮਾਨ ਵਿਚ ਪਸ਼ੂ ਪਾਲਣ ਲਈ 18.86 ਕਰੋੜ ਰੁਪਏ, ਡੇਅਰੀ ਵਿਕਾਸ ਲਈ 7.44 ਕਰੋੜ ਰੁਪਏ ਅਤੇ ਮੱਛੀ ਪਾਲਣ ਦੇ ਲਈ 3.83 ਕਰੋੜ ਰੁਪਏ ਦਾ ਉਪਬੰਧ ਕੀਤਾ ਜਾ ਰਿਹਾ ਹੈ, ਜਦ ਕਿ 1998-99 ਦੌਰਾਨ ਇਨ੍ਹਾਂ ਖੇਤਰਾਂ ਲਈ ਕ੍ਰਮਵਾਰ 14.43 ਕਰੋੜ ਰੁਪਏ, 4.52 ਕਰੋੜ

[ਵਿੱਤ ਅਤੇ ਯੋਜਨਾ ਮੰਤਰੀ]

ਰੁਪਏ ਅਤੇ 3.62 ਕਰੋੜ ਰੁਪਏ ਦੀ ਲਾਗਤ ਦਾ ਉਪਬੰਧ ਕੀਤਾ ਗਿਆ ਸੀ । ਇਸ ਤੋਂ ਇਲਾਵਾ ਸਾਲ 1999-2000 ਦੌਰਾਨ, ਪਸ਼ੂ ਪਾਲਣ ਖੇਤਰ ਲਈ ਕੇਂਦਰ ਦੁਆਰਾ ਪ੍ਰਾਯੋਜਿਤ ਸਕੀਮਾਂ ਹਿਤ 22.48 ਕਰੋੜ ਰੁਪਏ ਦੀ ਵਧੀਕ ਰਕਮ ਦਾ ਉਪਬੰਧ ਕੀਤਾ ਜਾ ਰਿਹਾ ਹੈ, ਜਦ ਕਿ 1998-99 ਦੌਰਾਨ 17.89 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਸੀ। ਇਸ ਖੇਤਰ ਲਈ ਮਿੱਥੇ ਟੀਚਿਆਂ ਅਤੇ ਰਾਜ ਦੀ ਵਿਕਾਸ ਨੀਤੀ ਵਿਚ ਅਦਾ ਕੀਤੇ ਜਾਣ ਵਾਲੇ ਭਾਵੀ ਰੋਲ ਦੇ ਸਬੰਧ ਵਿਚ ਮੈਂ ਪੂਰੀ ਤਰ੍ਹਾਂ ਜਾਣੂੰ ਹਾਂ ਕਿ ਇਹ ਉਪਬੰਧ ਬਿਲਕੁਲ ਨਾਕਾਫੀ ਹਨ। ਇਸ ਲਈ, ਇਹ ਤਜਵੀਜ਼ ਕੀਤਾ ਜਾਂਦਾ ਹੈ ਕਿ ਮਿਲਕ ਪਲਾਂਟਾਂ ਦੀ ਰੋਜ਼ਾਨਾ ਰਜਿਸਟਰਡ ਸਮਰਥਾ ਤੇ ਉਪਕਰ ਲਾ ਕੇ, ਪੰਜਾਬ ਪਸ਼ੂ ਧਨ ਤੇ ਡੇਅਰੀ-ਵਿਕਾਸ ਫੰਡ ਸਿਰਜ ਕੇ ਇਸ ਖੇਤਰ ਲਈ ਵਸੀਲਿਆਂ ਵਿਚ ਵਾਧਾ ਕੀਤਾ ਜਾਵੇ ਅਤੇ ਇਸ ਫੰਡ ਦਾ ਸੰਚਾਲਣ ਇਕ ਖੁਦਮੁਖਤਾਰ ਬੋਰਡ ਦੁਆਰਾ ਕੀਤਾ ਜਾਵੇਗਾ ਜਿਸਦੀ ਪ੍ਰਧਾਨਗੀ ਮੁੱਖ ਮੰਤਰੀ ਜੀ ਕਰਨਗੇ ।

**ਜੰਗਲਾਤ ਅਤੇ ਵਣ ਜੀਵਨ**

98. ਰਾਜ ਸਰਕਾਰ ਨੇ ਰਾਜ ਦੇ ਪਹਾੜੀ ਇਲਾਕਿਆਂ ਦੀ ਵਾਤਾਵਰਣੀ ਗਿਰਾਵਟ ਨੂੰ ਰੋਕਣ ਲਈ ਅਤੇ ਉਪਲਬਧ ਬੰਜਰ ਜ਼ਮੀਨ ਵਿਚ ਵਣ ਰੋਪਣ ਰਾਹੀਂ ਜੰਗਲਾਤ ਇਲਾਕੇ ਵਿਚ ਵਾਧਾ ਕਰਨ ਲਈ 408.10 ਕਰੋੜ ਰੁਪਏ ਦੀ ਬਾਹਰੀ ਸਹਾਇਤਾ ਨਾਲ ਜੰਗਲਾਤ ਵਿਕਾਸ ਪ੍ਰਾਜੈਕਟ ਆਰੰਭ ਕੀਤਾ ਹੈ । ਇਹ ਪ੍ਰਾਜੈਕਟ ਜੰਗਲ ਸੰਭਾਲ ਵਿਚ ਵਾਧਾ ਕਰਨ ਲਈ ਅਤੇ ਜੰਗਲਾਂ ਦੀ ਉਤਪਾਦਕਤਾ ਵਧਾਉਣ ਲਈ ਅਤੇ ਇਸ ਪ੍ਰਕਾਰ ਜੰਗਲੀ ਉਤਪਾਦ ਵਸਤਾਂ ਦੀ ਮੰਗ ਅਤੇ ਸਪਲਾਈ ਦਰਮਿਆਨ ਖੱਪੇ ਨੂੰ ਪੂਰਿਆਂ ਕਰਨ ਦਾ ਟੀਚਾ ਰੱਖਦਾ ਹੈ । ਪ੍ਰਾਜੈਕਟ 8 ਸਾਲਾਂ ਦੇ ਸਮੇਂ ਵਿਚ ਮੁਕੰਮਲ ਕੀਤਾ ਜਾਣਾ ਹੈ ਅਤੇ ਇਹ 58,750 ਹੈਕਟੇਅਰ ਰਕਬੇ ਨੂੰ ਕਵਰ ਕਰੇਗਾ, ਜਿਸ ਵਿਚ ਕੰਢੀ ਖੇਤਰ 31,300 ਹੈਕਟੇਅਰ ਅਤੇ ਮੈਦਾਨੀ ਖੇਤਰ 27,450 ਹੈਕਟੇਅਰ ਸ਼ਾਮਲ ਹੋਵੇਗਾ ।

ਇਸ ਪ੍ਰਾਜੈਕਟ ਅਧੀਨ 4.31 ਕਰੋੜ ਰੁੱਖ ਲਾਏ ਜਾਣਗੇ । ਹੁਣ ਤਕ ਪ੍ਰਾਜੈਕਟ ਤੇ 14.00 ਕਰੋੜ ਰੁਪਏ ਦੀ ਰਕਮ ਖ਼ਰਚੀ ਜਾ ਚੁੱਕੀ ਹੈ ਜਿਸ ਨਾਲ 10,102 ਹੈਕਟੇਅਰ ਰਕਬਾ ਕਵਰ ਕੀਤਾ ਗਿਆ ਹੈ ਅਤੇ 66.56 ਲੱਖ ਰੁੱਖ ਲਗਾਏ ਗਏ ਹਨ । 16,200 ਹੈਕਟੇਅਰ ਰਕਬੇ ਉਤੇ ਰੁੱਖ ਰੋਪਣ ਕਰਨ ਤੋਂ ਇਲਾਵਾ 16,700 ਹੈਕਟੇਅਰ ਰਕਬੇ ਉੱਤੇ ਰੁੱਖ ਰੋਪਣ ਦੇ ਪੇਸ਼ਗੀ ਕਾਰਜ ਨੂੰ ਹੱਥ ਵਿਚ ਲੈਣ ਹਿੱਤ 1999-2000 ਲਈ 64.54 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਇਸ ਪ੍ਰਾਜੈਕਟ ਵਿਚ ਭੋਂ ਤੇ ਜਲ ਸੁਰੱਖਿਆ ਕਾਰਜ, ਵਣ ਸੁਰੱਖਿਆ ਤੇ ਅੱਗ ਕੰਟਰੋਲ, ਵਣ ਖੋਜ ਅਤੇ ਵਣ ਵਿਸਤਾਰ ਦੇ ਕੰਮ ਵੀ ਸ਼ਾਮਲ ਹਨ । ਕੰਢੀ ਖੇਤਰ ਵਿਚ ਗਾਰ ਰੋਕ ਤੇ ਸਿੰਜਾਈ ਲਈ ਡੈਮਾਂ ਦੀ ਉਸਾਰੀ ਨੂੰ ਹੱਥ ਵਿਚ ਲਿਆ ਜਾਵੇਗਾ । ਇਹ ਪ੍ਰਾਜੈਕਟ ਮੈਦਾਨੀ ਇਲਾਕਿਆਂ ਵਿਚ ਘਟੀਆ, ਖਾਰੇ, ਐਲਕਲੀ ਅਤੇ ਸੇਮ ਵਾਲੇ ਇਲਾਕਿਆਂ ਆਦਿ ਦੇ ਸੁਧਾਰ ਦਾ ਉਪਬੰਧ ਕਰਦਾ ਹੈ ।

99. ਉਪਰੋਕਤ ਤੋਂ ਇਲਾਵਾ, 1999-2000 ਵਿਚ ਵਿਭਾਗ ਦੀਆਂ ਹੋਰਨਾ ਸਕੀਮਾਂ ਤੋਂ ਵਣ ਰੋਪਣ ਅਧੀਨ 4,215 ਹੈਕਟੇਅਰ ਵਧੀਕ ਰਕਬਾ ਵੀ ਕਵਰ ਕੀਤਾ

ਜਾਵੇਗਾ । ਇਸ ਤੋਂ ਇਲਾਵਾ, ਨਿੱਜੀ ਜ਼ਮੀਨ ਤੇ ਰੁੱਖ ਰੋਪਣ ਲਈ 100 ਲੱਖ ਪੌਦੇ ਰਿਆਇਤੀ ਦਰਾਂ ਤੇ ਲੋਕਾਂ ਨੂੰ ਵੰਡੇ ਜਾਣਗੇ । ਆਨੰਦਪੁਰ ਸਾਹਿਬ ਦੇ ਨੇੜੇ ਜੰਗਲੀ ਜੀਵ ਰੱਖ/ਕੁਦਰਤੀ ਪਾਰਕ ਬਣਾਇਆ ਜਾ ਰਿਹਾ ਹੈ, ਜਿਸ ਦੇ ਲਈ ਸਾਲਾਨਾ ਯੋਜਨਾ 1999–2000 ਵਿਚ 150.00 ਲੱਖ ਰੁਪਏ ਦੀ ਰਾਸ਼ੀ ਰੱਖੀ ਗਈ ਹੈ । ਸਾਲ 1998-99 ਵਿਚ 54.12 ਕਰੋੜ ਰੁਪਏ ਦੇ ਅਨੁਮਾਨਤ ਖ਼ਰਚ ਦੇ ਮੁਕਾਬਲੇ, ਸਾਲ 1999-2000 ਵਿਚ ਜੰਗਲਾਤ ਦੇ ਖੇਤਰ ਲਈ ਕੁੱਲ ਖ਼ਰਚਾ ਵਧਾ ਕੇ 68.66 ਕਰੋੜ ਰੁਪਏ ਕੀਤਾ ਗਿਆ ਹੈ ।

ਸਹਿਕਾਰਤਾ

100. ਸਾਡੇ ਰਾਜ ਵਿਚ ਸਮਾਜਕ–ਆਰਥਕ ਤਰੱਕੀ ਲਈ ਸਹਿਕਾਰਤਾ ਦਾ ਖੇਤਰ ਇਕ ਮਹੱਤਵਪੂਰਣ ਹਿੱਸਾ ਪਾਉਂਦਾ ਹੈ । ਅਜਿਹਾ ਖੇਤੀਬਾੜੀ ਦੀ ਵਧੇਰੇ ਪੈਦਾਵਾਰ ਕਰਨ ਵਿਚ ਤਕਰੀਬਨ ਹਰੇਕ ਪਿੰਡ ਵਿਚ ਫੈਲੀਆਂ ਸਹਿਕਾਰੀ ਮਾਰਕੀਟ ਅਤੇ ਉਧਾਰ ਦੇਣ ਵਾਲੀਆਂ ਸਭਾਵਾਂ ਸਦਕਾ ਹੀ ਸੰਭਵ ਹੋ ਸਕਿਆ ਹੈ । ਸਹਿਕਾਰਤਾ ਖੇਤੀਬਾੜੀ ਦੇ ਅਮਲ, ਬੈਂਕਿੰਗ ਅਤੇ ਮਕਾਨ ਉਸਾਰੀ ਦੀਆਂ ਗਤੀਵਿਧੀਆਂ ਵਿਚ ਵੀ ਕੰਮ ਕਰ ਰਿਹਾ ਹੈ । ਵੱਖ ਵੱਖ ਮੰਤਵਾਂ ਲਈ ਲੰਬੇ ਸਮੇਂ ਦੇ ਖੇਤੀਬਾੜੀ ਲਈ ਉਧਾਰ ਜਿਵੇਂ ਕਿ ਟਰੈਕਟਰਾਂ ਅਤੇ ਟਿਊਬਵੈਲਾਂ ਵਾਸਤੇ ਸਹਾਇਕ ਧੰਦਿਆਂ ਜਿਵੇਂ ਕਿ ਬਾਗਬਾਨੀ, ਡੇਅਰੀ ਅਤੇ ਮੁਰਗੀ ਪਾਲਣ ਲਈ ਪੰਜਾਬ ਰਾਜ ਖੇਤੀਬਾੜੀ ਵਿਕਾਸ ਬੈਂਕ ਦੁਆਰਾ ਉਸਦੇ 80 ਪ੍ਰਾਇਮਰੀ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕ ਰਾਹੀਂ ਮੁਹੱਈਆ ਕੀਤੇ ਜਾਂਦੇ ਹਨ । ਸਾਲ 1999-2000 ਵਾਸਤੇ 485.00 ਕਰੋੜ ਰੁਪਏ (ਪਲਾਨ ਡਿਬੈਂਚਰ ਓਹੀਏਟਿਡ ਪ੍ਰੋਗਰਾਮ ਅਧੀਨ 123.00 ਕਰੋੜ ਰੁਪਏ ਸਮੇਤ) ਦਾ ਟੀਚਾ ਨਿਸ਼ਚਿਤ ਕੀਤਾ ਗਿਆ ਹੈ । ਥੋੜ੍ਹੇ ਸਮੇਂ ਦੇ ਖੇਤੀਬਾੜੀ ਵਿਚ ਉਧਾਰ ਜੁਟਾਉਣ (ਬੀਜ ਅਤੇ ਖਾਦਾਂ ਆਦਿ) ਵਾਸਤੇ ਤਿੰਨ ਪਧਰਾਂ ਤੇ ਪੰਜਾਬ ਰਾਜ ਸਹਿਕਾਰੀ ਬੈਂਕ ਰਾਜ ਪੱਧਰ ਤੇ 19 ਸੈਂਟਰਲ ਸਹਿਕਾਰੀ ਬੈਂਕਾਂ ਵਲੋਂ ਜ਼ਿਲ੍ਹਾ ਪੱਧਰ ਤੇ ਅਤੇ 4194 ਪ੍ਰਾਇਮਰੀ ਖੇਤੀਬਾੜੀ ਸਹਿਕਾਰੀ ਸਭਾਵਾਂ ਵਲੋਂ ਪਿੰਡ ਪੱਧਰ ਤੇ ਪ੍ਰਦਾਨ ਕੀਤਾ ਜਾਂਦਾ ਹੈ । ਸੈਂਟਰਲ ਸਹਿਕਾਰੀ ਬੈਂਕਾਂ ਵਲੋਂ ਹੁਣ ਤੱਕ 9.98 ਕਰੋੜ ਰੁਪਏ ਦੇ ਲੰਬੇ ਸਮੇਂ ਲਈ ਕਰਜ਼ੇ ਅਤੇ 1574.00 ਕਰੋੜ ਰੁਪਏ ਦੇ ਥੋੜ੍ਹੇ ਸਮੇਂ ਲਈ ਕਰਜ਼ੇ ਕੇਵਲ ਖੇਤੀਬਾੜੀ ਦੇ ਖੇਤਰ ਵਿਚ ਦਿੱਤੇ ਗਏ ਹਨ ਅਤੇ 1998-99 ਦੇ ਚਾਲੂ ਸਾਲ ਵਿਚ (31.1.1999 ਤੱਕ) 17.47 ਕਰੋੜ ਰੁਪਏ ਦੇ ਕਰਜ਼ੇ ਗੈਰ–ਖੇਤੀਬਾੜੀ ਖੇਤਰ ਵਿਚ ਦਿੱਤੇ ਜਾ ਚੁੱਕੇ ਹਨ । ਖੇਤੀ ਦੀ ਉਪਜ ਦੀ ਸੰਭਾਲ ਅਤੇ ਉਸਦੀ ਵਿਕਰੀ ਲਈ ਮਾਰਕਫੈੱਡ, ਮਿਲਕਫੈੱਡ, ਸ਼ੂਗਰਫੈੱਡ, ਸਪਿਨਫੈੱਡ ਵਰਗੀਆਂ ਚੋਟੀ ਦੀਆਂ ਫੈਡ–ਰੇਸ਼ਨਾਂ ਰਾਜ ਪੱਧਰ ਤੇ ਕਾਰਜ ਕਰਦੀਆਂ ਹਨ । ਸਾਰੀਆਂ ਸਹਿਕਾਰੀ ਸਭਾਵਾਂ ਦੀ ਸਾਲਾਨਾਂ ਆਮਦਨ 11122.30 ਕਰੋੜ ਰੁਪਏ ਤੋਂ ਵੱਧ ਹੈ ।

101. ਇਸ ਮੰਤਵ ਲਈ ਰਾਜ ਸਰਕਾਰ ਇਮਦਾਦ ਹਿੱਸਾ ਪੂੰਜੀ ਅਤੇ ਕਰਜ਼ੇ ਦੇ ਰੂਪ ਵਿਚ ਵੱਖ–ਵੱਖ ਸਹਿਕਾਰੀ ਸੰਸਥਾਵਾਂ ਨੂੰ ਸਹਾਇਤਾ ਦੇ ਰਹੀ ਹੈ । ਚਾਲੂ ਵਿੱਤੀ ਸਾਲ 1998-99 ਦੌਰਾਨ, ਲੱਗਭੱਗ 505.58 ਲੱਖ ਰੁਪਏ ਪਲਾਨ ਅਧੀਨ ਪ੍ਰਦਾਨ ਕੀਤੇ ਗਏ ਸਨ ਅਤੇ ਸਾਲ 1999-2000 ਦੌਰਾਨ 655.23 ਲੱਖ ਰੁਪਏ ਪ੍ਰਦਾਨ ਕੀਤੇ ਜਾਣਗੇ ।

[ਵਿੱਤ ਅਤੇ ਯੋਜਨਾ ਮੰਤਰੀ]

ਦਿਹਾਤੀ ਵਿਕਾਸ

102. ਸਪੀਕਰ ਸਾਹਿਬ, ਇਸ ਸਰਕਾਰ ਦਾ ਵੱਡਾ ਮਨੋਰਥ ਦਿਹਾਤੀ ਵਿਕਾਸ ਦੇ ਖੇਤਰ ਨੂੰ ਪਹਿਲ ਦੇਣਾ ਹੈ। ਸਾਲ 1998-99 ਦੇ 116.00 ਕਰੋੜ ਰੁਪਏ ਦੇ ਮੁਕਾਬਲੇ ਸਾਲ 1999-2000 ਦੇ ਦੌਰਾਨ 149.00 ਕਰੋੜ ਰੁਪਏ ਰੱਖੇ ਗਏ ਹਨ। (ਬੰਪਿੰਗ) ਰਾਜ ਵਿਚ ਮੁੱਢਲੀ ਸਿਖਿਆ ਨੂੰ ਮਜ਼ਬੂਤ ਕਰਨ ਲਈ ਇਕ ਸਕੀਮ ਅਧੀਨ ਮੈਂ ਪੰਚਾਇਤਾਂ ਨੂੰ ਸ਼ਾਮਲ ਕਰਨ ਦੀ ਤਜਵੀਜ਼ ਕਰਦਾ ਹਾਂ। ਲੱਗਭੱਗ 215 ਅਜਿਹੇ ਪ੍ਰਾਈ-ਮਰੀ ਸਕੂਲ ਹਨ ਜੋ ਬਗ਼ੈਰ ਇਮਾਰਤਾਂ ਤੋਂ ਹਨ। ਹਰੇਕ ਪੰਚਾਇਤ, ਜੋ ਇਮਾਰਤ ਦੀ ਲਾਗਤ ਦਾ 25% ਮਦਦ ਦੇਣ ਲਈ ਤਿਆਰ ਹੋਵੇ, ਤਾਂ ਉਸਨੂੰ 75% ਸਰਕਾਰੀ ਗਰਾਂਟ ਵਜੋਂ ਦਿੱਤੀ ਜਾਵੇਗੀ। ਜਿਥੇ ਪ੍ਰਾਈਮਰੀ ਸਕੂਲਾਂ ਦੀਆਂ ਇਮਾਰਤਾਂ ਖਸਤਾ ਹਾਲਤ ਵਿਚ ਹੋਣ, ਉਥੇ ਪੰਚਾਇਤ ਦੇ ਹਿੱਸੇ ਦੀ ਰਕਮ ਦੇ ਬਰਾਬਰ ਸਰਕਾਰ ਇਮਾਰਤ ਦੀ ਮੁਰੰਮਤ ਲਈ ਬਰਾਬਰ ਦਾ ਹਿੱਸਾ ਪਾਵੇਗੀ। ਸਰਹੱਦੀ, ਬੇਟ ਅਤੇ ਕੰਢੀ ਦੇ ਖੇਤਰਾਂ ਵਿਚ, ਪ੍ਰਾਇਮਰੀ ਸਕੂਲਾਂ ਵਿਚ ਜਿਥੇ ਅਧਿਆਪਕਾਂ ਦੀ ਉਪਲੱਭਤਾ ਨੂੰ ਯਕੀਨੀ ਬਨਾਉਣ ਲਈ ਇਹ ਸਮੱਸਿਆ ਗੰਭੀਰ ਹੈ, ਉਥੇ ਪਿੰਡ ਨੂੰ ਗਰਾਂਟ ਦੇਣ ਦੀ ਮੈਂ ਤਜਵੀਜ਼ ਕਰਦਾ ਹਾਂ ਤਾਂ ਜੋ ਪੰਚਾਇਤ ਸਥਾਨਿਕ ਖੇਤਰ ਵਿਚੋਂ ਅਧਿਆਪਕਾਂ ਦੀ ਭਰਤੀ ਕਰਨ ਦੀ ਜ਼ਿੰਮੇਵਾਰੀ ਲਵੇ ਅਤੇ ਉਨ੍ਹਾਂ ਦੀ ਪਰਫਾਰਮੈਂਸ ਦੀ ਖੁਦ ਦੇਖ-ਰੇਖ ਕਰੇ। ਇਸ ਸਕੀਮ ਲਈ, ਸਪੀਕਰ ਸਾਹਿਬ, 8.50 ਕਰੋੜ ਰੁਪਏ ਰੱਖੇ ਗਏ ਹਨ।

103. ਇਸ ਖੇਤਰ ਵਿਚ ਦੂਜਾ ਦਖਲ ਸਾਡੇ ਪਿੰਡਾਂ ਨੂੰ ਸਾਫ਼ ਸੁਥਰਾ ਅਤੇ ਰਹਿਣ ਯੋਗ ਬਣਾਉਣ ਦਾ ਹੈ। ਮੈਂ ਇਕ ਸਕੀਮ 'ਸੋਹਣਾ ਪਿੰਡ' ਸ਼ੁਰੂ ਕਰਨ ਦੀ ਤਜਵੀਜ਼ ਕਰਦਾ ਹਾਂ ਜਿਸ ਲਈ 9.80 ਕਰੋੜ ਰੁਪਏ ਰੱਖੇ ਗਏ ਹਨ। ਪਿੰਡਾਂ ਵਿਚ ਗੰਦੇ ਪਾਣੀ ਦੇ ਨਿਕਾਸ ਅਤੇ ਵਾਤਾਵਰਣ ਦੀਆਂ ਹਾਲਤਾਂ ਨੂੰ ਸੁਧਾਰਨ ਲਈ ਰਕਮ ਉਪਲੱਬਧ ਹੋਵੇਗੀ। ਸਥਾਨਿਕ ਜਾਂ ਐਨ.ਆਰ.ਆਈ. ਦੀ ਸ਼ਮੂਲੀਅਤ ਨਾਲ ਕਿਸੇ ਸਮੂ-ਹਿਕ ਕੰਮ ਦੀ ਉਸਾਰੀ ਲਈ ਮਿਲੀ ਗਰਾਂਟ ਵਾਸਤੇ ਉਪਬੰਧ ਕੀਤੇ ਗਏ ਹਨ।

104. ਪੂਰਨ ਦਿਹਾਤੀ ਵਿਕਾਸ ਪ੍ਰੋਗਰਾਮ ਜੋ ਕਿ ਮੁੱਖ ਗਰੀਬੀ ਘਟਾਉਣ ਦਾ ਪ੍ਰੋਗਰਾਮ ਹੈ ਦੇ ਤਹਿਤ 18,000 ਪਰਿਵਾਰ ਜੋ ਗਰੀਬੀ ਦੀ ਰੇਖਾ ਤੋਂ ਨੀਵੇਂ ਪੱਧਰ ਤੇ ਰਹਿ ਰਹੇ ਹਨ, ਨੂੰ ਰੋਜ਼ਗਾਰ ਦੇ ਛੋਟੇ ਮੋਟੇ ਧੰਦੇ ਸਥਾਪਿਤ ਕਰਨ ਲਈ 1999-2000 ਵਿਚ ਸਹਾਇਤਾ ਕੀਤੀ ਜਾਵੇਗੀ, 3000 ਦਿਹਾਤੀ ਨੌਜਵਾਨਾਂ ਨੂੰ ਵੱਖੋ-ਵੱਖ ਵਪਾਰ ਵਿਚ ਟੀ.ਆਰ.ਵਾਈ.ਐਸ.ਈ.ਐਮ. (ਟਰਾਈਜ਼ਮ) ਅਧੀਨ, ਸਵੈ-ਰੋਜ਼ਗਾਰ ਵਾਸਤੇ ਸਿਖਲਾਈ ਦਿੱਤੀ ਜਾਵੇਗੀ ਅਤੇ 800 ਇਸਤਰੀਆਂ ਦੇ ਗਰੁੱਪਾਂ ਨੂੰ ਡੀ.ਡਬਲਿਯੂ.ਸੀ.ਆਰ.ਏ. ਅਧੀਨ ਸਹਾਇਤਾ ਕੀਤੀ ਜਾਵੇਗੀ, ਤਾਂ ਜੋ ਆਮਦਨ ਦੇ ਸਾਧਨ ਪੈਦਾ ਕਰ ਸਕਣ, ਪੇਂਡੂ ਗਰੀਬਾਂ ਵਾਸਤੇ ਜੇ.ਆਰ.ਵਾਈ. ਅਤੇ ਈ.ਏ.ਐਸ. ਅਧੀਨ 63.25 ਲੱਖ ਕੰਮ ਦੇ ਦਿਨ ਬਣਾਏ ਜਾਣਗੇ। ਸਾਲ 1999-2000 ਦੌਰਾਨ ਸਮਾਜ ਦੇ ਕਮਜ਼ੋਰ ਵਰਗਾਂ ਅਤੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅਕਤੀਆਂ ਵਾਸਤੇ 5630 ਮਕਾਨ ਇੰਦਰਾ ਆਵਾਸ ਯੋਜਨਾ ਅਧੀਨ ਪੇਂਡੂ ਖੇਤਰਾਂ ਵਿਚ ਉਸਾਰੇ ਜਾਣਗੇ।

105. ਦੱਸਵੇਂ ਵਿੱਤੀ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ, ਪੀ.ਆਰ.ਆਈ. ਨੂੰ ਗਰਾਂਟ ਦੇਣ ਵਾਸਤੇ 25.84 ਕਰੋੜ ਰੁਪਏ ਦਾ ਉਪਬੰਧ ਕੀਤਾ ਜਾਵੇਗਾ। ਸੀ.ਡੀ. 2.25 ਸਕੀਮ ਰਾਜ ਵਿੱਤ ਕਮਿਸ਼ਨਾਂ ਅਧੀਨ ਪੰਚਾਇਤਾਂ, ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰਿਸ਼ਦਾਂ ਨੂੰ ਰਾਜ ਸਰਕਾਰ ਦੇ ਹਿੱਸੇ ਵਿਚੋਂ 60.00 ਕਰੋੜ ਰੁਪਏ ਦੀ ਮਾਲੀ ਸਹਾਇਤਾ ਦਿੱਤੀ ਜਾਵੇਗੀ।

**ਉਦਯੋਗ ਅਤੇ ਖਣਿਜ ਪਦਾਰਥ**

106. ਉਦਯੋਗਿਕ ਵਿਕਾਸ ਨੂੰ ਹੁਲਾਰਾ ਦੇਣ ਲਈ, ਰਾਜ ਸਰਕਾਰ ਨੇ ਉਦਯੋਗਿਕ ਨੀਤੀ ਬਣਾਈ ਜੋ ਕਿ 1 ਅਪ੍ਰੈਲ, 1996 ਤੋਂ ਲਾਗੂ ਹੋਈ। ਸਾਲ 1999–2000 ਦੌਰਾਨ ਇਸ ਨੀਤੀ ਅਧੀਨ 56.93 ਕਰੋੜ ਰੁਪਏ ਦੀ ਪਰਵਾਨਿਤ ਵੰਡ ਵਿਚੋਂ 46.00 ਕਰੋੜ ਰੁਪਏ ਵੱਖ-ਵੱਖ ਪ੍ਰੇਰਕਾਂ ਲਈ ਵੰਡਣ ਹਿੱਤ ਰੱਖੇ ਗਏ ਹਨ।

107. ਰਾਜ ਸਰਕਾਰ ਨੇ ਅੰਤਰਰਾਸ਼ਟਰੀ ਏਜੰਸੀਆਂ, ਜਿਵੇਂ ਕਿ ਯੂ.ਐਨ.ਡੀ.ਪੀ. ਅਤੇ ਯੂ.ਐਨ.ਆਈ.ਡੀ.ਓ. ਦੀ ਸਹਾਇਤਾ ਨਾਲ ਸਿਲਾਈ ਮਸ਼ੀਨਾਂ, ਸਾਈਕਲਾਂ, ਮਸ਼ੀਨ ਟੂਲਜ਼ ਅਤੇ ਮੋਟਰ-ਪਾਰਟਸ ਦੀ ਕੁਆਲਿਟੀ ਮਾਰਕਿੰਗ ਦਾ ਨੈਟਵਰਕ ਸਥਾਪਤ ਕਰਨ ਨਾਲ ਤਕਨੀਕੀ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਕੀਤਾ ਹੈ। ਪੰਜਾਬ ਰਾਜ ਇਲੈਕਟ੍ਰਾਨਿਕ ਡੀਵੈਲਪਮੈਂਟ ਐਂਡ ਪ੍ਰੋਡਕਸ਼ਨ ਕਾਰਪੋਰੇਸ਼ਨ ਨੇ ਸੂਚਨਾ ਤਕਨਾਲੋਜੀ ਵਾਸਤੇ ਵੀ ਕਈ ਨਵੇਂ ਕਦਮ ਉਠਾਏ ਹਨ। ਮੁਹਾਲੀ ਵਿਖੇ ਲਗਭਗ 500.00 ਲੱਖ ਰੁਪਏ ਦੀ ਲਾਗਤ ਦਾ ਅਰਥ ਸਟੇਸ਼ਨ ਸਥਾਪਿਤ ਕਰਨ ਨਾਲ ਅੰਤਰ ਰਾਸ਼ਟਰੀ ਪੱਧਰ ਤੇ ਡਾਟਾ ਤਬਦੀਲ ਕਰਨ ਅਤੇ ਸਾਫਟਵੇਅਰ ਦੀ ਨਿਰਯਾਤ ਉਪਲੱਬਧ ਹੋ ਸਕੇਗੀ। ਮੁਹਾਲੀ ਵਿਖੇ ਇਕ ਸਾਫਟਵੇਅਰ ਤਕਨੀਕੀ ਪਾਰਕ ਸਥਾਪਿਤ ਕੀਤਾ ਜਾ ਰਿਹਾ ਹੈ, ਜਿਸ ਨਾਲ ਰਾਜ ਵਿਚੋਂ ਸਾਫਟਵੇਅਰ ਦੇ ਨਿਰਯਾਤ ਅੰਦਰ ਬਹੁਤ ਵੱਡਾ ਵਾਧਾ ਹੋਵੇਗਾ। ਰਾਜ ਨੇ ਇਕ ਨਵਾਂ ਵਿਭਾਗ, ਸੂਚਨਾ ਤਕਨਾਲੋਜੀ ਅਤੇ ਪ੍ਰਬੰਧਕੀ ਸੁਧਾਰ ਵਿਭਾਗ ਸਥਾਪਿਤ ਕੀਤਾ ਹੈ, ਤਾਂ ਜੋ ਸੂਚਨਾ ਤਕਨਾਲੋਜੀ ਰਾਜ ਵਿਚ ਸ਼ੀਘਰ ਦਾਖਲ ਹੋ ਸਕੇ। ਇਸ ਖੇਤਰ ਲਈ 24.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ। ਸਾਰੀ ਦੁਨੀਆਂ ਦੇ ਉਦਮੀਆਂ ਨੂੰ ਰਾਜ ਸਰਕਾਰ ਦੀਆਂ ਨੀਤੀਆਂ ਨਾਲ ਜਾਣੂੰ ਕਰਾਉਣ ਲਈ ਪੰਜਾਬ ਨਾਲ ਸਬੰਧਤ ਪ੍ਰਸਪਰ ਕਿਰਿਆਵੀ ਵੈਬਸਾਈਟ ਚਾਲੂ ਕੀਤਾ ਗਿਆ ਹੈ। ਅਗਲੇ ਦੋ ਸਾਲਾਂ ਦੌਰਾਨ 411.80 ਕਰੋੜ ਰੁਪਏ ਦੀ ਲਾਗਤ ਨਾਲ 6 ਪ੍ਰਾਜੈਕਟਾਂ ਦੇ ਚਾਲੂ ਹੋ ਜਾਣ ਦੀ ਸੰਭਾਵਨਾ ਹੈ, ਜਿਨ੍ਹਾਂ ਵਿਚ 2432 ਲੋਕਾਂ ਨੂੰ ਰੋਜ਼ਗਾਰ ਮਿਲਣ ਦੀ ਸੰਭਾਵਨਾ ਹੋਵਗੀ। ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਨੇ ਸਾਲ 1998-99 ਦੌਰਾਨ 10 ਪ੍ਰਾਜੈਕਟ ਚਾਲੂ ਕੀਤੇ ਹਨ ਜਿਨ੍ਹਾਂ ਵਿਚ ਸਿਧੇ/ਅਸਿੱਧੇ ਤੌਰ ਤੇ 1797 ਲੋਕਾਂ ਨੂੰ ਰੋਜ਼ਗਾਰ ਪ੍ਰਾਪਤ ਹੋਇਆ ਹੈ ਅਤੇ ਸਾਲ 1999–2000 ਦੌਰਾਨ 16 ਹੋਰ ਪ੍ਰਾਜੈਕਟਾਂ ਦੇ ਚਾਲੂ ਹੋਣ ਦੀ ਸੰਭਾਵਨਾ ਹੈ। ਪੰਜਾਬ ਲਘੂ-ਉਦਯੋਗ ਅਤੇ ਨਿਰਯਾਤ ਨਿਗਮ ਨੇ ਸਾਲ 1998–99 ਦੌਰਾਨ 3 ਫੋਕਲ ਕੇਂਦਰ ਵਿਕਸਿਤ ਕੀਤੇ ਹਨ ਅਤੇ ਸਾਲ 1999–2000 ਦੌਰਾਨ 3 ਹੋਰ ਫੋਕਲ ਕੇਂਦਰਾਂ ਨੂੰ ਵਿਕਸਤ ਕੀਤੇ ਜਾਣ ਦੀ ਸੰਭਾਵਨਾ ਹੈ। ਇਸ ਤੋਂ ਇਲਾਵਾ ਪ੍ਰਦੂਸ਼ਣ ਫੈਲਾਉਣ ਵਾਲੀਆਂ

[ਵਿੱਤ ਅਤੇ ਯੋਜਨਾ ਮੰਤਰੀ]

ਫੈਕਟਰੀਆਂ ਨੂੰ ਸ਼ਹਿਰ ਵਿਚੋਂ ਬਾਹਰ ਕੱਢਣ ਲਈ ਲੁਧਿਆਣਾ, ਅੰਮ੍ਰਿਤਸਰ ਅਤੇ ਜਲੰਧਰ, ਮੰਡੀ ਗੋਬਿੰਦਗੜ੍ਹ ਅਤੇ ਬਟਾਲਾ ਵਿਖੇ ਸਥਿਤ ਫੋਕਲ ਕੇਂਦਰ ਪ੍ਰਦੂਸ਼ਣਕਾਰੀ ਉਦਯੋਗ ਸ਼ਹਿਰਾਂ ਤੋਂ ਬਾਹਰ ਤਬਦੀਲ ਕੀਤੇ ਜਾਣਗੇ । ਕੇਂਦਰਾਂ ਨੂੰ ਵਿਕਸਤ ਕੀਤਾ ਜਾਵੇਗਾ । ਪੰਜਾਬ ਵਿੱਤ ਕਾਰਪੋਰੇਸ਼ਨ ਨੇ 41.18 ਕਰੋੜ ਰੁਪਏ ਦੇ ਕਰਜ਼ੇ ਵੰਡ ਦਿੱਤੇ ਹਨ ਅਤੇ ਸਾਲ 1999-2000 ਦੌਰਾਨ 80.00 ਕਰੋੜ ਰੁਪਏ ਦੇ ਕਰਜ਼ੇ ਵੰਡਣ ਦੀ ਸੰਭਾਵਨਾ ਹੈ ।

108. ਰਾਜ ਸਰਕਾਰ ਨੇ 'ਇੰਡਸਟਰੀਅਲ ਫੈਸਿਲਟੇਸ਼ਨ ਸੈੱਲ-ਉਦਯੋਗ ਸਹਾਇਕ' ਨੂੰ ਮਜ਼ਬੂਤ ਕਰਕੇ ਮੌਜੂਦਾ ਪ੍ਰਣਾਲੀ ਨੂੰ ਸੁਖਾਲਾ ਅਤੇ ਸੁਗਠਿਤ ਕਰ ਦਿੱਤਾ ਹੈ । ਸਰਕਾਰ ਵੱਲੋਂ ਚੁੱਕੇ ਗਏ ਪ੍ਰਗਤੀਵਾਦੀ ਕਦਮਾਂ ਦੇ ਸਿੱਟੇ ਵਜੋਂ ਸਾਲ 1998-99 (31-12-98) ਦੌਰਾਨ 881.85 ਕਰੋੜ ਰੁਪਏ ਦੀ ਪੂੰਜੀ ਨਾਲ 1509 ਯੂਨਿਟ ਸਥਾਪਿਤ ਹੋ ਚੁੱਕੇ ਹਨ, ਜਿਨ੍ਹਾਂ ਵਿਚ 19,678 ਲੋਕਾਂ ਨੂੰ ਰੋਜ਼ਗਾਰ ਪ੍ਰਾਪਤ ਹੋਇਆ ਹੈ । ਇਸ ਸੈਕਟਰ ਵੱਲੋਂ ਤਕਰੀਬਨ 4700.00 ਕਰੋੜ ਰੁਪਏ ਦੀ ਨਿਰਯਾਤ ਹੋਣ ਦੀ ਸੰਭਾਵਨਾ ਹੈ । ਇਸੇ ਪ੍ਰਕਾਰ ਰਾਜ ਸਰਕਾਰ ਦੁਆਰਾ ਸਾਲ 1999-2000 ਦੌਰਾਨ 2500 ਇਕਾਈਆਂ ਸਥਾਪਿਤ ਕਰਨ ਦੀ ਤਜਵੀਜ਼ ਹੈ । ਜੋ ਕਿ 20 ਹਜ਼ਾਰ ਲੋਕਾਂ ਲਈ ਰੋਜ਼ਗਾਰ ਪੈਦਾ ਕਰਨਗੀਆਂ ਅਤੇ ਨਿਰਯਾਤ 5200.00 ਕਰੋੜ ਰੁਪਏ ਤਕ ਹੋਣ ਦੀ ਸੰਭਾਵਨਾ ਹੋਵੇਗੀ ।

109. ਰਾਜ ਸਰਕਾਰ 'ਪ੍ਰਧਾਨ ਮੰਤਰੀ ਰੋਜ਼ਗਾਰ ਯੋਜਨਾ ਸਕੀਮ' ਵੀ ਅਮਲ ਵਿਚ ਲਿਆ ਰਹੀ ਹੈ ਜਿਸ ਅਧੀਨ 95,000/- ਰੁਪਏ ਤੱਕ ਦੀ ਰਕਮ ਕਰਜ਼ੇ ਦੇ ਰੂਪ ਵਿਚ ਮਾਲੀ ਸਹਾਇਤਾ ਵਜੋਂ ਦਿੱਤੀ ਜਾਂਦੀ ਹੈ ਅਤੇ 5000 ਰੁਪਏ ਦਾ ਯੋਗਦਾਨ ਲਾਭਪਾਤਰਾਂ ਵਲੋਂ ਪਾਇਆ ਜਾਂਦਾ ਹੈ । ਇਸ ਸਕੀਮ ਅਧੀਨ 15% ਦੀ ਦਰ ਨਾਲ ਅਤੇ ਵੱਧ ਤੋਂ ਵੱਧ 7500 ਰੁਪਏ ਤੱਕ ਦਾ ਉਪਦਾਨ ਮਿਲ ਸਕਦਾ ਹੈ । ਕਾਲਝਰਾਣੀ (ਜ਼ਿਲ੍ਹਾ ਬਠਿੰਡਾ) ਵਿਖੇ 'ਇੰਡੀਅਨ ਇੰਸਟੀਚਿਊਟ ਆਫ ਹੈਂਡਲੂਮ' ਲਈ 2.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਇਹ (ਉਦਯੋਗ) ਪੀ.ਐਸ.ਆਈ.ਈ.ਸੀ. ਰਾਹੀਂ ਸਥਾਪਿਤ ਕੀਤਾ ਜਾਵੇਗਾ । ਇਹ ਹੈਂਡਲੂਮ ਸੈਕਟਰ ਨੂੰ ਚੰਗਾ ਹੁਲਾਰਾ ਦੇਵੇਗਾ ।

**ਸੜਕਾਂ ਅਤੇ ਪੁਲ**

110. ਮੌਜੂਦਾ ਸੜਕਾਂ ਦੇ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਕਰਨ ਅਤੇ ਨਵੇਂ ਪੁਲ ਤੇ ਸੜਕਾਂ ਬਣਾਉਣ ਦੀ ਜ਼ਰੂਰਤ ਨੂੰ ਮਹਿਸੂਸ ਕਰਦਿਆਂ ਹੋਇਆਂ ਲੱਗਭੱਗ 350.00 ਕਰੋੜ ਰੁਪਏ ਦੀ ਲਾਗਤ ਦਾ ਇਕ ਪ੍ਰਾਜੈਕਟ ਤਿਆਰ ਕੀਤਾ ਗਿਆ ਹੈ (ਥੰਪਿੰਗ) ਜਿਹੜਾ 2 ਤੋਂ 2½ ਸਾਲ ਦਾ ਸਮਾਂ ਲਵੇਗਾ । ਸਾਲ 1999-2000 ਦੌਰਾਨ ਇਸ ਸੈਕਟਰ ਲਈ 163.48 ਕਰੋੜ ਰੁਪਏ ਦੀ ਅਭੂਤਪੂਰਵ ਬਜਟੀ (Unprecedented Budgetary) ਸਹਾਇਤਾ ਦੀ ਤਜਵੀਜ਼ ਦਿੱਤੀ ਗਈ ਹੈ । ਇਸ ਵਿਚ ਰਾਜ ਵੱਲੋਂ ਕਰਜ਼ਿਆਂ ਲਈ ਨਬਾਰਡ, ਹੁਡਕੋ ਤੋਂ ਪ੍ਰਾਪਤ ਕੀਤੀ ਰਾਜ ਸਹਾਇਤਾ ਆਰੰਭਕ ਧਨ-ਰਾਸ਼ੀ ਸ਼ਾਮਲ ਹੁੰਦੀ ਹੈ । ਸਾਲ 1999-2000 ਦੌਰਾਨ 5000 ਕਿ.ਮੀ. ਲੰਬੀਆਂ ਰਾਜ ਸੜਕਾਂ ਨੂੰ ਪੂਰਾ ਕਰਨ ਦੀ ਤਜਵੀਜ਼ ਹੈ । ਪੰਜਾਬ ਵਿਚ ਲਿੰਕ ਸੜਕਾਂ ਨੂੰ ਮਜ਼ਬੂਤ ਕਰਨ/ਸਾਂਭ

ਸੰਭਾਲ ਤੇ ਉਸਾਰੀ ਲਈ ਕਮਰਸ਼ੀਅਲ ਬੈਂਕਾਂ ਤੋਂ 567.00 ਕਰੋੜ ਰੁਪਏ ਦਾ ਕਰਜ਼ਾ ਲਿਆ ਜਾ ਰਿਹਾ ਹੈ, ਜਿਸ ਵਿਚ 25% ਆਰੰਭਕ ਰਕਮ ਜੋ ਕਿ 142.00 ਕਰੋੜ ਰੁਪਏ ਬਣਦੀ ਹੈ, ਪੇਂਡੂ ਵਿਕਾਸ ਫੰਡਾਂ ਵਿਚੋਂ ਮੁਹੱਈਆ ਕੀਤੀ ਜਾਵੇਗੀ। ਇਸ ਪ੍ਰਾਜੈਕਟ ਅਧੀਨ ਜੂਨ, 2000 ਤੱਕ 2000 ਕਿ.ਮੀ. ਤੋਂ ਵੱਧ ਲੰਬਾਈ ਵਿਚ ਨਵੀਆਂ ਲਿੰਕ ਸੜਕਾਂ ਬਣਾਉਣ ਅਤੇ 7900 ਕਿ. ਮੀ. ਮੌਜੂਦਾ ਲਿੰਕ ਸੜਕਾਂ ਦੀ ਦਸ਼ਾ ਸੁਧਾਰਨ ਦੀ ਤਜਵੀਜ਼ ਹੈ। (ਰੇਪਿੰਗ) ਇਸ ਤੋਂ ਇਲਾਵਾ ਸਾਲ 1999-2000 ਦੌਰਾਨ ਲਿੰਕ ਸੜਕਾਂ ਦੀ ਆਮ ਸਾਂਭ ਸੰਭਾਲ ਮੁਰੰਮਤ ਦਾ ਕੰਮ ਪੰਜਾਬ ਰਾਜ ਮੰਡੀ ਬੋਰਡ ਵਲੋਂ ਕੀਤਾ ਜਾਵੇਗਾ ਜਿਸ ਉਪਰ 32.00 ਕਰੋੜ ਰੁਪਏ ਰੱਖੇ ਗਏ ਹਨ।

111. ਕਿਉਂ ਕਿ ਸੜਕਾਂ ਦੇ ਬੁਨਿਆਦੀ ਢਾਂਚੇ ਦੇ ਪੱਧਰ ਨੂੰ ਸੁਧਾਰਨ ਲਈ ਬਹੁਤ ਵੱਡੀ ਰਕਮ ਲੋੜੀਂਦੀ ਹੈ। ਇਸ ਲਈ ਰਾਜ ਸਰਕਾਰ ਸੜਕਾਂ ਅਤੇ ਪੁਲ ਬਣਾ-ਉਣ ਲਈ ਪ੍ਰਾਈਵੇਟ ਪੱਧਰ ਦੇ ਯੋਗਦਾਨ ਨੂੰ ਹੱਲਾਸ਼ੇਰੀ ਦੇ ਰਹੀ ਹੈ। ਅਜਿਹਾ ਧਿਆਨ ਵਿਚ ਰੱਖਦੇ ਹੋਏ ਰਾਜ ਸਰਕਾਰ ਨੇ ਬਿਲਡ ਓਪਰੇਟ ਐਂਡ ਟ੍ਰਾਂਸਫਰ (ਬੀ.ਓ.ਟੀ.) ਦੇ ਆਧਾਰ ਉਤੇ ਪ੍ਰਾਜੈਕਟਾਂ ਨੂੰ ਲਾਗੂ ਕਰਨ ਦਾ ਫੈਸਲਾ ਕੀਤਾ ਹੈ, ਇਸ ਅਨੁਸਾਰ ਇਨ੍ਹਾਂ ਸਹੂਲਤਾਂ ਦਾ ਉਪਯੋਗ ਕਰਨ ਵਾਲੇ ਮਕੈਨੀਕਲ ਵਾਹਨਾਂ ਤੋਂ ਟੋਲ ਟੈਕਸ ਵਸੂਲ ਕੀਤਾ ਜਾਵੇਗਾ। ਇਸ ਖੇਤਰ ਵਿਚ ਪ੍ਰਾਈਵੇਟ ਨਿਵੇਸ਼ ਲਗਾਉਣ ਨੂੰ ਉਤਸ਼ਾਹਿਤ ਕਰਨ ਲਈ 'ਸੜਕਾਂ ਅਤੇ ਪੁਲ ਵਿਕਾਸ ਬੋਰਡ' ਦੀ ਸਥਾਪਨਾ ਕੀਤੀ ਗਈ ਹੈ।

**ਸੜਕ ਟ੍ਰਾਂਸਪੋਰਟ**

112. ਰਾਜ ਦੇ ਆਰਥਿਕ ਵਿਕਾਸ ਲਈ ਸੜਕ ਢੋਆ-ਢੋਆਈ ਮੁੱਖ ਭੂਮਿਕਾ ਨਿਭਾਉਂਦੀ ਹੈ। ਇਸ ਸੈਕਟਰ ਵਿਚ ਜ਼ਿਆਦਾ ਜ਼ੋਰ ਬੱਸਾਂ ਨੂੰ ਬਦਲਣ ਵਿਚ, ਬੱਸ ਸਟੈਂਡਾਂ ਉੱਤੇ ਸਫ਼ਰ ਕਰਨ ਲਈ ਜਨਤਾ ਨੂੰ ਵਧੇਰੀਆਂ ਸਹੂਲਤਾਂ ਪ੍ਰਦਾਨ ਕਰਨ ਅਤੇ ਤੇਲ ਦੀ ਖਪਤ ਉੱਤੇ ਹੈ। ਸਾਲ 1998-99 ਦੌਰਾਨ 200.00 ਲੱਖ ਰੁਪਏ ਦੀ ਰਕਮ ਪੰਜਾਬ ਰਾਜ ਬੱਸ ਸਟੈਂਡ ਮੈਨੇਜਮੈਂਟ ਕੰਪਨੀ ਨੂੰ ਬੱਸਾਂ ਨੂੰ ਬਦਲਣ ਦੇ ਮੰਤਵ ਲਈ ਮੁਹੱਈਆ ਕੀਤੀ ਗਈ ਹੈ। ਪੰਜਾਬ ਰੋਡਵੇਜ਼ ਦੀਆਂ ਬੱਸਾਂ ਦੀ ਮੁਰੰਮਤ ਅਤੇ ਸਾਂਭ ਸੰਭਾਲ ਪ੍ਰਣਾਲੀ ਨੂੰ ਵਿਉਂਤਬਧ ਕਰਨ ਲਈ ਜਲੰਧਰ ਵਿਖੇ ਕੇਂਦਰੀ ਵਰਕਸ਼ਾਪ ਸਥਾਪਿਤ ਕਰਨ ਦੀ ਤਜਵੀਜ਼ ਦਿੱਤੀ ਗਈ ਹੈ, ਜਿਸ ਵਿਚ ਕਿ ਆਧੁਨਿਕ ਮਸ਼ੀਨਰੀ ਮੁਹੱਈਆ ਕਰਵਾਈ ਜਾਵੇਗੀ ਅਤੇ ਜਿਸ ਲਈ ਸਾਲਾਨਾ ਯੋਜਨਾ ਸਾਲ 1999-2000 ਵਿਚ 135.00 ਲੱਖ ਰੁਪਏ ਰੱਖੇ ਜਾਣਗੇ। ਪੰਜਾਬ ਰੋਡਵੇਜ਼ ਨੇ ਬੱਸ ਅੱਡਿਆਂ ਦੀ ਉਸਾਰੀ ਲਈ ਹੁਡਕੋ ਤੋਂ ਕਰਜ਼ਾ ਲੈਣ ਦਾ ਵੀ ਫੈਸਲਾ ਕੀਤਾ ਹੈ। ਬੱਸ ਡਿਪੂਆਂ ਨੂੰ ਕੰਪਿਊਟਰੀਕ੍ਰਿਤ ਕਰਨ ਲਈ ਸਾਲਾਨਾ ਯੋਜਨਾ 1999-2000 ਵਿਚ 96.00 ਲੱਖ ਰੁਪਏ ਦੀ ਤਜ਼ਵੀਜ਼ ਕੀਤੀ ਗਈ ਹੈ। ਸਾਲਾਨਾ ਯੋਜਨਾ 1999-2000 ਦੌਰਾਨ 65.00 ਲੱਖ ਰੁਪਏ ਦੀ ਲਾਗਤ ਨਾਲ ਵਾਹਨਾਂ ਦੇ ਪ੍ਰਦੂਸ਼ਣ ਨੂੰ ਚੈੱਕ ਕਰਨ ਲਈ ਸਮੋਕ-ਮੀਟਰ ਖਰੀਦਣ ਦੀ ਨਵੀਂ ਯੋਜਨਾ ਨੂੰ ਵੀ ਸ਼ਾਮਿਲ ਕੀਤਾ ਗਿਆ ਹੈ। ਇਸ ਸਾਲ ਲਾਭ ਅੰਸ਼ ਵਧਾਉਣ ਦੇ ਪੱਖ ਤੋਂ ਵਿਭਾਗ ਦਾ ਡੂੰਘਾ ਅਧਿਐਨ ਕੀਤਾ ਜਾ ਰਿਹਾ ਹੈ ਤਾਂ ਕਿ ਇਸ ਸਬੰਧੀ ਉਪਾਉ ਨਿਸ਼ਚਿਤ ਕੀਤੇ ਜਾਣ।

[ਵਿੱਤ ਅਤੇ ਯੋਜਨਾ ਮੰਤਰੀ]

**ਸ਼ਹਿਰੀ ਹਵਾਬਾਜ਼ੀ**

113. ਪੰਜਾਬ ਸ਼ਹਿਰੀ ਹਵਾਬਾਜ਼ੀ ਅਥਾਰਟੀ ਸਥਾਪਿਤ ਕੀਤੀ ਗਈ ਹੈ, ਇਸ ਖੇਤਰ ਲਈ 285.00 ਲੱਖ ਰੁਪਏ ਦੀ ਵਿਵਸਥਾ ਕੀਤੀ ਗਈ ਹੈ ।

**ਵਿਗਿਆਨ ਤਕਨਾਲੋਜੀ ਅਤੇ ਵਾਤਾਵਰਣ**

114. ਸਾਲ 1999-2000 ਲਈ ਵਿਗਿਆਨਕ ਖੋਜ ਲਈ 305.83 ਲੱਖ ਰੁਪਏ ਪਰਿਸਥਿਤੀ ਵਿਗਿਆਨ ਤੇ ਵਾਤਾਵਰਣ ਅਧਿਐਨ ਲਈ 116.00 ਲੱਖ ਰੁਪਏ ਦੇ ਵਾਧੇ ਦੀ ਵਿਵਸਥਾ ਕੀਤੀ ਗਈ ਹੈ ।

**ਸੈਰ-ਸਪਾਟਾ**

115. ਰਾਜ ਵਿਚ ਸੈਰ-ਸਪਾਟੇ ਦੇ ਵਿਕਾਸ ਨੂੰ ਸੁਵਿਧਾਜਨਕ ਬਣਾਉਣ ਵਾਸਤੇ ਸੈਰ-ਸਪਾਟੇ ਨੂੰ ਉਦਯੋਗ ਦਾ ਦਰਜਾ ਦਿੱਤਾ ਗਿਆ ਹੈ ਅਤੇ ਇਸ ਸਬੰਧ ਵਿਚ ਨੀਤੀ ਨੂੰ ਅੰਤਿਮ ਰੂਪ ਦਿੱਤਾ ਜਾ ਰਿਹਾ ਹੈ । ਰਸਤੇ ਵਿਚ ਯਾਤਰੀਆਂ ਦੇ ਸੁਖ-ਸਾਧਨਾਂ ਲਈ ਸਾਲ 1999-2000 ਦੀ ਸਾਲਾਨਾ ਯੋਜਨਾ ਵਿਚ 90.00 ਲੱਖ ਦੀ ਤਜਵੀਜ਼ ਕੀਤੀ ਗਈ ਹੈ । ਇਸ ਦੇ ਨਾਲ ਹੀ ਨਿੱਜੀਕਰਣ ਦੀ ਨੀਤੀ ਨੂੰ ਧਿਆਨ ਵਿਚ ਰੱਖਦਿਆਂ ਹੋਇਆ ਮੌਜੂਦਾ ਸੈਲਾਨੀ ਕੰਪਲੈਕਸ ਵਿਚੋਂ ਕੁਝ ਪ੍ਰਾਈਵੇਟ ਉੱਦਮੀਆਂ ਨੂੰ ਪੱਟੇ ਉੱਤੇ ਦਿੱਤੇ ਜਾ ਰਹੇ ਹਨ । ਆਈ.ਟੀ.ਡੀ.ਸੀ. ਦੇ ਸਹਿਯੋਗ ਨਾਲ ਆਨੰਦਪੁਰ ਸਾਹਿਬ ਵਿਖੇ ਤਿੰਨ ਸਿਤਾਰਾ ਹੋਟਲ ਦੀ ਉਸਾਰੀ ਦਾ ਕੰਮ ਚਾਲੂ ਕੀਤਾ ਜਾ ਚੁੱਕਾ ਹੈ । ਖ਼ਾਲਸੇ ਦੇ ਜਨਮ ਦੀ ਤ੍ਰੈ-ਸ਼ਤਾਬਦੀ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਆਨੰਦਪੁਰ ਸਾਹਿਬ ਵਿਖੇ ਸੈਲਾਨੀ ਸਵਾਗਤ ਕੇਂਦਰ ਦੀ ਸਥਾਪਨਾ ਕੀਤੀ ਗਈ ਹੈ ।

**ਖੁਰਾਕ ਤੇ ਸਪਲਾਈ**

116. ਕੇਂਦਰੀ ਅੰਨ ਭੰਡਾਰ ਲਈ ਅਨਾਜ ਦੇ ਯੋਗਦਾਨ ਵਿਚ ਪੰਜਾਬ ਸਾਰੇ ਰਾਜਾਂ ਤੋਂ ਮੋਹਰੀ ਹੈ । ਵਿਸਤ੍ਰਿਤ ਬੁਨਿਆਦੀ ਢਾਂਚੇ ਅਨੁਸਾਰ ਰਾਜ ਨੇ 1998 ਦੀ ਹਾੜੀ (ਰਬੀ) ਦੀ ਫ਼ਸਲ ਦੇ ਦੌਰਾਨ 51.47 ਲੱਖ ਮੀਟਰਕ ਟਨ ਕਣਕ ਅਤੇ 1998 ਵਿਚ 93.21 ਲੱਖ ਮੀਟਰਕ ਟਨ ਝੋਨਾ ਪ੍ਰਾਪਤ ਕੀਤਾ । ਤਕਰੀਬਨ 1490 ਖਰੀਦ ਕੇਂਦਰ ਖੋਲ੍ਹੇ ਗਏ । 'ਜਨਤਕ ਵੰਡ ਪ੍ਰਣਾਲੀ' ਵਾਜਬ ਕੀਮਤ ਵਾਲੀਆਂ 13000 (ਰਾਸ਼ਨ ਦੀਆਂ) ਦੁਕਾਨਾਂ ਰਾਹੀਂ ਜਾਰੀ ਹੈ ਅਤੇ ਨਿਗਰਾਨ ਕਮੇਟੀਆਂ ਇਸ ਪ੍ਰਣਾਲੀ ਦੀ ਨਿਗਰਾਨੀ ਕਰਦੀਆਂ ਹਨ ।

117. ਉਪਭੋਗਤਾ ਸੁਰਖਿਆ ਐਕਟ, 1986 ਅਧੀਨ 'ਰਾਜ ਖਪਤਕਾਰ ਝਗੜੇ, ਨਿਪਟਾਰਾ ਕਮਿਸ਼ਨ' ਤੇ 17 ਜ਼ਿਲ੍ਹਾ ਫੋਰਾ (District Fora) ਖ਼ਪਤਕਾਰਾਂ ਦੇ ਹਿਤਾਂ ਦੀ ਰੱਖਿਆ ਕਰਦੇ ਹਨ । ਇਸ ਮੰਤਵ ਲਈ 67.00 ਲੱਖ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ ।

ਆਮ ਸਿੱਖਿਆ

118. ਸਪੀਕਰ ਸਾਹਿਬ, ਸਿੱਖਿਆ ਸਾਡੀ ਅਰਥ-ਵਿਵਸਥਾ ਦਾ ਬੜਾ ਅਹਿਮ ਖੇਤਰ ਹੈ ਅਤੇ ਰਾਜ ਦੇ ਆਰਥਿਕ ਵਿਕਾਸ ਲਈ ਲਾਜ਼ਮੀ ਹੈ । ਇਸ ਖੇਤਰ ਲਈ ਸਾਲ 1998-99 ਦੇ ਯੋਜਨਾ ਖ਼ਰਚੇ ਦੇ 114.00 ਕਰੋੜ ਰੁਪਏ ਬਜਟੀ ਅਨੁਮਾਨ ਤੋਂ ਵਧਾ ਕੇ ਸਾਲ 1999-2000 ਦੌਰਾਨ 176.00 ਕਰੋੜ ਰੁਪਏ ਕਰ ਦਿੱਤੇ ਗਏ ਹਨ । ਇਸ ਸੈਕਟਰ ਵਿਚ ਗੁਣਾਤਮਕ ਪੱਖ ਤੋਂ ਸੁਧਾਰ ਦੀ ਲੋੜ ਹੈ । ਸਾਲ 1999--2000 ਦੀ ਸਾਲਾਨਾ ਯੋਜਨਾ ਵਿਚ ਭਾਈਚਾਰਕ ਯੋਗਦਾਨ ਰਾਹੀਂ ਸੈਕੰਡਰੀ ਸਿੱਖਿਆ ਵਿਚ ਗੁਣਾਤ-ਮਕ ਬਿਹਤਰੀ ਲਿਆਉਣ ਲਈ, 'ਸਕੂਲੀ ਸਿੱਖਿਆ ਦੀ ਕੁਆਲਿਟੀ' ਵਿਚ ਸੁਧਾਰ ਕਰਨ ਵਾਸਤੇ 1999-2000 ਦੀ ਸਾਲਾਨਾ ਯੋਜਨਾ ਅਧੀਨ 4.00 ਕਰੋੜ ਰੁਪਏ ਦੀ ਰਕਮ ਮਖਸੂਸ ਕੀਤੀ ਜਾ ਰਹੀ ਹੈ । ਸਕੂਲਾਂ ਵਿਚ ਇਮਾਰਤਾਂ ਅਤੇ ਬੁਨਿਆਦੀ ਢਾਂਚੇ ਅਨੁਸਾਰ ਹੋਰ ਸਹੂਲਤਾਂ ਮੁਹੱਈਆ ਕਰਵਾਉਣ ਲਈ ਜ਼ਿਲ੍ਹਿਆਂ ਨੂੰ 5.20 ਕਰੋੜ ਰੁਪਏ ਵੰਡੇ ਜਾਣਗੇ । ਉੱਚ ਸਿੱਖਿਆ ਵਿਚ ਉਪਦਾਨ ਹੌਲੀ-ਹੌਲੀ ਖ਼ਤਮ ਕਰ ਦਿੱਤਾ ਜਾਵੇਗਾ ।

119. 15 ਤੋਂ 45 ਸਾਲ ਦੀ ਉਮਰ ਗਰੁੱਪ ਵਿਚੋਂ ਅਨਪੜ੍ਹਤਾ ਖ਼ਤਮ ਕਰਨ ਲਈ 6.00 ਕਰੋੜ ਰੁਪਏ ਦੀ ਵਿਵਸਥਾ ਨਾਲ ਰਾਜ ਦੇ ਤਕਰੀਬਨ ਸਾਰੇ ਜ਼ਿਲ੍ਹਿਆਂ ਵਿਚ ਪੂਰਨ ਸਾਖ਼ਰਤਾ ਮੁਹਿੰਮ ਚਾਲੂ ਕੀਤੀ ਜਾ ਚੁਕੀ ਹੈ । ਇਸ ਖ਼ਰਚੇ ਵਿਚੋਂ 2 ਕਰੋੜ ਰੁਪਏ ਰਾਜ ਦਾ ਹਿੱਸਾ ਹੋਵੇਗਾ ਅਤੇ ਬਾਕੀ ਦੀ ਰਕਮ ਭਾਰਤ ਸਰਕਾਰ ਵੱਲੋਂ ਮੁਹੱਈਆ ਕਰ-ਵਾਈ ਜਾਵੇਗੀ ।

ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ

120. ਤਕਰੀਬਨ ਹਰ ਖੇਤਰ ਵਿਚ ਤੇਜ਼ੀ ਨਾਲ ਵਧਦੀ ਅੰਤਰ-ਰਾਸ਼ਟਰੀਅਤਾ ਪ੍ਰਤੀ ਸੁਪਰਦਾ ਅਤੇ ਤਕਨੀਕੀ ਉੱਨਤੀ ਨਾਲ ਖੇਤਰੀ ਅਤੇ ਉਦਯੋਗ ਦੀਆਂ ਉਭਰਦੀਆਂ ਜ਼ਰੂਰਤਾਂ ਨੂੰ ਪੂਰਾ ਕਰਨ ਲਈ ਅਤੇ ਸਵੈ-ਰੋਜ਼ਗਾਰ ਦੇ ਉਦਮ ਕਰਨ ਵਿਚ ਸਮਰਥ, ਟੈਕਨੀਕਲ ਤੇ ਕੁਸ਼ਲ ਕਾਰੀਗਰ ਤਿਆਰ ਕਰਨ ਲਈ ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਪ੍ਰੋਗਰਾਮਾਂ ਵਿਚ ਲਗਾਤਾਰ ਸੁਧਾਈ ਅਤੇ ਪਦ-ਉੱਨਤੀ ਦੀ ਲੋੜ ਹੈ । ਰਾਜ ਵਿਚ ਸਾਰੀਆਂ ਸੰਸਥਾਵਾਂ ਵੱਲੋਂ ਚਲਾਏ ਜਾਣ ਵਾਲੇ ਕੋਰਸਾਂ ਵਿਚ ਇਕਰੂਪਤਾ ਅਤੇ ਗੁਣਾਤਮਕ ਸੁਧਾਰ ਲਿਆਉਣ ਲਈ ਇਕ ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਬੋਰਡ ਦੀ ਸਥਾਪਨਾ ਕੀਤੀ ਗਈ ਹੈ ਅਤੇ ਰਾਜ ਵਿਚ ਸਾਰੇ ਇੰਜੀਨੀਅਰਿੰਗ ਕਾਲਜਾਂ ਨੂੰ ਸਮਾਨ ਵਿਦਿਅਕ ਛੱਤਰੀ ਹੇਠ ਲਿਆਉਣ ਲਈ ਪੰਜਾਬ ਟੈਕਨੀਕਲ ਯੂਨੀਵਰਸਿਟੀ ਦਾ ਗਠਨ ਕੀਤਾ ਗਿਆ ਹੈ । ਪੰਜਾਬ ਵਿਚ ਮੌਜੂਦਾ ਬਹੁਤ ਸਾਰੀਆਂ ਸੰਸਥਾਵਾਂ ਵਿਚੋਂ 5 ਸਰਕਾਰੀ ਪਾਲੀਟੈਕਨਿਕ ਅਤੇ 43 ਉਦਯੋਗਿਕ ਸਿੱਖਲਾਈ ਕੇਂਦਰ ਵਿਸ਼ੇਸ਼ ਤੌਰ ਤੇ ਸਿਰਫ਼ ਔਰਤਾਂ ਲਈ ਬਣਾਏ ਗਏ ਹਨ । ਸਹਿ ਸਿੱਖਿਆ ਸੰਸਥਾਵਾਂ ਵਿਚ ਲੜਕੀਆਂ ਲਈ ਵੱਖਰੇ ਹੋਸਟਲ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਹਨ । 'ਬਾਰਡਰ ਏਰੀਆ ਵਿਕਾਸ ਪ੍ਰੋਗਰਾਮ ਦੇ ਅੰਤਰਗਤ ਦੀਨਾ ਨਗਰ ਵਿਖੇ ਔਰਤਾਂ ਲਈ' ਸਰਕਾਰੀ ਪਾਲੀਟੈਕਨਿਕ ਦੀ ਉਸਾਰੀ ਦਾ ਕੰਮ ਨਿਰਮਾਣ ਅਧੀਨ ਹੈ । ਇਸ ਖੇਤਰ ਲਈ ਸਾਲ 1998-99 ਦੇ ਮੁੜ

[ਵਿੱਤ ਅਤੇ ਯੋਜਨਾ ਮੰਤਰੀ]

ਸੋਧੇ ਬਜਟ ਦੇ 50.54 ਕਰੋੜ ਰੁਪਏ ਦੇ ਮੁਕਾਬਲੇ ਸਾਲ 1999-2000 ਦੌਰਾਨ 67.99 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਇਸ ਸੈਕਟਰ ਨੂੰ ਆਤਮ ਨਿਰਭਰ ਅਤੇ ਸਵੈ-ਵਿੱਤ ਵਿਵਸਥਾ ਬਣਾਉਣ ਲਈ ਯਤਨ ਕੀਤੇ ਜਾ ਰਹੇ ਹਨ । ਪ੍ਰਾਈਵੇਟ ਭਾਗੀਦਾਰੀ ਨੂੰ ਵੀ ਪ੍ਰੋਤਸਾਹਨ ਦਿੱਤਾ ਜਾ ਰਿਹਾ ਹੈ ।

121. 'ਵਿਸ਼ਵ ਬੈਂਕ ਪ੍ਰਾਜੈਕਟ ਪੰਜਾਬ ਵਿਚ ਤਕਨੀਕੀ ਸਿੱਖਿਆ ਨੂੰ ਮਜ਼ਬੂਤ ਕਰਨ' ਲਈ 28.77 ਕਰੋੜ ਰੁਪਏ ਦੀ ਰਕਮ ਐਲੋਕੇਟ ਕਰਨ ਦਾ ਪ੍ਰਸਤਾਵ ਹੈ । ਜਿਸ ਵਿਚੋਂ 23.58 ਕਰੋੜ ਰੁਪਏ ਦੀ ਰਕਮ (ਪ੍ਰਤਿਪੂਰਕਤਾ ਯੋਗ) ਵਾਪਿਸ ਮਿਲਣ ਯੋਗ ਹੈ । ਇਸ ਪ੍ਰਾਜੈਕਟ ਦੇ ਫਲਸਰੂਪ 3 ਨਵੇਂ ਵੂਮੈਨ ਪਾਲੀਟੈਕਨਿਕ ਅਤੇ ਉਭਰ ਰਹੀ ਤਕਨਾ-ਲੋਜੀ ਵਿਚ 30 ਨਵੇਂ ਕੋਰਸ ਲਾਗੂ ਕਰਨ ਅਤੇ ਮੌਜੂਦਾ ਪਾਲੀਟੈਕਨਿਕ ਨੂੰ ਮਜ਼ਬੂਤ ਕਰਨ ਤੇ ਇਸਦਾ ਆਧੁਨਿਕੀਕਰਣ ਹੋਇਆ ਹੈ । 126.50 ਕਰੋੜ ਰੁਪਏ ਮੁੜ ਸੋਧੀ ਗਈ ਕੀਮਤ ਵਿਚੋਂ ਪਹਿਲਾਂ ਹੀ 77.00 ਕਰੋੜ ਤੋਂ ਵੀ ਵੱਧ ਰਕਮ ਇਸ ਪ੍ਰਾਜੈਕਟ ਉੱਤੇ ਖ਼ਰਚ ਕੀਤੀ ਜਾ ਚੁੱਕੀ ਹੈ । ਦੇਸ਼ ਵਿਚ ਦੂਜੀਆਂ ਮੈਨੇਜਮੈਂਟ ਸੰਸਥਾਵਾਂ ਦੇ ਨਮੂਨੇ ਉਤੇ ਮਲੋਟ ਇੰਸਟੀਚਿਊਟ ਆਫ ਮੈਨੇਜਮੈਂਟ ਐਂਡ ਇਨਫਾਰਮੇਸ਼ਨ ਟੈਕਨਾਲੋਜੀ ਸਥਾਪਿਤ ਕੀਤੀ ਗਈ ਹੈ । ਸਾਲ 1999-2000 ਦੌਰਾਨ ਇਸ ਮੰਤਵ ਲਈ 2.00 ਕਰੋੜ ਦਾ ਖ਼ਰਚਾ ਤਜ-ਵੀਜ਼ ਕੀਤਾ ਗਿਆ ਹੈ । ਉਦਯੋਗਿਕ ਸਿਖਲਾਈ ਲਈ 15.69 ਕਰੋੜ ਰੁਪਏ ਦੀ ਰਕਮ ਨਿਸ਼ਚਿਤ ਕੀਤੀ ਗਈ ਹੈ, ਜਿਸ ਨਾਲ ਸਾਡੇ ਨੌਜਵਾਨਾਂ ਨੂੰ ਸਵੈ-ਰੋਜ਼ਗਾਰ ਲਈ ਸਿਖਲਾਈ (ਕੁਸ਼ਲਤਾ) ਪ੍ਰਦਾਨ ਕਰਨ ਵਿਚ ਬਹੁਤ ਮਦਦ ਮਿਲੇਗੀ ।

**ਖੇਡਾਂ ਅਤੇ ਯੁਵਕ ਮਾਮਲੇ**

122. ਸਾਲ 1999-2000 ਦੌਰਾਨ 'ਮਾਰਸ਼ਲ ਆਰਟ ਸਪੋਰਟ ਅਕਾਡਮੀ' ਦੇ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ । ਪੰਜਾਬ 2000 ਈਸਵੀ ਵਿਚ ਰਾਸ਼ਟਰੀ ਖੇਡਾਂ ਦੀ ਮੇਜ਼ਬਾਨੀ ਕਰਨ ਦੀ ਉਮੀਦ ਕਰਦਾ ਹੈ ਅਤੇ ਇਸ ਲਈ 5.00 ਕਰੋੜ ਰੁਪਏ ਰੱਖੇ ਗਏ ਹਨ । ਰਾਜ ਵਿਚ ਮੌਜੂਦਾ ਖੇਡ ਸੁਵਿਧਾਵਾਂ ਦੇ ਮਿਆਰ ਨੂੰ ਉੱਚਾ ਚੁੱਕਿਆ ਜਾਵੇਗਾ । "ਗ੍ਰਾਂਟ ਇਨ ਏਡ" ਦੇ ਜ਼ਰੀਏ ਯੁਵਕ ਕਲੱਬਾਂ ਨੂੰ ਪ੍ਰੋਤਸਾਹਿਤ ਕੀਤਾ ਜਾਵੇਗਾ । ਖੇਡਾਂ ਅਤੇ ਯੁਵਕ ਸੇਵਾਵਾਂ ਲਈ 19.00 ਕਰੋੜ ਰੁਪਏ ਦੀ ਤਜਵੀਜ਼ ਕੀਤੀ ਗਈ ਹੈ ।

**ਕਲਾ ਅਤੇ ਸਭਿਆਚਾਰ**

123. 'ਖ਼ਾਲਸਾ ਹੈਰੀਟੇਜ ਮੈਮੋਰੀਅਲ ਕੰਪਲੈਕਸ' ਦੀ ਸਥਾਪਨਾ ਲਈ 'ਆਨੰਦਪੁਰ ਸਾਹਿਬ ਫਾਊਂਡੇਸ਼ਨ' ਨੂੰ 35.00 ਕਰੋੜ ਰੁਪਏ ਬਤੌਰ ਗਰਾਂਟ ਮਖਸੂਸ ਕੀਤੇ ਗਏ ਹਨ ਅਤੇ ਵਿਭਾਗ ਦੀਆਂ ਗਤੀਵਿਧੀਆਂ ਖ਼ਾਲਸਾ ਦੇ 300 ਸਾਲਾ ਜਨਮ-ਦਿਹਾੜੇ ਦੇ ਉਤਸਵ ਦੁਆਲੇ ਕੇਂਦ੍ਰਿਤ ਰਹਿਣਗੀਆਂ । ਇਤਿਹਾਸਿਕ ਯਾਦਗਾਰਾਂ ਦਸਤਾਵੇਜ਼ਾਂ ਆਦਿ ਦੀ ਸੰਭਾਲ ਅਤੇ ਇਨ੍ਹਾਂ ਨੂੰ ਬਰਕਰਾਰ ਰੱਖਣ ਦਾ ਕਾਰਜ ਕੀਤਾ ਜਾ ਰਿਹਾ ਹੈ । ਫਤਹਿਗੜ੍ਹ ਸਾਹਿਬ ਵਿਚ ਥ੍ਰਾਸ ਵਿਖੇ ਖੁਦਾਈ ਦਾ ਕੰਮ ਜਾਰੀ ਰਹੇਗਾ ।

**ਮੈਡੀਕਲ ਅਤੇ ਪਬਲਿਕ ਹੈਲਥ**

124. ਇਸ ਸ਼ਤਾਬਦੀ ਦੇ ਬਦਲਣ ਤੱਕ 'ਪ੍ਰਾਇਮਰੀ ਹੈਲਥ ਕੇਅਰ ਅਪਰੋਚ' ਸਭ ਲਈ ਸਿਹਤ ਦੇ ਰਾਸ਼ਟਰੀ ਟੀਚੇ ਨੂੰ ਪ੍ਰਾਪਤ ਕਰਨ ਦੀ ਚੇਸ਼ਟਾ ਲਈ ਰਾਜ ਸਰਕਾਰ ਸ਼ਹਿਰੀ ਅਤੇ ਪੇਂਡੂ ਇਲਾਕਿਆਂ ਵਿਚ ਰੋਕ-ਥਾਮ ਪ੍ਰੋਤਸਾਹਨ ਅਤੇ ਰੋਗ-ਨਾਸ਼ਕ ਸੇਵਾਵਾਂ ਦੇ ਉਪਬੰਧਾਂ ਦੀ ਬਿਹਤਰੀ ਦੀ ਤਜਵੀਜ਼ ਰੱਖਦੀ ਹੈ । ਸਾਲ 1999-2000 ਦੌਰਾਨ ਸਾਲ 1998-99 ਦੀ ਸੋਧੀ ਗਈ 166.04 ਕਰੋੜ ਰੁਪਏ ਦੀ ਰਕਮ ਦੇ ਮੁਕਾਬਲੇ 183.19 ਕਰੋੜ ਰੁਪਏ ਦਾ ਖਰਚਾ ਮੈਡੀਕਲ ਅਤੇ ਪਬਲਿਕ ਹੈਲਥ ਲਈ ਮੁਹੱਈਆ ਕੀਤਾ ਗਿਆ ਹੈ ।

125. "ਪੰਜਾਬ ਹੈਲਥ ਸਿਸਟਮ ਕਾਰਪੋਰੇਸ਼ਨ" ਰਾਹੀਂ ਸੈਕੰਡਰੀ ਪੱਧਰ ਤੇ ਹਸਪਤਾਲ ਸੇਵਾਵਾਂ ਨੂੰ ਨਵੇਂ ਸਿਰਿਓਂ ਠੀਕ ਕਰਨ ਲਈ, ਰਾਜ ਸਰਕਾਰ 421.88 ਕਰੋੜ ਰੁਪਏ ਦੀ ਲਾਗਤ ਵਾਲੇ 'ਵਿਸ਼ਵ ਬੈਂਕ ਸਹਾਇਤਾ ਪ੍ਰਾਜੈਕਟ' ਨੂੰ ਲਾਗੂ ਕਰ ਰਹੀ ਹੈ । ਇਸ ਪ੍ਰਾਜੈਕਟ ਅਧੀਨ ਰਾਜ ਦੀਆਂ 150 ਸੰਸਥਾਵਾਂ ਵਿਚ ਹਸਪਤਾਲਾਂ ਦੀਆਂ ਇਮਾਰਤਾਂ ਦੀ ਮੁਰੰਮਤ, ਜ਼ਰੂਰੀ ਸਟਾਫ ਲਈ ਰਿਹਾਇਸ਼ੀ ਸਹੂਲਤਾਂ ਪ੍ਰਦਾਨ ਕਰਨ ਅਤੇ ਆਧੁਨਿਕ ਮਸ਼ੀਨਾਂ ਅਤੇ ਉਪਕਰਣ ਦੇ ਉਪਬੰਧ ਰਾਹੀਂ ਸੈਕੰਡਰੀ ਪੱਧਰ ਉਤੇ ਹੈਲਥ ਸਿਸਟਮ ਨੂੰ ਮਜ਼ਬੂਤ ਕਰਨ ਲਈ ਸਾਲ 1999-2000 ਦੌਰਾਨ 138.40 ਕਰੋੜ ਦੀ ਰਕਮ ਮਖਸੂਸ ਕੀਤੀ ਗਈ ਹੈ ।

126. ਮੌਜੂਦਾ ਸਿਹਤ ਸਬੰਧੀ ਬੁਨਿਆਦੀ ਢਾਂਚਿਆਂ ਵਿਚਲੇ ਵਕਫੇ ਨੂੰ ਪੂਰਾ ਕਰਨ ਵਾਸਤੇ ਪ੍ਰਾਇਮਰੀ ਹੈਲਥ ਕੇਅਰ ਸੇਵਾਵਾਂ ਪ੍ਰਦਾਨ ਕਰਨ ਹਿਤ 'ਬੇਸਿਕ ਮਿਨੀਮਮ ਸਰਵਿਸਿਸ' ਪ੍ਰੋਗਰਾਮ ਦੇ ਅਧੀਨ ਸੰਨ 1999-2000 ਦੀ ਸਾਲਾਨਾ ਯੋਜਨਾ ਵਿਚ 24.58 ਕਰੋੜ ਰੁਪਏ ਦੀ ਤਜਵੀਜ਼ ਦਿਤੀ ਗਈ ਹੈ । ਸਾਲ 1999-2000 ਦੌਰਾਨ 10 ਨਵੇਂ ਪ੍ਰਾਇਮਰੀ ਸਿਹਤ ਕੇਂਦਰ, 10 ਭਾਈਚਾਰਕ ਸਿਹਤ ਕੇਂਦਰ ਅਤੇ ਸ਼ਹਿਰੀ ਝੁੱਗੀ ਝੋਪੜੀਆਂ ਵਿਚ 8 ਡਿਸਪੈਂਸਰੀਆਂ ਸਥਾਪਿਤ ਕਰਨ ਦੀ ਤਜਵੀਜ਼ ਦਿਤੀ ਗਈ ਹੈ ।

127. ਰਾਜ ਵਿਚ ਛੂਤ ਨਾਲ ਫੈਲਣ ਵਾਲੀਆਂ ਬਿਮਾਰੀਆਂ ਤੇ ਕਾਬੂ ਪਾਉਣ ਅਤੇ ਜੜੋਂ ਖਤਮ ਕਰਨ ਲਈ, ਰਾਸ਼ਟਰੀ ਮਲੇਰੀਆ-ਖਾਤਮਾ ਪ੍ਰੋਗਰਾਮ, ਰਾਸ਼ਟਰੀ ਟੀ.ਬੀ. ਕੰਟਰੋਲ ਪ੍ਰੋਗਰਾਮ, ਰਾਸ਼ਟਰੀ ਕੋਹੜ ਖਾਤਮਾ ਪ੍ਰੋਗਰਾਮ, ਰਾਸ਼ਟਰੀ ਏਡਜ਼ ਕੰਟਰੋਲ ਪ੍ਰੋਗਰਾਮ ਅਤੇ ਨਾਲ ਹੀ ਰਾਸ਼ਟਰੀ ਪਰਿਵਾਰ ਭਲਾਈ ਪ੍ਰੋਗਰਾਮ ਸਾਲ 1999-2000 ਦੌਰਾਨ ਕੁੱਲ 56.62 ਕਰੋੜ ਰੁਪਏ ਦੀ ਕੀਮਤ ਨਾਲ ਲਾਗੂ ਕੀਤਾ ਜਾਵੇਗਾ । ਇਸ ਵਿਚ ਭਾਰਤ ਸਰਕਾਰ ਦਾ ਹਿੱਸਾ ਵੀ ਸ਼ਾਮਿਲ ਹੋਵੇਗਾ ।

128. ਰਾਜ ਸਰਕਾਰ ਨੇ ਡਾਕਟਰੀ ਸਿੱਖਿਆ ਤੇ ਖੋਜ ਦੇ ਖੇਤਰ ਵਿਚ ਆਪਣੀਆਂ ਸਰਗਰਮੀਆਂ ਤੇਜ਼ ਕਰਨ ਦੀ ਯੋਜਨਾ ਬਣਾਈ ਹੈ । ਸਾਲ 1999-2000 ਦੌਰਾਨ ਅੰਡਰ ਗਰੈਜੂਏਟ ਤੇ ਪੋਸਟ-ਗਰੈਜੂਏਟ ਵਿਦਿਆਰਥੀਆਂ ਨੂੰ ਡਾਕਟਰੀ ਸਿੱਖਿਆ ਪ੍ਰਦਾਨ ਕਰਨ ਲਈ ਪੈਰਾ-ਮੈਡੀਕਲ ਸਟਾਫ ਅਤੇ ਨਰਸਿੰਗ ਦੇ ਵਿਦਿਆਰਥੀਆਂ ਨੂੰ, ਰਾਜ ਦੇ ਲੋਕਾਂ ਨੂੰ ਮੁਢਲੇ, ਦੂਜੇ ਤੇ ਤੀਜੇ ਦਰਜੇ ਦੀਆਂ ਸਿਹਤ-ਸੰਭਾਲ ਸਹੂਲਤਾਂ ਮੁਹੱਈਆ ਕਰਵਾਉਣ ਲਈ ਸਿਖਲਾਈ ਸਹੂਲਤਾਂ ਮੁਹੱਈਆ ਕਰਨ ਅਤੇ ਰਾਜ ਵਿਚ ਮੈਡੀਕਲ ਅਤੇ ਡੈਂਟਲ ਕਾਲਜਾਂ

[ਵਿੱਤ ਅਤੇ ਯੋਜਨਾ ਮੰਤਰੀ]

ਨਾਲ ਸਬੰਧਿਤ ਸਰਕਾਰੀ ਹਸਪਤਾਲਾਂ ਵਿਚ ਬਿਹਤਰੀ ਲਿਆਉਣ ਲਈ ਮੈਡੀਕਲ ਸਿੱਖਿਆ ਤੇ ਖੋਜ ਵਿਭਾਗ ਵੱਲੋਂ 15.94 ਕਰੋੜ ਰੁਪਏ ਦੀ ਰਕਮ ਮੁਹੱਈਆ ਕੀਤੀ ਗਈ ਹੈ। ਸਾਲ 1999-2000 ਦੌਰਾਨ ਮੈਡੀਕਲ ਯੂਨੀਵਰਸਿਟੀ ਦੀ ਸਥਾਪਨਾ ਲਈ ਅਤੇ ਗੁਰੂ ਗੋਬਿੰਦ ਸਿੰਘ ਮੈਡੀਕਲ ਅਤੇ ਨਰਸਿੰਗ ਕਾਲਜ ਫਰੀਦਕੋਟ ਵਿਚ ਬਿਹਤਰੀ ਲਿਆਉਣ ਲਈ 11.00 ਕਰੋੜ ਰੁਪਏ ਦੀ ਰਕਮ ਮੁਹੱਈਆ ਕੀਤੀ ਗਈ ਹੈ।

ਦਿਹਾਤੀ ਜਲ ਸਪਲਾਈ

129. ਸਿਹਤ ਅਤੇ ਕੁਸ਼ਲਤਾ ਲਈ ਪੀਣ ਵਾਲਾ ਸਾਫ ਪਾਣੀ ਅਤੇ ਬੁਨਿਆਦੀ ਸਫਾਈ ਅਹਿਮ ਮਨੁੱਖੀ ਲੋੜਾਂ ਹਨ। ਰਾਜ ਸਰਕਾਰ ਨੇ ਇਸ ਖੇਤਰ ਨੂੰ ਸਭ ਤੋਂ ਵੱਧ ਅਹਿਮੀਅਤ ਦਿਤੀ ਹੈ। ਸਾਲ 1999-2000 ਲਈ ਰਾਜ ਸਾਲਾਨਾ ਯੋਜਨਾ ਖ਼ਰਚਾ ਲੱਗਭੱਗ 64.00 ਕਰੋੜ ਰੁਪਏ ਤਕ ਪਹੁੰਚ ਗਿਆ ਹੈ ਜਦ ਕਿ 1998-99 ਵਿਚ ਸੋਧਿਆ ਖ਼ਰਚਾ 36.90 ਕਰੋੜ ਰੁਪਏ ਸੀ। ਇਸ ਪ੍ਰਕਾਰ ਇਸ ਵਿਚ 73.44 ਫੀਸਦੀ ਦਾ ਵਾਧਾ ਹੋਇਆ ਹੈ।

130. ਤਬਾਹ ਹੋ ਚੁੱਕੀਆਂ ਜਲ ਸਪਲਾਈ ਸਕੀਮਾਂ ਦੀ ਮੁਰੰਮਤ ਅਤੇ ਪਾਣੀ ਦੀ ਸੇਮ ਵਾਲੇ ਇਲਾਕਿਆਂ ਵਿਚ ਜਲ ਸਪਲਾਈ ਸਹੂਲਤਾਂ ਦੇਣ ਅਤੇ ਉਨ੍ਹਾਂ ਦਾ ਸੁਧਾਰ ਅਤੇ ਵਾਧਾ ਕਰਨ ਲਈ 9.00 ਕਰੋੜ ਰੁਪਏ ਦੀ ਰਕਮ ਰਾਜ-ਹਿੱਸੇ ਵਜੋਂ ਉਪਲਬਧ ਕੀਤੀ ਗਈ ਹੈ। ਐਮ. ਐਨ. ਪੀ. ਅਧੀਨ 17 ਕਰੋੜ ਰੁਪਏ ਦੀ ਰਕਮ ਉਨ੍ਹਾਂ ਪਿੰਡਾਂ ਵਿਚ ਪਾਣੀ ਦੀ ਸਪਲਾਈ ਉਤੇ ਖਰਚੀ ਜਾਵੇਗੀ ਜਿਨ੍ਹਾਂ ਵਿਚ ਵਰਤਮਾਨ ਸਮੇਂ ਪਾਣੀ ਸਪਲਾਈ ਦਾ ਕੋਈ ਪ੍ਰਬੰਧ ਨਹੀਂ ਹੈ। ਕੰਢੀ ਅਤੇ ਹੋਰਨਾਂ ਇਲਾਕਿਆਂ ਦੇ ਲੋਕਾਂ ਨੂੰ ਪੇਸ਼ ਆ ਰਹੀਆਂ ਮੁਸ਼ਕਲਾਂ ਨੂੰ ਮੁੱਖ ਰਖਦਿਆਂ ਹੋਇਆਂ ਮੌਜੂਦਾ ਦਿਹਾਤੀ ਪਾਣੀ ਸਪਲਾਈ ਸਕੀਮਾਂ ਵਿਚ ਵਾਧਾ ਕਰਨ ਲਈ ਸਾਲ 1999-2000 ਦੌਰਾਨ 19.37 ਕਰੋੜ ਰੁਪਏ ਦੀ ਰਕਮ ਮੁਹੱਇਆ ਕੀਤੀ ਗਈ ਹੈ। ਵਿਸ਼ਵ ਬੈਂਕ ਸਕੀਮ ਅਧੀਨ ਵੱਡੇ ਪ੍ਰਾਜੈਕਟਾਂ ਲਈ 5 ਕਰੋੜ ਰੁਪਏ ਰੱਖੇ ਗਏ ਹਨ ਜਿਨ੍ਹਾਂ ਵਿਚ 100 ਆਈ.ਪੀ.ਸੀ.ਡੀ. ਸਕੀਮਾਂ ਖਪਤਕਾਰਾਂ ਦੇ ਉਚੇਚੇ ਯੋਗਦਾਨ ਨਾਲ ਸਥਾਪਤ ਕੀਤੀਆਂ ਜਾਣਗੀਆਂ।

ਮਕਾਨ ਉਸਾਰੀ

131. ਰਾਜ ਸਰਕਾਰ ਰਾਜ ਵਿਚ ਮਕਾਨ ਉਸਾਰੀ ਦੀਆਂ ਸਹੂਲਤਾਂ ਦੀ ਉੱਨਤੀ ਅਤੇ ਇਸਦੀ ਵ੍ਰਿਧੀ ਲਈ ਵਚਨਬੱਧ ਹੈ। ਪੰਜਾਬ ਸ਼ਹਿਰੀ ਯੋਜਨਾ ਅਤੇ ਵਿਕਾਸ ਅਥਾਰਿਟੀ (ਪੁਡਾ) ਅਤੇ ਹਾਊਸਫੈੱਡ ਰਾਜ ਸਰਕਾਰ ਦੀਆਂ ਮੁੱਖ ਸੰਸਥਾਵਾਂ ਹਨ ਜਿਹੜੀਆਂ ਸਰਗਰਮੀ ਨਾਲ ਇਸ ਕੰਮ ਵਿਚ ਲੱਗੀਆਂ ਹੋਈਆਂ ਹਨ। ਸਾਲ 1999-2000 ਦੌਰਾਨ ਮਕਾਨ ਉਸਾਰੀ ਖੇਤਰ ਵਿਚ 66.65 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਪੁਡਾ ਸ਼ਹਿਰੀ ਮਿਲਖਾਂ ਦੀ ਤਿਆਰੀ ਵਿਚ ਜੁਟਿਆ ਹੋਇਆ ਹੈ। ਇਹ ਆਪਣੀਆਂ ਕਾਰਵਾਈਆਂ ਸੰਸਥਾਵੀਂ ਵਿੱਤ ਤੋਂ ਅਤੇ ਆਪਣੇ ਵਸੀਲਿਆਂ ਤੋਂ ਫੰਡ ਜੁਟਾ ਕੇ ਕਰਦਾ ਹੈ। ਪੁਡਾ, ਸ਼ਹਿਰੀ ਮਿਲਖਾਂ ਵਿਚ, ਸੜਕਾਂ ਦਾ ਨਿਰਮਾਣ, ਜਲ-ਸਪਲਾਈ, ਸੀਵਰੇਜ, ਹੜ੍ਹਾਂ ਦੇ ਪਾਣੀ, ਜਲ-ਨਿਕਾਸੀ ਅਤੇ ਬਿਜਲੀਕਰਣ ਵਰਗੇ ਵਿਕਾਸ ਕਾਰਜਾਂ ਸਬੰਧੀ

ਕੰਮ ਵੀ ਹੱਥ ਵਿਚ ਲੈਂਦਾ ਹੈ। ਇਨ੍ਹਾਂ ਕੰਮਾਂ ਲਈ ਇਹ ਵਿੱਤੀ ਸੰਸਥਾਵਾਂ ਤੋਂ ਕਰਜ਼ ਪ੍ਰਾਪਤ ਕਰਦਾ ਹੈ।

132. ਖ਼ਾਲਸੇ ਦੇ ਜਨਮ ਦਿਵਸ ਦੇ ਤ੍ਰੈ-ਸ਼ਤਾਬਦੀ ਜਸ਼ਨਾਂ ਦੇ ਸਬੰਧ ਵਿਚ, ਰਾਜ ਸਰਕਾਰ ਨੇ ਪਵਿੱਤਰ ਸ਼ਹਿਰ ਆਨੰਦਪੁਰ ਸਾਹਿਬ ਦੇ ਵਿਕਾਸ ਅਤੇ ਯੋਜਨਾਬੰਦੀ ਲਈ 'ਆਨੰਦਪੁਰ ਸਾਹਿਬ ਸ਼ਹਿਰੀ ਵਿਕਾਸ ਅਧਿਕਾਰ' (ਅਸੁਡਾ) ਕਾਇਮ ਕੀਤਾ ਹੈ। ਸਾਲ 1999-2000 ਦੌਰਾਨ ਅਸੁਡਾ ਨੂੰ 1.75 ਕਰੋੜ ਰੁਪਏ ਸਹਾਇਤਾ-ਗਰਾਂਟ ਵਜੋਂ ਦੇਣ ਦੀ ਤਜਵੀਜ਼ ਹੈ। ਨਗਰ ਯੋਜਨਾਬੰਦੀ ਵਿਭਾਗ ਵੱਲੋਂ ਫੋਕਲ ਪੁਆਇੰਟਾਂ, ਬਲਾਕਾਂ, ਕਸਬਿਆਂ ਅਤੇ ਡੇਰਾ ਬਾਬਾ ਨਾਨਕ, ਮੋਗਾ, ਲੁਧਿਆਣਾ ਅਤੇ ਤਰਨਤਾਰਨ ਵਰਗੇ ਸ਼ਹਿਰਾਂ ਦੇ ਵਿਕਾਸ ਲਈ ਕਈ ਵਿਉਂਤਬੱਧ ਯੋਜਨਾਵਾਂ ਤਿਆਰ ਕੀਤੀਆਂ ਹਨ।

133. ਰਾਜ ਵਿਚ ਨਵੇਂ ਮਕਾਨਾਂ ਦੀ ਉਸਾਰੀ ਦੇ ਕੰਮ ਨੂੰ ਹੱਲਾਸ਼ੇਰੀ ਦੇਣ ਲਈ ਮਕਾਨ-ਉਸਾਰੀ ਦੇ ਖੇਤਰ ਵਿਚ ਪ੍ਰਾਈਵੇਟ ਭਾਈਵਾਲੀ ਦੇ ਰਾਹ ਵਿਚ ਅਉਂਦੀਆਂ ਰੁਕਾਵਟਾਂ ਦੂਰ ਕਰਨ ਲਈ ਵਿਧਾਨਿਕ ਉਪਰਾਲੇ ਕੀਤੇ ਜਾ ਰਹੇ ਹਨ।

**ਸ਼ਹਿਰੀ ਵਿਕਾਸ**

134. ਸ਼ਹਿਰੀ ਵਿਕਾਸ ਵਿਚਲੇ ਪ੍ਰਗਤੀ ਦੇ ਕੇਂਦਰਿਤ-ਬਿੰਦੂ ਦਾ ਮੁੱਖ ਖੇਤਰ ਸੇਵਾ ਬੁਨਿਆਦੀ ਢਾਂਚੇ ਅਤੇ ਵਾਤਾਵਰਣ ਦੇ ਰੂਪ ਵਿਚ ਸ਼ਹਿਰੀ ਰਹਿਣੀ-ਬਹਿਣੀ ਦੇ ਮਿਆਰ ਵਿਚ ਬਿਹਤਰੀ ਲਿਆਉਣਾ ਹੈ। ਰਾਜ ਸਰਕਾਰ ਦੀ ਆਪਣੇ ਵਸੀਲੇ ਜੁਟਾ ਕੇ ਅਤੇ ਪ੍ਰਾਈਵੇਟ ਸੈਕਟਰ ਨੂੰ ਵੀ ਨਾਲ ਲੈ ਕੇ ਇਸ ਮਨੋਰਥ ਨੂੰ ਪ੍ਰਾਪਤ ਕਰਨ ਦੀ ਤਜਵੀਜ਼ ਬਣਾਈ ਹੈ। ਰਾਜ ਰਿਹਾਇਸ਼ੀ ਮਕਾਨ ਅਤੇ ਸੰਪਤੀ ਵਿਨਿਯਮ ਐਕਟ ਅਧੀਨ ਪ੍ਰਾਈਵੇਟ ਬਸਤੀਆਂ ਸਥਾਪਿਤ ਕਰਨ ਲਈ ਲਸੰਸ ਜਾਰੀ ਕੀਤੇ ਜਾ ਰਹੇ ਹਨ, ਜਿਸ ਨਾਲ ਬੇਤਰਤੀਬੇ ਢੰਗ ਨਾਲ ਉੱਸਰ ਰਹੀਆਂ ਅਣ-ਅਧਿਕਾਰਿਤ ਪ੍ਰਾਈਵੇਟ ਬਸਤੀਆਂ ਖ਼ਤਮ ਹੋਣਗੀਆਂ। ਸਾਲ 1999-2000 ਦੌਰਾਨ ਸ਼ਹਿਰੀ ਵਿਕਾਸ ਲਈ 112.19 ਕਰੋੜ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ।

135. ਰਾਜ ਵਿਚ ਵਾਤਾਵਰਣ ਸਬੰਧੀ ਪ੍ਰਦੂਸ਼ਣ ਦੀ ਰੋਕਥਾਮ ਲਈ ਸਤਲੁਜ ਐਕਸ਼ਨ ਪਲਾਨ ਇਕ ਮੁੱਖ ਪ੍ਰਾਜੈਕਟ ਹੈ। ਇਸ ਪ੍ਰਾਜੈਕਟ ਦੀ ਕੁਲ ਲਾਗਤ 230.00 ਕਰੋੜ ਰੁਪਏ ਹੈ, ਜਿਸ ਵਿਚੋਂ 50% ਹਿੱਸਾ ਭਾਰਤ ਸਰਕਾਰ ਵੱਲੋਂ ਖ਼ਰਚ ਕੀਤਾ ਜਾਂਦਾ ਹੈ। ਸਾਲ 1999-2000 ਦੌਰਾਨ ਇਸ ਪ੍ਰਾਜੈਕਟ ਤੇ 65.38 ਕਰੋੜ ਰੁਪਏ ਦਾ ਕੁਲ ਖਰਚਾ ਹੋਣ ਦੀ ਸੰਭਾਵਨਾ ਹੈ। ਸਾਲ 1996-97 ਵਿਚ ਹੁਡਕੋ ਸਹਾਇਤਾ ਪ੍ਰਾਪਤ ਜਲ ਸਪਲਾਈ ਸਕੀਮ 20,000 ਤੋਂ ਇਕ ਲੱਖ ਰੁਪਏ ਦੀ ਆਬਾਦੀ ਵਾਲੇ ਸ਼ਹਿਰਾਂ ਲਈ ਹੁਡਕੋ, ਰਾਜ ਸਰਕਾਰ ਤੇ ਮਿਉਂਸਿਪਲ ਕਾਰਪੋਰੇਸ਼ਨਾਂ ਦੇ ਦਰਮਿਆਨ 50:30:20 ਦੇ ਅਨੁਪਾਤ ਵਿਚ ਸ਼ੁਰੂ ਕੀਤੀ ਗਈ ਸੀ। ਸਾਲ 1999-2000 ਦੌਰਾਨ ਇਸ ਪ੍ਰਾਜੈਕਟ ਤੇ 65.38 ਕਰੋੜ ਰੁਪਏ ਦਾ ਕੁਲ ਖ਼ਰਚਾ ਹੋਣ ਦੀ ਸੰਭਾਵਨਾ ਹੈ। ਸਾਲ 1996-97 ਵਿਚ ਹੁਡਕੋ ਸਹਾਇਤਾ ਪ੍ਰਾਪਤ ਜਲ ਸਪਲਾਈ ਸਕੀਮ 20,000 ਤੋਂ ਇੱਕ ਲੱਖ ਰੁਪਏ

[ਵਿੱਤ ਅਤੇ ਯੋਜਨਾ ਮੰਤਰੀ]

ਦੀ ਆਬਾਦੀ ਵਾਲੇ ਸ਼ਹਿਰਾਂ ਲਈ 4.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ, ਜਿਸ ਵਿਚ ਹੁਡਕੋ ਵਲੋਂ 6.67 ਕਰੋੜ ਰੁਪਏ ਤਕ ਕਰਜ਼ਾ ਮੁਹੱਈਆ ਅਤੇ ਮਿਉਂਸਪਲ ਕਾਰਪੋਰੇਸ਼ਨਾਂ ਵੱਲੋਂ 2.67 ਕਰੋੜ ਰੁਪਏ ਦਾ ਯੋਗਦਾਨ ਪਾਇਆ ਜਾਵੇਗਾ।

136. ਸਾਲ 1999–2000 ਦੌਰਾਨ 58.10 ਕਰੋੜ ਰੁਪਏ ਦੀ ਸਹਾਇਤਾ–ਗਰਾਂਟ ਦਾ ਉਪਬੰਧ ਕਰਨ ਨਾਲ ਸ਼ਹਿਰੀ ਖੇਤਰਾਂ ਵਿਚਲੀਆਂ ਵਿਕਾਸ ਸਬੰਧੀ ਸਰਗਰਮੀਆਂ ਨੂੰ ਉਤਸ਼ਾਹ ਮਿਲੇਗਾ।

137. ਸ਼ਹਿਰੀ ਖੇਤਰਾਂ ਵਿਚ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਲਈ ਭਾਰਤ ਸਰਕਾਰ ਨੇ 'ਸਵਰਨ ਜੈਯੰਤੀ ਸ਼ਹਿਰੀ ਰੋਜ਼ਗਾਰ ਯੋਜਨਾ' ਚਾਲੂ ਕੀਤੀ ਹੈ। ਇਸ ਸਕੀਮ ਲਈ ਰਾਜ ਸਰਕਾਰ ਦੇ ਹਿੱਸੇ ਵਜੋਂ 5.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ, ਜਿਹਦੇ ਲਈ ਭਾਰਤ ਸਰਕਾਰ 15.00 ਕਰੋੜ ਰੁਪਏ ਦਾ ਯੋਗਦਾਨ ਪਾਵੇਗੀ। ਸਾਲ 1999-2000 ਦੌਰਾਨ 2500 ਬੇ-ਰੋਜ਼ਗਾਰ ਨੌਜੁਆਨਾਂ ਨੂੰ ਵੱਖ ਵੱਖ ਹੁਨਰਾਂ ਵਿਚ ਸਿਖਲਾਈ ਦਿੱਤੀ ਜਾ ਰਹੀ ਹੈ। ਸਵੈ-ਰੋਜ਼ਗਾਰ ਉਦਮ ਕਾਇਮ ਕਰਨ ਲਈ ਬੈਂਕਾਂ ਰਾਹੀਂ ਹੋਰ 2000 ਨੌਜੁਆਨਾਂ ਦੀ ਸਹਾਇਤਾ ਕੀਤੀ ਜਾ ਰਹੀ ਹੈ। 'ਛੋਟੇ ਅਤੇ ਦਰਮਿਆਨੇ ਨਗਰਾਂ ਦਾ ਸੰਗਠਨ ਵਿਕਾਸ' ਸਕੀਮ ਅਧੀਨ 5.00 ਕਰੋੜ ਰੁਪਏ ਦਾ ਉਪਬੰਧ ਕਰ ਦਿੱਤਾ ਗਿਆ ਹੈ, ਜਿਸਦਾ ਮਨੋਰਥ ਛੋਟੇ ਅਤੇ ਦਰਮਿਆਨੇ ਨਗਰਾਂ ਦੇ ਵਿਕਾਸ ਵਿਚ ਵਾਧਾ ਕਰਨਾ ਤਾਂ ਜੋ ਉਹ ਵਿਕਸਤ ਅਤੇ ਸੇਵਾ ਕੇਂਦਰਾਂ ਵਜੋਂ ਕੰਮ ਕਰ ਸਕਣ। ਸਰਕਾਰ ਵਲੋਂ ਆਨੰਦਪੁਰ ਸਾਹਿਬ ਮੁਕਤਸਰ, ਫਰੀਦਕੋਟ ਅਤੇ ਫਤਹਿਗੜ੍ਹ ਸਾਹਿਬ ਨਗਰਾਂ ਵਿਚ ਜਲ-ਸਪਲਾਈ ਅਤੇ ਸੀਵਰੇਜ਼ ਸਹੂਲਤਾਂ ਪ੍ਰਦਾਨ ਕਰਨ/ਵਧਾਉਣ ਲਈ 9.60 ਕਰੋੜ ਰੁਪਏ ਦੀ ਰਕਮ ਐਲੋਕੇਟ ਕੀਤੀ ਗਈ ਹੈ।

**ਅਨੁਸੂਚਿਤ ਜ਼ਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ**

138. ਸਪੀਕਰ ਸਾਹਿਬ, ਸਾਡੀ ਸਰਕਾਰ ਲਈ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦਾ ਵਿਸ਼ਾ ਸਭ ਤੋਂ ਵੱਧ ਮਹੱਤਵਪੂਰਣ ਹੈ। ਸਾਲ 1999-2000 ਲਈ 112.06 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

139. ਬੇਘਰਿਆਂ ਨੂੰ ਘਰ ਮੁਹੱਈਆ ਕਰਵਾਉਣ ਦੀ ਇਕ ਸਕੀਮ ਹੈ ਪਰ ਮੈਂ ਇਸ ਵਰ੍ਹੇ ਇਸ ਸਕੀਮ ਵਿਚ ਕੁਝ ਕੁ ਵਿਅਕਤੀਆਂ ਨੂੰ ਸ਼ਾਮਲ ਕਰਨ ਨਾਲੋਂ ਸਮੁੱਚੀ ਬਰਾਦਰੀ ਨੂੰ ਇਸ ਸਕੀਮ ਦੇ ਦਾਇਰੇ ਵਿਚ ਲਿਆਉਣ ਲਈ, ਇਸ ਨੂੰ ਹੋਰ ਵਿਸਤ੍ਰਿਤ ਕਰਨ ਦੀ ਤਜਵੀਜ਼ ਕਰਦਾ ਹਾਂ। ਜਦੋਂ ਕਿ ਕੁਝ ਰਕਮ ਪੱਕੇ ਘਰਾਂ ਦੀ ਉਸਾਰੀ ਲਈ ਮਖਸੂਸ ਕੀਤੀ ਜਾਵੇਗੀ ਜਿਸ ਵਿਚ ਪਖਾਨੇ ਦੀਆਂ ਸਹੂਲਤਾਂ ਸ਼ਾਮਲ ਹੋਣਗੀਆਂ ਅਤੇ ਰਕਮ ਦਾ ਵੱਡਾ ਹਿੱਸਾ ਸਮੁੱਚੇ ਤਬਕੇ ਨੂੰ ਬੁਨਿਆਦੀ ਸਹੂਲਤਾਂ ਮੁਹੱਈਆ ਕਰਵਾਉਣ ਲਈ ਵਰਤਿਆ ਜਾਵੇਗਾ। ਜਿਨ੍ਹਾਂ ਸਹੂਲਤਾਂ ਵਿਚ ਇਕ ਜਾਂ ਕੋਈ ਜਾਂ ਨਿਮਨ ਸਾਰੀਆਂ ਸਹੂਲਤਾਂ ਜਿਵੇਂ ਕਿ ਪੀਣ ਵਾਲਾ ਪਾਣੀ, ਗਲੀਆਂ ਦੀ ਰੋਸ਼ਨੀ, ਨਾਲੀਆਂ, ਸਮੂਹਿਕ ਪਖਾਨੇ, ਗਲੀਆਂ ਦੇ ਫਰਸ਼ ਬਣਾਉਣੇ ਆਦਿ ਸ਼ਾਮਲ ਹੋਣਗੀਆਂ ਇਸ ਕੰਮ ਲਈ 52.00 ਕਰੋੜ ਰੁਪਏ ਦੀ ਰਕਮ ਮਖਸੂਸ ਕੀਤੀ ਗਈ ਹੈ।

140. ਸਾਲ 1999-2000 ਦੌਰਾਨ ਈਸਾਈ ਲੜਕੀਆਂ ਨੂੰ ਵੀ ਸ਼ਾਮਲ ਕਰਨ ਲਈ ਸ਼ਗਨ ਸਕੀਮ ਵਿਚ ਸੋਧ ਕੀਤੀ ਗਈ ਹੈ। ਸਾਲ 1998-99 ਦੌਰਾਨ ਇਸ ਸਕੀਮ ਤਹਿਤ 38000 ਤੋਂ ਵੱਧ ਲੜਕੀਆਂ ਨੂੰ ਸ਼ਗਨ ਦਿੱਤਾ ਗਿਆ। ਸਾਲ 1999-2000 ਦੌਰਾਨ ਇਸ ਸਕੀਮ ਲਈ 20.00 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ। (ਥੰਪਿੰਗ)

ਸਪੀਕਰ ਸਾਹਿਬ, ਖਾਸ ਤੌਰ ਤੇ ਲੜਕੀਆਂ ਵਿਚ ਸਾਖਰਤਾ ਨੂੰ ਯਕੀਨੀ ਬਣਾਉਣ ਅਤੇ ਉਨ੍ਹਾਂ ਦੀ ਪੜ੍ਹਾਈ ਛੱਡਣ ਦੀ ਦਰ ਨੂੰ ਘੱਟ ਕਰਨ ਲਈ, ਪ੍ਰਾਇਮਰੀ ਜਮਾਤਾਂ ਦੀਆਂ, ਅਨੁਸੂਚਿਤ ਜਾਤਾਂ ਦੀਆਂ ਲੜਕੀਆ ਨੂੰ 50/- ਰੁਪਏ ਪ੍ਰਤੀ ਮਹੀਨਾ ਹਾਜ਼ਰੀ ਵਜ਼ੀਫੇ ਦਾ ਉਪਬੰਧ ਕੀਤਾ ਜਾ ਰਿਹਾ ਹੈ। (ਥੰਪਿੰਗ) ਇਸ ਸਕੀਮ ਅਧੀਨ 1999-2000 ਦੀ ਸਾਲਾਨਾ ਯੋਜਨਾ ਵਿਚ ਅਨੁਸੂਚਿਤ ਜਾਤੀ ਦੀਆਂ 3.82 ਲੱਖ ਪ੍ਰਾਇਮਰੀ ਸਕੂਲ ਦੀਆਂ ਵਿਦਿਆਰਥਣਾਂ ਲਈ 19.25 ਕਰੋੜ ਰੁਪਏ ਦੇ ਖ਼ਰਚੇ ਦਾ ਉਪਬੰਧ ਕੀਤਾ ਗਿਆ ਹੈ। ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਦਾ ਲਾਭ ਦੇਣ ਲਈ 50:50 ਹਿੱਸੇਦਾਰੀ ਦੇ ਆਧਾਰ ਤੇ ਕੇਂਦਰੀ ਸਰਕਾਰ ਦੁਆਰਾ ਸਪਾਂਸਰ ਕੀਤੀ ਸਕੀਮ ਅਧੀਨ 10.00 ਲੱਖ ਰੁਪਏ ਦੀ ਤਜਵੀਜ਼ ਕੀਤੀ ਗਈ ਹੈ। ਸਾਲ 1998-99 ਦੌਰਾਨ ਪੰਜਾਬ ਅਨੁਸੂਚਿਤ ਜਾਤੀ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ 2000 ਅਨੁਸੂਚਿਤ ਜਾਤੀ ਦੇ ਲਾਭ ਪਾਤਰਾਂ ਨੂੰ 24.00 ਕਰੋੜ ਰੁਪਏ ਦੀ ਰਕਮ ਦੇ, ਬੈਂਕ ਨਾਲ ਸਬੰਧ ਪੈਦਾ ਕਰਕੇ ਪੇਸ਼ਗੀ ਕਰਜ਼ੇ ਦੀ ਤਜਵੀਜ਼ ਕਰਦੀ ਹੈ। ਕਾਰਪੋਰੇਸ਼ਨ ਦੇ ਪੂੰਜੀਗਤ ਆਧਾਰ ਦੇ ਵਿਸਤਾਰ ਲਈ ਰਾਜ ਸਰਕਾਰ ਵਲੋਂ ਹਿੱਸਾ-ਪੂੰਜੀਗਤ ਅੰਸ਼ਦਾਨ ਵਜੋਂ 1999-2000 ਦੀ ਸਾਲਾਨਾ ਯੋਜਨਾ ਵਿਚ, ਸਪੀਕਰ ਸਾਹਿਬ, 5.00 ਕਰੋੜ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ। ਇਸ ਦੇ ਨਾਲ ਹੀ ਭਾਰਤ ਸਰਕਾਰ ਆਪਣੇ ਹਿੱਸਾ-ਪੂੰਜੀਗਤ ਅੰਸ਼ਦਾਨ ਵਜੋਂ ਕਾਰਪੋਰੇਸ਼ਨ ਨੂੰ 4.80 ਕਰੋੜ ਰੁਪਏ ਦਾ ਉਪਬੰਧ ਕਰੇਗੀ। ਸਾਲ 1998-99 ਦੌਰਾਨ ਕਾਰਪੋਰੇਸ਼ਨ ਦੁਆਰਾ 28900 ਲਾਭ ਪਾਤਰਾਂ ਨੂੰ 68.45 ਕਰੋੜ ਰੁਪਏ ਪੇਸ਼ਗੀ ਦਿਤੇ ਗਏ ਸਨ। ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਤੇ ਵਿੱਤ ਕਾਰਪੋਰੇਸ਼ਨ (ਬੈਕਫਿਕੋ) ਲਈ ਭਾਰਤ ਸਰਕਾਰ ਦੁਆਰਾ ਪਰਵਾਨ ਕੀਤੀਆਂ ਗਈਆਂ ਸਕੀਮਾਂ ਵਾਸਤੇ ਰਾਸ਼ਟਰੀ ਅਲਪ ਸੰਖਿਅਕ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਤੋਂ ਕਰਜ਼ੇ ਪ੍ਰਾਪਤ ਕਰਨ ਦੇ ਯੋਗ ਬਣਾਉਣ ਲਈ 1.50 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਜਾਵੇਗਾ। ਸਾਲ 1998-99 ਦੌਰਾਨ ਕਾਰਪੋਰੇਸ਼ਨ ਦੁਆਰਾ 1053 ਲਾਭਪਾਤਰਾਂ ਨੂੰ 2.97 ਕਰੋੜ ਰੁਪਏ ਦੀ ਰਕਮ ਪੇਸ਼ਗੀ ਵਜੋਂ ਦਿੱਤੀ ਗਈ ਸੀ। ਸਾਲ 1999-2000 ਦੌਰਾਨ 800 ਲਾਭ ਪਾਤਰਾਂ ਨੂੰ 8.00 ਕਰੋੜ ਰੁਪਏ ਦੀ ਪੇਸ਼ਗੀ ਦਿਤੇ ਜਾਣ ਦੀ ਤਜਵੀਜ਼ ਹੈ।

**ਕਿਰਤ ਅਤੇ ਰੋਜ਼ਗਾਰ**

141. ਰਾਜ ਵਿਚ ਉਦਯੋਗਿਕ ਸਬੰਧ ਅਮਨ-ਚੈਨ ਦੇ ਰਹੇ। ਉਦਯੋਗਿਕ ਵਿਵਾਦ ਐਕਟ ਅਧੀਨ ਕਿਰਤ ਵਿਭਾਗ ਕਿਰਤੀ ਸ਼੍ਰੇਣੀ ਅਤੇ ਕੁਝ ਵੱਡੇ ਉਦਯੋਗਿਕ ਅਦਾਰਿਆਂ ਦੇ ਵਿਚਕਾਰ ਇਕ ਦੀਰਘਕਾਲੀ ਸਮਝੌਤਾ ਕਰਵਾਉਣ ਵਿਚ ਸਫਲ ਹੋਇਆ।

[ਵਿੱਤ ਅਤੇ ਯੋਜਨਾ ਮੰਤਰੀ]

142. ਮਾਰਚ, 98 ਵਿਚ ਮਿਲਣ ਵਾਲੀਆਂ ਅਸਿਖਿਅਤ ਕਾਮਿਆਂ ਦੀਆਂ ਘੱਟੋ-ਘੱਟ ਉਜਰਤਾਂ 1585 ਰੁਪਏ ਪ੍ਰਤੀ ਮਹੀਨਾ ਜਾਂ 60 ਰੁਪਏ 95 ਪੈਸੇ ਪ੍ਰਤੀ ਦਿਨ ਤੋਂ ਵੱਧ ਕੇ 1-9-98 ਨੂੰ 1641 ਰੁਪਏ 40 ਪੈਸੇ ਪ੍ਰਤੀ ਮਹੀਨਾ ਜਾਂ 63 ਰੁਪਏ 11 ਪੈਸੇ ਪ੍ਰਤੀ ਦਿਨ ਹੋ ਗਈਆਂ ਹਨ ।

143. ਸੁਝਾਉ ਦੇਣ ਕਾਰਣ, 79 ਫੈਕਟਰੀ ਮਾਲਕਾਂ ਅਤੇ 18 ਕਾਮਿਆਂ ਨੂੰ ਸਰੱਖਿਆ ਐਵਾਰਡ ਪ੍ਰਦਾਨ ਕੀਤੇ ਗਏ, ਜਿਸ ਕਰਕੇ ਉਦਯੋਗਿਕ ਹਾਦਸੇ ਘੱਟ ਹੋ ਗਏ । ਜੁਲਾਈ, 1999 ਵਿਚ ਰਸਾਇਣਕ ਖਾਦ ਉਦਯੋਗ ਦੀਆਂ 23 ਕਾਰਜ-ਵਿਧੀਆਂ ਵਿਚ ਠੇਕੇ ਦੀ ਮਜਦੂਰੀ ਪ੍ਰਣਾਲੀ ਨੂੰ ਖਤਮ ਕਰ ਦਿੱਤਾ ਗਿਆ ਹੈ । ਇਸ ਤਰ੍ਹਾਂ ਦੀਆਂ ਹੋਰ ਕਾਰਜ-ਵਿਧੀਆ ਦੇ ਖਾਤਮੇ ਦੀ ਪ੍ਰਕਿਰਿਆ ਅਮਲ ਅਧੀਨ ਹੈ ।

144. 210 ਰੋਜ਼ਗਾਰ ਮੇਲੇ ਆਯੋਜਿਤ ਕੀਤੇ ਗਏ, ਜਿਥੇ ਦਿਹਾਤੀ ਨੌਜੁਆਨਾਂ ਨੂੰ ਜਾਣਕਾਰੀ ਅਤੇ ਅਗਵਾਈ ਦਿੱਤੀ ਗਈ । ਜਨਵਰੀ ਤੋਂ ਅਕਤੂਬਰ, 1998 ਤੱਕ ਰੋਜ਼ਗਾਰ ਦਫਤਰਾਂ ਦੇ ਵਾਸਤਵਿਕ ਰਜਿਸਟਰਾਂ ਵਿਚ ਬੇਰੋਜ਼ਗਾਰ ਵਿਅਕਤੀਆਂ ਦੀ ਗਿਣਤੀ ਵਿਚ ਕੁੱਲ ਵਾਧਾ 1,38,896 ਹੋਇਆ ਹੈ, ਜਿਹੜਾ 1992 ਨਾਲੋਂ ਘੱਟ ਹੈ । 31-12-98 ਨੂੰ ਪੜ੍ਹੇ-ਲਿਖੇ ਬੇਰੋਜ਼ਗਾਰ ਕੁੱਲ ਬੇਰੋਜ਼ਗਾਰਾਂ ਦੀ ਗਿਣਤੀ ਦਾ 64% ਬਣਦੇ ਸਨ ਜੋ ਕਿ 30-9-98 ਨੂੰ 72% ਤੱਕ ਵੱਧ ਹੋ ਗਈ । ਪੜ੍ਹੇ-ਲਿਖੇ ਨੌਜੁਆਨਾਂ ਵਿਚ ਬੇਰੋਜ਼ਗਾਰੀ ਦਾ ਵਾਧਾ ਤਕਨੀਕੀ ਉੱਨਤੀ ਅਤੇ ਉਦਯੋਗ ਵਿਚ ਤਬਦੀਲੀਆਂ ਕਾਰਣ ਹੋਇਆ ਜਿਸ ਕਰਕੇ ਇਸ ਵਿਚ ਬੇਲੋੜਾ ਵਾਧਾ ਹੋਇਆ ਹੈ । ਇਸ ਤਰ੍ਹਾਂ ਉਭਰ ਰਹੇ ਤਨਕੀਕੀ ਖੇਤਰਾਂ ਵਿਚ ਪੇਸ਼ਾਵਰਾਨਾ ਯੋਗਤਾ ਦੀ ਲੋੜ ਤੇ ਜ਼ੋਰ ਪੈ ਰਿਹਾ ਹੈ । ਰੋਜ਼ਗਾਰ ਪੈਦਾ ਕਰਨਾ ਇਸ ਸਰਕਾਰ ਦੇ ਏਜੰਡੇ ਵਿਚ ਸਭ ਤੋਂ ਉੱਪਰ ਹੈ । ਸਾਲਾਨਾ ਯੋਜਨਾ 1999-2000 ਮੁੱਖ ਤੌਰ ਤੇ ਰੋਜ਼ਗਾਰ ਦੇ ਮੌਕੇ, ਖਾਸ ਕਰਕੇ, ਸਵੈ-ਰੋਜ਼ਗਾਰ, ਮਿਹਨਤਾਨਾ ਰੋਜ਼ਗਾਰ ਅਤੇ ਪ੍ਰਾਈਵੇਟ ਖੇਤਰ ਵਿਚ ਰੋਜ਼ਗਾਰ ਦੇ ਰੂਪ ਵਿਚ ਪੈਦਾ ਕਰਨ ਉਪਰ ਕੇਂਦ੍ਰਿਤ ਹੈ । ਇਹ ਅੰਦਾਜ਼ਾ ਲਾਇਆ ਗਿਆ ਹੈ ਕਿ ਸਾਲ 1999-2000 ਦੌਰਾਨ ਵੱਖ ਵੱਖ ਯੋਜਨਾ ਸਕੀਮਾਂ ਉਤੇ637.59 ਕਰੋੜ ਰੁਪਏ ਦਾ ਖਰਚ ਕਰਦੇ ਹੋਇਆਂ ਇਨ੍ਹਾਂ ਰਾਹੀ 2.72 ਲੱਖ ਵਿਅਕਤੀਆਂ ਲਈ ਰੋਜ਼ਗਾਰ ਦੇ ਮੌਕੇ ਪੈਦਾ ਕੀਤਾ ਜਾਣ ਦੀ ਆਸ ਹੈ ।

145. 5.00 ਕਰੋੜ ਰੁਪਏ ਵਿਸ਼ੇਸ਼-ਖੇਤਰਾਂ ਵਾਸਤੇ ਰੋਜ਼ਗਾਰ ਪੈਦਾ ਕਰਨ ਵਾਲੀਆਂ ਸਕੀਮਾਂ ਲਈ ਐਲੋਕੇਟ ਕੀਤੇ ਗਏ ਹਨ । ਜਿਹੜੀਆਂ ਵਿਸ਼ੇਸ਼ ਖੇਤਰਾਂ ਦੇ ਪ੍ਰਤੀਯੋਗਤਾ ਲਾਭ, ਕੱਚੇ ਮਾਲ ਦੀ ਸਥਾਨਕ ਉਪਲੱਭਪਤਾ, ਨੇੜਲੀਆਂ ਮੰਡੀਆਂ ਦੀ ਹੋਂਦ, ਕੁਝ ਖਾਸ ਸਥਾਨਕ ਮਾਹਰਾ ਅਤੇ ਸਥਾਨਕ ਲੋਕਾਂ ਦੇ ਹੁਨਰਾਂ ਨੂੰ ਧਿਆਨ ਵਿਚ ਰਖਦੇ ਹੋਏ ਬਣਾਈਆਂ ਜਾਣਗੀਆਂ ।

**ਸਮਾਜਕ ਸੁਰੱਖਿਆ ਅਤੇ ਭਲਾਈ**

146. ਰਾਜ ਦੇ ਸਮਾਜਿਕ-ਆਰਥਿਕ ਵਿਕਾਸ ਨੂੰ ਉਥੋਂ ਦੀਆਂ ਔਰਤਾਂ ਨੂੰ ਦਿੱਤੀ ਅਧਿਕਾਰ-ਸ਼ਕਤੀ ਤੋਂ ਵੀ ਨਾਪਿਆ ਜਾਂਦਾ ਹੈ । ਬਦਕਿਸਮਤੀ ਨਾਲ ਸੈਕਸ ਦੀ ਬਰਾਬਰੀ

ਅਤੇ ਔਰਤਾਂ ਦੇ ਰੁਤਬੇ ਸਬੰਧੀ ਦੋਹਾਂ ਵਿਸ਼ਿਆਂ ਤੋਂ ਕੀਤੇ ਗਏ ਸਰਬ-ਭਾਰਤੀ ਅਧਿਐਨਾਂ ਵਿਚ ਅੰਮ੍ਰਿਤਸਰ, ਬਠਿੰਡਾ, ਫ਼ਿਰੋਜ਼ਪੁਰ, ਸੰਗਰੂਰ ਅਤੇ ਮਾਨਸਾ ਜ਼ਿਲ੍ਹੇ ਲਿਸਟ ਵਿਚ ਸਭ ਤੋਂ ਨੀਚੇ ਰਹੇ ਹਨ । ਇਹ ਇਕ ਨਿਰਾਸ਼ਾਜਨਕ ਤੱਥ ਹੈ ਕਿ ਪੰਜਾਬ ਵਿਚ ਔਰਤਾਂ ਦਾ ਸੈਕਸ-ਅਨੁਪਾਤ ਹਮੇਸ਼ਾ ਕੌਮਾਂਤਰੀ ਔਸਤ ਨਾਲੋਂ ਘੱਟ ਰਿਹਾ ਹੈ । ਇਹ ਔਸਤ 1991 ਦੀ ਸਰਬ ਭਾਰਤੀ ਔਸਤ 929 ਦੇ ਮੁਕਾਬਲੇ ਪੰਜਾਬ ਵਿਚ 882 ਔਰਤਾਂ ਪ੍ਰਤੀ ਹਜ਼ਾਰ ਮਰਦ ਹੈ । ਪੰਜਾਬ ਵਿੱਚ ਔਰਤਾਂ ਦੀ ਸਾਖਰਤਾ 50.41 ਪ੍ਰਤੀਸ਼ਤ ਅਤੇ ਮਰਦ ਸਾਖਰਤਾ 65.66 ਪ੍ਰਤੀਸ਼ਤ ਹੈ । ਇਕ 'ਮਨੁੱਖੀ ਵਿਕਾਸ ਇੰਡੈਕਸ ਰਿਪੋਰਟ' ਪੰਜਾਬ ਬਾਰੇ ਵੱਖਰੇ ਤੌਰ ਤੇ ਤਿਆਰ ਕੀਤੀ ਜਾ ਰਹੀ ਹੈ ।

ਸਪੀਕਰ ਸਾਹਿਬ, ਮੈਂ ਸਵੈ-ਸੇਵੀ ਸੰਗਠਨਾਂ ਦੀ ਸਹਾਇਤਾ ਨਾਲ ਅਜਿਹੇ ਪੱਛੜੇਪਨ ਦੇ ਕਾਰਨਾਂ ਨੂੰ ਲੱਭਣ ਅਤੇ ਔਰਤਾਂ ਨੂੰ ਨਾਲ ਸ਼ਾਮਲ ਕਰਕੇ ਤੱਥਾਂ ਬਾਰੇ ਚਰਚਾ ਕਰਵਾ ਕੇ ਇਨ੍ਹਾਂ ਕਾਰਨਾਂ ਨੂੰ ਬੁਨਿਆਦੀ ਪੱਧਰ ਤੋਂ ਸੁਧਾਰਨ ਦੇ ਉਪਰਾਲੇ ਕਰਨ ਸਬੰਧੀ ਇਕ ਪ੍ਰੋਗਰਾਮ ਆਰੰਭ ਕਰਨਾ ਚਾਹੁੰਦਾ ਹਾਂ । ਜਦੋਂ ਕਿ ਔਰਤਾਂ ਅਤੇ ਬੱਚਿਆਂ ਦੀ ਸਮਾਜਕ ਸੁਰੱਖਿਆ ਅਤੇ ਭਲਾਈ ਵਿਭਾਗ ਵੱਲੋਂ ਔਰਤਾਂ ਨੂੰ ਦਿੱਤੀ ਅਧਿਕਾਰ-ਸ਼ਕਤੀ ਲਈ 10.00 ਲੱਖ ਰੁਪਏ ਦੀ ਛੋਟੀ ਜਿਹੀ ਰਕਮ ਤਜਵੀਜ਼ ਕੀਤੀ ਜਾ ਰਹੀ ਹੈ ਅਤੇ ਹਰੇਕ ਜ਼ਿਲ੍ਹੇ ਵਿਚੋਂ ਇਕ ਬਲਾਕ ਚੁਣ ਕੇ ਸ਼ੁਰੂਆਤ ਕੀਤੀ ਜਾ ਰਹੀ ਹੈ । ਇਨ੍ਹਾਂ ਬਲਾਕਾਂ ਵਿਚੋਂ ਹੋਏ ਤਜਰਬੇ ਦੇ ਆਧਾਰ ਤੇ ਸਮੁੱਚੇ ਰਾਜ ਦੀ ਸ਼ਮੂਲੀਅਤ ਲਈ ਇਸ ਪ੍ਰੋਗਰਾਮ ਨੂੰ ਹੋਰ ਵਿਸਤ੍ਰਿਤ ਕੀਤਾ ਜਾਵੇਗਾ । ਗੈਰ ਸਰਕਾਰੀ ਅਤੇ ਸਵੈ-ਇੱਛਤ ਸੰਗਠਨਾਂ ਲਈ 2.00 ਕਰੋੜ ਰੁਪਏ ਦੀ ਵੱਡੀ ਐਲੋਕੇਸ਼ਨ ਰੱਖੀ ਗਈ ਹੈ । ਮੈਂ ਛੋਟੀਆ ਬੱਚਤਾਂ ਅਧੀਨ ਉਪਲਬਧ ਇਨਾਮੀ ਰਕਮ ਦੀ ਵਰਤੋਂ ਲਈ ਸੋਧਾਂ ਵਿਚ ਤਬਦੀਲੀ ਕਰਨੀ ਚਾਹੁੰਦਾ ਹਾਂ, ਤਾਂ ਕਿ ਔਰਤਾਂ ਦੇ ਵਿਕਾਸ ਲਈ ਰਕਮ ਵਿਸ਼ੇਸ਼ ਤੌਰ ਤੇ ਮਖ਼ਸੂਸ ਕੀਤੀ ਜਾ ਸਕੇ । ਔਰਤ-ਸਾਖਰਤਾ-ਪੱਧਰ ਨੂੰ ਉੱਚਾ ਚੁੱਕਣਾ, ਉਤਪਾਦਨ ਪ੍ਰਕਿਰਿਆ ਵਿਚ ਔਰਤਾਂ ਦੀ ਸ਼ਮੂਲੀਅਤ, ਸਮਾਨ ਅਵਸਰ ਦੇਣੇ, ਹੁਨਰ-ਪ੍ਰਗਤੀ ਆਮਦਨ ਵਰਧਕ ਸਰਗਰਮੀਆਂ, ਪ੍ਰਜਣਨ ਅਤੇ ਬਾਲ-ਸਿਹਤ, ਸਿੱਖਿਆ ਅਤੇ ਸਿਹਤ ਪ੍ਰਤੀ ਰਸਾਈ ਮੁੱਦਿਆਂ ਆਦਿ ਨੂੰ ਉਦੇਸ਼ ਬਣਾਇਆ ਜਾਵੇਗਾ । ਸਾਲ 1999-2000 ਦੇ ਬਜਟ ਵਿਚ ਵਿਸ਼ੇਸ਼ ਤੌਰ ਤੇ ਔਰਤਾਂ ਲਈ ਕੁੱਲ 65.02 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਜਾ ਰਹੀ ਹੈ । (ਥੰਪਿੰਗ)

147. ਬਜ਼ੁਰਗਾਂ, ਨਿਆਸਰਿਆ ਤੇ ਅਪਾਹਜਾਂ ਨੂੰ ਸਮਾਜਕ ਸੁਰੱਖਿਆ ਅਤੇ ਨਿਆਂ ਪ੍ਰਦਾਨ ਕਰਾਉਣ ਲਈ ਮੌਜੂਦਾ ਸਰਕਾਰ ਨੇ ਆਪਣਾ ਕਾਰਜ-ਭਾਰ ਸੰਭਾਲਣ ਉਪਰੰਤ ਪੈਨਸ਼ਨ ਸਕੀਮਾਂ ਅਧੀਨ ਕੀਤੀ ਜਾਂਦੀ ਐਲੋਕੇਸ਼ਨ ਵਿਚ ਚੋਖਾ ਵਾਧਾ ਕੀਤਾ ਹੈ । 8ਵੀਂ ਪੰਜ ਸਾਲਾ ਯੋਜਨਾ ਵਿਚ 146.00 ਕਰੋੜ ਰੁਪਏ ਦੀ ਕੁੱਲ ਐਲੋਕੇਸ਼ਨ ਦੇ ਮੁਕਾਬਲੇ, ਇਸ ਮੰਤਵ ਲਈ ਸਾਲ 1999-2000 ਦੇ ਦੌਰਾਨ 148.53 ਕਰੋੜ ਰੁਪਏ ਦੇ ਉਪਬੰਧ ਦੀ ਤਜਵੀਜ਼ ਹੈ ।

148. ਅਪਾਹਜ ਵਿਅਕਤੀਆਂ ਦੇ ਪੁਨਰਵਾਸ ਲਈ ਰਾਜ ਸਰਕਾਰ ਵੱਲੋਂ ਅੰਗਹੀਣਾਂ, ਪੁਨਰ-ਵਾਸ ਰਾਸ਼ਟਰੀ ਪ੍ਰੋਗਰਾਮ ਸਕੀਮ ਅਧੀਨ ਸਾਲ 1999-2000 ਲਈ 50.00 ਲੱਖ ਰੁਪਏ ਦੀ ਰਕਮ ਤਜਵੀਜ਼ ਕੀਤੀ ਹੈ । ਬਜ਼ੁਰਗ ਨਾਗਰਿਕਾਂ ਲਈ ਵੱਖਰੀਆਂ ਕਤਾਰਾਂ ਦੀ ਸਹੂਲਤ ਪ੍ਰਦਾਨ ਕਰਵਾਉਣ ਅਤੇ ਪਹਿਚਾਣ ਪੱਤਰ ਜਾਰੀ ਕਰਵਾਉਣ ਦੀ ਸਕੀਮ ਨੂੰ ਪਹਿਲ ਦੇਣ ਦੇ ਕੰਮ ਉਤੇ ਗੌਰ ਕੀਤਾ ਜਾ ਰਿਹਾ ਹੈ ।

[ਵਿੱਤ ਅਤੇ ਯੋਜਨਾ ਮੰਤਰੀ]

**ਰੱਖਿਆ ਭਲਾਈ ਸੇਵਾਵਾਂ**

149. ਸਪੀਕਰ ਸਾਹਿਬ, ਸਾਰਾਗੜ੍ਹੀ ਦੀ ਲੜਾਈ ਦੇ ਸ਼ਹੀਦਾਂ ਦੀ ਯਾਦ ਵਿਚ, ਪੰਜਾਬ ਸਰਕਾਰ ਨੇ ਆਰ.ਆਈ.ਐਮ.ਸੀ. ਦੇਹਰਾਦੂਨ ਦੇ ਪੈਟਰਨ ਉੱਤੇ ਜ਼ਿਲ੍ਹਾ ਫ਼ਿਰੋਜ਼ਪੁਰ ਵਿਚ ਪਿੰਡ ਹਕੂਮਤ ਸਿੰਘ ਵਾਲਾ ਵਿਖੇ 'ਸਾਰਾਗੜ੍ਹੀ ਮੈਮੋਰੀਅਲ ਦਸ਼ਮੇਸ਼ ਪਬਲਿਕ ਸਕੂਲ' ਸਥਾਪਿਤ ਕਰਨ ਦਾ ਫ਼ੈਸਲਾ ਕੀਤਾ ਹੈ। (ਥੰਪਿੰਗ) ਸਾਲ 1999-2000 ਲਈ ਇਸ ਮੰਤਵ ਵਾਸਤੇ 40.00 ਲੱਖ ਰੁਪਏ ਦੀ ਐਲੋਕੇਸ਼ਨ ਤਜਵੀਜ਼ ਕੀਤੀ ਗਈ ਹੈ। ਫ਼ੌਜੀ/ਨੀਮ ਫ਼ੌਜੀ ਬਲਾਂ ਵਿਚ ਭਰਤੀ ਲਈ ਸਾਬਕਾ ਫੌਜੀਆਂ ਦੇ ਬੱਚਿਆਂ ਨੂੰ ਪੇਸ਼ਾਵਰਾਨਾ ਸਿਖਲਾਈ ਅਤੇ ਭਰਤੀ ਪੂਰਵ ਸਿਖਲਾਈ ਦੇ ਨਤੀਜੇ ਵਜੋਂ ਸਾਲ 1998-99 ਵਿਚ 1074 ਬੱਚਿਆਂ ਨੂੰ ਸਿਖਲਾਈ ਦਿੱਤੀ ਗਈ, ਜਿਸ ਵਿਚੋਂ 45% ਬੱਚਿਆਂ ਨੇ ਲਾਭਦਾਇਕ ਰੋਜ਼ਗਾਰ ਪ੍ਰਾਪਤ ਕੀਤਾ ਹੈ। ਜੰਗੀ ਅਜਾਇਬ ਘਰ ਤਿਆਰ ਹੋ ਚੁੱਕਾ ਹੈ ਅਤੇ ਜਲਦੀ ਹੀ ਜਨਤਾ ਦੇ ਵੇਖਣ ਲਈ, ਖੋਲ੍ਹ ਦਿੱਤਾ ਜਾਵੇਗਾ। ਯੋਜਨਾ ਵਿਚ ਫਤਹਿਗੜ੍ਹ ਸਾਹਿਬ ਅਤੇ ਪਠਾਨਕੋਟ ਵਿਖੇ ਸੈਨਿਕ ਵਿਸ਼ਰਾਮ-ਘਰ ਦੀ ਉਸਾਰੀ ਸਬੰਧੀ ਉਪਬੰਧ ਕੀਤਾ ਗਿਆ ਹੈ। ਪੈਸਕੋ, ਸਾਬਕਾ ਫ਼ੌਜੀਆਂ ਨੂੰ ਕੈਪੀਟਲ ਸਬਸਿਡੀ ਅਤੇ ਕਰਜ਼ਿਆਂ ਦੀ ਸੂਰਤ ਵਿਚ ਵਿੱਤੀ ਸਹਾਇਤਾ ਦੇਣੀ ਜਾਰੀ ਰੱਖੇਗੀ। ਸਾਲ 1999-2000 ਵਿਚ ਫ਼ੌਜੀ ਸੇਵਾਵਾਂ ਦੀ ਭਲਾਈ ਲਈ 312.10 ਲੱਖ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ।

**ਲੋਕ ਨਿਰਮਾਣ**

150. ਰਾਜ ਵਿਚ ਤਹਿਸੀਲ ਕੰਪਲੈਕਸਾਂ, ਡਿਵੀਜ਼ਨਲ ਦਫ਼ਤਰਾਂ, ਅਦਾਲਤਾਂ, ਜੇਲ੍ਹਾਂ, ਸਰਕਟ ਹਾਊਸਾਂ, ਪੁਲਿਸ ਸਟੇਸ਼ਨਾਂ ਤੇ ਵਿਸ਼ਰਾਮ ਘਰਾਂ ਦੇ ਲਈ ਬਿਲਡਿੰਗਾਂ ਦੀ ਉਸਾਰੀ ਸਬੰਧੀ 32.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ। ਇਸ ਵਿਚ ਐਡਵੋਕੇਟ ਜਨਰਲ ਦਾ ਦਫਤਰ ਅਤੇ ਦਸਵੇਂ ਵਿੱਤ ਕਮਿਸ਼ਨ ਦੁਆਰਾ ਸਿਫਾਰਿਸ਼ ਕੀਤਾ ਗਿਆ ਮਾਲ ਪ੍ਰਬੰਧ ਦੀ ਇਮਾਰਤ ਨੂੰ ਮਜ਼ਬੂਤ ਕਰਨ ਸਬੰਧੀ ਖਰਚਾ, ਪੁਲਿਸ ਚੌਕੀਆਂ ਬਣਾਉਣ ਤੇ ਉਨ੍ਹਾਂ ਦੀ ਮੁਰੰਮਤ ਤੇ ਜੇਲ੍ਹਾਂ ਵਿਚ ਨਵੀਨੀਕਰਣ ਅਤੇ ਮੈਡੀਕਲ ਸਹੂਲਤਾਂ ਦਾ ਉਪਬੰਧ ਕਰਨਾ ਸ਼ਾਮਿਲ ਹੈ।

151. ਆਮ ਪ੍ਰਸ਼ਾਸਨ ਸਬੰਧੀ ਮਹਾਤਮਾ ਗਾਂਧੀ ਸੰਸਥਾ ਦੀ ਇਮਾਰਤ ਦੀ ਉਸਾਰੀ ਦਾ ਕੰਮ ਤਸੱਲੀਬਖਸ਼ ਚਲ ਰਿਹਾ ਹੈ। ਸਾਲ 1999-2000 ਦੌਰਾਨ 6.00 ਕਰੋੜ ਰੁਪਏ ਦੇ ਫੰਡਾਂ ਦਾ ਉਪਬੰਧ ਕੀਤਾ ਜਾ ਰਿਹਾ ਹੈ ਤਾਂ ਕਿ ਪ੍ਰਾਜੈਕਟ ਵਿਚ ਸ਼ਾਮਿਲ ਭਿੰਨ-ਭਿੰਨ ਇਮਾਰਤਾਂ ਵਿਚ ਕਾਰਜਕ੍ਰਮ ਇਸ ਸਾਲ ਦੇ ਅੰਦਰ ਸ਼ੁਰੂ ਹੋ ਸਕੇ। ਮਨੁੱਖੀ ਵਸੀਲਿਆਂ ਦੇ ਵਿਕਾਸ ਲਈ ਰਾਸ਼ਟਰੀ ਸਿਖਲਾਈ ਕੌਂਸਲ ਨੈਸ਼ਨਲ ਟ੍ਰੇਨਿੰਗ ਕੌਂਸਲ ਦੇ ਮੰਤਵ ਦੇ ਅਨੁਸਰਣ ਵਿਚ 4.00 ਕਰੋੜ ਰੁਪਏ ਦੀ ਰਕਮ ਇਸ ਸੰਸਥਾ ਨੂੰ ਬਤੌਰ ਸਿਖਲਾਈ ਗਰਾਂਟ ਮੁਹੱਈਆ ਕਰਵਾਈ ਜਾ ਰਹੀ ਹੈ।

**ਸੂਚਨਾ ਪ੍ਰਣਾਲੀ**

152. ਸੂਚਨਾ ਤਕਨਾਲੋਜੀ ਦੇ ਸਬੰਧ ਵਿਚ ਏਜੰਡੇ ਮੁਤਾਬਿਕ, ਸੂਚਨਾ ਪ੍ਰਣਾਲੀ ਅਤੇ ਪ੍ਰਬੰਧਕੀ ਸੁਧਾਰਾਂ ਦੇ ਨਵੇਂ ਵਿਭਾਗ ਲਈ ਕੁਲ ਯੋਜਨਾ ਐਲੋਕਸ਼ਨ ਦੇ ਲੱਗਭਗ

1% ਦਾ ਉਪਬੰਧ ਕਰਨ ਦਾ ਫ਼ੈਸਲਾ ਕੀਤਾ ਗਿਆ ਹੈ ਜਿਸ ਨਾਲ ਸੂਚਨਾ ਪ੍ਰਣਾਲੀਆਂ ਦੇ ਖੇਤਰ ਵਿਚ ਅਗਾਂਹਵਧੂ ਤਕਨੀਕ ਨੂੰ ਇਸਤੇਮਾਲ ਕਰਨ ਲਈ ਬੜ੍ਹਾਵਾ ਮਿਲੇਗਾ। ਇਸ ਮੰਤਵ ਲਈ 24.74 ਕਰੋੜ ਰੁਪਏ ਦੀ ਐਲੋਕੇਸ਼ਨ ਕੀਤੀ ਗਈ। ਭੌਂ ਰਿਕਾਰਡਾਂ, ਵਿੱਕਰੀ ਕਰ ਵਿਭਾਗ ਅਤੇ ਹੋਰਨਾਂ ਵਿਭਾਗਾਂ ਦੇ ਰਿਕਾਰਡ ਸਬੰਧੀ ਕੰਪਿਊਟਰੀਕਰਣ ਦੇ ਕੰਮ ਨੂੰ ਪਹਿਲ ਦਿੱਤੀ ਜਾ ਰਹੀ ਹੈ। ਕੁੱਲ ਵਿਭਾਗਾਂ ਜਿਵੇਂ ਕਿ ਵਿੱਕਰੀ ਕਰ ਅਤੇ ਟਰਾਂਸਪੋਰਟ ਵਿਭਾਗ ਦੇ ਕੰਮ ਨੂੰ ਡਾਟਾ-ਬੇਸ ਕਰਨ ਲਈ ਸੂਚਨਾ ਇਕੱਤਰ ਕੇਂਦਰ ਵੀ ਕਾਇਮ ਕੀਤੇ ਜਾ ਰਹੇ ਹਨ। ਵਿੱਕਰੀ ਕਰ ਵਿਭਾਗ ਲਈ ਸੂਚਨਾ ਇਕੱਤਰਣ ਕੇਂਦਰ ਦੀ ਸਥਾਪਨਾ ਵਾਸਤੇ 2.00 ਕਰੋੜ ਰੁਪਏ ਦੇ ਫੰਡ ਦਾ ਉਪਬੰਧ ਕੀਤਾ ਗਿਆ।

**ਵਿਕੇਂਦਰੀਕ੍ਰਿਤ ਯੋਜਨਾ**

153. ਮੌਜੂਦਾ ਸਰਕਾਰ ਨੇ ਹੇਠਲੇ ਪੱਧਰ ਤੇ ਲੋਕਾਂ ਨੂੰ ਸ਼ਾਮਿਲ ਕਰਦੇ ਹੋਇਆਂ ਵਿਆਪਕ ਪੱਧਰ ਦੀ ਯੋਜਨਾਬੰਦੀ ਨੂੰ ਵਧੇਰੇ ਅਹਿਮੀਅਤ ਦਿੱਤੀ ਹੈ। ਸਥਾਨਕ ਜ਼ਰੂਰਤਾਂ ਨੂੰ ਅਸਰਦਾਰ ਢੰਗ ਨਾਲ ਪੂਰਾ ਕਰਨ ਲਈ ਕੁਝ ਸਕੀਮਾਂ ਦੀ ਯੋਜਨਾਬੰਦੀ ਅਤੇ ਅਮਲੀਕਰਣ ਦੇ ਕੰਮ ਦਾ ਪਹਿਲਾਂ ਹੀ ਵਿਕੇਂਦਰੀਕਰਣ ਕੀਤਾ ਹੋਇਆ ਹੈ। ਇਨ੍ਹਾਂ ਯੋਜਨਾ, ਸਕੀਮਾਂ ਦੇ ਨਿਰੀਖਣ ਤੇ ਨਿਗਰਾਨੀ ਸਬੰਧੀ ਕੰਮ ਜ਼ਿਲ੍ਹਾ ਪੱਧਰ ਉੱਤੇ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਜਿਨ੍ਹਾਂ ਦੇ ਕੈਬਨਿਟ ਮੰਤਰੀ/ਰਾਜ ਮੰਤਰੀ ਹੁੰਦੇ ਹਨ ਦੀ ਨਿਗਰਾਨੀ ਹੇਠ ਕੀਤਾ ਜਾਂਦਾ ਹੈ। ਇਨ੍ਹਾਂ ਬੋਰਡਾਂ ਨੂੰ ਲੋੜੀਂਦੇ ਮਾਲੀ ਅਤੇ ਪ੍ਰਬੰਧਕੀ ਇਖ਼ਤਿਆਰ ਦਿੱਤੇ ਗਏ ਹਨ। ਵਿਕੇਂਦਰੀਕ੍ਰਿਤ ਯੋਜਨਾ ਬੰਦੀ ਦੀ ਪ੍ਰਕਿਰਿਆ ਨੂੰ ਹੋਰ ਮਜ਼ਬੂਤ ਕਰਨ ਲਈ ਜਿਵੇਂ ਕਿ 74ਵੀਂ ਸੰਵਿਧਾਨਕ ਸੋਧ ਵਿਚ ਦਰਸਾਇਆ ਗਿਆ ਹੈ, ਹਰੇਕ ਜ਼ਿਲ੍ਹੇ ਵਿਚ ਜ਼ਿਲ੍ਹਾ ਯੋਜਨਾਬੰਦੀ ਕਮੇਟੀਆਂ ਅਤੇ ਰਾਜ ਦੇ ਹਰੇਕ ਮੈਟਰੋਪਾਲਿਟਨ ਖੇਤਰ ਵਿਚ ਮੈਟਰੋਪਾਲਿਟਨ ਕਮੇਟੀਆਂ ਬਣਾਉਣ ਦਾ ਫ਼ੈਸਲਾ ਕੀਤਾ ਗਿਆ ਹੈ। ਇਹਨਾਂ ਕਮੇਟੀਆਂ ਦੇ ਗਠਨ ਦੀ ਕਾਰਵਾਈ ਅਮਲ ਅਧੀਨ ਹੈ।

154. ਸਾਲ 1998-99 ਦੇ ਦੌਰਾਨ 351.11 ਕਰੋੜ ਰੁਪਏ ਦ ਅਨੁਮਾਨਿਤ ਖ਼ਰਚ ਦੇ ਮੁਕਾਬਲੇ ਸਾਲ 1999-2000 ਦੇ ਦੌਰਾਨ ਜ਼ਿਲ੍ਹਾ ਯੋਜਨਾ ਸਕੀਮਾਂ ਲਈ 550.79 ਕਰੋੜ ਰੁਪਏ ਦੇ ਖ਼ਰਚ ਦਾ ਉਪਬੰਧ ਕੀਤਾ ਗਿਆ ਹੈ, ਜਿਹਦੇ ਵਿਚ ਅਨਟਾਈਡ ਫੰਡਾਂ ਦੇ 55.00 ਕਰੋੜ ਰੁਪਏ ਅਤੇ ਰਾਜ ਦੇ ਪੱਛੜੇ ਖੇਤਰਾਂ ਵਿਚ ਬੁਨਿਆਦੀ ਢਾਂਚਾ ਸਹੂਲਤਾਂ ਲਈ 4.00 ਕਰੋੜ ਰੁਪਏ ਵੀ ਸ਼ਾਮਲ ਹਨ।

155. ਸਕੱਤਰੇਤ ਆਰਥਕ ਸੇਵਾਵਾਂ ਅਧੀਨ 17.00 ਕਰੋੜ ਰੁਪਏ ਦੀ ਤਜਵੀਜ਼ਤ ਐਲੋਕੇਸ਼ਨ ਵਿਚ ਵਿਸ਼ੇਸ਼ ਖੇਤਰਾਂ ਲਈ ਰੋਜ਼ਗਾਰ ਉਪਜਾਊ ਸਕੀਮ ਅਤੇ ਪੱਛੜੇ ਖੇਤਰਾਂ ਵਿਚ ਬੁਨਿਆਦੀ ਢਾਂਚਾ ਸਹੂਲਤਾਂ ਉਤਪੰਨ ਕਰਨਾ ਵੀ ਸ਼ਾਮਲ ਹੈ। ਮਰਦਮਸ਼ੁਮਾਰੀ ਸਰਵੇਖਣ ਅਤੇ ਅੰਕੜਿਆਂ ਲਈ ਐਲੋਕੇਸ਼ਨ 168.00 ਲੱਖ ਰੁਪਏ ਹੈ। ਛਪਾਈ ਅਤੇ ਲਿਖਣ ਸਮਗੱਰੀ ਲਈ 2.00 ਕਰੋੜ ਰੁਪਏ ਦੀ ਬਜਟੀ ਰਕਮ ਹੈ।

156. ਆਰਥਿਕ ਮਾਹਰਾਂ ਅਤੇ ਸਮਾਜਕ ਵਿਉਂਤਕਾਰਾਂ ਦੀ ਸਹਾਇਤਾ ਨਾਲ ਬਲਾਕ ਵਿਕਾਸ ਯੋਜਨਾਵਾਂ ਬਣਾਉਣ ਦੇ ਕੰਮ ਨੂੰ ਪਹਿਲ ਦੇ ਆਧਾਰ ਉੱਤੇ ਹੱਥ ਵਿਚ ਲਿਆ ਗਿਆ ਹੈ। ਬਲਾਕ ਯੋਜਨਾਵਾਂ ਸਬੰਧਤ ਡਿਪਟੀ ਕਮਿਸ਼ਨਰਾਂ ਅਤੇ ਪ੍ਰਬੰਧਕੀ ਵਿਭਾਗਾਂ ਨੂੰ ਭੇਜੀਆਂ ਜਾ ਚੁੱਕੀਆਂ ਹਨ।

[ਵਿੱਤ ਅਤੇ ਯੋਜਨਾ ਮੰਤਰੀ]

157. ਸਾਲਾਨਾ ਯੋਜਨਾ ਰਾਜ ਦੇ ਬੋਹੜ ਵਿਕਾਸ ਪ੍ਰੋਗਰਾਮ ਦਾ ਇਕ ਹਿੱਸਾ ਹੈ, ਇਸ ਤੋਂ ਇਲਾਵਾ, ਰਾਜ-ਸਰਕਾਰ ਦੇ ਸਰਕਾਰੀ ਸੈਕਟਰ ਦੇ ਅਦਾਰਿਆਂ ਅਤੇ ਕਾਨੂੰਨੀ ਬੋਰਡਾਂ ਦੇ ਸਾਲ 1999-2000 ਲਈ ਉਤਸ਼ਾਹਪੂਰਣ ਵਿਕਾਸ ਯੋਜਨਾਵਾਂ ਬਣਾਈਆਂ ਹਨ। ਰਾਜ ਸਰਕਾਰ ਨੇ 3360 ਕਰੋੜ ਰੁਪਏ ਸਰਕਾਰੀ ਸੈਕਟਰ ਦੇ ਅਦਾਰਿਆਂ ਅਤੇ ਕਾਨੂੰਨੀ ਬੋਰਡਾਂ ਵਿਚ ਸੁਨੀਤੀ ਪੂੰਜੀ ਦੇ ਰੂਪ ਵਿਚ ਨਿਵੇਸ਼ ਕੀਤੇ ਹਨ। ਇਸ ਤੋਂ ਇਲਾਵਾ, ਇਸ ਨੇ 4005 ਕਰੋੜ ਰੁਪਏ ਦੇ ਕਰਜ਼ੇ ਇਨ੍ਹਾਂ ਸੰਸਥਾਵਾਂ ਨੂੰ ਦਿੱਤੇ ਹਨ। ਇਨ੍ਹਾਂ ਅਰਧ-ਰਾਜਕੀ ਸੰਗਠਨਾਂ ਦੀਆਂ ਯੋਜਨਾਵਾਂ ਰਾਜ ਸਰਕਾਰ ਦੇ ਵਿਕਾਸ ਪ੍ਰੋਗਰਾਮ ਦਾ ਇਕ ਨਿੱਖੜਵਾਂ ਅੰਗ ਹਨ।

158. ਸਪੀਕਰ ਸਾਹਿਬ, ਸਾਲ 1999-2000 ਦੌਰਾਨ ਸਰਕਾਰੀ ਸੈਕਟਰ ਦੇ ਅਦਾਰਿਆਂ ਅਤੇ ਕਾਨੂੰਨੀ-ਬੋਰਡਾਂ (ਸਿਵਾਏ ਰਾਜ ਬਿਜਲੀ ਬੋਰਡ ਦ ਜਿਸ ਨੂੰ ਸਾਲਾਨਾ ਯੋਜਨਾ ਵਿਚ ਸ਼ਾਮਲ ਕੀਤਾ ਗਿਆ ਹੈ) ਦਾ 1497.77 ਕਰੋੜ ਰੁਪਏ ਦਾ ਵਿਕਾਸ ਪ੍ਰੋਗਰਾਮ ਹੈ। ਇਸ ਰਕਮ ਵਿਚ 409.58 ਕਰੋੜ ਰੁਪਏ ਦੇ ਫੰਡ ਸ਼ਾਮਲ ਹਨ ਜੋ ਕਿ ਇਨ੍ਹਾਂ ਸੰਸਥਾਵਾਂ ਨੇ ਆਪਣੇ ਅੰਦਰੂਨੀ ਸਾਧਨਾਂ ਰਾਹੀਂ ਜੁਟਾਏ ਹਨ ਅਤੇ 1088.19 ਕਰੋੜ ਰੁਪਏ ਸੰਸਥਾਈ ਵਿੱਤ ਵਜੋਂ ਮਿਆਦੀ ਸੰਸਥਾਵਾਂ, ਬੈਂਕਾਂ ਅਤੇ ਬਾਂਡ ਜਾਰੀ ਕਰਨ ਦੀ ਵਟਕ ਵਿਚੋਂ ਪ੍ਰਾਪਤ ਕੀਤੇ ਗਏ ਹਨ। ਰਾਜ ਸਰਕਾਰ ਦੇ ਮਹੱਤਵਪੂਰਣ ਅਦਾਰਿਆਂ ਅਤੇ ਕਾਨੂੰਨੀ ਬੋਰਡਾਂ ਦੀਆਂ ਵਿਕਾਸ ਯੋਜਨਾਵਾਂ ਦੇ ਵੇਰਵੇ ਹੇਠਾਂ ਦਿੱਤੇ ਜਾਂਦੇ ਹਨ :—

(ਰੁਪਏ ਕਰੋੜਾਂ ਵਿਚ)

| ਲੜੀ ਨੰ: | ਕਾਰਪੋਰੇਸ਼ਨ/ਬੋਰਡ ਦਾ ਨਾਂ | ਆਪਣੇ ਫੰਡ 1999-2000 | ਸੰਸਥਾਈ ਵਿੱਤ 1999-2000 |
|---|---|---|---|
| 1. | ਪੰਜਾਬ ਮੰਡੀ ਬੋਰਡ | 65.29 | 100.00 |
| 2. | ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ | 18.46 | 115.00 |
| 3. | ਪੰਜਾਬ ਰਾਜ ਇਲੈਕਟ੍ਰਾਨਿਕੀ ਵਿਕਾਸ ਅਤੇ ਉਤਪਾਦਨ ਕਾਰਪੋਰੇਸ਼ਨ | 17.67 | 259.33 |
| 4. | ਪੰਜਾਬ ਬੱਸ ਸਟੈਂਡ ਪ੍ਰਬੰਧਕੀ ਅਥਾਰਟੀ | — | 13.00 |
| 5. | ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ | 5.50 | 10.00 |
| 6. | ਪੰਜਾਬ ਵਿੱਤ ਕਾਰਪੋਰੇਸ਼ਨ | 40.00 | 40.00 |
| 7. | ਦਿਹਾਤੀ ਵਿਕਾਸ ਬੋਰਡ | 115.00 | 125.00 |
| 8. | ਪੰਜਾਬ ਐਗਰੋ ਇੰਡਸਟ੍ਰੀਜ਼ ਕਾਰਪੋਰੇਸ਼ਨ | 9.71 | 62.25 |
| 9. | ਪੰਜਾਬ ਰਾਜ ਲਘੂ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ | 10.63 | 40.93 |
| 10 | ਪੰਜਾਬ ਸ਼ਹਿਰੀ ਯੋਜਨਾ ਅਤੇ ਵਿਕਾਸ ਅਧਿਕਾਰੀ | 86.32 | 222.68 |
| 11. | ਪੰਜਾਬ ਸੜਕਾਂ ਅਤੇ ਪੁਲ ਵਿਕਾਸ ਬੋਰਡ | — | 100.00 |
| | ਕੁੱਲ ਜੋੜ | 368.58 | 1088.19 |

**ੲ. ਹੋਰ ਵਿਕਾਸ ਸਕੀਮਾਂ ਲਈ ਸੰਸਥਾਈ ਵਿੱਤ**

159. ਰਾਜ ਸਰਕਾਰ ਖੇਤੀਬਾੜੀ ਅਤੇ ਸਬੰਧਤ ਸੈਕਟਰਾਂ ਅਤੇ ਲਾਭ ਪਾਤਰ ਮੁੱਖੀ ਸਵੈ-ਰੋਜ਼ਗਾਰ ਸਕੀਮਾਂ ਜਾਂ ਗਰੀਬੀ ਹਟਾਉ ਸਕੀਮਾਂ ਦੇ ਨਾਂ ਹੇਠ ਵੱਖ ਵੱਖ ਸਕੀਮਾਂ ਲਈ 54.51 ਕਰੋੜ ਰੁਪਏ ਦੀ ਸਬਸਿਡੀ ਦੇਵੇਗੀ । 54.51 ਕਰੋੜ ਰੁਪਏ ਦੀ ਇਸ ਸਬਸਿਡੀ ਦੀ ਕੁੱਲ ਰਕਮ ਵਿਚੋਂ ਰਾਜਾਂ ਦਾ ਆਪਣਾ ਯੋਗਦਾਨ 32.19 ਕਰੋੜ ਰੁਪਏ ਅਤੇ ਕੇਂਦਰ ਸਰਕਾਰ ਦਾ ਯੋਗਦਾਨ 22.32 ਕਰੋੜ ਰੁਪਏ ਦਾ ਹੈ । 54.51 ਕਰੋੜ ਰੁਪਏ ਦੀ ਇਸ ਸਬਸਿਡੀ ਦੀ ਕੁੱਲ ਰਕਮ ਵਿਚ 764.11 ਕਰੋੜ ਰੁਪਏ ਦਾ ਸੰਸਥਾਈ ਵਿੱਤ ਵੀ ਜੋੜਿਆ ਜਾਵੇਗਾ । ਇਨ੍ਹਾਂ ਵਿਕਾਸ ਪ੍ਰੋਗਰਾਮਾਂ ਅਧੀਨ ਜ਼ਿਆਦਾਤਰ ਸਕੀਮਾਂ ਦਾ ਉਦੇਸ਼ ਵਿਅਕਤੀਆਂ ਦੁਆਰਾ ਲੈਣਦਾਰੀਆਂ ਨੂੰ ਪੈਦਾ ਕਰਨਾ ਹੈ । ਇਹਨਾਂ ਲਾਭਪਾਤਰ ਮੁੱਖੀ ਸਕੀਮਾਂ ਨੂੰ ਵਧਾਉਣ ਲਈ ਸਰਕਾਰ 54.51 ਕਰੋੜ ਰੁਪਏ ਦੀ ਸਬਸਿਡੀ ਰਕਮ ਤੋਂ ਇਲਾਵਾ 764.11 ਕਰੋੜ ਰੁਪਏ ਦੀ ਰਕਮ ਦਾ ਪੂੰਜੀ ਨਿਵੇਸ਼ ਕਰੇਗੀ ।

ਸ. ਨਗਰ ਪਾਲਕਾਵਾਂ

160. ਮੈਨੂੰ ਸਦਨ ਨੂੰ ਇਹ ਜਾਣਕਾਰੀ ਦੇਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਸ਼ਹਿਰੀ ਸਥਾਨਕ ਸੰਸਥਾਵਾਂ ਨੇ ਸੁਧਾਰ ਦੀ ਪ੍ਰੀਕ੍ਰਿਆ ਜੋ ਸਾਡੀ ਸਰਕਾਰ ਦੀ ਕੇਂਦਰੀ ਨੀਤੀ ਹੈ, ਪਹਿਲਾ ਹੀ ਸ਼ੁਰੂ ਕਰ ਦਿੱਤੀ ਹੋਈ ਹੈ । ਪੰਜਾਬ ਨਗਰਪਾਲਕਾ ਐਕਟ ਦੀ ਥਾਂ ਲੈਣ ਵਾਲੇ ਨਵੇਂ ਕਾਨੂੰਨ ਦੀ ਰੋਸ਼ਨੀ ਵਿਚ ਨਗਰਪਾਲਕਾਵਾਂ ਨੂੰ ਮਜ਼ਬੂਤ ਕੀਤਾ ਜਾ ਰਿਹਾ ਹੈ । ਇਸ ਸਬੰਧੀ ਬਿਲ ਅਸੀਂ ਵਿਧਾਨ ਸਭਾ ਦੇ ਪਿਛਲੇ ਸੈਸ਼ਨ ਵਿੱਚ ਪੇਸ਼ ਕਰ ਚੁੱਕੇ ਹਾਂ ਅਤੇ ਹੁਣ ਇਹ ਬਿਲ ਵਿਧਾਨ ਸਭਾ ਦੀ ਚੋਣ ਕਮੇਟੀ ਕੋਲ ਹੈ । ਨਗਰਪਾਲਕਾਵਾਂ ਨੇ ਨਿਜੀਕਰਣ ਰਾਹੀਂ ਸੇਵਾਵਾਂ ਦੀ ਕੁਆਲਿਟੀ ਵਿਚ ਸੁਧਾਰ ਲਿਆਉਂਦੇ ਹੋਏ ਬੜੀ ਦਲੇਰੀ ਭਰੇ ਕਦਮ ਚੁੱਕੇ ਹਨ ਜਿਹਨਾਂ ਨਾਲ ਚੁੰਗੀ ਵਸੂਲੀ ਵਿਚ ਵੀ ਚੋਖਾ ਵਾਧਾ ਹੋਇਆ ਹੈ । ਸਾਡੇ ਕਸਬਿਆਂ ਦੇ ਵਸਨੀਕ ਘੱਟੋ ਘੱਟ ਮੁਢਲੀਆਂ ਸੇਵਾਵਾਂ ਦੇ ਹੱਕਦਾਰ ਹਨ ਅਤੇ ਉਹ ਇਨ੍ਹਾਂ ਸੇਵਾਵਾਂ ਬਦਲੇ ਅਦਾਇਗੀ ਕਰਨ ਦੇ ਵੀ ਸਮਰੱਥ ਹਨ । ਸਾਡੀ ਸਰਕਾਰ ਸੇਵਾਵਾਂ ਵਿਚ ਬਿਹਤਰੀ ਲਿਆਉਣ ਅਤੇ ਸਥਾਨਕ ਸੰਗਠਨਾਂ ਨੂੰ ਸਵੈ ਨਿਰਭਰ ਕਰਨ ਲਈ ਨਗਰਪਾਲਕਾਵਾਂ ਦੀ ਮੱਦਦ ਕਰੇਗੀ । ਸਥਾਨਕ ਸਰਕਾਰ ਵਿਭਾਗ ਦੁਆਰਾ 146 ਨਗਰ ਨਿਗਮਾਂ, ਨਗਰ ਪਾਲਕਾਵਾਂ ਅਤੇ ਨਗਰ ਪੰਚਾਇਤਾਂ ਦੇ ਵਲੋਂ 311 ਕਰੋੜ ਰੁਪਏ ਦੀ ਇਕ ਵਿਕਾਸ ਸਕੀਮ ਬਣਾਈ ਗਈ ਹੈ । ਇਸ ਸਕੀਮ ਦਾ ਉਦੇਸ਼ ਵਾਜਬ ਸੇਵਾ ਖ਼ਰਚਿਆਂ ਦੀ ਕੀਮਤ ਨਾਲ ਸੇਵਾਵਾਂ ਦੀ ਕੁਆਲਿਟੀ ਵਿਚ ਸੁਧਾਰ ਲਿਆਉਣਾ ਹੈ ।

**ਹ. ਕੇਂਦਰ ਦੁਆਰਾ ਸਪਾਂਸਰ ਸਕੀਮਾਂ ਵਿਚ ਕੇਂਦਰੀ ਹਿੱਸਾ**

161. ਸਾਲ 1999-2000 ਲਈ ਸਾਲਾਨਾ ਯੋਜਨਾ ਦੇ ਵੱਖ ਵੱਖ ਹਿੱਸਿਆਂ ਬਾਰੇ ਪਹਿਲਾਂ ਹੀ ਦੱਸਿਆ ਜਾ ਚੁੱਕਾ ਹੈ । ਕੇਂਦਰੀ ਸਹਾਇਤਾ ਪ੍ਰਾਪਤ ਇਹਨਾਂ ਸਕੀਮਾਂ ਲਈ 600 ਕਰੋੜ ਰੁਪਏ ਦੀ ਰਕਮ ਦਾ ਵਿਸ਼ਵਾਸ ਦੁਆਇਆ ਗਿਆ ਹੈ । ਸਾਡੀ ਸਰਕਾਰ ਦਾ ਹਮੇਸ਼ਾਂ ਇਹ ਵਿਚਾਰ ਰਿਹਾ ਹੈ ਕਿ ਅਜਿਹੇ ਪ੍ਰਾਜੈਕਟ ਤੇ ਸਕੀਮਾਂ ਵਾਸਤੇ ਜੋ

[ਵਿੱਤ ਅਤੇ ਯੋਜਨਾ ਮੰਤਰੀ]

ਰਾਜਾਂ ਲਈ ਬੇ-ਹੱਦ ਲਾਭਕਾਰੀ ਹੋਣ, ਐਲੋਕੇਸ਼ਨ ਕਰਨ ਲਈ ਉਹਨਾਂ ਰਾਜਾਂ ਨੂੰ ਪੂਰਨ ਇਖ਼ਤਿਆਰ ਦਿੱਤੇ ਜਾਣ । ਅਸੀਂ ਪ੍ਰਧਾਨ ਮੰਤਰੀ ਜੀ, ਕੇਂਦਰੀ ਵਿੱਤ ਮੰਤਰੀ ਅਤੇ ਯੋਜਨਾ ਕਮਿਸ਼ਨ ਨੂੰ ਜ਼ੋਰਦਾਰ ਬੇਨਤੀ ਕੀਤੀ ਹੈ ਕਿ ਸਾਨੂੰ ਕੇਂਦਰੀ ਸਹਾਇਤਾ ਵਾਲੀਆਂ ਇਨ੍ਹਾਂ ਸਾਰੀਆਂ ਸਕੀਮਾਂ ਲਈ ਵਸੀਲਿਆਂ ਦੀ ਐਲੋਕੇਸ਼ਨ ਕਰਨ ਦੀ ਖੁੱਲ੍ਹ ਦਿੱਤੀ ਜਾਵੇ । ਮੈਨੂੰ ਇਹ ਗੱਲ ਦਸਣ ਵਿਚ ਖ਼ੁਸ਼ੀ ਹੋ ਰਹੀ ਹੈ ਕਿ ਕੇਂਦਰ ਸਰਕਾਰ ਦਾ ਇਸ ਸਬੰਧ ਵਿਚ ਬੜਾ ਹਾਂ-ਪੱਖੀ ਹੁੰਗਾਰਾ ਹੈ ਅਤੇ ਉਹਨਾਂ ਵਲੋਂ ਸਾਡੀ ਬੇਨਤੀ ਉਤੇ ਛੇਤੀ ਹੀ ਕੋਈ ਫ਼ੈਸਲਾ ਲੈਣ ਦੀ ਸਾਨੂੰ ਆਸ ਹੈ ।

ਤ. **ਸਿਖਰ ਦੀਆਂ ਸਹਿਕਾਰੀ ਸੰਗਠਨਾਂ ਲਈ ਸੰਸਥਾਈ ਵਿੱਤ**

162. ਸਹਿਕਾਰੀ ਸੰਗਠਨਾਂ ਦੇ ਪੁਨਰ ਨਿਰਮਾਣ ਨਾਲ ਉਨ੍ਹਾਂ ਦੀ ਕਾਰਗੁਜ਼ਾਰੀ ਵਧੇਰੇ ਲੋਕਤੰਤਰੀ ਹੋ ਜਾਵੇਗੀ ਫਿਰ ਵੀ ਇਹ ਸਹਿਕਾਰੀ ਸੰਸਥਾਵਾਂ ਜਨਤਾ ਨੂੰ ਮਹੱਤਵਪੂਰਣ ਸੇਵਾਵਾਂ ਅਤੇ ਫੰਡ ਮੁਹੱਈਆ ਕਰਾਉਣ ਦੇ ਕੰਮ ਜਾਰੀ ਰੱਖਣਗੀਆਂ । ਮਾਰਕਫੈੱਡ ਇਕ ਸਿਖਰ ਦੀ ਪ੍ਰਸਿੱਧ ਸਹਿਕਾਰੀ ਸੰਸਥਾ ਹੈ ਜੋ ਕਿਸਾਨਾਂ ਨੂੰ ਜ਼ਰੂਰੀ ਜ਼ਰਾਇਤੀ ਇਨਪੁੱਟਸ ਸੇਵਾਵਾਂ ਅਤੇ ਮੰਡੀਕਰਣ ਸਹੂਲਤਾਂ ਮੁਹੱਈਆ ਕਰਵਾ ਰਹੀ ਹੈ । ਮਿਲਕਫੈੱਡ ਦੇਸ਼ ਵਿਚ ਦੁੱਧ ਦੀ ਸਭ ਤੋਂ ਵੱਡੀ ਸਹਿਕਾਰੀ ਸੰਸਥਾ ਹੈ ਅਤੇ ਪੰਜਾਬ ਰਾਜ ਸਹਿਕਾਰੀ ਬੈਂਕ ਅਤੇ ਪੰਜਾਬ ਰਾਜ ਖੇਤੀਬਾੜੀ ਸਹਿਕਾਰੀ ਵਿਕਾਸ ਬੈਂਕ ਸਾਡੇ ਕਿਸਾਨਾ ਨੂੰ ਅਲਪਕਾਲੀ, ਮਾਧਿਅਮ-ਕਾਲੀ ਤੇ ਦੀਰਘਕਾਲੀ ਕਰਜ਼ੇ ਦਿੰਦੇ ਹਨ । ਇਹ ਸੰਸਥਾਵਾਂ ਸਮੁੱਚੇ ਤੌਰ ਤੇ ਰਾਜ ਵਿਚ ਜ਼ਰਾਇਤੀ ਵਿਕਾਸ ਅਤੇ ਪ੍ਰਾਸੈਸਿੰਗ ਦੀ ਤਰੱਕੀ ਲਈ ਸਾਲ 1999-2000 ਦੇ ਦੌਰਾਨ 1417 ਕਰੋੜ ਰੁਪਏ ਦੇ ਫੰਡ ਮੁਹੱਈਆ ਕਰਵਾਉਣਗੀਆਂ ।

ਥ. **ਬੁਨਿਆਦੀ-ਢਾਂਚਾ ਪ੍ਰੋਜੈਕਟਾਂ ਵਿਚ ਪ੍ਰਾਈਵੇਟ ਪੂੰਜੀ-ਨਿਵੇਸ਼**

163. ਬੁਨਿਆਦੀ ਢਾਂਚੇ ਦੇ ਪ੍ਰਾਜੈਕਟਾਂ ਵਿਚ ਪ੍ਰਾਈਵੇਟ ਪੂੰਜੀ-ਨਿਵੇਸ਼ ਨੂੰ ਉਤਸ਼ਾਹਿਤ ਕਰਨ ਲਈ ਆਪਣੀ ਪਹਿਲ-ਕਦਮੀਆਂ ਬਾਰੇ ਮੈਂ ਪਹਿਲਾਂ ਹੀ ਵਿਸਥਾਰ ਨਾਲ ਜ਼ਿਕਰ ਕਰ ਚੁੱਕਾ ਹਾਂ । ਮੈਨੂੰ ਵਿਸ਼ਵਾਸ ਹੈ ਕਿ ਸਾਡੀ ਪ੍ਰਾਈਵੇਟ ਸੈਕਟਰ ਨਾਲ ਭਾਈਵਾਲੀ ਸਬੰਧੀ ਬੁਨਿਆਦੀ ਪ੍ਰਬੰਧ ਪ੍ਰਾਈਵੇਟ ਪੂੰਜੀ-ਨਿਵੇਸ਼ ਵਿਚ ਚੋਖਾ ਵਾਧਾ ਕਰੇਗਾ । ਬੇਸ਼ਕ ਇਹ ਸਾਡੇ ਰਾਜ ਵਿਚ ਬਿਲਕੁਲ ਨਵੀਂ ਧਾਰਣਾ ਹੋਵੇਗੀ । ਮੈਂ ਵਿੱਤੀ ਸਾਲ 1999-2000 ਵਿਚ 1000 ਕਰੋੜ ਰੁਪਏ ਦੇ ਪ੍ਰਾਜੈਕਟ ਚਾਲੂ ਹੋਣ ਦੀ ਆਸ ਕਰਦਾ ਹਾਂ । (ਥੰਪਿੰਗ)

164. ਸਪੀਕਰ ਸਾਹਿਬ, ਮੈਂ ਖ਼ਾਲਸੇ ਦੇ ਆਦਰਸ਼ਾਂ ਪ੍ਰਤੀ ਪੰਜਾਬ ਦੇ ਸਮੂਹ ਨਾਗਰਿਕਾਂ ਨੂੰ ਆਪਣੇ ਆਪ ਨੂੰ ਮੁੜ ਅਰਪਿਤ ਕਰਨ ਦੀ ਅਪੀਲ ਨਾਲ ਆਪਣਾ ਭਾਸ਼ਣ ਸਮਾਪਤ ਕਰਨਾ ਚਾਹਾਂਗਾਂ । ਖ਼ਾਲਸੇ ਦਾ ਫ਼ਲਸਫ਼ਾ ਅਗਾਂਹਵਧੂ, ਉਦਾਰ ਅਤੇ ਦੂਰਦਰਸ਼ੀ ਸੋਚ ਦਾ ਧਾਰਨੀ ਹੈ । ਖ਼ਾਲਸੇ ਦੇ ਜਨਮ-ਦਿਵਸ ਦੇ ਇਹਨਾਂ ਤ੍ਰੈ-ਸ਼ਤਾਬਦੀ ਜਸ਼ਨਾਂ ਦੇ ਸਬੰਧ ਵਿਚ 1999-2000 ਦੇ ਆਪਣੇ ਬਜਟ ਵਿਚ ਇਹਨਾਂ ਹੀ ਅਗਵਾਈ-ਸਿਧਾਂਤਾਂ ਨੂੰ ਅਪਣਾਉਣਾ ਖ਼ਾਲਸੇ ਪ੍ਰਤੀ ਸਾਡੀ ਸੱਚੀ ਸ਼ਰਧਾਂਜਲੀ ਹੈ । ਸਰਕਾਰੀ ਖ਼ਰਚ ਵਿਚ ਸੰਜਮ ਲਿਆਉਣ ਦੇ ਨਾਲ ਨਾਲ ਅਸੀਂ ਨਵੀਆਂ ਭਾਈਵਾਲੀਆਂ ਅਤੇ ਨਵੀਆਂ ਪ੍ਰਣਾਲੀਆਂ

ਦੁਆਰਾ ਆਰਥਿਕਤਾ ਦਾ ਆਧੁਨਿਕੀਕਰਣ ਵੀ ਕਰਨਾ ਹੈ। ਜਿਸ ਚਾਰਟਰ ਬਾਰੇ ਮੈਂ ਪਹਿਲਾਂ ਹੀ ਜ਼ਿਕਰ ਕਰ ਚੁੱਕਾ ਹਾਂ, ਉਹ ਆਰਥਿਕ-ਵਿਕਾਸ ਦੇ ਪ੍ਰੋਗਰਾਮਾਂ ਵਿਚ ਨਵੇਂ ਦਿਸ-ਹੱਦੇ ਕਾਇਮ ਕਰੇਗਾ ਅਤੇ ਵਿਕਾਸ ਦੀ ਰਫ਼ਤਾਰ ਵੀ ਤੇਜ਼ ਕਰੇਗਾ। ਇਸ ਨੀਤੀ ਲਈ ਮੈਂ ਇਸ ਅਜ਼ੀਮ ਸਦਨ ਦਾ ਸਮਰਥਨ ਚਾਹਾਂਗਾ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਵਿਚਾਰ ਹਿੱਤ ਸਾਲ 1999-2000 ਲਈ ਬਜਟ ਪੇਸ਼ ਕਰਨ ਦੀ ਖੁਸ਼ੀ ਲੈਂਦਾ ਹਾਂ।

ਧੰਨਵਾਦ। (ਥੰਪਿੰਗ)

**ਸ੍ਰੀ ਸਪੀਕਰ** : ਹੁਣ ਸਦਨ ਸ਼ੁੱਕਰਵਾਰ, ਮਿਤੀ 26 ਮਾਰਚ, 1999 ਸਵੇਰੇ 11-00 ਵਜੇ ਤਕ ਸਥੱਗਿਤ ਕੀਤਾ ਜਾਂਦਾ ਹੈ।

***1-10 ਵਜੇ ਬਾਅਦ ਦੁਪਹਿਰ**

(ਇਸ ਉਪ੍ਰੰਤ ਸਦਨ ਸ਼ੁੱਕਰਵਾਰ 26 ਮਾਰਚ, 1999 ਦੇ 11-00 ਵਜੇ ਸਵੇਰ ਤੱਕ *ਸਥੱਗਿਤ ਹੋ ਗਿਆ।)

---

# APPENDIX-I
# TO
## PUNJAB VIDHAN SABHA DEBATES

*Dated the 24th March, 1999*

*Vol. VII-No. 9*

POSTPONED STARRED QUESTIONS AND ANSWERS

**ਧਰਮਸ਼ਾਲਾਵਾਂ ਦੀ ਮੁਰੰਮਤ/ਉਸਾਰੀ**

*1420. ਚੌਧਰੀ ਮੋਹਨ ਲਾਲ ਬਹਿਰਾਮ : ਕੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 1997-98 ਅਤੇ 1998-99 (ਮਿਤੀ ਅੰਤ ਤੱਕ) ਦੇ ਦੌਰਾਨ ਰਾਜ ਵਿੱਚ ਪੁਰਾਣੀਆਂ ਧਰਮਸ਼ਾਲਾਵਾਂ ਦੀ ਮੁਰੰਮਤ ਅਤੇ ਨਵੀਆਂ ਧਰਮਸ਼ਾਲਾਵਾਂ ਬਣਾਉਣ ਲਈ ਮਖਸੂਸ ਕੀਤੇ ਗਏ ਫੰਡਾਂ ਦੇ ਤਹਿਸੀਲ-ਵਾਰ ਵੇਰਵੇ ਕੀ-ਕੀ ਹਨ ਅਤੇ ਮੁਰੰਮਤ ਕੀਤੀਆਂ ਗਈਆਂ/ਬਣਾਈਆਂ ਗਈਆਂ ਧਰਮਸ਼ਾਲਾਵਾਂ ਦੇ ਤਹਿਸੀਲਵਾਰ ਵੇਰਵੇ ਕੀ-ਕੀ ਹਨ ਅਤੇ ਉਪਰੋਕਤ ਸਮੇਂ ਦੇ ਦੌਰਾਨ ਵੱਖ-ਵੱਖ, ਉਨ੍ਹਾਂ ਤੇ ਕੀਤੇ ਗਏ ਖਰਚੇ ਕੀ ਹਨ ?

ਸਰਦਾਰ ਸਰਵਣ ਸਿੰਘ ਫਿਲੌਰ : ਸਾਲ 1997-98 ਅਤੇ 1998-99 ਦੌਰਾਨ ਧਰਮਸ਼ਾਲਾ ਸਕੀਮ ਅਧੀਨ ਪੁਰਾਣੀਆਂ ਧਰਮਸ਼ਾਲਾਵਾਂ ਦੀ ਮੁਰੰਮਤ ਕਰਨ ਅਤੇ ਨਵੀਆਂ ਧਰਮਸ਼ਾਲਾਵਾਂ ਦੀ ਉਸਾਰੀ ਕਰਨ ਵਾਸਤੇ ਬਜਟ ਉਪਬੰਧ ਦੀ ਵੰਡ ਤਹਿਸੀਲ-ਵਾਰ ਨਹੀਂ ਕੀਤੀ ਗਈ ਸੀ ਕਿਉਂਕਿ ਟੀਚੇ ਲੋੜ ਅਨੁਸਾਰ ਫੀਲਡ ਅਫ਼ਸਰਾਂ ਤੋਂ ਪ੍ਰਾਪਤ ਹੋਈਆਂ ਸਿਫਾਰਸ਼ਾਂ/ਰਿਪੋਰਟਾਂ ਨੂੰ ਮੁੱਖ ਰੱਖ ਕੇ ਸਕੀਮ ਦੇ ਨਾਰਮਜ਼ ਅਨੁਸਾਰ ਪ੍ਰਵਾਨ ਕੀਤੇ ਜਾਂਦੇ ਹਨ। ਸਾਲ 1997-98 ਅਤੇ 1998-99 ਵਿੱਚ ਧਰਮਸ਼ਾਲਾਵਾਂ ਦੀ ਤਹਿਸੀਲ-ਵਾਰ ਉਸਾਰੀ ਅਤੇ ਮੁਰੰਮਤ ਕਰਨ ਅਤੇ ਇਨ੍ਹਾਂ ਤੇ ਕੀਤੇ ਗਏ ਵਿੱਤੀ ਖਰਚਿਆਂ ਦਾ ਵੇਰਵਾ ਅਨੁਲੱਗ 'ੳ' ਅਤੇ 'ਅ' ਅਨੁਸਾਰ ਸਦਨ ਦੀ ਟੇਬਲ ਤੇ ਰੱਖਿਆ ਜਾਂਦਾ ਹੈ ਜੀ।

## ਅਨੁਲੱਗ ੳ

### ਧਰਮਸ਼ਾਲਾ ਸਕੀਮ ਸਾਲ 1997-98

(ਰੁ: ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹਾ/ਤਹਿਸੀਲ | ਨਵੀਆਂ ਧਰਮਸ਼ਾਲਾਂ ਦੀ ਗਿਣਤੀ | | | ਮੁਰੰਮਤ ਕੀਤੀ ਧਰਮਸ਼ਾਲਾਂ ਦੀ ਗਿਣਤੀ | | |
|---|---|---|---|---|---|---|---|
| | | ਮਨਜ਼ੂਰ ਕੀਤੇ ਫੰਡਜ਼ | ਖਰਚਾ | ਉਸਾਰੀਆਂ ਗਈਆਂ ਧਰਮਸ਼ਾਲਾਂ ਦੀ ਗਿਣਤੀ | ਮੰਨਜ਼ੂਰ ਕੀਤੇ ਫੰਡਜ਼ | ਖਰਚਾ | ਮੁਰੰਮਤ ਕੀਤੀਆਂ ਧਰਮਸ਼ਾਲਾਂ ਦੀ ਗਿਣਤੀ |
| 1 | 2 | 3 | 4 | 5 | 6 | 7 | 8 |
| 1. | ਬਠਿੰਡਾ | | | | | | |
| | 1. ਬਠਿੰਡਾ | — | — | — | 0.30 | 0.30 | 2 |
| | 2. ਫੂਲ | 1.00 | 0.50 | 1 | 1.20 | 1.20 | 8 |
| | 3. ਤਲਵੰਡੀ ਸਾਬੋ | — | — | — | 0.60 | 0.60 | 4 |
| 2. | ਮਾਨਸਾ | | | | | | |
| | 1. ਮਾਨਸਾ | — | — | — | 1.50 | 1.50 | 10 |
| | 2. ਬੁਢਲਾਡਾ | — | — | — | 0.60 | 0.60 | 4 |
| | 3. ਸਰਦੂਲਗੜ੍ਹ | — | — | — | 0.75 | 0.75 | 5 |
| 3. | ਜਲੰਧਰ | | | | | | |
| | 1. ਜਲੰਧਰ | — | — | — | 2.10 | 2.10 | 14 |
| | 2. ਫਿਲੌਰ | 0.50 | 0.50 | 1 | 1.50 | 1.50 | 10 |
| | 3. ਨਕੋਦਰ | — | — | — | 1.80 | 1.80 | 12 |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 4. | ਫਰੀਦਕੋਟ | | | | | | |
| | 1. ਫਰੀਦਕੋਟ | 2.50 | 2.50 | 5 | 2.55 | 2.40 | 16 |
| | 2. ਜੈਤੋ | 1.00 | 1.00 | 2 | 0.45 | 0.45 | 3 |
| 5. | ਕਪੂਰਥਲਾ | | | | | | |
| | 1. ਕਪੂਰਥਲਾ | — | — | — | 0.75 | 0.75 | 5 |
| | 2. ਭੁਲੱਥ | — | — | — | 0.45 | 0.45 | 3 |
| | 3. ਸੁਲਤਾਨਪੁਰ ਲੋਧੀ | — | — | — | 0.15 | 0.15 | 1 |
| | 4. ਫਗਵਾੜਾ | 0.50 | 0.50 | 1 | 0.45 | 0.45 | 3 |
| 6. | ਪਟਿਆਲਾ | | | | | | |
| | 1. ਪਟਿਆਲਾ | 3.00 | 2.50 | 5 | 1.65 | 1.50 | 10 |
| | 2. ਰਾਜਪੁਰਾ | 0.50 | 0.50 | 1 | 0.90 | 0.90 | 6 |
| | 3. ਸਮਾਣਾ | — | — | — | 1.05 | 0.90 | 6 |
| | 4. ਨਾਭਾ | — | — | — | — | — | — |
| 7. | ਮੋਗਾ | | | | | | |
| | 1. ਮੋਗਾ | — | — | — | 0.60 | 0.60 | 4 |
| | 2. ਬਾਘਾ ਪੁਰਾਣਾ | 0.50 | 0.50 | 1 | 0.60 | 0.60 | 4 |
| | 3. ਨਿਹਾਲ ਸਿੰਘ ਵਾਲਾ | — | — | — | 0.30 | 0.30 | 2 |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 8. | ਫਿਰੋਜ਼ਪੁਰ | | | | | | |
| | 1. ਫਾਜ਼ਿਲਕਾ | — | — | — | 0.90 | 0.90 | 6 |
| | 2. ਫਿਰੋਜ਼ਪੁਰ | — | — | — | 0.90 | 0.90 | 6 |
| | 3. ਜ਼ੀਰਾ | — | — | — | 1.50 | 1.50 | 10 |
| | 4. ਅਬੋਹਰ | — | — | — | 0.45 | 0.45 | 3 |
| | 5. ਜਲਾਲਾਬਾਦ | — | — | — | 0.30 | 0.30 | 2 |
| ੭. | ਰੂਪਨਗਰ | | | | | | |
| | 1. ਰੂਪਨਗਰ | 1.00 | 1.00 | 2 | 1.35 | 1.35 | 9 |
| | 2. ਖਰੜ | 1.50 | 1.00 | 2 | 0.45 | 0.45 | 3 |
| | 3. ਅਨੰਦਪੁਰ ਸਾਹਿਬ | 3.00 | 3.00 | 6 | 0.75 | 0.75 | 5 |
| 10. | ਫਤਹਿਗੜ੍ਹ ਸਾਹਿਬ | | | | | | |
| | 1. ਫਤਹਿਗੜ੍ਹ ਸਾਹਿਬ | — | — | — | 0.30 | 0.30 | 2 |
| | 2. ਬੱਸੀ ਪਠਾਣਾ | 1.00 | 1.00 | 2 | 0.15 | 0.15 | 1 |
| | 3. ਖਮਾਣੋਂ | — | — | — | 0.15 | 0.15 | 1 |
| | 4. ਅਮਲੋਹ | — | — | — | 0.45 | 0.45 | 3 |
| 11. | ਹੁਸ਼ਿਆਰਪੁਰ | | | | | | |
| | 1. ਹੁਸ਼ਿਆਰਪੁਰ | — | — | — | 0.90 | 0.90 | 6 |
| | 2. ਗੜ੍ਹਸ਼ੰਕਰ | — | — | — | 0.90 | 0.90 | 6 |
| | 3. ਦਸੂਹਾ | — | — | — | 1.35 | 1.35 | 9 |
| | 4. ਮੁਕੇਰੀਆਂ | — | — | — | 0.45 | 0.45 | 3 |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 12. | ਮੁਕਤਸਰ | | | | | | |
| | 1. ਮਲੋਟ | 1.50 | 0.50 | 3 | 0.60 | 0.60 | 4 |
| | 2. ਗਿਦੜਬਾਹਾ | 0.50 | 0.50 | 1 | 0.75 | 0.75 | 5 |
| | 3. ਮੁਕਤਸਰ | 0.50 | 0.50 | 1 | 0.30 | 0.30 | 2 |
| 13. | ਸੰਗਰੂਰ | | | | | | |
| | 1. ਸੰਗਰੂਰ | 1.00 | 1.00 | 2 | 0.60 | 0.60 | 4 |
| | 2. ਬਰਨਾਲਾ | — | — | — | 1.35 | 1.35 | 9 |
| | 3. ਸੁਨਾਮ–ਮੂਨਕ | 0.50 | 0.50 | 1 | 1.35 | 1.35 | 9 |
| | 4. ਮਲੇਰਕੋਟਲਾ ਧੂਰੀ | 2.00 | 2.00 | 4 | 3.60 | 3.60 | 24 |
| 14. | ਅੰਮ੍ਰਿਤਸਰ | | | | | | |
| | 1. ਅੰਮ੍ਰਿਤਸਰ | 0.50 | 0.50 | 1 | 3.30 | 2.10 | 14 |
| | 2. ਅਜਨਾਲਾ | — | — | — | 0.90 | 0.90 | 6 |
| | 3. ਤਰਨਤਾਰਨ | — | — | — | 1.35 | 1.35 | 9 |
| | 4. ਪੱਟੀ | — | — | — | 0.90 | 0.90 | 6 |
| | 5. ਬਾਬਾ ਬਕਾਲਾ | — | — | — | 0.75 | 0.75 | 5 |
| 15. | ਗੁਰਦਾਸਪੁਰ | | | | | | |
| | 1. ਗੁਰਦਾਸਪੁਰ | 12.00 | 12.00 | 24 | 1.80 | 1.65 | 11 |
| | 2. ਪਠਾਨਕੋਟ | 8.50 | 8.50 | 17 | 1.80 | 1.80 | 12 |
| | 3. ਬਟਾਲਾ | 5.00 | 4.50 | 9 | 1.35 | 1.35 | 9 |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 16. | ਲੁਧਿਆਣਾ | | | | | | |
| | 1. ਲੁਧਿਆਣਾ | 8.50 | 8.50 | 17 | 3.45 | 3.00 | 20 |
| | 2. ਖੰਨਾ | 1.00 | 1.00 | 2 | 0.45 | 0.45 | 3 |
| | 3. ਜਗਰਾਉਂ | 1.00 | 1.00 | 2 | 0.45 | 0.45 | 3 |
| | 4. ਰਾਏਕੋਟ | — | — | — | 0.45 | — | — |
| | 5. ਸਮਰਾਲਾ | 0.50 | — | — | 0.45 | 0.45 | 3 |
| 17. | ਨਵਾਂ ਸ਼ਹਿਰ | | | | | | |
| | 1. ਨਵਾਂ ਸ਼ਹਿਰ | 1.00 | 1.00 | 2 | 2.10 | 1.50 | 10 |
| | 2. ਬਲਾਚੌਰ | — | — | — | 0.45 | 0.45 | 3 |
| | | 60.00 | 56.50 | 117 | 60.00 | 56.70 | 378 |

# ਅਨੁਲੱਗ ਅ

## ਧਰਮਸ਼ਾਲਾਂ ਸਕੀਮ ਸਾਲ 1998-99

(ਰੁ: ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹਾ/ਤਹਿਸ਼ੀਲ | ਨਵੀਆਂ ਧਰਮਸ਼ਾਲਾਂ ਦੀ ਗਿਣਤੀ | | | ਮੁਰੰਮਤ ਕੀਤੀ ਧਰਮਸ਼ਾਲਾਂ ਦੀ ਗਿਣਤੀ | | |
|---|---|---|---|---|---|---|---|
| | | ਮੰਨਜੂਰ ਕੀਤੇ ਫੰਡਜ਼ | ਖਰਚਾ | ਉਸਾਰੀਆਂ ਗਈਆਂ ਧਰਮਸ਼ਾਲਾਂ ਦੀ ਗਿਣਤੀ | ਮੰਨਜੂਰ ਕੀਤੇ ਫੰਡਜ਼ | ਖਰਚਾ | ਮੁਰੰਮਤ ਕੀਤੀਆਂ ਧਰਮਸ਼ਾਲਾਂ ਦੀ ਗਿਣਤੀ |
| 1 | 2 | 3 | 4 | 5 | 6 | 7 | 8 |
| 1. | **ਅੰਮ੍ਰਿਤਸਰ** | | | | | | |
| | 1. ਪੱਟੀ | — | — | — | 2.50 | — | — |
| | 2. ਤਰਨਤਾਰਨ | — | — | — | 5.00 | — | — |
| | 3. ਬਾਬਾ ਬਕਾਲਾ | — | — | — | 0.50 | — | — |
| 2. | **ਫਤਹਿਗੜ੍ਹ ਸਾਹਿਬ** | | | | | | |
| | 1. ਬੱਸੀ | — | — | — | 1.00 | — | — |
| | 2. ਫਤਿਹਗੜ੍ਹ ਸਾਹਿਬ | — | — | — | 1.00 | — | — |
| 3. | **ਮਾਨਸਾ** | | | | | | |
| | 1. ਮਾਨਸਾ | — | — | — | 2.00 | — | — |
| | 2. ਬੁਢਲਾਡਾ | 1.00 | — | — | — | — | — |
| | 3. ਸਰਦੂਲਗੜ੍ਹ | 1.00 | — | — | 1.00 | — | — |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 4. | ਮੁਕਤਸਰ | | | | | | |
| | 1. ਮੁਕਤਸਰ | 2.00 | — | — | 2.25 | 0.25 | 1 |
| | 2. ਗਿੱਦੜਬਾਹਾ | — | — | — | 4.00 | 1.50 | 6 |
| | 3. ਮਲੋਟ | 3.00 | — | — | 6.50 | — | — |
| 5. | ਹੁਸ਼ਿਆਰਪੁਰ | | | | | | |
| | 1. ਗੜ੍ਹ ਸ਼ੰਕਰ | — | — | — | 0.50 | — | — |
| | 2. ਹੁਸ਼ਿਆਰਪੁਰ | — | — | — | 2.00 | — | — |
| 6. | ਜਲੰਧਰ | | | | | | |
| | 1. ਫਿਲੌਰ | — | — | — | 4.00 | — | — |
| | 2. ਜਲੰਧਰ | — | — | — | 2.50 | — | — |
| | 3. ਨਕੋਦਰ | — | — | — | 1.00 | — | — |
| 7. | ਨਵਾਂ ਸ਼ਹਿਰ | | | | | | |
| | 1. ਨਵਾਂ ਸ਼ਹਿਰ | — | — | — | 7.50 | — | — |
| | 2. ਬਲਾਚੌਰ | — | — | — | 1.50 | — | — |
| 8. | ਰੂਪਨਗਰ | | | | | | |
| | 1. ਰੂਪਨਗਰ | — | — | — | 0.50 | — | — |
| 9. | ਸੰਗਰੂਰ | | | | | | |
| | 1. ਮਲੇਰਕੋਟਲਾ | — | — | — | 3.10 | 1.80 | 6 |
| | 2. ਬਰਨਾਲਾ | — | — | — | 9.30 | 0.30 | 1 |
| | 3. ਸੁਨਾਮ | — | — | — | 6.00 | — | — |
| 10. | ਪਟਿਆਲਾ | | | | | | |
| | 1. ਨਾਭਾ | 1.00 | — | — | 2.00 | — | — |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 11. | ਫਿਰੋਜ਼ਪੁਰ | | | | | | |
| | 1. ਜ਼ੀਰਾ | 1.00 | — | — | — | — | — |
| 12. | ਬਠਿੰਡਾ | | | | | | |
| | 1. ਬਠਿੰਡਾ | — | — | — | 2.50 | — | — |
| | 2. ਤਲਵੰਡੀ ਸਾਬੋ | — | — | — | 1.00 | — | — |
| | 3. ਫੂਲ | — | — | — | 1.50 | — | — |
| | ਜੋੜ : | 9.00 | — | — | 68.65 | 3.85 | 14 |

—·—

**ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਲੋਕਾਂ ਲਈ ਘਰਾਂ ਦੀ ਉਸਾਰੀ**

*1430. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 1998-99 (ਮਿਤੀ ਅੰਤ ਤੱਕ) ਦੇ ਦੌਰਾਨ ਸਬ-ਡਵੀਜਨ, ਜ਼ੀਰਾ ਵਿਚ ਗਰੀਬੀ ਦੀ ਰੇਖਾ ਤੋਂ ਹਠਾਂ ਰਹਿ ਰਹੇ ਲੋਕਾਂ ਲਈ ਬਣਾਏ ਗਏ ਨਵੇਂ ਘਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਪਿੰਡਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਵਿਚ ਉਕਤ ਘਰ ਬਣਾਏ ਗਏ ਹਨ ?

**ਸਰਦਾਰ ਸਰਵਨ ਸਿੰਘ ਫਿਲੌਰ** : ਵਿੱਤੀ ਸਾਲ 1998-99 ਦੌਰਾਨ ਸਬ-ਡਵੀਜ਼ਨ ਜ਼ੀਰਾ ਵਿੱਚ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਲੋਕਾਂ ਲਈ ਕੋਈ ਘਰ ਨਹੀਂ ਬਣਾਇਆ ਗਿਆ ਪ੍ਰੰਤੂ ਵਿੱਤੀ ਸਾਲ 1997-98 ਦੌਰਾਨ ਇਸ ਸਬ-ਡਵੀਜ਼ਨ ਵਿੱਚ ਅਨੁਸੂਚਿਤ ਜਾਤੀਆਂ ਦੇ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਬੇਘਰੇ ਪਰਿਵਾਰਾਂ ਲਈ 144 ਘਰਾਂ ਦੀ ਉਸਾਰੀ ਸ਼ੁਰੂ ਕੀਤੀ ਗਈ, ਜਿਨ੍ਹਾਂ ਦੀ ਉਸਾਰੀ ਵਿੱਤੀ ਸਾਲ 1998-99 ਦੌਰਾਨ ਮੁਕੰਮਲ ਹੋਈ ਹੈ, ਜਿਸ ਦਾ ਪਿੰਡ-ਵਾਰ ਵੇਰਵਾ ਅਨੁੱਲਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

## ਅਨੁੱਲਗ 'ੳ'

ਸਬ-ਡਵੀਜ਼ਨ ਜ਼ੀਰਾ ਵਿੱਚ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਲਈ ਉਸਾਰੇ ਗਏ ਘਰਾਂ ਦਾ ਪਿੰਡ-ਵਾਰ ਵੇਰਵਾ।

| ਲੜੀ ਨੰ: | ਪਿੰਡ ਦਾ ਨਾਂ | ਪਰਵਾਨ ਟੀਚੇ/ਘਰ | ਮੁਕੰਮਲ ਘਰ |
|---|---|---|---|
| 1 | 2 | 3 | 4 |
| 1. | ਦਾਤੇ ਵਾਲਾ | 10 | 10 |
| 2. | ਮਸਤੇ ਵਾਲਾ | 10 | 10 |
| 3. | ਕਿਸ਼ਨ ਪੁਰਾ ਸੈਦ | 8 | 8 |
| 4. | ਮਹਿਲ | 10 | 10 |
| 5. | ਰਾਜਾਂ ਵਾਲੀ | 10 | 10 |
| 6. | ਬਹਿਕ ਗੁੱਜਰਾਂ | 30 | 30 |
| 7. | ਖੰਨਾ | 16 | 16 |
| 8. | ਸਾਧੂ ਵਾਲਾ | 16 | 16 |
| 9. | ਰਟੌਲ ਰੋਹੀ | 14 | 14 |
| 10. | ਕਟੇਰਾ | 10 | 10 |
| 11. | ਬੱਗੇ | 10 | 10 |
| | ਜੋੜ | 144 | 144 |

# APPENDIX-II

TO

PUNJAB VIDHAN SABHA DEBATES

*Dated the 24th March, 1999*

*Vol, VII-No. 9*

STARRED QUESTION AND ANSWER

## ਬੇਮੌਸਮੀ ਵਰਖਾ/ਕੁਦਰਤੀ ਆਫਤਾਂ ਦੁਆਰਾ ਪ੍ਰਭਾਵਿਤ ਹੋਏ ਕਿਸਾਨਾਂ ਨੂੰ ਮੁਆਵਜ਼ਾ ਦੇਣਾ

*1502 : ਸਰਦਾਰ **ਅਮਰਜੀਤ ਸਿੰਘ ਸਮਰਾ** :- ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

ੳ) ਕੀ ਸਰਕਾਰ ਨੇ ਸਾਲ 1997-98 ਅਤੇ 1998-99 ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਕੁਦਰਤੀ ਆਫਤਾਂ ਜਿਵੇਂ ਕਿ ਬੇਮੌਸਮੀ ਵਰਖਾ ਦੇ ਕਾਰਣ ਫਸਲਾਂ ਨੂੰ ਹੋਏ ਨੁਕਸਾਨ ਦਾ ਕੋਈ ਅੰਦਾਜ਼ਾ ਲਗਾਇਆ ਹੈ । ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਸਾਲ-ਵਾਰ ਵੇਰਵੇ ਕੀ ਹਨ :

ਅ) ਕੀ ਰਾਜ ਸਰਕਾਰ ਨੇ ਅਜਿਹੇ ਕਿਸਾਨਾਂ ਨੂੰ ਕੋਈ ਮੁਆਵਜਾ ਦਿੱਤਾ ਹੈ ਜਿਨ੍ਹਾਂ ਦੀਆਂ ਫਸਲਾਂ ਨੂੰ ਉਕਤ ਸਮੇਂ ਦੇ ਦੌਰਾਨ ਨੁਕਸਾਨ ਪੁੱਜਾ ਸੀ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਸਾਲਵਾਰ ਵੇਰਵੇ ਕੀ ਹਨ ।

ੲ) ਕੀ ਭਾਰਤ ਸਰਕਾਰ ਨੇ ਉਕਤ ਸਾਲਾਂ ਦੌਰਾਨ ਉਪਰੋਕਤ ਭਾਗ (ੳ) ਵਿੱਚ ਵਰਣਿਤ ਮੰਤਵ ਲਈ ਰਾਜ ਸਰਕਾਰ ਨੂੰ ਕੋਈ ਵਿਸ਼ੇਸ ਗ੍ਰਾਂਟ/ਸਹਾਇਤਾ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** :

(ੳ) ਅਤੇ (ਅ) ਹਾਂ ਜੀ । ਨੁਕਸਾਨ ਅਤੇ ਦਿੱਤੀ ਰਾਹਤ ਦੇ ਵੇਰਵੇ ਇਸ ਪ੍ਰਕਾਰ ਹਨ :-

| ਸਾਲ | ਅੰਦਾਜ਼ਨ ਨੁਕਸਾਨ (ਏਕੜਾਂ ਵਿੱਚ) | ਦਿਤੀ ਗਈ ਰਾਹਤ (ਰੁਪਏ) |
|---|---|---|
| 1997-98 | 2,60,715 | 34,09,87,460 |
| 1998-99 | 48,401 | 32,54,00 |

(ੲ) ਨਹੀਂ ਜੀ ।

———

ਪੰਜਾਬ ਸਰਕਾਰ ਪ੍ਰੈਸ ਮੋਹਾਲੀ—3802-7/99/305 ਕਾਪੀਆਂ

# PUNJAB VIDHAN SABHA

DEBATES

*26th March, 1999*

Vol. VII—No. 10

OFFICIAL REPORT




CONTENTS

*Friday, the 26th March, 1999*



**Punjab Vidhan Sabha Secretariat, Chandigarh.**

Price; Rs.........

# PUNJAB VIDHAN SABHA

*Friday, the 26th March, 1999*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 11.00 A. M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

### Supplementries to Starred Question No *1504

**ਸ੍ਰੀ ਸਪੀਕਰ** : ਕੁਐਸਚਨ ਨੰਬਰ 1504 ਤੇ ਸਪਲੀਮੈਂਟਰੀਜ਼ 24-3-1999 ਨੂੰ ਰਹਿ ਗਈਆਂ ਸਨ । ਹੁਣ ਇਸ ਸਵਾਲ ਤੇ ਸਪਲੀਮੈਂਟਰੀਜ਼ ਪੁਛੀਆਂ ਜਾਣਗੀਆਂ । ਹਾਂ ਜੀ, ਸਮਰਾ ਸਾਹਿਬ ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸੇ ਸਾਲ ਦੇ ਬਜਟ ਵਿੱਚ ਇਸ ਇੰਸਟੀਚਿਊਸ਼ਨ ਲਈ (ਮੈਡੀਕਲ ਕਾਲਜ ਲਈ) ਫੰਡਜ਼ ਰੱਖਣ ਦੀ ਖੇਚਲ ਕਰਨਗੇ ?

**ਵਿੱਤ ਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਜਿਵੇਂ ਮੈਂ ਪਹਿਲਾਂ ਹੀ ਅਰਜ਼ ਕਰ ਚੁੱਕਿਆ ਹਾਂ ਕਿ ਇਸ ਵਿੱਚ ਕਾਫੀ ਡਿਫੀਕਲਟੀਜ਼ ਆ ਰਹੀਆਂ ਹਨ । ਜਿੱਥੋਂ ਤੱਕ ਸਟੇਟ ਪਲਾਨ ਵਿੱਚ ਫੰਡਜ਼ ਰਿਜ਼ਰਵ ਕਰਨ ਦੀ ਗੱਲ ਹੈ, ਇਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਗੌਰਮਿੰਟ ਆਫ ਇੰਡੀਆ ਦੇ ਪਲਾਨਿੰਗ ਕਮਿਸ਼ਨ ਦੀ ਹਦਾਇਤ ਹੈ ਕਿ ਪਲਾਨ ਵਿਚੋਂ ਨਵੇਂ ਮੈਡੀਕਲ ਕਾਲਜ ਲਈ ਫੰਡਜ਼ ਨਹੀਂ ਰੱਖੇ ਜਾਣਗੇ । ਲੇਕਿਨ ਇਸ ਸੰਸਥਾ ਲਈ 25 ਕਰੋੜ ਰੁਪਿਆ ਹਿੰਦੁਸਤਾਨ ਦੇ ਉਸ ਵੇਲੇ ਦੇ ਪ੍ਰਧਾਨ ਮੰਤਰੀ ਸ੍ਰੀ ਆਈ. ਕੇ. ਗੁਜਰਾਲ ਨੇ ਭੇਜਿਆ ਸੀ, ਉਸਦੇ ਨਾਲ ਅਸੀਂ ਜਿਹੜੀ ਬਿਲਡਿੰਗ ਹੈ ਉਸਦਾ ਕੰਮ ਸ਼ੁਰੂ ਕਰ ਦਿੱਤਾ ਹੈ ਅਤੇ ਰਿਹਾਇਸ਼ੀਅਲ ਬਿਲਡਿੰਗ ਤਿਆਰ ਹੋ ਚੁੱਕੀ ਹੈ । ਸਪੀਕਰ ਸਾਹਿਬ, ਮੈਂ ਵਿਸਥਾਰ ਪੂਰਵਕ ਉੱਤਰ ਦੇਣਾ ਚਾਹੁੰਦਾ ਹਾਂ ਹਾਲਾਂ ਕਿ ਸਮਰਾ ਸਾਹਿਬ ਨੇ ਸਵਾਲ ਵਿੱਚ ਇਹ ਨਹੀਂ ਪੁੱਛਿਆ ਹੈ, ਜਿਹੜਾ ਸਵਾਲ ਕੀਤਾ ਗਿਆ ਸੀ ਉਸ ਬਾਰੇ ਮੈਂ ਦੱਸਦਾ ਹਾਂ ਕਿ ਗੰਨਾ ਇੰਸਟੀਚਿਊਟ ਜਲੰਧਰ ਵਿਖੇ ਬਣੇਗਾ । ਉਸਦੇ ਲਈ 61 ਏਕੜ ਜ਼ਮੀਨ ਟਰਾਂਸਫਰ ਹੋ ਚੁੱਕੀ ਹੈ । ਜਿਥੇ ਐਕਚੂਅਲ ਹਸਪਤਾਲ ਅਤੇ ਕਾਲਜ ਬਣਨਗੇ, ਉਸ ਤੇ ਕੰਮ ਸ਼ੁਰੂ ਹੋ ਚੁਕਿਆ ਹੈ । ਬਾਕੀ ਜਿਹੜੀ 104 ਏਕੜ ਜ਼ਮੀਨ ਟਰਾਂਸਫਰ ਹੋਣੀ ਸੀ ਤੇ ਜਿਸ ਤੇ

---

*For Starred Question No. 1504 and reply thereto, please see P.V.S. Debates Dated 24th March, 1999.

[ਵਿੱਤ ਮੰਤਰੀ]

ਜ਼ਰੂਰੀ ਬਿਲਡਿੰਗਾਂ ਦੇ ਨਾਲ ਰਿਹਾਇਸ਼ ਆਦਿ ਅਤੇ ਹੋਰ ਚੀਜ਼ਾਂ ਕਾਲਜ ਨਾਲ ਜੋ ਹੁੰਦੀਆਂ ਹਨ, ਉਸਦੇ ਬਾਰੇ ਐਗਰੀਕਲਚਰਲ ਯੂਨੀਵਰਸਿਟੀ ਅਤੇ ਪੰਜਾਬ ਸਰਕਾਰ ਦੇ ਦਰਮਿਆਨ ਕੋਈ ਫੈਸਲਾ ਨਹੀਂ ਹੋਇਆ। ਇਸ ਕਰਕੇ ਉਹ ਜ਼ਮੀਨ 104 ਏਕੜ ਨੂੰ ਡਿਸਪੋਜ਼ ਆਫ ਕਰਕੇ ਪੈਸੇ ਇਕੱਠੇ ਕਰਕੇ ਇਸ ਇੰਸਟੀਚਿਊਟ ਤੇ ਲਗਾਏ ਜਾਣੇ ਸਨ, ਉਹ ਅਜੇ ਡਿਸਪਿਊਟ ਵਿੱਚ ਹੀ ਹੈ। ਤਿੰਨ ਚਾਰ ਕੇਸ ਹਾਈ ਕੋਰਟ ਅਤੇ ਡਿਸਟ੍ਰਿਕਟ ਕੋਰਟਾਂ ਵਿੱਚ ਚਲ ਰਹੇ ਹਨ ਲੇਕਿਨ ਸਾਡੀ ਸਰਕਾਰ ਦੀ ਇੱਛਾ ਹੈ ਅਤੇ ਅਸੀਂ ਹਮਦਰਦੀ ਨਾਲ ਚਾਹੁੰਦੇ ਹਾਂ ਕਿ ਇਸ ਨੂੰ ਸ਼ੁਰੂ ਕੀਤਾ ਜਾਵੇ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਜੋ ਬਿਲਡਿੰਗ ਦਾ ਕੰਮ ਸ਼ੁਰੂ ਕਰ ਦਿਤਾ ਹੈ। ਦੂਜੇ ਵੀ ਜਿਹੜੇ ਝਗੜੇ ਹਨ ਦੂਜੀ ਜ਼ਮੀਨ ਲੈਣ ਦੇ, ਉਨ੍ਹਾਂ ਲਈ ਵੀ ਉਪਰਾਲੇ ਕਰਕੇ ਜ਼ਰੂਰ ਇਹ ਕੰਮ ਸ਼ੁਰੂ ਕੀਤਾ ਜਾਵੇ। ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਜਿਹੜਾ ਇਨ੍ਹਾਂ ਨੇ ਬਿਲਡਿੰਗ ਦਾ ਕੰਮ ਸ਼ੁਰੂ ਕੀਤਾ ਹੈ।

---

## ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਸ਼ੂ-ਚਿਕਿਤਸਾ ਹਸਪਤਾਲ/ਡਿਸਪੈਂਸਰੀਆਂ ਵਿਚ ਖਾਲੀ ਆਸਾਮੀਆਂ ਨੂੰ ਭਰਨਾ

*1540. **ਸ਼੍ਰੀ ਤਿਰਲੋਚਨ ਸੂਦ** : ਕੀ ਪਸ਼ੂ-ਪਾਲਣ, ਡੇਅਰੀ ਵਿਕਾਸ ਅਤੇ ਮੱਛੀ-ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਹੁਸ਼ਿਆਰਪੁਰ ਜ਼ਿਲ੍ਹੇ ਵਿਚ ਪਸ਼ੂ-ਚਿਕਿਤਸਾ ਹਸਪਤਾਲਾਂ ਅਤੇ ਪਸ਼ੂ-ਚਿਕਿਤਸਾ ਡਿਸਪੈਂਸਰੀਆਂ ਦੇ ਨਾਂ ਕੀ-ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਹਸਪਤਾਲਾਂ/ਡਿਸਪੈਂਸਰੀਆਂ ਵਿਚ ਕੋਈ ਆਸਾਮੀਆਂ ਖਾਲੀ ਪਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਉਕਤ ਆਸਾਮੀਆਂ ਖਾਲੀ ਪਈਆਂ ਦੇ ਕਦੋਂ ਤਕ ਭਰੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਰਤਨ ਸਿੰਘ** : (ੳ) ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਵੈਟਨਰੀ ਹਸਪਤਾਲਾਂ ਅਤੇ ਡਿਸਪੈਂਸਰੀਆਂ ਦੀ ਸੂਚੀ ਬਤੌਰ ਅਨੁਲਗ 'I' ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ।

(ਅ) ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਵੈਟਨਰੀ ਅਫ਼ਸਰਾਂ ਅਤੇ ਵੈਟਨਰੀ ਫਰਮਾਸਿਸਟਾਂ ਦੀਆਂ ਜੋ ਅਸਾਮੀਆਂ ਖਾਲੀ ਹਨ, ਉਸ ਦੀ ਸੂਚੀ ਅਨੁਲੱਗ 'II' ਅਨੁਸਾਰ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ।

ਜ਼ਿਲ੍ਹੇ ਦੀਆਂ ਵੈਟਨਰੀ ਅਫ਼ਸਰਾਂ ਦੀਆਂ ਖਾਲੀ ਅਸਾਮੀਆਂ ਪੰਜਾਬ ਲੋਕ ਸੇਵਾ ਕਮਿਸ਼ਨ ਤੋਂ ਸਿਫ਼ਾਰਸ਼ਾਂ ਪ੍ਰਾਪਤ ਹੋਣ ਉਪਰੰਤ ਭਰ ਦਿੱਤੀਆਂ ਜਾਣਗੀਆਂ ਅਤੇ ਵੈਟਨਰੀ ਫਰਮਾਸਿਸਟਾਂ ਦੀਆਂ ਅਸਾਮੀਆਂ ਵੈਟਨਰੀ ਫਰਮਾਸਿਸਟਾਂ ਦੀ ਟਰੇਨਿੰਗ ਉਪਰੰਤ ਭਰ ਲਈਆਂ ਜਾਣਗੀਆਂ।

## ਅਨੁਲੱਗ-I

### ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਸ਼ੂ ਹਸਪਤਾਲ ਅਤੇ ਪਸ਼ੂ ਡਿਸਪੈਂਸਰੀਆਂ ਦੇ ਨਾਵਾਂ ਦੀ ਸੂਚੀ।

| ਬਲਾਕ/ ਤਹਿਸੀਲ | ਹਸਪਤਾਲ | ਡਿਸਪੈਂਸਰੀਆਂ |
|---|---|---|
| ਹੁਸ਼ਿਆਰਪੁਰ-II | 1. ਹੁਸ਼ਿਆਰਪੁਰ | 1. ਨਾਰੂ ਨੰਗਲ |
| (ਹੁਸ਼ਿਆਰਪੁਰ) | 2. ਖ਼ਿਹਾਲਾ | 2. ਬੋਹਾ |
| | 3. ਅਰਹਾਣਾ ਕਲਾਂ | 3. ਬੱਸੀ ਗੁਲਾਮ ਹੁਸੈਨ |
| | 4. ਮੁਖਲਿਆਣਾ | 4. ਨਾਰਾ |
| | 5. ਚੱਬੇਵਾਲ | 5. ਹਰਮੋਹੀ |
| | 6. ਥੜ੍ਹਾ | 6. ਲਹਿਲੀਖੁਰਦ |
| | 7. ਫੁਗਲਾ | 7. ਮੰਗੂਵਾਲ ਨਾਰੀ |
| | 8. ਹਰਟਾ ਬਡਲਾ | 8. ਬਜਵਾੜਾ |
| | 9. ਮਹਿਲਾਂ ਵਾਲੀ | 9. ਜੱਟਪੁਰ |
| | 10. ਚੌਹਾਲ | 10. ਸੀਨਾ |
| | 11. ਮਹਿਮੋਂਵਾਲ | |
| ਹੁਸ਼ਿਆਰਪੁਰ-I | 1. ਬੁੱਲੋਵਾਲ | 1. ਲਾਬੜਾਂ |
| (ਹੁਸ਼ਿਆਰਪੁਰ) | 2. ਨੰਦਾ ਚੌਰ | 2. ਪੁੱਗਾ |
| | 3. ਅਹਾਰਕੁੱਟ | 3. ਸੱਲੋਵਾਲ ਬਾਹਮਣਾਂ |
| | 4. ਪੰਡੋਰੀ ਸਿਆਲ | 4. ਬੱਸੀ ਕਾਸੋ |
| | 5. ਨਸਰਾਲਾ | 5. ਰੰਧਾਵਾ ਬਰੋਟਾ |
| | 6. ਭਾਗਪੁਰ | 6. ਮੰਡਿਆਲਾ |
| | | 7. ਬੰਡਾਲਾ ਪੁਖਤਾ |
| | | 8. ਸ਼ਾਮ ਚੌਰਾਸੀ |
| | | 9. ਅੱਜੋਵਾਲ |
| | | 10. ਪੋਆਲ |
| | | 11. ਸੂਸ |
| | | 12. ਭਿੱਖੋਵਾਲ |

[ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ]

| ਬਲਾਕ/ ਤਹਿਸੀਲ | ਹਸਪਤਾਲ | ਡਿਸਪੈਂਸਰੀਆਂ |
|---|---|---|
| ਭੂੰਗਾ | 1. ਭੂੰਗਾ | 1. ਮਹਿੰਗਰੋਵਾਲ |
| (ਹੁਸ਼ਿਆਰਪੁਰ) | 2. ਹਰਿਆਣਾ | 2. ਭਨੋਂਵਾਲ |
| | 3. ਗੜ੍ਹਦੀਵਾਲਾ | 3. ਕੋਟ ਪਟਿਆਲ |
| | 4. ਚੋਟਾਲਾ | 4. ਚੜੀ ਖੱਡ |
| | 5. ਜੇਹਲ | 5. ਅੰਬਾਲਾ ਜੱਟਾਂ |
| | 6. ਜਨੌੜੀ | 6. ਡੱਡਸ |
| | 7. ਮਨਹੋਤਾ | 7 ਰੂਪੋਵਾਲ |
| | 8. ਬਰਿਆਣਾ | 8. ਢੋਲਬਾਹਾ |
| | | 9. ਪਨਵਾਲ |
| | | 10. ਗਜ਼ |
| | | 11. ਤੱਖਣੀ |
| | | 12. ਕਾਹਲਵਾਂ |
| | | 13. ਨੰਗਲ ਠੱਠ |
| | | 14. ਖਾਹਲਾ |
| ਦਸੂਆ | | |
| (ਦਸੂਆ) | 1. ਦਸੂਆ | 1. ਸਾਹਪੁਰ |
| | 2. ਘੋਗੜਾ | 2. ਰਾਜਪਲਵਾਂ |
| | 3. ਬਾਜਾ ਚੱਕ | 3. ਉਚੀ ਬੱਸੀ |
| | 4. ਪੱਸੀ ਕੰਢੀ | 4. ਬੋਡਲ |
| | 5. ਸੰਸਾਰਪੁਰ | 5. ਮਾਂਗਟ |
| | 6. ਕੇਰੇ | 6. ਟਰਕਿਆਣਾ |
| | 7. ਖੁਡਾਲਾ | 7. ਤਮੀਨ |
| | | 8. ਬੀਸੋ ਚੱਕ |
| | | 9. ਨੰਗਲ ਬਹਿਲਾਂ |
| | | 10. ਤਾਲਹਣ |
| | | 11. ਝੀਂਗੜਾਂ ਕਲਾਂ |

| ਬਲਾਕ/ ਤਹਿਸੀਲ | ਹਸਪਤਾਲ | ਡਿਸਪੈਂਸਰੀਆਂ |
|---|---|---|
| ਮੁਕੇਰੀਆਂ | | |
| (ਦਸੂਆ) | 1. ਮੁਕੇਰੀਆਂ | 1. ਮਹਿਤਾਬਪੁਰ |
| | 2. ਹਰਸਾ ਮਨਸਰ | 2. ਡੂਕਰੀ |
| | 3. ਸਿੰਘੋਵਾਲ | 3. ਧੰਨੋਆ |
| | 4. ਹਰਦੋਖੁੰਡ ਪੁਰ | 4. ਮਨਸੂਰਪੁਰ |
| | 5. ਨੌਸ਼ਿਅਰਾਪਤਨ | 5. ਕੋਟਲੀ ਖਾਸ |
| | 6. ਧਾਮੀਆ | |
| | 7. ਕਾਲੂਚੱਗ | |
| | 8. ਸੜਿਆਣਾ | |
| | 9. ਮਹਿਮੂਦਪੁਰ ਬਟਾਲਾ | |
| | 10. ਭੰਗਾਲਾ | |
| | 11. ਅਬਦੁੱਲਾ ਪੁਰ | |
| ਤਲਵਾੜਾ | | |
| (ਦਸੂਆ) | 1. ਤਲਵਾੜਾ | 1. ਖਿਜਰਪੁਰ |
| | 2. ਅਮਰੋਹ | 2. ਟੋਹਲੂ |
| | 3. ਕਮਾਹੀ ਦੇਵੀ | 3. ਢਡਿਆਲ |
| | 4. ਦਾਤਾਰਪੁਰ | 4. ਘੁੱਗਵਾਲ |
| | 5. ਹਾਜੀਪੁਰ | 5. ਭੰਟੇਰ |
| | 6. ਕਰਾੜੀ | 6. ਭੰਬੋਤਾਰ |
| | 7. ਬੜਿੰਗਲੀ | 7. ਬੇਬਿਧੀਆ |
| | 8. ਰਾਮਗੜ੍ਹ | 8. ਬੇਰੋਵਾਲ |
| | 9. ਹੰਞਵਾਲ | 9. ਭਨਾਲ |
| | 10. ਬਹਿਲਮੰਜ | 10. ਆਸਿਫਪੁਰ |
| | | 11. ਦਾਮੁਹੀ |
| ਟਾਂਡਾ | | |
| (ਦਸੂਆ) | 1. ਟਾਂਡਾ | 1. ਜਹੂਰਾ |
| | 2. ਕੰਧਾਲਾ ਜੱਟਾਂ | 2. ਸੋਹੀਆਂ |
| | 3. ਮਿਆਲੀ | 3. ਹਰਸੀ |
| | 4. ਕੰਧਾਲਾ ਸੇਖਵਾਂ | 4. ਬੱਸੀ ਜਲਾਲ ਖਾਂ |
| | 5. ਨੱਥੂਪੁਰ | 5. ਮਲੂਕ ਕਲਾਂ |
| | 6. ਘੋੜੇ ਬਾਹਾ | 6. ਗੁਨੋਪੁਰ ਵਤ ਬਦਾ |

[ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ]

| ਬਲਾਕ/ ਤਹਿਸੀਲ | ਹਸਪਤਾਲ | ਡਿਸਪੈਂਸਰੀਆਂ |
|---|---|---|
| | 7. ਪਰੇਮਪੁਰ | 7. ਖੁਡਾ |
| | 8. ਖਰਲਖੁਰਦ | 8. ਨੰਗਲ ਘਲਾਲਾਂ |
| | 9. ਖੁਨਖੁਨ ਕਲਾਂ | 9. ਹੁਸੈਨ ਪੁਰ ਲਾਲੋਵਾਲ |
| | 10. ਸਲੇਮਪੁਰ | |
| | 11. ਮਸੀਤਪਲ ਕੋਟ | |
| ਮਾਹਿਲਪੁਰ | | |
| (ਗੜ੍ਹਸ਼ੰਕਰ) | 1. ਮਾਹਿਲਪੁਰ | 1. ਖਰੜ ਅੱਛਰਵਾਲ |
| | 2. ਦੇਹਾਨਾ | 2. ਬੱਦੋ |
| | 3. ਸਰਹਾਲਾ ਕਲਾਂ | 3. ਖੇੜਾ |
| | 4. ਜੈਂਡੋਲੀ | 4. ਜੇਜੋਂ |
| | 5. ਖਿੰਜੋਂ | 5. ਗੁਜਰ ਮਹਿਣਦੂਦ |
| | 6. ਪਜੌੜਾ | 6. ਬਹਿਬਲਪੁਰ |
| | 7. ਮੈਲੀ | 7. ਅਜਨੋਹਾ |
| | 8. ਰਸੂਲਪੁਰ | 8. ਬਾੜੀਆਂ ਕਲਾਂ |
| | | 9. ਭਾਮ |
| | | 10. ਮਹਿਗਰੋਵਾਲ |
| | | 11. ਨੰਗਲ ਚੋਰਾਂ |
| | | 12. ਰਸੂਲਪੁਰ |
| ਗੜ੍ਹਸ਼ੰਕਰ | | |
| (ਗੜ੍ਹਸ਼ੰਕਰ) | 1. ਗੜ੍ਹਸ਼ੰਕਰ | 1. ਕੁਕੜਾਂ |
| | 2. ਪੋਸੀ | 2. ਜੱਸੋਵਾਲ |
| | 3. ਰੁੜਕੀ ਖਾਸ | 3. ਬਾੜਾਪੁਰ |
| | 4. ਪਿੰਡਾਂ | 4. ਢੱਡਾ ਕਲਾਂ |
| | 5. ਪਨਾਮ | 5. ਦੀਨੋਵਾਲ ਕਲਾਂ |
| | 6. ਦਲੇਵਾਲ | 6. ਦਾਰਾਪੁਰ |
| | 7. ਅਚਲਪੁਰ | 7. ਬੀਰਮਪੁਰ |
| | 8. ਧਮਾਈ | 8. ਸਮੁੰਦਰਾ |
| | | 9. ਹੈਬੋਵਾਲ |
| | | 10. ਰੋਡਮਾਜਰਾ |
| | | 11. ਹਾਜੀਪੁਰ |
| | | 12. ਰਾਮਪੁਰ ਝੰਜੋ ਵਾਲ |

ਅਨੁਲੱਗ-II

ਜ਼ਿਲਾ ਹੁਸ਼ਿਆਰਪੁਰ ਵਿੱਚ ਵੈਟਨਰੀ ਅਫਸਰਾਂ ਅਤੇ ਵੈਟਨਰੀ ਫਰਮਾਸਿਸਟਾਂ ਦੀਆਂ ਖਾਲੀ ਅਸਾਮੀਆਂ ਦੀ ਸੂਚੀ ।

| ਪਸ਼ੂ ਹਸਪਤਾਲ ਜਿੱਥੇ ਵੈਟਨਰੀ ਅਫਸਰਾਂ ਦੀਆਂ ਅਸਾਮੀਆਂ ਖਾਲੀ ਹਨ । | ਪਸ਼ੂ ਹਸਪਤਾਲ/ਡਿਸਪੈਂਸਰੀਆਂ ਜਿੱਥੇ ਵੈਟਨਰੀ ਫਰਮਾਸਿਸਟਾਂ ਦੀਆਂ ਅਸਾਮੀਆਂ ਖਾਲੀ ਹਨ | |
|---|---|---|
| | ਪਸ਼ੂ ਹਸਪਤਾਲ | ਪਸ਼ੂ ਡਿਸਪੈਂਸਰੀਆਂ |
| 1. ਕਾਲੂਚਾਂਗ | 1. ਮੈਲੀ | 1. ਟੋਹਲੂ |
| 2. ਪੰਜੋੜਾ | 2. ਫੁਗਲਿਆਣਾ | 2. ਬਾਰਾਪੁਰ |
| 3. ਮੁਖਲਿਆਣਾ | 3. ਹਲਟਾ ਬਡਲਾਂ | 3. ਕਾਨਵਾਂ |
| 4. ਮਲੋਟ | 4. ਆਹਰਕੂਟ | 4. ਰਸੂਲਪੁਰ |
| 5. ਹਲਟਾ ਬਡਲਾਂ | 5. ਸਲੇਮਪੁਰ | 5. ਭੰਬੋਤਾੜ |
| 6. ਚੋਹਾਲ | 6. ਦਤਾਰਪੁਰ | 6. ਲਹਿਲਖੁਰਦ |
| 7. ਅਚਲਪੁਰ | 7. ਮਹਿਲਾਂਵਾਲੀ | 7. ਭੂਟੋਰ |
| 8. ਚੁਟਾਲਾ | | 8. ਬੋਹਰਾ |
| 9. ਬੀਜੋ | | |
| 10. ਖੋਹਰਪੁਰ | | |

**ਸ੍ਰੀ ਤਿਕਸ਼ਨ ਸੂਦ**: ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਹੁਸ਼ਿਆਰਪੁਰ ਜ਼ਿਲ੍ਹੇ ਵਿੱਚ 10 ਵੇਟਰਨਰੀ ਡਾਕਟਰ ਅਤੇ 15 ਫਾਰਮਾਸਿਸਟਾਂ ਦੀਆਂ ਵੈਕੰਸੀਆਂ ਖਾਲੀ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਵਿੱਚ ਕਿੰਨੇ ਫਾਰਮਾਸਿਸਟਾਂ ਨੂੰ ਟਰੇਂਡ ਕਰ ਰਹੇ ਹਨ ਅਤੇ ਨਾਲ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਡਾਕਟਰਾਂ ਦੀਆਂ ਕਿੰਨੀਆਂ ਵੈਕੰਸੀਆਂ ਫਿਲ ਕਰਨ ਲਈ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੂੰ ਲਿਖਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਸਾਡੇ ਕੋਲ ਡਾਕਟਰਾਂ ਦੀਆਂ 147 ਅਸਾਮੀਆਂ ਖਾਲੀ ਹਨ । ਇਨ੍ਹਾਂ ਵਿਚੋਂ 100 ਅਸਾਮੀਆਂ ਬਾਰੇ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੂੰ ਲਿਖ ਦਿੱਤਾ ਹੈ । ਉਨ੍ਹਾਂ ਦੀ ਇਸ ਮਹੀਨੇ ਇੰਟਰਵਿਊ ਬੁਲਾ ਲਈ ਗਈ ਹੈ ਅਤੇ ਇਸ ਤਰ੍ਹਾਂ ਇਹ 100 ਅਸਾਮੀਆਂ ਭਰੀਆਂ ਜਾਣੀਆਂ ਹਨ । ਬਾਕੀ 47 ਅਸਾਮੀਆਂ ਬਾਰੇ ਵੀ ਅਸੀਂ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੂੰ ਲਿਖ ਦਿੱਤਾ ਹੈ ਅਤੇ ਇਸ ਤਰ੍ਹਾਂ ਇਹ ਸਾਰੀਆਂ 147 ਅਸਾਮੀਆਂ ਜਲਦੀ ਹੀ ਭਰੀਆਂ ਜਾਣਗੀਆਂ । ਜਿੱਥੋਂ ਤੱਕ ਫਾਰਮਾਸਿਸਟਾਂ ਦਾ ਤਾਅਲੁੱਕ ਹੈ, ਸਾਡੇ ਕੋਲ 300 ਤੋਂ ਵੱਧ ਅਸਾਮੀਆਂ ਖਾਲੀ ਹਨ ਅਤੇ ਇਹ ਅਸਾਮੀਆਂ

[ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ]

ਪਿਛਲੇ 14 ਸਾਲਾਂ ਤੋਂ ਖਾਲੀ ਪਈਆਂ ਹਨ । ਹੁਣ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਨੇ 250 ਬੱਚਿਆਂ ਦਾ ਕੋਰਸ ਸਟਾਰਟ ਕੀਤਾ ਹੈ । ਇਸ ਤੋਂ ਬਾਅਦ ਅਪ੍ਰੈਲ ਵਿੱਚ ਇਨ੍ਹਾਂ ਬੱਚਿਆਂ ਨੇ ਟ੍ਰੇਨਿੰਗ ਲੈਣੀ ਹੈ । ਫਿਰ ਇਹ ਅਸਾਮੀਆਂ ਭਰ ਲਈਆਂ ਜਾਣਗੀਆਂ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੰਤਰੀ ਜੀ ਇਹ ਦੱਸਣ ਕਿ ਇਹ ਪਬਲਿਕ ਸਰਵਿਸ ਕਮਿਸ਼ਨ ਤੋਂ ਕਦੋਂ ਤੱਕ ਪਰਮਿਸ਼ਨ ਲੈਣ ਦੀ ਉਮੀਦ ਰੱਖਦੇ ਹਨ ਅਤੇ ਬਾਕੀ 47 ਅਸਾਮੀਆਂ ਕਦੋਂ ਤੱਕ ਭਰ ਲਈਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਇਸ ਸਾਲ ਮਈ ਦੇ ਮਹੀਨੇ 100 ਅਸਾਮੀਆਂ ਵਾਸਤੇ ਇੰਟਰਵਿਊ ਲੈਣੀ ਹੈ । ਇਸ ਤੋਂ ਇਲਾਵਾ ਅਸੀਂ ਇਕ ਮਈ ਤੋਂ 100 ਹੋਰ ਬੱਚਾ ਫਾਰਮਾਸਿਸਟ ਦੇ ਕੋਰਸ ਵਾਸਤੇ ਦਾਖਲ ਕਰ ਰਹੇ ਹਾਂ ਅਤੇ ਇਸ ਤਰ੍ਹਾਂ ਇਹ ਅਸਾਮੀਆਂ ਵੀ ਜਲਦੀ ਭਰੀਆਂ ਜਾਣਗੀਆਂ ।

**ਸ਼੍ਰੀ ਤਿਕਸ਼ਨ ਸੂਦ** : ਧੰਨਵਾਦ ।

---

**ਰਿਹਾਇਸ਼ੀ ਮਕਾਨਾਂ ਨੂੰ ਅਣ-ਅਧਿਕਾਰਤ ਕਬਜ਼ੇ ਤੋਂ ਖਾਲੀ ਕਰਵਾਉਣਾ**

*1541. **ਸ਼੍ਰੀ ਤਿਕਸ਼ਨ ਸੂਦ** : ਕੀ ਪਸ਼ੂ-ਪਾਲਣ, ਡੇਅਰੀ ਵਿਕਾਸ ਅਤੇ ਮੱਛੀ-ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਸ਼ੂ-ਚਿਕਿਤਸਾ, ਹਸਪਤਾਲ, ਹੁਸ਼ਿਆਰਪੁਰ ਦੇ ਮੁਲਾਜ਼ਮਾਂ ਲਈ ਹੁਸ਼ਿਆਰਪੁਰ ਵਿਖੇ ਬਣਾਏ ਗਏ ਰਿਹਾਇਸ਼ੀ ਫਲੈਟਾਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਮਕਾਨਾਂ ਵਿਚੋਂ ਕੋਈ ਮਕਾਨ ਅਣ-ਅਧਿਕਾਰਿਤ ਕਬਜ਼ੇ ਹੇਠ ਹਨ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ਅਤੇ ਇਹ ਕਿੰਨੇ ਸਮੇਂ ਤੋਂ ਹਨ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਅਣ-ਅਧਿਕਾਰਿਤ ਕਬਜ਼ੇ ਖਾਲੀ ਕਰਵਾਉਣ ਲਈ ਚੁੱਕੇ ਗਏ ਕਦਮਾਂ ਦੇ ਵੇਰਵੇ ਕੀ ਹਨ ?

**ਡਾਕਟਰ ਰਤਨ ਸਿੰਘ** : (ੳ) ਪਸ਼ੂ ਹਸਪਤਾਲ, ਹੁਸ਼ਿਆਰਪੁਰ ਵਿਖੇ ਕਰਮਚਾਰੀਆਂ ਲਈ ਜੋ ਸਰਕਾਰੀ ਕੁਆਟਰ ਬਣਾਏ ਹਨ, ਉਹ ਹੇਠ ਲਿਖੇ ਅਨੁਸਾਰ ਹਨ :—

| | | |
|---|---|---|
| ਵੈਟਰਨਰੀ ਅਫਸਰ (ਗਜ਼ਟਿਡ) | .. | 3 |
| ਪੈਰਾ ਵੈਟਰਨਰੀ ਸਟਾਫ | .. | 4 |
| ਦਰਜਾ ਚਾਰ ਕਰਮਚਾਰੀਆਂ ਲਈ | .. | 6 |

(ਅ) ਉਪਰੋਕਤ ਦੱਸੇ ਕੁਆਟਰਾਂ ਵਿਚੋਂ 4 ਕੁਆਟਰ ਅਣ-ਅਧਿਕਾਰਤ ਕਬਜ਼ੇ ਅਧੀਨ ਹਨ, ਜਿਸਦਾ ਵੇਰਵਾ ਸਦਨ ਦੀ ਮੇਜ਼ ਤੇ ਬਤੌਰ ਅਨੁਲੱਗ 'ੳ' ਰੱਖਿਆ ਜਾਂਦਾ ਹੈ ।

(ੲ) ਅਣ-ਅਧਿਕਾਰਤ ਕੁਆਟਰਾਂ ਨੂੰ ਖਾਲੀ ਕਰਵਾਉਣ ਲਈ ਚੁੱਕੇ ਗਏ ਕਦਮਾਂ ਦੀ ਤਫਸੀਲ ਸਦਨ ਦੀ ਮੇਜ਼ ਤੇ ਬਤੌਰ ਅਨੁਲੱਗ 'ਅ' ਰੱਖੀ ਜਾਂਦੀ ਹੈ ।

'ਅਨੁੱਲਗ ੳ'

| ਲੜੀ ਨੰ: | ਕਰਮਚਾਰੀ/ਅਧਿਕਾਰੀ ਦਾ ਨਾਮ ਅਤੇ ਅਹੁਦਾ | ਜਿਸ ਸਮੇਂ ਤੋਂ ਅਣ-ਅਧਿਕਾਰਿਤ ਤੌਰ ਤੇ ਰਿਹਾਇਸ਼ ਰੱਖੀ ਹੋਈ ਹੈ । |
|---|---|---|
| 1. | ਡਾ. ਮੋਹਨ ਸਿੰਘ ਨਿੱਜਰ ਸਹਾਇਕ ਡਾਇਰੈਕਟਰ, ਪਸ਼ੂ ਪਾਲਣ (ਮੁਅੱਤਲੀ ਅਧੀਨ) | ਜੁਲਾਈ, 1997 |
| 2. | ਡਾ. ਦਵਿੰਦਰ ਸਿੰਘ, ਸਹਾਇਕ ਡਾਇਰੈਕਟਰ, ਪਸ਼ੂ ਪਾਲਣ | ਅਪ੍ਰੈਲ, 1998 |
| 3. | ਸ੍ਰੀ ਚਮਨ ਲਾਲ, ਅੰਕੜਾ ਸੁਪਰਵਾਈਜ਼ਰ । | ਜੂਨ, 1996 |
| 4. | ਸ੍ਰੀ ਰੂਪ ਲਾਲ, ਦਰਜਾ-ਚਾਰ | ਜੂਨ, 1998 |

'ਅਨੁੱਲਗ ਅ'

(1) ਡਾ. ਮੋਹਨ ਸਿੰਘ ਨਿੱਜਰ ਮਿਤੀ 6-7-1996 ਤੋਂ ਆਪਣੀ ਹੁਸ਼ਿਆਰਪੁਰ ਵਿਖੇ ਸਹਾਇਕ ਡਾਇਰੈਕਟਰ ਦੀ ਨਿਯੁਕਤੀ ਸਮੇਂ ਤੋਂ ਸਰਕਾਰੀ ਮਕਾਨ ਵਿੱਚ ਰਹਿ ਰਿਹਾ ਹੈ । ਮਿਤੀ 14-7-97 ਤੋਂ ਅਧਿਕਾਰੀ ਮੁਅੱਤਲੀ ਅਧੀਨ ਹੈ ਅਤੇ ਉਸਦਾ ਸਦਰ ਮੁਕਾਮ ਚੰਡੀਗੜ੍ਹ ਵਿਖੇ ਬਦਲਿਆ ਗਿਆ ਹੈ । ਰੂਲਜ਼ ਅਨੁਸਾਰ ਇੱਕ ਮੁਲਾਜ਼ਮ ਬਦਲੀ ਸਮੇਂ ਤੋਂ ਬਾਅਦ ਦੋ ਮਹੀਨਿਆਂ ਤੋਂ ਜਾਂ ਉਸ ਸਮੇਂ ਤੱਕ ਜਦੋਂ ਤੱਕ ਉਹ ਨਵੀਂ ਨਿਯੁਕਤੀ ਵਾਲੀ ਥਾਂ ਤੇ ਸਰਕਾਰੀ ਮਕਾਨ ਹਾਸਲ ਕਰ ਲਵੇ ਜੋ ਸਥਿੱਤੀ ਪਹਿਲਾਂ ਹੋਵੇ, ਮਕਾਨ ਰੱਖ ਸਕਦਾ ਹੈ । ਬੇਸ਼ਕ ਅਧਿਕਾਰੀ ਨੇ ਨਵੀਂ ਥਾਂ ਤੇ ਕੋਈ ਮਕਾਨ ਪ੍ਰਾਪਤ ਨਹੀਂ ਕੀਤਾ ਫਿਰ ਵੀ ਹੁਸ਼ਿਆਰਪੁਰ ਵਿਖੇ ਅਧਿਕਾਰਤ ਅਧਿਕਾਰੀ ਲਈ ਰਿਹਾਇਸ਼ੀ ਮਕਾਨ ਦੇਣ ਲਈ ਉਸਨੂੰ ਮਕਾਨ ਖਾਲੀ ਕਰਨ ਲਈ ਕਿਹਾ ਗਿਆ ਸੀ ਪਰ ਉਸ ਵੱਲੋਂ ਹਦਾਇਤਾਂ ਤੇ ਅਮਲ ਨਹੀਂ ਕੀਤਾ ਗਿਆ । ਪਬਲਿਕ ਪਰੀਮਿਸਿਜ਼ ਐਕਟ ਅਧੀਨ ਉਸ ਵਿਰੁੱਧ ਕਾਰਵਾਈ ਆਰੰਭੀ ਗਈ ਹੈ । ਹਦਾਇਤਾਂ ਜਾਰੀ ਕਰ ਦਿੱਤੀਆਂ ਹੋਈਆਂ ਹਨ ਕਿ ਉਸ ਤੋਂ ਰੂਲਜ਼ ਅਨੁਸਾਰ ਅਣ-ਅਧਿਕਾਰਤ ਸਮੇਂ ਲਈ ਮਾਰਕੀਟ ਤੋਂ ਦੁੱਗਣੇ ਕਿਰਾਏ ਤੇ ਕਿਰਾਇਆ ਕੱਟਿਆ ਜਾਵੇਗਾ ।

(2) ਡਾ. ਦਵਿੰਦਰ ਸਿੰਘ, ਸਹਾਇਕ ਡਾਇਰੈਕਟਰ, ਪਸ਼ੂ ਪਾਲਣ ਮਿਤੀ 1-8-95 ਨੂੰ ਹੁਸ਼ਿਆਰਪੁਰ ਵਿਖੇ ਨਿਯੁਕਤ ਹੋਇਆ । ਮਿਤੀ 22.4.98 ਨੂੰ ਉਹ ਫਗਵਾੜਾ ਵਿਖੇ ਬਤੌਰ ਸੀਨੀਅਰ ਵੈਟਰਨਰੀ ਅਫਸਰ ਤਬਦੀਲ ਹੋਇਆ ਅਤੇ ਉਦੋਂ ਤੋਂ ਹੀ ਉਸਨੇ ਸਰਕਾਰੀ ਕੁਆਟਰ ਨਹੀਂ ਛੱਡਿਆ । ਬੇਸ਼ਕ ਉਸ ਨੇ ਨਵੀਂ ਥਾਂ ਤੇ ਮਕਾਨ ਹਾਸਲ

[ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ]

ਨਹੀਂ ਕੀਤਾ ਫਿਰ ਵੀ ਹੁਸ਼ਿਆਰਪੁਰ ਵਿਖੇ ਕੰਮ ਕਰ ਰਹੇ ਅਧਿਕਾਰਤ ਅਧਿਕਾਰੀ ਲਈ ਮਕਾਨ ਖਾਲੀ ਕਰਨ ਲਈ ਹਦਾਇਤਾਂ ਕੀਤੀਆਂ ਗਈਆਂ। ਉਸ ਤੋਂ ਅਣ-ਅਧਿਕਾਰਤ ਸਮੇਂ ਲਈ ਰੂਲਜ਼ ਅਨੁਸਾਰ ਮਾਰਕੀਟ ਤੋਂ ਦੁੱਗਣਾ ਕਿਰਾਇਆ ਵਸੂਲਣ ਲਈ ਹਦਾਇਤਾਂ ਕਰ ਦਿੱਤੀਆਂ ਗਈਆਂ ਹਨ।

(3) ਚਮਨ ਲਾਲ, ਸੀਨੀਅਰ ਸੁਪਰਵਾਈਜ਼ਰ ਜੋ ਸਹਾਇਕ ਡਾਇਰੈਕਟਰ, ਪਸ਼ੂ ਪਾਲਣ, ਹੁਸ਼ਿਆਰਪੁਰ ਦੇ ਦਫ਼ਤਰ ਵਿੱਚ ਹੀ ਕੰਮ ਕਰਦਾ ਹੈ, ਨੂੰ ਜੂਨ, 1996 ਨੂੰ ਮਕਾਨ ਅਲਾਟ ਕੀਤਾ ਗਿਆ ਸੀ ਜਦੋਂ ਕਿ ਉਸ ਮਕਾਨ ਨੂੰ ਹਾਸਲ ਕਰਨ ਲਈ ਕੋਈ ਬਿਨੈਕਾਰ ਨਹੀਂ ਸੀ। ਹੁਣ ਅਧਿਕਾਰਤ ਵਿਅਕਤੀ ਵੱਲੋਂ ਮਕਾਨ ਦੀ ਮੰਗ ਕੀਤੀ ਜਾ ਰਹੀ ਹੈ। ਇਸ ਲਈ ਉਸਨੂੰ ਮਕਾਨ ਖਾਲੀ ਕਰਨ ਦੀ ਹਦਾਇਤ ਕੀਤੀ ਹੈ। ਇਹ ਵੀ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਇਸ ਕਰਮਚਾਰੀ ਤੋਂ ਅਣ-ਅਧਿਕਾਰਤ ਸਮੇਂ ਲਈ ਮਾਰਕੀਟ ਤੋਂ ਦੁੱਗਣਾ ਕਿਰਾਇਆ ਵਸੂਲਿਆ ਜਾਵੇਗਾ।

(4) ਰੂਪ ਲਾਲ, ਦਰਜਾ-ਚਾਰ ਕਰਮਚਾਰੀ ਜੋ ਜੂਨ, 1998 ਵਿੱਚ ਪਸ਼ੂ ਹਸਪਤਾਲ, ਹੁਸ਼ਿਆਰਪੁਰ ਤੋਂ ਈ.ਆਈ. ਸੈਂਟਰ, ਦਸੂਹਾ ਵਿਖੇ ਬਦਲਿਆ ਗਿਆ ਸੀ, ਨੇ ਵੀ ਬਦਲੀ ਉਪਰੰਤ ਦੋ ਮਹੀਨੇ ਲੰਘਣ ਤੇ ਵੀ ਸਰਕਾਰੀ ਮਕਾਨ ਖਾਲੀ ਨਹੀਂ ਕੀਤਾ। ਉਸਨੂੰ ਮਕਾਨ ਖਾਲੀ ਕਰਨ ਦੀਆਂ ਹਦਾਇਤਾਂ ਕੀਤੀਆਂ ਹਨ ਤਾਂ ਜੋ ਉਸ ਤੋਂ ਬਾਅਦ ਆਏ ਕਰਮਚਾਰੀ ਨੂੰ ਮਕਾਨ ਅਲਾਟ ਕੀਤਾ ਜਾ ਸਕੇ। ਹੁਣ ਉਸਨੂੰ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਉਸ ਤੋਂ ਅਣਅਧਿਕਾਰਤ ਸਮੇਂ ਲਈ ਰੂਲਜ਼ ਅਨੁਸਾਰ ਮਾਰਕੀਟ ਤੋਂ ਦੁੱਗਣਾ ਕਿਰਾਇਆ ਵਸੂਲਿਆ ਜਾਵੇਗਾ।

ਸ੍ਰੀ ਤਿਕਸ਼ਨ ਸੂਦ : ਸਪੀਕਰ ਸਾਹਿਬ, ਜਵਾਬ ਵਿੱਚ ਕਿਹਾ ਗਿਆ ਹੈ ਕਿ ਚਾਰ ਕੁਆਰਟਰ ਅਣ-ਅਧਿਕਾਰਿਤ ਹਨ। ਇਨ੍ਹਾਂ ਵਿਚੋਂ ਇੱਕ ਜੁਲਾਈ-97, ਅਪ੍ਰੈਲ-98, ਜੂਨ-96 ਅਤੇ ਜੂਨ-98 ਦੇ ਹਨ। ਇਸ ਦੇ ਨਾਲ ਹੀ ਜਵਾਬ ਵਿੱਚ ਕਿਹਾ ਗਿਆ ਹੈ ਕਿ ਜੁਲਾਈ-97 ਵਾਲੇ ਦੇ ਖਿਲਾਫ ਪੀ. ਪੀ. ਐਕਟ ਥੱਲੇ ਕੇਸ ਕੀਤਾ ਗਿਆ ਹੈ ਪਰ ਬਾਕੀ ਤਿੰਨ ਵਿਅਕਤੀਆਂ ਖਿਲਾਫ ਕੋਈ ਕਾਨੂੰਨੀ ਕਾਰਵਾਈ ਨਹੀਂ ਕੀਤੀ ਗਈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਬਾਕੀ ਤਿੰਨਾਂ ਦੇ ਖਿਲਾਫ ਕਾਰਵਾਈ ਕਰਨ ਦਾ ਆਸ਼ਵਾਸਨ ਦੇਣਗੇ? ਇਸ ਦੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਇਹ ਆਸ਼ਵਾਸਨ ਦੇਣਗੇ ਕਿ ਜਿਨ੍ਹਾਂ ਅਫਸਰਾਂ ਨੇ ਲਾਪਰਵਾਹੀ ਕੀਤੀ ਅਤੇ ਕੁਆਰਟਰ ਸਮੇਂ ਸਿਰ ਖਾਲੀ ਕਰਵਾਉਣ ਲਈ ਕਦਮ ਨਹੀਂ ਚੁੱਕੇ, ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇਗੀ?

**ਮੰਤਰੀ** : ਸਪੀਕਰ ਸਾਹਿਬ, ਜਿਨ੍ਹਾਂ ਨੇ ਕੁਆਰਟਰ ਖਾਲੀ ਨਹੀਂ ਕੀਤੇ, ਉਨ੍ਹਾਂ ਦੇ ਖਿਲਾਫ ਐਕਸ਼ਨ ਲੈ ਰਹੇ ਹਾਂ ਅਤੇ ਜਿਹੜੇ ਅਫਸਰ ਰਿਸਪਾਂਸੀਬਲ ਹੋਣਗੇ, ਉਨ੍ਹਾਂ ਦੇ ਖਿਲਾਫ ਵੀ ਐਕਸ਼ਨ ਲਵਾਂਗੇ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਦਾ ਜਵਾਬ ਨਹੀਂ ਆਇਆ। ਇੱਕ ਵਿਅਕਤੀ ਦੇ ਖਿਲਾਫ ਪੀ.ਪੀ. ਐਕਟ ਥੱਲੇ ਕੇਸ ਦਰਜ ਕੀਤਾ ਗਿਆ

ਹੈ ਪਰ ਬਾਕੀਆਂ ਦੇ ਖਿਲਾਫ ਕੇਸ ਨਹੀਂ ਦਰਜ ਕੀਤਾ ਗਿਆ ਬਲਕਿ ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਉਨ੍ਹਾਂ ਤੋਂ ਮਾਰਕਿਟ ਵੈਲਿਊ ਤੋਂ ਡਬਲ ਰੇਟ ਲਿਆ ਜਾਵੇ । ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਬਾਕੀ ਜਿਨ੍ਹਾਂ ਦੇ ਖਿਲਾਫ ਕਾਰਵਾਈ ਕਰਨ ਦਾ ਵਿਚਾਰ ਰੱਖਦੇ ਹਨ ?

ਮੰਤਰੀ: ਸਪੀਕਰ ਸਾਹਿਬ, ਜਿਹੜੇ ਬਾਕੀ ਰਹਿੰਦੇ ਵਿਅਕਤੀ ਹਨ, ਉਨ੍ਹਾਂ ਦੇ ਖਿਲਾਫ ਵੀ ਛੇਤੀ ਕਾਰਵਾਈ ਕਰਾਂਗੇ ।

## ਪ੍ਰਾਈਵੇਟ ਪ੍ਰਬੰਧ ਹੇਠਲੇ (ਸਹਾਇਤਾ ਪ੍ਰਾਪਤ) ਸਕੂਲਾਂ ਅਤੇ ਸਰਕਾਰੀ ਸਕੂਲਾਂ ਦੇ ਤਨਖਾਹ ਸਕੇਲਾਂ ਵਿਚ ਬਰਾਬਰਤਾ

*1580. ਸਰਦਾਰ ਅਜੀਤ ਇੰਦਰ ਸਿੰਘ ਮੋਫਰ: ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਪ੍ਰਾਈਵੇਟ ਪ੍ਰਬੰਧ ਹੇਠਲੇ (ਸਹਾਇਤਾ ਪ੍ਰਾਪਤ) ਸਕੂਲਾਂ ਅਤੇ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਤਨਖਾਹ ਸਕੇਲਾਂ ਅਤੇ ਭੱਤਿਆਂ ਵਿਚ ਬਰਾਬਰਤਾ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

ਸਰਦਾਰ ਤੋਤਾ ਸਿੰਘ: ਸਰਕਾਰ ਇਸ ਬਾਰੇ ਵਿਚਾਰ ਕਰ ਰਹੀ ਹੈ । ਸਪੀਕਰ ਸਾਹਿਬ, ਜਿਸ ਦਿਨ ਇਹ ਕੁਐਸਚਨ ਭੇਜਿਆ ਗਿਆ ਸੀ, ਉਸ ਸਮੇਂ ਇਨ੍ਹਾਂ ਦੀਆਂ ਮੰਗਾਂ ਵਿਚਾਰ ਅਧੀਨ ਸਨ ਪਰ ਉਸ ਤੋਂ ਬਾਅਦ ਇਨ੍ਹਾਂ ਦਾ ਫੈਸਲਾ ਹੋ ਗਿਆ ਹੈ ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ: ਧੰਨਵਾਦ ਜੀ ।

## ਯੋਗਾ ਨੂੰ ਇਕ ਵਿਸ਼ੇ ਵਜੋਂ ਸ਼ੁਰੂ ਕਰਨਾ

*1480. ਸਰਦਾਰ ਬਲਵੰਤ ਸਿੰਘ: ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਵਿਦਿਅਕ ਸੰਸਥਾਵਾਂ ਦੇ ਪਾਠ ਕ੍ਰਮ ਵਿਚ 'ਯੋਗਾ' ਨੂੰ ਇਕ ਵਿਸ਼ੇ ਵਜੋਂ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

ਸਰਦਾਰ ਤੋਤਾ ਸਿੰਘ: ਰਾਜ ਦੇ ਸਕੂਲਾਂ ਵਿਚ ਯੋਗਾ ਵਿਸ਼ੇ ਵਜੋਂ ਲਾਗੂ ਕਰਨ ਦੀ ਕੋਈ ਤਜਵੀਜ਼ ਅਜੇ ਵਿਚਾਰ ਅਧੀਨ ਨਹੀਂ ਹੈ । ਅੱਠਵੀਂ, ਦਸਵੀਂ ਅਤੇ ਬਾਰ੍ਹਵੀਂ ਜਮਾਤਾਂ ਵਿੱਚ ਸਰੀਰਕ ਸਿੱਖਿਆ ਇੱਕ ਵਿਸ਼ੇ ਵਜੋਂ ਪੜ੍ਹਾਈ ਜਾਂਦੀ ਹੈ ਜਿਸ ਵਿੱਚ ਯੋਗਾ ਬਾਰੇ ਵੀ ਸੰਖੇਪ ਰੂਪ ਵਿੱਚ ਵਰਨਣ ਹੈ ।

ਸਰਦਾਰ ਬਲਵੰਤ ਸਿੰਘ: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਦੁਨੀਆਂ ਦੇ ਵਿੱਚ ਇਹ ਗੱਲ ਮੰਨੀ ਗਈ ਹੈ ਕਿ ਜੋ ਅੱਜ ਕੱਲ੍ਹ ਸਿਊਸਾਈਡ ਹੋ ਰਹੇ ਹਨ ਜਾਂ ਬੱਚਿਆਂ ਤੇ ਜੋ ਸਟਰੈਸ ਹੈ, ਇਸ ਨੂੰ ਯੋਗਾ ਪ੍ਰਣਾਲੀ ਰਾਹੀਂ ਦੂਰ ਕੀਤਾ ਜਾ ਸਕਦਾ ਹੈ । ਕੀ ਮਾਨਯੋਗ ਵਜ਼ੀਰ ਸਾਹਿਬ ਦੱਸਣਗੇ ਕਿ ਕੀ ਕੋਈ ਫਾਈਨਾਂਸ਼ੀਅਲ ਕਮੀ ਹੈ ਜਾਂ ਕੋਈ ਹੋਰ ਕਾਰਨ ਹੈ, ਜਿਸ ਦੇ ਨਾਲ ਯੋਗਾ ਨੂੰ ਸਬਜੈਕਟ ਦੇ ਰੂਪ ਵਿੱਚ ਲਾਗੂ ਨਹੀਂ ਕਰ ਸਕਦੇ ?

ਸ੍ਰੀ ਸਪੀਕਰ: ਕੀ ਵਜ੍ਹਾ ਹੈ, ਇਹ ਦੱਸੋ ?

ਮੰਤਰੀ ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਭਾਵੇਂ ਪੰਜਾਬ ਦੇ ਸਕੂਲਾਂ ਵਿੱਚ ਯੋਗਾ ਕਿਸੇ ਵਜੋਂ ਕਿਸੇ ਸ੍ਰੇਣੀ ਵਿੱਚ ਨਹੀਂ ਪੜ੍ਹਾਇਆ ਜਾਂਦਾ ਪ੍ਰੰਤੂ ਸਿਹਤ ਤੇ ਸਰੀਰਕ ਸਿੱਖਿਆ ਦਾ ਵਿਸ਼ਾ ਪ੍ਰਾਇਮਰੀ ਤੋਂ 10 ਵੀਂ ਸ੍ਰੇਣੀ ਤੱਕ ਜ਼ਰੂਰੀ ਵਿਸ਼ੇ ਵਜੋਂ ਪੜ੍ਹਾਇਆ ਜਾਂਦਾ ਹੈ ਅਤੇ 11ਵੀਂ-12ਵੀਂ ਸ੍ਰੇਣੀ ਵਿੱਚ ਇਹ ਚੋਣਵੇਂ ਵਿਸ਼ੇ ਵਜੋਂ ਪੜ੍ਹਨ ਦਾ ਉਪਬੰਧ ਹੈ । ਇਸ ਵਿਸ਼ੇ ਦੇ ਪਾਠ-ਕ੍ਰਮ ਵਿੱਚ ਖੇਡਾਂ, ਸਿਹਤ ਸਿੱਖਿਆ ਆਦਿ ਦੇ ਨਾਲ ਨਾਲ 'ਯੋਗਾ' ਸਬੰਧੀ ਵੀ ਜਾਣਕਾਰੀ ਦਿੱਤੀ ਜਾਂਦੀ ਹੈ । ਵੱਖ ਵੱਖ ਸ੍ਰੇਣੀਆਂ ਵਿੱਚ ਯੋਗਾ ਵਿਸ਼ੇ ਨਾਲ ਸਬੰਧਤ ਪਾਠ-ਕ੍ਰਮ ਵਿੱਚ ਜੋ ਚੈਪਟਰ ਦਿੱਤੇ ਹੋਏ ਹਨ, ਉਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ ।

ਪ੍ਰਾਇਮਰੀ ਪੱਧਰ

| | |
|---|---|
| ਸ੍ਰੇਣੀ-4 | ਪਾਰਟ-1 |
| ਸ੍ਰੇਣੀ-5 | ਪਾਰਟ-1 |

ਮਿਡਲ ਪੱਧਰ

| | |
|---|---|
| ਸ੍ਰੇਣੀ-6 | ਗਰੁੱਪ-ਸੀ |
| ਸ੍ਰੇਣੀ-7 | ਗਰੁੱਪ-ਸ |
| ਸ੍ਰੇਣੀ-8 | ਚੈਪਟਰ-2 |

ਸੈਕੰਡਰੀ ਪੱਧਰ

| | |
|---|---|
| ਸ੍ਰੇਣੀ-10 | ਚੈਪਟਰ-9 |

ਸਰਦਾਰ ਧਨਵੰਤ ਸਿੰਘ ਧੰਨਵਾਦ ਜੀ ।

श्रीमती लक्ष्मी कांता चावला: अध्यक्ष महोदया, मेरा मन्त्री जी से आग के द्वारा प्रश्न यह है, इन्होंने 8वीं और 10वीं की शरीरक शिक्षा की बात कही है । पंजाब में ऐसे बहुत स्कूल हैं जिनका गराऊँड नहीं है, जिनका आंगन नहीं है। जहां कोई गराऊँड नहीं है आंगन नहीं है वहां शरीरक शिक्षा कैसे दी जाती है ?

ਮੰਤਰੀ ਮਾਨਯੋਗ ਸਪੀਕਰ ਸਾਹਿਬ, ਬੀਬੀ ਜੀ ਦੇ ਵਿਚਾਰ ਬਹੁਤ ਚੰਗੇ ਹਨ ਅਤੇ ਮੈਂ ਇਨ੍ਹਾਂ ਦਾ ਬੜਾ ਸਤਿਕਾਰ ਕਰਦਾ ਹਾਂ ਪਰ ਜਦੋਂ ਪ੍ਰੈਸ਼ਰ ਪਾਉਂਦੇ ਹਨ ਆਪ ਹੀ ਕਹਿੰਦੇ ਹਨ ਸਰਕਾਰ ਨੂੰ ਕਿ ਸਾਡੇ ਸਕੂਲ ਖੋਲ੍ਹ ਦਿਉ ਤਾਂ ਲੋਕ ਹਿਤ ਵਿੱਚ ਸਕੂਲ ਖੋਲ੍ਹਣੇ ਪੈਂਦੇ ਹਨ ਪਰ ਜੋ ਇਹ ਕਹਿੰਦੇ ਹਨ ਇਹ ਤਾਂ ਕਮੇਟੀਆਂ ਦਾ ਫਰਜ਼ ਹੈ ਜਿਹੜੀਆਂ ਸਕੂਲ ਖੋਲ੍ਹਦੀਆਂ ਹਨ ।

श्रीमती लक्ष्मी कांता चावला : मैंने सरकारी स्कूलों की बात की है, प्राईवेट स्कूलों की नहीं ।

ਮੰਤਰੀ: ਮਾਨਯੋਗ ਸਪੀਕਰ ਸਾਹਿਬ, ਸਰਕਾਰੀ ਸਕੂਲ ਵੀ ਲੋਕਾਂ ਦੀ ਮੰਗ ਤੇ ਹੀ ਖੋਲ੍ਹੇ ਜਾਂਦੇ ਹਨ।

श्रीमती लक्ष्मी कांता चावला : फिर यह न कहो कि हम पढ़ाते हैं।......

ਸ੍ਰੀ ਸਪੀਕਰ : ਬੀਬੀ ਜੀ, ਇਹ ਇਸ ਨਾਲ ਸਬੰਧਤ ਹੀ ਨਹੀਂ। ਵੱਖਰਾ ਪ੍ਰਸ਼ਨ ਕਰ ਲਓ।

---

ਗੁੰਮ ਹੋਏ ਵਿਅਕਤੀਆਂ ਨੂੰ ਲੱਭਣਾ

*1373. ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਜਨਵਰੀ, 1995 ਤੋਂ ਮਿਤੀ ਅੰਤ ਤਕ ਦੇ ਸਮੇਂ ਦੌਰਾਨ ਰਾਜ ਦੇ ਵੱਖ ਵੱਖ ਥਾਣਿਆਂ ਵਿਚ ਗੁੰਮ ਹੋਏ ਵਿਅਕਤੀਆਂ ਦੇ ਕਿੰਨੇ ਕੇਸ ਦਰਜ ਕੀਤੇ ਗਏ ਅਤੇ ਉਨ੍ਹਾਂ ਵਿਚ ਔਰਤਾਂ/ਲੜਕੀਆਂ/ਮਰਦਾਂ/ਬੱਚਿਆਂ ਦੀ ਗਿਣਤੀ ਕਿੰਨੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਅਕਤੀਆਂ ਵਿਚੋਂ ਉਨ੍ਹਾਂ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੂੰ ਪੁਲਿਸ ਦੇ ਯਤਨਾਂ ਨਾਲ ਲੱਭ ਲਿਆ ਗਿਆ ਹੈ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਅਕਤੀਆਂ ਵਿਚੋਂ ਉਨ੍ਹਾਂ ਔਰਤਾਂ/ਲੜਕੀਆਂ/ਬੱਚਿਆਂ ਅਤੇ ਮਰਦਾਂ ਦੀ ਗਿਣਤੀ ਕਿੰਨੀ-ਕਿੰਨੀ ਹੈ, ਜਿਨ੍ਹਾਂ ਨੂੰ ਅਜੇ ਤੱਕ ਲੱਭਿਆ ਨਹੀਂ ਗਿਆ ਹੈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਸ੍ਰੀਮਾਨ ਜੀ, ਗੁੰਮ ਹੋਏ ਵਿਅਕਤੀਆਂ ਦੇ ਥਾਣਾ ਪੱਧਰ ਤੇ ਕੇਸ ਦਰਜ ਨਹੀਂ ਕੀਤੇ ਜਾਂਦੇ ਜੀ।

(ਅ) ਅਤੇ (ੲ) ਨਹੀਂ ਜੀ।

श्रीमती लक्ष्मी कांता चावला : अध्यक्ष महोदय, मेरा प्रश्न यह था कि जो पंजाब में 1995 से लापता हैं—वह लड़के, लड़कियां, बजुरग या औरतें कोई भी है—मैंने उन का नंबर पूछा था। उत्तर में कहा है कि यह केस थाने में दरज नहीं किये जाते। अध्यक्ष महोदय, मुख्य मन्त्री जी यह बतायें कि पिछले पांच वर्ष से, 1995 से कितने लोग गायब हुए हैं। उन्होंने कहा है कि केस थाने में दरज नहीं किये जाते लेकिन उन को ढूंढने के लिए क्या प्रयास किये जाते है ? अगर किये जाते हैं तो किस एजंसी के द्वारा किये जाते हैं। या यह जो लापता हो गए, तो हो गए और कुछ नहीं किया जाता।

ਮੁੱਖ ਮੰਤਰੀ : ਸਪੀਕਰ ਸਾਹਿਬ, ਜਿਹੜੇ ਕੇਸਿਜ਼ ਦਰਜ ਹੁੰਦੇ ਹਨ, ਉਹ ਆਬਡਕ-ਸ਼ਨ ਅਤੇ ਕਿਡਨੈਪਿੰਗ ਦੇ ਹੁੰਦੇ ਹਨ, ਜਿਹੜੇ ਮਿਸਿੰਗ ਪਰਸਨਜ਼ ਹੁੰਦੇ ਹਨ, ਉਨ੍ਹਾਂ ਦਾ ਰੋਜ਼ਨਾਮਚਾ ਪੁਲਿਸ ਥਾਣੇ ਵਿਚ ਹੁੰਦਾ ਹੈ, ਉਸ ਵਿਚ ਦਰਜ਼ ਕਰ ਲਏ ਜਾਂਦੇ ਹਨ। ਇਸ ਵਾਸਤੇ, ਮਿਸਿੰਗ ਪਰਸਨ ਦੀ ਭਾਲ ਵਾਸਤੇ ਇਹ ਨੋਟਿਸ ਕੱਢਿਆ ਜਾਂਦਾ ਹੈ ਸਾਰੇ ਡਿਸਟ੍ਰਿਕਟਸ ਦੇ ਵਿਚ, ਜਿਸ ਦੇ ਵਿੱਚ ਹੁੰਦਾ ਹੈ ਕਿ ਉਨ੍ਹਾਂ ਦੀ ਹਾਈਟ ਕਿੰਨੀ ਹੈ, ਕੰਪਲੈਕਸ਼ਨ ਕੀ ਹੈ, ਫਿਜ਼ੀਕਲ ਫੀਚਰ ਵਗੈਰਾ ਦੇ ਵੇਰਵੇ ਦੱਸੇ ਜਾਂਦੇ ਹਨ। ਇਸ ਦੇ ਨਾਲ ਹੀ ਇਕ ਗਜ਼ਟ ਹੈ, ਸਪੈਸ਼ਲ ਇੰਟੈਲੀਜੈਂਸ ਗਜ਼ਟ, ਉਹ ਵੀ ਹਰ ਮਹੀਨੇ ਪਬ-ਲਿਸ਼ ਕੀਤਾ ਜਾਂਦਾ ਹੈ ਔਰ ਉਹ ਸਾਰੇ ਡਿਸਟ੍ਰਿਕਟ ਨੂੰ ਭੇਜਿਆ ਜਾਂਦਾ ਹੈ। ਤੀਸਰਾ ਇਕ ਸੀ. ਆਈ. ਡੀ. ਦਾ ਸਪੈਸ਼ਲ ਸੈਲ ਹੈ, ਐਸ. ਪੀ., ਉਸ ਦਾ ਇੰਚਾਰਜ਼ ਹੈ, ਉਹ ਵੀ ਮਾਨੀਟਰ ਕਰਦਾ ਰਹਿੰਦਾ ਹੈ ਇਸ ਸਾਰੇ ਮਸਲੇ ਨੂੰ।

श्रीमती लक्ष्मी कांता चावला : स्पीकर साहिब, मेरा प्रश्न यह भी है कि क्या जो लापता हुए थे उन में से कुछ मिले अगर मिले तो वह कितने है। वैसे लुधियाना थाने में केस दर्ज है मिलर गंज के शक्ति प्रकाश के खोने का। बरनाला में एक माता पिता और एक मां और उनके दो बच्चों का केस दर्ज है। मेरा यह प्रश्न है कि मान लो यह केस किसी थाने में दर्ज नहीं होता, अलग एजेंसी है। मगर जो पिछले चार साढे चार साल में लापता हुए हैं उनमें से कुछ मिले तो कितने मिले और कुल कितने खोये गये थे।

ਮੁੱਖ ਮੰਤਰੀ : ਇਹ ਬਹੁਤ ਲੰਮੀ ਲਿਸਟ ਹੈ।

श्रीमती लक्ष्मी कांता चावला : यह मुझे दीजिये।

ਮੁੱਖ ਮੰਤਰੀ : ਇਹ ਮੈਂ ਤੁਹਾਨੂੰ ਪਰਸਨਲੀ ਦੇ ਦਿਆਂਗਾ। ਇਹ ਮੈਂ ਆਪਣੇ ਨੋਟ ਵਾਰ ਪੈਡ ਵਿਚ ਰੱਖੀ ਹੋਈ ਹੈ।

श्रीमती लक्ष्मी कांता चावला : मैंने आप से पूछा है मुझे दीजिए और जो नहीं मिले उनके बारे में आश्वाशन दीजिए।

ਮੁੱਖ ਮੰਤਰੀ : ਇਸ ਦੀ ਕਾਪੀ ਮੈਂ ਤੁਹਾਨੂੰ ਡਿਟੇਲਡ ਇਨਫਰਮੇਸ਼ਨ ਲਈ ਭੇਜ ਦਿਆਂਗਾ। ਚਾਹੇ ਇਸ ਦਾ ਸਵਾਲ ਨਾਲ ਤਾਅੱਲੁਕ ਨਹੀਂ ਹੈ ਪਰ ਫਿਰ ਵੀ ਮੈਂ ਅੱਜ ਤੁਹਾਨੂੰ ਭੇਜ ਦਿਆਂਗਾ।

श्रीमती लक्ष्मी कांता चावला : धन्यवाद।

---

**ਤਹਿਸੀਲ ਅਬੋਹਰ ਵਿਚ ਔਰਤਾਂ ਦੀ ਬੇਇੱਜ਼ਤੀ ਕਰਨਾ ਅਤੇ ਕੁਟਣਾ**

*1525 ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਸ੍ਰੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ—

(ੳ) ਕੀ ਸਰਕਾਰ ਨੂੰ ਜਨਵਰੀ, 1999 ਦੇ ਦੌਰਾਨ ਤਹਿਸੀਲ ਅਬੋਹਰ, ਜ਼ਿਲ੍ਹਾ ਫਿਰੋਜ਼ਪੁਰ ਵਿਚ ਪੈਂਦੇ ਪਿੰਡਾਂ ਦੀਆਂ ਕੁਝ ਔਰਤਾਂ ਦੇ ਕਪੜੇ ਉਤਾਰ ਕੇ ਅਤੇ ਉਨ੍ਹਾਂ ਦੀ ਕੁੱਟ ਮਾਰ ਕਰਕੇ ਉਨ੍ਹਾਂ ਦੀ ਬੇਇਜ਼ਤੀ ਕਰਨ ਦੀ ਕਿਸੇ ਘਟਨਾ ਬਾਰੇ ਪਤਾ ਹੈ ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਘਟਨਾ ਦੇ ਸਬੰਧ ਵਿਚ ਕੋਈ ਕੇਸ ਦਰਜ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਆਈ. ਪੀ. ਸੀ. ਦੀਆਂ ਕਿਹੜੀਆਂ ਧਾਰਾਵਾਂ ਦੇ ਅਧੀਨ ਕੇਸ ਦਰਜ ਕੀਤਾ ਗਿਆ ਹੈ ਅਤੇ ਉਸ ਥਾਣੇ ਦਾ ਨਾਂ ਕੀ ਹੈ ਜਿਥੇ ਉਕਤ ਕੇਸ ਦਰਜ ਕੀਤਾ ਗਿਆ ਸੀ ਅਤੇ ਉਨ੍ਹਾਂ ਵਿਅਕਤੀਆਂ ਦੇ ਨਾਂ ਕੀ ਹਨ ਜਿਨ੍ਹਾਂ ਦੇ ਵਿਰੁੱਧ ਉਕਤ ਕੇਸ ਦਰਜ ਕੀਤਾ ਗਿਆ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ । ਦੋਸ਼ੀ ਜੱਸ ਰਾਮ, ਮੋਹਣ ਲਾਲ, ਲਾਲ ਚੰਦ ਪੁੱਤਰਾਨ ਸ੍ਰੀ ਰਾਮ ਪਗੜੀਆ ਰਤਨ ਪੁੱਤਰ ਜੱਸ ਰਾਮ ਕਿਸ਼ਨ ਉਰਫ ਬਬਲੂ ਪੁੱਤਰ ਰਾਮ ਚੰਦ ਅਤੇ ਪ੍ਰਿਥੀ ਪੁੱਤਰ ਮੰਗਤ ਰਾਮ ਵਾਸੀ ਬੰਗਰਖੇੜਾ ਮਿਤੀ 15-1-1999 ਨੂੰ ਦਿਨੇ 11-00 ਵਜੇ ਜਮੁਨਾ ਦੇਵੀ ਪਤਨੀ ਬਰਿਜ ਲਾਲ ਨਾਇਕ ਵਾਸੀ ਬੰਗਰਖੇੜਾ ਦੀ ਬੇਇੱਜ਼ਤੀ ਕਰਨ ਦੀ ਨੀਅਤ ਨਾਲ ਉਸ ਦੇ ਘਰ ਅੰਦਰ ਦਾਖਲ ਹੋਏ । ਉਨ੍ਹਾਂ ਨੇ ਜ਼ਬਰਦਸਤੀ ਸ੍ਰੀਮਤੀ ਜਮੁਨਾ ਦੇਵੀ ਨੂੰ ਖਿਚ ਕੇ ਬਾਹਰ ਲਿਆਂਦਾ ਅਤੇ ਖਿਚ ਧੂਹ ਦੌਰਾਨ ਉਸ ਔਰਤ ਦੀ ਘੱਗਰੀ ਜਿਸ ਥੱਲੇ ਉਸਨੇ ਕੁਝ ਨਹੀਂ ਸੀ ਪਾਇਆ ਉਸ ਦੇ ਪੈਰਾਂ ਵਿਚ ਗਿਰ ਗਈ, ਜਿਸ ਨੂੰ ਉਸਦੀ ਲੜਕੀ ਨੇ ਫੜ ਕੇ ਉੱਪਰ ਕਰ ਦਿੱਤਾ । ਉਕਤ ਦੋਸ਼ੀਆਂ ਨੇ ਜਮੁਨਾ ਦੇਵੀ ਅਤੇ ਉਸਦੀ ਛੋਟੀ ਲੜਕੀ ਸਿਨੀਆਂ ਨੂੰ ਮਕਾਨ ਵਿਚੋਂ ਖਿਚ ਕੇ ਬਾਹਰ ਸੜਕ ਤੇ ਲੈ ਆਏ ਅਤੇ ਕਾਲੇ ਤੇਲ ਨਾਲ ਉਨ੍ਹਾਂ ਦੇ ਮੂੰਹ ਕਾਲੇ ਕਰਕੇ ਟਰੈਕਟਰ ਤੇ ਬਿਠਾ ਕੇ ਪਿੰਡ ਵਿਚ ਫੇਰਿਆ ।

(ਅ) ਹਾਂ ਜੀ । ਮੁਕਦਮਾ ਨੰ: 9 ਮਿਤੀ 18-1-1999 ਅ/ਧ 452/354/506/323/148/149/ ਭ: ਦ: ਅਤੇ ਧਾਰਾ 3 ਸਬ ਪੈਰਾ 3, 10 ਅਤੇ 11, ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਜਨ ਜਾਤੀਆਂ (ਪਰੀਵੈਨਸ਼ਨ ਆਫ ਐਟਰੋਸਟੀਜ਼) ਐਕਟ, 1989 ਥਾਣਾ ਖੂਹੀਆਂ ਸਰਵਰ ਖਿਲਾਫ ਦੋਸ਼ੀਆਨ ਜੱਸ ਰਾਮ, ਮੋਹਨ ਲਾਲ, ਲਾਲ ਚੰਦ ਪੁੱਤਰਾਨ , ਰਾਮ ਪਗੜੀਆ, ਰਤਨ ਪੁੱਤਰ ਜੱਸ ਰਾਮ, ਕ੍ਰਿਸ਼ਨ ਉਰਫ ਬਬਲੂ ਪੁੱਤਰ ਰਾਮ ਚੰਦ ਅਤੇ ਪ੍ਰਿਥੀ ਪੁੱਤਰ ਮੰਗਤ ਰਾਮ ਵਾਸੀ ਬੰਗਰਖੇੜਾ ਦੇ ਦਰਜ ਕੀਤਾ ਗਿਆ ਹੈ ।

**श्रीमती लक्ष्मी कांता चावला** : स्पीकर साहिब, मुख्य मंत्री जी ने जो उत्तर दिया है यह उनकी ही प्रति लिपी है जो लगभग ए. डी. जी. पी. क्राईम ने उत्तर दिया था अच्छा यह है कि सरकार यह मान रही है कि उस औरत को बाहर खींचा और उस औरत को जो कहने में भी शर्म आती है

[श्रीमती लक्ष्मी कांता चावला]

उसका लहंगा उत्तर गया। लेकिन एक बात जो समझ में नहीं आई कि 6 ताकतवर लोग गये और सरकार मानती है कि वह उसकी बेइज्जती करने के लिए गये थे और फिर सड़क पर खिचोतानी करते हुए उसका घगरा उत्तर गया। उस औरत की दाहिनी बाजू नहीं है, इस बारे में कुछ नहीं लिखा। पर जब 6 ताकतवर लोगों के साथ उसने कितनी खिचोतानी की होगी जिस से उसका घगरा उत्तर गया। क्या यह सरकार नहीं जानती है वह इस नियत से ही गये हों जिस से कपड़े उतर गये और अब उनको बचाने के लिए और दफा इधर-उधर करने के लिए सरकार यह ब्यान दे रही है। क्या सरकार को यह पता है कि उसकी दाहिनी बाजु नहीं है, कटी हुई है।

ਮੁੱਖ ਮੰਤਰੀ : ਇਹ ਪਤਾ ਹੈ ਕਿ ਉਸ ਦੀ ਦਾਇਨੀ ਬਾਜੂ ਕੱਟੀ ਹੋਈ ਹੈ। ਇਹ ਬਹੁਤ ਹੀ ਸ਼ਰਮਨਾਕ ਵਾਕਿਆ ਹੈ। ਇਸ ਦੇ ਨਾਲ ਸਾਨੂੰ ਬਹੁਤ ਦੁੱਖ ਹੈ, ਇਹ ਬਹੁਤ ਅਫਸੋਸਨਾਕ ਹੈ। ਇਹੋ ਜਿਹੇ ਵਾਕੇ ਨਹੀਂ ਹੋਣੇ ਚਾਹੀਦੇ। ਜਿਹੜੇ ਦੋਸ਼ੀ ਹਨ ਉਨ੍ਹਾਂ ਦੇ ਖ਼ਿਲਾਫ ਸਾਰੀਆਂ ਧਾਰਾਵਾਂ ਲਾ ਕੇ ਕੇਸ ਰਜਿਸਟਰ ਕਰ ਦਿੱਤਾ ਗਿਆ ਹੈ।

श्रीमती लक्ष्मी कांता चावला : आप ने जो कहा वह काफी है। मुख्यमंत्री जी, आप ने इतना महसूस किया, बहुत अच्छी बात है। परंतु एक प्रश्न है जिस दिन यह वारदात हुई उसके चार दिन बाद अपराधी पकड़े गये। जो धारा अनुसूचित जाती की महिला होने के कारण सजा के लिये लगती थी वो तब लगाई गई जब आंदोलन चलाया गया। उस से पहले क्यों नहीं लगाई गयी। जो पुलिस अधिकारी दोषी हैं, एस. एच. ओ. फिरोजपुर और कुछ विधायक लोगों के कारण देरी लगाई गई, क्या उनको दंड देंगे?

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਮੇਰੇ ਨੋਟਿਸ ਵਿਚ ਇਹ ਸਾਰੀ ਡਿਟੇਲ ਕਲ੍ਹ ਆਈ ਹੈ। ਇਹ ਸਾਰਾ ਜਵਾਬ ਪੜ੍ਹਿਆ ਅਤੇ ਇਸ ਦੀ ਹਾਈ ਅਥਾਰਟੀ ਤੋਂ ਸਾਰੀ ਇਨਕੁਆਰੀ ਕੀਤੀ ਜਾਵੇਗੀ ਅਤੇ ਕਿਤੇ ਕਿਸੇ ਅਫਸਰ ਨੇ ਮੁਕੱਦਮਾ ਦਰਜ ਕਰਨ ਵਿਚ ਢਿੱਲ ਕੀਤੀ ਹੈ ਉਸ ਤੇ ਉਹ ਐਕਟ/ਧਾਰਾ ਨਹੀਂ ਲੱਗੀ ਜਿਸ ਰਾਹੀਂ ਜ਼ਿਆਦਾ ਸਜ਼ਾ ਮਿਲਣੀ ਚਾਹੀਦੀ ਹੈ, ਅਜਿਹੇ ਮੁਜ਼ਰਿਮਾਂ ਨੂੰ ਸਖਤ ਸਜ਼ਾ ਮਿਲਣੀ ਚਾਹੀਦੀ ਹੈ। ਜੇ ਕਿਸੇ ਕਰਕੇ ਨਹੀਂ ਕੀਤਾ ਤਾਂ ਉਸ ਦੀ ਤਫਤੀਸ਼ ਕਰਕੇ ਸਖਤ ਸਜ਼ਾ ਦਿੱਤੀ ਜਾਵੇਗੀ।

श्रीमती लक्ष्मी कांता चावला : मैंने 20 फरवरी को आप के आफिस में जा के सब कुछ बताया था।

---

## ਰੁਜ਼ਗਾਰ ਦਿੱਤੇ ਗਏ ਵਿਅਕਤੀਆਂ ਦੀ ਗਿਣਤੀ

*1549. ਸਰਦਾਰ ਮੱਖਣ ਸਿੰਘ : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਉਨ੍ਹਾਂ ਵਿਅਕਤੀਆਂ ਦੀ ਕੁੱਲ ਗਿਣਤੀ ਕਿੰਨੀ

ਹੈ ਜਿਨ੍ਹਾਂ ਨੂੰ ਪਿਛਲੇ ਦੋ ਸਾਲਾਂ ਅਰਥਾਤ 1997-98 ਅਤੇ 1998-99 (ਮਿਤੀ ਅੱਜ ਤੱਕ) ਦੌਰਾਨ ਵੱਖ-ਵੱਖ ਰੁਜ਼ਗਾਰ ਦੇ ਦਫ਼ਤਰਾਂ ਰਾਹੀਂ ਰੁਜ਼ਗਾਰ ਦਿੱਤਾ ਗਿਆ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ** : ਪਿਛਲੇ ਦੋ ਸਾਲਾਂ ਦੌਰਾਨ 5,900 ਵਿਅਕਤੀਆਂ ਨੂੰ ਨੌਕਰੀ ਤੇ ਲਗਵਾਇਆ ਗਿਆ। ਇਨ੍ਹਾਂ ਵਿਚੋਂ ਸਾਲ 1997-98 ਵਿਚ 4303 ਅਤੇ ਸਾਲ 1998-99 (1/99 ਤੱਕ) ਵਿਚ 1,597 ਉਮੀਦਵਾਰਾਂ ਨੂੰ ਨੌਕਰੀ ਤੇ ਲਗਵਾਇਆ ਗਿਆ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਜਿਹੜੇ ਉਦਯੋਗਿਕ ਇਕਾਈਆਂ ਵਿਚ ਰੁਜ਼ਗਾਰ ਦਿਵਾਏ ਗਏ ਹਨ, ਕੀ ਉਸ ਦੀ ਗਿਣਤੀ ਇਸ ਵਿਚ ਸ਼ਾਮਿਲ ਹੈ।

**ਸ੍ਰੀ ਸਪੀਕਰ** : ਦੁਬਾਰਾ ਬੋਲ ਦਿਓ।

**ਸਰਦਾਰ ਮੱਖਣ ਸਿੰਘ** : ਤਮਾਮ ਮਹਿਕਮਿਆਂ ਵਿਚ ਰੁਜ਼ਗਾਰ ਦਿਵਾਏ ਗਏ ਹਨ। ਉਦਯੋਗਿਕ ਇਕਾਈਆਂ ਵਿਚ ਵੀ ਰੁਜ਼ਗਾਰ ਦਿਵਾਏ ਗਏ ਹਨ, ਕੀ ਉਹ ਵੀ ਇਸ ਵਿਚ ਸ਼ਾਮਿਲ ਹਨ ?

**ਸ੍ਰੀ ਸਪੀਕਰ** : ਕਿਹੜੀਆਂ ਇਕਾਈਆਂ ?

**ਸਰਦਾਰ ਮੱਖਣ ਸਿੰਘ** : ਇੰਡਸਟਰੀਜ਼ ਵਿਚ, ਕਾਰਖਾਨਿਆਂ ਵਿਚ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਡਿਟੇਲ ਨਹੀਂ ਪੁੱਛੀ। ਜੇ ਪੁੱਛੀ ਹੁੰਦੀ ਤਾਂ ਦੱਸ ਦਿੰਦਾ ਕਿ ਇੰਡਸਟਰੀ ਵਿਚ ਕਿੰਨੇ ਲਗਾਏ, ਸਰਕਾਰੀ ਵਿਚ ਕਿੰਨੇ ਲਗਾਏ ਗਏ ?

**ਸਰਦਾਰ ਮੱਖਣ ਸਿੰਘ** : ਮੈਂ ਜਾਨਣਾ ਚਾਹੁੰਦਾ ਹਾਂ ਕਿ ਦੋ ਸਾਲਾਂ ਵਿਚ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦਿਵਾਉਣ ਦੀ ਗੱਲ ਸੀ। ਕੀ ਇਸ ਗੱਲ ਦੀ ਸੰਤੁਸ਼ਟੀ ਹੈ, ਇਹ ਕਾਫ਼ੀ ਹਨ ?

**ਮੰਤਰੀ** : ਸਪੀਕਰ ਸਾਹਿਬ, ਬਿਲਕੁਲ ਸੰਤੁਸ਼ਟੀ ਨਹੀਂ ਹੈ। ਇਹ ਬਿਲਕੁਲ ਠੀਕ ਕਹਿੰਦੇ ਹਨ। ਮੈਂ ਮਾਨਯੋਗ ਮੈਂਬਰ ਸਾਹਿਬ ਨਾਲ ਸਹਿਮਤ ਹਾਂ। ਲੇਕਿਨ ਜਦੋਂ ਤੋਂ ਹਾਈਕੋਰਟ ਤੇ ਸੁਪਰੀਮ ਕੋਰਟ ਨੇ ਆਰਡਰ ਕਰ ਦਿੱਤੇ ਹਨ ਕਿ ਸਿਰਫ਼ ਇੰਪਲਾਇਮੈਂਟ ਐਕਸਚੇਂਜ ਤੋਂ ਬੰਦੇ ਰੱਖਣੇ ਹਨ, ਅੱਗੇ ਹੁੰਦਾ ਸੀ ਸਰਕਾਰੀ ਨੌਕਰੀਆਂ ਵਾਸਤੇ ਇੰਪਲਾਇਮੈਂਟ ਐਕਸਚੇਂਜ ਤੋਂ ਬੰਦੇ ਲਏ ਜਾਂਦੇ ਸੀ, ਉਨ੍ਹਾਂ ਵਿਚੋਂ ਸਿਲੈਕਸ਼ਨ ਹੁੰਦੀ ਸੀ। ਹੁਣ ਇਹ

[ਸਥਾਨਕ ਸਰਕਾਰ ਤੇ ਕਿਰਤ ਅਤੇ ਰੁਜ਼ਗਾਰ ਮੰਤਰੀ]

ਕਰ ਦਿੱਤਾ ਕਿ ਸਰਕਾਰੀ ਨੌਕਰੀਆਂ ਵਾਸਤੇ ਐਡਵਰਟਾਈਜ਼ਮੈਂਟ ਕਰਕੇ ਬੁਲਾਉਂਦੇ ਹਨ ਜਿਸ ਕਾਰਨ ਇੰਪਲਾਇਮੈਂਟ ਐਕਸਚੇਂਜ ਦੀ ਅਹਿਮੀਅਤ ਘੱਟ ਗਈ ਹੈ। ਮੈਂ ਸੰਤੁਸ਼ਟ ਨਹੀਂ ਹਾਂ ਜੋ ਨੰਬਰ ਦਿੱਤਾ ਗਿਆ ਹੈ, ਉਹ ਜ਼ਿਆਦਾ ਹੋਣਾ ਚਾਹੀਦਾ ਹੈ।

---

ਗ੍ਰਾਮ ਪੰਚਾਇਤ, ਝਾਮਪੁਰ, ਬਲਾਕ ਮਾਜਰੀ ਨਾਲ ਸਬੰਧਤ ਜ਼ਮੀਨ ਦਾ ਇੰਤਕਾਲ

*1575. **ਸ੍ਰੀ ਰਮੇਸ਼ ਚੰਦਰ ਡੋਗਰਾ**: ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗ੍ਰਾਮ ਪੰਚਾਇਤ, ਪਿੰਡ ਝਾਮਪੁਰ ਬਲਾਕ ਮਾਜਰੀ ਤਹਿਸੀਲ ਮੁਹਾਲੀ ਜ਼ਿਲ੍ਹਾ ਰੋਪੜ ਦੀ ਕਿਸੇ ਜ਼ਮੀਨ ਦਾ ਇੰਤਕਾਲ ਪੰਚਾਇਤ ਦੇ ਨਾਂ ਕਰਨ ਸਬੰਧੀ ਕੋਈ ਕੇਸ ਤਹਿਸੀਲ ਦਫ਼ਤਰ, ਮੁਹਾਲੀ ਵਿਚ ਪੈਂਡਿੰਗ ਪਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਇਹ ਕਿਸ ਤਰੀਕ ਤੋਂ ਪੈਂਡਿੰਗ ਪਿਆ ਹੈ ਅਤੇ ਇਸਦੇ ਕਾਰਨ ਕੀ ਹਨ ਅਤੇ ਇਸ ਕੇਸ ਵਿਚ ਇੰਤਕਾਲ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੇਵਾ ਸਿੰਘ ਸੇਖਵਾਂ** (ਲੋਕ ਸੰਪਰਕ, ਮਾਲ ਤੇ ਮੁੜ ਵਸੇਬਾ (ਰਾਜ ਮੰਤਰੀ)) : ਹਾਂ ਜੀ, 13-3-1999 ਤੋਂ ਲੰਬਿਤ ਹੈ। ਇਸ ਵਿੱਚ ਕਾਨੂੰਨੀ ਨੁਕਤੇ ਹਨ। ਇੰਤਕਾਲ ਦਾ ਨਿਪਟਾਰਾ ਕਾਨੂੰਨ ਮੁਤਾਬਕ ਇੱਕ ਮਹੀਨੇ ਦੇ ਅੰਦਰ ਕਰਨ ਦੇ ਹੁਕਮ ਦਿੱਤੇ ਗਏ ਹਨ।

**ਸ੍ਰੀ ਰਮੇਸ਼ ਚੰਦਰ ਡੋਗਰਾ**: ਸਪੀਕਰ ਸਾਹਿਬ ਬਹੁਤ ਮੇਹਰਬਾਨੀ ਕਿ ਇਕ ਮਹੀਨੇ ਵਿਚ ਇਸ ਕੇਸ ਨੂੰ ਡਿਸਪੋਜ਼ ਆਫ਼ ਕਰਨ ਵਾਸਤੇ ਵਾਅਦਾ ਕਰ ਲਿਆ ਹੈ। ਮੈਂ ਇਨ੍ਹਾਂ ਦੇ ਨੋਟਿਸ ਵਿਚ ਤੁਹਾਡੇ ਰਾਹੀਂ ਇਹ ਲਿਆਉਣਾ ਚਾਹੁੰਦਾ ਹਾਂ ਕਿ ਇਸ ਦਾ ਫੈਸਲਾ 13-7-99 ਨੂੰ ਨਹੀਂ ਹੋਇਆ ਬਲਕਿ ਇਹ ਕੇਸ 13-3-98 ਤੋਂ ਪੈਂਡਿੰਗ ਹੈ। ਇਸ ਸਬੰਧੀ ਕੁਲੈਕਟਰ ਰੋਪੜ ਨੇ ਲੈਟਰ ਨੰਬਰ 515 ਮਿਤੀ 16-1-98 ਰਾਹੀਂ ਤਹਿਸੀਲਦਾਰ ਮੁਹਾਲੀ ਨੂੰ ਕਿਹਾ ਸੀ ਕਿ ਮਿਊਟੇਸ਼ਨ ਕਰ ਦਿੱਤੀ ਜਾਵੇ। ਇਹ ਕੇਸ 1998 ਤੋਂ ਪੈਂਡਿੰਗ ਹੈ 1999 ਤੋਂ ਨਹੀਂ। ਬੜੀ ਰਾਂਗ ਇਨਫਰਮੇਸ਼ਨ ਪੇਸ਼ ਕੀਤੀ ਗਈ ਹੈ ਅਤੇ ਤਹਿਸੀਲਦਾਰ ਮੁਹਾਲੀ ਅਤੇ ਐਸੇ ਅਫਸਰਾਂ ਅਗੇਂਸਟ ਹਾਊਸ ਨੂੰ ਮਿਸ-ਲੀਡ ਕੀਤੇ ਜਾਣ ਅਤੇ ਗਲਤ ਇਨਫਰਮੇਸ਼ਨ ਦੇ ਕੇ ਅਨਨੈਸਸਰੀ ਡਿਲੇਅ ਕਰਨ ਕਾਰਨ ਕੀ ਉਨ੍ਹਾਂ ਖਿਲਾਫ਼ ਐਕਸ਼ਨ ਲੈਣਗੇ ?

**ਰਾਜ ਮੰਤਰੀ**: ਇਨਫਰਮੇਸ਼ਨ ਗਲਤ ਨਹੀਂ ਹੈ। ਇਹ ਜਿਹੜਾ ਡੀ. ਡੀ. ਪੀ. ਓ., ਰੂਪ ਨਗਰ ਦਾ ਫੈਸਲਾ ਸੀ ਉਹ 29-5-97 ਨੂੰ ਹੋਇਆ ਸੀ। ਉਸ ਤੋਂ ਬਾਅਦ ਇੰਤਕਾਲ ਕਰਨ ਵਾਸਤੇ ਗੁਰਦੇਵ ਸਿੰਘ ਪੁੱਤਰ ਬੰਸੀ, ਪੰਚ ਗਰਾਮ ਪੰਚਾਇਤ ਝਾਮਪੁਰ ਨੇ ਮੰਗ ਮਿਤੀ-29-1-98 ਨੂੰ ਦਿੱਤੀ ਸੀ ਅਤੇ ਉਸ ਤੋਂ ਬਾਅਦ ਦੁਬਾਰਾ 30-3-98 ਨੂੰ ਦਿੱਤੀ ਗਈ। ਇਹ ਇਕ ਸਾਲ ਇੰਤਕਾਲ ਦੀ ਮੰਗ ਉਨ੍ਹਾਂ ਨੇ ਆਪ ਲੇਟ ਕੀਤੀ। ਦੂਸਰਾ ਇਸ ਤੋਂ ਬਾਅਦ ਕੁਝ ਕਾਨੂੰਨੀ ਨੁਕਤੇ ਸਨ ਜਿਨ੍ਹਾਂ ਦੀ ਵਜ੍ਹਾ ਕਰਕੇ ਤਹਿਸੀਲਦਾਰ ਮੁਹਾਲੀ ਨੇ ਡੀ.ਸੀ.

ਰੋਪੜ ਤੋਂ ਕੁਝ ਹਦਾਇਤਾਂ ਮੰਗੀਆਂ । ਹਦਾਇਤਾਂ ਆਉਣ ਵਿਚ ਦੇਰੀ ਲੱਗਣ ਕਰਕੇ ਹੀ ਇਹ ਦੇਰੀ ਹੋਈ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ**: ਸਪੀਕਰ ਸਾਹਿਬ, ਇਹ ਮਾਮੂਲੀ ਗੱਲ ਸੀ, ਜਿਸ ਨੂੰ ਮਨਿਸਟਰ ਸਾਹਿਬ ਨੂੰ ਮੰਨ ਲੈਣਾ ਚਾਹੀਦਾ ਸੀ । 16-1-98 ਨੂੰ ਇਹ ਕੇਸ ਪਾਸ ਹੋ ਗਿਆ ਸੀ ਅਤੇ 13-3-98 ਤੋਂ ਇਹ ਕੇਸ ਪੈਂਡਿੰਗ ਪਿਆ ਹੋਇਆ ਹੈ ਅਤੇ ਇਸ ਦੇ ਵਿਚ ਇਕ ਸਾਲ ਦੀ ਡੀਲੇਅ ਦੀ ਗੱਲ ਹੈ ਔਰ ਜਿਹੜਾ ਸਬੰਧਤ ਅਫਸਰ ਹੈ ਉਸ ਨੇ ਹਾਊਸ ਨੂੰ ਗੁਮਿਰਾਹ ਕਰਨ ਦੀ ਕੋਸ਼ਿਸ਼ ਕੀਤੀ ਹੈ । ਕੀ ਉਸ ਦੇ ਖਿਲਾਫ ਇਹ ਐਕਸ਼ਨ ਲੈਣਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਸ ਕੇਸ ਦੀ ਅਸੀਂ ਬੜੀ ਘੋਖ ਅਤੇ ਵਿਚਾਰ ਕੀਤਾ ਹੈ । ਇਸ ਕੇਸ ਦਾ ਫੈਸਲਾ 29/5/97 ਨੂੰ ਡੀ.ਡੀ.ਪੀ.ਓ. ਨੇ ਕੀਤਾ ਸੀ । ਪਰ ਦੂਸਰੇ ਪਾਸੇ ਕੁਝ ਲੋਕ ਜਿਹੜੇ ਉਸ ਜ਼ਮੀਨ ਦੇ ਮਾਲਿਕ ਸਨ ਉਨ੍ਹਾਂ ਨੇ ਸਿਵਲ ਕੋਰਟ ਦੇ ਵਿਚ ਦਾਵਾ ਕਰ ਦਿੱਤਾ ਜਿਹੜਾ ਮਿਤੀ 21-10-98 ਨੂੰ ਉਨ੍ਹਾਂ ਦੇ ਹੱਕ ਵਿਚ ਚਲਾ ਗਿਆ, ਜਿਸ ਕਰਕੇ ਇਹ ਕੰਟਰਾਡਿਕਸ਼ਨ ਪੈਦਾ ਹੋਈ ਹੈ । ਇਕ ਪਾਸੇ ਤਾਂ ਡੀ. ਡੀ. ਪੀ. ਓ. ਨੇ ਫੈਸਲਾ ਕਰ ਦਿੱਤਾ ਅਤੇ ਦੂਜੇ ਪਾਸੇ ਸਿਵਲ ਕੋਰਟ ਨੇ ਫੈਸਲਾ ਕਰ ਦਿੱਤਾ । ਇਸ ਕਰਕੇ ਇੰਤਕਾਲ ਕਰਨ ਵਿਚ ਦੇਰੀ ਹੋਈ ਹੈ । ਇਸ ਦਾ ਫੈਸਲਾ ਹਾਇਰ ਲੈਵਲ ਤੋਂ ਕਰਵਾਵਾਂਗੇ ਕਿਉਂਕਿ ਦੋ ਵੱਖੋ-ਵੱਖਰੀ ਅਦਾਲਤਾਂ ਦਾ ਫੈਸਲਾ ਹੋ ਗਿਆ ਹੈ । ਜਿੰਨੀ ਜਲਦੀ ਹੋ ਸਕਿਆ ਇਸ ਦਾ ਇੰਤਕਾਲ ਕਰਵਾ ਲਵਾਂਗੇ ।

**ਸ਼੍ਰੀ ਰਮੇਸ਼ ਚੰਦਰ ਡੋਗਰਾ**: ਸਪੀਕਰ ਸਾਹਿਬ, ਮੰਨ ਲੈਂਦੇ ਹਾਂ ਜੀ ।

---

## ਲਿੰਕ ਸੜਕਾਂ ਦੀ ਮੁਰਮਤ/ਉਸਾਰੀ

***1479 ਸਰਦਾਰ ਧਨਵੰਤ ਸਿੰਘ**: ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ

(ੳ) ਸਾਲ 1997-98 ਅਤੇ 1998-99 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਲਿੰਕ ਸੜਕਾਂ ਦੀ ਮੁਰੰਮਤ ਅਤੇ ਨਵੀਆਂ ਲਿੰਕ ਸੜਕਾਂ ਦੀ ਉਸਾਰੀ ਲਈ ਸਾਲਵਾਰ ਕੁੱਲ ਕਿੰਨੀ ਰਕਮ ਐਲੋਕੇਟ ਕੀਤੀ ਗਈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਫੰਡਾਂ ਵਿਚੋਂ ਕਿੰਨੀ ਰਕਮ ਅਸਲ ਵਿਚ ਜ਼ਿਲ੍ਹਾਵਾਰ ਅਤੇ ਸਾਲ-ਵਾਰ ਖ਼ਰਚ ਕੀਤੀ ਗਈ ?

**ਸਰਦਾਰ ਗੁਰਦੇਵ ਸਿੰਘ ਬਾਦਲ:** (ੳ) ਸਾਲ 1997-98 ਵਿੱਚ ਲਿੰਕ ਸੜਕਾਂ ਦੀ ਮੁਰੰਮਤ ਲਈ 197.36 ਕਰੋੜ ਰੁਪਏ ਅਤੇ 11.11 ਕਰੋੜ ਰੁਪਏ ਨਵੀਆਂ ਸੜਕਾਂ ਦੀ ਉਸਾਰੀ ਵਾਸਤੇ ਜਾਰੀ ਕੀਤੇ ਗਏ। ਏਸੇ ਤਰ੍ਹਾਂ ਸਾਲ 1998-99 ਦੌਰਾਨ ਲਿੰਕ ਸੜਕਾਂ ਦੀ ਮੁਰੰਮਤ ਲਈ 72.48 ਕਰੋੜ ਰੁਪਏ ਅਤੇ ਨਵੀਆਂ ਸੜਕਾਂ ਦੀ ਉਸਾਰੀ ਵਾਸਤੇ 2.65 ਕਰੋੜ ਰੁਪਏ ਜਾਰੀ ਕੀਤੇ ਗਏ;

(ਅ) ਜ਼ਿਲ੍ਹਾਵਾਰ ਅਤੇ ਸਾਲਵਾਰ ਜਾਰੀ ਕੀਤੀ ਗਈ ਰਕਮ ਅਤੇ ਅਸਲ ਖਰਚ ਕੀਤੀ ਗਈ ਰਕਮ ਦਾ ਵੇਰਵਾ ਅਨੁਲੱਗ 'ੳ' ਅਤੇ 'ਅ' ਤੇ ਹੈ।

## ਅਨੁਲੱਗ 'ੲ'

ਲਿੰਕ ਸੜਕਾਂ ਦੀ ਮੁਰੰਮਤ ਅਤੇ ਲਿੰਕ ਸੜਕਾਂ ਦੀ ਨਵੀਂ ਉਸਾਰੀ ਸਬੰਧੀ ਸੂਚਨਾ ਸਾਲ 1997-98

| ਲੜੀ ਨੰ: | ਜ਼ਿਲਾ | | ਲਿੰਕ ਸੜਕਾਂ ਦੀ ਮੁਰੰਮਤ | | | | | | ਲਿੰਕ ਸੜਕਾਂ ਦੀ ਨਵੀਂ ਉਸਾਰੀ | | | | | |
|---|---|---|---|---|---|---|---|---|---|---|---|---|---|---|
| | | | ਰਲੀਜ਼ ਕੀਤੇ ਫੰਡ ਲੱਖਾਂ ਵਿਚ | | | ਖਰਚ ਲੱਖਾਂ ਵਿੱਚ | | | ਰਲੀਜ਼ ਕੀਤੇ ਫੰਡ ਲੱਖਾਂ ਵਿਚ | | | ਖ ਚ ਲੱਖਾਂ ਵਿੱਚ | | |
| | | | ਪੀ. ਡਬਲਿਯੂ. ਡੀ. | ਮੰ: ਬੋ. | ਕੁੱਲ | ਪੀ. ਡਬਲਿਯੂ. ਡੀ. | ਮੰਡੀ ਬੋ: | ਕੁੱਲ | ਪੀ. ਡਬਲਿਯੂ. ਡੀ | ਮੰਡੀ ਬੋ. | ਕੁੱਲ | ਪੀ. ਡਬਲਿਯੂ. ਡੀ. | ਮੰਡੀ ਬੋ. | ਕੁੱਲ |
| 1. | ਅੰਮ੍ਰਿਤਸਰ | : | 1,423.72 | 542.42 | 1,966.14 | 673.94 | 515.00 | 1,188.94 | — | — | — | 21.81 | — | 21.81 |
| 2. | ਗੁਰਦਾਸਪੁਰ | | 827.75 | 634.72 | 14,62.47 | 686.59 | 501.91 | 1,188.50 | — | — | — | — | — | — |
| 3. | ਜਲੰਧਰ | : | 699.50 | 600.05 | 1,299.55 | 567.35 | 575.89 | 1,143.24 | — | — | — | 72.84 | — | 72.84 |
| 4. | ਕਪੂਰਥਲਾ | . | 673.10 | — | 673.10 | 251.04 | | 251.04 | — | — | — | 1.36 | — | 1.36 |
| 5. | ਨਵਾਂ ਸਹਿਰ | : | — | 819.68 | 819.68 | — | 790.00 | 790.00 | — | — | — | — | — | — |
| 6. | ਹੁਸ਼ਿਆਰਪੁਰ | . | 1 347.51 | — | 1,347.51 | 1,274.66 | | 1.274.66 | — | — | — | 78.11 | — | 78.11 |
| 7. | ਰੋਪੜ | : | 1,015.70 | – | 1,015.70 | 936.69 | | 936.69 | — | — | — | — | — | — |
| 8. | ਲੁਧਿਆਣਾ | : | 1,360.70 | 538.56 | 1,899.26 | 689.07 | 372.89 | 1061.96 | — | 28.2 | 28.22 | 318.82 | 12.07 | 330.89 |
| 9. | ਪਟਿਆਲਾ | : | 10,85.25 | 607.63 | 1692.88 | 1,090.25 | 573.70 | 1,663.95 | — | 399.04 | 399.04 | 16.59 | 298.28 | 314.87 |
| 10. | ਫਤਹਿਗੜ੍ਹ ਸਾਹਿਬ | : | 574.86 | — | 574.86 | 629.59 | — | 629.59 | — | — | — | — | — | — |
| 11. | ਸੰਗਰੂਰ | : | 767.86 | 502.66 | 1,270.52 | 626.54 | 462.58 | 1,089.12 | — | 1.57 | 1.57 | 226.10 | 1.31 | 227.41 |
| 12. | ਬਠਿੰਡਾ | : | 1,649.71 | 655.82 | 2,305.53 | 1072.61 | 368.46 | 1,441.07 | — | — | — | 29.45 | — | 29.45 |
| 13. | ਮਾਨਸਾ | : | — | — | — | — | — | — | — | — | — | — | — | — |
| 14. | ਫਰੀਦਕੋਟ | : | 232.94 | 607.53 | 840.47 | 217.72 | 621.35 | 839.07 | — | 45.24 | 45.24 | — | 19.93 | 19.93 |
| 15. | ਮੁਕਤਸਰ | . | 477.95 | 565.07 | 1,043.02 | 441.39 | 518.87 | 960.26 | — | 621.15 | 621.15 | 85.68 | 594.61 | 680.29 |
| 16. | ਮੋਗਾ | | 512.99 | | 512.99 | 295.15 | | 229.15 | — | — | — | — | — | – |
| 17. | ਫਿਰੋਜ਼ਪੁਰ | . | 708.73 | 304.50 | 1,013.23 | 419.57 | 230.33 | 649.97 | — | 16.05 | 16.05 | — | 6.86 | 6.86 |
| | ਕੁੱਲ ਜੋੜ | : | 13,358.27 | 6,378.64 | 19,736.91 | 9,873.18 | 5531.03 | 15404.21 | — | 1111.27 | 1111.27 | 850.76 | 933.06 | 1783.82 |

[ਖੇਤੀਬਾੜੀ ਮੰਤਰੀ]

ਅਨੁਲੱਗ 'ਅ'

ਲਿੰਕ ਸੜਕਾਂ ਦੀ ਮੁਰੰਮਤ ਅਤੇ ਲਿੰਕ ਸੜਕਾਂ ਦੀ ਨਵੀਂ ਉਸਾਰੀ ਸਬੰਧੀ ਸੂਚਨਾ ਸਾਲ 1998-99

| ਲੜੀ ਨੰ: | ਜ਼ਿਲ੍ਹਾ | ਲਿੰਕ ਸੜਕਾਂ ਦੀ ਮੁਰੰਮਤ — ਰਲੀਜ਼ ਕੀਤੇ ਫੰਡ ਲੱਖਾਂ ਵਿੱਚ | | | ਲਿੰਕ ਸੜਕਾਂ ਦੀ ਮੁਰੰਮਤ — ਖਰਚ ਲੱਖਾਂ ਵਿੱਚ | | | ਲਿੰਕ ਸੜਕਾਂ ਦੀ ਨਵੀਂ ਉਸਾਰੀ — ਰਲੀਜ਼ ਕੀਤੇ ਫੰਡ ਲੱਖਾਂ ਵਿਚ | | | ਲਿੰਕ ਸੜਕਾਂ ਦੀ ਨਵੀਂ ਉਸਾਰੀ — ਖਰਚ ਲੱਖਾਂ ਵਿੱਚ | | |
|---|---|---|---|---|---|---|---|---|---|---|---|---|---|
| | | ਪੀ. ਡਬਲਿਯੂ. ਡੀ. | ਮੰ.ਬੋ. | ਕੁੱਲ | ਪੀ. ਡਬਲਿਯੂ. ਡੀ. | ਮੰ. ਬੋ. | ਕੁੱਲ | ਪੀ. ਡਬਲਿਯੂ. ਡੀ. | ਮੰ. ਬੋ. | ਕੁੱਲ | ਪੀ. ਡਬਲਿਯੂ. ਡੀ. | ਮੰ. ਬੋ. | ਕੁੱਲ |
| 1. | ਅੰਮ੍ਰਿਤਸਰ | 275.00 | 311.47 | 586.47 | 993.19 | 185.53 | 1178.72 | — | — | — | — | — | — |
| 2. | ਗੁਰਦਾਸਪੁਰ | 439.12 | 217.56 | 656.68 | 817.16 | 329.17 | 1146.33 | — | — | — | — | — | — |
| 3. | ਜਲੰਧਰ | 411.00 | 72.99 | 483.99 | 193.74 | 46.24 | 239.98 | — | — | — | — | 30.61 | 30.61 |
| 4. | ਕਪੂਰਥਲਾ | 369.55 | — | 369.55 | 425.43 | — | 425.43 | — | — | — | 1.64 | — | 1.64 |
| 5. | ਨਵਾਂ ਸ਼ਹਿਰ | — | 304.33 | 304.33 | — | 243.50 | 243.50 | — | — | — | — | — | — |
| 6. | ਹੁਸ਼ਿਆਰਪੁਰ | 468.00 | — | 468.00 | 1012.81 | — | 1012.84 | — | — | — | 7.75 | — | 7.75 |
| 7. | ਰੋਪੜ | 44.81 | — | 44.81 | 19.42 | — | 19.42 | — | — | — | — | — | — |
| 8. | ਲੁਧਿਆਣਾ | 500.34 | 340.74 | 841.08 | 523.67 | 364.08 | 887.75 | — | 30.20 | 30.20 | 61.08 | 20.95 | 82.03 |
| 9. | ਪਟਿਆਲਾ | 310.51 | 455.71 | 766.22 | 331.00 | 361.71 | 692.71 | — | — | — | 39.04 | — | 39.04 |
| 10. | ਫਤਹਿਗੜ੍ਹ ਸਾਹਿਬ | 185.63 | — | 185.63 | 86.89 | — | 86.89 | — | — | — | — | — | — |
| 11. | ਸੰਗਰੂਰ | 728.12 | 286.01 | 1014.13 | 651.52 | 217.08 | 868.60 | — | — | — | 3.80 | — | 3.80 |
| 12. | ਬਠਿੰਡਾ | 573.80 | 274.46 | 848.26 | 761.22 | 210.59 | 971.81 | — | 150.42 | 150.42 | 2.87 | 96.38 | 99.25 |
| 13. | ਮਾਨਸਾ | — | — | — | — | — | — | — | — | — | 1.87 | — | 1.87 |
| 14. | ਫਰੀਦਕੋਟ | 78.71 | 89.58 | 168.29 | 78.31 | 43.83 | 122.14 | — | | | | | |
| 15. | ਮੁਕਤਸਰ | 90.69 | 21.69 | 112.38 | 248.24 | 9.58 | 237.82 | — | 8.44 | 8.44 | 470.82 | 6.40 | 477.22 |
| 16. | ਮੋਗਾ | 25.00 | — | 25.00 | 166.06 | — | 166.06 | — | | | 2.35 | — | 2.35 |
| 17. | ਫਿਰੋਜ਼ਪੁਰ | 70.00 | 303.66 | 373.66 | 39.57 | 254.47 | 294.04 | — | 75.86 | — | — | 87.11 | 87.11 |
| | ਕੁੱਲ ਜੋੜ | 4,569.80 | 2,678.22 | 7,248.02 | 6,348.25 | 2265.78 | 3614.03 | — | 264.92 | 189.06 | 591.22 | 241.45 | 832.67 |

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਇਸ ਮਹਾਨ ਸਦਨ ਦੇ ਵਿਚ ਸਾਡੇ ਮੁੱਖ ਮੰਤਰੀ ਸਾਹਿਬ ਅਤੇ ਸਰਦਾਰ ਗੁਰਦੇਵ ਸਿੰਘ ਬਾਦਲ ਜੀ ਨੇ ਬਿਆਨ ਦਿੱਤਾ ਸੀ ਕਿ ਜਿਹੜੀਆਂ ਸੜਕਾਂ ਪਹਿਲ ਅੱਧੀਆਂ ਬਣੀਆਂ ਹੋਈਆਂ ਹਨ, ਪਹਿਲੇ ਉਨ੍ਹਾਂ ਸੜਕਾਂ ਨੂੰ ਪੂਰਾ ਕੀਤਾ ਜਾਵੇਗਾ। ਬਾਅਦ ਵਿਚ ਨਵੀਆਂ ਸੜਕਾਂ ਨੂੰ ਸ਼ੁਰੂ ਕੀਤਾ ਜਾਵੇਗਾ। ਕੀ ਇਹ ਮਿਸਟੇਕ ਨਾਲ ਜਾਂ ਭੁੱਲ-ਭੁਲੇਖੇ ਵਿਚ ਮੇਰਾ ਹਲਕਾ ਛੱਡ ਦਿੱਤੇ ਹਨ ? ਜਦੋਂ ਕਿ ਮੇਰੇ ਹਲਕੇ ਵਿਚ ਅੱਧੀਆਂ ਬਣੀਆਂ ਸੜਕਾਂ ਹਾਲੇ ਕੰਪਲੀਟ ਹੋਣੀਆਂ ਸਨ। ਕੀ ਉਹ ਸੜਕਾਂ ਭੁਲੇਖੇ ਨਾਲ ਰਹਿ ਗਈਆਂ ਹਨ ਜਾਂ ਫੰਡਜ਼ ਦੀ ਘਾਟ ਕਰਕੇ ਰਹਿ ਗਈਆਂ ਹਨ। ਇਨ੍ਹਾਂ ਅੱਧੀਆਂ ਬਣੀਆਂ ਸੜਕਾਂ ਨੂੰ ਕਦੋਂ ਤੱਕ ਕੰਪਲੀਟ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਸਭ ਤੋਂ ਵੱਧ ਸਵਾਲ ਇਸ ਹਾਊਸ ਦੇ ਵਿਚ ਸੜਕਾਂ ਦੇ ਆ ਰਹੇ ਹਨ ਅਤੇ ਇਸ ਬਾਰੇ ਸਾਡੇ ਮੁੱਖ ਮੰਤਰੀ ਸਾਹਿਬ ਨੇ ਬੜੀ ਡੀਟੇਲਜ਼ ਵਿਚ ਹਾਊਸ ਨੂੰ ਜਾਣੂੰ ਕਰਵਾਇਆ ਸੀ ਕਿ ਹਰ ਸੜਕ, ਜਿਸ ਦੀ ਰਿਪੇਅਰ ਚਾਹੀਦੀ ਹੈ ਉਹ ਪਹਿਲੇ ਕੀਤੀ ਜਾਵੇਗੀ ਅਤੇ 20-20 ਕਿਲੋਮੀਟਰ ਦੀ ਸੜਕ ਹਰ ਹਲਕੇ ਵਿਚ ਬਣਾਉਣ ਦਾ ਉਪਰਾਲਾ ਕੀਤਾ ਜਾਵੇਗਾ। ਜੇਕਰ ਸਰਦਾਰ ਧਨਵੰਤ ਸਿੰਘ ਦੇ ਹਲਕੇ ਦੀ ਕੋਈ ਸੜਕ ਰਹਿ ਗਈ ਹੈ ਅਤੇ ਉਹ 20 ਕਿਲੋਮੀਟਰ ਦੇ ਘੇਰੇ ਵਿਚ ਆਉਂਦੀ ਹੈ ਤਾਂ ਉਹ ਮੁਰੰਮਤ ਜਾਂ ਕੰਪਲੀਟ ਹੋ ਜਾਵੇਗੀ। ਅਸੀਂ ਉਹ ਨਹੀਂ ਰਹਿਣ ਦੇਵਾਂਗੇ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਹਾਊਸ ਵਿਚ ਬੜਾ ਸਪਸ਼ਟ ਜਵਾਬ ਦਿੱਤਾ ਸੀ ਕਿ ਜਿਹੜੀਆਂ ਸੜਕਾਂ ਅੱਧੀਆਂ ਬਣੀਆਂ ਪਈਆਂ ਹਨ ਅਸੀਂ ਪਹਿਲੇ ਉਨ੍ਹਾਂ ਸੜਕਾਂ ਨੂੰ ਪੂਰਾ ਕਰਾਂਗੇ ਬਾਅਦ ਵਿਚ ਨਵੀਆਂ ਸੜਕਾਂ ਨੂੰ ਪੂਰਾ ਕਰਾਂਗੇ। ਇਸ ਸਵਾਲ ਦਾ 20 ਕਿਲੋਮੀਟਰ ਦੀ ਸੜਕ ਬਣਾਉਣ ਨਾਲ ਕੋਈ ਸਬੰਧ ਨਹੀਂ ਹੈ। ਮੈਨੂੰ ਇਹ ਦੱਸਣ ਮੇਰੇ ਹਲਕੇ ਦੀਆਂ ਅੱਧੀਆਂ ਬਣੀਆਂ ਸੜਕਾਂ ਨੂੰ ਕਦੋਂ ਤੱਕ ਕੰਪਲੀਟ ਕਰ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਅਸੀਂ 3134 ਕਿਲੋਮੀਟਰ ਸੜਕਾਂ ਸਾਲ 2,000 ਤੱਕ ਰਿਪੇਅਰ ਕਰ ਰਹੇ ਹਾਂ ਅਤੇ ਉਨ੍ਹਾਂ ਵਿਚ ਸਰਦਾਰ ਧਨਵੰਤ ਸਿੰਘ ਜੀ ਦੀ ਸੜਕ ਵੀ ਲਾਜ਼ਮੀ ਕਰ ਦਿੱਤੀ ਜਾਵੇਗੀ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਮੇਰੀ ਗੱਲ ਤੇ ਨਹੀਂ ਆਏ। ਇਨ੍ਹਾਂ ਨੇ ਵਿਸ਼ਵਾਸ ਦੇਣਾ ਸੀ ਕਿ ਜੋ ਸੜਕ ਮੁਕੰਮਲ ਨਹੀਂ ਹੋਈ ਉਸ ਨੂੰ ਮੁਕੰਮਲ ਕਿੰਨੇ ਸਮੇਂ ਵਿਚ ਕਰ ਦੇਣਗੇ ? ਨਵੀਆਂ ਸੜਕਾਂ ਦੇ ਨਾਲ ਇਸ ਸੜਕ ਦਾ ਕੋਈ ਸਬੰਧ ਨਹੀਂ ਹੈ।

**ਮੰਤਰੀ** : ਇਹ ਸੜਕ ਜਲਦੀ ਬਣਾ ਦਿਆਂਗੇ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੇਰੇ ਇਕ ਸਵਾਲ ਦੇ ਜਵਾਬ ਵਿਚ ਦੋ ਸੜਕਾਂ ਮੁਕੰਮਲ ਹੋਣੀਆਂ ਚਾਹੀਦੀਆਂ ਸਨ। ਉਸ ਲਈ 50% ਪੈਸਾ ਰਿਲੀਜ਼ ਕਰ ਦਿੱਤਾ ਗਿਆ ਸੀ ਅਤੇ 50% ਪੈਸਾ ਰਿਲੀਜ਼ ਕਰਨਾ ਚਾਹੀਦਾ ਸੀ। ਮੁੱਖ ਮੰਤਰੀ ਜੀ ਨੇ

[ਸ਼੍ਰੀ ਰਮੇਸ਼ ਚੰਦਰ ਡੋਗਰਾ]

ਵਿਸ਼ਵਾਸ਼ ਦਿਵਾਇਆ ਸੀ ਕਿ ਇਹ ਪੈਸਾ 31 ਮਾਰਚ ਤੋਂ ਪਹਿਲਾਂ-ਪਹਿਲਾਂ ਰਿਲੀਜ਼ ਕਰ ਦੇਵਾਂਗੇ। ਉਹ ਪੈਸਾ ਅਜੇ ਤੱਕ ਨਹੀਂ ਰਿਲੀਜ਼ ਕੀਤਾ ਗਿਆ। ਕੀ ਮੰਤਰੀ ਜੀ ਉਨ੍ਹਾਂ ਦੋਨਾਂ ਸੜਕਾਂ ਵਾਸਤੇ ਤੁਰੰਤ ਪੈਸੇ ਭੇਜ ਕੇ ਕੰਪਲੀਟ ਕਰਾਉਣਗੇ ?

ਸ੍ਰੀ ਸਪੀਕਰ: ਮੰਤਰੀ ਜੀ, ਇਨਕੰਪਲੀਟ ਸੜਕਾਂ ਬਾਰੇ ਕੁਮੇਂਟਮੈਂਟ ਹੈ।

ਮੰਤਰੀ: ਮੈਂ ਪਹਿਲਾਂ ਵੀ ਬੇਨਤੀ ਕਰ ਚੁੱਕਾ ਹਾਂ ਕਿ 2,000 ਸਾਲ ਤੱਕ ਕੋਈ ਵੀ ਸੜਕ ਨਹੀਂ ਰਹਿਣ ਦਿੱਤੀ ਜਾਵੇਗੀ ਅਤੇ ਜਿਹੜੀਆਂ ਸੜਕਾਂ ਡੋਗਰਾ ਸਾਹਿਬ ਨੇ ਕਹੀਆਂ ਹਨ, ਉਨ੍ਹਾਂ ਨੂੰ ਵੀ ਮੁਕੰਮਲ ਕਰ ਦਿਤਾ ਜਾਵੇਗਾ।

ਸ੍ਰੀ ਰਮੇਸ਼ ਚੰਦਰ ਡੋਗਰਾ: ਕੀ ਮੰਤਰੀ ਜੀ ਹਾਊਸ ਵਿਚ ਵਿਸ਼ਵਾਸ ਦਿਵਾਉਣਗੇ ਕਿ ਜੋ 31 ਮਾਰਚ ਤੋਂ ਪਹਿਲਾਂ ਦੋ ਸੜਕਾਂ ਸਨ ਅਤੇ ਉਸ ਵਾਸਤੇ 50% ਰੁਪਿਆ ਰਿਲੀਜ਼ ਹੋ ਚੁੱਕਾ ਸੀ ਅਤੇ 50% ਰੁਪਿਆ ਰਿਲੀਜ਼ ਨਹੀਂ ਹੋਇਆ। ਉਹ ਪੈਸਾ ਵੀ ਪਹਿਲਾਂ ਹੀ ਰਿਲੀਜ਼ ਹੋ ਜਾਣਾ ਚਾਹੀਦਾ ਸੀ। In this year which is ending on 31st March, 1999, the balance 50% has not been released, I would like to know from the Hon'ble Minister whether he will release the balance funds. Will they be able to build these two roads ? ਸਪੀਕਰ ਸਾਹਿਬ, ਮੇਰਾ ਬੜਾ ਸਪੈਸੇਫਿਕ ਸਵਾਲ ਹੈ ਅਤੇ ਵਜ਼ੀਰ ਸਾਹਿਬ ਜਵਾਬ ਦੇਣ।

ਮੰਤਰੀ: ਸਪੀਕਰ ਸਾਹਿਬ, ਮੈਂ ਬੜੇ ਹੀ ਖੁਲ੍ਹੇ ਸ਼ਬਦਾਂ ਦੇ ਨਾਲ ਜਵਾਬ ਦਿਤਾ ਹੈ ਕਿ ਸੀ. ਐੱਮ. ਸਾਹਿਬ ਨੇ ਜੋ ਫੈਸਲਾ ਕੀਤਾ ਹੈ, ਉਹ ਪਹਿਲ ਦੇ ਆਧਾਰ ਤੇ ਪੂਰਾ ਕਰ ਦਿਆਂਗੇ।

ਸ੍ਰੀ ਭਗਵਾਨ ਦਾਸ ਅਰੋੜਾ: ਸਪੀਕਰ ਸਾਹਿਬ, ਧਨਵੰਤ ਸਿੰਘ ਅਤੇ ਸ੍ਰੀ ਰਮੇਸ਼ ਚੰਦਰ ਡੋਗਰਾ ਸਾਹਿਬ ਨੇ ਇਕ ਸਹੀ ਸਵਾਲ ਕੀਤਾ ਹੈ ਕਿ ਜਿਹੜੀਆਂ ਸੜਕਾਂ 1992 ਤੋਂ 1997 ਤੱਕ ਮੁਕੰਮਲ ਨਹੀਂ ਹੋਈਆਂ ਅਤੇ ਭਾਵੇਂ ਉਹ ਕਿਸੇ ਵੀ ਹਲਕੇ ਵਿਚ ਹੋਣ, ਉਨ੍ਹਾਂ ਵਾਸਤੇ ਆਰ. ਡੀ.ਐਫ. ਦਾ ਪੈਸਾ ਤਾਂ 50% ਆ ਜਾਂਦਾ ਹੈ ਅਤੇ ਉਸ ਨਾਲ ਕੇਵਲ ਪੱਥਰ ਹੀ ਪੈਂਦਾ ਹੈ।

**ਸ੍ਰੀ ਸਪੀਕਰ**: ਤੁਸੀਂ ਇਨ੍ਹਾਂ ਦਾ ਸਵਾਲ ਨਾ ਪੁਛੋ ਅਤੇ ਆਪਣਾ ਸਵਾਲ ਪੁੱਛੋ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਬੜਾ ਕਲੀਅਰ ਹੈ ਪਰ ਉਸ ਦੇ ਵਿਚ ਮੁਸ਼ਕਲ ਪੇਸ਼ ਆਈ ਹੈ ਕਿ ਪਿਛਲੀ ਸਰਕਾਰ ਵੇਲੇ ਇਨਫਲੂਐਂਸ਼ਲ ਐਮ. ਐਲ. ਏਜ਼ ਜੋ ਸਨ ਅਤੇ ਮਨਿਸਟਰ ਸਾਹਿਬਾਨ ਸਨ, ਉਨ੍ਹਾਂ ਨੇ ਆਪਣੇ ਇਲਾਕੇ ਵਿਚ 200-200 ਕਿਲੋਮੀਟਰ ਅਤੇ 50-50 ਕਿਲੋਮੀਟਰ ਸੜਕਾਂ ਦਾ ਕੰਮ ਆਰੰਭ ਕਰ ਦਿਤਾ ਅਤੇ ਦੂਸਰਿਆਂ ਨਾਲ ਬੇਇਨਸਾਫੀ ਹੋਈ ਹੈ। ਪਰ ਉਸ ਵੱਲ ਜਾਣ ਦਾ ਕੋਈ ਫਾਇਦਾ ਨਹੀਂ ਹੈ। ਜੋ ਅਜਿਹੀਆਂ ਰੋਡਜ਼ ਹਨ ਉਨ੍ਹਾਂ ਨੂੰ ਕੰਪਲੀਟ ਕਰਨ ਵਾਸਤੇ ਪ੍ਰਾਇਰਿਟੀ ਦੇਣੀ ਚਾਹੀਦੀ ਹੈ ਅਤੇ ਅਸੀਂ ਪ੍ਰਾਇਰਿਟੀ ਦੇਵਾਂਗੇ।

**ਸ੍ਰੀ ਰਮੇਸ਼ ਚੰਦਰ ਡੋਗਰਾ**: ਸਪੀਕਰ ਸਾਹਿਬ, 200-200 ਕਿਲੋਮੀਟਰ ਜਾਂ 100-100 ਕਿਲੋਮੀਟਰ ਸੜਕ ਦੀ ਕੋਈ ਗੱਲ ਅਜਿਹੀ ਨਹੀਂ ਹੈ। ਪਰ ਇਹ ਤਾਂ ਕੇਵਲ ਦੋ ਸੜਕਾਂ

ਦੀ ਗੱਲ ਹੈ । ਕੀ ਮੁੱਖ ਮੰਤਰੀ ਜੀ ਕੋਈ ਡੇਟ ਨਿਰਧਾਰਤ ਕਰਨਗੇ ਕਿ ਇਹ ਜੋ ਸੜਕਾਂ ਕਦੋਂ ਤੱਕ ਕੰਪਲੀਟ ਹੋ ਜਾਣਗੀਆਂ । By which date, these roads will be completed ?

ਮੁੱਖ ਮੰਤਰੀ ਸਪੀਕਰ ਸਾਹਿਬ, ਅਸੀਂ ਇਹ ਸੜਕਾਂ ਨੈਕਸਟ ਬਜਟ ਈਅਰ ਵਿਚ ਕੰਪਲੀਟ ਕਰਾਂਗੇ ।

ਸ੍ਰੀ ਤ੍ਰਿਕਸ਼ਨ ਸੂਦ : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਬਿਲਕੁਲ ਠੀਕ ਗੱਲ ਕਹੀ ਹੈ ਜਿਹੜੇ ਇਨਫਲੂਐਂਸਲ ਲੋਕ ਸਨ ਉਨ੍ਹਾਂ ਨੇ ਆਪਣੇ ਇਲਾਕੇ ਵਿਚ ਸੜਕਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਲਾਕਿਆਂ ਨੂੰ ਘਾਟਾ ਪਿਆ ਹੈ, ਉਨ੍ਹਾਂ ਨੂੰ ਕੋਈ ਮੰਤਰੀ ਜੀ ਕੰਪਨਸੇਟ ਕਰਨਗੇ ?

ਸ੍ਰੀ ਸਪੀਕਰ : ਤੁਸੀਂ ਬੈਠ ਜਾਓ । ਅਗਲਾ ਪ੍ਰਸ਼ਨ

---

ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡ ਗਠਿਤ ਕਰਨਾ

*1446. (1) ਕਾਮਰੇਡ ਅਜੈਬ ਸਿੰਘ ਰੋਡਾ,
(2) ਕਾਮਰੇਡ ਹਰਦੇਵ ਸਿੰਘ ਅਰਸ਼ੀ, } : ਕੀ ਵਿੱਤ

ਅਤੇ ਯੋਜਨਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡ ਪਹਿਲੇ ਕਿਸ ਤਰੀਕ ਨੂੰ ਗਠਿਤ ਕੀਤੇ ਗਏ ਸਨ ;

(ਅ) ਉਕਤ ਬੋਰਡਾਂ ਵਿਚ ਨਾਮਜ਼ਦ ਕੀਤੇ ਗਏ ਗੈਰ-ਸਰਕਾਰੀ ਮੈਂਬਰਾਂ ਦੇ ਜ਼ਿਲ੍ਹਾ-ਵਾਰ ਨਾਂ ਅਤੇ ਪਤੇ ਕੀ ਕੀ ਹਨ ਅਤੇ ਇਸ ਸਬੰਧ ਵਿਚ ਕੀ ਕਸੌਟੀ ਅਪਣਾਈ ਗਈ ;

(ੲ) ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਦੀਆਂ ਮੀਟਿੰਗਾਂ ਬੁਲਾਉਣ ਲਈ ਕਿੰਨਾ ਸਮਾਂ ਨਿਰਧਾਰਿਤ ਕੀਤਾ ਗਿਆ ਹੈ ਅਤੇ ਪਹਿਲੀ ਜਨਵਰੀ, 1993 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਹਰ ਇਕ ਬੋਰਡ ਨੇ ਜ਼ਿਲ੍ਹਾ-ਵਾਰ ਕਿੰਨੀਆਂ-ਕਿੰਨੀਆਂ ਮੀਟਿੰਗਾਂ ਕੀਤੀਆਂ ਅਤੇ ਹਰ ਇਕ ਕੇਸ ਵਿਚ ਇਹ ਮੀਟਿੰਗਾਂ ਕਿਸ-ਕਿਸ ਤਾਰੀਖ ਨੂੰ ਹੋਈਆਂ ?

ਕੈਪਟਨ ਕੰਵਲਜੀਤ ਸਿੰਘ : ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

[ਵਿੱਤ ਅਤੇ ਯੋਜਨਾ ਮੰਤਰੀ]

ਸਟੇਟਮੈਂਟ

(ੳ) ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਦਾ ਤਾਜ਼ਾ ਪੁਨਰਗਠਨ ਅਨੁੱਲਗ-1 ਤੇ ਲਗਾਈ ਗਈ ਨੋਟੀਫਿਕੇਸ਼ਨ ਅਨੁਸਾਰ ਮਿਤੀ 3-6-97 ਨੂੰ ਕੀਤਾ ਗਿਆ। ਇਸ ਤੋਂ ਬਾਅਦ ਮਿਤੀ 7-5-98 ਅਤੇ ਮਿਤੀ 22.2.99 ਦੀ ਨੋਟੀਫਿਕੇਸ਼ਨ ਰਾਹੀਂ ਇਸ ਪੁਨਰਗਠਨ ਵਿੱਚ ਕੁਝ ਸੋਧਾਂ ਕੀਤੀਆਂ ਗਈਆਂ, ਜਿਸ ਨੂੰ ਅਨੁਲੱਗ-II ਅਤੇ III ਤੇ ਨਾਲ ਲਗਾਇਆ ਜਾਂਦਾ ਹੈ।

(ਅ) ਉਪਰੋਕਤ ਦਰਸਾਈ ਨੋਟੀਫਿਕੇਸ਼ਨ ਦੀ ਮੱਦ (6) ਅਨੁਸਾਰ ਰਾਜ ਸਰਕਾਰ ਵਲੋਂ ਹਰ ਇੱਕ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਵਿੱਚ ਚਾਰ ਗੈਰ-ਸਰਕਾਰੀ ਮੈਂਬਰ ਜ਼ਿਲ੍ਹਾ ਪ੍ਰਸ਼ਾਸਨ ਦੀਆਂ ਸਿਫ਼ਾਰਸ਼ਾਂ ਦੇ ਆਧਾਰ ਤੇ ਨਾਮਜ਼ਦ ਕੀਤੇ ਜਾਂਦੇ ਹਨ। ਸਰਕਾਰ ਵਲੋਂ ਇਨ੍ਹਾਂ ਬੋਰਡਾਂ ਵਿੱਚ ਨਾਮਜ਼ਦ ਕੀਤੇ ਗਏ ਗੈਰ-ਸਰਕਾਰੀ ਮੈਂਬਰਾਂ ਦੇ ਨਾਵਾਂ ਅਤੇ ਪਤੇ ਦੀ ਜ਼ਿਲ੍ਹਾਵਾਰ ਸੂਚਨਾ ਅਨੁਲੱਗ-IV ਤੇ ਨਾਲ ਲਗਾਈ ਜਾਂਦੀ ਹੈ।

(ੲ) ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਦੀ ਉਪਰੋਕਤ ਦਰਸਾਈ ਨੋਟੀਫਿਕੇਸ਼ਨ ਅਨੁਸਾਰ ਇਨ੍ਹਾਂ ਬੋਰਡਾਂ ਨੂੰ ਸਮੇਂ ਸਮੇਂ ਤੇ ਚੇਅਰਮੈਨ ਰਾਹੀਂ ਚੁਣੇ ਗਏ ਸਥਾਨ ਤੇ ਮੀਟਿੰਗ ਕਰਨੀ ਚਾਹੀਦੀ ਹੈ। ਭਾਵੇਂ ਕਿ ਜਦੋਂ ਵੀ ਜ਼ਰੂਰਤ ਮਹਿਸੂਸ ਕੀਤੀ ਜਾਵੇ ਉਦੋਂ ਹੀ ਇਨ੍ਹਾਂ ਬੋਰਡਾਂ ਦੀ ਮੀਟਿੰਗ ਹੋਣੀ ਚਾਹੀਦੀ ਹੈ। ਇਨ੍ਹਾਂ ਬੋਰਡਾਂ ਵਲੋਂ 1 ਜਨਵਰੀ, 1998 ਤੋਂ ਲੈ ਕੇ 28-2-99 ਤੱਕ ਦੇ ਸਮੇਂ ਦੌਰਾਨ ਕੀਤੀਆਂ ਗਈਆਂ ਮੀਟਿੰਗਾਂ ਦੀਆਂ ਤਾਰੀਖਾਂ ਸਮੇਤ ਸੂਚਨਾ ਅਨੁੱਲਗ V ਤੇ ਲਗਾਈ ਜਾਂਦੀ ਹੈ ਜੀ।

ਅਨੁਲੱਗ-I

ਪੰਜਾਬ ਸਰਕਾਰ

ਯੋਜਨਾਬੰਦੀ ਵਿਭਾਗ

ਨੋਟੀਫਿਕੇਸ਼ਨ

ਮਿਤੀ 3 ਜੂਨ, 1997

ਨੰ:2/1/ਪਸਪਬ/ਐਲ.ਪੀ.ਡੀ/ਖੋ.ਅ.(10)-97/3987 ਪੰਜਾਬ ਸਰਕਾਰ ਦੇ ਨੋਟੀਫਿਕੇਸ਼ਨ ਨੰ: 2/8/88-ਐਲ.ਪੀ.ਡੀ.-II/8238, ਮਿਤੀ 19 ਅਗਸਤ, 1993 ਦੇ ਅਧਿਲੰਘਣ ਵਿਚ ਪੰਜਾਬ ਦੇ ਗਵਰਨਰ ਪੰਜਾਬ ਦੇ ਹਰ ਇਕ ਜ਼ਿਲ੍ਹੇ ਲਈ ਨਿਮਨ ਲਿਖਤ ਅਨੁਸਾਰ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਦੇ ਪੁਨਰਗਠਨ ਦੀ ਖੁਸ਼ੀ ਲੈਂਦੇ ਹਨ :—

| | | |
|---|---|---|
| 1. ਕੈਬਨਿਟ ਮੰਤਰੀ | .. | ਚੇਅਰਮੈਨ |
| 2. ਸਟੇਟ ਮੰਤਰੀ | .. | ਚੇਅਰਮੈਨ/ਵਾਈਸ ਚੇਅਰਮਨ |

| | | |
|---|---|---|
| 3. | ਪਾਰਲੀਮੈਂਟ ਦੇ ਸਾਰੇ ਮੌਜੂਦਾ ਮੈਂਬਰ ਜਿਨ੍ਹਾਂ ਦਾ ਹਲਕਾ ਪੂਰੀ ਤਰ੍ਹਾਂ ਜਾਂ ਹਲਕੇ ਦਾ ਕੁਝ ਹਿਸਾ ਜਿਲ੍ਹੇ ਵਿਚ ਪੈਂਦਾ ਹੋਵੇ । | ਮੈਂਬਰ |
| 4. | ਪੰਜਾਬ ਵਿਧਾਨ ਸਭਾ ਦੇ ਸਪੀਕਰ, ਡਿਪਟੀ ਸਪੀਕਰ ਅਤੇ ਹਰ ਮੰਤਰੀ ਵਲੋਂ ਆਪਣੀ ਥਾਂ ਤੇ ਆਪਣੇ ਹਲਕੇ ਵਿਚੋਂ ਆਪਣੀ ਚੋਣ ਦਾ ਇੱਕ ਨੁਮਾਇੰਦਾ । | ਮੈਂਬਰ |
| 5. | ਯੂਨੀਅਨ ਮੰਤਰੀਆਂ ਵਲੋਂ ਆਪਣੀ ਜਗ੍ਹਾ ਤੇ ਮੀਟਿੰਗਾਂ ਅਟੈਂਡ ਕਰਨ ਲਈ ਆਪਣੇ ਹਲਕੇ ਵਿੱਚੋਂ ਆਪਣੀ ਚੋਣ ਦਾ ਇਕ ਨੁਮਾਇੰਦਾ । | ਮੈਂਬਰ |
| 6. | ਰਾਜ ਸਰਕਾਰ ਵਲੋਂ ਨਿਯੁਕਤ ਕੀਤੇ ਜਾਣ ਵਾਲੇ ਚਾਰ ਨਾਨ ਆਫੀਸ਼ੀ-ਅਲ ਮੈਂਬਰ । | ਮੈਂਬਰ |
| 7. | ਜ਼ਿਲ੍ਹੇ ਦੇ ਸਾਰੇ ਮੌਜੂਦਾ ਐਮ. ਐਲ.ਏ. | ਮੈਂਬਰ |
| 8. | ਜ਼ਿਲ੍ਹੇ ਦੀ ਹਰ ਇਕ ਸਬ-ਡਵੀਜ਼ਨ ਵਿਚੋਂ ਇੱਕ ਸਰਪੰਚ ਜੋ ਕਿ ਜ਼ਿਲ੍ਹਾ ਪ੍ਰਸਾਸ਼ਨ ਦੀਆਂ ਸਿਫਾਰਸ਼ਾਂ ਤੇ ਰਾਜ ਸਰਕਾਰ ਦੀ ਮਨਜ਼ੂਰੀ ਉਪਰੰਤ ਨਿਯੁਕਤ ਕੀਤਾ ਜਾਵੇਗਾ । | ਮੈਂਬਰ |
| 9. | ਡਿਪਟੀ ਕਮਿਸ਼ਨਰ । | ਮੈਂਬਰ ਸਕੱਤਰ |
| 10. | ਅਡੀਸ਼ਨਲ ਡਿਪਟੀ ਕਮਿਸ਼ਨਰ(ਵਿਕਾਸ) । | ਅਡੀਸ਼ਨਲ ਸਕੱਤਰ |

2. ਚੇਅਰਮੈਨ ਦੀ ਗੈਰ ਹਾਜ਼ਰੀ ਵਿੱਚ ਵਾਈਸ ਚੇਅਰਮੈਨ ਮੀਟਿੰਗ ਕਰਨ ਦੀ ਪ੍ਰਧਾਨਗੀ ਕਰਨਗੇ ।

3. ਚੁਣੇ ਹੋਏ ਮੈਂਬਰ ਦੀ ਮਿਆਦ ਉਨਾ ਸਮਾ ਹੋਵੇਗੀ, ਜਿੰਨਾਂ ਸਮਾਂ ਉਹ ਰਸਪੈਕਟਿਵ ਕਪੈਸਟੀ ਵਿੱਚ ਰਹਿੰਦਾ ਹੈ ਜਦੋਂ ਕਿ ਨਾਮਜ਼ਦ ਕੀਤੇ ਗਏ ਮੈਂਬਰ ਅਤੇ ਨਾਨ ਆਫੀਸ਼ੀਅਲ ਮੈਂਬਰਾਂ ਦੀ ਮਿਆਦ ਦੋ ਸਾਲ ਹੋਵੇਗੀ । ਜੇਕਰ ਕੋਈ ਨਾਮਜ਼ਦ ਕੀਤਾ ਗਿਆ ਮੈਂਬਰ ਬੋਰਡ ਦੀਆਂ ਤਿੰਨ ਲਗਾਤਾਰ ਮੀਟਿੰਗਾਂ ਵਿੱਚ ਬਿਨਾਂ ਕਿਸੇ ਉਚਿਤ ਕਾਰਨ ਅਤੇ ਚੇਅਰਮੈਨ ਨੂੰ ਪਹਿਲਾਂ ਦੱਸੇ ਬਗੈਰ ਹਾਜ਼ਰ ਨਹੀਂ ਹੁੰਦਾ, ਤਾਂ ਉਹ ਬੋਰਡ ਦਾ ਮੈਂਬਰ ਰਿਹਾ ਨਹੀਂ ਸਮਝਿਆ ਜਾਵੇਗਾ ਅਤੇ ਉਸ ਦੀ ਜਗ੍ਹਾ ਤੇ ਨਵਾਂ ਮੈਂਬਰ ਨਾਮਜ਼ਦ ਕੀਤਾ ਜਾ ਸਕਦਾ ਹੈ ।

[ਵਿੱਤ ਅਤੇ ਯੋਜਨਾ ਮੰਤਰੀ]

4. ਜ਼ਿਲ੍ਹਾ ਪੱਧਰ ਦੇ ਸਾਰੇ ਸਬੰਧਤ ਅਫਸਰ ਬੋਰਡ ਦੀਆਂ ਮੀਟਿੰਗਾਂ ਵਿੱਚ ਹਾਜ਼ਰ ਰਹਿਣਗੇ । ਜ਼ਿਲ੍ਹੇ ਦਾ ਉਪ ਅਰਥ ਅਤੇ ਅੰਕੜਾ ਸਲਾਹਕਾਰ, ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੇ ਕੰਮ ਕਾਜ ਵਿੱਚ ਲੋੜੀਂਦੀ ਸਕੱਤਰੇਤ ਸਹਾਇਤਾ ਯਕੀਨੀ ਬਣਾਵੇਗਾ ਅਤੇ ਇਹ ਯਕੀਨੀ ਬਣਾਏਗਾ ਕਿ ਰਾਜ ਯੋਜਨਾਬੰਦੀ ਵਿਭਾਗ ਵਲੋਂ ਸਮੇਂ ਸਮੇਂ ਤੇ ਜਾਰੀ ਕੀਤੀਆਂ ਗਈਆਂ ਸਾਰੀਆਂ ਹਦਾਇਤਾਂ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੇ ਮੈਂਬਰਾਂ ਦੇ ਧਿਆਨ ਵਿੱਚ ਲਿਆ ਦਿੱਤੀਆਂ ਜਾਂਦੀਆਂ ਹਨ । ਉਸ ਨੂੰ ਸਾਰੇ ਕੰਮਾਂ/ਸਕੀਮਾਂ ਦਾ ਮੁਆਇਨਾ ਕਰਨ ਦਾ ਅਤੇ ਯੋਜਨਾਬੰਦੀ ਵਿਭਾਗ ਨੂੰ ਰੈਗੂਲਰ ਰਿਪੋਰਟਾਂ ਭੇਜਣ ਦਾ ਅਧਿਕਾਰ ਹੋਵੇਗਾ ।

5. ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੇ ਕਾਰਜ ਨਿਮਨ ਅਨੁਸਾਰ ਹੋਣਗੇ :—

(1) ਲੋਕਾਂ ਦੀਆਂ ਲੋੜਾਂ ਅਤੇ ਸਥਾਨਕ ਅਗੇਤਤਾਵਾਂ ਦੇ ਆਧਾਰ ਤੇ ਦੀਰਘਕਾਲੀ ਜ਼ਿਲ੍ਹਾ ਪਰਿਪੇਖ ਯੋਜਨਾ ਬਨਾਉਣੀ ਅਤੇ ਜ਼ਿਲ੍ਹੇ ਦੇ ਯੋਜਨਾ-ਬੰਦੀ ਵਿਕਾਸ ਦੀ ਨੀਤੀ ਤਿਆਰ ਕਰਨੀ;

(2) ਹਰੇਕ ਸਾਲ ਦੇ ਸ਼ੁਰੂ ਹੋਣ ਤੋਂ ਪਹਿਲਾਂ ਪਲਾਨ ਫੰਡਜ਼, ਰਾਜ ਮੰਡੀਕਰਨ ਬੋਰਡ, ਰਾਜ ਦਿਹਾਤੀ ਵਿਕਾਸ ਬੋਰਡ ਅਤੇ ਕਮਿਊਨਿਟੀ ਅੰਸ਼ਦਾਨ ਤੋਂ ਉਪਲਬਧ ਸਾਧਨਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਸਕੀਮਾਂ/ਪ੍ਰੋਗਰਾਮਾਂ ਦੀ ਅਗੇਤਵਾਰ ਸੂਚੀ ਤਿਆਰ ਕਰਨੀ;

(3) ਸਕੀਮਾਂ/ਪ੍ਰੋਗਰਾਮਾਂ ਅਤੇ ਪ੍ਰਾਜੈਕਟਾਂ ਨੂੰ ਉਚਿਤ ਤੌਰ ਤੇ ਅਮਲੀ ਰੂਪ ਦੇਣ ਲਈ ਢੁਕਵੇਂ ਉਪਰਾਲੇ ਕਰਨੇ;

(4) ਪ੍ਰਾਜੈਕਟਾਂ ਦੀ ਪ੍ਰਗਤੀ ਦਾ ਨਰੀਖਣ ਕਰਨਾ ਅਤੇ ਇਸ ਮੰਤਵ ਲਈ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਲੋੜ ਅਨੁਸਾਰ ਅਕਸਰ ਮੀਟਿੰਗਾਂ ਕਰੇਗਾ । ਬੋਰਡ ਕਾਰਗੁਜ਼ਾਰੀ ਸਬੰਧੀ ਰਿਪੋਰਟਾਂ ਰਾਜ ਯੋਜਨਾ ਅਤੇ ਵਿਕਾਸ ਬੋਰਡ ਨੂੰ ਬਕਾਇਦਾ ਵਕਫੇ ਤੇ ਭੇਜੇਗਾ;

(5) ਲੋਕਾਂ ਦੀ ਵੱਧ ਤੋਂ ਵੱਧ ਸ਼ਮੂਲੀਅਤ ਅਤੇ ਉਨ੍ਹਾਂ ਦਾ ਆਪਣੇ ਨੇਤਾਵਾਂ ਪ੍ਰਤੀ ਵੱਧ ਤੋਂ ਵੱਧ ਵਿਸ਼ਵਾਸ਼ ਅਤੇ ਵਿਕਾਸ ਪ੍ਰਾਜੈਕਟਾਂ ਨੂੰ ਅਮਲੀ ਰੂਪ ਦੇਣ ਦੀ ਸਮਰੱਥਾ ਨੂੰ ਯਕੀਨੀ ਬਨਾਉਣ ਲਈ ਪੰਚਾਇਤਾਂ ਅਤੇ ਹੋਰਨਾਂ ਸਥਾਨਕ ਸੰਸਥਾਵਾਂ ਨੂੰ ਵਿਕਾਸ ਪ੍ਰਾਜੈਕਟਾਂ ਦੇ ਕੰਮ ਨੂੰ ਅਮਲ ਵਿਚ ਲਿਆਉਣ ਲਈ ਹੱਥ ਵਿਚ ਲੈਣ ਅਤੇ ਉਤਸਾਹਿਤ ਕਰਨਾ । ਇਹ ਸ਼ਮੂਲੀਅਤ ਮਾਲੀ ਅਤੇ ਜਿਸਮਾਨੀ ਦੋਹਾਂ ਦੀ ਹੋਣੀ ਚਾਹੀਦੀ ਹੈ ।

(6) ਰਾਜ ਯੋਜਨਾ ਬੋਰਡ ਦੁਆਰਾ ਸੌਂਪਿਆ ਜਾਣ ਵਾਲਾ ਕੋਈ ਵੀ ਹੋਰ ਸਬੰਧਤ ਕਾਰਜ :

ਚੇਅਰਮੈਨ, ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੁਆਰਾ ਨਿਰਧਾਰਤ ਕੀਤੀ ਜਾਣ ਵਾਲੀ ਥਾਂ ਤੇ ਸਮੇਂ ਸਮੇਂ ਸਿਰ ਇਸ ਬੋਰਡ ਦੀ ਮੀਟਿੰਗ ਹੋਇਆ ਕਰੇਗੀ ।

ਸਹੀ/-

ਏ. ਕੇ. ਦੂਬੇ

ਸਕੱਤਰ, ਪੰਜਾਬ ਸਰਕਾਰ,
ਯੋਜਨਾਬੰਦੀ ਵਿਭਾਗ ।

ਚੰਡੀਗੜ੍ਹ
ਮਿਤੀ 17-5-1997

ਅਨੁਲੱਗ II

ਪੰਜਾਬ ਸਰਕਾਰ

ਯੋਜਨਾਬੰਦੀ ਵਿਭਾਗ

ਨੋਟੀਫਿਕੇਸ਼ਨ

7 ਮਈ, 1998.

ਨੰ: 2/1/ਪੀ.ਐਸ.ਪੀ:ਬੀ./ਐਲ.ਪੀ.ਡੀ.-ਆਰ ੳ.-II/97/3129 ਪੰਜਾਬ ਸਰਕਾਰ ਦੀ ਨੋਟੀਫਿਕੇਸ਼ਨ ਨੰ: 2/8/88-ਐਲ.ਪੀ.ਡੀ./II/3987 ਮਿਤੀ 3 ਜੂਨ, 1997 ਵਿੱਚ ਸੁਧਾਰ ਕਰਦੇ ਹੋਏ ਕਲਾਜ (3) ਵਿੱਚ ਹੇਠ ਅਨੁਸਾਰ ਸੋਧ ਕੀਤੀ ਜਾਂਦੀ ਹੈ :

(ੳ) ਲੋਕ ਸਭਾ ਦੇ ਸਾਰੇ ਮੌਜੂਦਾ ਮੈਂਬਰ ਜਿਨ੍ਹਾਂ ਦਾ ਹਲਕਾ ਪੂਰੀ ਤਰ੍ਹਾਂ ਜਾਂ ਹਲਕੇ ਦਾ ਕੁਝ ਹਿੱਸਾ ਜ਼ਿਲ੍ਹੇ ਵਿਚ ਪੈਂਦਾ ਹੋਵੇ । .. ਮੈਂਬਰ

(ਅ) ਰਾਜ ਸਭਾ ਦੇ ਸਾਰੇ ਮੌਜੂਦਾ ਮੈਂਬਰ ਜੋ ਜ਼ਿਲ੍ਹੇ ਵਿਚ ਰਜਿਸਟਰਡ ਵੋਟਰ ਹਨ । .. ਮੈਂਬਰ

ਸਹੀ/-
ਏ. ਕੇ. ਦੂਬੇ.
ਪ੍ਰਮੁੱਖ ਸਕੱਤਰ, ਪੰਜਾਬ ਸਰਕਾਰ,
ਯੋਜਨਾ ਬੰਦੀ, ਵਿਭਾਗ ।

[Minister For Finance and Planning]

## ANNEXURE-III

Government of Punjab

Department of Planning

**Notification**

No 2/1/PSPB/LPD/RO(II)-98/1612 dated 22-2-99

In partial modification of Punjab Government notification No. 2/8/88/LPD/RO/(II)/3987 dated 3-6-97, Sub-Clause (6) of clause (1) is amended and one new sub-clause is added at Sr. No. 11 of clause (1) as follows:

| | | |
|---|---|---|
| (i) | Four non-official members and one Ex-servicemen member to be appointed by the State Government on the recommendations of the district Administration. .. | Member |
| (ii) | Deputy Economic & Statistical Adviser of the district .. | Additional Secretary |

2. Further, the term of the non-official members mentioned in clause (3) of the said notification is amended as below:

(i) The term of the non-official member(s) shall be at the discretion of the State Government.

Sd/-

KUSUMJIT SIDHU

Secretary to Government Punjab,
Department of Planning.

Dated: Chandigarh,
17th Feb., 1999

## ਅਨੁਲੱਗ-IV

ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਵਿੱਚ ਨਾਮਜ਼ਦ ਕੀਤੇ ਗੈਰ ਸਰਕਾਰੀ ਮੈਂਬਰਾਂ ਦਾ ਜ਼ਿਲ੍ਹਾਵਾਰ ਨਾਮ ਅਤੇ ਪਤਾ।

ਜ਼ਿਲ੍ਹਾ ਜਲੰਧਰ

ਲੜੀ ਨੰ: ਮੈਂਬਰ ਦਾ ਨਾਮ ਅਤੇ ਪਤਾ

1. ਸ੍ਰ. ਪ੍ਰੀਤਮ ਸਿੰਘ, ਵਾਸੀ ਬਸਤੀ ਮਿੱਠੂ, ਜ਼ਿਲਾ, ਜਲੰਧਰ।
2. ਸ੍ਰ. ਗੁਰਮੀਤ ਸਿੰਘ ਦਾਦੂਵਾਲ, ਪਿੰਡ ਦਾਦੂਵਾਲ, ਤਹਿਸੀਲ ਫਿਲੌਰ, ਜ਼ਿਲਾ, ਜਲੰਧਰ।

3. ਡਾ. ਰਾਮ ਲਾਲ ਜੋਸ਼ੀ ਵਾਸੀ ਬੀ.ਐਕਸ.959, ਰਾਮ ਨਗਰ, ਜ਼ਿਲ੍ਹਾ ਜਲੰਧਰ।

4. ਸ: ਤਰਸੇਮ ਸਿੰਘ ਪੁੱਤਰ ਸ੍ਰੀ ਰਾਜਾ ਸਿੰਘ ਸਾਬਕਾ ਸਰਪੰਚ ਪਿੰਡ ਅਤੇ ਡਾਕਖਾਨਾ ਲਸਾੜਾ, ਤਹਿਸੀਲ ਫਿਲੌਰ, ਜ਼ਿਲ੍ਹਾ, ਜਲੰਧਰ।

ਜ਼ਿਲ੍ਹਾ ਕਪੂਰਥਲਾ

| ਲੜੀ ਨੰ: | ਮੈਂਬਰ ਦਾ ਨਾਂ ਅਤੇ ਪਤਾ |
|---|---|

1. ਸ੍ਰੀ ਕਮਲਜੀਤ ਸਿੰਘ ਢਿੱਲ, ਐਡਵੋਕੇਟ ਪੁੱਤਰ ਸ੍ਰੀ ਗੁਰਬਚਨ ਸਿੰਘ, 534, ਮਾਡਲ ਟਾਊਨ, ਕਪੂਰਥਲਾ।

2. ਸ੍ਰੀ ਹੀਰਾ ਲਾਲ ਧੀਰ ਪੁੱਤਰ ਸ੍ਰੀ ਮੋਹਨ ਲਾਲ ਧੀਰ, 5/8 ਕ੍ਰਿਸ਼ਨ ਨਗਰ, ਪੁਰਾਣਾ ਹਸਪਤਾਲ, ਕਪੂਰਥਲਾ।

3. ਸ੍ਰੀ ਗੁਰਵਿੰਦਰ ਸਿੰਘ ਬੱਲ, ਪਿੰਡ ਤੇ ਡਾਕਖਾਨਾ ਬੁਟਾਲਾ, ਤਹਿਸੀਲ ਭੁਲੱਥ, ਜ਼ਿਲ੍ਹਾ, ਕਪੂਰਥਲਾ।

4. ਬੀਬੀ ਮਹਿੰਦਰ ਕੌਰ, ਮੈਂਬਰ ਜ਼ਿਲ੍ਹਾ ਪ੍ਰੀਸ਼ਦ, ਪਿੰਡ ਅਤੇ ਡਾਕਖਾਨਾ ਪੰਚਟ, ਤਹਿਸੀਲ ਫਗਵਾੜਾ, ਜ਼ਿਲ੍ਹਾ ਕਪੂਰਥਲਾ।

ਜ਼ਿਲ੍ਹਾ ਰੋਪੜ

| ਲੜੀ ਨੰ: | ਮੈਂਬਰ ਦਾ ਨਾਮ ਅਤੇ ਪਤਾ |
|---|---|

1. ਸ੍ਰੀ ਪਰਮਿੰਦਰ ਸਿੰਘ, ਪਿੰਡ ਚਲਾਕੀ, ਤਹਿਸੀਲ ਅਤੇ ਜ਼ਿਲ੍ਹਾ, ਰੋਪੜ।

2. ਮਾਸਟਰ ਬਲਵੰਤ ਸਿੰਘ ਰਿਟਾਇਰਡ, ਪਿੰਡ ਅਬਿਆਣਾ, ਤਹਿਸੀਲ ਅਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ।

3. ਸ੍ਰੀ ਅਰੁਨ ਸ਼ਰਮਾ, ਮਕਾਨ ਨੰ: 209, ਫੇਜ਼-5, ਤਹਿਸੀਲ ਮੁਹਾਲੀ, ਰੋਪੜ।

4. ਸ: ਪ੍ਰੀਤਮ ਸਿੰਘ ਸੈਲੋਮਾਜਰਾ, ਪਿੰਡ ਸੈਲੋਮਾਜਰਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ।

ਜ਼ਿਲ੍ਹਾ ਸੰਗਰੂਰ

| ਲੜੀ ਨੰ: | ਮੈਂਬਰ ਦਾ ਨਾਮ ਅਤੇ ਪਤਾ |
|---|---|

1. ਸ੍ਰੀ ਗੁਰਬਚਨ ਸਿੰਘ, ਪਿੰਡ ਫਤਿਹਗੜ੍ਹ, ਤਹਿਸੀਲ ਸੁਨਾਮ ਜ਼ਿਲ੍ਹਾ ਸੰਗਰੂਰ।

2. ਸ੍ਰੀ ਨਾਨਕ ਚੰਦ ਬਾਂਸਲ, ਪਟਿਆਲਾ ਗੇਟ ਸੰਗਰੂਰ।

3. ਬੀਬੀ ਰਾਜਿੰਦਰ ਕੌਰ, ਹਿੰਦ ਮੋਟਰਜ਼, ਕਚਹਿਰੀ ਰੋਡ, ਬਰਨਾਲਾ, ਜ਼ਿਲ੍ਹਾ ਸੰਗਰੂਰ।

4. ਸ੍ਰੀ ਸੁਰਿੰਦਰ ਸਿੰਘ ਧੂਰੀ, ਸਾਬਕਾ ਪਾਰਲੀਮੈਂਟਰੀ ਸਕੱਤਰ, ਨਜ਼ਦੀਕ ਬੱਸ ਸਟੈਂਡ, ਧੂਰੀ, ਜ਼ਿਲ੍ਹਾ ਸੰਗਰੂਰ।

[ਵਿੱਤ ਅਤੇ ਯੋਜਨਾ ਮੰਤਰੀ]

**ਜ਼ਿਲ੍ਹਾ ਲੁਧਿਆਣਾ**

ਲੜੀ ਨੰ: ਮੈਂਬਰ ਦਾ ਨਾਮ ਅਤੇ ਪਤਾ

1. ਜਥੇਦਾਰ ਦਰਸ਼ਾ ਸਿੰਘ, ਪਿੰਡ ਰਾਇਪੁਰ ਰਾਜਪੂਤਾਂ, ਤਹਿਸੀਲ ਖੰਨਾ, ਜ਼ਿਲ੍ਹਾ ਲੁਧਿਆਣਾ ।
2. ਸ੍ਰੀ ਅਵਤਾਰ ਸਿੰਘ ਮੱਕੜ, ਕੋਠੀ ਨੰ: 459 ਏ, ਮਾਡਲ ਟਾਊਨ ਐਕਸਟੇਨਸ਼ਨ, ਜ਼ਿਲ੍ਹਾ ਲੁਧਿਆਣਾ ।
3. ਸ੍ਰੀ ਕ੍ਰਿਪਾਲ ਸਿੰਘ ਖੀਰਨੀਆਂ, ਪਿੰਡ ਖੀਰਨੀਆਂ, ਤਹਿਸੀਲ ਸਮਰਾਲਾ ਜ਼ਿਲ੍ਹਾ ਲੁਧਿਆਣਾ ।
4. ਸ: ਗੁਰਦੀਸ਼ ਸਿੰਘ ਗਰੇਵਾਲ, ਨਿਵਾਸੀ 175, ਹੀਰਾ ਸਿੰਘ ਰੋਡ, ਜ਼ਿਲ੍ਹਾ ਲੁਧਿਆਣਾ ।

**ਜ਼ਿਲ੍ਹਾ ਨਵਾਂ ਸ਼ਹਿਰ**

ਲੜੀ ਨੰ: ਮੈਂਬਰ ਦਾ ਨਾਮ ਅਤੇ ਪਤਾ

1. ਸ: ਰੇਸ਼ਮ ਸਿੰਘ ਥਿਆੜਾ, ਪਿੰਡ ਹਦੇੜੀ, ਤਹਿਸੀਲ ਬਲਾਚੌਰ, ਨਵਾਂ ਸ਼ਹਿਰ ।
2. ਸ੍ਰੀ ਜਸਵਿੰਦਰ ਸਿੰਘ ਅਨੋਖਰਵਾਲ, ਪਿੰਡ ਅਨੋਖਰਵਾਲ, ਤਹਿਸੀਲ ਅਤੇ ਜ਼ਿਲ੍ਹਾ ਨਵਾਂਸ਼ਹਿਰ ।
3. ਸ੍ਰੀ ਮਹਿੰਦਰ ਸਿੰਘ ਹੁਸੈਨਪੁਰੀ, ਪਿੰਡ ਹੁਸੈਨਪੁਰ, ਤਹਿਸੀਲ ਅਤੇ ਜ਼ਿਲ੍ਹਾ ਨਵਾਂਸ਼ਹਿਰ ।
4. ਸ੍ਰੀ ਜਤਿੰਦਰ ਸਿੰਘ ਕਰੀਹਾ, ਪਿੰਡ ਕਰੀਹਾ, ਤਹਿਸੀਲ ਅਤੇ ਜ਼ਿਲ੍ਹਾ ਨਵਾਂਸ਼ਹਿਰ

**ਜ਼ਿਲ੍ਹਾ ਅੰਮ੍ਰਿਤਸਰ**

ਲੜੀ ਨੰ: ਮੈਂਬਰ ਦਾ ਨਾਮ ਅਤੇ ਪਤਾ

1. ਸ੍ਰੀ ਤਾਰਾ ਸਿੰਘ ਪੁੱਤਰ ਸ੍ਰੀ ਸੰਤਾ ਸਿੰਘ ਜਲੰਧ, ਪਿੰਡ ਦਾਸੂਵਾਲ, ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ।
2. ਸ੍ਰੀ ਬਲਵਿੰਦਰ ਸਿੰਘ ਸਰਪੰਚ, ਪਿੰਡ ਬੱਲ ਕਲਾਂ ਤਹਿਸੀਲ ਅੰਮ੍ਰਿਤਸਰ-1 ਜ਼ਿਲ੍ਹਾ ਅੰਮ੍ਰਿਤਸਰ ।
3. ਸ੍ਰੀ ਓਮ ਪ੍ਰਕਾਸ਼ ਕਾਲੀਆ, ਨੇੜੇ ਹੋਟਲ ਬਲੂ ਮੂਨ, ਅੰਮ੍ਰਿਤਸਰ ।
4. ਸ੍ਰੀ ਗੁਰਬਖਸ਼ ਰਾਏ ਮਾਰਫਤ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਐਮ. ਐਲ. ਏ., ਖੰਨਾ ਸਮਾਰਕ, ਹਾਥੀ ਗੇਟ ਦੇ ਬਾਹਰ, ਅੰਮ੍ਰਿਤਸਰ ।

**ਜ਼ਿਲ੍ਹਾ ਮਾਨਸਾ**

ਲੜੀ ਨੰ: ਮੈਂਬਰ ਦਾ ਨਾਮ ਅਤੇ ਪਤਾ

1. ਸ੍ਰੀ ਮੁਖਤਿਆਰ ਸਿੰਘ ਟਾਹੀਆਂ, ਮੈਂਬਰ ਐਸ.ਜੀ.ਪੀ.ਸੀ., ਪਿੰਡ ਟਾਹੀਆਂ, ਜ਼ਿਲ੍ਹਾ ਮਾਨਸਾ ।
2. ਸ੍ਰੀ ਗੁਰਨਾਮ ਸਿੰਘ ਅਕਲੀਆਂ, ਮੈਂਬਰ ਪੰਚਾਇਤ, ਪਿੰਡ ਅਕਲੀਆਂ, ਜ਼ਿਲ੍ਹਾ ਮਾਨਸਾ ।
3. ਸ੍ਰੀ ਹਰਬੰਤ ਸਿੰਘ ਹਰਤਾ, ਪਿੰਡ ਦਾਤੇਵਾਸ, ਜ਼ਿਲ੍ਹਾ ਮਾਨਸਾ ।
7 ਸ੍ਰੀ ਭਗੀਰਥ ਲਾਲ ਸਿੰਗਲਾ, ਪਿੰਡ ਬਰੇਟਾ, ਜ਼ਿਲ੍ਹਾ ਮਾਨਸਾ ।

**ਜ਼ਿਲ੍ਹਾ ਫਤਹਿਗੜ੍ਹ ਸਾਹਿਬ**

ਲੜੀ ਨੰ: ਮੈਂਬਰ ਦਾ ਨਾਮ ਅਤੇ ਪਤਾ

1. ਸ੍ਰੀ ਕ੍ਰਿਪਾਲ ਸਿੰਘ ਲਿਬੜਾ, ਪੁੱਤਰ ਸ੍ਰੀ ਤੇਜਾ ਸਿੰਘ, ਸਰਹਿੰਦ, ਤਹਿਸੀਲ ਅਤੇ ਜ਼ਿਲ੍ਹਾ ਫਤਿਹਗੜ੍ਹ ਸਾਹਿਬ ।
2. ਸ੍ਰੀ ਹਰਭਜਨ ਸਿੰਘ ਪੁੱਤਰ ਸ੍ਰੀ ਚੰਨਣ ਸਿੰਘ, ਪਿੰਡ ਦਨਾਰਥਲ ਕਲਾਂ ਤਹਿ. ਤੇ ਜ਼ਿਲ੍ਹਾ ਫਤਿਹਗੜ੍ਹ ਸਾਹਿਬ ।
3. ਸ੍ਰੀ ਪਰਮਜੀਤ ਸਿੰਘ ਪੁੱਤਰ ਕੈਪਟਨ ਕਾਹਲਾ ਸਿੰਘ, ਪਿੰਡ ਖਨਿਆਣ, ਤਹਿਸੀਲ ਤੇ ਜ਼ਿਲ੍ਹਾ ਫਤਿਹਗੜ੍ਹ ਸਾਹਿਬ ।
4. ਸ੍ਰੀ ਸਰਵਣ ਸਿੰਘ ਸੌਹਾਵੀ, ਪਿੰਡ ਅਤੇ ਡਾਕਖਾਨਾ ਸੌਹਾਵੀ, ਤਹਿਸੀਲ ਖਮਾਣੋਂ, ਜ਼ਿਲ੍ਹਾ ਫਤਹਿਗੜ੍ਹ ਸਾਹਿਬ ।

**ਜ਼ਿਲ੍ਹਾ ਫਿਰੋਜ਼ਪੁਰ**

ਲੜੀ ਨੰ: ਮੈਂਬਰ ਦਾ ਨਾਮ ਅਤੇ ਪਤਾ

1. ਸ੍ਰੀ ਕਸ਼ਮੀਰ ਸਿੰਘ, ਪਿੰਡ ਖਾਜੇ ਕੇ, ਤਹਿਸੀਲ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ।
2. ਸ੍ਰੀ ਪ੍ਰਕਾਸ਼ ਸਿੰਘ ਸਾਬਕਾ ਸਰਪੰਚ, ਪਿੰਡ ਗਿੱਦੜਾਂਵਾਲੀ, ਤਹਿਸੀਲ ਅਬੋਹਰ, ਜ਼ਿਲ੍ਹਾ ਫਿਰੋਜ਼ਪੁਰ ।
3. ਮਾਸਟਰ ਚਾਨਣ ਸਿੰਘ ਕਾਲੜਾ, ਮਕਾਨ ਨੰ: 42, ਗਲੀ ਨੰ: 5 ਫਿਰੋਜ਼ਪੁਰ ਸ਼ਹਿਰ ।
4. ਸ੍ਰੀ ਹਰਦੇਵ ਸਿੰਘ, ਪਿੰਡ ਚੱਕੀ, ਤਹਿਸੀਲ ਜਲਾਲਾਬਾਦ, ਜ਼ਿਲ੍ਹਾ ਫਿਰੋਜ਼ਪੁਰ ।

**ਜ਼ਿਲ੍ਹਾ ਗੁਰਦਾਸਪੁਰ**

ਲੜੀ ਨੰ: ਮੈਂਬਰ ਦਾ ਨਾਮ ਅਤੇ ਪਤਾ

1. ਸ੍ਰੀ ਨਰੇਸ਼ ਮਹਾਜਨ, ਵਾਰਡ ਨੰ: 19 ਨੇੜੇ ਫ਼ੀਲਕਸ ਸਪੋਰਟਸ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ ।

[ਵਿੱਤ ਅਤੇ ਯੋਜਨਾ ਮੰਤਰੀ]

2. ਸ਼੍ਰੀਮਤੀ ਪੁਸ਼ਪਿੰਦਰ ਕੌਰ ਪਤਨੀ ਸਵਰਗਵਾਸੀ ਸ਼੍ਰੀ ਦਰਸ਼ਨ ਸਿੰਘ, ਵਾਸੀ ਅਵਾਨਕਾਨ, ਤਹਿਸੀਲ ਅਤੇ ਜ਼ਿਲ੍ਹਾ ਗੁਰਦਾਸਪੁਰ ।
3. ਸ਼੍ਰੀ ਮਕਬੂਲ ਮਸੀਹ, ਨਵਾਂ ਪਿੰਡ ਤਾਰਾਗੜ੍ਹ ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ।
4. ਸ਼੍ਰੀ ਵਿਨੋਦ ਕੁਮਾਰ ਪੁੱਤਰ ਸ਼੍ਰੀ ਰਾਮ ਲਾਲ, ਮੁਹੱਲਾ ਰਾਮਪੁਰਾ, ਨਜ਼ਦੀਕ ਐਸ.ਡੀ.ਐਮ. ਕੋਰਟ, ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ ।

ਜ਼ਿਲ੍ਹਾ ਹੁਸ਼ਿਆਰਪੁਰ

ਲੜੀ ਨੰ: ਮੈਂਬਰ ਦਾ ਨਾਮ ਅਤੇ ਪਤਾ

1. ਸ਼੍ਰੀ ਅਵੀਨਾਸ਼ ਖੰਨਾ ਐਡਵੋਕੇਟ, ਗੜ੍ਹਸ਼ੰਕਰ ਟਾਊਨ, ਜ਼ਿਲ੍ਹਾ ਹੁਸ਼ਿਆਰਪੁਰ ।
2. ਸ਼੍ਰੀ ਜੰਗੀ ਲਾਲ ਗੁਪਤਾ ਏਜੰਸੀਜ਼ ਗਰੇਨ ਮਾਰਕਿਟ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ।
3. ਸ਼੍ਰੀ ਕਾਬਲ ਸਿੰਘ ਬਿੰਦਾ, ਪਿੰਡ ਬਿੰਦਾ, ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ।
4. ਸ਼੍ਰੀ ਸੰਪੂਰਨ ਸਿੰਘ ਚੀਮਾ, ਪਿੰਡ ਹਮਜ਼ਾ, ਡਾ: ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ ।

ਜ਼ਿਲ੍ਹਾ ਮੋਗਾ

ਲੜੀ ਨੰ: ਮੈਂਬਰ ਦਾ ਨਾਮ ਅਤੇ ਪਤਾ

1. ਸ਼੍ਰੀ ਮੋਹਨ ਲਾਲ ਸੇਠੀ ਪੁੱਤਰ ਸ਼੍ਰੀ ਹਰਬੰਸ ਲਾਲ ਸੇਠੀ, ਮਕਾਨ ਨੰ: 922 ਗਲੀ ਨੰ 2, ਰਾਮ ਗੰਜ ਰੋਡ, ਮੋਗਾ ।
2. ਸ਼੍ਰੀ ਤਰਸੇਮ ਸਿੰਘ ਰਤੀਆਂ ਪੁੱਤਰ ਸ਼੍ਰੀ ਰਾਮ ਸਿੰਘ, ਪਿੰਡ ਅਤੇ ਡਾਕਖਾਨਾ ਰਤੀਆਂ ਤਹਿਸੀਲ ਤੇ ਜ਼ਿਲ੍ਹਾ ਮੋਗਾ ।
3. ਸ਼੍ਰੀ ਜਗਤਾਰ ਸਿੰਘ ਪੁੱਤਰ ਸ਼੍ਰੀ ਸਾਧੂ ਸਿੰਘ, ਪਿੰਡ ਰਾਜੇਆਣਾ, ਤਹਿਸੀਲ ਬਾਘਾਪੁਰਾਣਾ, ਜ਼ਿਲ੍ਹਾ ਮੋਗਾ ।
4. ਸ਼੍ਰੀ ਜਸਪਾਲ ਸਿੰਘ ਰਾਣੀਆਂ ਪੁੱਤਰ ਸ਼੍ਰੀ ਭੁਪਿੰਦਰ ਸਿੰਘ ਪਿੰਡ ਅਤੇ ਡਾਕਖਾਨਾ ਰਾਣੀਆਂ, ਤਹਿਸੀਲ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਮੋਗਾ ।

ਜ਼ਿਲ੍ਹਾ ਬਠਿੰਡਾ

ਲੜੀ ਨੰ ਮੈਂਬਰ ਦਾ ਨਾਮ ਅਤੇ ਪਤਾ

1. ਸ਼੍ਰੀ ਮੋਹਨ ਸਿੰਘ ਪੁੱਤਰ ਸ਼੍ਰੀ ਚੰਦ ਸਿੰਘ, ਪਿੰਡ ਬੰਗੀਕਲਾਂ, ਜ਼ਿਲ੍ਹਾ ਬਠਿੰਡਾ ।
2. ਸ਼੍ਰੀ ਜੀਤ ਮਹਿੰਦਰ ਸਿੰਘ ਸਿੱਧੂ, ਪਿੰਡ ਪਥਰਾਲ, ਤਹਿਸੀਲ ਅਤੇ ਜ਼ਿਲ੍ਹਾ ਬਠਿੰਡਾ ।
3. ਸ਼੍ਰੀ ਹਰਦਿਆਲ ਸਿੰਘ, ਪਿੰਡ ਚਾਓਕੇ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ ।
4. ਡਾ: ਧੰਨਾ ਸਿੰਘ, ਪਿੰਡ ਭੁੱਚੋ ਮੰਡੀ, ਤਹਿਸੀਲ ਨਥਾਣਾ, ਜ਼ਿਲ੍ਹਾ ਬਠਿੰਡਾ ।

ਜ਼ਿਲ੍ਹਾ ਪਟਿਆਲਾ

| ਲੜੀ ਨੰ | ਮੈਂਬਰ ਦਾ ਨਾਮ ਅਤੇ ਪਤਾ |
|---|---|
| 1 | ਗਿਆਨੀ ਕਰਤਾਰ ਸਿੰਘ ਭੇਗਲਾ, ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪਿੰਡ ਭੇਗਲਾ, ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲਾ । |
| 2. | ਜਥੇਦਾਰ ਜੋਗਿੰਦਰ ਸਿੰਘ ਪੰਜਰਥ, ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇੜੇ ਗਾਂਧੀ ਗਰਾਊਂਡ ਸਮਾਣਾ, ਜ਼ਿਲ੍ਹਾ ਪਟਿਆਲਾ । |
| 3. | ਜਥੇਦਾਰ ਰਤਨ ਸਿੰਘ ਅਲੌਹਰਾਂ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪਿੰਡ ਤੇ ਡਾ: ਅਲੌਹਰਾਂ, ਤਹਿ: ਨਾਭਾ ਜ਼ਿਲ੍ਹਾ ਪਟਿਆਲਾ । |
| 4. | ਜਥੇਦਾਰ ਮਨਮੋਹਨ ਸਿੰਘ ਬਜਾਜ, ਸ਼ੇਰੇ ਪੰਜਾਬ ਮਾਰਕਿਟ, ਪਟਿਆਲਾ । |

ਜ਼ਿਲ੍ਹਾ ਫਰੀਦਕੋਟ

| ਲੜੀ ਨੰ | ਮੈਂਬਰ ਦਾ ਨਾਮ ਅਤੇ ਪਤਾ |
|---|---|
| 1. | ਸ੍ਰੀ ਮਹਿੰਦਰ ਸਿੰਘ ਬਰਾੜ, ਸਾਬਕਾ ਐਮ. ਐਲ. ਏ. ਨਜ਼ਦੀਕ ਬਸ ਸਟੈਂਡ, ਕੋਟਕਪੂਰਾ, ਜ਼ਿਲ੍ਹਾ ਫਰੀਦਕੋਟ । |
| 2. | ਸ੍ਰੀ ਕੁਸ਼ਲਦੀਪ ਢਿਲੋਂ, ਪੁੱਤਰ ਸਵਰਗਵਾਸੀ ਸ੍ਰੀ ਜਸਮੇਤ ਸਿੰਘ ਢਿਲੋਂ ਨੇੜੇ ਢਿਲੋਂ ਪੈਟਰੋਲ ਪੰਪ, ਫਰੀਦਕੋਟ । |
| 3. | ਸ੍ਰੀ ਸਤਪਾਲ ਗੋਇਲ ਐਡਵੋਕੇਟ, ਜ਼ਿਲ੍ਹਾ ਪ੍ਰਧਾਨ ਬੀ.ਜੇ.ਪੀ., ਨਜ਼ਦੀਕ ਐਮ. ਜੀ. ਐਸ. ਸੀਨੀਅਰ ਸੈਕੰਡਰੀ ਗਰਲਜ਼ ਸਕੂਲ, ਫਰੀਦਕੋਟ । |
| 4. | ਸ੍ਰੀ ਲਖਮੀਰ ਸਿੰਘ ਅਰਾਈਆਂਵਾਲਾ, ਪਿੰਡ ਅਰਾਈਆਂਵਾਲਾ ਕਲਾਂ, ਜ਼ਿਲ੍ਹਾ ਪ੍ਰਧਾਨ ਐਸ.ਏ.ਡੀ., ਤਹਿਸੀਲ ਅਤੇ ਜ਼ਿਲ੍ਹਾ ਫਰੀਦਕੋਟ । |

ਜ਼ਿਲਾ ਮੁਕਤਸਰ

| ਲੜੀ ਨੰ | ਮੈਂਬਰ ਦਾ ਨਾਮ ਅਤੇ ਪਤਾ |
|---|---|
| 1. | ਸ੍ਰੀ ਸੁਖਦਰਸ਼ਨ ਸਿੰਘ ਮਰੜ, ਪਿੰਡ ਮਰੜ ਕਲਾਂ, ਜ਼ਿਲ੍ਹਾ ਮੁਕਤਸਰ । |
| 2. | ਸ੍ਰੀ ਸਰਦੂਲ ਸਿੰਘ ਭੁੱਲਰ, ਮਲੋਟ, ਜ਼ਿਲ੍ਹਾ ਮੁਕਤਸਰ । |
| 3. | ਸ੍ਰੀ ਦਿਲਰਾਜ ਸਿੰਘ, ਪਿੰਡ ਦਿਓਨ ਖੇੜਾ, ਜ਼ਿਲ੍ਹਾ ਮੁਕਤਸਰ । |
| 4. | ਸ੍ਰੀ ਹਰਮੀਤ ਸਿੰਘ, ਪਿੰਡ ਭੀਟੀ ਵਾਲਾ, ਜ਼ਿਲ੍ਹਾ ਮੁਕਤਸਰ । |

[ਵਿੱਤ ਅਤੇ ਯੋਜਨਾ ਮੰਤਰੀ]

## ਅਨੁਲੱਗ–V

ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਵਲੋਂ ਮਿਤੀ 1 ਜਨਵਰੀ, 1998 ਤੋਂ ਲੈ ਕੇ 28-2-99 ਤੱਕ ਕੀਤੀਆਂ ਗਈਆਂ ਮੀਟਿੰਗਾਂ ਦਾ ਮਿਤੀਆਂ ਸਮੇਤ ਜ਼ਿਲ੍ਹਾਵਾਰ ਵੇਰਵਾ :—

| ਜ਼ਿਲ੍ਹੇ ਦਾ ਨਾਮ/ਮੀਟਿੰਗ ਦੀ ਮਿਤੀ | ਜ਼ਿਲ੍ਹੇ ਦਾ ਨਾਮ/ਮੀਟਿੰਗ ਦੀ ਮਿਤੀ |
|---|---|
| **ਕਪੂਰਥਲਾ** | **ਫ਼ਤਹਿਗੜ੍ਹ ਸਾਹਿਬ** |
| 1. 16.7.98 | 1. 20.3.98 |
| 2. 17.9.98 | 2. 20.7.98 |
| 3. 18.2.99 | 3. 24.9.98 |
| | 4. 1.2.99 |
| **ਰੋਪੜ** | **ਫ਼ਿਰੋਜ਼ਪੁਰ** |
| 1. 21.3.98 | 1. 16.3.98 |
| 2. 25.7.98 | 2. 3.9.98 |
| 3. 19.9.98 | 3. 3.12.98 |
| | 4. 20.1.99 |
| **ਸੰਗਰੂਰ** | **ਗੁਰਦਾਸਪੁਰ** |
| 1. 25.3.98 | 1. 10.3.98 |
| 2. 13.7.98 | 2. 14.9.98 |
| 3. 18.9.98 | 3. 23.10.98 |
| 4. 15.12.98 | 4. 18.1.99 |
| 5. 11.2.99 | |
| **ਲੁਧਿਆਣਾ** | **ਹੁਸ਼ਿਆਰਪੁਰ** |
| 1. 9.3.98 | 1. 15.1.98 |
| 2. 29.4.98 | 2. 20.3.98 |
| 3. 24.7.98 | 3. 23.4.98 |
| 4. 29.9.98 | 4. 13.7.98 |
| 5. 10.12.98 | 5. 12.10.98 |
| 6. 2.2.99 | 6. 28.12.98 |
| | 7. 22.2.99 |

| ਜ਼ਿਲ੍ਹੇ ਦਾ ਨਾਮ/ਮੀਟਿੰਗ ਦੀ ਮਿਤੀ | ਜ਼ਿਲ੍ਹੇ ਦਾ ਨਾਮ/ਮੀਟਿੰਗ ਦੀ ਮਿਤੀ |
|---|---|
| ਨਵਾਂ ਸ਼ਹਿਰ | ਪਟਿਆਲਾ |
| 1. 29.1.98 | 1. 16.1.98 |
| 2. 16.3.98 | 2. 9.3.98 |
| 3. 20.4.98 | 3. 10.9.98 |
| 4. 27.7.98 | 4. 25.2.99 |
| 5. 12.10.98 | |
| 6. 29.12.98 | |
| 7. 8.2.99 | |
| | ਫ਼ਰੀਦਕੋਟ |
| | 1. 12.3.98 |
| | 2. 28.7.98 |
| | 3. 15.10.98 |
| ਮਾਨਸਾ | ਮੁਕਤਸਰ |
| 1. 20.2.98 | 1. 20.3.98 |
| 2. 6.8.98 | 2. 20.7.98 |
| 3. 21.9.98 | 3. 3.9.98 |
| 4. 11.12.98 | 4. 12.11.98 |
| 5. 25.2.99 | 5. 18.12.98 |
| | 6. 22.2.99 |
| ਜਲੰਧਰ | ਅੰਮ੍ਰਿਤਸਰ |
| 1. 16.3.98 | 1. 17.3.98 |
| 2. 24.8.98 | 2. 31.8.98 |
| 3. 28.12.98 | 3. 2.11.98 |
| | 4. 7.12.98 |
| | 5. 4.1.99 |
| ਮੋਗਾ | ਬਠਿੰਡਾ |
| 1. 10.3.98 | 1. 9.3.98 |
| 2. 12.10.98 | 2. 20.4.98 |
| 3. 5.2.99 | 3. 8.9.98 |
| | 4. 30.11.98 |
| | 5. 30.12.98 |
| | 6. 29.1.99 |

**ਕਾਮਰੇਡ ਅਜੈਬ ਸਿੰਘ ਰੋੜਾ:** ਸਪਲੀਮੈਂਟਰੀ ਸਪੀਕਰ ਸਾਹਿਬ, ਮੈਂ ਆਪ ਜੀ ਦੁਆਰਾ ਮਾਨਯੋਗ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਨਾਨ-ਆਫੀਸ਼ੀਅਲ ਮੈਂਬਰ ਜਿਹੜੇ ਹਨ, ਉਹ ਹਰੇਕ ਡਿਸਟ੍ਰਿਕਟ ਪਲਾਨਿੰਗ ਬੋਰਡ ਵਿਚ 4-4 ਪਾਏ ਗਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦਾ ਵੀ ਪੂਰਾ ਅਕਾਲੀਕਰਨ ਹੀ ਕਰ ਦਿੱਤਾ ਗਿਆ ਹੈ ਸਾਰੇ ਪੰਜਾਬ ਦੇ ਜ਼ਿਲ੍ਹਾ ਪਲਾਨਿੰਗ ਬੋਰਡਾਂ ਵਿਚ ਅਤੇ ਇਹ ਜਿਹੜੇ ਮੈਂਬਰ ਇਨ੍ਹਾਂ ਵਿਚ ਨਾਨ-ਆਫੀਸ਼ੀਅਲ ਪਾਏ ਗਏ ਹਨ, ਉਨ੍ਹਾਂ ਨੂੰ ਪਾਉਣ ਦੀ ਕੀ ਕਸੌਟੀ ਹੈ ? ਉਨ੍ਹਾਂ ਦਾ ਕੀ ਤਜਰਬਾ ਹੈ ? ਇਹ ਦੱਸਿਆ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੇ 4-4 ਨਾਨ-ਆਫੀਸ਼ੀਅਲ ਮੈਂਬਰ ਸ਼ਾਮਿਲ ਕੀਤੇ ਗਏ ਹਨ ਇਹ ਜ਼ਿਲ੍ਹਾ ਪ੍ਰਸ਼ਾਸਨ ਦੀ, ਡਿਪਟੀ ਕਮਿਸ਼ਨਰ ਦੀ ਰਿਕੁਮੈਂਡੇਸ਼ਨ ਤੇ ਔਰ ਉਹ ਮੈਂਬਰ ਜਿਹੜੇ ਕਿ ਲੋਕਾਂ ਦੀ ਪਤੀਨਿਧਤਾ ਕਰਦੇ ਹੋਣ, ਉਹ ਮੈਂਬਰ ਜਿਹੜੇ ਸਮਾਜ ਦੀ ਸੇਵਾ ਵਿਚ, ਇਲਾਕੇ ਦੇ ਲੋਕਾਂ ਦੀ ਸੇਵਾ ਵਿਚ ਲੱਗੇ ਹੋਣ ਔਰ ਸਹੀ ਢੰਗ ਦੇ ਵਿਚ ਉਹ ਆਪਣੇ ਇਲਾਕੇ ਦੇ ਲੋਕਾਂ ਦੇ ਹਕੂਕ ਦੀ ਰਾਖੀ ਕਰ ਸਕਦੇ ਹੋਣ, ਉਹ ਸ਼ਾਮਿਲ ਕੀਤੇ ਗਏ ਹਨ। ਲੇਕਿਨ ਸਪੀਕਰ ਸਾਹਿਬ, ਇਸਦੇ ਨਾਲ ਮੈਂ ਇਹ ਗੱਲ ਵੀ ਕਹਾਂਗਾ ਕਿ ਇਸ ਤੋਂ ਵੱਧ ਮੈਂ ਹੋਰ ਕੁਝ ਨਹੀਂ ਕਹਿਣਾ ਕਿਉਂਕਿ ਪਲਾਨਿੰਗ ਬੋਰਡਜ਼ ਦੀ ਕਾਂਸਟੀਚਿਊਸ਼ਨ ਬਾਰੇ ਸਾਡੇ ਮਾਨਯੋਗ ਮੈਂਬਰ ਸਾਹਿਬ ਵਲੋਂ ਹਾਈ ਕੋਰਟ ਵਿਚ ਇਕ ਰਿੱਟ ਦਾਇਰ ਹੋਈ ਹੈ ਅਤੇ ਇਹ ਮੈਟਰ ਸਬ-ਜੁਡਿਸ ਹੈ।

**ਕਾਮਰੇਡ ਅਜੈਬ ਸਿੰਘ ਰੋੜਾ :** ਸਪੀਕਰ ਸਾਹਿਬ, ਮਾਨਯੋਗ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਵਲੋਂ ਰਿਕੁਮੈਂਡੇਸ਼ਨ ਹੈ ਔਰ ਉਹ ਸਮਾਜ ਦੀ ਸੇਵਾ ਕਰਨ ਵਾਲੇ ਬੰਦੇ ਹਨ। ਸਪੀਕਰ ਸਾਹਿਬ, ਪੰਜਾਬ ਵਿਚ ਹੋਰ ਵੀ ਬਹੁਤ ਸਾਰੀਆਂ ਪਾਰਟੀਆਂ ਹਨ ਕਾਂਗਰਸ ਪਾਰਟੀ ਹੈ, ਕਮਿਊਨਿਸਟ ਪਾਰਟੀ ਹੈ ਅਤੇ ਹੋਰ ਬਹੁਤ ਸਾਰੀਆਂ ਪਾਰਟੀਆਂ ਹਨ, ਕੀ ਇਕੱਲੇ ਅਕਾਲੀ ਪਾਰਟੀ ਵਾਲੇ ਹੀ ਸਮਾਜ ਦੀ ਸੇਵਾ ਕਰਨ ਵਾਲੇ ਬੰਦੇ ਹਨ ? ਦੂਜੀ ਗੱਲ, ਇਕ ਪਾਸੇ ਚੁਣੇ ਹੋਏ ਵਿਧਾਇਕ ਹਨ ਜਿਹੜੇ ਪਲਾਨਿੰਗ ਬੋਰਡ ਦੇ ਮੈਂਬਰ ਹਨ ਅਤੇ ਇਕ ਪਾਸੇ ਹਾਰੇ ਹੋਏ ਬੰਦੇ ਹਨ, ਉਨ੍ਹਾਂ ਦੇ ਮੁਕਾਬਲਤਨ ਇਨ੍ਹਾਂ ਹਾਰੇ ਹੋਏ ਬੰਦਿਆਂ ਦੀਆਂ ਪਰੋਪੋਜ਼ਲਾਂ ਜਿਹੜੀਆਂ ਹਨ, ਉਹ ਪਾਸ ਹੁੰਦੀਆਂ ਹਨ। ਕੀ ਇਹ ਲੋਕਤੰਤਰ ਦਾ ਗਲਾ ਘੁੱਟਣ ਵਾਲੀ ਗੱਲ ਨਹੀਂ ?

**ਸ਼੍ਰੀ ਸਪੀਕਰ :** ਤੁਸੀਂ ਕੁਐਸਚਨ ਤਾਂ ਪੁੱਛੋ। ਲੈਕਚਰ ਥੋੜ੍ਹੇ ਹੀ ਕਰਨਾ ਹੈ।

**ਕਾਮਰੇਡ ਅਜੈਬ ਸਿੰਘ ਰੋੜਾ :** ਸਪੀਕਰ ਸਾਹਿਬ, ਕੀ ਜਿਹੜੇ ਅਧਿਕਾਰ ਹਨ, ਉਹ ਚੁਣੇ ਹੋਏ ਮੈਂਬਰ ਦੇ ਔਰ ਨਾਮੀਨੇਟਿਡ ਮੈਂਬਰ ਦੇ ਬਰਾਬਰ ਹਨ ?

**ਸ਼੍ਰੀ ਸਪੀਕਰ :** ਤੁਸੀਂ ਸਪੈਸਿਫਿਕ ਕੁਐਸਚਨ ਪੁੱਛੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ ਇਨ੍ਹਾਂ ਨੇ ਬੜਾ ਸਪੱਸ਼ਟ ਅਤੇ ਸਪੈਸਿਫਿਕ ਪੁੱਛਿਆ ਹੈ ਕਿ ਇਕ ਪਾਸੇ ਨਾਮੀਨੇਟਿਡ ਮੈਂਬਰ ਹਨ ਅਤੇ ਇਕ ਪਾਸੇ ਲੋਕਾਂ ਦੇ ਚੁਣੇ ਹੋਏ ਮੈਂਬਰ ਹਨ। ਕੀ ਦੋਨਾਂ ਦੀਆਂ ਪਾਵਰਾਂ ਬਰਾਬਰ ਹਨ ਜਾਂ ਉਨ੍ਹਾਂ ਦੇ ਅਧਿਕਾਰਾਂ ਵਿਚ ਕੋਈ ਫਰਕ ਹੈ ? ਇਨ੍ਹਾਂ ਨੇ ਇਹ ਪੁੱਛਿਆ ਹੈ।

ਮੰਤਰੀ : ਸਪੀਕਰ ਸਾਹਿਬ, ਮੈਂ ਇਹ ਮਾਨਯੋਗ ਮੈਂਬਰ ਸਾਹਿਬ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਰਾ ਹੀ ਮਾਮਲਾ Chaudhary Jagjit Singh & Others Vs. State of Punjab ਰਿੱਟ ਪਟੀਸ਼ਨ ਹਾਈ ਕੋਰਟ ਵਿਚ ਪੈਂਡਿੰਗ ਹੈ। ਇਸ ਕਰਕੇ ਮੈਂ ਹੋਰ ਕੋਈ ਕਾਨੂੰਨੀ ਜਾਣਕਾਰੀ ਇਸ ਬਾਰੇ ਨਹੀਂ ਦੇਣੀ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਮੇਰਾ ਕੁਐਸਚਨ ਹੈ

ਸ੍ਰੀ ਸਪੀਕਰ : ਤੁਸੀਂ ਆਪਣਾ ਟਾਈਮ ਲੈ ਲਿਆ ਹੈ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਠੀਕ ਹੈ ਜੀ। ਉਹ ਇਕ ਪੁੱਛਿਆ ਸੀ। ਹੁਣ ਦੂਸਰਾ ਕੁਐਸਚਨ ਕਰ ਦਿੰਦਾ ਹਾਂ।

ਸ੍ਰੀ ਸਪੀਕਰ : ਅਰਸ਼ੀ ਜੀ, ਇਹ ਮਾਮਲਾ ਕੋਰਟ ਵਿਚ ਹੈ। ਇਸ ਤੇ ਕੋਈ ਸਪਲੀਮੈਂਟਰੀ ਨਹੀਂ ਹੋ ਸਕਦੀ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਇਹ ਕੁਐਸਚਨ ਮੇਰੇ ਨਾਂ ਤੇ ਹੈ ਅਤੇ ਰੂਲਾਂ ਦੇ ਮੁਤਾਬਿਕ ਦੋ ਸਪਲੀਮੈਂਟਰੀਜ਼ ਕਰਨਾ ਮੇਰਾ ਰਾਈਟ ਬਣਦਾ ਹੈ ...

ਸ੍ਰੀ ਸਪੀਕਰ : ਅਰਸ਼ੀ ਜੀ, ਇਹ ਕੇਸ ਕੋਰਟ ਵਿਚ ਹੈ। ਇਸ ਤੇ ਸਪਲੀਮੈਂਟਰੀ ਹੋ ਨਹੀਂ ਸਕਦੀ। ਇਹ ਮਾਮਲਾ ਸਬ-ਜੁਡਿਸ ਹੈ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਜੇ ਇਹ ਮਾਮਲਾ ਅਦਾਲਤ ਵਿਚ ਵਿਚਾਰ ਅਧੀਨ ਸੀ ਤਾਂ ਇਹ ਪਹਿਲਾਂ ਹੀ ਜਵਾਬ ਨਾ ਦਿੰਦੇ ਅਤੇ ਦੋ ਲਾਈਨਾਂ ਵਿਚ ਲਿਖਵਾਈ ਦੇ ਦਿੰਦੇ ਕਿ ਇਹ ਮਾਮਲਾ ਅਦਾਲਤ ਵਿਚ ਵਿਚਾਰ ਅਧੀਨ ਹੈ। ਇਕ ਪਾਸੇ ਜਵਾਬ ਵੀ ਦੇ ਦਿੱਤਾ ਅਤੇ ਹੁਣ ਕਹਿ ਰਹੇ ਹਨ ਕਿ ਮਾਮਲਾ ਸਬ-ਜੁਡਿਸ ਹੈ। ਇਸ ਗੱਲ ਵਿਚ ਕੀ ਲੌਜਿਕ ਬਣਦਾ ਹੈ।

ਸ੍ਰੀ ਸਪੀਕਰ : ਇਹ ਮੈਟਰ ਕੋਰਟ ਵਿਚ ਹੈ ਅਤੇ ਇਥੇ ਡਿਸਕਸ ਨਹੀਂ ਹੋ ਸਕਦਾ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਜਿਸ ਵੇਲੇ ਜਵਾਬ ਮਿਲ ਗਿਆ, ਇਹ ਬਿਲਕੁਲ ਅਨ-ਡੈਮੋਕ੍ਰੇਟਿਕ ਕੰਮ ਹੋ ਰਿਹਾ ਹੈ, ਇਹ ਜਵਾਬ ਹੀ ਨਾ ਦੇਂਦੇ। ਇਨ੍ਹਾਂ ਨੇ ਪਹਿਲਾਂ ਸਲਾਹਕਾਰ ਦੀ ਨਾਮਜ਼ਦਗੀ ਕੀਤੇ ਹਨ ਜਦ ਕਿ ਪਿਛਲੀ ਵਾਰ ਲੋਕਰਾਜੀ ਤਰੀਕੇ ਨਾਲ ਪਾਈ ਜਾਂਦੀ ਸੀ ...

ਸ੍ਰੀ ਸਪੀਕਰ : ਅਰਸ਼ੀ ਜੀ, ਤੁਸੀਂ ਸਮਝਦਾਰ ਹੋ। ਜਦ ਕੋਰਟ ਵਿਚ ਮੈਟਰ ਹੋਵੇ, that cannot be discussed in the House.

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਫੇਰ ਇਹ ਜਵਾਬ ਵੀ ਨਾ ਦੇਂਦੇ ...

ਸ੍ਰੀ ਸਪੀਕਰ : ਜਦ ਮੈਟਰ ਕੋਰਟ ਵਿਚ ਹੋਵੇ, we can't discuss it in the House.

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਮੈਂ ਤੁਹਾਡੀ ਗੱਲ ਨਾਲ ਸਹਿਮਤ ਹਾਂ ਪਰ ਇਨ੍ਹਾਂ ਨੂੰ ਰਿਪਲਾਈ ਦੇਣ ਲੱਗਿਆਂ ਇਹ ਗੱਲ ਧਿਆਨ ਵਿਚ ਰੱਖਣੀ ਚਾਹੀਦੀ ਸੀ ਜਾਂ ਫੇਰ ਰਿਪਲਾਈ ਪੂਰਾ ਦੇ ਦੇਂਦੇ । ਇਸ ਨਾਲ ਮਾਮਲਾ ਹੀ ਹੋਰ ਹੋ ਗਿਆ ਜਾਂ ਫੇਰ ਸੀ.ਐਮ. ਸਾਹਿਬ ਇਥੇ ਵਿਸ਼ਵਾਸ ਦਿਵਾ ਦੇਣ....

ਸ੍ਰੀ ਸਪੀਕਰ : ਅਰਸ਼ੀ ਜੀ, ਇਹ ਡਿਸਕਸ ਹੋ ਨਹੀਂ ਸਕਦਾ ।

ਮੰਤਰੀ : ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਦੇਣੀ ਚਾਹੁੰਦਾ ਹਾਂ । ਇਕ ਪਾਸੇ ਤਾਂ ਮਾਨਯੋਗ ਮੈਂਬਰ ਇਹ ਕਹਿੰਦੇ ਹਨ ਕਿ ਮੈਂ ਸਾਰੀ ਇਨਫਰਮੇਸ਼ਨ ਦੇ ਦਿੱਤੀ ਹੈ ਅਤੇ ਦੂਜੇ ਪਾਸੇ ਇਹ ਮੇਰੀ/ਸਰਕਾਰ ਦੀ ਟੋਕਾ-ਟਾਕੀ ਕਰਦੇ ਹਨ ਕਿ ਅਸੀਂ ਇਨਫਰਮੇਸ਼ਨ ਰੋਕ ਲਈ ਹੈ । ਮੈਂ ਇਸ ਸਾਰੀ ਗੱਲ ਦਾ ਜਵਾਬ ਨਹੀਂ ਵੀ ਦੇ ਸਕਦਾ ਸੀ ਕਿਉਂਕਿ ਮੈਟਰ ਸਬ-ਜੂਡਿਸ ਹੈ । ਲੇਕਿਨ ਇਕ ਇਨਫਰਮੇਸ਼ਨ ਮੰਗੀ ਗਈ ਹੈ ਅਤੇ ਸਾਡੀ ਸਰਕਾਰ ਇਸ ਹਾਊਸ ਵਿਚ ਸਰਕਾਰ ਦੀ ਟ੍ਰਾਂਸਪੇਰੇਂਸੀ ਕਾਇਮ ਰੱਖਣਾ ਚਾਹੁੰਦੀ ਹੈ ਅਤੇ ਮੈਂਬਰਾਂ ਦੇ ਰਾਈਟਸ ਦੀ ਪੂਰੀ ਕਦਰ ਕਰਦੀ ਹੈ, ਇਸ ਕਰਕੇ ਇਹ ਸਾਰੀ ਇਨਫਰਮੇਸ਼ਨ ਦੇ ਦਿੱਤੀ ਹੈ ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਮੈਂ....

ਸ੍ਰੀ ਸਪੀਕਰ : ਅਰਸ਼ੀ ਜੀ, ਨਹੀਂ । No Supplementary

ਸ੍ਰੀ ਰਮੇਸ਼ ਚੰਦਰ ਡੋਗਰਾ : ਸਪੀਕਰ ਸਾਹਿਬ, ਮੇਰਾ ਸਵਾਲ ਡਿਫਰੈਂਟ ਹੈ ।

ਸ੍ਰੀ ਸਪੀਕਰ : ਇਸ ਸਬੰਧ ਵਿਚ ਹੋਰ ਕੋਈ ਕੁਐਸਚਨ ਨਹੀਂ ਹੋ ਸਕਦਾ । ਤੁਸੀਂ ਬੈਠ ਜਾਓ ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਇਹ ਵਿਸ਼ਵਾਸ ਦਿਵਾ ਦੇਣ ਕਿ ਅੱਗੇ ਤੋਂ ਇਸ ਤਰ੍ਹਾਂ ਦਾ ਅਨਡੈਮੋਕਰੇਟਿਕ ਕੰਮ ਨਹੀਂ ਹੋਵੇਗਾ ।

ਸ੍ਰੀ ਸਪੀਕਰ : ਜਦੋਂ ਕੋਰਟ ਵਿਚ ਕੇਸ ਹੋਵੇ ਤਾਂ ਫਿਰ ਇਥੇ ਡਿਸਕਸ਼ਨ ਨਹੀਂ ਹੋ ਸਕਦੀ ।

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਹਾਈ ਕੋਰਟ ਦਾ ਦਰਵਾਜ਼ਾ ਖੜਕਾਇਆ ਹੈ । ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬਾਨ ਨੂੰ ਇਹ ਭਰੋਸਾ ਦਿਵਾਉਂਦਾ ਹਾਂ ਕਿ ਹਾਈਕੋਰਟ ਦਾ ਜੋ ਵੀ ਫੈਸਲਾ ਹੋਵੇਗਾ, ਸਰਕਾਰ ਉਸ ਨੂੰ ਪ੍ਰਵਾਨ ਕਰੇਗੀ ਅਤੇ ਅਸੀਂ ਉਸ ਫੈਸਲੇ ਨੂੰ ਲਾਗੂ ਕਰਾਂਗੇ ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ** ** ** **

ਸ੍ਰੀ ਸਪੀਕਰ : ਇਹ ਰਿਕਾਰਡ ਨਹੀਂ ਕਰਨਾ ।

---

**Not recorded as ordered by the Chair.

**ਖੁਰਾਕ ਤੇ ਸਪਲਾਈਜ਼ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਟਰ ਕਿਉਂਕਿ ਕੋਰਟ ਵਿਚ ਹੈ, ਇਸ ਲਈ ਇਸ ਤੇ ਇਥੇ ਬਹਿਸ ਨਹੀਂ ਹੋ ਸਕਦੀ। ਜਿੰਨੀ ਇਨਫਰਮੇਸ਼ਨ ਦੇਣੀ ਸੀ, ਉਹ ਮਨਿਸਟਰ ਸਾਹਿਬ ਨੇ ਦੇ ਦਿੱਤੀ ਹੈ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਮੇਰਾ ਡਿਫਰੈਂਟ ਮੈਟਰ ਹੈ ਜੀ .. (ਵਿਘਨ)

**ਸ੍ਰੀ ਸਪੀਕਰ** : ਇਸ ਵਿਸ਼ੇ ਤੇ ਹੋਰ ਕੋਈ ਬਹਿਸ ਨਹੀਂ ਹੋ ਸਕਦੀ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਨ੍ਹਾਂ ਨੇ 4 ਨਾਨ-ਆਫੀਸ਼ੀਅਲ ਮੈਂਬਰ ਤਾਂ ਰੱਖੇ ਹੀ ਹਨ, ਇਸ ਤੋਂ ਇਲਾਵਾ ਹੁਸ਼ਿਆਰਪੁਰ ਦੇ ਡਿਸਟ੍ਰਿਕਟ ਪਲੈਨਿੰਗ ਬੋਰਡ ਵਿਚ ਇਕ ਸਪੈਸ਼ਲ ਇਨਵਾਈਟੀ ਵੀ ਪਾਇਆ ਗਿਆ ਹੈ ਜਿਵੇਂ ਕਿ ਉਹ ਡਿਵੈਲਪਮੈਂਟ ਦੇ ਵਿਸ਼ੇ ਤੇ ਪੀ.ਐਚ.ਡੀ. ਹੋਵੇ। ਉਹ ਕਿਸ ਤਰ੍ਹਾਂ ਇਨਕਲੂਡ ਕੀਤਾ ਗਿਆ ਹੈ ?

**ਸ੍ਰੀ ਸਪੀਕਰ** : ਜਦੋਂ ਮੈਟਰ ਕੋਰਟ ਵਿਚ ਹੋਵੇ ਤਾਂ ਫਿਰ ਉਸ ਬਾਰੇ ਕੋਈ ਸਪਲੀਮੈਂਟਰੀ ਨਹੀਂ ਹੋ ਸਕਦੀ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਥੇ ਇਕ ਸਵਾਲ ਆਇਆ ਅਤੇ ਉਸ ਦਾ ਜਵਾਬ ਮਨਿਸਟਰ ਵੱਲੋਂ ਆ ਗਿਆ। ਤੁਸੀਂ ਸਾਡੇ ਕਸਟੋਡੀਅਨ ਹੋ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਐਮ.ਐਲ.ਏ. ਜਿਹੜਾ ਇਸ ਪਵਿੱਤਰ ਹਾਊਸ ਦਾ ਮੈਂਬਰ ਹੈ, ਉਸ ਦੇ ਕੁਝ ਅਧਿਕਾਰ ਹਨ ਜਿਹੜੇ ਕਿ ਸਰਕਾਰ ਨੇ ਵੀ ਫਿਕਸ ਕੀਤੇ ਹੋਏ ਹਨ ਅਤੇ ਇਸ ਪਵਿੱਤਰ ਸਦਨ ਨੇ ਵੀ ਫਿਕਸ ਕੀਤੇ ਹੋਏ ਹਨ। ਉਨ੍ਹਾਂ ਅਧਿਕਾਰਾਂ ਤੇ ਜੇ ਇਸ ਤਰ੍ਹਾਂ ਛਾਪਾ ਮਾਰਿਆ ਜਾਵੇ ....

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਇਸ ਤੇ ਡਿਸਕਸ਼ਨ ਨਹੀਂ ਹੋ ਸਕਦੀ।

**ਚੌਧਰੀ ਜਗਜੀਤ ਸਿੰਘ** : ** ** **

**Mr. Speaker** : Not allowed. ਇਸ ਤੇ ਡਿਸਕਸ਼ਨ ਨਹੀਂ ਹੋ ਸਕਦੀ, ਫਿਰ ਤੁਸੀਂ ਹਾਊਸ ਦਾ ਟਾਈਮ ਕਿਉਂ ਵੇਸਟ ਕਰ ਰਹੇ ਹੋ ?

**ਸ੍ਰੀ ਰਮੇਸ਼ ਚੰਦਰ ਡੋਗਰਾ** : ਇਸ ਦਾ ਮਤਲਬ ਇਹ ਹੈ ਕਿ ਪਾਰਲੀਮੈਂਟ ਵਿਚ ਜੋ ਪੈਸੇ ਮਿਲਦੇ ਹਨ

**ਸ੍ਰੀ ਸਪੀਕਰ** : ਇਸ ਤੇ ਡਿਸਕਸ਼ਨ ਨਹੀਂ ਹੋ ਸਕਦੀ। ਤੁਸੀਂ ਟਾਈਮ ਕਿਉਂ ਵੇਸਟ ਕਰ ਰਹੇ ਹੋ ?

---

** Expunged as ordered by the Chair.

ਵਿੱਤ ਅਤੇ ਯੋਜਨਾ ਮੰਤਰੀ : ਸਪੀਕਰ ਸਾਹਿਬ, ਜਿਥੋਂ ਤੱਕ ਇਸ ਸਦਨ ਦੇ ਮਾਨਯੋਗ ਮੈਂਬਰ ਸਾਹਿਬਾਨ ਦਾ ਜ਼ਿਲ੍ਹਾ ਯੋਜਨਾ ਬੋਰਡਾਂ ਦੇ ਵਿਚ ਸਤਿਕਾਰ ਅਤੇ ਮਾਣ ਦਾ ਸਵਾਲ ਹੈ, ਉਹਦੇ ਬਾਰੇ ਅੱਜ ਹੀ ਹਦਾਇਤਾਂ ਜਾਰੀ ਹੋ ਜਾਣਗੀਆਂ । (ਥੰਪਿੰਗ)

ਦੂਸਰੀ ਗੱਲ ਇਹ ਹੈ ਕਿ ਅੱਗੇ ਜੋ ਡਿਸਕਸ਼ਨ ਮੈਂਬਰ ਸਾਹਿਬਾਨ ਨੇ ਕਰਨੀ ਹੈ ਤਾਂ, ਜੋ ਮਾਨਯੋਗ ਮੈਂਬਰ ਸਾਹਿਬ ਨੇ ਰਿੱਟ ਕੀਤੀ ਹੋਈ ਹੈ ਪਹਿਲਾਂ ਉਹ ਇਸ ਨੂੰ ਵਾਪਸ ਲੈ ਲੈਣ । ਫਿਰ ਅਸੀਂ ਬੈਠ ਕੇ ਡਿਸਕਸ ਕਰਨ ਲਈ ਤਿਆਰ ਹਾਂ । (ਵਿਘਨ)

Mr. Speaker : Discussion cannot be allowed.

**Shri Ramesh Chander Dogra** ** ** **

Mr. Speaker : Not allowed. (interruption)
ਮੈਂ ਕਿਹਾ ਜੀ ਮੈਂ ਡਿਸਕਸ਼ਨ ਇਨ੍ਹਾਂ ਨੂੰ ਵੀ ਅਲਾਊ ਨਹੀਂ ਕਰ ਰਿਹਾ । ਜੋਸ਼ੀ ਸਾਹਿਬ, ਤੁਸੀਂ ਵੀ ਬੈਠ ਜਾਓ । (ਵਿਘਨ) ਮੈਂ ਕਿਹਾ ਜੀ, ਮੈਂ ਉਨ੍ਹਾਂ ਨੂੰ ਵੀ ਟਾਈਮ ਨਹੀਂ ਦੇ ਰਿਹਾ । (ਵਿਘਨ)

ਚੌਧਰੀ ਜਗਜੀਤ ਸਿੰਘ : ਸਾਡੇ ਅਧਿਕਾਰਾਂ ਨੂੰ ਕਤਲ ਕੀਤਾ ਜਾ ਰਿਹਾ ਹੈ । ਠੀਕ ਜਵਾਬ ਵੀ ਨਹੀਂ ਦਿੱਤਾ ਜਾ ਰਿਹਾ । ਇਸ ਲਈ ਅਸੀਂ ਸਾਰ ਵਾਕ-ਆਊਟ ਕਰਦੇ ਹਾਂ ।

WALK OUT

(ਇਸ ਸਮੇਂ ਸਦਨ ਵਿੱਚ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ, ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਮਾਨਯੋਗ ਮੈਂਬਰਜ਼ ਅਤੇ ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ (ਆਜ਼ਾਦ) ਸਦਨ ਵਿਚੋਂ ਵਾਕ-ਆਊਟ ਕਰ ਗਏ । ਮਾਨਯੋਗ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸ਼੍ਰੋਮਣੀ ਅਕਾਲੀ ਦਲ-ਮਾਨ) ਆਪਣਾ ਅਗਲਾ ਸਵਾਲ ਟੇਕ ਅੱਪ ਕਰਨ ਦੇ ਕਾਰਨ ਵਾਕ ਆਊਟ ਵਿਚ ਸ਼ਾਮਲ ਤਾਂ ਹੋਏ ਪਰ ਹਾਊਸ ਵਿਚੋਂ ਬਾਹਰ ਨਹੀਂ ਗਏ ।)

**ਸ੍ਰੀ ਸਪੀਕਰ :** ਅਗਲਾ ਪ੍ਰਸ਼ਨ । ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** **

**Mr. Speaker** : Not allowed.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** ** **

** Expunged as ordered by the Chair.

**Mr. Speaker:** Not allowed. ਮੈਂ ਤੁਹਾਨੂੰ ਅਗਲਾ ਕੁਐਸਚਨ ਪੁੱਟ ਕਰਨ ਲਈ ਟਾਈਮ ਦਿੱਤਾ ਹੈ ਨਾ ਕਿ ਪਿਛਲੇ ਕੁਐਸਚਨ ਤੇ ਸਪਲੀਮੈਂਟਰੀ ਕਰਨ ਲਈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਵੈਸੇ ਤਾਂ ਮੈਂ ਵੀ ਵਾਕ-ਆਊਟ ਵਿਚ ਹੀ ਸ਼ਾਮਲ ਹਾਂ ਪਰ ਮੇਰਾ ਅਗਲਾ ਕੁਐਸਚਨ ਲੱਗਿਆ ਹੋਇਆ ਹੈ ।

---

STARRED QUESTIONS AND ANSWERS (*Resumption*)

**ਪਿੰਡ ਝੁਨੀਰ ਜ਼ਿਲ੍ਹਾ ਮਾਨਸਾ ਵਿਚ ਆਈ.ਟੀ.ਆਈ ਦੀਆਂ ਕਲਾਸਾਂ ਸ਼ੁਰੂ ਕਰਨਾ**

*1579. **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਝੁਨੀਰ, ਜ਼ਿਲ੍ਹਾ ਮਾਨਸਾ ਵਿਚ ਉਦਯੋਗਿਕ ਸਿਖਲਾਈ ਸੰਸਥਾ ਵਿਚ ਕਲਾਸਾਂ ਸ਼ੁਰੂ ਕਰ ਦਿੱਤੀਆਂ ਗਈਆਂ ਹਨ ; ਜੇਕਰ ਨਹੀਂ ਤਾਂ ਇਨ੍ਹਾਂ ਨੂੰ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : ਨਹੀਂ, ਸ਼੍ਰੀਮਾਨ ਜੀ । ਇਸ ਬਾਰੇ ਕੋਈ ਨਿਸਚਿਤ ਸਮਾਂ ਨਹੀਂ ਦੱਸਿਆ ਜਾ ਸਕਦਾ ਜੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਵੀ ਇਹੀ ਸਵਾਲ ਹੋਇਆ ਸੀ । ਸਾਡਾ ਹਲਕਾ ਵੀ 117ਵਾਂ ਹੈ ਅਤੇ ਸਾਡਾ ਜ਼ਿਲ੍ਹਾ ਵੀ ਐਜੂਕੇਸ਼ਨ ਦੇ ਸਬੰਧ ਵਿਚ ਪੱਛੜਿਆ ਹੋਇਆ ਹੈ । ਸਪੀਕਰ ਸਾਹਿਬ, ਬੜੀ ਮੁਸ਼ਕਲ ਦੇ ਨਾਲ ਉਥੇ ਆਈ.ਟੀ.ਆਈ. ਔਰ ਪਾਲੀਟੈਕਨਿਕ ਅਦਾਰੇ ਖੋਲ੍ਹੇ ਗਏ ਹਨ । ਪਿਛਲੀ ਵਾਰ ਜਵਾਬ ਆਇਆ ਸੀ ਕਿ ਉਹਦੀ ਕੰਧ ਕੱਢੀ ਗਈ ਹੈ । ਨਾਲ ਹੀ ਮੰਤਰੀ ਜੀ ਵਲੋਂ ਇਹ ਵੀ ਵਿਸ਼ਵਾਸ ਦਿਤਾ ਗਿਆ ਸੀ ਕਿ ਉਥੇ 6 ਮਹੀਨੇ ਵਿਚ ਬਿਲਡਿੰਗ ਬਣਾ ਕੇ ਕਲਾਸਿਜ਼ ਸ਼ੁਰੂ ਹੋ ਜਾਣਗੀਆਂ । ਲੇਕਿਨ ਅੱਜ ਵੀ ਸਾਲ ਬਾਅਦ ਜਦੋਂ ਪੁੱਛਿਆ ਗਿਆ ਹੈ ਤਾਂ ਉਹੀ ਜਵਾਬ ਮਿਲਿਆ ਹੈ । ਕੀ ਹੁਣ ਮੰਤਰੀ ਜੀ ਦੱਸਣਗੇ ਕਿ ਕਦੋਂ ਤੱਕ ਇਸ ਦੀ ਬਿਲਡਿੰਗ ਪੂਰੀ ਹੋ ਕੇ ਕਲਾਸਿਜ਼ ਸ਼ੁਰੂ ਹੋ ਜਾਣਗੀਆਂ ਤਾਂ ਕਿ ਸਾਡਾ ਜਿਹੜਾ ਐਜੂਕੇਸ਼ਨਲੀ ਪੱਛੜਿਆ ਹੋਇਆ ਏਰੀਆ ਹੈ, ਜਿਹੜੇ ਸਾਡੇ ਇਲਾਕੇ ਦੇ ਲੋਕ ਹਨ, ਉਹ ਵੀ ਦੂਸਰੇ ਜ਼ਿਲ੍ਹਿਆਂ ਦੇ ਲੋਕਾਂ ਦੀ ਤਰ੍ਹਾਂ ਆਈ.ਟੀ.ਆਈ. ਵਗੈਰਾ ਕਰ ਕੇ ਉਨ੍ਹਾਂ ਲੋਕਾਂ ਦੇ ਬਰਾਬਰ ਆ ਸਕਣ ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਇਹ ਕਹਿੰਦੇ ਹਨ ਕਿ ਸਾਡਾ ਬੈਕਵਰਡ ਏਰੀਆ ਹੈ ਫਿਰ ਇਹ ਉਥੋਂ ਚੁਣ ਕੇ ਕਿਸ ਤਰ੍ਹਾਂ ਆ ਗਏ । ਅਸਲ ਵਿਚ ਇਨ੍ਹਾਂ ਨੂੰ ਧੰਨਵਾਦੀ ਹੋਣਾ ਚਾਹੀਦਾ ਹੈ । ਜਿਹੜੀ ਇਨ੍ਹਾਂ ਨੇ ਆਈ.ਟੀ.ਆਈ. ਖੋਲ੍ਹਣ ਦੀ ਗੱਲ ਕੀਤੀ ਹੈ ਹਾਲੇ ਸਰਕਾਰ ਵਲੋਂ ਕੋਈ ਪ੍ਰੋਗਰਾਮ ਨਹੀਂ । ਜਦੋਂ ਨੈਕਸਟ ਪਰਪੋਜ਼ਲ ਆਏਗੀ ਤਾਂ ਉਸ ਵਿਚ ਝੁਨੀਰ ਬਾਰੇ ਟਾਪ ਤੇ ਵਿਚਾਰ ਕੀਤੀ ਜਾਵੇਗੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਕਦੋਂ ਤੱਕ ਕਰ ਦੇਣਗੇ, ਇਹ ਤਸੱਲੀਬਖਸ਼ ਜਵਾਬ ਨਹੀਂ ਹੈ ਜੀ । ਮੈਨੂੰ ਪਹਿਲਾਂ ਵਿਸ਼ਵਾਸ ਦਿਵਾਇਆ ਗਿਆ ਸੀ ਕਿ 6 ਮਹੀਨੇ ਦੇ ਵਿਚ ਖੋਲ੍ਹ ਦਿਆਂਗੇ । ਇਹਦੇ ਬਾਰੇ ਕੁਝ ਹੋਇਆ ? ਹੁਣ ਇਹ ਦੱਸਣ ਕਿ ਕਦੋਂ ਤੱਕ ਬਿਲਡਿੰਗ ਬਣਾ ਕੇ ਕਲਾਸਿਜ਼ ਸ਼ੁਰੂ ਹੋ ਜਾਣਗੀਆਂ ? ਨਾਲ ਹੀ ਏਹਾਂ ਬਾਰੇ ਦੱਸ ਦੇਣ ਕਿ ਉਥੇ ਪਾਲੀਟੈਕਨਿਕ ਵੀ ਸ਼ੁਰੂ ਹੋਵੇਗਾ ਜਾਂ ਨਹੀਂ ?

**ਸ਼੍ਰੀ ਸਪੀਕਰ :** ਪਾਲੀਟੈਕਨਿਕ ਦੇ ਬਾਰੇ ਤਾਂ ਸਵਾਲ ਪੁੱਛਿਆ ਹੀ ਨਹੀਂ ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਦੱਸ ਦਿੱਤਾ ਹੈ । ਜੇ ਹੁਣ ਸਮਾਂ ਦੱਸ ਦਿੱਤਾ ਤਾਂ ਫਿਰ ਇਹ ਅਗਲੀ ਵਾਰੀ ਸਵਾਲ ਕਰਨਗੇ ਕਿ ਇਸ ਸਮੇਂ ਵਿਚ ਇਹ ਪੂਰਾ ਨਹੀਂ ਹੋਇਆ । So, I don't want to make a commitment which cannot be fulfilled. We will take Jhunir on priority basis. ਮੈਂ ਕਿਹਾ ਸੀ ਕਿ ਜਿਹੜੀ ਨੈਕਸਟ ਪਰਪੋਜ਼ਲ ਬਣਾਵਾਂਗੇ ਉਸ ਵਿਚ ਇਸ ਨੂੰ ਪਹਿਲ ਤੇ ਰੱਖਾਂਗੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਟਾਈਮ ਤਾਂ ਲੈ ਲੈਣ ਪ੍ਰੰਤੂ ਇਸ ਨੂੰ ਇਥੋਂ ਸ਼ਿਫਟ ਕਰਕੇ ਕਿਤੇ ਹੋਰ ਤਾਂ ਨਹੀਂ ਲੈ ਜਾਣਗੇ ? ਇਸ ਬਾਰੇ ਦੱਸ ਦੇਣ ।

**ਮੰਤਰੀ :** ਸਪੀਕਰ ਸਾਹਿਬ, ਸ਼ਿਫਟ ਕਰਨ ਬਾਰੇ ਹਾਲੇ ਤਾਂ ਕੋਈ ਵਿਚਾਰ ਨਹੀਂ ਹੈ । ਮੈਂ ਤਾਂ ਇਹ ਗੱਲ ਕਹੀ ਹੈ ਕਿ ਜਿਸ ਵੇਲੇ ਵੀ ਅਗਲੀ ਪਰਪੋਜ਼ਲ ਬਣਾਵਾਂਗੇ, we will take it on priority basis.

---

**ਬੀਮਾਸ਼ੁਦਾ ਵਿਅਕਤੀਆਂ (ਈ.ਐਸ.ਆਈ. ਸਕੀਮ ਹੇਠ) ਦੇ ਕਲੇਮਜ਼ ਦੀ ਪ੍ਰਤੀਪੂਰਤੀ**

*1362. **ਕਾਮਰੇਡ ਹਰਦੇਵ ਸਿੰਘ ਅਰਸ਼ੀ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਕੰਮ ਕਰ ਰਹੇ ਉਨ੍ਹਾਂ ਬੀਮਾ-ਸ਼ੁਦਾ ਵਿਅਕਤੀਆਂ (ਈ.ਐਸ.ਆਈ. ਸਕੀਮ) ਦੇ ਨਾਂ ਕੀ-ਕੀ ਹਨ ਜਿਨ੍ਹਾਂ ਦੇ ਆਪਣੇ ਜਾਂ ਆਪਣੇ ਪਰਿਵਾਰ ਦੇ ਕਿਸੇ ਯੋਗ ਮੈਂਬਰਾਂ ਦੇ ਇਲਾਜ ਸਬੰਧੀ ਖਰਚਿਆਂ ਦੀ ਪ੍ਰਤੀ ਪੂਰਤੀ ਲਈ ਕਲੇਮਜ਼ 31 ਦਸੰਬਰ, 1998 ਨੂੰ ਇਕ ਸਾਲ ਤੋਂ ਵੱਧ ਸਮੇਂ ਤੋਂ ਪੈਂਡਿੰਗ ਪਏ ਹਨ ਅਤੇ ਹਰ ਇਕ ਕੇਸ ਵਿਚ ਉਸ ਬੀਮਾਰੀ ਦਾ ਨਾਂ ਕੀ ਹੈ ਜਿਸ ਲਈ ਇਲਾਜ ਕਰਵਾਇਆ ਗਿਆ ਹੈ, ਇਲਾਜ ਕਰਵਾਉਣ ਵਾਲੇ ਮਰੀਜ਼ ਦਾ ਨਾਂ ਕੀ ਹੈ, ਕਿੰਨੀ ਰਕਮ ਕਲੇਮ ਕੀਤੀ ਗਈ, ਉਸ ਹਸਪਤਾਲ ਦਾ ਨਾਂ ਕੀ ਹੈ ਜਿਥੋਂ ਇਲਾਜ ਕਰਵਾਇਆ ਗਿਆ ਹੈ, ਇਲਾਜ ਕਰਵਾਉਣ ਸਮੇਂ ਬੀਮਾਸ਼ੁਦਾ ਵਿਅਕਤੀ ਕਿਸ ਥਾਂ ਤੇ ਤਾਇਨਾਤ ਸੀ ਅਤੇ ਹਰ ਇਕ ਕੇਸ ਵਿਚ ਦੇਰੀ ਦੇ ਕੀ ਕਾਰਣ ਹਨ ?

**ਸ਼੍ਰੀ ਮਨੋਰੰਜਨ ਕਾਲੀਆ :** ਸ਼੍ਰੀਮਾਨ ਜੀ, ਲੋੜੀਂਦੀ ਸੂਚਨਾ ਅਨੁਲੱਗ 'ੳ' ਤੇ ਨਾਲ ਨੱਥੀ ਕੀਤੀ ਜਾਂਦੀ ਹੈ ।

ਅਨੁਲੱਗ 'ੳ'

| ਲੜੀ ਨੰ: | ਨਾਮ ਤੇ ਬੀਮਾ ਨੰਬਰ | ਬਿੱਲ ਪੇਸ਼ ਕਰਨ ਦੀ ਮਿਤੀ | ਬੀਮਾਰੀ ਦਾ ਨਾਮ | ਇਲਾਜ ਕਰਵਾਉਣ ਵਾਲੇ ਮਰੀਜ਼ ਦਾ ਨਾਮ | ਰਕਮ | ਹਸਪਤਾਲ ਦਾ ਨਾਮ | ਇਲਾਜ ਕਰਾਉਂਦੇ ਸਮੇਂ ਬੀਮਾਸ਼ੁਦਾ ਵਿਅਕਤੀ ਕਿਸ ਥਾਂ ਤੇ ਸੀ | ਦੇਰੀ ਦੇ ਕਾਰਨ |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| 1. | ਸ੍ਰੀ ਗੱਜਣ ਸਿੰਘ 2459678 | 21-6-97 | Sponatavceous left Cerebeur Haema Toma obstructive hydrolephadus | ਖੁਦ | 7,899/- | ਸੈਣੀ ਹਸਪਤਾਲ, ਅੰਮ੍ਰਿਤਸਰ | ਸੁਜਾਤਾ ਇੰਜਨੀਰਿੰਗ ਕਾਰਪੋਰੇਸ਼ਨ, ਈਸਟ ਮੋਹਨ ਨਗਰ, ਅਮ੍ਰਿਤਸਰ । | ਬਿੱਲ ਅਧੂਰਾ ਪ੍ਰਾਪਤ ਹੋਇਆ ਸੀ । ਜਿਉਂ ਹੀ ਸੋਧਿਆ ਬਿੱਲ ਪ੍ਰਾਪਤ ਹੋਵੇਗਾ ਅਦਾਇਗੀ ਲਈ ਮੰਨਜ਼ੂਰੀ ਜਾਰੀ ਕਰ ਦਿੱਤੀ ਜਾਵੇਗੀ । |
| 2. | ਸ੍ਰੀ ਗੱਜਣ ਸਿੰਘ 2459678 | 21-6-97 | —do— | ਖੁਦ | 17,009/- | ਮੁਨੀ ਲਾਲ ਚੋਪੜਾ ਹਸਪਤਾਲ, ਅੰਮ੍ਰਿਤਸਰ | —ਉਹੀ— | ਬਿਲ ਅਧੂਰਾ ਪ੍ਰਾਪਤ ਹੋਇਆ ਸੀ, ਪੂਰਾ ਕਰਵਾਉਣ ਉਪਰੰਤ ਅਦਾਇਗੀ ਲਈ ਮੰਨਜ਼ੂਰੀ ਜਾਰੀ ਕਰ ਦਿੱਤੀ ਗਈ ਹੈ । |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਲੜੀ ਨੰ. | ਨਾਮ ਤੇ ਬੀਮਾ ਨੰਬਰ | ਬਿੱਲ ਪੇਸ਼ ਕਰਨ ਦੀ ਮਿਤੀ | ਬੀਮਾਰੀ ਦਾ ਨਾਮ | ਇਲਾਜ ਕਰਾਉਣ ਵਾਲੇ ਮਰੀਜ਼ ਦਾ ਨਾਮ | ਰਕਮ | ਹਸਪਤਾਲ ਦਾ ਨਾਮ | ਇਲਾਜ ਕਰਾਉਂਦੇ ਸਮੇਂ ਬੀਮਾ ਸ਼ੁਦਾ ਵਿਅਕਤੀ ਕਿਸ ਥਾਂ ਤੇ ਸੀ | ਦੇਰੀ ਦੇ ਕਾਰਨ |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| 3. | ਸ਼੍ਰੀ ਬਲਜਿੰਦਰ ਰਾਏ 5208562 | 1-1-96 | O/C Both bones Fore AR vi with bone grafting | ਖੁਦ | 6,318/- | ਈ.ਐਸ.ਆਈ. ਹਸਪਤਾਲ, ਅੰਮ੍ਰਿਤਸਰ | ਫੈਕਟਰੀ ਮੈਕ-ਮਿਲਨ ਫਰਮਾ-ਸੂਟੀਕਲ, ਅੰਮ੍ਰਿਤਸਰ | ਬਿੱਲ ਅਧੂਰਾ ਪ੍ਰਾਪਤ ਹੋਇਆ ਸੀ । ਪੂਰਾ ਕਰਵਾਉਣ ਉਪਰੰਤ ਅਦਾਇਗੀ ਲਈ ਮਨਜ਼ੂਰੀ ਜਾਰੀ ਕਰ ਦਿੱਤੀ ਗਈ ਹੈ । |
| 4. | ਮਿਸ ਜ਼ੀਆ ਵਾਲੀਆ 5279756 | 28-8-97 | C.A Prostate | ਪਿਤਾ | 5,250/- | -ਉਹੀ- | ਨਿੱਵਰ ਐਗਰੋ ਫੂਡਜ਼, ਅੰਮ੍ਰਿਤਸਰ । | ਬਿੱਲ ਅਧੂਰਾ ਪ੍ਰਾਪਤ ਹੋਇਆ ਸੀ, ਸੋਧ ਕਰਵਾਉਣ ਉਪਰੰਤ ਅਦਾਇਗੀ ਲਈ ਮਨਜ਼ੂਰੀ ਜਾਰੀ ਕਰ ਦਿੱਤੀ ਗਈ ਹੈ । |

| | | | | | | | |
|---|---|---|---|---|---|---|---|
| 5. ਮਿਸ ਸੀਮਾ ਵਾਲੀਆ 5279776 | 14-8-97 | C.A. Prostate | ਪਿਤਾ | 5,250/- | ਬੀ.ਐਸ.ਆਈ. ਹਸਪਤਾਲ, ਅੰਮ੍ਰਿਤਸਰ | ਨਿੱਜਰ ਐਗਰੋ ਫੋਡਜ਼, ਅੰਮ੍ਰਿਤਸਰ | ਬਿਲ ਅਧੂਰਾ ਪ੍ਰਾਪਤ ਹੋਇਆ ਸੀ, ਜਿਉਂ ਹੀ ਸੋਧਿਆ ਹੋਇਆ ਬਿਲ ਪ੍ਰਾਪਤ ਹੋਵੇਗਾ ਮਨਜ਼ੂਰੀ ਜਾਰੀ ਕਰ ਦਿੱਤੀ ਜਾਵੇਗੀ। |
| 6. ਸ੍ਰੀ ਨਿਰਮਲ ਸਿੰਘ 5235455 | 21-6-97 | Cancer | ਖੁਦ | 38,174 | ਸੀ.ਐਮ.ਸੀ. ਹਸਪਤਾਲ ਲੁਧਿਆਣਾ | ਫੈਕਲਟੀ ਅਮਰ ਸਿੰਘ ਚੌਲਾਂ ਵਾਲਾ, ਅੰਮ੍ਰਿਤਸਰ। | ਬਿਲ ਅਧੂਰਾ ਪ੍ਰਾਪਤ ਹੋਇਆ ਸੀ। ਜਿਉਂ ਹੀ ਸੋਧਿਆ ਹੋਇਆ ਬਿਲ ਪ੍ਰਾਪਤ ਹੋਵੇਗਾ ਅਦਾਇਗੀ ਲਈ ਮਨਜ਼ੂਰੀ ਜਾਰੀ ਕਰ ਦਿੱਤੀ ਜਾਵੇਗੀ। |
| | | | ਕੁੱਲ ਜੋੜ | 79,900/- | | | |

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ, ਤੁਹਾਡੇ ਕੋਲ ਵੀ ਲਿਸਟ ਹੋਵੇਗੀ, ਟੋਟਲ 6 ਕੇਸ ਹਨ ਅਤੇ ਰਿਪਲਾਈ ਬੜਾ ਇੰਟਰਸਟਿੰਗ ਹੈ। ਪਹਿਲੇ ਸ਼ਬਦ ਇਹੋ ਹੀ ਲਿਖੇ ਹਨ ਕਿ 'ਬਿੱਲ ਅਧੂਰਾ ਪ੍ਰਾਪਤ ਹੋਇਆ ਹੈ, ਬਿੱਲ ਅਧੂਰਾ ਪ੍ਰਾਪਤ ਹੋਇਆ ਹੈ। ਅਸਲ ਵਿਚ ਡਿਪਾਰਟਮੈਂਟ ਵਿਚਲੇ ਕਨਸਰਨਡ ਅਧਿਕਾਰੀਆਂ ਦੀ ਜ਼ਿੰਮੇਵਾਰੀ ਫਿਕਸ ਕਰਨ ਦੀ ਥਾਂ ਇਸ ਤਰ੍ਹਾਂ ਦਾ ਉੱਤਰ ਦਿੱਤਾ ਗਿਆ ਹੈ। ਕੀ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ ਬਿੱਲ ਕਿਸ-ਕਿਸ ਤਰੀਕ ਨੂੰ ਪ੍ਰਾਪਤ ਹੋਏ, ਕਦੋਂ ਉਨ੍ਹਾਂ ਵਿਚਲੀਆਂ ਕਮੀਆਂ/ਤਰੁੱਟੀਆਂ ਨੋਟ ਕੀਤੀਆਂ ਗਈਆਂ, ਹੇਠਲੇ ਅਧਿਕਾਰੀਆਂ ਨੇ ਉਨ੍ਹਾਂ ਨੂੰ ਵਾਪਸ ਕਿਸ-ਕਿਸ ਮਿਤੀ ਨੂੰ ਭੇਜੀਆਂ, ਕਦੋਂ ਸੂਚਿਤ ਕੀਤਾ ਅਤੇ ਕਿੰਨੇ ਲੈਟਰ ਲਿਖੇ ਗਏ? ਇਹ ਮਹਿਕਮੇ ਨੂੰ ਵਾਪਸ ਰਿਪਲਾਈ ਕਿਸ-ਕਿਸ ਮਿਤੀ ਨੂੰ ਪ੍ਰਾਪਤ ਹੋਏ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਵਾਲ ਵਿਚ ਸਭ ਕੁਝ ਪੁੱਛਿਆ ਨਹੀਂ ਸੀ। ਇਸ ਦਾ ਮੈਂ ਲਿਖਤੀ ਜਵਾਬ ਦੇ ਦੇਵਾਂਗਾ। ਲੇਕਿਨ ਮੈਂ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਹੁਣ ਕੇਵਲ ਇਕ ਕੇਸ ਹੀ ਪੈਂਡਿੰਗ ਹੈ ਅਤੇ ਉਸ ਕੇਸ ਵਿਚ ਵਾਉਚਰ ਕੰਪਲੀਟ ਨਹੀਂ ਹਨ। ਬਾਕੀ ਦੇ ਸਾਰੇ ਕੇਸਾਂ ਵਿਚ ਪੇਮੈਂਟ ਵਾਸਤੇ ਸੈਂਕਸ਼ਨ ਕਰ ਦਿੱਤੀ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਧੰਨਵਾਦ ਜੀ, ਸਪੀਕਰ ਸਾਹਿਬ, ਤੁਹਾਡੀ ਕਿਰਪਾ ਕਰਕੇ ਇਹ ਸਵਾਲ ਐਡਮਿਟ ਹੋਇਆ ਹੈ ਤੇ ਪੇਮੈਂਟ ਹੋ ਗਈ ਹੈ। ਲੇਕਿਨ ਕੀ ਮਾਨਯੋਗ ਮੰਤਰੀ ਜੀ ਭਵਿੱਖ ਵਾਸਤੇ ਇਹ ਵਿਸ਼ਵਾਸ ਦਿਵਾਉਣਗੇ ਕਿ ਇਸ ਤਰ੍ਹਾਂ ਦੇ ਮੈਡੀਕਲ ਰੀ-ਇੰਬਰਸਮੈਂਟ ਦੇ ਕੇਸ ਸਮੇਂ ਸਿਰ ਇਕ ਸਟੇਜ ਤੇ ਹੀ ਚੈੱਕ ਹੋ ਜਾਣੇ ਚਾਹੀਦੇ ਹਨ। ਅਗਰ ਕੋਈ ਕਮੀਆਂ ਪੇਸ਼ੀਆਂ ਹੋਣ ਤਾਂ ਉਨ੍ਹਾਂ ਨੂੰ ਵਾਪਸ ਕਰਨ ਦਾ ਟਾਈਮ ਫਿਕਸ ਕਰ ਦੇਣਾ ਚਾਹੀਦਾ ਹੈ। ਵਿਦਇਨ ਸਪੈਸੀਫਿਕ ਟਾਈਮ ਅਜਿਹੇ ਕੇਸਾਂ ਦੀ ਪੇਮੈਂਟ ਕਰ ਦਿੱਤੀ ਜਾਇਆ ਕਰੇ, ਇਹ ਆਸ਼ਵਾਸਨ ਮੈਂ ਲੈਣਾ ਚਾਹੁੰਦਾ ਹਾਂ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੀ ਜਾਣਕਾਰੀ ਲਈ ਦੱਸਦਾ ਹਾਂ ਕਿ ਮੌਜੂਦਾ ਪੇਮੈਂਟ ਕਰਨ ਦਾ ਪ੍ਰੋਸੀਜਰ ਕੁਝ ਲੰਮਾ ਹੈ। ਸ਼ਾਰਟ-ਕੱਟ ਕਰਕੇ ਪੇਮੈਂਟ ਜਲਦੀ ਹੋ ਜਾਵੇ, ਇਸ ਵਾਸਤੇ ਪ੍ਰੋਸੀਜਰ ਨੂੰ ਜਿਸ ਕਾਰਨ ਡਿਲੇਅ ਹੋ ਜਾਂਦੀ ਹੈ, ਘੱਟ ਕਰਕੇ ਇਹ ਯਕੀਨੀ ਬਣਾਇਆ ਜਾਵੇਗਾ ਅਤੇ ਪੇਮੈਂਟ ਜਲਦੀ ਤੋਂ ਜਲਦੀ ਹੋ ਜਾਇਆ ਕਰੇਗੀ।

---

## ਸਿਹਤ ਵਿਭਾਗ ਦੇ ਅਫਸਰਾਂ ਦੀਆਂ ਅਸਾਮੀਆਂ ਵਿਚ ਰਾਖਵਾਂਕਰਨ

*1528. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ ਰਾਜ ਵਿਚ ਸਿਵਲ ਸਰਜਨਾਂ, ਸਹਾਇਕ ਸਿਵਲ ਸਰਜਨਾਂ, ਜ਼ਿਲ੍ਹਾ ਪਰਿਵਾਰ ਨਿਯੋਜਨ ਅਫਸਰਾਂ ਅਤੇ ਜ਼ਿਲ੍ਹਾ ਸਿਹਤ ਅਫਸਰਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚੋਂ ਕਿੰਨੀਆਂ ਅਸਾਮੀਆਂ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਲਈ ਰਾਖਵੀਆਂ ਹਨ;

(ਅ) ਰਾਜ ਵਿਚ ਉਨ੍ਹਾਂ ਸਿਵਲ ਸਰਜਨਾਂ, ਸਹਾਇਕ ਸਿਵਿਲ ਸਰਜਨਾਂ, ਜ਼ਿਲ੍ਹਾ ਪਰਿਵਾਰ ਨਿਯੋਜਨ ਅਫ਼ਸਰਾਂ ਅਤੇ ਜ਼ਿਲ੍ਹਾ ਸਿਹਤ ਅਫ਼ਸਰਾਂ ਦੇ ਨਾਂ ਕੀ-ਕੀ ਹਨ, ਜਿਹੜੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਹਨ ਅਤੇ ਉਹ ਕਿੱਥੇ-ਕਿੱਥੇ ਲੱਗੇ ਹੋਏ ਹਨ ?

**ਸ੍ਰੀ ਮਨੋਰੰਜਨ ਕਾਲੀਆ** : (ੳ) ਇਸ ਵੇਲੇ ਰਾਜ ਵਿਚ ਹਰ ਇਕ ਕੈਟਾਗਰੀ ਦੀਆਂ ਮਨਜ਼ੂਰਸ਼ੁਦਾ ਪੋਸਟਾਂ ਦਾ ਵੇਰਵਾ ਹੇਠ-ਲਿਖੇ ਅਨੁਸਾਰ ਹੈ :—

| | | |
|---|---|---|
| 1. | ਸਿਵਲ ਸਰਜਨ | 17 |
| 2. | ਸਹਾਇਕ ਸਿਵਲ ਸਰਜਨ | 17 |
| 3. | ਜ਼ਿਲ੍ਹਾ ਪਰਿਵਾਰ ਪਲੈਨਿੰਗ ਅਫ਼ਸਰ (ਹੁਣ ਜ਼ਿਲ੍ਹਾ ਪਰਿਵਾਰ ਭਲਾਈ ਅਫ਼ਸਰ) | 17 |
| 4. | ਜ਼ਿਲ੍ਹਾ ਸਿਹਤ ਅਫ਼ਸਰ | 17 |

ਉਕਤ ਮਨਜ਼ੂਰਸ਼ੁਦਾ ਪੋਸਟਾਂ ਵਿਚੋਂ ਕੋਈ ਵੀ ਅਨੁਸੂਚਿਤ ਜਾਤੀ ਨਾਲ ਸਬੰਧ ਰੱਖਣ ਵਾਲੇ ਵਿਅਕਤੀਆਂ ਲਈ ਰਾਖਵੀਂ ਨਹੀਂ ਹੈ ।

(ਅ) ਰਾਜ ਵਿਚ ਅਨੁਸੂਚਿਤ ਜਾਤੀ ਨਾਲ ਸਬੰਧ ਰੱਖਣ ਵਾਲੇ ਸਿਵਲ ਸਰਜਨਾਂ, ਸਹਾਇਕ ਸਿਵਲ ਸਰਜਨਾਂ, ਜ਼ਿਲ੍ਹਾ ਪਰਿਵਾਰ ਪਲੈਨਿੰਗ ਅਫ਼ਸਰਾਂ (ਜ਼ਿਲ੍ਹਾ ਪਰਿਵਾਰ ਭਲਾਈ ਅਫ਼ਸਰਾਂ) ਅਤੇ ਜ਼ਿਲ੍ਹਾ ਸਿਹਤ ਅਫ਼ਸਰਾਂ ਦੇ ਨਾਮ ਸਮੇਤ ਉਨ੍ਹਾਂ ਦੀ ਪੋਸਟਿੰਗ ਦੀ ਥਾਂ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ: —

1. ਡਾ. ਰਾਜਿੰਦਰ ਕੌਰ, ਸਿਵਲ ਸਰਜਨ, ਲੁਧਿਆਣਾ ।
2. ਡਾ. ਗੁਰਿੰਦਰਪਾਲ ਸਿੰਘ ਮੰਡਲ, ਸਿਵਲ ਸਰਜਨ, ਪਟਿਆਲਾ ।
3. ਡਾ. ਰਾਜਿੰਦਰ ਸਿੰਘ, ਸਹਾਇਕ ਸਿਵਲ ਸਰਜਨ, ਅੰਮ੍ਰਿਤਸਰ ।
4. ਡਾ. ਖੂਟਾ ਰਾਮ ਜਿੰਡ, ਸਹਾਇਕ ਸਿਵਲ ਸਰਜਨ, ਨਵਾਂ ਸ਼ਹਿਰ ।
5. ਡਾ. ਬਲਬੀਰ ਸਿੰਘ, ਜ਼ਿਲ੍ਹਾ ਪਰਿਵਾਰ ਭਲਾਈ ਅਫ਼ਸਰ, ਗੁਰਦਾਸਪੁਰ ।
6. ਡਾ. ਸੁਰਿੰਦਰ ਮੋਹਨ ਸਿੰਘ ਸਿੱਧੂ, ਜ਼ਿਲ੍ਹਾ ਪਰਿਵਾਰ ਭਲਾਈ ਅਫ਼ਸਰ, ਨਵਾਂ ਸ਼ਹਿਰ ।
7. ਡਾ. ਕੰਵਲਜੀਤ ਸਿੰਘ ਸੁਮਨ, ਜ਼ਿਲ੍ਹਾ ਪਰਿਵਾਰ ਭਲਾਈ ਅਫ਼ਸਰ, ਮਾਨਸਾ ।
8. ਡਾ. ਹਰਿੰਦਰ ਸਿੰਘ ਸੋਢੀ, ਜ਼ਿਲ੍ਹਾ ਸਿਹਤ ਅਫ਼ਸਰ, ਫ਼ਰੀਦਕੋਟ ।
9. ਡਾ. ਕੁਲਦੀਪ ਕੁਮਾਰ, ਜ਼ਿਲ੍ਹਾ ਸਿਹਤ ਅਫ਼ਸਰ, ਜਲੰਧਰ ।

**ਚੌਧਰੀ ਮੋਹਨ ਲਾਲ [illegible]** : ਸਪੀਕਰ ਸਾਹਿਬ, ਮੰਤਰੀ ਜੀ ਨੇ (ੳ) ਵਿਚ ਜਵਾਬ ਦਿੱਤਾ ਹੈ ਕਿ ਸਿਵਲ ਸਰਜਨ, ਸਹਾਇਕ ਸਿਵਲ ਸਰਜਨ, ਜ਼ਿਲ੍ਹਾ ਪਰਿਵਾਰ ਪਲੈਨਿੰਗ ਅਫ਼ਸਰ ਅਤੇ ਜ਼ਿਲ੍ਹਾ ਸਿਹਤ ਅਫ਼ਸਰਾਂ ਵਿਚ ਕੋਈ ਰਿਜ਼ਰਵੇਸ਼ਨ ਨਹੀਂ ਹੈ । ਪਰ ਨਾਲ ਹੀ ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਇਨ੍ਹਾਂ ਦੀਆਂ ਕੁੱਲ 68 ਪੋਸਟਾਂ ਹਨ ਅਤੇ ਇਨ੍ਹਾਂ

[ਚੌਧਰੀ ਮੋਹਨ ਲਾਲ ਬਹਿਰਾਮ]

ਸਾਰੀਆਂ ਪੋਸਟਾਂ ਵਿਚੋਂ ਪੰਜਾਬ ਦੇ ਅੰਦਰ 9 ਪੋਸਟਾਂ ਰਿਜ਼ਰਵੇਸ਼ਨ ਦੀਆਂ ਭਰੀਆਂ ਹੋਈਆਂ ਹਨ । ਮੈਂ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਿਵਲ ਸਰਜਨ, ਸਹਾਇਕ ਸਿਵਲ ਸਰਜਨ, ਜ਼ਿਲ੍ਹਾ ਪਰਿਵਾਰ ਪਲੈਨਿੰਗ ਅਫਸਰ (ਜ਼ਿਲਾ ਪਰਿਵਾਰ ਭਲਾਈ ਅਫਸਰ) ਅਤੇ ਜ਼ਿਲ੍ਹਾ ਸਿਹਤ ਅਫਸਰਾਂ ਦੀਆਂ ਅਸਾਮੀਆਂ ਰਿਜ਼ਰਵੇਸ਼ਨ ਵਿਚੋਂ ਭਰੀਆਂ ਗਈਆਂ ਹਨ, ਕੀ ਉਹ ਸਾਰੇ ਕੁਦਰਤੀ ਹੀ ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਦੇ ਹਨ ਜਾਂ ਕਿ ਫਿਰ ਅਨੁਸੂਚਿਤ ਜਾਤੀਆਂ ਦੇ ਉਮੀਦਵਾਰਾਂ ਰਾਹੀਂ ਅਸਾਮੀਆਂ ਭਰਨ ਲਈ ਕੋਈ ਸਪੈਸ਼ਲ ਮਨਜ਼ੂਰੀ ਲਈ ਹੋਈ ਹੈ ਜੀ ?

**ਮੰਤਰੀ** ਸਪੀਕਰ ਸਾਹਿਬ, ਜਦੋਂ ਮੈਡੀਕਲ ਅਫਸਰ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਭਰਤੀ ਕਰਦਾ ਹੈ ਤਾਂ ਉਸ ਸਮੇਂ ਅਨੁਸੂਚਿਤ ਜਾਤੀਆਂ ਲਈ ਪੋਸਟਾਂ ਉਨ੍ਹਾਂ ਵਲੋਂ ਰਾਖਵੀਆਂ ਰੱਖੀਆਂ ਜਾਂਦੀਆਂ ਹਨ । ਉਸਦੇ ਬਾਅਦ ਮੈਡੀਕਲ ਅਫਸਰ ਨੂੰ ਪ੍ਰਮੋਸ਼ਨ ਦੇ ਕੇ ਐਸ.ਐਮ.ਓ. ਬਣਾ ਦਿੱਤਾ ਜਾਂਦਾ ਹੈ । ਉਸ ਸਮੇਂ ਉਨ੍ਹਾਂ ਦੀਆਂ ਪੋਸਟਾਂ ਵਰਤਮਾਨ ਨਿਯਮਾਂ ਅਨੁਸਾਰ ਹੀ ਰਾਖਵੀਆਂ ਰੱਖੀਆਂ ਜਾਂਦੀਆਂ ਹਨ । ਇਹ ਜਿਹੜਾ ਅਸੀਂ ਜਦੋਂ ਬਤੌਰ ਅਸਿਸਟੈਂਟ ਸਿਵਲ ਸਰਜਨ ਲਗਾਉਂਦੇ ਹਾਂ ਡਿਸਟ੍ਰਿਕਟ ਹੈਲਥ ਅਫਸਰ ਲਗਾਉਂਦੇ ਹਾਂ ਜਾਂ ਡਿਸਟ੍ਰਿਕਟ ਫੈਮਲੀ ਪਲੈਨਿੰਗ ਅਫਸਰ ਲਗਾਉਂਦੇ ਹਾਂ, ਇਹ ਪੋਸਟਾਂ ਐਸ.ਐਮ.ਓ. ਦੇ ਰੈਂਕ ਦੀਆਂ ਹਨ, ਇਸਦੇ ਵਿਚ ਫਰਦਰ ਜਿਹੜੀ ਰਿਜ਼ਰਵੇਸ਼ਨ ਹੈ, ਉਸਦਾ ਪ੍ਰਾਵਧਾਨ ਨਹੀਂ ਹੈ । ਇਸੇ ਤਰਾਂ ਹੀ ਜਿਹੜੇ ਪ੍ਰਮੋਟ ਕਰਕੇ ਐਸ.ਐਮ.ਓ. ਤੋਂ ਡਿਪਟੀ ਡਾਇਰੈਕਟਰ ਬਣਾ ਦਿੰਦੇ ਹਾਂ, ਉਸਦੇ ਵਿਚ ਪੋਸਟਾਂ ਜਿਹੜੀਆਂ ਹਨ, ਡਿਪਾਰਟਮੈਂਟਲ ਤੌਰ ਤੇ 14% ਰਿਜ਼ਰਵੇਸ਼ਨ ਹੁੰਦੀ ਹੈ, ਉਸੇ ਆਧਾਰ ਤੇ ਅਸੀਂ ਡਿਪਟੀ ਡਾਇਰੈਕਟਰ ਪ੍ਰਮੋਟ ਕਰਦੇ ਹਾਂ ਸੀਨੀਅਰਤਾ ਦੇ ਹਿਸਾਬ ਨਾਲ ਅਤੇ ਉਨ੍ਹਾਂ ਡਿਪਟੀ ਡਾਇਰੈਕਟਰਜ਼ ਵਿਚੋਂ ਹੀ ਅਸੀਂ ਸਿਵਲ ਸਰਜਨ ਲਗਾ ਦਿੰਦੇ ਹਾਂ । ਹੁਣ ਡਿਪਟੀ ਡਾਇਰੈਕਟਰਜ਼ ਵਿਚੋਂ ਸਿਵਲ ਸਰਜਨਜ਼ ਲਗਾਉਣ ਲਈ ਰਿਜ਼ਰਵੇਸ਼ਨ ਦਾ ਕੋਈ ਪ੍ਰਾਵਧਾਨ ਨਹੀਂ ਹੈ । ਅਸੀਂ ਜਿਹੜੇ ਐਸ.ਐਮ.ਓ. ਪ੍ਰਮੋਟ ਕਰਕੇ ਡਿਪਟੀ ਡਾਇਰੈਕਟਰਜ਼ ਬਣਾਉਂਦੇ ਹਾਂ, ਉਹ ਅਸੀਂ ਪਹਿਲਾਂ ਹੀ 14% ਰਿਜ਼ਰਵੇਸ਼ਨ ਦੇ ਕੇ ਬਣਾਉਂਦੇ ਹਾਂ । ਉਨ੍ਹਾਂ ਡਿਪਟੀ ਡਾਇਰੈਕਟਰਜ਼ ਵਿਚੋਂ ਕਿਸੇ ਨੂੰ ਵੀ ਅਸੀਂ ਸਿਵਲ ਸਰਜਨ ਲਗਾ ਸਕਦੇ ਹਾਂ ।

**ਚੌਧਰੀ ਮੋਹਨ ਲਾਲ ਬਹਿਰਾਮ** ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜਾ ਮੈਂ ਸਵਾਲ ਪੁੱਛਿਆ ਸੀ, ਉਸਦਾ ਜਵਾਬ ਨਹੀਂ ਦਿਤਾ, ਹੋਰ ਡਿਟੇਲ ਦਸ ਦਿੱਤੀ ਹੈ ਜੀ । ਡਿਪਟੀ ਡਾਇਰੈਕਟਰਾਂ ਦੀਆਂ 36 ਪੋਸਟਾਂ ਹਨ ਉਨ੍ਹਾਂ ਵਿਚੋਂ 5 ਰਿਜ਼ਰਵ ਕੀਤੀਆਂ ਗਈਆਂ ਹਨ । ਮੈਂ ਮੰਤਰੀ ਜੀ ਤੋਂ ਭਰੋਸਾ ਲੈਣਾ ਚਾਹੁੰਦਾ ਹਾਂ ਕਿ ਇਸ ਆਧਾਰ ਤੇ ਸਿਵਲ ਸਰਜਨ ਜਾਂ ਹੋਰ ਜ਼ਿਲ੍ਹੇ ਵਿਚ ਅਫਸਰ ਜੋ ਤਾਇਨਾਤ ਕੀਤੇ ਜਾਂਦੇ ਹਨ, ਕੀ ਉਨ੍ਹਾਂ ਲਈ ਵੀ ਆਸਾਮੀਆਂ ਰਿਜ਼ਰਵ ਕੀਤੀਆਂ ਜਾਣਗੀਆਂ ?

**ਮੰਤਰੀ** ਸਪੀਕਰ ਸਾਹਿਬ, ਇਸ ਬਾਰੇ ਮੈਂ ਪਹਿਲਾਂ ਹੀ ਡਿਟੇਲ ਦੇ ਵਿਚ ਜਵਾਬ ਦੇ ਦਿੱਤਾ ਹੈ । ਇਹ ਜਿਹੜੇ ਸੀਨੀਅਰ ਮੈਡੀਕਲ ਅਫਸਰ ਹਨ, ਉਨ੍ਹਾਂ ਵਿਚੋਂ ਹੀ ਅਸੀਂ ਅਸਿਸਟੈਂਟ ਸਿਵਲ ਸਰਜਨ, ਡਿਸਟ੍ਰਿਕਟ ਹੈਲਥ ਅਫਸਰ ਅਤੇ ਡਿਸਟ੍ਰਿਕਟ ਫੈਮਲੀ

ਪਲੈਨਿੰਗ ਅਫ਼ਸਰ ਲਗਾਉਂਦੇ ਹਾਂ । ਜਿਹੜੀ ਐਸ.ਐਮ.ਓ. ਦੀ ਭਰਤੀ ਹੈ, ਉਹ ਮੈਡੀਕਲ ਅਫ਼ਸਰ ਤੋਂ ਐਸ.ਐਮ.ਓ. ਪ੍ਰਮੋਟ ਕੀਤੇ ਜਾਂਦੇ ਹਨ । ਮੈਡੀਕਲ ਅਫ਼ਸਰ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਭਰਤੀ ਕਰਦਾ ਹੈ ਅਤੇ ਉਦੋਂ ਹੀ ਉਹ ਰਾਖਵੀਆਂ ਰੱਖੀਆਂ ਸੀਟਾਂ ਤੇ ਭਰਤੀ ਕਰਦੇ ਹਨ । ਪੰਜਾਬ ਪਬਲਿਕ ਸਰਵਿਸ ਕਮਿਸ਼ਨ ਵਲੋਂ ਜਿਸ ਤਰ੍ਹਾਂ ਭਰਤੀ ਕੀਤੀ ਹੁੰਦੀ ਹੈ ਉਸ ਉਪਰੰਤ ਅਸੀਂ ਨਿਯਮਾਂ/ਨੀਤੀ ਮੁਤਾਬਕ ਅੱਗੇ ਪ੍ਰਮੋਟ ਕਰਦੇ ਹਾਂ । ਅੱਗੇ ਪ੍ਰੋਵੀਜ਼ਨ ਨਿਯਮਾਂ ਵਿਚ ਸਿਵਲ ਸਰਜਨਾਂ ਦੀਆਂ ਸੀਟਾਂ ਤੇ ਕੋਈ ਰਿਜ਼ਰਵੇਸ਼ਨ ਦਾ ਉਪਬੰਧ ਨਹੀਂ ਹੈ ।

**ਸ੍ਰੀ ਸਪੀਕਰ** ਇਨ੍ਹਾਂ ਦਾ ਸਵਾਲ ਤਾਂ ਕੇਵਲ ਇੰਨਾ ਹੈ ਕਿ ਇਨ੍ਹਾਂ ਵਿਚ ਤੁਸੀਂ ਕਰੋਗੇ ਜਾਂ ਨਹੀਂ ।

**ਮੰਤਰੀ** : ਨਹੀਂ ਜੀ । ਰੂਲਜ਼ ਪ੍ਰੋਵਾਈਡ ਨਹੀਂ ਕਰਦੇ ।

---

**ਹੁਸ਼ਿਆਰਪੁਰ ਦੇ ਬਲਾਕ ਨੰ: 1 ਦੇ ਪਿੰਡਾਂ ਵਿਚ ਪੀਣ ਵਾਲੇ ਪਾਣੀ ਦਾ ਉਪਬੰਧ ਕਰਨਾ**

*1591. **ਸਰਦਾਰ ਚਰਨਜੀਤ ਸਿੰਘ** ਨਵਾਂ ਸ਼ਹਿਰ : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਹੁਸ਼ਿਆਰਪੁਰ ਬਲਾਕ ਨੰ. 1 ਵਿਚ ਉਨ੍ਹਾਂ ਪਿੰਡਾਂ ਦੇ ਨਾਂ ਕੀ ਹਨ ਜਿਨ੍ਹਾਂ ਵਿਚ ਪੀਣ ਵਾਲਾ ਪਾਣੀ ਮੁਹੱਈਆ ਕੀਤਾ ਗਿਆ ਹੈ ?

(ਅ) ਉਕਤ ਬਲਾਕ ਦੇ ਉਨ੍ਹਾਂ ਪਿੰਡਾਂ ਵਿਚ ਪੀਣ ਵਾਲਾ ਪਾਣੀ ਕਦੋਂ ਤੱਕ ਮੁਹੱਈਆ ਕੀਤੇ ਜਾਣ ਦੀ ਸੰਭਾਵਨਾ ਹੈ, ਜਿਨ੍ਹਾਂ ਵਿਚ ਅਜੇ ਤੱਕ ਇਹ ਮੁਹੱਈਆ ਨਹੀਂ ਕੀਤਾ ਗਿਆ ਹੈ ।

**ਰਾਜਾ ਨਰਿੰਦਰ ਸਿੰਘ**: (ੳ) ਬਲਾਕ ਨੰ: 1 ਹੁਸ਼ਿਆਰਪੁਰ ਦੇ 137 ਪਿੰਡਾਂ, ਜਿਨ੍ਹਾਂ ਦੀ ਪਾਣੀ ਦੀ ਥੁੜ੍ਹ ਵਾਲੇ ਪਿੰਡਾਂ ਵਜੋਂ ਪਛਾਣ ਕੀਤੀ ਗਈ ਹੈ, ਵਿਚੋਂ 87 ਪਿੰਡਾਂ ਨੂੰ 2/99 ਤੱਕ ਪੀਣ ਵਾਲਾ ਪਾਣੀ ਮੁਹੱਈਆ ਕਰਾ ਦਿੱਤਾ ਗਿਆ ਹੈ ।

(ਅ) ਬਲਾਕ ਨੰ: 1, ਹੁਸ਼ਿਆਰਪੁਰ ਦੇ ਬਾਕੀ 50 ਥੁੜ੍ਹ ਵਾਲੇ ਪਿੰਡਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕਰਨ ਲਈ ਤਖਮੀਨੇ ਤਿਆਰ ਕਰ ਲਏ ਗਏ ਹਨ ਜਿਨ੍ਹਾਂ ਵਿਚੋਂ 49 ਪ੍ਰਵਾਨ ਹੋ ਚੁੱਕੇ ਹਨ ਅਤੇ ਇਕ ਤਖਮੀਨਾ ਪ੍ਰਵਾਨਗੀ ਅਧੀਨ ਹੈ । ਇਨ੍ਹਾਂ ਪਿੰਡਾਂ ਵਿਚੋਂ 9 ਪਿੰਡਾਂ ਦਾ ਕੰਮ ਪ੍ਰਗਤੀ ਅਧੀਨ ਹੈ । ਫੰਡਜ਼ ਦੀ ਉਪਲਬਧਤਾ ਅਨੁਸਾਰ ਇਨ੍ਹਾਂ ਸਾਰੇ ਪਿੰਡਾਂ ਨੂੰ ਵੀ ਪੀਣ ਵਾਲਾ ਪਾਣੀ ਮੁਹੱਈਆ ਕਰ ਦਿੱਤਾ ਜਾਵੇਗਾ ।

**ਸਰਦਾਰ ਚਰਨਜੀਤ ਸਿੰਘ** ਨਵਾਂ ਸ਼ਹਿਰ : ਸਪੀਕਰ ਸਾਹਿਬ, ਮੈਂ ਆਪਣੇ ਸਵਾਲ ਦੇ ਭਾਗ (ੳ) ਵਿਚ ਪਿੰਡਾਂ ਦੀ ਲਿਸਟ ਮੰਗੀ ਹੈ ਅਤੇ ਉਹ ਨਹੀਂ ਦਿੱਤੀ ਗਈ ਜੀ ।

ਮੰਤਰੀ: ਸਪੀਕਰ ਸਾਹਿਬ, ਮੈਂ ਦਸਦਾ ਹਾਂ ਕਿ 137 ਪਿੰਡਾਂ ਦੀ ਲਿਸਟ ਹੈ। ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ ਜੀ।

**ਸ਼੍ਰੀ ਸਪੀਕਰ** ਠੀਕ ਹੈ, ਪੜ੍ਹਨ ਦੀ ਜ਼ਰੂਰਤ ਨਹੀਂ।

**ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** ਸਪੀਕਰ ਸਾਹਿਬ, ਮੈਨੂੰ ਇਹ ਦੋ ਦੇਣੀ ਚਾਹੀਦੀ ਸੀ। ਦੂਜਾ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ 87 ਪਿੰਡਾਂ ਨੂੰ 2/99 ਤੱਕ ਪਾਣੀ ਦੀ ਸਪਲਾਈ ਦਿੱਤੀ ਗਈ ਹੈ ਪਰ ਕੁਝ ਪਿੰਡ ਅਜਿਹੇ ਹਨ ਜਿਨ੍ਹਾਂ ਵਿਚ ਕੇਵਲ ਕਾਗਜ਼ਾਂ ਵਿਚ ਹੀ ਪਾਣੀ ਸਪਲਾਈ ਕੀਤਾ ਗਿਆ ਹੈ, ਅਸਲ ਵਿਚ ਸਪਲਾਈ ਨਹੀਂ ਕੀਤਾ ਗਿਆ। ਮੇਰੇ ਕੋਲ ਪਿੰਡਾਂ ਦੀ ਲਿਸਟ ਨਹੀਂ ਹੈ ਕਿ ਕਿਹੜੇ ਕਿਹੜੇ ਪਿੰਡਾਂ ਨੂੰ ਇਨ੍ਹਾਂ ਨੇ ਪਾਣੀ ਸਪਲਾਈ ਕੀਤਾ ਗਿਆ ਦੱਸਿਆ ਹੈ ਅਦਰ-ਵਾਈਜ਼ ਮੈਂ ਇਨ੍ਹਾਂ ਨੂੰ ਸਪੈਸੀਫਿਕਲੀ ਪਿੰਡਾਂ ਦੇ ਨਾਂ ਦੱਸ ਦਿੰਦਾ।

**ਮੰਤਰੀ** : ਸਪੀਕਰ ਸਾਹਿਬ, ਅਰਜ਼ ਹੈ ਕਿ ਜਿਹੜੇ ਪਿੰਡਾਂ ਨੂੰ ਪਾਣੀ ਸਪਲਾਈ ਕੀਤਾ ਗਿਆ ਹੈ, ਇਹ 18 ਸਾਲ ਪੁਰਾਣੀ ਸਕੀਮ ਹੈ, ਇਸ ਦੇ ਵਿਚ ਕੁਝ ਪਿੰਡਾਂ ਨੂੰ 40 ਲੀਟਰ ਪਾਣੀ ਪਰ-ਕੈਪੀਟਾ ਦੇ ਹਿਸਾਬ ਨਾਲ ਦੇਣਾ ਸੀ, ਇਸ ਕਰਕੇ ਡਿਫੀਕਲਟ ਹੋ ਗਿਆ ਹੈ। ਇਸ ਸਕੀਮ ਦੀ ਆਗੂਮੈਂਟੇਸ਼ਨ ਲਈ 182 ਲੱਖ ਰੁਪਿਆ ਚਾਹੀਦਾ ਹੈ, ਜਦੋਂ ਪੈਸੇ ਮਿਲ ਜਾਣਗੇ ਤਾਂ ਪੂਰੀ ਸਪਲਾਈ ਸ਼ੁਰੂ ਹੋ ਜਾਵੇਗੀ।

**ਸ਼੍ਰੀ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਂਵਾਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸਰਕਾਰੀ ਪ੍ਰਾਇਮਰੀ ਸਕੂਲਾਂ ਦੀਆਂ ਅਸੁਰੱਖਿਅਤ ਇਮਾਰਤਾਂ

*1436. **ਸਰਦਾਰ ਇੰਦਰਜੀਤ ਸਿੰਘ ਜ਼ੀਰਾ**, ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਅਜਿਹੇ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਇਮਾਰਤਾਂ ਨੂੰ ਅਸੁਰੱਖਿਅਤ ਕਰਾਰ ਦਿੱਤਾ ਗਿਆ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਇਮਾਰਤਾਂ ਵਿਚ ਇਸ ਸਮੇਂ ਸਕੂਲ ਚਲਾਏ ਜਾ ਰਹੇ ਹਨ ?

**ਸਰਦਾਰ ਤੋਤਾ ਸਿੰਘ**: (ੳ) ਰਾਜ ਵਿਚ 621 ਸਰਕਾਰੀ ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਅਸੁਰੱਖਿਅਤ ਹਨ। (ਅੰਤਿਕਾ)

(ਅ) ਜੀ ਹਾਂ। ਪੜ੍ਹਾਈ ਖੁੱਲ੍ਹੇ ਮੈਦਾਨ ਜਾਂ ਇਮਾਰਤ ਦੇ ਸੁਰੱਖਿਅਤ ਕਮਰਿਆਂ ਅਤੇ ਵਰਾਂਡਿਆਂ ਵਿਚ ਹੁੰਦੀ ਹੈ।

ਅੰਤਿਕਾ

ਸਰਕਾਰੀ ਪ੍ਰਾਇਮਰੀ ਸਕੂਲਾਂ ਦੀਆਂ ਅਸੁਰੱਖਿਅਤ ਇਮਾਰਤਾਂ ਦੀ ਸੂਚੀ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 1 |
| 2. | ਬਠਿੰਡਾ | — |
| 3. | ਗੁਰਦਾਸਪੁਰ | 207 |
| 4. | ਹੁਸ਼ਿਆਰਪੁਰ | — |
| 5. | ਕਪੂਰਥਲਾ | 156 |
| 6. | ਲੁਧਿਆਣਾ | 10 |
| 7. | ਫਿਰੋਜ਼ਪੁਰ | 17 |
| 8. | ਮੋਗਾ | 18 |
| 9. | ਮਾਨਸਾ | 19 |
| 10. | ਰੋਪੜ | — |
| 11. | ਸੰਗਰੂਰ | 42 |
| 12. | ਫਤਹਿਗੜ੍ਹ ਸਾਹਿਬ | 35 |
| 13. | ਨਵਾਂ ਸ਼ਹਿਰ | 7 |
| 14. | ਜਲੰਧਰ | 2 |
| 15. | ਪਟਿਆਲਾ | 83 |
| 16. | ਮੁਕਤਸਰ | 12 |
| 17. | ਫਰੀਦਕੋਟ | 12 |
| | | 621 |

## ਸਤਲੁਜ ਦਰਿਆ ਤੇ ਪੁਲ ਦੀ ਉਸਾਰੀ

*1416. **ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਹੋਂ ਨੂੰ ਮਾਛੀਵਾੜਾ ਨਾਲ ਜੋੜਨ ਲਈ ਦਰਿਆ ਸਤਲੁਜ ਤੇ ਪੁਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਉਕਤ ਪੁਲ ਦੀ ਉਸਾਰੀ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) (ੳ) ਹਾਂ ਜੀ ।

(ਅ) ਇਸ ਪੁਲ ਨੂੰ ਬੀ.ਓ.ਟੀ. (ਟੋਲ ਆਧਾਰ) ਤੇ ਉਸਾਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਇਸ ਸਮੇਂ ਇਸ ਕੰਮ ਨੂੰ ਸ਼ੁਰੂ ਕਰਨ ਦਾ ਕੋਈ ਸਮਾਂ ਨਿਰਧਾਰਤ ਕਰਨਾ ਸੰਭਵ ਨਹੀਂ ।

## ਸਰਪਲਸ ਕਰਮਚਾਰੀਆਂ ਨੂੰ ਐਡਜਸਟ ਕਰਨਾ

*1524. 1. ਚੌਧਰੀ ਮੋਹਨ ਲਾਲ ਬਹਿਰਾਮ
2. ਸਰਦਾਰ ਮੱਖਣ ਸਿੰਘ
: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਅਭਿਆਨ ਦੇ ਸਮਾਪਤ ਹੋਣ ਨਾਲ ਸਿੰਚਾਈ ਵਿਭਾਗ ਦੇ ਕਈ ਕਰਮਚਾਰੀ ਸਰਪਲਸ ਹੋ ਗਏ ਹਨ ;

(ਅ) ਜੇ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਕੀ ਸਰਕਾਰ ਦੀ ਉਕਤ ਸਰਪਲੱਸ ਹੋਏ ਕਰਮਚਾਰੀਆਂ ਨੂੰ ਕਿਸੇ ਹੋਰ ਸਰਕਾਰੀ ਵਿਭਾਗਾਂ ਵਿਚ ਲਗਾਏ ਜਾਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹੀ ਤਜਵੀਜ਼ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ।

**ਸਰਦਾਰ ਸਿਕੰਦਰ ਸਿੰਘ ਮਲੂਕਾ** (ਸਿੰਚਾਈ ਰਾਜ ਮੰਤਰੀ) : (ੳ) ਹਾਂ ਜੀ ।

(ਅ) ਵਾਧੂ ਹੋਏ ਕਰਮਚਾਰੀਆਂ ਨੂੰ ਪਹਿਲਾਂ ਹੀ ਮਾਲ ਵਿਭਾਗ ਵਿਚ ਖਪਤ ਕਰ/ਐਡਜਸਟ ਕਰ ਲਿਆ ਗਿਆ ਹੈ ਜੀ ।

---

## ਵਿਧਾਨਕਾਰਾਂ ਨੂੰ ਮੁਹੱਈਆ ਕੀਤੀਆਂ ਗਈਆਂ ਸੁਰੱਖਿਆ ਗੱਡੀਆਂ ਦੀ ਮੁਰੰਮਤ ਦੀ ਬਕਾਇਆ ਅਦਾਇਗੀ

*1448. 1. ਕਾਮਰੇਡ ਅਜੈਬ ਸਿੰਘ ਰੌਂਤਾ
2. ਕਾਮਰੇਡ ਹਰਦੇਵ ਸਿੰਘ ਅਰਸ਼ੀ
: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 1993 ਤੋਂ 1995 ਤੱਕ ਦੇ ਸਮੇਂ ਦੇ ਦੌਰਾਨ ਕੁਝ ਵਿਧਾਨਕਾਰਾਂ ਦੁਆਰਾ ਸੁਰੱਖਿਆ ਗੱਡੀਆਂ ਦੀ ਮੁਰੰਮਤ ਆਪਣੇ ਖਰਚੇ ਤੇ ਕਰਵਾਉਣ ਸਬੰਧੀ ਕਿਸੇ ਬਿਲਾਂ ਦੀ ਅਦਾਇਗੀ ਪੰਜਾਬ ਪੁਲਿਸ ਦੇ ਸੁਰੱਖਿਆ ਵਿੰਗ ਵਿਚ ਅਜੇ ਵੀ ਬਕਾਇਆ ਪਈ ਹੈ, ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਬਿਲਾਂ ਦੀ ਅਦਾਇਗੀ ਅਜੇ ਤੱਕ ਨਾ ਕੀਤੇ ਜਾਣ ਦੇ ਕੀ ਕਾਰਣ ਹਨ ਅਤੇ ਇਹ ਅਦਾਇਗੀਆਂ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਘਬੀਰ ਸਿੰਘ** (ਟਰਾਂਸਪੋਰਟ ਮੰਤਰੀ) : (ੳ) ਨਹੀਂ ਜੀ ।

(ਅ) ਭਾਗ (ੳ) ਸਬੰਧੀ ਉੱਤਰ ਨਾਂਹ ਵਿੱਚ ਹੋਣ ਕਰਕੇ ਭਾਗ (ਅ) ਦਾ ਉਤਰ ਵੀ ਨਾਂਹ ਵਿੱਚ ਹੈ ।

---

ਲੋਕ ਕਾਰਜ (ਭਵਨ ਅਤੇ ਮਾਰਗ) ਵਿਭਾਗ ਦੇ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਨਿਯਮਤ ਕਰਨਾ

*1520. ਸਰਦਾਰ ਮੱਖਣ ਸਿੰਘ : ਕੀ ਮੁੱਖ ਮੰਤਰੀ ਕਿਰਪਾ ਕਰਕੇ—

(ੳ) ਲੋਕ ਕਾਰਜ ਵਿਭਾਗ ਵਿਚ ਉਨ੍ਹਾਂ ਦਿਹਾੜੀਦਾਰਾਂ ਅਤੇ ਵਰਕ-ਚਾਰਜਡ ਕਰਮਚਾਰੀਆਂ ਜਿਨ੍ਹਾਂ ਨੇ 30 ਨਵੰਬਰ, 1994 ਨੂੰ ਕ੍ਰਮਵਾਰ 10 ਸਾਲਾਂ ਅਤੇ 5 ਸਾਲਾਂ ਦੀ ਸਰਵਿਸ ਪੂਰੀ ਕਰ ਲਈ ਸੀ, ਦੀ ਡਿਵੀਜ਼ਨ-ਵਾਰ ਗਿਣਤੀ ਦਰਸਾਉਂਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖਣਗੇ;

(ਅ) ਦੱਸਣਗੇ ਕਿ ਕੀ ਜਨਵਰੀ, 1997 ਵਿਚ ਜਾਰੀ ਕੀਤੀਆਂ ਸਰਕਾਰੀ ਹਦਾਇਤਾਂ ਦੀ ਪੈਰਵੀ ਵਿਚ ਨਵੀਆਂ ਅਸਾਮੀਆਂ ਦੀ ਸਿਰਜਣਾ ਕਰਨ ਤੋਂ ਬਾਅਦ ਉਪਰੋਕਤ ਭਾਗ (ੳ) ਵਿਚ ਵਰਣਿਤ ਕਰਮਚਾਰੀਆਂ ਵਿਚੋਂ ਕਿਸੇ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਤ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਕਰਮਚਾਰੀਆਂ ਦੀ ਡਿਵੀਜ਼ਨ-ਵਾਰ ਗਿਣਤੀ ਕਿੰਨੀ ਹੈ ?

ਸ੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : (ੳ) ਲੋਕ ਨਿਰਮਾਣ ਵਿਭਾਗ ਵਿੱਚ ਮਿਤੀ 30-11-94 ਨੂੰ 10 ਸਾਲਾਂ ਦੀ 140 ਦਿਹਾੜੀਦਾਰ ਕਰਮਚਾਰੀ ਅਤੇ 5 ਸਾਲਾਂ ਦੀ 413 ਕਰਮਚਾਰੀ ਸੇਵਾ ਪੂਰੀ ਕਰਦੇ ਹਨ, ਜਿਹਨਾਂ ਦੀ ਡਵੀਜ਼ਨ-ਵਾਰ ਗਿਣਤੀ ਨਾਲ ਨੱਥੀ ਅਨੁਲੱਗ 'ੲ' ਵਿੱਚ ਦਿੱਤੀ ਗਈ ਹੈ ।

(ਅ) ਭਾਗ (ੳ) ਵਿੱਚ ਦਰਸਾਏ ਗਏ 10 ਸਾਲਾਂ ਦਿਹਾੜੀਦਾਰ ਕਰਮਚਾਰੀਆਂ ਵਿਚੋਂ 84 ਕਰਮਚਾਰੀ ਅਤੇ 5 ਸਾਲਾ ਵਰਕਚਾਰਜ ਕਰਮਚਾਰੀਆਂ ਵਿਚੋਂ 371 ਕਰਮਚਾਰੀ ਜਨਵਰੀ, 1997 ਰਾਹੀਂ ਜਾਰੀ ਕੀਤੀਆਂ ਹਦਾਇਤਾਂ ਦੀ ਪੈਰਵੀ ਅਨੁਸਾਰ ਰੈਗੂਲਰ ਕੀਤੇ ਜਾ ਚੁੱਕੇ ਹਨ । ਜਿਹਨਾਂ ਦੀ ਡਵੀਜ਼ਨ-ਵਾਰ ਗਿਣਤੀ ਨਾਲ ਨੱਥੀ ਅਨੁਲਗ 'ਸ' ਵਿੱਚ ਦਿੱਤੀ ਹੈ ।

ਅਨੁਲੱਗ — ੲ

The Division-wise detail of Daily Wages employees who have completed 10 years service & Work Charge employees who have completed 5 years service as on 30-11-94 is as under :—

| Sr. No. | Name of Division | Number of Daily Wages employees who have completed 10 years service as on 30-11-94. | Number of Work charge employees who have completed 5 years service as on 30-11-94. |
|---|---|---|---|
| 1 | 2 | 3 | 4 |
| 1. | C.W. Divn. Ferozepur | — | 2 |
| 2. | C.W. Divn. Abohar | — | 1 |
| 3. | C.W. Divn. Bathinda | 1 | — |
| 4. | Provl. Divn. Bathinda | 4 | 1 |
| 5. | Provl. Divn. Mansa | 4 | 1 |
| 6. | R.W. Bathinda | 1 | — |
| 7. | R & B Bathinda | — | 1 |
| 8. | Provl. Divn. Faridkot | 7 | 2 |
| 9. | R & B Divn. Faridkot | — | — |

| 1 | 2 | 3 | 4 |
|---|---|---|---|
| 10. | R.W. Divn. Moga | — | — |
| 11. | R.W. Divn. Mukatsar | — | 1 |
| 12. | C.W. Divn. Hoshiarpur | — | 18 |
| 13. | C.W. Jalandhar | — | 6 |
| 14. | R & B Divn. Kapurthala | 5 | 4 |
| 15. | Mech. Divn. Patiala | — | 2 |
| 16. | Mech. Jalandhar | — | 4 |
| 17. | Mech. Ferozepur | — | — |
| 18. | R. W. Malerkotla | 1 | 1 |
| 19. | Provl. Divn. Sangrur | 3 | 1 |
| 20. | R. W. Sangrur | — | — |
| 21. | R & B Barnala | — | — |
| 22. | C. W. Divn. No. 1 | — | 3 |
| 23. | C. W. Divn. No. 2 Amritsar | — | 6 |
| 24. | C. W. Divn. Pathankot | 26 | 2 |
| 25. | Provl. Divn. No. 2 Amritsar | — | 2 |
| 26. | R. W. Amritsar | — | 4 |
| 27. | R & B Amritsar | — | 3 |
| 28. | Elect. Divn. No. 1 Patiala. | — | — |
| 29. | Elect. Divn. No. 2 Patiala. | — | — |
| 30. | Elect. Divn. Bathinda | — | 1 |
| 31. | Elect. Divn. Faridkot | — | — |
| 32. | Provl. Divn. No. 1, Patiala | — | 93 |
| 33. | R & B Patiala | 1 | — |
| 34. | R. W. Nabha | — | 37 |
| 35. | Elect. Divn. Chandigarh | — | — |
| 36. | Elect. Divn. Ludhiana | — | 1 |
| 37. | Elect. Divn. Jalandhar | — | 4 |
| 38. | Elect. Divn. Amritsar | — | 6 |
| 39. | C. W. Divn. No. 1, Patiala | — | 6 |
| 40. | C. W. No. 2 Patiala | — | 11 |
| 41. | C. W. Divn. Mohali | — | 20 |
| 42. | C. W. Divn. Ropar | — | 6 |
| 43. | R. W. Divn. Ropar | — | 14 |
| 44. | Provl. Divn. Mohali | 1 | 3 |
| 45. | Provl. Divn. Chandigarh | 9 | 1 |
| 46. | Horticulture Divn. Mohali | — | 4 |
| 47. | R & B Divn. Mohali | 2 | 1 |
| 48. | Provl. Divn. Ferozepur | 4 | 10 |
| 49. | R & B Divn. Ferozepur | — | 10 |
| 50. | R. W. Divn. No. 1, Ferozepur | — | 5 |
| 51. | R. W. Divn. No. 2, Ferozepur | 1 | 5 |
| 52. | Provl. Divn. No. 2, Patiala | — | — |
| 53. | R & B Divn. No. 2, Mohali | 11 | 5 |

| 1 | 2 | 3 | 4 |
|---|---|---|---|
| 54. | R. W. Divn. Sirhind | — | 16 |
| 55. | Provl. Divn. Hoshiarpur | 5 | 5 |
| 56. | R & B Divn. Hoshiarpur | — | 3 |
| 57. | R. W. Divn. Hoshiarpur | | 3 |
| 58. | R. W. Divn. Mukerian | — | 1 |
| 59. | R. W. Divn. Batala | 3 | 10 |
| 60. | Provl. Divn. Gurdaspur | 3 | 6 |
| 61. | R & B Divn. Pathankot | 5 | 1 |
| 62. | Provl. Divn. Jalandhar | 19 | 2 |
| 63. | R. W. Divn. Jalandhar | | 14 |
| 64. | R. W. Divn. Kapurthala | 4 | — |
| 65. | R & B Jalandhar | 20 | 5 |
| 66. | Central works Divn. No. 1 Ludhiana | — | 4 |
| 67. | C. W. Divn. No. 3 Ludhiana | — | 9 |
| 68. | Horticulture Divn. Ludhiana | — | 2 |
| 69. | R & B Divn. No. 2, Ludhiana | — | 1 |
| 70. | Provl. Divn. Ludhiana | — | 16 |
| 71. | R & B Divn. No. 1, Ludhiana | — | 34 |
| 72. | R. W. Divn. No. 1, Ludhiana | — | 37 |
| 73. | R. W. Divn. No. 2, Ludhiana | — | 36 |
| | Total | 140 | 413 |

Sd/-
Chief Engineer,
Pb. PWD B&R Branch,
PATIALA

ਅਨੁਲੱਗ-ਬ

The Division-wise detail of Daily wages employees & Work-Charge Employees whose services have been regularised is as under :—

| Sr. No. | Name of Divn. | Number of Daily wages employees who completed 10 years service as stopped on 30-11-94 | Number of work-charge employees who completed 5 years service as stopped on 30-11-94 |
|---|---|---|---|
| 1 | 2 | 3 | 4 |
| 1. | C.W. Divn. Ferozepur | — | 2 |
| 2. | C.W. Divn. Abohar | — | — |
| 3. | C.W. Divn. Bathinda | — | — |
| 4. | Provl. Divn. Bathinda | — | — |
| 5. | Provl. Divn. Mansa | — | 1 |
| 6. | R. W. Bathinda | — | — |
| 7. | R & B Divn. Bathinda | — | — |
| 8. | Provl. Divn. Faridkot | 7 | 1 |
| 9. | R & B Divn. Faridkot | — | — |
| 10. | R.W. Divn. Moga | — | — |
| 11. | R.W. Mukatsar | — | — |
| 12. | C.W. Hoshiarpur | — | 17 |

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

| 1 | 2 | 3 | 4 |
|---|---|---|---|
| 13. | C.W. Jalandhar | — | 6 |
| 14. | R&B Kapurthala | — | 4 |
| 15. | Mech. Divn. Patiala | — | 1 |
| 16. | Mech. Divn. Jalandhar | — | 3 |
| 17. | Mech. Divn. Ferozepur | — | — |
| 18. | R.W. Malerkotla | — | — |
| 19. | Provl. Divn. Sangrur | | — |
| 20. | R.W. Divn. Sangrur | — | — |
| 21. | R&B Barnala | — | — |
| 22. | C.W. Divn. No. 1, Amritsar | — | 5 |
| 23. | C.W. Divn. No. 2, Amritsar | — | 6 |
| 24. | C.W. Divn. Pathankot | 9 | 2 |
| 25. | Provl. Divn. No. 2, Amritsar | — | 1 |
| 26. | R.W. Divn. Amritsar | — | 3 |
| 27. | R&B Amritsar | — | 3 |
| 28. | Elect. Divn. No. 1, Patiala | — | — |
| 29. | Elect. Divn. No. 2, Patiala | — | — |
| 30. | Elect. Divn. Bathinda | — | — |
| 31. | Elect. Divn. Faridkot | — | — |
| 32. | P.. vl. Divn. No. 1, Patiala | — | 90 |
| 33. | R&B Divn. Patiala | — | — |
| 34. | R.W. Nabha | — | 37 |
| 35. | Elect. Divn. Chandigarh | — | — |
| 36. | Elect. Divn. Ludhiana | — | 1 |
| 37. | Elect. Divn. Jalandhar | — | 4 |
| 38. | Elect. Divn. Amritsar | — | 4 |
| 39. | C.W. Divn. No. 1, Patiala | — | 6 |
| 40. | C.W. Divn. No. 2, Patiala | — | 9 |
| 41. | C.W. Divn. Mohali | — | 19 |
| 42. | C.W. Divn. Ropar | — | 6 |
| 43. | R.W. Ropar | — | 13 |
| 44. | Provl. Divn. Mohali | — | 3 |
| 45. | Provl. Divn. Chandigarh | 9 | 1 |
| 46. | Horticulture Mohali | — | 4 |
| 47. | R&B Divn. Mohali | 2 | 1 |
| 48. | Provl. Divn. Ferozepur | 3 | 9 |
| 49. | R&B Ferozepur | — | 10 |
| 50. | R.W. Divn. No. 1, Ferozepur | — | 4 |
| 51. | R.W. Divn. No. 2, Ferozepur | 1 | 5 |
| 52. | Provl. Divn. No. 2, Patiala | — | — |
| 53. | R&B Divn. No. 2, Mohali | — | — |
| 54. | R.W. Divn. Sirhind | — | 14 |
| 55. | Provl. Divn. Hoshiarpur | 5 | 5 |
| 56. | R&B Hoshiarpur | — | 3 |

| 1 | 2 | 3 | 4 |
|---|---|---|---|
| 57. | R.W. Hoshiarpur | — | 3 |
| 58. | R.W. Mukerian | — | 1 |
| 59. | R.W Batala | 3 | 10 |
| 60. | Provl. Divn. Gurdaspur | 3 | 6 |
| 61. | R&B Pathankot | 5 | — |
| 62. | Provl. Divn. Jalandhar | 14 | — |
| 63. | R.W. Divn. Jalandhar | — | 14 |
| 64. | R.W. Kapurthala | 4 | — |
| 65. | R&B Divn. Jalandhar | 19 | 4 |
| 66. | C.W. Divn. No. 1, Ludhiana | — | 4 |
| 67. | C.W. Divn. No. 3, Ludhiana | — | 9 |
| 68. | Horticulture Divn. Ludhiana | — | 2 |
| 69. | R&B Divn. No. 2, Ludhiana | — | — |
| 70. | Provl. Divn. Ludhiana | — | 16 |
| 71. | R&B Divn No. 1, Ludhiana | — | 34 |
| 72. | R.W. Divn. No. 1, Ludhiana | — | 37 |
| 73. | R.W. Divn. No. 2, Ludhiana | — | 27 |
| | | 84 | 371 |

Sd/-
Chief Engineer,
Pb. PWD B&R Branch,
PATIALA

## ਕੈਨਾਲ ਰੈਸਟ ਹਾਊਸਿਜ਼ ਨਾਲ ਸਬੰਧਤ ਜ਼ਮੀਨ ਦੀ ਵਿਕਰੀ

*1584. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਿੰਜਾਈ ਵਿਭਾਗ ਦੁਆਰਾ ਸਾਲਾਂ 1997 ਅਤੇ 1998 ਦੌਰਾਨ ਰਾਜ ਵਿਚ ਕਿਸੇ ਕੈਨਾਲ ਰੈਸਟ ਹਾਊਸਿਜ਼ ਨਾਲ ਸਬੰਧਤ ਕਿਸੇ ਜ਼ਮੀਨ ਨੂੰ ਵੇਚਣ ਦਾ ਫੈਸਲਾ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਕੈਨਾਲ ਰੈਸਟ ਹਾਊਸਿਜ਼ ਦੇ ਨਾਂ ਅਤੇ ਵੇਰਵੇ ਕੀ ਹਨ ਜਿਨ੍ਹਾਂ ਦੀ ਜ਼ਮੀਨ ਹੁਣ ਤੱਕ ਵੇਚੀ ਗਈ ਹੈ ਅਤੇ ਇਸ ਤਰ੍ਹਾਂ ਵੇਚੀ ਗਈ ਜ਼ਮੀਨ ਕੁੱਲ ਕਿੰਨੇ ਏਕੜ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਰੈਸਟ ਹਾਊਸਿਜ਼ ਦੀ ਜ਼ਮੀਨ ਦੀ ਵਿਕਰੀ ਵਜੋਂ ਪ੍ਰਾਪਤ ਹੋਈ ਰਕਮ ਦੇ ਰੈਸਟ ਹਾਊਸ-ਵਾਰ ਵੇਰਵੇ ਕੀ ਹਨ ਅਤੇ ਵਿਕਰੀ ਲਈ ਕੀ ਕਸੌਟੀ ਅਪਣਾਈ ਗਈ ;

(ੲ) ਕੀ ਸਰਕਾਰ ਦੀ ਰਾਜ ਵਿਚ ਹੋਰ ਕੈਨਾਲ ਰੈਸਟ ਹਾਊਸਿਜ਼ ਦੀ ਜ਼ਮੀਨ ਨੂੰ ਵੇਚਣ ਦੀ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਕੁੱਲ ਕਿੰਨੇ ਏਕੜ ਜ਼ਮੀਨ ਵੇਚੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਪੰਜਾਬ ਸਰਕਾਰ ਦੀ ਕੌਂਸਲ ਆਫ ਮਨਿਸਟਰਜ਼ ਵੱਲੋਂ ਪੱਤਰ ਨੰ: 1/3/98-ਕੇਬਨਿਟ/628 ਮਿਤੀ 11-3-98 ਰਾਹੀਂ ਪੰਜਾਬ ਸਿੰਚਾਈ ਵਿਭਾਗ ਨਾਲ ਸਬੰਧਤ ਤਿਆਗੇ ਹੋਏ ਨਹਿਰੀ ਵਿਸ਼ਰਾਮ ਘਰਾਂ ਨੂੰ ਵੇਚਣ ਸਬੰਧੀ ਫੈਸਲਾ ਕੀਤਾ ਗਿਆ। ਅਜਿਹੇ 32 ਨੰ: ਤਿਆਗੇ ਹੋਏ ਨਹਿਰੀ ਵਿਸ਼ਰਾਮ ਘਰ 117.56 ਏਕੜ ਜ਼ਮੀਨ ਸਮੇਤ ਜੋ ਕਿ ਨਹਿਰੀ ਵਿਭਾਗ ਵੱਲੋਂ ਵੇਚੇ ਗਏ, ਦੀ ਲਿਸਟ ਅਨੁਲੱਗ-ੲ ਅਨੁਸਾਰ ਨੱਥੀ ਕੀਤੀ ਗਈ ਹੈ ਜੀ।

(ਅ) ਨਹਿਰੀ ਵਿਸ਼ਰਾਮ ਘਰਾਂ, ਜ਼ਮੀਨ ਸਮੇਤ ਨੂੰ ਵੇਚਣ ਉਪਰੰਤ ਪ੍ਰਾਪਤ ਹੋਈ ਰਕਮ ਦਾ ਵੇਰਵਾ ਵੀ ਅਨੁਲੱਗ-ੲ ਵਿਚ ਦਿੱਤਾ ਗਿਆ ਹੈ। ਇਹ ਵਿਸ਼ਰਾਮ ਘਰ ਜ਼ਮੀਨ ਸਮੇਤ ਖੁੱਲ੍ਹੀ ਬੋਲੀ ਰਾਹੀਂ ਵੇਚੇ ਗਏ ਜਿਸ ਲਈ ਅਖ਼ਬਾਰਾਂ ਵਿਚ ਇਸ਼ਤਿਹਾਰ ਦਿੱਤੇ ਗਏ ਅਤੇ ਕੌਂਸਲ ਆਫ ਮਨਿਸਟਰਜ਼ ਵੱਲੋਂ ਕੀਤੇ ਫੈਸਲੇ ਅਨੁਸਾਰ ਸਰਕਾਰ ਵੱਲੋਂ ਇਸ ਮੰਤਵ ਲਈ ਬਣਾਈਆਂ ਸਟੈਂਡਿੰਗ ਕਮੇਟੀਆਂ ਵੱਲੋਂ ਰਿਜ਼ਰਵ ਕੀਮਤਾਂ ਫਿਕਸ ਕੀਤੀਆਂ ਗਈਆਂ।

(ੲ) ਹਾਂ ਜੀ, ਪੰਜਾਬ ਸਰਕਾਰ ਵੱਲੋਂ ਲਗਭਗ 30 ਅਜਿਹੇ ਤਿਆਗੇ ਵਿਸ਼ਰਾਮ ਘਰ ਜ਼ਮੀਨ ਸਮੇਤ ਹੋਰ ਵੇਚਣ ਦੀ ਤਜਵੀਜ਼ ਹੈ ਜਿਨ੍ਹਾਂ ਦਾ ਕੁੱਲ ਰਕਬਾ ਲਗਭਗ 123 ਏਕੜ ਬਣਦਾ ਹੈ।

## ANNEXURE—A

## DETAIL OF CANAL REST HOUSES AUCTIONED

| Sr. No. | Name of Canal Rest House | Area in Acres | Reserve Price | Highest Auction Price | Amount Received so far | Re-marks |
|---|---|---|---|---|---|---|
| 1 | 2 | 3 | 4 | 5 | 6 | 7 |
| 1. | Behman Jassa Singh, Distt. Bathinda | 2.30 | 6,75,400/- | 8,30,500/- | 83,000/- | |
| 2. | Narhan, Distt. Mansa | 2.33 | 10,05,500/- | 15,10,000/- | 13,59,000/- | |
| 3. | Chehlanwala, Distt. Mansa. | 4.28 | 12,76,500/- | 12,77,200/- | 1,92,000/- | |
| 4. | Lalu Ghuman, Distt. Amritsar | 3.68 | 5,28,340/- | 7,80,160/- | 78,016/- | |
| 5. | Musa, Distt. Amritsar | 5.75 | 6,68,565/- | 15,64,000/- | 1,56,400/- | |
| 6. | Kasal, Distt. Amritsar | 2.00 | 53,000/- | 2,82,000/- | 98,700/- | |
| 7. | Pahuwind, Distt. Amritsar | 3.65 | 1,18,625/- | 7,50,440/- | 7,50,444/- | |
| 8. | Pakhoke, Distt. Amritsar | 3.65 | 7,30,000/- | 10,40,250/- | 7,15,250/- | |
| 9. | Jaurkian, Distt. Mansa | 3.41 | 8,05,118/- | 8,10,000/- | 81,000/- | |
| 10. | Sada Singh Wala, Distt. Mansa | 2.75 | 8,95,200/- | 8,97,000/- | 90,000/- | |
| 11. | Sangatpura, Distt. Sangrur | 3.31 | 9,65,500/- | 13,51,000/- | 3,40,000/- | |
| 12. | Malkon, Distt. Mansa | 2.22 | 5,80,000/- | 6,00,000/- | 2,30,000/- | |
| 13. | Falera, Distt. Mansa | 3.65 | 5,33,500/- | 7,76,000/- | 2,00,000/- | |
| 14. | Riond Kalan, Distt. Mansa | 3.67 | 7,02,000/- | 7,73,000/- | 2,00,000/- | |

| 1 | 2 | 3 | 4 | 5 | 6 | 7 |
|---|---|---|---|---|---|---|
| 15. | Khanal Kalan | 2.66 | 8,36,600/- | 12,04,000/- | 1,20,000/- | |
| 16. | Hamjheri, Tehsil Samana, Distt. Patiala | 4.67 | 12,44,000/- | 15,50,000/- | 83,740/- | |
| 17. | Kassam Bhatti, Distt. Faridkot | 5.26 | 11,67,710/- | 11,85,000/- | 1,18,500/- | |
| 18. | Thara | 4.62 | 8,63,195/- | 13,65,000/- | 1,36,500/- | |
| 19. | Mohalan Block Sangat, Distt. Bathinda | 5.16 | 11,28,300/- | 11,96,000/- | 2,99,000/- | |
| 20. | Mehma Sawai, Distt. Bathinda | 5.04 | 10,99,000/- | 12,75,000/- | 3,18,475/- | |
| 21. | Dialpura Mirja, Distt. Bathinda | 3.76 | 12,64,000/- | 13,52,000/- | 1,35,200/- | |
| 22. | Naiwala, Distt. Bathinda | 3.04 | 7,46,000/- | 8,06,000/- | 2,01,500/- | |
| 23. | Kurar, Distt. Sangrur | 4.03 | 10,54,000/- | 16,60,000/- | 4,15,000/- | |
| 24. | Patti Daraka, Distt. Bathinda | 2.94 | 8,22,000/- | 15,18,000/- | 1,51,800/- | |
| 25. | Sherewala, Distt. Ferozepur | 4.01 | 15,60,000/- | 15,61,000/- | 3,90,250/- | |
| 26. | Danewala, Distt. Ferozepur | 3.43 | 16,00,000/- | 16,31,000/- | 4,08,800/- | |
| 27. | Waryam Khera, Distt. Ferozepur | 5.08 | 16,03,000/- | 16,07,000/- | 1,60,710/- | |
| 28. | Diwan Khera, Distt. Ferozepur | 3.17 | 16,00,000/- | 17,00,000/- | 4,25,000/- | |
| 29. | Ghubhya, Distt. Ferozepur | 2.99 | 5,87,660/- | 5,92,000/- | 59,200/- | |
| 30. | Akalgarh, Distt. Ferozepur | 3.00 | 3,85,455/- | 5,87,000/- | 58,700/- | |
| 31. | Islamwala, Distt. Ferozepur | 5.00 | 15,24,956/- | 15,27,000/- | 1,52,700/- | |
| 32. | Sammewala, Distt. Mukatsar | 3.06 | 11,70,000/- | 12,01,500/- | 1,20,150/- | |
| | | 117.56 Acres | | 3,67,59,050/- Say Rs. 367.59 Lacs | 83,29,035/- Say Rs. 83.29 Lacs | |

## SHORT NOTICE QUESTION NO. 1656

**ਸ੍ਰੀ ਸਪੀਕਰ** : ਹੁਣ ਅਸੀਂ ਸ਼ਾਰਟ ਨੋਟਿਸ ਕੁਐਸਚਨ ਨੰ: 1656 ਲੈਂਦੇ ਹਾਂ।

ਸ੍ਰੀ ਅਰੁਨੇਸ਼ ਕੁਮਾਰ ਜੀ। ਉਹ ਹਾਜ਼ਰ ਨਹੀਂ ਹਨ।

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

(ਇਸ ਸਮੇਂ ਚੌਧਰੀ ਜਗਜੀਤ ਸਿੰਘ, ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

---

## MATTERS RAISED DURING ZERO HOUR

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇੱਕ ਬਹੁਤ ਹੀ ਅਹਿਮ ਮਸਲਾ ਉਠਾਉਣਾ ਚਾਹੁੰਦਾ ਹਾਂ। ਮੇਰੀ ਅਰਜ਼ ਹੈ ਕਿ ਪੰਜਾਬ ਸਰਕਾਰ ਨੇ ਪਿੱਛੇ ਜਿਹੇ ਵਿਧਾਨ ਸਭਾ ਵਿੱਚ ਸਪਲੀਮੈਂਟਰੀ ਡਿਮਾਂਡਜ਼ ਮਨਜ਼ੂਰ ਕੀਤੀਆਂ ਹਨ ਔਰ ਸਰਕਾਰ ਨੇ ਪੈਸਾ ਲਿਆ।........

**ਸ੍ਰੀ ਸਪੀਕਰ :** ਤੁਸੀਂ ਕਰੰਟ ਅਫੇਅਰਜ਼ ਤੇ ਬੋਲੋ।

**ਚੌਧਰੀ ਜਗਜੀਤ ਸਿੰਘ :** ਪੰਜਾਬ ਦੇ ਖਜ਼ਾਨੇ ਵਿਚੋਂ, ਟਰੈਜ਼ਰੀ ਵਿਚੋਂ ਇੱਕ ਪੈਸਾ ਵੀ ਡਰਾਅ ਨਹੀਂ ਹੋ ਰਿਹਾ। ਓਲਡ ਏਜ਼ ਪੈਨਸ਼ਨ, ਗਰੈਚੂਟੀ, ਜੀ. ਪੀ. ਐਫ., ਟੀ. ਏ. ਬਿੱਲ ਡਰਾਅ ਨਹੀਂ ਹੋ ਰਹੇ। ਮੁਲਾਜ਼ਮਾਂ ਨੂੰ ਪਤਾ ਲੱਗਾ ਹੈ ਕਿ ਪਹਿਲੀ ਤਾਰੀਖ ਤੋਂ ਉਨ੍ਹਾਂ ਨੂੰ ਤਨਖਾਹ ਵੀ ਨਹੀਂ ਮਿਲ ਰਹੀ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ, ਨੂੰ ਇਸ ਤਰ੍ਹਾਂ ਕਰਨਾ ਸ਼ੋਭਾ ਨਹੀਂ ਦਿੰਦਾ। ਇਨ੍ਹਾਂ ਨੇ ਆਪ ਬਜਟ ਤੇ ਡਿਬੇਟ ਓਪਨ ਕਰਨੀ ਹੈ। ਜਿਹੜੇ ਪੁਆਇੰਟ ਇਹ ਜ਼ੀਰੋ ਆਵਰ ਵਿੱਚ ਰੇਜ਼ ਕਰ ਰਹੇ ਹਨ, ਇਹ ਰਿਕਾਰਡ ਨਹੀਂ ਹੋਣੇ ਚਾਹੀਦੇ। ਜਦੋਂ ਇਹ ਬਜਟ ਤੇ ਬੋਲਣਗੇ, ਉਸ ਸਮੇਂ ਇਹ ਆਪਣੀ ਗੱਲ ਕਹਿ ਲੈਣ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਇਹ ਗੰਭੀਰ ਮਸਲਾ ਹੈ।

**ਸ੍ਰੀ ਸਪੀਕਰ :** ਨਹੀਂ ਜੀ। ਤੁਸੀਂ ਆਪ ਬਜਟ ਤੇ ਬਹਿਸ ਓਪਨ ਕਰਨੀ ਹੈ। ਬਹਿਸ ਕਰਨ ਸਮੇਂ ਆਪਣੀ ਗੱਲ ਕਹਿ ਲੈਣਾ।

(ਇਸ ਸਮੇਂ ਚੌਧਰੀ ਜਗਜੀਤ ਸਿੰਘ, ਸ੍ਰੀ ਰਮੇਸ਼ ਚੰਦਰ ਡੋਗਰਾ ਅਤੇ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਸ੍ਰੀ ਸਪੀਕਰ :** ਤੁਸੀਂ ਬਜਟ ਤੇ ਬੋਲ ਲੈਣਾ। ਇਨ੍ਹਾਂ ਨੇ ਬਜਟ ਤੇ ਜਵਾਬ ਦੇਣਾ ਹੈ। ਚੌਧਰੀ ਸਾਹਿਬ ਬੈਠ ਜਾਓ।

**श्रीमती लक्ष्मी कान्ता चावला :** ** ** ** **

**ਸ੍ਰੀ ਸਪੀਕਰ :** ਇਹ ਅਲਾਊਡ ਨਹੀਂ ਹੈ। (ਵਿਘਨ)

---

**Expunged as ordered by the Chair.

(ਇਸ ਸਮੇਂ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ, ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਤੁਸੀਂ ਬੈਠ ਜਾਓ। ਬਜਟ ਤੇ ਬਹਿਸ ਹੋਣੀ ਹੈ। ਇਨ੍ਹਾਂ ਨੇ ਜਵਾਬ ਦੇਣਾ ਹੈ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਜਿਹੜੀ ਗਰਾਂਟ ਮਨਜ਼ੂਰ ਹੋਈ ਹੈ .....

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਉਨ੍ਹਾਂ ਨੇ ਬਜਟ ਤੇ ਹੋਣੀ ਬਹਿਸ ਦਾ ਜਵਾਬ ਦੇਣਾ ਹੈ ਔਰ ਤੁਸੀਂ ਬਜਟ ਤੇ ਬਹਿਸ ਓਪਨ ਕਰਨੀ ਹੈ, ਉਸ ਵੇਲੇ ਕਹਿ ਲੈਣਾ।

**ਚੌਧਰੀ ਜਗਜੀਤ ਸਿੰਘ :** ਸਾਨੂੰ ਪਤਾ ਹੈ। ਪਹਿਲੀ ਤਰੀਕ ਨੂੰ ਤਨਖਾਹ ਨਹੀਂ ਮਿਲਣੀ......

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਦੇਖੋ ਗੱਲ ਇਹ ਹੈ ਕਿ ਬਜਟ ਦੇ ਉਪਰ ਬਹਿਸ ਹੋਣੀ ਹੈ ਔਰ ਉਨ੍ਹਾਂ ਨੇ ਉਸ ਦਾ ਜਵਾਬ ਦੇਣਾ ਹੈ।.....ਚੌਧਰੀ ਸਾਹਿਬ, ਐਵੇਂ ਪ੍ਰੋਟੈਸਟ ਕਰਨ ਦਾ ਕੋਈ ਫਾਇਦਾ ਨਹੀਂ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਇਹ ਗੰਭੀਰ ਮਸਲਾ ਹੈ.....

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਮੈਂ ਕਿਹਾ ਜੀ ਬੈਠ ਜਾਉ।

**ਚੌਧਰੀ ਜਗਜੀਤ ਸਿੰਘ :** ਜੋ ਪੈਸੇ ਪੰਜਾਬ ਵਿਧਾਨ ਸਭਾ ਦੇ ਵਿੱਚ ਮਨਜ਼ੂਰ ਹੋਏ ਹਨ..... (ਵਿਘਨ)

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਜ਼ਰੂਰੀ ਨਹੀਂ ਕਿ ਸਰਕਾਰ ਵੱਲੋਂ ਸਟੇਟਮੈਂਟ ਦਿੱਤੀ ਜਾਵੇ। ਟਰੇਜ਼ਰੀ ਬੈਂਚਿਜ਼ ਵੱਲੋਂ ਜ਼ੀਰੋ ਆਵਰ ਦੌਰਾਨ ਕੋਈ ਰਿਪਲਾਈ ਦੇਣਾ ਜ਼ਰੂਰੀ ਨਹੀਂ। ਐਫ. ਐਮ. ਸਾਹਿਬ ਖੜ੍ਹੇ ਹਨ। ਤੁਸੀਂ ਬੈਠ ਜਾਓ।

**ਸ੍ਰੀਮਤੀ ਲਛਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ,.......

**ਸ੍ਰੀ ਸਪੀਕਰ :** ਬੀਬੀ ਜੀ, ਤੁਸੀਂ ਬੈਠ ਜਾਉ। ਮੈਨੂੰ ਵਿੱਤ ਮੰਤਰੀ ਜੀ ਦੀ ਗੱਲ ਸੁਣ ਲੈਣ ਦਿਉ।

**ਵਿੱਤ ਅਤੇ ਯੋਜਨਾ ਮੰਤਰੀ :** ਸਪੀਕਰ ਸਾਹਿਬ, ਸਾਡੀ ਸਰਕਾਰ ਆਪਣੀਆਂ ਜ਼ਿੰਮੇਵਾਰੀਆਂ ਤੋਂ ਪੂਰੀ ਤਰ੍ਹਾਂ ਸੁਚੇਤ ਹੈ। ਸਾਨੂੰ ਪਤਾ ਹੈ ਕਿ ਸਾਡੀਆਂ ਕੀ-ਕੀ ਕੁਮਿਟਮੈਂਟਸ ਹਨ ਔਰ ਉਨ੍ਹਾਂ ਕੁਮਿਟਮੈਂਟਸ ਨੂੰ ਅਸੀਂ ਫੁੱਲ ਫਿਲ ਕਰਨਾ ਹੈ। ਸਾਡੀ ਜ਼ਿੰਮੇਵਾਰੀ ਇਸ ਹਾਊਸ ਔਰ ਇਸ ਮਹਾਨ ਸਦਨ ਵੱਲ ਵੀ ਹੈ। ਸਾਡੀ ਜ਼ਿੰਮੇਵਾਰੀ ਪੰਜਾਬ ਦੀ ਜਨਤਾ ਪ੍ਰਤੀ ਵੀ ਹੈ। ਇਸ ਦੇ ਵਾਸਤੇ ਸਾਨੂੰ ਵਿਰੋਧੀ ਧਿਰ ਵੱਲੋਂ ਕੋਈ ਸਿੱਖਿਆ ਲੈਣ ਦੀ ਲੋੜ ਨਹੀਂ। (ਥੰਪਿੰਗ) ਲੇਕਿਨ ਅਫਸੋਸ ਇਹ ਹੈ ਕਿ, ਸਪੀਕਰ ਸਾਹਿਬ, ਇਸ ਮਹਾਨ ਸਦਨ ਦੇ ਵਿੱਚ ਆਪਸੀ ਧੜੇਬਾਜ਼ੀ ਵਰਤੀ ਜਾਂਦੀ ਹੈ। ਜਿਹੜਾ ਬੀਬੀ ਜੀ ਨੂੰ ਜਗਜੀਤ ਸਿੰਘ ਹੁਰਾਂ ਨੇ ਲਾਹ ਕੇ ਰੱਖਿਆ ਹੈ ਔਰ ਬੀਬੀ ਜੀ ਨੇ ਕਿਹਾ ਹੈ ਕਿ ਬਾਈਕਾਟ ਕਰਾਂਗੀ। ਅੱਜ (ਵਿਘਨ) ਸੁਣ ਲਉ ਇਨ੍ਹਾਂ

[ਵਿੱਤ ਅਤੇ ਯੋਜਨਾ ਮੰਤਰੀ]

ਨੇ ਇੱਕ ਪੁਆਇੰਟ ..(ਵਿਘਨ)....ਇਨ੍ਹਾਂ ਨੂੰ ਜਦੋਂ ਇਨ੍ਹਾਂ ਸਾਰੀਆਂ ਗੱਲਾਂ ਤੇ ਬਹਿਸ ਕਰਨੀ ਹੈ ਤਾਂ ਇਕੱਲੀ-ਇਕੱਲੀ ਗੱਲ ਦਾ ਠੋਕ-ਠੋਕ ਕੇ ਜਵਾਬ ਦੇਵਾਂਗਾ ਅਤੇ ਇਕੱਲੀ-ਇਕੱਲੀ ਗਲ ਤੇ ਇਨ੍ਹਾਂ ਦੀ ਤਸੱਲੀ ਕਰਵਾਵਾਂਗਾ ।

ਚੌਧਰੀ ਜਗਜੀਤ ਸਿੰਘ : ** ** ** **

**Mr. Speaker** : Not allowed. ਚੌਧਰੀ ਸਾਹਿਬ, ਤੁਸੀਂ ਜ਼ਿੰਮੇਵਾਰ ਹੋ, ਅਪੋਜ਼ੀਸ਼ਨ ਦੇ ਲੀਡਰ ਹੋ । ਮੈਂ ਕਿਹਾ ਜੀ, ਨਹੀਂ ।

(ਇਸ ਸਮੇਂ ਮਾਨਯੋਗ ਮੈਂਬਰਜ਼ ਚੌਧਰੀ ਜਗਜੀਤ ਸਿੰਘ ਅਤੇ ਸ੍ਰੀ ਰਮੇਸ਼ ਚੰਦਰ ਡੋਗਰਾ ਆਪਣੀਆਂ ਆਪਣੀਆਂ ਸੀਟਾਂ ਤੇ ਬੋਲਣ ਲਈ ਖੜ੍ਹੇ ਸਨ ।)

**Mr. Speaker** : No, Not allowed. ਡੋਗਰਾ ਸਾਹਿਬ, ਨਹੀਂ । (ਵਿਘਨ)

ਮੈਂ ਕਿਹਾ ਚੌਧਰੀ ਸਾਹਿਬ, ਆਪਾਂ ਬਜਟ ਦੇ ਉਪਰ ਡਿਸਕਸ਼ਨ ਕਰਨਾ ਹੈ । ਤੁਸੀਂ ਜੋ ਕਹਿਣਾ ਹੈ, ਉਸ ਤੇ ਕਹਿ ਲੈਣਾ । ਮੈਂ ਕਿਹਾ ਜੀ ਕੰਪੈੱਲ ਨਹੀਂ ਕੀਤਾ ਜਾ ਸਕਦਾ ਕਿ ਉਹ ਤੁਹਾਡੇ ਕੁਐਸਚਨ ਦਾ ਜਵਾਬ ਦੇਣ । ਜ਼ੀਰੋ ਆਵਰ ਵਿੱਚ ਇਹ ਨਹੀਂ ਹੋ ਸਕਦਾ । ਰੂਲਾਂ ਅਨੁਸਾਰ ਜ਼ੀਰੋ ਆਵਰ ਵਿੱਚ ਨਹੀਂ ਹੋ ਸਕਦਾ ।

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਇਨ੍ਹਾਂ ਦਾ ਪੁਆਇੰਟ ਆਫ ਆਰਡਰ ਬਣਦਾ ਨਹੀਂ ਹੈ । ਇਹ ਜ਼ੀਰੋ ਆਵਰ ਵਿੱਚ ਨਹੀਂ ਹੈ । ਇਨ੍ਹਾਂ ਨੇ ਵਾਕ-ਆਊਟ ਕਰਨਾ ਹੈ, ਕਰ ਲੈਣ....

**ਸ੍ਰੀ ਸਪੀਕਰ** : ਤੁਸੀਂ ਬੈਠ ਜਾਉ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਇਨ੍ਹਾਂ ਦੀ ਗੱਲ ਦਾ ਜਵਾਬ ਵਿੱਤ ਮੰਤਰੀ ਜੀ ਨੇ ਦੇਣਾ ਹੈ । ਇਹ ਬਹਿਸ ਕਰਨ, ਅਸੀਂ ਜਵਾਬ ਦੇਵਾਂਗੇ ।

## WALK-OUT

(ਇਸ ਸਮੇਂ ਕਾਂਗਰਸ ਪਾਰਟੀ ਦੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਨਾਅਰੇ ਲਾਉਂਦੇ ਹੋਏ ** ** ਸਦਨ ਵਿੱਚੋਂ ਵਾਕ-ਆਊਟ ਕਰ ਗਏ ।)

**ਸ੍ਰੀ ਸਪੀਕਰ** : ਜੋ ਮੇਰੀ ਪ੍ਰਮਿਸ਼ਨ ਤੋਂ ਬਗੈਰ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ....

**ਸ੍ਰੀ ਸਪੀਕਰ** : ਮੈਂ ਕਿਹਾ ਜੀ, ਸੈਣੀ ਸਾਹਿਬ, ਤੁਸੀਂ ਬੈਠ ਜਾਉ । ਤੁਸੀਂ ਤਾਂ ਰੂਲਿੰਗ ਬੈਂਚਿਜ਼ ਦੇ ਮੈਂਬਰ ਹੋ, ਬੈਠ ਜਾਉ ।

**Expunged Not recorded as ordered by the Chair.

ਸ਼੍ਰੀਮਤੀ ਲਛਮੀ ਕਾਂਤਾ ਚਾਵਲਾ : ** ** **

ਸ਼੍ਰੀ ਸਪੀਕਰ : ਬੀਬੀ ਜੀ, ਮੈਂ ਤੁਹਾਡੀ ਗੱਲ ਪਹਿਲਾਂ ਸੁਣ ਲਈ ਹੈ। ਹੁਣ ਸ਼੍ਰੀ ਸੱਤਿਆ ਪਾਲ ਸੈਣੀ ਜੀ ਦੀ ਗੱਲ ਸੁਣ ਲਈਏ। ਤੁਹਾਡਾ ਮਾਮਲਾ ਪਹਿਲਾਂ ਆ ਚੁੱਕਾ ਹੈ। Not allowed.

ਸ਼੍ਰੀ ਸੱਤਿਆ ਪਾਲ ਸੈਣੀ : ** ** ** **

ਸ਼੍ਰੀ ਸਪੀਕਰ : ਨਹੀਂ ਜੀ, ਇਹ ਮਾਮਲਾ ਹੋ ਚੁੱਕਾ ਹੈ। Not allowed.

---

## STATEMENT MADE IN REPLY TO MATTER RAISED DURING ZERO HOUR

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਅੱਜ ਸਾਡੇ ਵਿੱਚ ਸਦਨ ਦੇ ਨੇਤਾ ਜੀ ਵੀ ਮੌਜੂਦ ਹਨ, ਉਨ੍ਹਾਂ ਨੇ ਕੱਲ ਇੱਕ ਸਟੇਟਮੈਂਟ ਦਿੱਤੀ ਹੈ, ਹਦਾਇਤ ਕੀਤੀ ਹੈ, ਉਹ ਬੜੀ ਚੰਗੀ ਗੱਲ ਹੈ ਅਤੇ ਅਸੀਂ ਇਸ ਨੂੰ ਵੈਲਕਮ ਕਰਦੇ ਹਾਂ। ਇਸ ਵਿਚ ਕਿਹਾ ਗਿਆ ਹੈ ਕਿ ਪੁਲਿਸ ਵਾਲੇ ਪੁਲਿਸ ਦੇ ਵਿੱਚ ਆਪਣੇ ਕੈਟ ਪਾਲਣਾ ਬੰਦ ਕਰਨ। ਇਹ ਬੜਾ ਅੱਛਾ ਹੈ। ਲੇਕਿਨ ਇਕ ਸੀਰੀਅਸ ਮਾਮਲਾ ਹੈ ਜੋ ਕਿ ਲੁਧਿਆਣਾ ਦੇ ਵਿੱਚ ਐਸ.ਜੀ.ਪੀ.ਸੀ. ਦੇ ਮੈਂਬਰ ਦਾ ਕਤਲ ਹੋਇਆ, ਉਸ ਦੇ ਵਿੱਚ ਸ਼ੱਕ ਹੈ ਕਿ ਜਿਸ ਪਿਸਤੌਲ ਦੇ ਨਾਲ ਜਾਂ ਰਿਵਾਲਵਰ ਦੇ ਨਾਲ ਉਸ ਮੈਂਬਰ ਦਾ ਕਤਲ ਹੋਇਆ ਹੈ, ਉਹ ਕਿਸੇ ਪੁਲਿਸ ਅਫਸਰ ਦਾ ਸੀ, ਉਸ ਦੀ ਇਨਵਾਲਵਮੈਂਟ ਸ਼ਾਮਲ ਹੈ। ਇਸੇ ਤਰ੍ਹਾਂ ਸਾਹਕੋਟ ਦੇ ਕੋਲ ਰੇੜਵਾਂ ਪਿੰਡ ਵਿੱਚ 16 ਤਰੀਕ ਨੂੰ ਘਟਨਾ ਘਟੀ। ਉਸ ਦੇ ਵਿੱਚ ਵੀ ਪੁਲਿਸ ਅਫਸਰ ਇਨਵਾਲਵ ਹੈ। ਸਰਕਾਰ ਨੇ, ਠੀਕ ਹੈ ਕਿ ਹਦਾਇਤਾਂ ਦਿੱਤੀਆਂ ਹਨ। 17 ਤਰੀਕ ਨੂੰ ਪੁਲਿਸ ਦੇ ਖਿਲਾਫ ਐਫ.ਆਈ.ਆਰ. ਦਰਜ ਹੋਈ ਕਿਉਂਕਿ ਉਨ੍ਹਾਂ ਨੇ ਗਲਤ ਇਨ-ਕਾਊਂਟਰ ਦਾ ਕੇਸ ਬਣਾਇਆ ਔਰ ਪਤਾ ਨਹੀਂ ਕਿ ਇਹ ਸਰਕਾਰ ਦੇ ਨੋਟਿਸ ਵਿੱਚ ਹੈ ਜਾਂ ਨਹੀਂ। 18 ਤਰੀਕ ਨੂੰ ਪੁਲਿਸ ਵਲੋਂ ਜਿਹੜੇ ਅਸਲ ਮੁਦਈ ਹਨ ਫਿਰ ਉਨ੍ਹਾਂ ਦੇ ਖਿਲਾਫ 22 ਘੰਟੇ ਬਾਅਦ ਕੇਸ ਬਣਾਇਆ। ਮੈਂ ਤਾਂ ਸਿਰਫ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਤੋਂ ਹਾਊਸ ਵਿਚ ਆਸ਼ਵਾਸ਼ਨ ਚਾਹੁੰਦਾ ਹਾਂ ਕਿ ਜਿਹੜੀਆਂ ਪੁਲਿਸ ਦੀਆਂ ਜ਼ਿਆਦਤੀਆਂ ਵੱਧ ਰਹੀਆਂ ਹਨ, ਜੇਕਰ ਰਾਜ ਕਰਦੀ ਪਾਰਟੀ ਦੇ ਵਰਕਰ ਸੇਫ ਨਹੀਂ ਹਨ ਤਾਂ ਫਿਰ ਜਿਹੜੇ ਆਪੋਜ਼ੀਸ਼ਨ ਦੇ ਹਨ ਤੇ ਜਿਹੜੇ ਲਗਾਤਾਰ ਆਪਣੀ ਗੱਲ ਕਰਦੇ ਹਨ ਜਿਹੜੇ ਪੁਲਿਸ ਅਫਸਰ ਕਨਸਰਨਡ ਹਨ ਉਨ੍ਹਾਂ ਨੂੰ ਰੋਕਣ ਵਾਸਤੇ ਇਹ ਸਰਕਾਰ ਗੰਭੀਰਤਾ ਦੇ ਨਾਲ ਕਦਮ ਪੁੱਟ ਰਹੀ ਹੈ। ਇੰਨੀ ਕੁ ਜਾਣਕਾਰੀ ਜਾਂ ਵਿਸ਼ਵਾਸ ਹਾਊਸ ਨੂੰ ਦਿਵਾ ਦੇਣ ਇਹ ਮਾਮਲਾ ਪਬਲਿਕ ਹਿਤ ਦਾ ਹੈ ਜੇਕਰ ਰਾਜ ਕਰਦੀ ਪਾਰਟੀ ਦੇ ਲੀਡਰ ਸੁਰੱਖਿਅਤ ਨਹੀਂ ਤਾਂ ਫਿਰ ਜਿਹੜਾ ਆਮ ਲੇਅ-ਮੈਨ ਹੈ, ਉਸ ਦਾ ਕੀ ਬਣੇਗਾ...

---

**Expunged as ordered by the Chair.

ਸ੍ਰੀ ਸਪੀਕਰ : ਅਰਜ਼ੀ ਜੀ ਨਹੀਂ । ਹਾਂ ਜੀ ਤਿਕਸ਼ਨ ਸੂਦ ਜੀ....

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸੀ. ਐਮ. ਸਾਹਿਬ ਜਵਾਬ ਦੇਣਾ ਚਾਹੁੰਦੇ ਹਨ......

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ): ਸਪੀਕਰ ਸਾਹਿਬ, ਜੋ ਸੀ. ਪੀ. ਆਈ. ਦੇ ਲੀਡਰ ਸਾਹਿਬ ਨੇ ਸਵਾਲ ਕੀਤਾ ਹੈ ਕਿ ਦੋ ਥਾਵਾਂ ਦੇ ਉੱਤੇ ਅਜਿਹੀਆਂ ਘਟਨਾਵਾਂ ਹੋਈਆਂ ਜਿਨ੍ਹਾਂ ਦੇ ਵਿੱਚ ਪੁਲਿਸ ਦਾ ਹੱਥ ਹੈ । ਜੋ ਲੁਧਿਆਣਾ ਦੇ ਵਿਚ ਕਤਲ ਹੋਇਆ ਹੈ ਜੋ ਇਨ੍ਹਾਂ ਨੇ ਕਿਹਾ ਹੈ ਕਿ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਹੈ, ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਨਹੀਂ ਹੈ । ਲੇਕਿਨ ਚਾਹੇ ਉਹ ਕੋਈ ਵੀ ਵਿਅਕਤੀ ਹੈ ਉਸ ਦੇ ਉਤੇ ਕਾਫੀ ਦੁੱਖ ਹੈ । ਜਿਹੜਾ ਲੁਧਿਆਣਾ ਵਾਲਾ ਕੇਸ ਹੈ ਉਸ ਦੇ ਸਬੰਧ ਵਿੱਚ ਇੰਸਪੈਕਟਰ, ਡੀ. ਐਸ. ਪੀ. ਔਰ ਐਸ. ਪੀ. ਤਿੰਨਾਂ ਨੂੰ ਹੀ ਬਦਲ ਦਿੱਤਾ ਗਿਆ ਹੈ । ਡੀ. ਆਈ. ਜੀ. ਦੀ ਡਿਊਟੀ ਲਗਾਈ ਗਈ ਹੈ ਕਿ ਇਸ ਗੱਲ ਦੀ ਤਹਿ ਤੱਕ ਪਹੁੰਚਣ । ਇਸੇ ਤਰ੍ਹਾਂ ਜਿਹੜਾ ਦੂਸਰਾ ਕੇਸ ਇਹ ਕਹਿ ਰਹੇ ਹਨ ਜਲੰਧਰ ਦੇ ਬਾਰੇ, ਉਸ ਦੇ ਵਿੱਚ ਵੀ ਪੁਲਿਸ ਅਫਸਰ ਟਰਾਂਸਫਰ ਕਰ ਦਿੱਤੇ ਗਏ ਔਰ ਇਸ ਦੀ ਤਹਿ ਤੱਕ ਪਹੁੰਚਣ ਦੀ ਕੋਸ਼ਿਸ਼ ਕਰ ਰਹੇ ਹਾਂ ।

ਸ੍ਰੀ ਤਿਕਸ਼ਨ ਸੂਦ: ਸਪੀਕਰ ਸਾਹਿਬ, ਮੈਂ ਸਦਨ ਦੇ ਧਿਆਨ ਵਿੱਚ ਅਹਿਮ ਮਾਮਲਾ ਲਿਆਉਣਾ ਚਾਹੁੰਦਾ ਹਾਂ ਕਿ ਮਿਤੀ 28-2-99 ਤੋਂ ਨਵੇਂ ਯੂਰੀਏ ਦੀ ਸੇਲ ਤੇ ਪਾਬੰਦੀ ਲਗਾਈ ਗਈ ਸੀ । ਸਰਕਾਰੀ ਏਜੰਸੀਆਂ ਦੇ ਕੋਲ ਤਾਂ ਇਸ ਵੇਲੇ ਯੂਰੀਏ ਦਾ ਸਟਾਕ ਹੈ ਅਤੇ ਸਰਕਾਰ ਵਲੋਂ ਕਿਹਾ ਜਾ ਰਿਹਾ ਹੈ ਕਿ ਯੂਰੀਆ 183 ਰੁਪਏ ਦੇ ਹਿਸਾਬ ਨਾਲ ਵੇਚਿਆ ਜਾਣਾ ਚਾਹੀਦਾ ਹੈ । ਪਰੰਤੂ ਜਿਹੜੇ ਪ੍ਰਾਈਵੇਟ ਡੀਲਰ ਹਨ ਉਨ੍ਹਾਂ ਨੇ ਬੈਂਕਾਂ ਤੋਂ ਕਰਜ਼ਾ ਲੈ ਕੇ ਯੂਰੀਆ ਖਰੀਦ ਲਿਆ ਹੈ ਅਤੇ ਉਨ੍ਹਾਂ ਨੇ ਆਪਣਾ ਪੁਰਾਣਾ ਸਟਾਕ ਕਦੋਂ ਦਾ ਵੇਚ ਦਿਤਾ ਹੈ ਲੇਕਿਨ ਉਨ੍ਹਾਂ ਦੇ ਉਤੇ ਸਰਕਾਰ ਵਲੋਂ ਵੇਚਣ ਤੇ ਪਾਬੰਦੀ ਲਗਾਈ ਹੋਈ ਹੈ । ਮੈਂ ਮੁੱਖ ਮੰਤਰੀ ਸਾਹਿਬ ਅਤੇ ਮਾਨਯੋਗ ਖੇਤੀਬਾੜੀ ਮੰਤਰੀ ਜੀ ਨੂੰ ਕਹਾਂਗਾ ਕਿ ਜਿਨ੍ਹਾਂ ਪ੍ਰਾਈਵੇਟ ਡੀਲਰਾਂ ਨੇ ਯੂਰੀਆ ਖਰੀਦ ਲਿਆ ਹੈ ਉਨ੍ਹਾਂ ਨੂੰ ਵੇਚਣ ਦੀ ਛੋਟ ਦਿੱਤੀ ਜਾਵੇ ਤਾਂ ਕਿ ਉਨ੍ਹਾਂ ਦਾ ਨੁਕਸਾਨ ਨਾ ਹੋਵੇ ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ: ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਅਤੇ ਖੁਰਾਕ ਤੇ ਸਪਲਾਈ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕਿਉਂਕਿ ਕਣਕ ਦੀ ਹਾਰਵੇਸਟਿੰਗ ਸ਼ੁਰੂ ਹੋ ਚੁੱਕੀ ਹੈ ਔਰ ਇਸ ਵੇਲੇ ਇਨ੍ਹਾਂ ਦੇ ਜਿੰਨੇ ਗੋਦਾਮ ਹਨ, ਜਿੰਨੀਆਂ ਵੀ ਪਲੰਥਾਂ ਹਨ ਉਨ੍ਹਾਂ ਸਾਰੀਆਂ.......

ਸ੍ਰੀ ਸਪੀਕਰ: ਮੋਫਰ ਜੀ, ਇਸ ਬਾਰੇ ਪਹਿਲਾਂ ਐਸ਼ੋਰੈਂਸ ਆ ਚੁੱਕੀ ਹੈ ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ: ਇਨ੍ਹਾਂ ਦੇ ਕੋਲੋਂ ਕਣਕ ਚੁੱਕੀ ਨਹੀਂ ਜਾਣੀ ਅਤੇ ਕਿਸਾਨਾਂ ਨੂੰ ਇਸ ਦੇ ਰੇਟ ਡਾਊਨ ਮਿਲਣਗੇ । ਪਹਿਲਾਂ ਵੀ ਛੋਲਿਆਂ ਦੀ ਫਸਲ

ਵੇਲੇ ਵੀ ਇਸ ਤਰ੍ਹਾਂ ਹੋਇਆ ਉਦੋਂ ਕਿਸਾਨਾਂ ਨੂੰ ਰੇਟ ਡਾਊਨ ਮਿਲੇ ਔਰ ਫ਼ਸਲ ਦੀ ਲਿਫਟਿੰਗ ਨਹੀਂ ਹੋਈ । ਹੁਣ ਵੀ ਕਣਕ ਦੀ ਫਸਲ ਦੇ ਵਿੱਚ ਮੁਸ਼ਕਲ ਆਵੇਗੀ ਤੁਸੀਂ ਚੈਕ ਕਰਾ ਲਓ । ਸਾਰੇ ਗੋਡਾਊਨਾਂ ਵਿਚ ਪਲੰਥਾਂ ਭਰੀਆਂ ਪਈਆਂ ਹਨ ਕੋਈ ਮੂਵਮੈਂਟ ਨਹੀਂ ਹੋਈ । ਮਹਿਕਮੇ ਵਲੋਂ ਬਿਲਕੁਲ ਨਹੀਂ ਹੋਈ ।

**ਸ੍ਰੀ ਸਪੀਕਰ.** ਉਹ ਐਸ਼ਿਉਰੈਂਸ ਦੇ ਚੁੱਕੇ ਹਨ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ.** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸਾਂ ਮੈਨੂੰ ਅੱਜ ਟਾਈਮ ਦਿੱਤਾ ਹੈ । ਪਤਾ ਨਹੀਂ ਤੁਸੀਂ ਮੈਨੂੰ ਟਾਈਮ ਨਹੀਂ ਦਿੰਦੇ । ਮੇਰਾ ਅਹਿਮ ਮਸਲਾ ਹੈ, ਉਸ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ 50 ਸਾਲ ਬੀਤ ਜਾਣ ਦੇ ਬਾਵਜੂਦ ਕੁਝ ਐਸੇ ਪ੍ਰਾਇਮਰੀ ਸਕੂਲ ਹਨ ਜਿਨ੍ਹਾਂ ਦੀਆਂ ਬਿਲਡਿੰਗਾਂ ਬਿਲਕੁਲ ਨਹੀਂ ਹਨ । ਇਸ ਥਾਂ ਜੋ ਬੱਚੇ ਪੜ੍ਹਦੇ ਹਨ ਉਹ ਖੁੱਲੀ ਥਾਂ ਤੇ ਬੈਠ ਕੇ ਪੜ੍ਹਦੇ ਹਨ । ਇਕ ਦਿਨ ਮੈਂ ਇਕ ਪਿੰਡ ਵਿਚ ਗਿਆ ਉਥੇ ਬੱਚੇ ਪੜ੍ਹ ਰਹੇ ਸਨ । ਮੈਨੂੰ ਮਹਿਸੂਸ ਹੋਇਆ ਕਿ ਬਿਲਡਿੰਗ ਹੁਣੇ ਗਿਰ ਪਵੇਗੀ । ਐਸੀਆਂ ਬਹੁਤ ਬਿਲਡਿੰਗਾਂ ਹਨ ਜੋ ਡਿੱਗਣ ਵਾਲੀਆਂ ਹਨ । ਉਥੇ ਬੱਚੇ ਪੜ੍ਹਦੇ ਹਨ । ਸਰਕਾਰ ਨੂੰ ਫਿਕਰਮੰਦ ਹੋਣਾ ਚਾਹੀਦਾ ਹੈ ਕਿ ਬਿਲਡਿੰਗਾਂ ਪੁਰਾਣੀਆਂ ਹਨ । ਪਿਛਲੇ ਸਮੇਂ ਵਿਚ ਕੁਝ ਐਮ. ਐਲ. ਏ. ਸਾਹਿਬ ਨੇ ਇਕ ਸਕੀਮ . . .

**ਸ੍ਰੀ ਸਪੀਕਰ:** ਤੁਸੀਂ ਲੈਕਚਰ ਸ਼ੁਰੂ ਕਰ ਦਿੱਤਾ । ਜੋ ਗੱਲ ਕਹਿਣ ਲੱਗੇ ਸੀ ਉਹ ਕਹੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** ਉਹ ਸਕੀਮ ਆਈ ਸੀ । ਸਪੀਕਰ ਸਾਹਿਬ, ਤੁਹਾਡੇ ਏਰੀਏ ਵਿਚ ਵੀ ਸਕੂਲ ਹਨ । ਤੁਹਾਡੇ ਤੇ ਮੇਰੇ ਏਰੀਏ ਦਾ ਕੋਈ ਫਰਕ ਨਹੀਂ, ਇਕੋ ਜਿਹੇ ਹੀ ਹਨ । ਬੜਾ ਅਹਿਮ ਮਸਲਾ ਸਕੂਲਾਂ ਦੀ ਗੱਲ ਦਾ ਹੈ । ਬੱਚਿਆਂ ਦੀ ਗੱਲ ਹੈ । ਇਹ ਧਿਆਨ ਨਾਲ ਸੁਣ ਲਓ ਮੈਂ ਕਹਿਣ ਕੀ ਲੱਗਿਆ ਹਾਂ । ਪਿਛਲੇ ਸਮੇਂ ਵਿਚ ਕੁਝ ਮੈਂਬਰ ਸਾਹਿਬਾਨ ਨੇ ਰਿਕੁਮੈਂਡੇਸ਼ਨ ਕੀਤੀਆਂ ਸਨ । ਇਕ ਸਕੀਮ ਆਈ ਸੀ ਕਿ 97 ਹਜ਼ਾਰ ਰੁਪਏ ਸਕੂਲਾਂ ਨੂੰ ਦੇਣੇ ਸਨ ਪਰ ਉਹ ਮਨਜ਼ੂਰ ਕਰਕੇ ਖਜ਼ਾਨੇ ਵਿਚ ਹੀ ਪਏ ਹਨ । ਮੈਂ ਤੁਹਾਡੇ ਰਾਹੀਂ ਸਰਕਾਰ ਨੂੰ, ਕੈਪਟਨ ਸਾਹਿਬ ਨੂੰ ਕਹਾਂਗਾ ਕਿ ਪੈਸਾ ਮਨਜ਼ੂਰ ਹੋ ਗਿਆ ਹੈ ਅਤੇ ਖ਼ਜਾਨੇ ਵਿਚ ਪਿਆ ਹੋਇਆ ਹੈ, ਉਹ 31 ਤਰੀਕ ਤੋਂ ਪਹਿਲਾਂ ਰਿਲੀਜ਼ ਹੋ ਜਾਵੇ ਤਾਂ ਕਿ ਸਕੂਲਾਂ ਦੀਆਂ ਬਿਲਡਿੰਗਾਂ ਬਣ ਸਕਣ । ਬੱਚੇ ਥੱਲੇ ਆ ਗਏ ਤਾਂ ਭਾਰੀ ਨੁਕਸਾਨ ਹੋ ਸਕਦਾ ਹੈ । ਕੀ ਇਹ ਭਰੋਸਾ ਦਿਵਾਉਣਗੇ ? ਦੂਜਾ ਪਨਸ਼ਨਾਂ ਬਾਰੇ ਆਇਆ ਹੈ । ਇਹ ਜ਼ਰੂਰ ਭਰੋਸਾ ਦਿਵਾਉਣ ਕਿ ਜਿਹੜੇ ਸਕੂਲਾਂ ਦੇ ਪੈਸੇ ਹਨ ਉਹ ਜ਼ਰੂਰ 31 ਤਰੀਕ ਤੋਂ ਪਹਿਲਾਂ ਰਿਲੀਜ਼ ਕਰਕੇ ਦੇਣਗੇ । ਚਾਹੇ ਉਹ ਅਨ-ਟਾਈਡ ਫੰਡ ਵਿਚੋਂ ਗਏ ਹਨ, ਚਾਹੇ 97 ਹਜ਼ਾਰ ਦੀ ਸਕੀਮ ਵਿਚੋਂ ਗਏ ਹਨ । ਇਹ ਸਰਕਾਰ ਤੋਂ ਭਰੋਸਾ ਦਿਵਾਉਣ ਕਿ ਸਕੂਲਾਂ ਦੇ ਪੈਸੇ ਜ਼ਰੂਰ ਰਿਲੀਜ਼ ਕਰ ਦਿੱਤੇ ਜਾਣਗੇ । ਇਹ ਕੈਪਟਨ

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਸਾਹਿਬ ਵੀ ਭਰੋਸਾ ਦਿਵਾਉਣ ਕਿ ਜਿਹੜੇ ਸਕੂਲਾਂ ਦੇ ਪੈਸੇ ਹਨ, ਕਿਸੇ ਹੋਰ ਵੀ ਗੱਲ ਨਹੀਂ ਇਹ ਸਕੂਲਾਂ ਦੇ ਪੈਸੇ 31 ਤਰੀਕ ਤੋਂ ਪਹਿਲਾਂ ਰਿਲੀਜ਼ ਹੋ ਜਾਣਗੇ । ਜੇ ਇਹ ਲੈਪਸ ਹੋ ਗਏ ਤਾਂ ਇਸ ਨਾਲ ਸਕੂਲਾਂ ਦਾ ਬਹੁਤ ਵੱਡਾ ਨੁਕਸਾਨ ਹੋ ਸਕਦਾ ਹੈ । ਜਿਹੜਾ ਬੱਚਿਆਂ ਦੇ ਫਿਊਚਰ ਬਾਰੇ ਸਰਕਾਰ ਕਹਿੰਦੀ ਹੈ ਕਿ ਬੱਚਿਆਂ ਨੂੰ ਵਿੱਦਿਆ ਦੇਣੀ ਹੈ, ਵਿੱਦਿਆ ਕਿਥੇ ਦੇਣੀ ਹੈ, ਜਿਥੇ ਬੈਠਣ ਨੂੰ ਥਾਂ ਨਹੀ . . .

**ਸ੍ਰੀ ਸਪੀਕਰ** ਜ਼ੀਰਾ ਸਾਹਿਬ ਬੈਠ ਜਾਓ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ**: ਤੁਹਾਡੇ ਇਲਾਕੇ ਵਿਚ ਰਿਲੀਜ਼ ਕਰ ਦਿੱਤੇ, ਅੰਮ੍ਰਿਤਸਰ ਜ਼ਿਲ੍ਹੇ ਵਿਚ ਰਿਲੀਜ਼ ਕੀਤੇ ਹਨ । ਕੁਝ ਐਸੇ ਹਨ ਜਿਥੇ ਪੈਸੇ ਰਿਲੀਜ਼ ਨਹੀਂ ਕੀਤੇ ਗਏ । ਉਹ ਰਿਲੀਜ਼ ਕਰਾਓ । ਹੁਸ਼ਿਆਰਪੁਰ ਜ਼ਿਲ੍ਹੇ ਵਿਚ. . . .

**ਸ੍ਰੀ ਸਪੀਕਰ**: ਜ਼ੀਰਾ ਸਾਹਿਬ, ਬੈਠਣ ਦੀ ਖੇਚਲ ਕਰੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ**: ਇਹ ਭਰੋਸਾ ਦਿਵਾਉਣ ਕਿ ਪੈਸੇ ਰਿਲੀਜ਼ ਹੋ ਜਾਣਗੇ ।

**ਕੈਪਟਨ ਬਲਬੀਰ ਸਿੰਘ ਬਾਠ** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਹੁਤ ਹੀ ਅਹਿਮ ਮੁੱਦੇ ਤੇ ਵਿੱਦਿਆ ਮੰਤਰੀ ਸਾਹਿਬ ਦਾ ਧਿਆਨ ਲਿਆਉਣਾ ਚਾਹੁੰਦਾ ਹਾਂ ਕਿ ਸਰਕਾਰੀ ਸਕੂਲਾਂ ਵਿਚ ਵਿਸ਼ੇਸ਼ ਤੌਰ ਤੇ ਪ੍ਰਾਇਮਰੀ ਸਕੂਲਾਂ ਵਿਚ ਵਿੱਦਿਆ ਦਾ ਮਿਆਰ ਬਹੁਤ ਬੁਰੀ ਤਰ੍ਹਾਂ ਡਿਗ ਰਿਹਾ ਹੈ । ਇਸ ਵਿਚ ਕੋਈ ਸ਼ੱਕ ਨਹੀਂ ਇਸ ਦੇ ਬਹੁਤ ਸਾਰੇ ਕਾਰਨ ਹੋ ਸਕਦੇ ਹਨ । ਮੁੱਢਲਾ ਕਾਰਨ ਮੈਂ ਮਹਿਸੂਸ ਕਰਦਾ ਹਾਂ ਕਿ ਪਿਛਲੇ 15-20 ਸਾਲ ਪੰਜਾਬ ਨੇ ਸੰਤਾਪ ਹੰਢਾਇਆ, ਉਹ ਕਾਰਨ ਬਣਦਾ ਸੀ । ਇਸ ਦੇ ਬਾਵਜੂਦ ਵੀ ਹੁਣ ਕਿਉਂਕਿ ਕੋਈ ਆਪਣੇ ਅੱਤਵਾਦ ਨਹੀਂ ਹੈ ਮੈਂ ਮਹਿਸੂਸ ਕਰਦਾ ਹਾਂ ਉਸ ਵਿਚ ਅਧਿਆਪਕ ਸਾਹਿਬਾਨ ਦਾ ਬਹੁਤ ਵੱਡਾ ਰੋਲ ਹੈ । ਜਿਸ ਬਾਰੇ ਸਾਨੂੰ ਵਿਚਾਰਨਾ ਚਾਹੀਦਾ ਹੈ । ਦੂਸਰਾ ਕਾਰਨ ਸੀ ਨਕਲ ਦਾ ਰੁਝਾਨ ਸਕੂਲਾਂ ਦੀ ਵਿੱਦਿਆ ਵਿਚ । ਇਸ ਨੂੰ ਬਹੁਤ ਚੰਗੇ ਢੰਗ ਨਾਲ ਵਿਦਿਆ ਮੰਤਰੀ ਸਾਹਿਬ ਨੇ ਅਤੇ ਮਹਿਕਮੇ ਨੇ ਕਾਬੂ ਕੀਤਾ ਹੈ । . .

**ਸ੍ਰੀ ਸਪੀਕਰ** ਸਿਖਿਆ ਮੰਤਰੀ ਜੀ ਨੇ ਜਵਾਬ ਦੇਣਾ ਹੈ, ਤੁਸੀਂ ਆਪ ਹੀ ਸਾਰੀ ਗੱਲ ਨਾ ਕਹੋ । ਤੁਸੀਂ ਆਪਣੀ ਕਾਲ ਅਟੈਂਸ਼ਨ ਪੜ੍ਹੋ ।

---

## CALL ATTENTION NOTICES UNDER RULE 66
(Serial No. 33)

**Captain Balbir Singh Bath** Sir, I beg to draw the attention of the Government towards a matter of urgent public importance namely, regarding poor performance on part of the Primary School teachers and hardly any School checks by the BEO/S and DEO/S.

Keeping in view of the obvious and urgent importance of the matter, the Minister concerned may please be asked to make a statement on the floor of the House.

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਭਰੋਸਾ ਦੇਣਾ ਚਾਹੁੰਦਾ ਹਾਂ ਕਿ ਅਸੀਂ ਪਹਿਲੀ ਵਾਰ ਡੀ. ਈ. ਓਜ਼ ਨੂੰ ਇੰਸਟ੍ਰਕਸ਼ਨਾਂ ਜਾਰੀ ਕੀਤੀਆਂ ਹਨ ਕਿ ਉਹ ਸਕੂਲਾਂ ਦੀ ਮੌਕੇ ਤੇ ਜਾ ਕੇ ਚੈਕਿੰਗ ਕਰਿਆ ਕਰਨ । ਮੈਂਬਰ ਸਾਹਿਬ ਦੀ ਸ਼ਿਕਾਇਤ ਇਹ ਸੀ ਕਿ ਕੁਝ ਡੀ.ਈ.ਓਜ਼/ਬੀ.ਈ.ਓਜ਼ ਸਕੂਲਾਂ ਦੀ ਚੈਕਿੰਗ ਨਹੀਂ ਕਰਦੇ ਪਰ ਮੈਂ ਤਾਂ ਹਰ ਐਮ. ਐਲ. ਏ. ਅਤੇ ਐਮ. ਪੀ. ਨੂੰ ਚਿੱਠੀਆਂ ਰਾਹੀਂ ਲਿਖਿਆ ਹੈ ਕਿ ਰਾਜ ਵਿਚ ਇਸ ਵੇਲੇ 12,925 ਸਰਕਾਰੀ ਪ੍ਰਾਇਮਰੀ ਸਕੂਲ ਹਨ ਜਿਨ੍ਹਾਂ ਵਿਚ 48,137 ਟੀਚਰ ਹਨ । ਇਸ ਵਿਚ 8,148 ਹੈਡ ਟੀਚਰ ਅਤੇ 1,500 ਸੈਂਟਰ ਹੈਂਡ ਟੀਚਰ ਵੀ ਸ਼ਾਮਲ ਹਨ । ਰਾਜ ਦੇ 13,000 ਸਕੂਲਾਂ ਨੂੰ ਡੀ.ਈ.ਓਜ਼ ਨੂੰ ਚੈਕ ਕਰਨਾ ਬੜਾ ਮੁਸ਼ਕਿਲ ਹੈ ਇਸ ਲਈ ਐਮ. ਐਲ. ਏਜ਼ ਅਤੇ ਐਮ. ਪੀਜ਼ ਖੁਦ ਵੀ ਮੌਕੇ ਤੇ ਜਾ ਕੇ ਸਕੂਲ ਚੈਕ ਕਰ ਸਕਦੇ ਹਨ ਅਤੇ ਉਸ ਬਾਰੇ ਰਿਪੋਰਟ ਮੈਨੂੰ ਭੇਜ ਸਕਦੇ ਹਨ ਅਤੇ ਆਪਣੇ ਸੁਝਾਅ ਵੀ ਦੇ ਸਕਦੇ ਹਨ । ਇਤਨੀ ਮਿਕਦਾਰ ਦੇ ਸਕੂਲਾਂ ਨੂੰ ਚੈਕ ਕਰਨਾ ਡੀ. ਈ. ਓਜ਼ ਦੇ ਵੱਸ ਦੀ ਗੱਲ ਨਹੀਂ ਹੈ ਉਹ ਇਕ ਮਹੀਨੇ ਵਿਚ ਇਕ ਹਜ਼ਾਰ ਸਕੂਲ ਚੈਕ ਨਹੀਂ ਕਰ ਸਕਦਾ । ਇਸ ਕਰਕੇ ਤੁਸੀਂ ਸਕੂਲਾਂ ਦੇ ਵਿਚ ਜਾ ਕੇ ਚੈਕ ਕਰਕੇ ਰਿਪੋਰਟ ਭੇਜ ਸਕਦੇ ਹੋ ਕਿ ਕਿੰਨੇ ਸਕੂਲ ਵਿਚ ਟੀਚਰਜ਼ ਸਨ ਅਤੇ ਕਿੰਨੇ ਸਕੂਲ ਵਿਚ ਬੱਚੇ ਸਨ ਅਤੇ ਜਿਹੜੇ ਤੁਹਾਡੇ ਸੁਝਾਅ ਹੋਣਗੇ ਉਨ੍ਹਾਂ ਨੂੰ ਸਰਕਾਰ ਵਲੋਂ ਪ੍ਰਵਾਨ ਕਰਵਾਉਣ ਦੀ ਮੈਂ ਪੂਰੀ ਕੋਸ਼ਿਸ਼ ਕਰਾਂਗਾ । ਸਾਡੇ ਮੁੱਖ ਮੰਤਰੀ ਸਾਹਿਬ ਬੜੇ ਮੇਹਰਬਾਨ ਹਨ । ਅਸੀਂ ਪਹਿਲੀ ਵਾਰ ਕੋਸ਼ਿਸ਼ ਕੀਤੀ ਹੈ ਕਿ ਸਕੂਲਾਂ ਦੀਆਂ ਬਿਲਡਿੰਗਾਂ ਦੀ ਮੁਰੰਮਤ ਕਰਵਾਈ ਜਾ ਸਕੇ ਅਤੇ ਪਹਿਲੀ ਵਾਰ ਪੋਸਟਾਂ ਨੂੰ ਭਰਨ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਪਹਿਲੀ ਵਾਰ ਨਕਲ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਮੈਂ ਹਰ ਐਮ. ਐਲ. ਏ. ਨੂੰ ਬੇਨਤੀ ਕਰਦਾ ਹਾਂ ਕਿ ਉਹ ਮੇਰੇ ਧਿਆਨ ਵਿਚ ਇਸ ਤਰ੍ਹਾਂ ਕੇਸਿਜ਼ ਲਿਆਉਣ ਤਾਂ ਕਿ ਅਸੀਂ ਹੋਰ ਕੋਸ਼ਿਸ਼ ਕਰ ਸਕੀਏ ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਪੱਛਮੀ ਦੇਸ਼ਾਂ ਦੇ ਵਿਚ ਟੀਚਰਜ਼ ਲਈ ਰੀਫਰੈਸ਼ਰ ਕੋਰਸ ਚਾਲੂ ਕੀਤੇ ਜਾਂਦੇ ਹਨ । ਕੀ ਇਹ ਪੰਜਾਬ ਦੇ ਵਿਚ ਵੀ ਇਸ ਤਰ੍ਹਾਂ ਦੇ ਰੀਫਰੈਸ਼ਰ ਕੋਰਸ ਟੀਚਰਜ਼ ਲਈ ਚਾਲੂ ਕਰਵਾਉਣ ਦੀ ਕੋਸ਼ਿਸ਼ ਕਰ ਸਕਦੇ ਹਾਂ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ**. ਸਪੀਕਰ ਸਾਹਿਬ, ਅਸੀਂ ਟੀਚਰਜ਼ ਨੂੰ 15-15 ਦਿਨ ਦੇ ਕੋਰਸ ਪਹਿਲਾਂ ਹੀ ਕਰਵਾ ਰਹੇ ਹਾਂ । ਜਿਥੇ ਇਸ ਗੱਲ ਦੀ ਕਮੀ ਹੈ ਉਥੇ ਅਸੀਂ ਧਿਆਨ ਦੇਵਾਂਗੇ ।

---

क्रम संख्या 35

**श्रीमती लक्ष्मी कांता चावला**. श्रीमान जी, मैं सरकार का ध्यान सार्वजनिक महत्व के अत्यावश्यक मामले की ओर आकर्षित करना चाहती हूं अर्थात

[श्रीमती लक्ष्मी कांता चावला]

सारे पंजाब में और विशेषकर अमृतसर में सरकारी सस्ते राशन की दुकानों से लोगों को चीनी नहीं मिलती। राशन की दुकानों पर चीनी पूरी आती भी नहीं और जितनी चीनी पहुंचती भी है लोगों को पूरी नहीं मिलती। इस से आम नागरिक बहुत परेशान है। एतर्थ सरकार इस सम्बन्ध में आवश्यक कार्यवाही करे और सम्बन्धत मन्त्री सदन में वक्तव्य दें।

महत्व: आम आदमी की रसोई से जुड़ा मसला है, इसलिए कृपया स्वीकार करें।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ): ਸਪੀਕਰ ਸਾਹਿਬ, ਇਹ ਦੱਸਿਆ ਜਾਂਦਾ ਹੈ ਕਿ ਜਨਵਰੀ, 1998 ਤੋਂ ਫਰਵਰੀ, 1999 ਦੌਰਾਨ ਭਾਰਤ ਸਰਕਾਰ ਤੋਂ ਪ੍ਰਾਪਤ ਹੋਈ 123049.2 ਮੀ. ਟਨ ਐਲੋਕੇਸ਼ਨ ਦੇ ਵਿਰੁੱਧ ਰਾਜ ਸਰਕਾਰ ਵਲੋਂ 120548.2 ਮੀ. ਟਨ ਲੇਵੀ ਚੀਨੀ ਵੰਡੀ ਗਈ। ਇਸ ਤੋਂ ਇਹ ਸਪੱਸ਼ਟ ਹੈ ਕਿ ਰਾਜ ਵਿਚ ਮਹੀਨਾਵਾਰ 8619.0 ਮੀ. ਟਨ ਨਾਰਮਲ ਕੋਟੇ ਦੇ ਵਿਰੁੱਧ ਔਸਤਨ 8610.0 ਮੀ. ਟਨ ਲੇਵੀ ਚੀਨੀ ਹਰ ਮਹੀਨੇ ਡਿਪੂ ਹੋਲਡਰਾਂ/ਖਪਤਕਾਰਾਂ ਨੂੰ 350 ਗ੍ਰਾਮ ਪ੍ਰਤੀ ਯੂਨਿਟ ਪ੍ਰਤੀ ਮਹੀਨੇ ਦੇ ਹਿਸਾਬ ਨਾਲ 11.40 ਰੁਪਏ ਪ੍ਰਤੀ ਕਿਲੋ 14-2-99 ਤੱਕ ਅਤੇ 12.00 ਰੁਪਏ ਪ੍ਰਤੀ ਕਿਲੋ 15-2-99 ਦੇ ਹਿਸਾਬ ਨਾਲ ਵੰਡੀ ਗਈ। ਜਿਥੋਂ ਤੱਕ ਅੰਮ੍ਰਿਤਸਰ ਜ਼ਿਲ੍ਹੇ ਦਾ ਸਬੰਧ ਹੈ 1180 ਮੀ. ਟਨ ਲੈਵੀ ਚੀਨੀ ਨਾਰਮਲ ਐਲੋਕੇਸ਼ਨ ਦੇ ਵਿਰੁੱਧ 1128 ਮੀ. ਟਨ ਪ੍ਰਤੀ ਮਹੀਨੇ ਔਸਤਨ ਚੀਨੀ ਡਿਪੂਆਂ ਰਾਹੀਂ ਖਪਤਕਾਰਾਂ ਨੂੰ ਵੰਡੀ ਗਈ।

**श्रीमती लक्ष्मी कांता चावला**: स्पीकर साहिब, जितनी चीनी डिप्पो पर आती है उतनी चीनी राशन डिप्पो वाले लोगों को बांटते नहीं। लोगों को चीनी और तेल लेने के लिये 6-6 चक्कर डिप्पो पर लगाने पड़ते हैं। सरकार की तर्फ से कोई तारीख निश्चत होनी चाहिए कि फलानी तारीख को चीनी और तेल डिप्पू पर मिलेगा ताकि लोगों को 6-6 चक्कर न लगाने पड़ें। दूसरा जो चीनी की क्वालटी है वह कभी भीगी होती है, कभी पीली होती है और कभी भी सफेद नहीं मिलती। सरकार राशन डिप्पो पर कंट्रोल करे ताकि लोगों को सप्लाई ठीक ढंग से मिल सके। डिप्पू होलडरज़ पर सरकार का कोई कंट्रोल नहीं है। डिप्पू होलडर्ज़ अपनी मर्जी के मालिक हैं। मैं फिर यह बात दुहराती हूं कि इन्स्पैक्टर बगैर पैसे लिए डिप्पू को चलने नहीं देता और डिप्पू होलडर्ज़ को कमिशन कम देते हैं। यदि कमिशन पूरा दिया जाए तो शायद पक्का तो नहीं पर बेईमानी नहीं करेंगे। मेरा तो इतना ही कहना है कि

"इधर उधर की न बात कर,
यह बता कि कारवां क्यों लटा।"

मेरा तो इतना ही कहना है कि डिपू होल्डर्ज के द्वारा उपभोक्ताओं को चीनी मिलनी चाहिए: —

"क्योंकि मुझे राहजनों से गर्ज नहीं,

तेरी रहिबरी का सवाल है ।"

लोगों को चीनी मिलनी चाहिए।

**ਖੁਰਾਕ ਤੇ ਸਪਲਾਈ ਅਤੇ ਖ਼ਪਤਕਾਰ ਮਾਮਲਿਆਂ ਦੇ ਮੰਤਰੀ:** ਸਪੀਕਰ ਸਾਹਿਬ, ਇਹ ਤਾਂ ਬੀਬੀ ਜੀ ਨੇ ਭਾਸ਼ਣ ਕਰ ਦਿਤਾ ਅਤੇ ਸਵਾਲ ਦਾ ਜਵਾਬ ਤਾਂ ਬਣਦਾ ਨਹੀਂ ਪਰ ਫਿਰ ਵੀ ਮੈਂ ਜਵਾਬ ਦਿੰਦਾ ਹਾਂ ਜੋ ਇਨ੍ਹਾਂ ਨੇ ਜਨਰਲ ਗੱਲ ਕੀਤੀ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਮੈਂ ਸਪੈਸੇਫਿਕ ਗੱਲਾਂ ਕਹੀਆਂ ਹਨ ਪਰ ਤੁਸੀਂ ਕਿਹਾ ਹੈ ਕਿ ਭਾਸ਼ਣ ਕੀਤਾ ਹੈ। (ਵਿਘਨ)

**ਸ੍ਰੀ ਸਪੀਕਰ:** ਤੁਸੀ ਮੇਰੇ ਨਾਲ ਗੱਲ ਕਰੋ ।

**ਖੁਰਾਕ ਤੇ ਸਪਲਾਈ ਅਤੇ ਖ਼ਪਤਕਾਰ ਮਾਮਲਿਆਂ ਦੇ ਮੰਤਰੀ:** ਸਪੀਕਰ ਸਾਹਿਬ, ਮੈਂ ਸਾਰਾ ਕੁਝ ਦੱਸ ਦਿਤਾ ਹੈ ਅਤੇ ਮਿਕਦਾਰ ਵੀ ਦੱਸ ਦਿਤੀ ਹੈ ਕਿ ਟੋਟਲ ਕਿਤਨੀ ਹੈ ਅਤੇ ਮੰਥਲੀ ਵੀ ਦੱਸ ਦਿਤੀ ਹੈ । ਮੈਂ ਬੀਬੀ ਜੀ ਨੂੰ ਜ਼ੋਰ ਦੇ ਨਾਲ ਕਲੀਅਰ ਕਰ ਦਿੰਦਾ ਹਾਂ ਕਿ ਇਕ ਡਿਪੂ ਦੀ ਸ਼ਿਕਾਇਤ ਆਈ ਸੀ ਕਿ ਚੀਨੀ ਠੀਕ ਨਹੀਂ ਸੀ ਦੇ ਰਿਹਾ । ਮੈਂ ਖੁਦ ਜਾ ਕੇ ਕਪੂਰਥਲੇ ਜ਼ਿਲ੍ਹੇ ਵਿਚ, ਜੋ ਡਿਪੂ ਚਲ ਰਿਹਾ ਸੀ, ਉਸਨੂੰ ਚੈਕ ਕੀਤਾ ਅਤੇ ਡਿਪਾਰਟਮੈਂਟ ਨੂੰ ਮੈਂ ਚੀਨੀ ਦਾ ਸੈਂਪਲ ਭਰਨ ਲਈ ਕਿਹਾ । ਜੇਕਰ ਉਹ ਸੈਂਪਲ ਫੇਲ ਹੋ ਜਾਂਦਾ ਹੈ ਤਾਂ ਐਕਸ਼ਨ ਹੋਵੇਗਾ । ਮੈਨੂੰ ਪਤਾ ਲਗਾ ਹੈ ਕਿ ਸੈਂਪਲ ਭਰਿਆ ਗਿਆ ਹੈ ਅਤੇ ਇਹ ਮੇਰੀ ਜਾਣਕਾਰੀ ਵਿਚ ਨਹੀਂ ਕਿ ਉਸ ਸੈਂਪਲ ਦਾ ਰਿਜ਼ਲਟ ਕੀ ਆਇਆ ਹੈ ? ਉਸ ਡਿਪੂ ਤੇ ਚੀਨੀ ਮਾੜੀ ਦਿਤੀ ਜਾਂਦੀ ਸੀ ਪਰ ਸੈਂਪਲ ਭਰਨ ਤੋਂ ਬਾਅਦ ਠੀਕ ਹੋ ਗਿਆ । ਇਹ ਦੋ ਮਹੀਨੇ ਪਹਿਲਾ ਸ਼ਿਕਾਇਤ ਆਈ ਸੀ । ਇਹ ਵੀ ਸ਼ਿਕਾਇਤਾਂ ਆਈਆਂ ਸਨ ਕਿ ਟਾਈਮ ਸਿਰ ਡਿਪੂ ਨਹੀਂ ਖੁਲ੍ਹਦੇ । ਅਸੀਂ ਕਿਹਾ ਕਿ ਟਾਈਮ ਸਿਰ ਡਿਪੂ ਖੋਲ੍ਹੋ ਅਤੇ ਫੋਟੋ ਵੀ ਲਗਾ ਦਿਓ । ਪਹਿਲਾਂ ਡਿਪੂ ਟਾਈਮ ਸਿਰ ਨਹੀਂ ਖੋਲ੍ਹਦੇ ਸਨ ਪਰ ਸਰਕਾਰ ਦੇ ਕਹਿਣ ਤੇ ਟਾਈਮ ਸਿਰ ਡਿਪੂ ਖੁਲ੍ਹਦੇ ਹਨ । ਫਾਈਨੈਂਸ਼ੀਅਲ ਵੀ ਮੁੱਖ ਕਾਰਨ ਹਨ ਅਤੇ ਡਿਪੂ ਹੋਲਡਰਾਂ ਨੂੰ ਕਮਿਸ਼ਨ ਵੀ ਘੱਟ ਮਿਲਦਾ ਹੈ । ਜੇਕਰ ਕਮਿਸ਼ਨ ਠੀਕ ਮਿਲੇ ਤਾਂ ਉਹ ਡਿਪੂ ਨੂੰ ਠੀਕ ਤਰ੍ਹਾਂ ਚਲਾ ਸਕਣਗੇ । ਪਹਿਲਾਂ ਰੇਟ 11.40 ਪੈਸੇ ਹੁੰਦਾ ਸੀ ਅਤੇ ਡਿਪੂ ਹੋਲਡਰ ਨੂੰ ਘਾਟਾ ਪੈਂਦਾ ਸੀ । ਇਸ ਕਰਕੇ ਸ਼ਾਇਦ ਅਰਸ਼ੀ ਸਾਹਿਬ ਨੇ ਲਿਖਕੇ ਭੇਜਿਆ ਸੀ ਜਾਂ ਸਵਾਲ ਕੀਤਾ ਸੀ । ਅਸੀਂ ਇਸ ਸਬੰਧੀ ਭਾਰਤ ਸਰਕਾਰ ਦੇ ਨਾਲ ਗੱਲ ਕੀਤੀ ਸੀ ਅਤੇ ਹੁਣ 12.00 ਰੁਪਏ ਰੇਟ ਹੋ ਗਿਆ ਹੈ । ਅਦਰਵਾਈਜ਼ ਤੇ ਉਸਨੂੰ ਪੂਰੀ ਚੀਨੀ ਦੇ ਕੇ ਆਪ ਘਾਟਾ ਪੈਂਦਾ ਸੀ । ਅਸੀਂ ਡਿਪੂ ਹੋਲਡਰਾਂ ਅਤੇ ਖਪਤਕਾਰਾਂ ਦਾ ਖਿਆਲ ਰਖਦੇ ਹਾਂ । ਅਸੀਂ ਚਾਹੁੰਦੇ ਹਾਂ ਕਿ ਡਿਪੂ ਹੋਲਡਰ ਆਪਣਾ ਡਿਪੂ ਮੇਨਟੇਨ ਕਰ ਸਕਣ । ਜੇ ਕੋਈ ਭ੍ਰਿਸ਼ਟਾਚਾਰ ਦੀ ਗੱਲ ਆਵੇਗੀ ਉਸਨੂੰ ਵੀ ਅਸੀਂ ਚੈਕ ਕਰਾਂਗੇ ।

ਮੈਂ ਬੀਬੀ ਜੀ ਨੂੰ ਆਸ਼ਵਾਸਨ ਦਿੰਦਾ ਹਾਂ ਅਤੇ ਇਨ੍ਹਾਂ ਦਾ ਮੈਂ ਸਤਿਕਾਰ ਵੀ ਕਰਦਾ ਹਾਂ । ਇਹ ਗੁੱਸੇ ਵਿਚ ਆ ਜਾਂਦੇ ਹਨ । (ਵਿਘਨ)

ਸ੍ਰੀਮਤੀ ਲਖਸ਼ਮੀ ਕਾਂਤਾ ਚਾਵਲਾ: ਤੁਸੀਂ ਆਪਣੀ ਚਾਦਰ ਦੇਖਿਆ ਕਰੋ ਅਤੇ ਮੇਰੇ ਤੇ ਕੋਈ ਰਿਮਾਰਕਸ ਦੇਣ ਦੀ ਲੋੜ ਨਹੀਂ। (ਸ੍ਰੀ ਜਗਦੀਸ਼ ਸਾਹਨੀ ਵਲੋਂ ਵਿਘਨ) You have no right.. You are not supposed to advise me. I know.

ਸ੍ਰੀ ਸਪੀਕਰ: ਤੁਸੀਂ ਮੇਰੇ ਨਾਲ ਗੱਲ ਕਰੋ, ਸਾਹਨੀ ਜੀ।

Smt. Luxmi Kanta Chawla: Sir, please ask the Hon'ble Member not to talk to me, not to disturb me.

क्रम संख्या : 36

श्रीमती लक्ष्मी कांता चावला: श्रीमान जी, मैं सरकार का ध्यान सार्वजनिक महत्व के अत्यावश्यक मामले की ओर आकर्षित करना चाहती हूं अर्थात :—

अमृतसर महानगर में पीने के पानी का संकट मार्च महीने में ही शुरू हो गया है। आगे गर्मी का मौसम आ रहा है, जब बिजली बन्द हो जाती है, तब पीने का पानी मिलने का कोई साधन न होने से नहाने और रसोई बनाने के लिये भी पानी नहीं मिलता।

महोदय, स्थिति की गम्भीरता को देखते हुये कृपया इसे सदन के लिये स्वीकार करें।

ਸਥਾਨਕ ਸਰਕਾਰ, ਕਿਰਤ ਅਤੇ ਰੁਜ਼ਗਾਰ ਮੰਤਰੀ (ਸ੍ਰੀ ਬਲਰਾਮਜੀ ਦਾਸ ਟੰਡਨ) ਅੰਮ੍ਰਿਤਸਰ ਵਿਖੇ ਸ਼ਹਿਰ ਦੇ ਵੱਖ-ਵੱਖ ਹਿੱਸਿਆਂ ਵਿਚ ਲਗਾਏ ਗਏ 150 ਟਿਊਬਵੈਲਾਂ ਰਾਹੀਂ ਪੀਣ ਵਾਲਾ ਪਾਣੀ ਸਪਲਾਈ ਕੀਤਾ ਜਾ ਰਿਹਾ ਹੈ। ਗਰਮੀ ਦੇ ਮੌਸਮ ਵਿਚ ਪਾਣੀ ਦੀ ਮੰਗ ਕੁਦਰਤੀ ਤੌਰ ਤੇ ਵੱਧ ਜਾਂਦੀ ਹੈ ਜਿਹੜੀ ਕਿ ਉਪਲਬਧ ਅਤੇ ਮੌਜੂਦਾ ਇਨਫਰਾਸਟਰੱਕਚਰ ਨਾਲ ਪੂਰੀ ਕੀਤੀ ਜਾਂਦੀ ਹੈ। ਕਿਸੇ ਇੱਕਾ-ਦੁੱਕਾ ਟਿਊਬਵੈਲ ਦੇ ਖਰਾਬ ਹੋਣ ਤੇ ਇਸ ਨੂੰ ਠੀਕ ਕਰਨ ਲਈ ਪਰਮ ਅਗੇਤ ਤੇ ਧਿਆਨ ਦਿੱਤਾ ਜਾਂਦਾ ਹੈ। ਸ਼ਹਿਰ ਦੀ ਚਾਰਦੀਵਾਰੀ ਦੇ ਅੰਦਰਲੇ ਸੰਘਣੀ ਵਸੋਂ ਵਾਲੇ ਕੁੱਝ ਇਲਾਕਿਆਂ ਨੂੰ ਛੱਡ ਕੇ ਪੀਣ ਵਾਲੇ ਪਾਣੀ ਦੀ ਆਮ ਘਾਟ ਨਹੀਂ ਹੈ। ਅਜਿਹੇ ਇਲਾਕਿਆਂ ਵਿੱਚ ਵੀ ਘੱਟ ਡੂੰਘੇ ਟਿਊਬਵੈਲ ਲਗਾ ਕੇ ਪਾਣੀ ਦੀ ਸਪਲਾਈ ਵਿੱਚ ਵਾਧਾ ਕੀਤਾ ਜਾ ਰਿਹਾ ਹੈ। ਪਿਛਲੇ 2 ਸਾਲਾਂ ਦੌਰਾਨ 29 ਨਵੇਂ ਟਿਊਬਵੈਲ ਲਗਾਏ ਗਏ ਹਨ। ਸ਼ਹਿਰ ਵਿੱਚ ਪਾਣੀ ਦੀ ਸਪਲਾਈ ਅੰਦਰੂਨੀ ਤੌਰ ਤੇ ਜੁੜੀ ਹੋਈ (ਇੰਟਰਕਨੈਕਟਡ) ਹੈ ਅਤੇ ਜੇਕਰ ਕਿਸੇ ਵਿਸ਼ੇਸ਼ ਇਲਾਕੇ ਵਿੱਚ ਬਿਜਲੀ ਫੇਲ੍ਹ ਹੋ ਜਾਵੇ ਤਾਂ ਦੂਸਰੇ ਟਿਊਬਵੈਲਾਂ ਦਾ ਪਾਣੀ ਉਸ ਇਲਾਕੇ ਵਿਚ ਮਿਲ ਜਾਂਦਾ ਹੈ। ਕਿਸੇ ਸਮੱਸਿਆ ਦੇ ਉਤਪੰਨ ਹੋਣ ਤੇ, ਪਾਣੀ ਦੀ ਸਪਲਾਈ ਲਈ ਟੈਂਕਰਾਂ ਰਾਹੀਂ, ਲੋੜ ਅਨੁਸਾਰ, ਸੰਕਟਕਾਲੀ ਪ੍ਰਬੰਧ ਕੀਤਾ ਜਾਂਦਾ ਹੈ।

**श्रीमती लक्ष्मी कांता चावला :** अध्यक्ष महोदय, मैं इस ध्यानाकर्षण प्रस्ताव के माध्यम से वर्तमान स्थिति और कठिनाईयां जो अमृतसर शहर के अंदर के भागों में पीने वाले पानी की कमी के कारण उत्पन्न हुई हैं, वह बताना चाहती हूं। बाकी जो इन्होंने कहा है कि किसी समस्या के उत्पन्न होने पर पानी की सप्लाई टैंकरों द्वारा की जाती है, यह बात ठीक नहीं है। जब बिजली चली जाती है तो शहर के कई इलाकों में पीने का पानी नहीं मिलता। इसी प्रकार पानी की तंगी दूर करने के लिए विशेष तौर पर कंडा वाली गली, चरख सिंह वाला और साईंबाब रोड पर ट्यूबवैल लगाने का काम शुरू हुआ और जो काम 30 दिन में पूरा होना चाहिए था वह 200 दिनों में भी पूरा नहीं हुआ। गली कंडा वाली में 6 महीने से ज्यादा समय से वर्क आर्डर दे रखा है, काम शुरू नहीं हुआ। और जो सबसे ज्यादा दुख की बात है कि अमृतसर शहर के अंदर के इलाकों के 87 ट्यूबवैलों को हॉटलाईन से जोड़ने का आदेश मुख्य मंत्री, पंजाब जी ने दिया था और साथ में यह भी कहा था कि जो 200 करोड़ रुपया दिया जा रहा है वो पानी पर लगाया जाए। पर मुझे अफसोस से कहना पड़ रहा है कि 25-5-98 को कमिश्नर, नगर निगम, अमृतसर ने फाईल कर्लायर करके हाऊस के लिए भेज दी कि यह हाऊस में पास हो जाए तो हॉटलाईन मिल जाएगी जिस के लिए सिर्फ 40 लाख रुपए देने थे। मुख्य मंत्री जी की मीटिंग से यह निर्देश भी दिया गया। मेरा केवल इतना निवेदन है कि जो 25-5-98 से फाईल ही रुकी पड़ी है और जो काम पूरे नहीं हुए, अगर यह सारा चलवा दिया जाए तो आने वाले दिनों में गर्मियों में पानी की तंगी नहीं रहेगी सिर्फ सरकार का थोड़ा सा काम करने से और थोड़ा सा ध्यान देने से यह शहर की कठिनाई दूर हो सकती है।

**ਸਥਾਨਕ ਸਰਕਾਰ, ਕਿਰਤ ਅਤੇ ਰੁਜ਼ਗਾਰ ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਦੱਸਿਆ ਨੂੰ ਦੱਸਣਾ ਚਾਹੁੰਦਾ ਹਾਂ ਕਿ ਸੈੱਲ ਟਿਊਬਵੈੱਲਾਂ ਤੇ ਕੰਮ ਜਾਰੀ ਹੈ ਜਿਹੜੇ ਕਿ 13 ਦੇ ਕਰੀਬ ਹਨ ਅਤੇ ਮੇਰਾ ਖਿਆਲ ਹੈ ਕਿ ਜਲਦੀ ਹੀ ਇਸ ਕੰਮ ਨੂੰ ਪੂਰਾ ਕਰ ਲਿਆ ਜਾਵੇਗਾ। ਜਿਥੋਂ ਤੱਕ ਇਸ ਗੱਲ ਦਾ ਤਾਅਲੁੱਕ ਹੈ ਕਿ ਟਿਊਬਵੈੱਲਾਂ ਨੂੰ ਹਾਟ-ਲਾਈਨ ਨਾਲ ਜੋੜਿਆ ਜਾਵੇ ਤਾਂਕਿ ਟਿਊਬਵੈੱਲਾਂ ਨੂੰ ਬਿਜਲੀ ਦੀ ਸਪਲਾਈ ਬੰਦ ਨਾ ਹੋਵੇ, ਤਾਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਕੇਸ ਉਥੋਂ ਦੀ ਮਿਊਂਸਪਲ ਕਾਰਪੋਰੇਸ਼ਨ ਦੇ ਵਿਚਾਰ ਅਧੀਨ ਹੈ ਅਤੇ ਅਸੀਂ ਉਨ੍ਹਾਂ ਨੂੰ ਹਦਾਇਤ ਦੇਵਾਂਗੇ ਕਿ ਜਲਦੀ ਤੋਂ ਜਲਦੀ ਇਸ ਤੇ ਵਿਚਾਰ ਕਰੇ ਅਤੇ ਇਸ ਤੇ ਕੰਮ ਕਰੇ।

**ਸ਼੍ਰੀ ਸਪੀਕਰ:** ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼-ਪੱਤਰ।

**ਸ਼੍ਰੀ ਅਰੁਨੇਸ਼ ਕੁਮਾਰ:** ਸਪੀਕਰ ਸਾਹਿਬ, ਮੇਰਾ ਇਕ ਕੁਐਸਚਨ ਹੈ........

**ਸ਼੍ਰੀ ਸਪੀਕਰ:** ਹੁਣ ਕੁਐਸਚਨ ਦਾ ਟਾਈਮ ਲੰਘ ਗਿਆ ਹੈ ਜੀ। ਬੈਠ ਜਾਓ।

## PAPERS LAID ON THE TABLE

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ):** ਸ੍ਰੀਮਾਨ ਜੀ, ਮੈਂ ਨਿਮਨਲਿਖਿਤ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ

(1) ਪੰਜਾਬ ਰਾਜ ਬੀਜ ਕਾਰਪੋਰੇਸ਼ਨ ਲਿਮਿਟਡ ਦੇ ਸਾਲ 1997-98 ਲਈ ਸਾਲਾਨਾ ਲੇਖੇ/ਰਿਪੋਰਟ ਮੇਜ਼ ਤੇ ਰੱਖਣ ਵਿਚ ਦੇਰੀ ਦੇ ਕਾਰਣ ਦਰਸਾਉਂਦਾ ਵਿਵਰਣ ਅਤੇ

(2) ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਸਾਲ 1997-98 ਲਈ ਸਾਲਾਨਾ ਲੇਖੇ ਅਤੇ ਆਡਿਟ ਰਿਪੋਰਟ ਮੇਜ਼ ਤੇ ਰੱਖਣ ਵਿਚ ਦੇਰੀ ਦੇ ਕਾਰਣ ਦਰਸਾਉਂਦਾ ਵਿਵਰਣ।

**ਸ੍ਰੀ ਸਪੀਕਰ:** ਰਿਪੋਰਟਾਂ ਪੇਸ਼ ਕਰਨਾ। ਚਾਵੜੀਆ ਸਾਹਿਬ ਆਏ ਨਹੀਂ। ਔਲਖ ਸਾਹਿਬ।

---

## PRESENTATION OF REPORTS

**ਮੈਂਬਰ, ਅਨੁਮਾਨ ਕਮੇਟੀ (ਸਰਦਾਰ ਸੁਖਵਿੰਦਰ ਸਿੰਘ ਔਲਖ):** ਸ੍ਰੀਮਾਨ ਜੀ, ਮੈਂ ਨਿਮਨਲਿਖਤ ਰਿਪੋਰਟਾਂ ਪੇਸ਼ ਕਰਦਾ ਹਾਂ —

(i) ਗ੍ਰਿਹ ਮਾਮਲੇ ਅਤੇ ਨਿਆਂ ਵਿਭਾਗ (ਪੁਲਿਸ) ਦੇ ਸਬੰਧ ਵਿਚ ਸਾਲ 1998-99 ਲਈ ਅਨੁਮਾਨ ਕਮੇਟੀ ਦੀ ਰਿਪੋਰਟ ਅਤੇ;

(ii) ਸਥਾਨਕ ਸਰਕਾਰ ਵਿਭਾਗ ਦੇ ਸਬੰਧ ਵਿਚ ਸਾਲ 1998-99 ਲਈ ਅਨੁਮਾਨ ਕਮੇਟੀ ਦੀ ਰਿਪੋਰਟ।

---

## GENERAL DISCUSSION ON THE BUDGET ESTIMATES FOR THE YEAR 1999-2000

**ਸ੍ਰੀ ਸਪੀਕਰ:** ਹੁਣ ਸਾਲ 1999-2000 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਸ਼ੁਰੂ ਹੋਵੇਗੀ। ਸਭ ਤੋਂ ਪਹਿਲਾਂ ਚੌਧਰੀ ਜਗਜੀਤ ਸਿੰਘ, ਲੀਡਰ ਆਫ ਦੀ ਆਪੋਜ਼ੀਸ਼ਨ।

**ਚੌਧਰੀ ਜਗਜੀਤ ਸਿੰਘ (ਕਰਤਾਰਪੁਰ, ਐਸ. ਸੀ.):** ਸਪੀਕਰ ਸਾਹਿਬ, ਸਾਡੇ ਮਾਨਯੋਗ ਖਜ਼ਾਨਾ ਮੰਤਰੀ ਜੀ ਨੇ ਜਿਹੜਾ ਬਜਟ ਪੇਸ਼ ਕੀਤਾ ਹੈ, ਇਹ 990 ਕਰੋੜ ਰੁਪਏ ਦੇ ਘਾਟੇ ਦਾ ਬਜਟ ਹੈ ਔਰ ਇਸ ਦੇ ਵਿਚ ਬਹੁਤ ਵੱਡੀ ਗਿਣਤੀ ਵਿਚ ਪੰਜਾਬ ਦੇ ਲੋਕਾਂ ਉਤੇ ਟੈਕਸ ਲਾਏ ਗਏ ਹਨ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਬਜਟ ਹੈ, ਇਹ ਪੰਜਾਬ ਦੇ ਆਵਾਮ ਵਿਰੋਧੀ ਬਜਟ ਹੈ, ਗਰੀਬਾਂ ਵਿਰੋਧੀ ਬਜਟ ਹੈ ਔਰ ਜਿਹੜੇ ਸਰਕਾਰੀ ਮੁਲਾਜ਼ਮ ਹਨ, ਉਨ੍ਹਾਂ

ਵਿਰੋਧੀ ਬਜਟ ਹੈ । ਇਸ ਦੇ ਨਾਲ ਪੰਜਾਬ ਵਿਚ ਜਿਹੜੀ ਪਹਿਲਾਂ ਹੀ ਕਾਫੀ ਮਹਿੰਗਾਈ ਹੈ, ਉਹ ਹੋਰ ਵਧੇਗੀ ਔਰ ਪੰਜਾਬ ਦੇ ਜਿਹੜੇ ਆਮ ਖਾਸ ਕਰਕੇ ਗਰੀਬ ਲੋਕ, ਮਹਿੰਗਾਈ ਨਾਲ ਪਹਿਲਾਂ ਹੀ ਪਿਸ ਰਹੇ ਹਨ, ਉਹ ਆਉਣ ਵਾਲੇ ਸਮੇਂ ਵਿਚ ਹੋਰ ਭੁੱਖ ਭੋਗਣਗੇ । ਇਨ੍ਹਾਂ ਨੇ ਘਾਟੇ ਦਾ ਬਜਟ ਪੇਸ਼ ਕੀਤਾ ਹੈ । ਇਸ ਤੋਂ ਪਹਿਲਾਂ ਵੀ 1997-98 ਵਿਚ ਇਨ੍ਹਾਂ ਨੇ 241 ਕਰੋੜ ਰੁਪਏ ਦਾ ਘਾਟੇ ਦਾ ਬਜਟ ਪੇਸ਼ ਕੀਤਾ ਸੀ ਜਿਹੜਾ ਕਿ ਬਾਅਦ ਵਿਚ ਘਾਟਾ ਵਧਕੇ 1162 ਕਰੋੜ ਰੁਪਏ ਦਾ ਹੋ ਗਿਆ ਸੀ । ਮੈਂ ਸਮਝਦਾ ਹਾਂ ਕਿ ਇਹ ਜਿਹੜਾ ਬਜਟ

*12.37 ਵਜੇ ਬਾਅਦ ਦੁਪਹਿਰ

(ਇਸ* ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਖਜ਼ਾਨਾ ਮੰਤਰੀ ਜੀ ਨੇ ਪੇਸ਼ ਕੀਤਾ ਹੈ, ਇਸ ਦੇ ਵਿਚ ਜਿਹੜੇ ਤੱਥ ਇਨ੍ਹਾਂ ਨੇ ਪੇਸ਼ ਕੀਤੇ ਹਨ, ਉਨ੍ਹਾਂ ਤੱਥਾਂ ਨਾਲ ਹਾਊਸ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਗੁਮਰਾਹ ਕੀਤਾ ਗਿਆ ਹੈ ਔਰ ਇਹ ਬਜਟ ਇਕ ਕਿਸਮ ਦਾ ਕਾਗਜ਼ੀ ਡਰਾਮਾ ਹੈ । ਸਹੀ ਤੱਥ ਇਸ ਬਜਟ ਵਿਚ ਲਿਆਂਦੇ ਨਹੀਂ ਗਏ ਹਨ । ਜੇਕਰ ਸਹੀ ਤੱਥ ਇਸ ਬਜਟ ਵਿੱਚ ਆਉਣ ਤਾਂ ਤਕਰੀਬਨ 5 ਹਜ਼ਾਰ ਕਰੋੜ ਰੁਪਏ ਦੇ ਘਾਟੇ ਵਾਲਾ ਇਹ ਬਜਟ ਹੈ ਕਿਉਂਕਿ ਬਹੁਤ ਸਾਰੀਆਂ ਚੀਜ਼ਾਂ ਤਾਂ ਇਨ੍ਹਾਂ ਨੇ ਇਸ ਬਜਟ ਵਿਚ ਸ਼ਾਮਲ ਹੀ ਨਹੀਂ ਕੀਤੀਆਂ । ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ । ਵੈਲਫੇਅਰ ਦਾ ਜੋ ਬਜਟ ਹੈ, ਉਸ ਵਿਚ ਸ਼ਡਿਊਲਡ ਕਾਸਟਸ ਦੇ ਬੱਚਿਆਂ ਵਾਸਤੇ 20 ਕਰੋੜ ਰੁਪਿਆ ਰੱਖਿਆ ਗਿਆ ਹੈ ਔਰ ਇਹ ਪਿਛਲੇ 3 ਬਜਟਾਂ ਵਿਚ 20 ਕਰੋੜ ਰੁਪਿਆ ਹੀ ਚਲਿਆ ਆ ਰਿਹਾ ਹੈ । ਇਸ ਵੇਲੇ ਇਸ ਦੇ ਵਾਸਤੇ 100 ਕਰੋੜ ਰੁਪਏ ਦੀ ਲੋੜ ਹੈ ਔਰ ਇਹ ਇਨ੍ਹਾਂ ਨੂੰ ਦੇਣਾ ਹੀ ਪੈਣਾ ਹੈ । ਇਸੇ ਤਰ੍ਹਾਂ ਹੀ ਇਨ੍ਹਾਂ ਨੇ ਬਾਕੀ ਦੇ ਮਹਿਕਮਿਆਂ ਬਾਰੇ ਵੀ ਪੂਰੀਆਂ ਚੀਜ਼ਾਂ ਨਹੀਂ ਦਰਸਾਈਆਂ ਕਿ ਉਨ੍ਹਾਂ ਤੇ ਕਿੰਨਾ-ਕਿੰਨਾ ਖਰਚਾ ਹੋਣਾ ਹੈ । ਇਸ ਤਰੀਕੇ ਦੇ ਨਾਲ ਸਹੀ ਮਾਅਨਿਆਂ ਵਿਚ ਤੱਥਾਂ ਨੂੰ ਲੁਕੋਇਆ ਹੀ ਗਿਆ ਹੈ । ਮੇਰੇ ਕੋਲ 'ਟ੍ਰਿਬਿਊਨ' ਅਖਬਾਰ ਹੈ ਜਿਸ ਵਿਚ ਪੀ. ਪੀ. ਐਸ. ਗਿੱਲ ਪੱਤਰਕਾਰ ਨੇ ਇਸ ਬਾਰੇ ਲਿਖਿਆ ਹੈ । ਜੋ 'ਟ੍ਰਿਬਿਊਨ' ਵਿਚ ਛਪਿਆ ਹੈ, ਉਸ ਮੁਤਾਬਿਕ ਇਹ ਜਿਹੜਾ ਬਜਟ ਹੈ, ਇਹ 4208 ਕਰੋੜ ਰੁਪਏ ਦੇ ਘਾਟੇ ਦਾ ਬਜਟ ਬਣਦਾ ਹੈ । ਜੋ ਇਨ੍ਹਾਂ ਨੇ ਰੀਜ਼ਨਜ਼ ਦਿੱਤੇ ਹਨ ਜਿਨ੍ਹਾਂ ਕਰਕੇ ਇਹ ਬਜਟ ਘਾਟੇ ਦਾ ਬਜਟ ਬਣਦਾ ਹੈ, ਸੈਲਰੀਜ਼ ਅਤੇ ਨਾਨ-ਪਲੈਨ ਖਰਚੇ ਵਗੈਰਾ, ਉਸ ਦੇ ਨਾਲ ਇਹ ਆਪਣੀ ਸਥਿਤੀ ਪੰਜਾਬ ਦੇ ਲੋਕਾਂ ਵਿਚ ਹਾਸੋਹੀਣੀ ਕਰ ਰਹੇ ਹਨ ਇਥੇ ਹੀ ਬੱਸ ਨਹੀਂ, ਆਪੋਜ਼ੀਸ਼ਨ ਵਾਲੇ ਤਾਂ ਕਹਿ ਹੀ ਰਹੇ ਹਨ ਕਿ ਇਹ ਲੋਕ-ਵਿਰੋਧੀ ਬਜਟ ਹੈ ਪਰ ਇਹ ਪਹਿਲੀ ਵਾਰ ਹੈ ਜਦੋਂ ਟਰੇਜ਼ਰੀ ਬੈਂਚਾਂ ਦੇ ਬਹੁਤ ਸਾਰੇ ਮੈਂਬਰਾਂ ਵੱਲੋਂ ਵੀ ਇਹ ਆਖਿਆ ਜਾ ਰਿਹਾ ਹੈ ਕਿ ਇਹ ਗਰੀਬ ਵਿਰੋਧੀ ਬਜਟ ਹੈ । ਸਪੀਕਰ ਸਾਹਿਬ, ਸਹੀ ਮਾਅਨਿਆਂ ਦੇ ਵਿਚ ਲੋਕਾਂ ਵਿਚ ਇਹ ਸਾਰੀ ਚੀਜ਼ ਉਜਾਗਰ ਨਹੀਂ ਕੀਤੀ ਗਈ । ਮੇਰੇ ਮਾਨਯੋਗ ਐਫ. ਐਮ. ਸਾਹਿਬ ਨੇ ਜੋ ਹਾਊਸ ਵਿਚ ਕਿਹਾ ਔਰ ਜੋ ਬਾਹਰ ਜਾ ਕੇ ਪ੍ਰੈਸ ਕਾਨਫਰੰਸ ਕੀਤੀ ਹੈ ਉਸ ਵਿਚ ਬੜਾ ਫਰਕ ਹੈ । ਮੈਂ ਸਮਝਦਾ ਹਾਂ ਕਿ ਜਦੋਂ ਹਾਊਸ ਚਲਦਾ ਹੋਵੇ, ਜਿਹੜੀ ਚੀਜ਼ ਹਾਊਸ ਵਿਚ ਕਹੀ ਜਾਵੇ ਉਸ ਤੋਂ ਵਾਧੂ ਗੱਲ ਦੂਸਰੇ ਤਰੀਕੇ ਨਾਲ ਪ੍ਰੈਸ ਕਾਨਫਰੰਸ ਵਿਚ ਕੀਤੀ ਜਾਵੇ, ਉਹ ਮੈਂ ਸਮ-

[ਚੌਧਰੀ ਜਗਜੀਤ ਸਿੰਘ]

ਝਦਾ ਹਾਂ ਕਿ ਅੱਛਾ ਢੰਗ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ ਕਿ ਸਾਡੀ ਪੰਜਾਬ ਸਰਕਾਰ ਦੀ ਪਤਾ ਨਹੀਂ ਗਰਿਪ ਘੱਟ ਗਈ ਹੈ, ਪਤਾ ਨਹੀਂ ਇਹਨਾਂ ਵਿਚ ਪੂਰੀ ਐਫੀਸ਼ੀਐਂਸੀ ਨਹੀਂ ਰਹੀ। ਜਦੋਂ ਇਥੇ ਪਵਿੱਤਰ ਸਦਨ ਵਿਚ ਬਜਟ ਪੇਸ਼ ਕਰਨਾ ਸੀ ਔਰ ਜਦੋਂ ਅਸੀਂ ਇਥੇ ਇਕੱਠੇ ਹੋਏ, ਸਾਡੇ ਐਫ. ਐਮ. ਸਾਹਿਬ ਬਜਟ ਪੜ੍ਹਨ ਵਾਸਤੇ ਉਠੇ ਤਾਂ ਸਪੀਕਰ ਸਾਹਿਬ ਨੇ ਐਲਾਨ ਕਰ ਦਿੱਤਾ ਕਿ ਬਜਟ ਦੀਆਂ ਕਾਪੀਆਂ ਹਾਲੇ ਤੱਕ ਪਹੁੰਚੀਆਂ ਨਹੀਂ ਹਨ, ਜਿਸ ਕਰਕੇ ਹਾਊਸ ਨੂੰ ਐਡ-ਜਰਨ ਕਰਨਾ ਪਿਆ। ਦੂਜੀ ਵਾਰ ਫਿਰ ਹਾਊਸ ਐਡਜਰਨ ਕਰਨਾ ਪਿਆ। ਅੱਧਾ ਘੰਟਾ ਬਜਟ ਦੀਆਂ ਕਾਪੀਆਂ ਇਥੇ ਪਹੁੰਚ ਨਹੀਂ ਸਕੀਆਂ। ਮੈਂ ਅੰਦਾਜ਼ਾ ਲਗਾਉਂਦਾ ਹਾਂ ਕਿ ਕਿੰਨੀ ਐਫੀਸ਼ੀਐਂਸੀ ਹੈ। ਪਤਾ ਨਹੀਂ ਕਿੱਥੇ ਕਮਜ਼ੋਰੀ ਹੈ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਜਦੋਂ ਦੇ ਇਸ ਸਦਨ ਦੇ ਵਿਚ ਅਸੀਂ ਆਏ ਹਾਂ ਕਦੇ ਵੀ ਇਸ ਤਰ੍ਹਾਂ ਦਾ ਮੌਕਾ ਨਹੀਂ ਮਿਲਿਆ। ਮੈਂ ਸਮਝਦਾ ਹਾਂ ਕਿ ਐਫ. ਐਮ. ਸਾਹਿਬ ਵੀ ਇਸ ਤੇ ਬੜੇ ਪਰੇਸ਼ਾਨ ਸਨ ਔਰ ਬੜਾ ਸੰਨਾਟਾ ਛਾ ਗਿਆ ਸੀ। ਐਸਾ ਮਾਹੌਲ ਅਸੈਂਬਲੀ ਦੇ ਵਿਚ ਪੈਦਾ ਹੋਇਆ ਕਿ ਪਤਾ ਨਹੀਂ ਸਰਕਾਰ ਦੀ ਕੀ ਕਮਜ਼ੋਰੀ ਹੈ। ਇਕ ਵਾਰ ਤਾਂ ਲਾਗੇ ਬੈਠੇ ਐਮ. ਐਲ. ਏ. ਸਾਹਿਬਾਨ ਕਹਿਣ ਲੱਗੇ ਕਿ ਇਕ ਵਾਰ ਸਰਦਾਰ ਗੁਰਨਾਮ ਸਿੰਘ ਜੀ ਦੀ ਸਰਕਾਰ ਸੀ, ਸਰਦਾਰ ਬਲਵੰਤ ਸਿੰਘ ਜੀ ਨੇ ਬਜਟ ਪੇਸ਼ ਕਰਨਾ ਸੀ ਔਰ ਉਸ ਨੇ ਬਜਟ ਪੇਸ਼ ਹੀ ਨਹੀਂ ਕੀਤਾ। ਇਸ ਤਰ੍ਹਾਂ ਦੇ ਮਾਹੌਲ ਵਿਚ ਮੈਂ ਸਮਝਦਾ ਹਾਂ ਕਿ ਐਫੀਸ਼ੀਐਂਸੀ ਹੋਣੀ ਚਾਹੀਦੀ ਹੈ। ਸਦਨ ਵਿਚ ਜਿਸ ਢੰਗ ਨਾਲ ਚੀਜ਼ ਆਉਣੀ ਚਾਹੀਦੀ ਹੈ, ਉਸੇ ਤਰ੍ਹਾਂ ਆਉਣੀ ਚਾਹੀਦੀ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਮੁੱਖ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਅੱਜ ਸੁਣਿਆ ਗਿਆ ਹੈ ਕਿ ਅਸੀਂ ਜਿਹੜੀ ਆਮਦਨ ਕਰਨੀ ਹੈ ਔਰ ਪੰਜਾਬ ਸਰਕਾਰ ਦੀ ਜਿਹੜੀ ਜ਼ਮੀਨ ਹੈ, ਜੋ ਪੰਜਾਬ ਦੀ ਜਾਇਦਾਦ ਹੈ, ਉਸ ਨੂੰ ਵੇਚ ਕੇ ਵੱਡੀ ਗਿਣਤੀ ਵਿਚ ਪੈਸੇ ਇਕੱਠੇ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਜਿਹੜਾ ਪੰਜਾਬ ਹੈ ਇਹ ਸਾਰਿਆਂ ਸੂਬਿਆਂ ਨਾਲੋਂ ਖਾਂਦਾ-ਪੀਂਦਾ ਸੂਬਾ ਹੈ, ਤਕੜਾ ਪੰਜਾਬ ਹੈ। ਇਹਦੇ ਵਿਚ ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਦੇ ਘਰ ਦਾ ਮਸਲਾ ਲੈ ਲਓ, ਕਿਸੇ ਹੋਰ ਕੰਪਨੀ ਦਾ ਮਸਲਾ ਲੈ ਲਓ, ਕਦੇ ਵੀ ਇਸ ਤਰ੍ਹਾਂ ਦਾ ਮੌਕਾ ਨਹੀਂ ਆਇਆ ਹੈ ਜਦੋਂ ਕੋਈ ਆਪਣੀ ਜਾਇਦਾਦ ਵੇਚਦਾ ਹੋਵੇ, ਕਦੇ ਵੀ ਕੋਈ ਘਰਵਾਲਾ ਉਨੀ ਦੇਰ ਤੱਕ ਆਪਣੀ ਜਾਇਦਾਦ ਵੇਚਣਾ ਨਹੀਂ ਚਾਹੁੰਦਾ ਜਿੰਨਾ ਚਿਰ ਉਸ ਦੇ ਦੂਸਰੇ ਸਾਧਨ ਚਲਦੇ ਰਹਿਣ। ਲੇਕਿਨ ਇਕ ਸਾਲ ਬਾਅਦ ਪੰਜਾਬ ਉਤੇ ਪਤਾ ਨਹੀਂ ਕੀ ਭਾਰ ਪੈ ਗਿਆ ਕਿ ਅਸੀਂ ਅੱਜ ਆਪਣੀ ਜਾਇਦਾਦ ਵੇਚਣ ਲੱਗੇ ਹਾਂ। ਜਾਇਦਾਦ ਕਿਸੇ ਸਰਕਾਰ ਦੀ ਆਪਣੀ ਨਿੱਜੀ ਜਾਇਦਾਦ ਨਹੀਂ ਹੁੰਦੀ। ਇਹ ਪੰਜਾਬ ਦੇ ਲੋਕਾਂ ਦੀ ਜਾਇਦਾਦ ਹੈ। ਤੁਹਾਨੂੰ ਪਤਾ ਹੈ ਕਿ ਇਕ ਵਾਰ ਹਿੰਦੁਸਤਾਨ ਦੀ ਸਰਕਾਰ ਆਈ ਸੀ। ਉਸ ਨੇ ਸਰ-ਕਾਰ ਦਾ ਸੋਨਾ ਹੀ ਗਹਿਣੇ ਪਾ ਦਿੱਤਾ ਸੀ ਤਾਂ ਸਾਰੀ ਦੁਨੀਆਂ ਦੇ ਵਿਚ ਹਲਚਲ ਮਚ ਗਈ ਸੀ ਅਤੇ ਹਰ ਇੱਕ ਬੰਦੇ ਦੇ ਮੂੰਹ ਤੇ ਇਹੀ ਆਵਾਜ਼ ਸੀ ਕਿ ਸਰਕਾਰ ਨੇ ਸੋਨਾ ਗਹਿਣੇ ਰੱਖ ਦਿੱਤਾ ਹੈ। ਇਸੇ ਤਰ੍ਹਾਂ ਪੰਜਾਬ ਦੀ ਜਿਹੜੀ ਪਰਾਪਰਟੀ ਹੈ ਉਹ ਲੋਕਾਂ ਦੀ ਪਰਾਪਰਟੀ ਹੈ, ਇਸ ਨੂੰ ਅੱਜ ਵੇਚਿਆ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ,

ਮੇਰੇ ਮਨ ਵਿਚ ਇਸ ਗੱਲ ਦੀ ਬੜੀ ਸ਼ੰਕਾ ਹੈ ਕਿ ਇਹ ਜਿਹੜੀ ਪਰਾਪਰਟੀ ਹੈ ਇਸ ਨੂੰ ਕਿਉਂ ਵੇਚਿਆ ਜਾ ਰਿਹਾ ਹੈ । ਮੈਂ ਪਹਿਲੀ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਹੜੀ ਪਰਾਪਰਟੀ ਵੇਚਣੀ ਹੈ ਪਹਿਲਾਂ ਸਾਨੂੰ ਉਸ ਪ੍ਰਾਪਰਟੀ ਦੀ ਜਾਣਕਾਰੀ ਦਿਓ ਕਿ ਕਿਹੜਾ ਮਕਾਨ ਹੈ, ਕਿਹੜੀ ਜਾਇਦਾਦ ਹੈ ਜਿਸ ਨੂੰ ਵੇਚਿਆ ਜਾਣਾ ਹੈ । ਇਸ ਚੀਜ਼ ਦੀ ਸਮੁੱਚੇ ਹਾਊਸ ਨੂੰ ਜਾਣਕਾਰੀ ਮਿਲਣੀ ਚਾਹੀਦੀ ਹੈ । ਮੈਂ ਇਥੋਂ ਤੱਕ ਕਹਿੰਦਾ ਹਾਂ ਕਿ ਜੇ ਜ਼ਮੀਨ/ਜਾਇਦਾਦ ਵੇਚਣੀ ਹੀ ਹੈ ਤਾਂ ਇਸ ਵਾਸਤੇ ਹਾਊਸ ਦੀ ਇਕ ਕਮੇਟੀ ਬਣਾਉਣੀ ਚਾਹੀਦੀ ਹੈ । ਉਹ ਕਮੇਟੀ ਦੇਖੇ ਕਿ ਕਿਹੜੀ ਜ਼ਮੀਨ ਵੇਚਣੀ ਚਾਹੀਦੀ ਹੈ ਜਾਂ ਨਹੀਂ ਔਰ ਨਾਲ ਜਿਹੜਾ ਅੱਜ ਸਮਾਂ ਹੈ ਉਹ ਫਰੋਖਤ ਕਰਨ ਦਾ ਇਸ ਵੇਲੇ ਨਹੀਂ ਹੈ । ਜਿਹੜੀ ਅੱਜ ਪੰਜਾਬ ਦੀਆਂ ਜ਼ਮੀਨਾਂ ਦੀ ਕੀਮਤ ਹੈ, ਉਹ ਪਹਿਲਾਂ ਨਾਲੋਂ ਬੜੀ ਥੱਲੇ ਚਲੀ ਗਈ ਹੈ । ਜਿਹੜਾ ਇਨ੍ਹਾਂ ਨੇ ਅਨੁਮਾਨ ਲਗਾਇਆ ਹੋਇਆ ਹੈ ਉਸ ਨਾਲੋਂ ਅੱਧੀ ਕੀਮਤ ਵੀ ਇਸ ਵੇਲੇ ਸਰਕਾਰ ਨੂੰ ਨਹੀਂ ਮਿਲਣੀ । ਮੈਂ ਤੁਹਾਡੀ ਮਾਰਫਤ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਪੁੱਛ ਕੇ, ਪੰਜਾਬ ਵਿਧਾਨ ਸਭਾ ਦੀ ਇਕ ਕਮੇਟੀ ਬਣਾ ਕੇ ਫਿਰ ਇਸ ਦਾ ਕੋਈ ਫੈਸਲਾ ਕੀਤਾ ਜਾਵੇ । ਇਹ ਜ਼ਮੀਨ ਸਾਰੇ ਪੰਜਾਬ ਦੀ ਸਾਂਝੀ ਜ਼ਮੀਨ ਹੈ, ਸਾਡੀ ਜਾਇਦਾਦ ਹੈ । ਇਸ ਦੀ ਕਿਸੇ ਵੀ ਵੇਲੇ ਲੋੜ ਪੈ ਸਕਦੀ ਹੈ । ਜਦੋਂ ਪੰਜਾਬ ਬਿਲਕੁਲ ਮਾੜੇ ਹਾਲਾਤ ਵਿਚੋਂ ਗੁਜ਼ਰਦਾ ਨਜ਼ਰ ਆਉਂਦਾ ਹੋਵੇ । ਇਸ ਜ਼ਮੀਨ ਨੂੰ, ਪੰਜਾਬ ਦੀ ਜਾਇਦਾਦ ਨੂੰ ਵੇਚਣਾ ਬੜੀ ਮਾੜੀ ਪ੍ਰਥਾ ਹੋਵੇਗੀ । ਆਪਣੀ ਪ੍ਰਾਪਰਟੀ ਸਾਨੂੰ ਆਪਣੇ ਕੰਮਾਂ ਵਾਸਤੇ ਕਾਇਮ ਰੱਖਣੀ ਚਾਹੀਦੀ ਹੈ । ਦੂਜੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਨੇ ਟੈਕਸ ਲਗਾਏ ਹਨ, ਉਨ੍ਹਾਂ ਦਾ ਜ਼ਿਕਰ ਤਾਂ ਮੈਂ ਬਾਅਦ ਵਿਚ ਕਰਾਂਗਾ । ਇਸ ਤੋਂ ਪਹਿਲਾਂ ਮੈਂ ਥੋੜ੍ਹੀ ਜਿਹੀ ਝਲਕ ਪਿਛਲੀ ਦੇਣਾ ਚਾਹੁੰਦਾ ਹਾਂ । ਜਿਸ ਤਰ੍ਹਾਂ ਮੈਂ ਅਰਜ਼ ਕੀਤੀ ਹੈ ਕਿ ਪਹਿਲੇ ਬਜਟ ਦਾ ਘਾਟਾ 241 ਕਰੋੜ ਰੁਪਏ ਸੀ ਜਿਹੜਾ ਕਿ ਹੁਣ ਵਧ ਕੇ 1162 ਕਰੋੜ ਰੁਪਏ ਤੱਕ ਚਲਿਆ ਗਿਆ ਹੈ । ਅਸੀਂ ਵੇਖ ਰਹੇ ਹਾਂ ਕਿ ਸਾਨੂੰ ਬਿਲਕੁਲ ਹੀ ਹਨੇਰੇ ਵਿਚ ਰੱਖਿਆ ਜਾ ਰਿਹਾ ਹੈ । ਸਾਲ 1997-98 ਦੀ ਪਲਾਨ 2100/- ਕਰੋੜ ਰੁਪਏ ਦੀ ਸੀ ਅਤੇ ਸਾਲ 1998-99 ਦੀ ਪਲਾਨ 2500/- ਕਰੋੜ ਰੁਪਏ ਦੀ ਸੀ । ਇਹ ਟੋਟਲ 4600/- ਕਰੋੜ ਰੁਪਏ ਬਣਦੇ ਹਨ । ਜੇਕਰ ਇਹ ਇਤਨੀ ਰਕਮ ਸਾਡੇ ਪੰਜਾਬ ਦੇ ਲੋਕਾਂ ਦੀ ਬਹਿਬੂਦੀ ਵਾਸਤੇ, ਤਰੱਕੀ ਵਾਸਤੇ ਲੱਗੀ ਹੁੰਦੀ ਤਾਂ ਸਾਡਾ ਪੰਜਾਬ ਇਕ ਬੜਾ ਸ਼ਾਨਦਾਰ ਸੂਬਾ ਬਣ ਸਕਦਾ ਸੀ । ਲਹਿਰਾਂ-ਬਹਿਰਾਂ ਹੋ ਸਕਦੀਆਂ ਸਨ । ਲੇਕਿਨ ਡਿਪਟੀ ਸਪੀਕਰ ਸਾਹਿਬ, ਹੋਇਆ ਇਸ ਦੇ ਉਲਟ ਹੈ । ਕਿਉਂਕਿ ਇਹ 4600/- ਕਰੋੜ ਰੁਪਿਆ ਜਿਹੜਾ ਪਿਛਲੇ ਦੋ ਸਾਲਾਂ ਵਾਸਤੇ ਰੱਖਿਆ ਗਿਆ ਸੀ, ਇਸ ਬਾਰੇ ਇਹ ਨਹੀਂ ਦੱਸਿਆ ਗਿਆ ਕਿ ਇਹ ਪੈਸਾ ਪੂਰੇ ਦਾ ਪੂਰਾ ਖਰਚ ਵੀ ਹੋਇਆ ਹੈ ਜਾਂ ਨਹੀਂ । ਖਰਚਾ ਕਰਨ ਵਾਸਤੇ ਇਹ ਦਿਖਾਉਣਾ ਅਤੇ ਪਲਾਨਿੰਗ ਤੇ ਨਾਨ-ਪਲਾਨਿੰਗ ਦੇ ਅੰਕੜੇ ਜੋ ਮਰਜ਼ੀ ਹੈ, ਇਕੱਠੇ ਕਰਕੇ ਕੇਵਲ ਆਪਣੀ ਗੱਲ ਸਾਬਤ ਕਰਨੀ ਅਤੇ ਕਹਿ ਦੇਣਾ ਕਿ ਖ਼ਰਚ ਹੋਇਆ ਹੈ, ਹਨੇਰੇ ਵਿਚ ਰੱਖਣ ਦੇ ਬਰਾਬਰ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਰੁਪਿਆ ਪੰਜਾਬ

[ਚੌਧਰੀ ਜਗਜੀਤ ਸਿੰਘ]

ਵਿਚ ਨਹੀਂ ਲੱਗਿਆ ਅਤੇ ਕੇਵਲ 10-15 % ਹੀ ਲੱਗਿਆ ਹੈ। ਪੰਜਾਬ ਵਿਚ ਕੋਈ ਵੀ ਤਰੱਕੀ ਦੇ ਕੰਮ ਨਹੀਂ ਹੋ ਰਹੇ। ਇਸ ਦੇ ਬਾਰੇ ਤਾਂ ਸਰਕਾਰ ਆਪ ਹੀ ਦੱਸੇਗੀ ਕਿ ਇਹ ਪੈਸਾ ਪੰਜਾਬ ਵਿਚ ਕਿਥੇ-ਕਿਥੇ ਲਗਾਇਆ ਹੈ। ਤਰੱਕੀ ਤਾਂ ਕਿਧਰੇ ਵੀ ਪੰਜਾਬ ਵਿਚ ਦਿਸਦੀ ਨਹੀਂ। ਪੈਸਾ ਕਿਧਰ ਗਿਆ ਹੈ ਤੇ ਕਿਵੇਂ ਖਰਚ ਹੋਇਆ ਹੈ, ਇਸ ਬਾਰੇ ਕੋਈ ਜਾਣਕਾਰੀ ਨਹੀਂ ਦਿੱਤੀ ਜਾ ਰਹੀ। ਕੇਵਲ ਕਾਗਜ਼ੀ ਗੱਲਾਂ ਰਾਹੀਂ ਵਧਾ-ਚੜ੍ਹਾ ਕੇ ਵੱਡੀਆਂ-ਵੱਡੀਆਂ ਪਲਾਨਾਂ ਬਣਾ ਲੈਣ ਨਾਲ ਸਹੀ ਮਾਅਨਿਆਂ ਵਿਚ ਕੋਈ ਗੱਲ ਨਹੀਂ ਬਣਦੀ। ਜਦੋਂ ਖਰਚ ਸਹੀ ਮਾਅਨਿਆਂ ਵਿਚ ਨਾ ਹੋਵੇ ਪੂਰਾ ਨਾ ਹੋਵੇ ਤਾਂ ਸਮਝੋ ਕਿ ਪੰਜਾਬ ਦੇ ਲੋਕਾਂ ਨੂੰ ਇਸ ਦਾ ਕੋਈ ਲਾਭ ਨਹੀਂ ਪਹੁੰਚਦਾ ਅਤੇ ਸਾਰਿਆਂ ਨੂੰ ਹਨੇਰੇ ਵਿਚ ਰੱਖਣ ਵਾਲੀ ਗੱਲ ਹੈ। ਸਾਨੂੰ ਆਪਣੇ ਆਪ ਵਿਚ ਇਸ ਗੱਲ ਲਈ ਅਤੇ ਸਰਕਾਰ ਨੂੰ ਵੀ ਹਨੇਰੇ ਵਿਚ ਨਹੀਂ ਰਹਿਣਾ ਚਾਹੀਦਾ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਐਫ. ਐਮ. ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਅਸੀਂ ਨਵੇਂ ਬਜਟ ਨੂੰ ਡਿਸਕਸ ਕਰ ਰਹੇ ਹਾਂ ਉਥੇ ਪੁਰਾਣੀਆਂ ਗੱਲਾਂ ਜਿਹੜੀਆਂ ਬੜੀਆਂ ਉਭਰ ਕੇ ਆ ਰਹੀਆਂ ਹਨ ਪੰਜਾਬ ਦੇ ਅੰਦਰ, ਉਨ੍ਹਾਂ ਬਾਰੇ ਵੀ ਗੱਲ ਕਰੀਏ।

ਸਾਰੇ ਪੰਜਾਬ ਵਿਚ ਇਸ ਗੱਲ ਦਾ ਬੜਾ ਰੌਲਾ ਪਿਆ ਹੋਇਆ ਹੈ ਕਿ ਪੰਜਾਬ ਦੇ ਜਿੰਮੇਂ ਬਹੁਤ ਵੱਡਾ ਕਰਜ਼ਾ ਹੈ ਜਿਹੜਾ ਅਸੀਂ ਅਦਾ ਕਰਨਾ ਹੈ। ਪੰਜਾਬ ਸਰਕਾਰ ਧੜਾ-ਧੜ ਆਪਣੀਆਂ ਗਰੰਟੀਆਂ ਪਾ ਕੇ ਕਈ ਏਜੰਸੀਆਂ ਦੀ ਮਾਰਫਤ ਕਰਜ਼ਾ ਲਈ ਜਾ ਰਹੀ ਹੈ। ਸਾਡੀ ਇਨਫਰਮੇਸ਼ਨ ਦੇ ਮੁਤਾਬਿਕ ਕੋਈ 35,000/- ਕਰੋੜ ਰੁਪਏ ਦਾ ਕਰਜ਼ਾ ਪੰਜਾਬ ਸਰਕਾਰ ਦੇ ਜਿੰਮੇ ਹੈ। ਮੈਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ। ਪੰਜਾਬ ਸਰਕਾਰ ਨੂੰ ਸਪਸ਼ਟ ਕਰਨਾ ਚਾਹੀਦਾ ਹੈ ਕਿ ਇਸ ਵੇਲੇ ਪੰਜਾਬ ਦੇ ਜਿੰਮੇ ਕਿੰਨਾ ਕਰਜ਼ਾ ਹੈ ਤਾਂ ਕਿ ਪੰਜਾਬ ਦੇ ਅਵਾਮ ਨੂੰ ਜਿਹੜੇ ਸ਼ੰਕੇ ਹਨ ਕਿ ਪੰਜਾਬ ਕਰਜ਼ਾਈ ਹੋ ਰਿਹਾ ਹੈ, ਪੰਜਾਬ ਨੂੰ ਗਹਿਣੇ ਰੱਖਿਆ ਜਾ ਰਿਹਾ ਹੈ, ਪੰਜਾਬ ਵਿਚ ਆਉਣ ਵਾਲਾ ਹਰ ਬੱਚਾ ਹੁਣ ਦਾ ਤਾਂ ਹੈ ਹੀ ਹੈ, ਜਦੋਂ ਜਨਮ ਲਵੇਗਾ ਤਾਂ ਉਹ ਕਰਜ਼ੇ ਦੇ ਭਾਰ ਥੱਲੇ ਜਨਮ ਲਵੇਗਾ, ਅਜਿਹੇ ਸ਼ੰਕੇ ਦੂਰ ਹੋ ਸਕਣ ਅਤੇ ਅਵਾਮ ਨੂੰ ਪਤਾ ਲੱਗ ਸਕੇ। ਲੋਕਾਂ ਦਾ ਪਰ-ਕੈਪੀਟਾ ਡੈੱਟ ਵੱਧ ਰਿਹਾ ਹੈ ਪ੍ਰੰਤੂ ਸਾਡੀ ਸਥਿਤੀ ਬਿਲਕੁਲ ਨਿਰਾਸ਼ਾਜਨਕ ਹੈ। ਇਸ ਵੇਲੇ ਪੰਜਾਬ ਨੂੰ ਆਉਣ ਵਾਲੇ ਸਮੇਂ ਵਿਚ ਹਨੇਰਾ ਹੀ ਨਜ਼ਰ ਆ ਰਿਹਾ ਹੈ। ਪੰਜਾਬ ਦੀ ਵਿੱਤੀ ਸਥਿਤੀ, ਫਾਈਨੈਂਸ਼ੀਅਲ ਪੁਜ਼ੀਸ਼ਨ ਇਸ ਵੇਲੇ ਬੜੀ ਖਰਾਬ ਹੈ। ਮੁੱਖ ਮੰਤਰੀ ਸਾਹਿਬ ਨੇ ਆਪ ਵੀ ਗਵਰਨਰ ਸਾਹਿਬ ਦੇ ਭਾਸ਼ਨ ਵਿਚ ਇਸ ਗੱਲ ਨੂੰ ਮੰਨਿਆ ਹੈ ਕਿ ਪੰਜਾਬ ਵਿਚ ਫਾਈਨੈਂਸ਼ੀਅਲ ਕਰਾਈਸਿਜ਼ ਹੈ। ਪਰ ਇਸ ਫਾਈਨੈਂਸ਼ੀ-ਅਲ ਕਰਾਈਸਿਜ਼ ਨੂੰ ਕਿਸ ਤਰ੍ਹਾਂ ਦੂਰ ਕਰਨਾ ਹੈ। ਇਹ ਜਿਹੜਾ ਇੰਨਾ ਕਰਜਾ ਹੈ, ਸਾਡੇ ਤੇ ਚੜ੍ਹ ਜਾਵੇਗਾ। ਮੈਂ ਡਿਪਟੀ ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਪਿਛੇ ਟਿਊਬਵੈੱਲ ਕਾਰਪੋਰੇਸ਼ਨ ਤੋਂ ਇਨ੍ਹਾਂ ਨੇ 60 ਕਰੋੜ ਰੁਪਏ ਕਰਜ਼ਾ ਲਿਆ ਹੈ ਜਿਹੜਾ ਕਿ ਉਨ੍ਹਾਂ ਨੇ ਜ਼ਿੰਮੀਦਾਰਾਂ ਦੇ ਖਾਲੇ ਪੱਕੇ ਕਰਨ ਲਈ ਲਿਆ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਵਿਚ ਕਿੰਨਾ ਹਨੇਰ ਹੈ ਸਰਕਾਰ ਦੇ ਖਜ਼ਾਨੇ ਅਤੇ ਸਰਕਾਰ ਦੀ ਬਣਤਰ ਵਿਚ ਕਿੰਨਾ ਕਨਫਿਊਜ਼ਨ ਹੈ। ਮੈਂ ਇਸ ਦੀ

ਮਿਸਾਲ ਦੇਣੀ ਚਾਹੁੰਦਾ ਹਾਂ । 60 ਕਰੋੜ ਰੁਪਏ ਟਿਊਬਵੈੱਲ ਕਾਰਪੋਰੇਸ਼ਨ ਨੇ ਖਾਲੇ ਪੱਕੇ ਕਰਨ ਲਈ ਕਰਜ਼ਾ ਲਿਆ ਅਤੇ ਕਾਰਪੋਰੇਸ਼ਨ ਤੋਂ ਉਹ ਪੈਸੇ ਸਰਕਾਰ ਨੇ ਲੈ ਲਏ ਅਤੇ ਉਹ ਸਰਕਾਰ ਦੇ ਖਜ਼ਾਨੇ ਵਿੱਚ ਆ ਗਏ । ਲੇਕਿਨ ਉਸ ਦਾ 9 ਕਰੋੜ ਰੁਪਏ ਜਿਹੜਾ ਸੂਦ ਹੈ, ਵਿਆਜ ਹੈ, ਜਦੋਂ ਕਾਰਪੋਰੇਸ਼ਨ ਦੇ ਐਮ. ਡੀ. ਨੂੰ ਚਿੱਠੀ ਗਈ ਕਿ ਸਾਡਾ ਇੰਨੇ ਰੁਪਏ ਦਾ ਕਰਜ਼ਾ ਹੈ ਅਤੇ ਉਸ ਦਾ ਵਿਆਜ ਵਾਪਸ ਕਰੋ ਤਾਂ ਮਹਿਕਮੇ ਨੂੰ ਪਤਾ ਲੱਗਿਆ ਕਿ ਉਨ੍ਹਾਂ ਦੇ ਨਾਂ ਤੇ 60 ਕਰੋੜ ਰੁਪਏ ਦਾ ਕਰਜ਼ਾ ਖੜ੍ਹਾ ਹੈ । ਡਿਪਟੀ ਸਪੀਕਰ ਸਾਹਿਬ, ਉਸ ਤੋਂ ਪਹਿਲਾਂ ਉਨ੍ਹਾਂ ਨੂੰ ਪਤਾ ਨਹੀਂ ਸੀ । ਮਹਿਕਮੇ ਨੂੰ ਉਦੋਂ ਪਤਾ ਲੱਗਿਆ ਜਦੋਂ ਉਨ੍ਹਾਂ ਨੂੰ ਵਿਆਜ ਦੇਣ ਲਈ ਚਿੱਠੀ ਗਈ । ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਹੈ ਕਿ 60 ਕਰੋੜ ਰੁਪਏ ਦਾ ਕਰਜ਼ਾ ਖਾਲੇ ਪੱਕੇ ਕਰਨ ਲਈ ਲਿਆ ਗਿਆ ਪਰ ਕਰਜ਼ਾ ਉਸ ਕਾਰਪੋਰੇਸ਼ਨ ਨੂੰ ਨਹੀਂ ਮਿਲਿਆ ਅਤੇ ਪਤਾ ਨਹੀਂ ਉਹ ਪੈਸਾ ਸਰਕਾਰ ਨੇ ਕਿਥੇ ਖਰਚਿਆ ਪਰ ਜ਼ਿਮੀਂਦਾਰਾਂ ਦੇ ਖਾਲੇ ਪੱਕੇ ਨਹੀਂ ਹੋਏ । ਡਿਪਟੀ ਸਪੀ-ਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦੇ ਹੋਰ ਵੀ ਕਰਜ਼ੇ ਸੈਂਟਰ ਗੌਰਮਿੰਟ ਤੋਂ ਵੀ ਆਉਂਦੇ ਰਹਿੰਦੇ ਹਨ, ਕਰਜ਼ੇ ਆਉਂਦੇ ਵੀ ਰਹਿੰਦੇ ਹਨ ਅਤੇ ਜਮ੍ਹਾਂ ਵੀ ਹੁੰਦੇ ਰਹਿੰਦੇ ਹਨ । ਇਹ ਰੁਟੀਨ ਦਾ ਕੰਮ ਹੈ, ਚਲਦਾ ਰਹਿੰਦਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਕਰ-ਜ਼ਿਆਂ ਦਾ ਪੰਜਾਬ ਸਰਕਾਰ ਨੂੰ 1400/- ਕਰੋੜ ਰੁਪਏ ਬਤੌਰ ਸੂਦ ਦੇਣਾ ਪੈਂਦਾ ਹੈ ਅਤੇ ਪੈਸੇ ਅਜੇ ਮੋੜਨੇ ਬਾਕੀ ਰਹਿੰਦੇ ਹਨ । ਡਿਪਟੀ ਸਪੀਕਰ ਸਾਹਿਬ, ਇਥੇ ਸਮਾਲ ਸੇਵਿੰਗ ਦੀ ਗੱਲ ਕਹੀ ਗਈ ਹੈ । ਇਹ ਬਹੁਤ ਚੰਗੀ ਗੱਲ ਹੈ ਕਿ ਪੰਜਾਬ ਦੇ ਲੋਕਾਂ ਕੋਲ ਪੈਸੇ ਹਨ । ਪੰਜਾਬ ਦੇ ਲੋਕ ਬਾਹਰੋਂ ਦੂਜੇ ਦੇਸ਼ਾਂ ਤੋਂ ਪੈਸਾ ਕਮਾ ਕੇ ਇਥੇ ਲਿਆਉਂਦੇ ਹਨ ਅਤੇ ਇਥੇ ਸਮਾਲ ਸੇਵਿੰਗ ਵਿਚ ਜਮ੍ਹਾਂ ਕਰਵਾ ਦਿੰਦੇ ਹਨ । ਉਸ ਕੁੱਲ ਰਕਮ ਵਿਚੋਂ 75% ਕਰਜ਼ਾ ਸਟੇਟ ਗੌਰਮਿੰਟ ਨੂੰ ਮਿਲਦਾ ਹੈ । ਲੇਕਿਨ ਡਿਪਟੀ ਸਪੀਕਰ ਸਾਹਿਬ, ਉਸ ਕਰਜ਼ੇ ਤੇ ਵੀ ਸਰਕਾਰ ਨੂੰ ਸੂਦ ਦੇਣਾ ਪੈਂਦਾ ਹੈ ਅਤੇ ਪੰਜ ਸਾਲ ਬਾਅਦ ਅਸੀਂ ਸੂਦ ਸਮੇਤ ਵਾਪਸ ਕਰਨਾ ਹੁੰਦਾ ਹੈ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਲੋਕ ਸਮਾਲ ਸੇਵਿੰਗ ਵਿੱਚ ਇਸ ਲਈ ਪੈਸੇ ਜਮ੍ਹਾਂ ਕਰਾਉਂਦੇ ਹਨ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਉਨ੍ਹਾਂ ਦਾ ਪੈਸਾ ਮਹਿਫੂਜ਼ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਹੁਡਕੋ, ਨਾਬਾਰਡ, ਵਰਲਡ ਬੈਂਕ ਅਤੇ ਪੰਜਾਬ ਐਂਡ ਸਿੰਧ ਬੈਂਕ ਆਦਿ ਦੇ ਕਰਜ਼ਿਆਂ ਥੱਲੇ ਪੰਜਾਬ ਦੱਬਦਾ ਜਾ ਰਿਹਾ ਹੈ । ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਵਿੱਤ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਸਦਨ ਦੀ ਜਾਣਕਾਰੀ ਲਈ, ਸਾਰੇ ਪੰਜਾਬ ਦੇ ਲੋਕਾਂ ਦੀ ਜਾਣਕਾਰੀ ਲਈ ਸਾਨੂੰ ਇਕ ਵਾਈਟ-ਪੇਪਰ ਜਾਰੀ ਕਰਨਾ ਚਾਹੀਦਾ ਹੈ, ਜਿਸ ਵਿੱਚ ਪੰਜਾਬ ਦੇ ਲੋਕਾਂ ਤੋਂ ਅਤੇ ਬੈਂਕਾਂ ਤੋਂ ਜੋ ਕਰਜ਼ਾ ਲਿਆ ਗਿਆ ਹੈ, ਉਸ ਦੇ ਸੂਦ ਸਮੇਤ ਸਾਰੀ ਜਾਣਕਾਰੀ ਦਿੱਤੀ ਜਾਵੇ ਤਾਂ ਕਿ ਸਾਨੂੰ ਇਹ ਪਤਾ ਲਗ ਸਕੇ ਕਿ ਕਿਹੜੇ ਕਿਹੜੇ ਬੈਂਕ ਤੋਂ ਪੰਜਾਬ ਸਰਕਾਰ ਨੇ ਕਰਜ਼ਾ ਲਿਆ ਹੋਇਆ ਹੈ ਅਤੇ ਪੰਜਾਬ ਦੇ ਲੋਕ ਕਿੰਨੇ ਕਰਜ਼ੇ ਅਤੇ ਸੂਦ ਦੇ ਥੱਲੇ ਦੱਬੇ ਹੋਏ ਹਨ । ਇਹ ਨਾ ਹੋਵੇ ਕਿ ਆਉਣ ਵਾਲੇ ਸਮੇਂ ਵਿਚ ਸੂਦ ਦੀ ਅਦਾਇਗੀ ਜਿਹੜੀ ਹੈ, ਉਹ ਅੱਗੇ ਨੂੰ ਆਉਣ ਵਾਲੀ ਸਰਕਾਰ, ਸਰਕਾਰਾਂ ਆਉਂਦੀਆਂ ਰਹਿੰਦੀਆਂ

[ਚੌਧਰੀ ਜਗਜੀਤ ਸਿੰਘ]

ਹਨ, ਅਤੇ ਜਾਂਦੀਆਂ ਰਹਿੰਦੀਆਂ ਹਨ । ਅੱਜ ਤੁਹਾਡੀ ਹੈ ਅਤੇ ਕੱਲ੍ਹ ਨੂੰ ਸਾਡੀ ਵੀ ਹੋ ਸਕਦੀ ਹੈ, ਜਿਸ ਤਰ੍ਹਾਂ ਤੁਹਾਡੇ ਵਿਚ ਹੋ ਰਿਹਾ ਹੈ ਅਤੇ ਤੁਹਾਡੇ 12 ਮੈਂਬਰਾਂ ਨੇ ਵੱਖਰਾ ਬਿਆਨ ਦਿੱਤਾ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਰਜ਼ੇ ਅਤੇ ਸੂਦ ਦੀ ਰਕਮ ਦਾ ਸਾਨੂੰ ਪਤਾ ਲੱਗ ਜਾਣਾ ਚਾਹੀਦਾ ਹੈ ਤਾਂ ਕਿ ਪੰਜਾਬ ਦੇ ਆਉਣ ਵਾਲੇ ਲੋਕਾਂ ਨੂੰ ਪਤਾ ਲੱਗ ਜਾਵੇ ਕਿ ਪੰਜਾਬ ਵਿੱਤੀ ਸੰਕਟ ਵਿਚ ਕਿਥੇ ਖੜ੍ਹਾ ਹੈ । ਡਿਪਟੀ ਸਪੀਕਰ ਸਾਹਿਬ, ਜਦੋਂ ਜ਼ੀਰੋ ਆਵਰ ਸੀ ਤਾਂ ਮੈਂ ਅਰਜ਼ ਕੀਤੀ ਸੀ, ਉਸ ਸਮੇਂ ਸਪੀਕਰ ਸਾਹਿਬ ਨੇ ਕਿਹਾ ਸੀ ਕਿ ਇਹ ਗੱਲ ਤੁਸੀਂ ਬਜਟ ਦੀ ਡਿਸਕਸ਼ਨ ਤੇ ਕਹਿ ਲੈਣਾ । ਡਿਪਟੀ ਸਪੀਕਰ ਸਾਹਿਬ, ਅੱਜ ਹਾਲਤ ਬੜੀ ਤਰਸਯੋਗ ਹੈ ਅਤੇ ਇਸ ਗੱਲ ਦੀ ਮੈਨੂੰ ਨਿਰਾਸ਼ਾ ਵੀ ਹੈ ਕਿ ਪੰਜਾਬ ਦੀ ਸਰਕਾਰ ਨੇ ਪਿਛੇ ਸਪਲੀਮੈਂਟਰੀ ਡਿਮਾਂਡਜ਼ ਵਿਚ ਇਨ੍ਹਾਂ ਨੂੰ ਜਿੱਥੇ ਜਿੱਥੇ ਲੋੜ ਸੀ, ਪੈਸੇ ਖਰਚ ਕੀਤੇ ਅਤੇ ਉਨ੍ਹਾਂ ਦੀ ਮਨਜ਼ੂਰੀ ਵੀ ਦੇ ਦਿਤੀ । ਮਨਜ਼ੂਰੀਆਂ ਲੈਣ ਤੋਂ ਬਾਅਦ ਮਹਿਕਮੇ ਨੂੰ ਭੇਜਦੇ ਹਨ । ਇਸ ਤੋਂ ਪਹਿਲਾਂ ਵੀ ਕਦੇ ਡਿਸਟ੍ਰਿਕਟ ਪਲਾਨਿੰਗ ਬੋਰਡ ਅਤੇ ਕਦੇ ਹੋਰ ਜਿੰਨੇ ਵੀ ਡਿਪਾਰਟਮੈਂਟ ਹਨ, ਉਨ੍ਹਾਂ ਨੇ ਪੈਸੇ ਚਿੱਠੀਆਂ ਰਾਹੀਂ ਰਿਲੀਜ਼ ਕਰਵਾਏ ਅਤੇ ਉਨ੍ਹਾਂ ਲੋਕਾਂ ਦੇ ਬਿੱਲ ਬਣਾ ਕੇ ਸਾਰੇ ਪੰਜਾਬ ਦੇ ਖਜ਼ਾਨਿਆਂ ਵਿੱਚ ਭੇਜ ਦਿੱਤੇ । ਮੈਨੂੰ ਇਸ ਗੱਲ ਵਾਸਤੇ ਸ਼ਰਮ ਮਹਿਸੂਸ ਹੁੰਦੀ ਹੈ ਕਿ ਅੱਜ ਪੰਜਾਬ ਦੀਆਂ ਜਿੰਨੀਆਂ ਟਰੇਜ਼ਰੀਆਂ ਹਨ, ਜਿੰਨੇ ਖਜ਼ਾਨੇ ਹਨ, ਉਥੇ ਕੋਈ ਬਿੱਲ ਪਾਸ ਨਹੀਂ ਹੋ ਰਿਹਾ । ਇਸ ਤਰ੍ਹਾਂ ਪੰਜਾਬ ਦੀ ਬੜੀ ਖਰਾਬ ਹਾਲਤ ਪੈਦਾ ਹੋ ਰਹੀ ਹੈ । ਅਸੀਂ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਦੀ ਰਹਿਨੁਮਾਈ ਥੱਲੇ ਰਾਸ਼ਟਰਪਤੀ ਜੀ ਕੋਲ ਵੀ ਗਏ ਸੀ ਅਤੇ ਉਨ੍ਹਾਂ ਨੂੰ ਵੀ ਮੈਮੋਰੰਡਮ ਦਿੱਤਾ ਸੀ । ਉਨ੍ਹਾਂ ਨੇ ਆਸ਼ਵਾਸ਼ਨ ਦਿੱਤਾ ਸੀ ਕਿ ਉਹ ਸਾਰੀ ਗੱਲ ਮੁੱਖ ਮੰਤਰੀ ਜੀ ਨਾਲ ਕਰਨਗੇ ਅਤੇ ਨਿਪਟਾਰਾ ਕਰਾਂਗੇ । ਅੱਜ ਪੰਜਾਬ ਦੀ ਵਿੱਤੀ ਹਾਲਤ ਬੜੀ ਖਰਾਬ ਹੈ । ਕੱਲ੍ਹ ਮੇਰੇ ਕੋਲ 5-6 ਕਰਮਚਾਰੀ ਆਏ ਅਤੇ ਕਹਿਣ ਲੱਗੇ ਕਿ ਸਾਡੀਆਂ ਲੜਕੀਆਂ ਦੀ ਸ਼ਾਦੀ ਹੈ ਅਤੇ ਸਾਨੂੰ ਜੀ. ਪੀ. ਫੰਡ ਕਢਾਉਣ ਵਾਸਤੇ ਸਿਫਾਰਸ਼ਾਂ ਲਗਾਉਣੀਆਂ ਪੈ ਰਹੀਆਂ ਹਨ । ਸਾਨੂੰ ਆਪਣੀਆਂ ਬੱਚੀਆਂ ਦੀ ਸ਼ਾਦੀ ਵਾਸਤੇ ਆਪਣੇ ਪੈਸੇ ਹੀ ਨਹੀਂ ਮਿਲ ਰਹੇ । ਪੈਨਸ਼ਨਾਂ ਤਾਂ ਮਿਲਣੀਆਂ ਇਕ ਪਾਸੇ ਰਹੀਆਂ, ਕਿਸੇ ਨੂੰ ਟੀ. ਏ., ਡੀ. ਏ. ਜਾਂ ਪੈਟਰੋਲ ਦਾ ਖਰਚਾ ਨਹੀਂ ਮਿਲ ਰਿਹਾ । ਓਲਡ ਏਜ ਪੈਨਸ਼ਨਾਂ ਵੀ ਨਹੀਂ ਮਿਲ ਰਹੀਆਂ । ਸਾਡੇ ਟਾਈਮ ਵੀ ਓਲਡ ਏਜ ਪੈਨਸ਼ਨਾਂ ਲੱਗੀਆਂ ਸਨ ਪਰ ਅਸੀਂ ਉਨੀਆਂ ਕੁ ਹੀ ਲਗਾਉਂਦੇ ਸੀ ਜਿੰਨਾ ਸਾਡੇ ਪੱਲੇ ਪੈਸਾ ਸੀ । ਇਨ੍ਹਾਂ ਨੇ ਗਿਣਤੀ ਤਾਂ ਪੈਨਸ਼ਨਾਂ ਦੀ ਵਧਾ ਲਈ ਪਰ ਪੈਸਾ ਨਹੀਂ ਜਾ ਰਿਹਾ । ਮੈਂ ਜਲੰਧਰ ਤੋਂ ਪਤਾ ਕੀਤਾ । ਉਥੇ 18 ਲੱਖ ਰੁਪਏ ਦੀਆਂ ਪੈਨਸ਼ਨਾਂ ਪੈਂਡਿੰਗ ਹਨ । ਇਹ ਬਿਲ ਪਾਸ ਨਹੀਂ ਹੋ ਰਿਹਾ ਕਿਉਂਕਿ ਪੈਸਾ ਨਹੀਂ ਹੈ । ਜਦੋਂ ਵੀ ਕੋਈ ਖਜ਼ਾਨੇ ਵਿਚ ਜਾਂਦਾ ਹੈ ਤਾਂ ਇਹੀ ਜਵਾਬ ਮਿਲਦਾ ਹੈ ਕਿ ਪੰਜ ਅਪ੍ਰੈਲ ਨੂੰ ਆਓ, 10 ਅਪ੍ਰੈਲ ਨੂੰ ਆਓ । ਮੇਰੇ ਕੋਲ ਮੁਲਾਜ਼ਮ ਪੈਨਸ਼ਨਾਂ ਦੇ ਕੇਸ ਲੈ ਕੇ ਆਏ ਅਤੇ ਉਨ੍ਹਾਂ ਕਿਹਾ ਕਿ ਖਜ਼ਾਨੇ ਵਾਲੇ ਕਹਿੰਦੇ ਹਨ ਕਿ 10 ਅਪ੍ਰੈਲ ਨੂੰ ਆਓ । ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਪੰਜਾਬ ਦੇ ਖਜ਼ਾਨੇ ਦੀ ਹਾਲਤ ਬਹੁਤ ਖਰਾਬ ਹੈ ਅਤੇ ਇਹ ਖਾਲੀ ਹੋ ਚੁੱਕਾ ਹੈ । ਲੋਕ ਆਪਣੇ ਹੀ ਪੈਸਿਆਂ ਨੂੰ ਭਿਖਾਰੀਆਂ ਦੀ ਤਰ੍ਹਾਂ ਮੰਗ

ਰਹੇ ਹਨ । ਜੇਕਰ ਖਜ਼ਾਨੇ ਦੀ ਇਹ ਹਾਲਤ ਹੋ ਜਾਵੇ ਤਾਂ ਫਿਰ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਇਸ ਨਾਲ ਸਰਕਾਰ ਦੀ ਛਵੀ ਖਰਾਬ ਹੋ ਰਹੀ ਹੈ । ਅੱਜ ਭਾਵੇਂ ਇਹ ਵੱਡੀ ਗਿਣਤੀ ਵਿੱਚ ਬੈਠੇ ਹਨ ਪਰ ਆਪਣੇ ਇਨ੍ਹਾਂ ਕੰਮਾਂ ਕਰਕੇ ਇਹ ਇਧਰਲੇ ਪਾਸੇ ਵੀ ਕੱਲ੍ਹ ਆ ਸਕਦੇ ਹਨ ।

**ਸ੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਡਿਪਟੀ ਸਪੀਕਰ ਸਾਹਿਬ, ਅੱਜ ਖੁਸ਼ੀ ਦੀ ਗੱਲ ਹੈ ਕਿ ਸਾਡੇ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਮੰਨਿਆ ਹੈ ਕਿ ਇਨ੍ਹਾਂ ਨੇ ਇਧਰ ਰਹਿ ਕੇ ਗਲਤ ਕੰਮ ਕੀਤੇ ਸਨ ਅਤੇ ਇਸੇ ਕਰਕੇ ਇਹ ਬੜੀ ਘੱਟ ਗਿਣਤੀ ਵਿੱਚ ਇੱਧਰ ਪਹੁੰਚੇ ਹਨ । ਇਨ੍ਹਾਂ ਨੇ ਆਪਣੀ ਜਿਸ ਗੱਲ ਨੂੰ ਕਬੂਲ ਕੀਤਾ ਹੈ, ਉਸ ਵੱਲ ਮੈਂ ਆਪ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਸਾਂ ।

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਨੂੰ ਬੜਾ ਦੁੱਖ ਹੈ । ਪਿਛਲੀ ਵਾਰੀ ਵੀ ਅਸੀਂ ਇਕੱਠੇ ਐਮ. ਐਲ. ਏ. ਬਣੇ ਸੀ । ਇਹ ਬੜੇ ਚੰਗੇ ਬੁਲਾਰੇ ਹਨ । ਇਨ੍ਹਾਂ ਦੇ ਹਲਕੇ ਵਿੱਚ ਮੈਂ ਵੀ ਗਿਆ ਹਾਂ ਅਤੇ ਕਾਫੀ ਕੰਮ ਹੋਏ ਹਨ ਪਰ ਇਹ ਨਾ ਤਾਂ ਪਿਛਲੀ ਵਾਰੀ ਮਨਿਸਟਰ ਬਣ ਸਕੇ ਅਤੇ ਨਾ ਹੀ ਹੁਣ ਮਨਿਸਟਰ ਬਣ ਸਕੇ । ਇਨ੍ਹਾਂ ਨਾਲ ਧੱਕਾ ਹੋ ਰਿਹਾ ਹੈ । ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਦਾ ਧੱਕਾ ਦੂਰ ਕੀਤਾ ਜਾਵੇ ।

**ਸ੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਮੈਂ ਚੌਧਰੀ ਸਾਹਿਬ ਦਾ ਬਹੁਤ ਮਾਣ ਕਰਦਾ ਹਾਂ, ਬਹੁਤ ਇੱਜ਼ਤ ਕਰਦਾ ਹਾਂ । ਅਸਲ ਵਿੱਚ ਇਨ੍ਹਾਂ ਨੇ ਹੀ ਮੇਰੀਆਂ ਬੇੜੀਆਂ ਵਿੱਚ ਵੱਟੇ ਪਾਏ ਹਨ । ਚੌਧਰੀ ਸਾਹਿਬ ਅਤੇ ਬੀਬੀ ਭੱਠਲ ਨੇ ਹੀ ਮੇਰੀਆਂ ਬੇੜੀਆਂ ਵਿੱਚ ਵੱਟੇ ਪਾਏ ਹਨ । ਨਹੀਂ ਤਾਂ ਮੈਂ ਕਦੋਂ ਦਾ ਮਨਿਸਟਰ ਹੋਣਾ ਸੀ । ਜਦੋਂ ਬਾਦਲ ਸਾਹਿਬ ਮੈਨੂੰ ਮੰਤਰੀ ਬਣਾਉਣ ਲੱਗਦੇ ਹਨ ਤਾਂ ਇਹ ਸਮਝ ਜਾਂਦੇ ਹਨ ਕਿ ਇਹ ਆਪੋਜ਼ੀਸ਼ਨ ਦਾ ਮੈਂਬਰ ਹੈ । ਇਸ ਕਰਕੇ ਇਹ ਜੇ ਘੱਟ ਹੀ ਸਿਫ਼ਾਰਸ਼ ਕਰਨ ਤਾਂ ਚੰਗਾ ਰਹੇਗਾ ।

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਨ੍ਹਾਂ ਦੇ ਹਲਕੇ ਵਿੱਚ ਬੜੀ ਡਿਵੈਲਪਮੈਂਟ ਹੋਈ ਹੈ । ਮੈਂ ਕਹਿ ਰਿਹਾ ਸੀ ਕਿ ਪੰਜਾਬ ਦੇ ਖਜ਼ਾਨੇ ਦੀ ਵੀ ਬੜੀ ਮਾੜੀ ਹਾਲਤ ਹੈ । ਉਧਰਲੇ ਪਾਸੇ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਕਾਫੀ ਜਣੇ ਬੈਠੇ ਹਨ । ਬਹੁਤ ਸਾਰੇ ਬੰਦੇ ਕੁਝ ਕਹਿਣਗੇ ਅਤੇ ਕੁਝ ਬੰਦੇ ਕੁਝ ਕਹਿਣਗੇ ਪਰ ਤੁਸੀਂ ਅੰਦਰ ਵੜ ਕੇ ਕਹਿ ਲੈਣਾ, ਖਜ਼ਾਨਾ ਮੰਤਰੀ ਜੀ ਕੋਲ ਬੈਠ ਕੇ ਕਹਿ ਲੈਣਾ ਤਾਂ ਕਿ ਪੰਜਾਬ ਦੀ ਹਾਲਤ ਠੀਕ ਹੋ ਸਕੇ । ਮੈਂ ਕਿਸੇ ਪਾਰਟੀ ਦੀ ਗੱਲ ਨਹੀਂ ਕਰ ਰਿਹਾ ਸਗੋਂ ਪੰਜਾਬ ਦੇ ਲੋਕਾਂ ਦੀ ਦਸ਼ਾ ਠੀਕ ਕਰਨ ਵਾਸਤੇ ਕਹਿ ਰਿਹਾ ਹਾਂ । ਇਸ ਨਾਲ ਪੰਜਾਬ ਸਹੀ ਤਰੀਕੇ ਨਾਲ ਅੱਗੇ ਵੱਧੇਗਾ ।

[ਚੌਧਰੀ ਜਗਜੀਤ ਸਿੰਘ]

ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬੜੀ ਵੱਡੀ ਗਿਣਤੀ ਵਿੱਚ ਗਰੀਬਾਂ ਤੇ ਜਿਹੜੇ ਅੱਗੇ ਹੀ ਪੰਜਾਬ ਵਿੱਚ ਬੜੇ ਪਿਸ ਰਹੇ ਹਨ ਮਹਿੰਗਾਈ ਦੇ ਨਾਲ, ਹੁਣ ਉਨ੍ਹਾਂ ਤੇ ਬੜੀ ਵੱਡੀ ਗਿਣਤੀ ਵਿੱਚ ਟੈਕਸ ਲਾਏ ਹਨ। ਉਨ੍ਹਾਂ ਦੇ ਮੁਤੱਲਕ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਸਰਕਾਰ ਨੂੰ ਕਿ ਉਨ੍ਹਾਂ ਤੇ ਟੈਕਸ ਲੱਗਣੇ ਚਾਹੀਦੇ ਹਨ, ਜਿਹੜੇ ਇਸ ਗੱਲ ਦੇ ਸਮਰੱਥ ਹਨ। ਰਿਸੋਰਸਜ਼ ਜ਼ਰੂਰ ਪੈਦਾ ਕਰਨੇ ਚਾਹੀਦੇ ਹਨ। ਜਿਹੜੇ ਲੋਕ ਸਮਰੱਥ ਹਨ, ਜਿਨ੍ਹਾਂ ਦੀ ਕਮਾਈ ਜ਼ਿਆਦਾ ਹੈ, ਉਨ੍ਹਾਂ ਤੇ ਟੈਕਸ ਲਾਉਂਦੇ ਨਹੀਂ ਲੇਕਿਨ ਜਿਹੜੇ ਸਮਰੱਥ ਨਹੀਂ, ਜਿਹੜੇ ਗਰੀਬ ਹਨ, ਜਿਹੜੇ ਟੈਕਸ ਨਹੀਂ ਦੇ ਸਕਦੇ, ਜਿਹੜੇ ਅੱਗੇ ਹੀ ਪੀਸੇ ਜਾ ਰਹੇ ਹਨ, ਉਨ੍ਹਾਂ ਤੇ ਫਿਰ ਤੁਸੀਂ ਟੈਕਸਾਂ ਦੀ ਮਾਰ ਇਸ ਬਜਟ ਦੇ ਵਿੱਚ ਪਾਈ ਹੈ। ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਰਹੀ ਹੈ, ਅਸੀਂ ਆਪਣਾ ਬਜਟ ਹਮੇਸ਼ਾਂ ਟੈਕਸ ਫਰੀ ਪੇਸ਼ ਕਰਦੇ ਰਹੇ ਹਾਂ ਔਰ ਐਤਕੀਂ ਇਨ੍ਹਾਂ ਨੇ ਟੈਕਸਾਂ ਨਾਲ ਭਰਿਆ ਬਜਟ ਪੇਸ਼ ਕੀਤਾ ਹੈ। ਮੈਂ ਸਮਝਦਾ ਹਾਂ ਇਸ ਦੇ ਨਾਲ ਪੰਜਾਬ ਦੇ ਜਿਹੜੇ ਲੋਕ ਹਨ, ਉਨ੍ਹਾਂ ਤੇ ਬੜਾ ਭਾਰ ਪਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਵਹੀਕਲਾਂ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਬਾਈ-ਸਾਈਕਲ ਜਾਂ ਹੋਰ ਟੂ ਔਰ ਥਰੀ ਵ੍ਹੀਲਰ ਜਾਂ ਜਿਹੜੀਆਂ ਇਸ ਤਰ੍ਹਾਂ ਦੀਆਂ ਛੋਟੀਆਂ ਛੋਟੀਆਂ ਸਵਾਰੀਆਂ ਹਨ, ਉਨ੍ਹਾਂ ਤੇ ਟੈਕਸ ਲਗਾਏ ਹਨ। ਬਹੁਤ ਬੰਦੇ ਤਾਂ ਹਵਾਈ ਜਹਾਜ਼ ਤੇ ਬੈਠਦੇ ਹਨ, ਏਅਰ ਕੰਡੀਸ਼ਨਰ ਕਾਰਾਂ ਵਿੱਚ ਬੈਠਦੇ ਹਨ ਪਰ ਗਰੀਬ ਆਦਮੀ ਜਿਹੜਾ ਥਰੀ ਵੀਲ੍ਹਰ ਤੇ ਬੈਠਦਾ ਹੈ ਜਾਂ ਸਾਈਕਲ ਤੇ ਚੜ੍ਹਦਾ ਹੈ, ਉਸ ਗਰੀਬ ਆਦਮੀ ਤੇ ਹੋਰ ਟੈਕਸ ਲਗਾ ਦਿੱਤਾ ਹੈ। ਉਸ ਨੂੰ ਹੋਰ ਦੁਖੀ ਕਰਨਾ, ਮੈਂ ਸਮਝਦਾ ਹਾਂ ਇਹ ਬਹੁਤ ਮਾੜੀ ਗੱਲ ਕੀਤੀ ਹੈ। ਇਹ ਜਿਹੜੇ ਟੈਕਸ ਲਾਏ ਹਨ, ਜਿਸ ਤਰ੍ਹਾਂ ਬਾਈ-ਸਾਈਕਲ ਜਾਂ ਥਰੀ ਵੀਲ੍ਹਰ ਹੈ, ਥਰੀ ਵੀਲ੍ਹਰ ਵਿੱਚ ਇੱਕ ਪਾਸੇ ਤਾਂ ਪੈਟਰੋਲ ਪੈਣਾ ਹੈ, ਉਸ ਤੇ ਲਾ ਦਿੱਤਾ ਹੈ। ਦੂਸਰੇ ਪਾਸੇ ਥਰੀ ਵੀਲ੍ਹਰ ਨੂੰ ਵੀ ਟੈਕਸ ਲਾ ਦਿੱਤਾ ਹੈ ... (ਹਾਇਰ ਸੈਕੰਡਰੀ ਤੇ ਪ੍ਰਾਇਮਰੀ ਸਿੱਖਿਆ ਮੰਤਰੀ ਵੱਲੋਂ ਵਿਘਨ).. ਮੈਂ ਥਰੀ ਵੀਲ੍ਹਰ ਕਹਿ ਰਿਹਾ ਹਾਂ। ਮੈਂ ਡੀਜ਼ਲ ਤੇ ਵੀ ਆ ਰਿਹਾ ਹਾਂ। ਤੋਤਾ ਸਿੰਘ ਜੀ, ਸੁਣੋ ਮੇਰੀ ਗੱਲ। ਮੈਂ ਡੀਜ਼ਲ ਤੇ ਵੀ ਆ ਰਿਹਾ ਹਾਂ। ਮੈਂ, ਡਿਪਟੀ ਸਪੀਕਰ ਸਾਹਿਬ, ਇਹ ਅਰਜ਼ ਕਰ ਰਿਹਾ ਸੀ ਕਿ ਥਰੀ ਵੀਲ੍ਹਰ ਤੇ ਜਾਂ ਸਾਈਕਲ ਤੇ ਜਾਣ ਵਾਲੇ ਲੋਕ ਜਿਹੜੇ ਗਰੀਬ ਜਾਂ ਉਨ੍ਹਾਂ ਦੇ ਬੱਚਿਆਂ ਨੇ ਸਾਈਕਲ ਤੇ ਚੜ੍ਹ ਕੇ ਜਾਣਾ ਹੈ, ਗਰੀਬ ਮਜ਼ਦੂਰ ਜਾਂ ਆਦਮੀ ਕਾਰਖਾਨੇ ਵਿੱਚ ਸਾਈਕਲ ਤੇ ਜਾਂਦਾ ਹੈ, ਜਿਸ ਦੀ ਜ਼ਮੀਨ ਨਹੀਂ ਹੈ, ਜਿਹੜੇ ਬਗੈਰ-ਜ਼ਮੀਨੇ ਹਨ, ਜਿਹੜੇ ਮਜ਼ਦੂਰੀ ਕਰਦੇ ਹਨ, ਜਿਨ੍ਹਾਂ ਦੇ ਪਾਸ ਜ਼ਮੀਨ ਨਹੀਂ ਔਰ ਜਿਹੜੇ ਇਸ ਤਰ੍ਹਾਂ ਦੀ ਮਜ਼ਦਰੀ ਕਰਨ ਜਾਂਦੇ ਹਨ, ਇਸ ਵਿੱਚ ਖੇਤ ਮਜ਼ਦੂਰ ਵੀ ਹਨ। ਉਹ ਖੇਤ ਮਜ਼ਦੂਰ ਜਿਹੜੇ ਖੇਤਾਂ ਵਿੱਚ ਜਾਂਦੇ ਹਨ ਜਦੋਂ ਉਹ ਖੇਤ ਵਿੱਚ ਜਾਂਦੇ ਹਨ ਤਾਂ ਉਨ੍ਹਾਂ ਦੀਆਂ ਆਹਾਂ ਨਿਕਲ ਜਾਂਦੀਆਂ ਹਨ। ਜਦੋਂ ਬਿਜਲੀ ਦੇ ਵੱਡੇ ਵੱਡੇ ਬਿੱਲ ਦੇਣੇ ਪੈਣ। ਮਜ਼ਦੂਰ ਨੂੰ ਵੱਡੇ ਵੱਡੇ ਬਿਲ ਦੇਣੇ ਪੈਂਦੇ ਹਨ। ਡਿਪਟੀ ਸਪੀਕਰ ਸਾਹਿਬ, ਬਿਜਲੀ ਦੇ ਬਿੱਲ ਵਧੇ ਹਨ। ਟਰਾਂਸਪੋਰਟ ਜਿਹੜੀ

ਸੀ, ਸਾਡੇ ਕਿਰਾਏ ਵਧੇ ਹਨ । ਇੱਕ ਬਹੁਤ ਵੱਡਾ ਜਿਹੜਾ ਬੋਝ ਹੈ, ਉਹ ਪੰਜਾਬ ਦੇ ਲੋਕਾਂ ਤੇ ਪਿਆ ਸੀ । ਤੁਸੀਂ ਮੰਨੋ ਜਾਂ ਨਾ ਮੰਨੋ, ਉਹ ਜਿਹੜੇ ਪਹਿਲਾਂ ਬਿਜਲੀ ਦੇ ਬਿੱਲ ਵਧੇ ਸੀ, ਜਿਹੜੇ ਪੰਜਾਬ ਦੀ ਟਰਾਂਸਪੋਰਟ ਦੇ ਤੁਸੀਂ ਕਿਰਾਏ ਵਧਾਏ ਸੀ, ਹੋਰ ਜਿਹੜੇ ਇਸ ਤਰ੍ਹਾਂ ਦੇ ਟੈਕਸ ਸੀ, ਉਹ ਜਦੋਂ ਆਦਮਪੁਰ ਦੀ ਬਾਇ-ਇਲੈਕਸ਼ਨ ਹੋਈ, ਉਸ ਬਾਇ-ਇਲੈਕਸ਼ਨ ਵਿੱਚ ਲੋਕਾਂ ਨੇ ਤੁਹਾਨੂੰ ਇਸ ਕਰਕੇ ਹੀ ਰਿਜੈਕਟ ਕੀਤਾ । ਤੁਸੀਂ ਸਾਡੇ ਸਤਿਕਾਰਯੋਗ ਭਰਾ ਹੋ ਕਿਉਂਕਿ ਉਦੋਂ ਲੋਕਾਂ ਦੇ ਮਨ ਤੇ ਬੋਝ ਸੀ, ਜਦੋਂ ਅਸੀਂ ਐਸੰਬਲੀ ਹਲਕੇ ਵਿੱਚ ਜਾਂਦੇ ਸੀ, ਅਸੀਂ ਵੀ ਜਾਂਦੇ ਸੀ, ਸਾਡੇ ਇਹ ਭਰਾ ਵੀ ਜਾਂਦੇ ਸੀ, ਅਸੀਂ ਇਕੱਠੇ ਹੀ ਜਾਂਦੇ ਸੀ । ਜਦੋਂ ਅਸੀਂ ਪਿੰਡਾਂ ਵਿੱਚ ਜਾਂਦੇ ਸੀ ਤਾਂ ਲੋਕ ਬਿਜਲੀ ਦੇ ਬਿੱਲ ਸਾਡੇ ਮੂਹਰੇ ਕੱਢ ਕੇ ਰੱਖ ਦਿੰਦੇ ਸੀ ਔਰ ਕਹਿੰਦੇ ਸੀ ਕਿ ਸਾਡਾ 200 ਰੁਪਏ ਬਿੱਲ ਆਉਂਦਾ ਸੀ ਔਰ ਹੁਣ 700 ਰੁਪਏ ਆਇਆ ਹੈ, ਕਿਸੇ ਦਾ 900 ਰੁਪਏ ਆਇਆ ਹੈ । ਇਹ ਇੱਕ ਵੱਡੀ ਮਾਰ ਸਾਡੇ ਪੰਜਾਬ ਦੇ ਗਰੀਬ ਲੋਕਾਂ ਤੇ ਪਈ ਸੀ । ਇਹ ਮਾਰ ਤਾਂ ਪਈ ਸੋ ਪਈ ਲੇਕਿਨ ਆਹ ਜਿਹੜੀ ਬਜਟ ਦੀ ਹੋਰ ਮਾਰ ਪੈ ਗਈ । ਏਅਰ ਕੰਡੀਸ਼ਨਰ ਵਾਲਿਆਂ ਤੇ ਟੈਕਸ ਲੱਗੇ ਨਹੀਂ । ਡੈਜ਼ਰਟ ਕੂਲਰ ਵਾਲੇ ਮਾਰੇ ਗਏ । ਜਿਹੜੇ ਮੇਰੇ ਭਰਾ ਡੈਜ਼ਰਟ ਕੂਲਰ ਲਗਾ ਲੈਂਦੇ ਹਨ, ਉਨ੍ਹਾਂ ਤੇ ਟੈਕਸ ਲਗਾ ਦਿੱਤਾ ਲੇਕਿਨ ਏਅਰ ਕੰਡੀਸ਼ਨਰ ਵਾਲਿਆਂ ਤੇ ਲੱਗਾ ਨਹੀਂ ਔਰ ਗਰੀਬਾਂ ਤੇ ਫਿਰ ਟੈਕਸ ਲਾਇਆ ਹੈ । ਮੈਂ ਸਮਝਦਾ ਹਾਂ ਇਹ ਬੜੀ ਮਾੜੀ ਗੱਲ ਕੀਤੀ ਹੈ । ਇਸ ਦੇ ਨਾਲ ਹੀ ਸਟੇਸ਼ਨਰੀ ਹੈ । ਡਿਪਟੀ ਸਪੀਕਰ ਸਾਹਿਬ, ਸਟੇਸ਼ਨਰੀ ਕਿਸ ਨੇ ਯੂਜ਼ ਕਰਨੀ ਹੈ । ਦਫਤਰਾਂ ਵਿੱਚ ਸਟੇਸ਼ਨਰੀ ਯੂਜ਼ ਹੁੰਦੀ ਹੈ, ਇਹ ਵੱਖਰੀ ਗੱਲ ਹੈ ਲੇਕਿਨ ਸਟੇਸ਼ਨਰੀ ਗਰੀਬਾਂ ਦੇ ਬੱਚਿਆਂ ਨੇ ਵੀ ਯੂਜ਼ ਕਰਨੀ ਹੈ । ਗਰੀਬ ਦਾ ਬੱਚਾ, ਜਿਹੜਾ ਮਜ਼ਦੂਰੀ ਕਰਦਾ ਹੈ, ਉਸ ਦੇ ਬੱਚੇ ਨੂੰ ਕਿਤਾਬਾਂ ਪੂਰੀਆਂ ਨਹੀਂ ਮਿਲਦੀਆਂ । ਜਿਸ ਬੱਚੇ ਨੂੰ ਕਾਪੀਆਂ ਨਹੀਂ ਮਿਲਦੀਆਂ, ਜਿਸ ਬੱਚੇ ਨੂੰ ਕਾਗਜ਼ਾਂ ਦੀ ਲੋੜ ਹੈ, ਪੈਨਸਲਾਂ ਦੀ ਲੋੜ ਹੈ, ਜਿਸ ਸਟੇਸ਼ਨਰੀ ਦੀ ਹਰ ਬੱਚੇ ਨੂੰ ਲੋੜ ਹੈ । ਡਿਪਟੀ ਸਪੀਕਰ ਸਾਹਿਬ, ਉਸ ਦੇ ਉਤੇ ਟੈਕਸ ਲਾਉਣਾ ਜਿਹੜਾ ਕਿ ਹਰ ਘਰ ਦੇ ਵਿੱਚ, ਹਰ ਬੱਚੇ ਦੇ ਤੱਕ ਜਾਣਾ ਹੈ ਜਿਹੜੇ ਗਰੀਬ ਲੋਕਾਂ ਦੇ ਬੱਚੇ ਆਪਣੇ ਘਰਾਂ ਦੇ ਵਿੱਚ ਦੀਵੇ ਜਗਾ ਕੇ ਪੜ੍ਹਦੇ ਹਨ, ਉਨ੍ਹਾਂ ਦੀ ਵਰਤੋਂ ਵਾਲੀ ਸਟੇਸ਼ਨਰੀ ਉਤੇ ਟੈਕਸ ਲਾਉਣਾ ਉਚਿਤ ਨਹੀਂ ਹੈ । ਦੂਸਰਾ, ਜੋ ਇਨ੍ਹਾਂ ਲੋਕਾਂ ਦੇ ਲਈ 30 ਯੂਨਿਟ ਤੱਕ ਬਿਜਲੀ ਫਰੀ ਮਿਲਣੀ ਹੈ ਉਹ ਹਾਲੇ ਤੱਕ ਲਾਗੂ ਨਹੀਂ ਹੋਈ ਅਤੇ ਉਹ ਪੁਰਾਣੀਆਂ ਬੱਤੀਆਂ ਦੇ ਨਾਲ ਹੀ ਆਪਣੀ ਪੜ੍ਹਾਈ ਕਰ ਰਹੇ ਹਨ । ਇਸ ਟੈਕਸ ਦੇ ਨਾਲ ਉਨ੍ਹਾਂ ਨੂੰ ਤਕਲੀਫ ਹੋਵੇਗੀ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਟੁੱਥ ਪੇਸਟ ਅਤੇ ਜੋ ਮੈਡੀਸਨ ਦੇ ਉਤੇ, ਦਵਾਈਆਂ ਹਰ ਇਕ ਗਰੀਬ ਆਦਮੀ ਖਾਂਦਾ ਹੈ, ਉਸ ਦੇ ਉਤੇ ਤੁਸੀਂ ਟੈਕਸ ਲਾਇਆ ਹੈ । ਅੱਜ ਡਿਸਪੈਂਸਰੀਆਂ ਦੇ ਵਿੱਚ ਦਵਾਈਆਂ ਨਹੀਂ ਮਿਲਦੀਆਂ । ਸਰਕਾਰੀ ਹਸਪਤਾਲਾਂ ਦੇ ਵਿੱਚ ਚਲੇ ਜਾਓ ਪਹਿਲਾਂ ਤਾਂ ਉਥੇ ਡਾਕਟਰ ਨਹੀਂ ਮਿਲਦੇ । ਜੇਕਰ ਡਾਕਟਰ ਮਿਲ ਜਾਣ ਤਾਂ ਦਵਾਈ ਨਹੀਂ ਮਿਲਦੀ । ਦਵਾਈਆਂ ਵਾਸਤੇ

[ਚੌਧਰੀ ਜਗਜੀਤ ਸਿੰਘ]

ਡਾਕਟਰ ਪਰਚੀ ਲਿਖ ਕੇ ਦੇ ਦਿੰਦੇ ਹਨ ਕਿ ਜੇਕਰ ਬਿਮਾਰੀ ਠੀਕ ਕਰਾਉਣੀ ਹੈ ਤਾਂ ਇਸ ਪਰਚੀ ਦੇ ਉਤੇ ਲਿਖੀ ਦਵਾਈ ਬਾਹਰੋਂ ਖਰੀਦ ਕੇ ਲੈ ਆਓ । ਮੈਂ ਕਹਿਣਾ ਚਾਹੁੰਦਾ ਹਾਂ ਕਿ ਨਾ ਸਰਕਾਰੀ ਹਸਪਤਾਲਾਂ ਦੇ ਵਿੱਚ ਔਰ ਨਾ ਹੀ ਸਰਕਾਰੀ ਡਿਸਪੈਂਸਰੀਆਂ ਦੇ ਵਿੱਚ ਦਵਾਈਆਂ ਮਿਲਦੀਆਂ ਹਨ ਔਰ ਨਾ ਹੀ ਸਰਕਾਰ ਨੇ ਦਵਾਈਆਂ ਦੇ ਵਾਸਤੇ ਬਜਟ ਦੇ ਵਿੱਚ ਪੈਸਾ ਪ੍ਰੋਵਾਈਡ ਕੀਤਾ ਹੈ । ਜਿਥੇ ਪਹਿਲਾਂ ਕੋਈ ਗਰੀਬ ਆਦਮੀ ਦਵਾਈ ਲੈ ਲੈਂਦਾ ਸੀ ਪਰ ਜੋ ਹੁਣ ਦਵਾਈਆਂ ਤੇ ਟੈਕਸ ਲਾ ਕੇ ਬਜਟ ਦਾ ਘਾਟਾ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਇਸ ਬਾਰੇ ਮੈਂ ਮਨਿਸਟਰ ਸਾਹਿਬ ਨੂੰ ਕਹਿਣਾ ਚਾਹਾਂਗਾ ਕਿ ਇਹ ਟੈਕਸ ਵਾਪਸ ਲਏ ਜਾਣੇ ਚਾਹੀਦੇ ਹਨ ਤਾਂ ਕਿ ਅਵਾਮ ਦੇ ਉਤੇ ਟੈਕਸਾਂ ਦਾ ਬੋਝ ਨਾ ਪਵੇ । ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਪੈਟਰੋਲ ਦੀ ਕੀਮਤ ਆਏ ਦਿਨ ਵਧਾ ਦਿੱਤੀ ਜਾਂਦੀ ਹੈ । ਪੈਟਰੋਲ ਨੂੰ ਹਰੇਕ ਵਿਅਕਤੀ ਇਸਤੇਮਾਲ ਕਰਦਾ ਹੈ ਚਾਹੇ ਉਹ ਕਾਰਖਾਨੇ ਵਿੱਚ ਜਾਂਦਾ ਹੈ, ਦਫ਼ਤਰ ਜਾਂਦਾ ਹੈ, ਫੈਕਟਰੀਆਂ ਦੇ ਵਿੱਚ ਜਾਂਦਾ ਹੈ, ਉਹ ਇਸਤੇਮਾਲ ਕਰਦਾ ਹੈ । ਪੈਟਰੋਲ ਦਾ ਇਸਤੇਮਾਲ ਦਰਮਿਆਨੇ ਤਬਕੇ ਦੇ ਲੋਕ ਕਰਦੇ ਹਨ ਜਿਹੜੇ ਸਕੂਲਾਂ ਦੇ ਵਿੱਚ ਜਾਂਦੇ ਹਨ, ਕਾਲਜਾਂ ਵਿੱਚ ਜਾਂਦੇ ਹਨ, ਸਕੂਟਰਾਂ ਤੇ ਜਾਂਦੇ ਹਨ, ਮੋਪਡਾਂ ਤੇ ਜਾਂਦੇ ਹਨ । ਲੇਕਿਨ ਇਸ ਦਾ ਆਏ ਦਿਨ ਰੇਟ ਵਧਾ ਦੇਣਾ, ਲੋਕਾਂ ਦੇ ਨਾਲ ਬਹੁਤ ਵੱਡੀ ਬੇਇਨਸਾਫ਼ੀ ਵਾਲੀ ਗੱਲ ਹੋਵੇਗੀ । ਇਹ ਜੋ ਪੈਟਰੋਲ ਦਾ ਰੇਟ ਵਧਾਇਆ ਗਿਆ ਹੈ, ਇਹ ਵਾਪਸ ਲਿਆ ਜਾਣਾ ਚਾਹੀਦਾ ਹੈ ਤਾਂ ਕਿ ਪੈਟਰੋਲ ਸਸਤੇ ਦਾਮਾਂ ਦੇ ਉਤੇ ਮਿਲ ਸਕੇ । ਜੋ ਮਾਰਬਲ ਦੇ ਉਤੇ ਟੈਕਸ ਲਾਇਆ ਗਿਆ ਹੈ ਇਹ ਠੀਕ ਹੈ ਇਸ ਨੂੰ ਅਮੀਰ ਲੋਕ ਵਰਤਦੇ ਹਨ, ਅਸੀਂ ਇਸ ਦੇ ਉਤੇ ਬਿਲਕੁਲ ਇਤਰਾਜ਼ ਨਹੀਂ ਕਰਦੇ ਅਤੇ ਜਿਸ ਤਰ੍ਹਾਂ ਜਿਊਲਰੀ ਦੇ ਉਤੇ ਵਧਾਇਆ ਹੈ ਜਿਹੜੇ ਲੋਕ ਖਰੀਦਦੇ ਹਨ, ਇਹ ਵੀ ਠੀਕ ਹੈ ਪਰ ਜੋ ਟੈਕਸ ਦਾਲਾਂ ਦੇ ਉਤੇ, ਬਾਈ-ਸਾਈਕਲਾਂ ਦੇ ਉਤੇ ਔਰ ਹੌਜ਼ਰੀ ਦੇ ਉਤੇ ਅਤੇ ਹੋਰ ਛੋਟੀਆਂ-ਛੋਟੀਆਂ ਚੀਜ਼ਾਂ ਜਿਹੜੀਆਂ ਕਿ ਸਾਡੀ ਰੋਜ਼ਮਰਾ ਜ਼ਿੰਦਗੀ ਦੇ ਵਿੱਚ ਵਰਤੋਂ ਵਿੱਚ ਆਉਂਦੀਆਂ ਹਨ, ਉਨ੍ਹਾਂ ਦੇ ਉਤੇ ਵੀ ਟੈਕਸ ਲਗਾ ਦਿੱਤਾ ਗਿਆ ਹੈ । ਗਰੀਬ ਲੋਕ ਤਾਂ ਦਾਲ ਹੀ ਖਾਂਦੇ ਹਨ, ਉਨ੍ਹਾਂ ਨੂੰ ਤਾਂ ਸਬਜ਼ੀਆਂ ਨਹੀਂ ਮਿਲਦੀਆਂ । ਉਨ੍ਹਾਂ ਲੋਕਾਂ ਦੇ ਕੋਲ ਕੋਈ ਆਪਣੀਆਂ ਜ਼ਮੀਨਾਂ ਤਾਂ ਨਹੀਂ ਹਨ ਜਿਥੇ ਉਹ ਸਬਜ਼ੀਆਂ ਵਗੈਰਾ ਉਗਾ ਸਕਣ ਔਰ ਕਿਸੇ ਆਪਣੇ ਟਿਊਬਵੈੱਲ ਤੋਂ ਸਬਜ਼ੀ ਲਿਆ ਸਕਣ । ਸਰਕਾਰ ਨੂੰ ਉਨ੍ਹਾਂ ਗਰੀਬਾਂ ਵੱਲ ਧਿਆਨ ਦੇਣਾ ਚਾਹੀਦਾ ਹੈ । ਜਿਨ੍ਹਾਂ ਦੇ ਕੋਲ ਆਪਣੀਆਂ ਜ਼ਮੀਨਾਂ ਨਹੀਂ ਹਨ, ਜਿਹੜੇ ਲੋਕ ਗਰੀਬ ਹਨ, ਬੇਰੁਜ਼ਗਾਰ ਹਨ ਔਰ ਜਿਹੜੇ ਵਿਚਾਰੇ 40-50 ਰੁਪਏ ਰੋਜ਼ ਦੀ ਦਿਹਾੜੀ ਦੇ ਨਾਲ ਆਪਣਾ ......(ਵਿਘਨ)

**ਸਿਹਤ ਤੇ ਪਰਿਵਾਰ ਭਲਾਈ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮਾਨਯੋਗ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਇਹ ਗੱਲ ਕਹੀ ਹੈ ਕਿ ਹਸਪਤਾਲਾਂ ਦੇ ਵਿੱਚ ਡਾਕਟਰ ਨਹੀਂ ਹਨ । ਮੈਂ ਇਹ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਜਦੋਂ ਦੀ

ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਸੱਤਾ ਸੰਭਾਲੀ ਹੈ, ਉਦੋਂ ਤੋਂ ਅਸੀਂ 750 ਡਾਕਟਰਾਂ ਦੀ ਨਵੀਂ ਭਰਤੀ ਕੀਤੀ ਹੈ ਔਰ ਜੋ ਕਿਹਾ ਕਿ ਡਾਕਟਰ ਹਾਜ਼ਰ ਨਹੀਂ ਮਿਲਦੇ, ਜਿਥੋਂ ਤੱਕ ਉਨ੍ਹਾਂ ਦਾ ਤੁਅੱਲਕ ਹੈ, ਅਸੀਂ ਇਸ ਤਰ੍ਹਾਂ ਦੇ 150 ਡਾਕਟਰਾਂ ਨੂੰ ਡਿਸਮਿਸ ਕੀਤਾ ਹੈ, ਉਨ੍ਹਾਂ ਦੇ ਖਿਲਾਫ਼ ਸਖ਼ਤੀ ਵਰਤੀ ਹੈ ।

**ਚੌਧਰੀ ਜਗਜੀਤ ਸਿੰਘ** : ਮੇਰੇ ਮਾਨਯੋਗ ਵਜ਼ੀਰ ਸਾਹਿਬ, ਮੇਰੇ ਅਜ਼ੀਜ਼ ਹਨ । ਇਨ੍ਹਾਂ ਨੇ ਡਾਕਟਰਾਂ ਦਾ ਜ਼ਿਕਰ ਕੀਤਾ ਹੈ । ਜਦੋਂ ਤੋਂ ਇਹ ਹੈਲਥ ਮਨਿਸਟਰ ਬਣੇ ਹਨ ਇਨ੍ਹਾਂ ਦੇ ਨਾਲ ਸਟੇਟ ਮਨਿਸਟਰ ਇੰਦਰਜੀਤ ਸਿੰਘ ਜ਼ੀਰਾ ਵੀ ਸਨ । ਜਿਸ ਤਰ੍ਹਾਂ ਉਨ੍ਹਾਂ ਨੇ ਪੰਜਾਬ ਦੇ ਹਸਪਤਾਲਾਂ ਵਿਚ ਛਾਪੇ ਮਾਰੇ । ਇਸੇ ਤਰ੍ਹਾਂ ਜਲੰਧਰ ਦੇ ਵਿੱਚ ਇਕ ਹਸਪਤਾਲ ਦੇ ਵਿੱਚ ਛਾਪਾ ਮਾਰਿਆ, ਜਿਥੇ ਇਹ ਗਏ ਕਿਤੇ ਡਾਕਟਰ ਨਹੀਂ ਮਿਲਦੇ ਸੀ ਤਾਂ ਉਸ ਵੇਲੇ ਪੰਜਾਬ ਦੇ ਵਿਚ ਬਹੁਤ ਰੌਲਾ ਪੈ ਗਿਆ ਸੀ । ਇਹ ਗੱਲ ਮੇਰੀ ਜਾਣਕਾਰੀ ਵਿੱਚ ਹੈ, ਇਹ ਨੋਟ ਕਰ ਲੈਣ । ਜਿਹੜੇ ਡਾਕਟਰ ਅਸੀਂ ਪਿੰਡਾਂ ਦੀਆਂ ਡਿਸਪੈਂਸਰੀਆਂ ਵਿੱਚ ਲਗਾਉਂਦੇ ਹਾਂ । ਉਨ੍ਹਾਂ ਦਾ ਇਸ ਤਰ੍ਹਾਂ ਹੈ ਕਿ ਪਿੰਡਾਂ ਵਿਚ ਜਿਹੜੇ ਡਾਕਟਰ ਹਨ ਉਹ ਇੰਚਾਰਜ ਡਾਕਟਰ ਹਨ । ਜਿਹੜੇ ਪਿੰਡਾਂ ਵਿਚ ਡਾਕਟਰ ਹਨ ਉਨ੍ਹਾਂ ਨੂੰ ਸਰਕਾਰੀ ਤਨਖਾਹ ਮਿਲਦੀ ਹੈ । ਉਹ ਪੂਰੀ ਦੀ ਪੂਰੀ ਇੰਚਾਰਜ ਡਾਕਟਰ ਨੂੰ ਦੇ ਦਿੰਦੇ ਹਨ ਤੇ ਆਪ ਘਰ ਬਹਿ ਕੇ ਪ੍ਰੈਕਟਿਸ ਕਰਦੇ ਹਨ । ਜਿਹੜੇ ਪਿੰਡਾਂ ਵਿਚ ਡਾਕਟਰ ਜਾਂਦੇ ਹਨ ਉਹ ਆਪਣੇ ਘਰਾਂ ਵਿਚ ਹੀ ਰਹਿੰਦੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਸ਼ਹਿਰਾਂ ਵਿਚੋਂ ਨਿਕਲਣਾ ਚਾਹੀਦਾ ਹੈ । 80 ਫੀਸਦੀ ਅਬਾਦੀ ਪਿੰਡਾਂ ਵਿਚ ਰਹਿੰਦੀ ਹੈ । ਉਥੇ ਸ਼ਹਿਰਾਂ ਨਾਲੋਂ ਜ਼ਿਆਦਾ ਲੋਕ ਪੀੜਤ ਹਨ । ਇਥੇ ਤਾਂ ਮਾੜੀ ਜਿਹੀ ਗੱਲ ਹੋ ਜਾਵੇ, ਕੰਡਾ ਲੱਗ ਜਾਵੇ, ਅਖ਼ਬਾਰਾਂ ਭਰ ਜਾਂਦੀਆਂ ਹਨ, ਰੌਲਾ ਪੈ ਜਾਂਦਾ ਹੈ । ਪਿੰਡਾਂ ਦੇ ਲੋਕ ਵੱਢੇ ਪਏ ਰਹਿਣ, 3-3 ਦਿਨ ਟਾਂਕੇ ਨਹੀਂ ਲੱਗਦੇ । 4-4 ਦਿਨ ਪਰਚਾ ਨਹੀਂ ਲਿਖਿਆ ਜਾਂਦਾ ਕਿ ਕਿਹੜੀ ਪਾਰਟੀ ਆਵੇ ਤੇ ਮਾਲ ਦੇਵੇ । ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ । ਮੈਂ ਵੀ ਪੰਜ ਸਾਲ ਵਜ਼ੀਰ ਰਿਹਾ ਹਾਂ । ਮੈਂ ਚੌਥੀ ਵਾਰੀ ਐਮ. ਐਲ. ਏ. ਬਣਿਆ ਹਾਂ । 1977 ਵਿੱਚ ਵੀ ਮੈਂ ਐਮ. ਐਲ. ਏ. ਬਣਿਆ ਸੀ । ਲੋਕਾਂ ਵਿੱਚ ਰਿਹਾ ਹਾਂ । ਲੋਕਾਂ ਦੀਆਂ ਗੱਲਾਂ ਦਾ ਪਤਾ ਹੈ, ਇਹੀ ਇਕ ਸਥਾਨ ਹੈ, ਪਵਿੱਤਰ ਸਦਨ ਹੈ, ਜਿਥੇ ਅਸੀਂ ਆਪਣੀ ਸਰਕਾਰ ਨੂੰ ਗੱਲਾਂ ਕਹਿ ਸਕਦੇ ਹਾਂ । ਇਹ ਸਾਡੀਆਂ ਗੱਲਾਂ ਸੁਣ ਕੇ ਉਨ੍ਹਾਂ ਦੀ ਸੋਧ ਕਰਨ ਨਾ ਕਿ ਕੰਟ੍ਰਾਡਿਕਸ਼ਨ ਵਿਚ ਪੈਣ ਦੀ ਗੱਲ ਕਰਨ । ਕਿਸ ਨੇ ਕਿਹਾ ਹੈ ਇਹ ਗੱਲ ਵੱਖਰੀ ਹੈ । ਅਸੀਂ ਜੋ ਕਹਿੰਦੇ ਹਾਂ, ਉਹੀ ਕਰੋ, ਦੇਖੋ ਅਸੀਂ ਸਹੀ ਹਾਂ ਜਾਂ ਤੁਸੀਂ ਹੋ । ਟੈਕਸਾਂ ਦੀ ਗੱਲ ਕਰ ਰਹੇ ਸੀ । ਮੈਡੀਸਨ ਤੇ ਟੈਕਸ ਲਾਇਆ ਗਿਆ ਹੈ । ਇਸ ਨਾਲ ਗਰੀਬਾਂ ਤੇ ਬੜਾ ਧੱਕਾ ਹੋਇਆ ਹੈ । ਉਨ੍ਹਾਂ ਨਾਲ ਹੋ ਰਹੇ ਇਸ ਧੱਕੇ ਨੂੰ ਰੋਕਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਕਾਲੀਆ ਸਾਹਿਬ, ਤੁਸੀਂ ਪੁਆਇੰਟ ਆਫ਼ ਆਰਡਰ ਤੇ ਕਹਿਣਾ ਹੈ ?

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ :** ਡਿਪਟੀ ਸਪੀਕਰ ਸਾਹਿਬ, ਜਿਹੜੇ 750 ਡਾਕਟਰ ਭਰਤੀ ਕੀਤੇ ਹਨ, ਉਹ ਪਿੰਡਾਂ ਵਿਚ ਲੱਗਣੇ ਹਨ । ਤਿੰਨ ਸਾਲ ਕੰਪਲਸਰੀ ਪਿੰਡਾਂ ਵਿੱਚ ਰੱਖਣੇ ਹਨ । ਜਿਸ ਨਾਲ ਪਿੰਡਾਂ ਵਿੱਚ ਕਮੀ ਨਹੀਂ ਰਹੇਗੀ । ਬਿਨਾਂ ਡਾਕਟਰਾਂ ਤੋਂ ਕੋਈ ਡਿਸਪੈਂਸਰੀ ਨਹੀਂ ਰਹੇਗੀ । (ਥੰਪਿੰਗ)

**ਚੌਧਰੀ ਜਗਜੀਤ ਸਿੰਘ :** ਚੰਗੀ ਗੱਲ ਹੈ । ਪਿੰਡਾਂ ਵਿੱਚ ਲੱਗਣ, ਧੰਨਵਾਦ । ਲੇਕਿਨ ਲਗਾ ਕੇ ਚੈਕ ਵੀ ਕੀਤਾ ਜਾਵੇ ਕਿ ਉਹ ਡਾਕਟਰ ਪਿੰਡਾਂ ਵਿੱਚ ਜਾਂਦੇ ਹਨ । ਮੇਰੀ ਗੱਲ ਜੋ ਹੈ, ਉਸ ਵੱਲ ਧਿਆਨ ਕਰਨ ਕਿ ਉਹ ਪਿੰਡਾਂ ਵਿਚ ਜਾਂਦੇ ਵੀ ਹਨ ਜਾਂ ਕਿ ਸ਼ਹਿਰਾਂ ਵਿੱਚ ਹੀ ਪ੍ਰੈਕਟਿਸ ਕਰਦੇ ਹਨ । ਮੈਂ ਇਹ ਗੱਲ ਕਹਿਣਾ ਚਾਹੁੰਦਾ ਸੀ, ਇਨ੍ਹਾਂ ਨੇ ਧਿਆਨ ਨਹੀਂ ਦਿੱਤਾ । ਡਿਪਟੀ ਸਪੀਕਰ ਸਾਹਿਬ, ਮੈਂ ਵੱਡੀ ਗੱਲ ਹੋਰ ਕਹਿਣੀ ਹੈ । ਇਹ ਜੋ ਸਾਡੀ ਸਰਕਾਰ ਹੈ, ਬੜੀ ਮਜ਼ੇਦਾਰ ਸਰਕਾਰ ਹੈ, ਬੜੀ ਸਤਿਕਾਰਯੋਗ ਸਰਕਾਰ ਹੈ । ਅਸੀਂ ਸਾਰੇ ਇਕੱਠੇ ਹਾਂ, ਕੋਈ ਇੱਧਰ ਹੈ, ਕੋਈ ਉੱਧਰ ਹੈ । ਜੇ ਕਹੀਏ ਇਨ੍ਹਾਂ ਨੇ ਡਰਾਈ-ਫਰੂਟ ਨੂੰ ਕਰ ਰਹਿਤ ਕਰ ਦਿੱਤਾ ਹੈ । ਇਹ ਡਰਾਈ-ਫਰੂਟ ਖਾਣ ਵਾਲੀ ਸਰਕਾਰ ਹੈ । ਕਾਜੂ ਖਾਣ ਵਾਲੀ ਸਰਕਾਰ ਹੈ । ਸਾਡੇ ਵੇਲੇ ਬਰਫੀ-ਪਕੌੜਾ ਹੀ ਚਲਦਾ ਸੀ ਮੀਟਿੰਗਾਂ ਵਿੱਚ । ਹੁਣ ਕਾਜੂ ਚਲਦੇ ਹੋਣਗੇ । ਮੈਨੂੰ ਸਮਝ ਨਹੀਂ ਲਗਦੀ ਕਿ ਕਾਜੂ ਨਾਲ ਇੰਨਾ ਪਿਆਰ ਕਿਉਂ ਹੈ ? ਕਾਜੂ ਖਾਂਦੇ ਹਨ ਤੇ ਇਥੇ ਆ ਕੇ ਸੌਂ ਜਾਂਦੇ ਹਨ । ਕਾਜੂ ਖਾਣ ਨਾਲ ਇੰਨਾ ਅਸਰ ਹੋ ਜਾਂਦਾ ਹੈ । ਪਰੌਂਠੇ ਤੇ ਕਾਜੂ ਇਕ ਹੀ ਚੀਜ਼ ਹਨ ।

**ਸ਼੍ਰੀ ਜਗਦੀਸ਼ ਸਾਹਨੀ :** ਪੂਰੇ ਸੈਸ਼ਨ ਦੌਰਾਨ ਇਹ ਸੌਂਦੇ ਰਹੇ ਹਨ । ਕਾਜੂ ਤੁਸੀਂ ਖਾਂਦੇ ਹੋ । ਸਾਨੂੰ ਆਦਤਾਂ ਤੁਸੀਂ ਪਾਈਆਂ ਹਨ । ਅਸੀਂ ਤਾਂ ਤੁਹਾਡੀ ਰਵਾਇਤ ਨੂੰ ਹੀ ਕਾਇਮ ਰੱਖਿਆ ਹੈ । ਇਹ ਕੋਈ ਨਵੀਂ ਰਵਾਇਤ ਨਹੀਂ ਹੈ ।

**ਚੌਧਰੀ ਜਗਜੀਤ ਸਿੰਘ :** ਮੈਂ ਅਰਜ਼ ਕਰ ਰਿਹਾ ਸੀ ਕਿ ਜਿੰਨੇ ਟੈਕਸ ਲਾਏ ਹਨ, ਜੋ ਗਰੀਬਾਂ ਨਾਲ ਸਬੰਧਿਤ ਹਨ, ਇਨ੍ਹਾਂ ਸਾਰੇ ਟੈਕਸਾਂ ਨੂੰ ਵਾਪਸ ਲੈਣਾ ਚਾਹੀਦਾ ਹੈ । ਇਨ੍ਹਾਂ ਨੂੰ ਕੋਈ ਹੋਰ ਸਾਧਨ ਅਪਨਾਉਣਾ ਚਾਹੀਦਾ ਹੈ । ਗਰੀਬ ਅਵਾਮ ਨੂੰ ਇੰਨਾ ਵੱਡਾ ਧੱਕਾ ਨਹੀਂ ਦੇਣਾ ਚਾਹੀਦਾ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਇੰਪਲਾਇਜ਼ ਜਿਨ੍ਹਾਂ ਨੂੰ ਪੇ-ਕਮਿਸ਼ਨ ਜੋ ਕਿ ਕਾਂਗਰਸ ਸਰਕਾਰ ਨੇ ਕਾਇਮ ਕੀਤਾ ਸੀ, ਉਸ ਦੀ ਰਿਪੋਰਟ ਆਈ ਅਤੇ ਖਜ਼ਾਨਾ ਮੰਤਰੀ ਨੇ, ਸਰਕਾਰ ਨੇ ਉਨ੍ਹਾਂ ਨੂੰ ਪੇ-ਸਕੇਲ ਦਿੱਤੇ, ਉਨ੍ਹਾਂ ਨੂੰ ਨਵੇਂ ਗਰੇਡਾਂ ਦੇ ਪੈਸੇ ਮਿਲੇ । ਸਾਡੇ ਬਣਾਏ ਹੋਏ ਪੇ ਕਮਿਸ਼ਨ ਨੂੰ ਤੁਸੀਂ ਲਾਗੂ ਕੀਤਾ ਹੈ ਪਰ ਜਿਹੜੇ ਮੁਲਾਜ਼ਮਾਂ ਨੂੰ ਮਕਾਨ ਅਲਾਟ ਕੀਤੇ ਜਾਂਦੇ ਸਨ ਉਨਾਂ ਉਤੇ ਕਿਰਾਇਆ ਹੁਣ 5 % ਹੋਰ ਵਾਧਾ ਕੀਤਾ ਗਿਆ ਹੈ । ਪਹਿਲੋਂ ਦਿੱਲੀ ਦੀ ਸਰਕਾਰ ਨੇ ਮੁਲਾਜ਼ਮਾਂ ਉਤੇ ਇਨਕਮ ਟੈਕਸ ਉਤੇ 10% ਦਾ ਸੈਸ ਲਗਾ ਦਿੱਤਾ । ਜਿਹੜਾ ਕਲਾਸ-3 ਦਾ ਮੁਲਾਜ਼ਮ ਹੈ, ਉਸ ਨੂੰ ਅਗਰ ਮਹੀਨੇ ਦੀ 6,000 ਰੁਪਿਆ ਤਨਖਾਹ ਮਿਲਦੀ ਹੈ ਤਾਂ ਉਸ ਦਾ ਕਿਰਾਇਆ 600 ਰੁਪਿਆ ਮਹੀਨਾ ਕੱਟਿਆ ਜਾਵੇਗਾ ਅਤੇ ਉਸ ਨੂੰ 10% ਸਰਚਾਰਜ ਦਿੱਲੀ ਦੀ ਸਰਕਾਰ ਨੇ ਇਨਕਮ ਟੈਕਸ ਉਤੇ ਲਗਾ

ਦਿੱਤਾ ਹੈ । ਇਹ ਮੁਲਾਜਮਾਂ ਦੇ ਨਾਲ ਬਹੁਤ ਵੱਡੀ ਧਖੇਸ਼ੀ ਹੈ । ਸੈਕਟਰ-39 ਅਤੇ ਸਕੱਤਰੇਤ ਦੇ ਮੁਲਾਜਮ ਮੁਜ਼ਾਹਰਾ ਕਰ ਰਹੇ ਹਨ । ਮਟਕਾ ਚੌਕ ਤਾਂ ਮੰਡੀ ਬਣ ਗਈ ਹੈ । ਜਿਨ੍ਹਾਂ ਮੁਲਾਜਮਾਂ ਨਾਲ ਧੱਕੇ ਹੁੰਦੇ ਹਨ ਉੱਥੇ ਉਹ ਮੁਜ਼ਾਹਰਾ ਕਰਦੇ ਹਨ । ਇਸ ਮਟਕਾ ਚੌਕ ਉੱਤੇ ਉਹ ਧਰਨਾ ਮਾਰਦੇ ਹਨ । ਜਿਸ ਦਿਨ ਤੋਂ ਇਨ੍ਹਾਂ ਦੀ ਪਾਰਟੀ ਦੀ ਸਰਕਾਰ ਇੱਥੇ ਆਈ ਹੈ ਮੁਲਾਜਮ ਰੋਜ਼ ਧਰਨਾ ਮਾਰ ਰਹੇ ਹਨ ਅਤੇ ਮੁਜ਼ਾਹਰਾ ਕਰ ਰਹੇ ਹਨ ਅਤੇ ਇਹ ਚੰਡੀਗੜ੍ਹ ਦਾ ਵਿਸ਼ਾ ਬਣਿਆ ਹੋਇਆ ਹੈ । ਚੰਡੀਗੜ੍ਹ ਯੂ.ਟੀ. ਦੇ ਵਿੱਚ ਜਿਹੜੇ ਮੁਲਾਜ਼ਮਾਂ ਨੂੰ ਯੂ.ਟੀ. ਦੀ ਸਰਕਾਰ ਵਲੋਂ ਮਕਾਨ ਮਿਲੇ ਹੋਏ ਹਨ ਉਨ੍ਹਾਂ ਦਾ ਕਿਰਾਇਆ ਫਿਕਸਡ ਹੈ ਅਤੇ ਉਨ੍ਹਾਂ ਦੇ ਮੁਲਾਜ਼ਮ ਜਿਸ ਨੂੰ 6,000 ਰੁਪਿਆ ਮਿਲਦਾ ਹੈ, ਉਸ ਨੂੰ 72 ਰੁਪਏ ਕਿਰਾਇਆ ਦੇਣਾ ਪਵੇਗਾ ਜਦ ਕਿ ਪੰਜਾਬ ਦੇ ਮੁਲਾਜਮਾਂ ਨੂੰ ਪੰਜਾਬ ਸਰਕਾਰ ਦੇ ਮਕਾਨਾਂ ਵਿਚ 600 ਰੁਪਿਆ ਦੇਣਾ ਪਵੇਗਾ ਅਤੇ 30% ਸਰਚਾਰਜ ਇਨਕਮ ਟੈਕਸ ਉੱਤੇ ਦੇਣਾ ਪਵੇਗਾ । ਇਹ ਤਾਂ ਮੁਲਾਜਮਾਂ ਨੂੰ ਇਕ ਤਰਾਂ ਪੈਸੇ ਦੇ ਕੇ ਫਿਰ ਵਾਪਸ ਲੈਣ ਵਾਲੀ ਗੱਲ ਕੀਤੀ ਗਈ ਹੈ । ** ** ਜਿਹੜੀ ਇਨ੍ਹਾਂ ਨੂੰ ਨਹੀਂ ਸੀ ਕਰਨੀ ਚਾਹੀਦੀ । ਇਹ ਮੁਲਾਜ਼ਮਾਂ ਦੇ ਨਾਲ ਬਹੁਤ ਵੱਡਾ ਧੱਕਾ ਹੈ ।

**ਯੁਵਕ ਸੇਵਾਵਾਂ, ਪੈਨਸ਼ਨ ਤੇ ਪੈਨਸ਼ਨਰ ਭਲਾਈ, ਅਨੁਸੂਚਿਤ ਜਾਤੀਆਂ, ਕਬੀਲਿਆਂ ਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਰਾਜ ਮੰਤਰੀ :** ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ ਸਰ, ਇਹ ਜਿਹੜਾ ਚੋਧਰੀ ਸਾਹਿਬ ਨੇ ਹਾਊਸ ਵਿੱਚ ** ** ਕੀਤੀ ਹੈ, ਇਸ ਨੂੰ ਕਾਰਵਾਈ ਦੇ ਵਿਚੋਂ ਕੱਢ ਦੇਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ :** ਇਹ ਸ਼ਬਦ ਕਾਰਵਾਈ ਵਿਚੋਂ ਐਕਸਪੰਜ ਕੀਤੇ ਜਾਂਦੇ ਹਨ ।

**ਚੋਧਰੀ ਜਗਜੀਤ ਸਿੰਘ :** ਡਿਪਟੀ ਸਪੀਕਰ ਸਾਹਿਬ, ਜਿਹੜਾ ਮੁਲਾਜ਼ਮ ਹੈ ਉਹ ਸਰਕਾਰ ਦੀ ਰੀੜ੍ਹ ਦੀ ਹੱਡੀ ਹੁੰਦਾ ਹੈ । ਇਥੇ ਕੋਈ 4 ਸਾਲ ਵਾਸਤੇ ਆਉਂਦਾ ਹੈ, ਕੋਈ 5 ਸਾਲ ਬਾਅਦ ਆਉਂਦਾ ਹੈ । ਅਸਲ ਵਿਚ ਇਹ ਮੁਲਾਜ਼ਮ ਹੀ ਹੁੰਦਾ ਹੈ ਜਿਹੜਾ ਅਸਲ ਵਿਚ ਸਰਕਾਰ ਦੀਆਂ ਪਾਲਿਸੀਆਂ ਨੂੰ ਇੰਪਲੀਮੈਂਟ ਕਰਦਾ ਹੈ । ਉਹ ਸਵੇਰੇ 9 ਵਜੇ ਦਫਤਰ ਆਉਂਦਾ ਹੈ ਅਤੇ ਸ਼ਾਮ 5 ਵਜੇ ਜਾਂਦਾ ਹੈ । ਇਹ ਮੁਲਾਜ਼ਮ ਹੀ ਸਰਕਾਰ ਦੇ ਸਾਰੇ ਕੰਮਕਾਰ ਕਰਦੇ ਹਨ । ਸਰਕਾਰ ਨੂੰ ਚਾਹੀਦਾ ਹੈ ਕਿ ਇਨ੍ਹਾਂ ਮੁਲਾਜ਼ਮਾਂ ਨੂੰ ਖੁਸ਼ ਰੱਖਣਾ ਚਾਹੀਦਾ ਸੀ ਪਰ ਇਸ ਸਰਕਾਰ ਨੇ ਵੀ 5% ਕਿਰਾਇਆ ਹੋਰ ਵਧਾ ਦਿੱਤਾ ਹੈ । ਇਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ ।

---

**Expunged as ordered by the Chair

**ਯੁਵਕ ਸੇਵਾਵਾਂ, ਪੈਨਸ਼ਨ ਅਤੇ ਸ਼ਿਕਾਇਤ ਨਿਵਾਰਨ, ਅਨੁਸੂਚਿਤ ਜਾਤੀਆਂ/ਕਬੀਲਿਆਂ ਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ । ਮੈਂ ਚੌਧਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਭਾਰਤ ਦੇ ਸਾਰੇ ਸੂਬਿਆਂ ਤੋਂ ਵੱਧ ਤਨਖਾਹ ਪੰਜਾਬ ਦੇ ਮੁਲਾਜ਼ਮਾਂ ਦੀਆਂ ਹਨ ਅਤੇ ਇਹ ਬਾਦਲ ਸਾਹਿਬ ਦੀ ਸਰਕਾਰ ਦੇ ਰਹੀ ਹੈ ਅਤੇ ਸਭ ਨਾਲੋਂ ਵੱਧ ਵਾਧਾ ਸਾਡੀ ਸਰਕਾਰ ਨੇ ਮੁਲਾਜ਼ਮਾਂ ਦਾ ਕੀਤਾ ਹੈ ਅਤੇ ਸਾਡੀ ਸਰਕਾਰ ਮੁਲਾਜ਼ਮਾਂ ਦੀ ਹਿਤੈਸ਼ੀ ਹੈ । ਸਾਡੇ ਰਾਜ ਵਿਚ ਮੁਲਾਜ਼ਮਾਂ ਦੇ ਹਿੱਤਾਂ ਨੂੰ ਅਸੀਂ ਸੁਰੱਖਿਅਤ ਕੀਤਾ ਹੋਇਆ ਹੈ । ਸਾਰਿਆਂ ਨਾਲੋਂ ਵੱਧ ਪੰਜਾਬ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ ਹਨ ।

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ ਮੈਂ ਕਿਹਾ ਹੈ ਕਿ ਜਿਹੜਾ ਇਨ੍ਹਾਂ ਨੇ ਮਕਾਨਾਂ ਉਤੇ 5% ਕਿਰਾਇਆ ਹੋਰ ਵਧਾਇਆ ਹੈ, ਉਸ ਨੂੰ ਇਹ ਵਾਪਸ ਲੈ ਲੈਣ । ਇਸ ਤੋਂ ਇਲਾਵਾ ਜਿਹੜੇ ਮੁਲਾਜ਼ਮ ਇਥੇ ਸਵੇਰੇ 9 ਵਜੇ ਦਫਤਰਾਂ ਨੂੰ ਆਉਂਦੇ ਸਨ ਅਤੇ ਸ਼ਾਮ ਨੂੰ 5 ਵਜੇ ਘਰ ਵਾਪਸ ਜਾਂਦੇ ਸਨ, ਉਨ੍ਹਾਂ ਦੇ ਘਰ ਪਰਿਵਾਰ ਅਤੇ ਉਨ੍ਹਾਂ ਦੇ ਸੈਰ ਸਪਾਟਾ ਲਈ ਐਲ.ਟੀ.ਸੀ. ਦਿੱਤੀ ਜਾਂਦੀ ਸੀ ਅਤੇ ਹਰ 4 ਸਾਲ ਤੋਂ ਬਾਅਦ ਇਹ ਮੁਲਾਜ਼ਮ ਆਪਣੇ ਪਰਿਵਾਰ ਦੇ ਨਾਲ ਦੂਜੇ ਸਟੇਟਾਂ ਦੇ ਵਿੱਚ ਜਾ ਕੇ ਘੁੰਮ ਸਕਦੇ ਸਨ । ਉਸ ਨੂੰ ਵੀ ਇਸ ਸਰਕਾਰ ਨੇ ਬੰਦ ਕਰ ਦਿੱਤਾ ਹੈ । ਇਸ ਫੈਸਿਲਟੀ ਨੂੰ ਸਰਕਾਰ ਨੇ ਬੰਦ ਕਰਕੇ ਬਹੁਤ ਵੱਡਾ ਧੱਕਾ ਮੁਲਾਜ਼ਮਾਂ ਨਾਲ ਕੀਤਾ ਹੈ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਐਲ.ਟੀ.ਸੀ. ਦੀ ਸਹੂਲਤ ਨੂੰ ਬਹਾਲ ਕਰ ਦਿੱਤਾ ਜਾਵੇ । ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਮੁਲਾਜ਼ਮਾਂ ਦਾ ਐਲ. ਟੀ. ਸੀ. ਇਕ ਸਾਲ ਲਈ ਬੰਦ ਕਰ ਦਿੱਤਾ ਹੈ । ਇਹ ਸਰਾਸਰ ਪੰਜਾਬ ਦੇ ਮੁਲਾਜ਼ਮ ਨਾਲ ਧੱਕਾ ਹੈ । ਮੈਂ ਪੁਰਜ਼ੋਰ ਸ਼ਬਦਾਂ ਵਿਚ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਜੋ ਇਹ ਸਹੂਲਤ ਦਿੱਤੀ ਗਈ ਸੀ ਅਤੇ ਬੰਦ ਕਰ ਦਿੱਤੀ ਗਈ ਹੈ । ਐਲ.ਟੀ.ਸੀ. ਦੀ ਸਹੂਲਤ ਮੁਲਾਜ਼ਮਾਂ ਨੂੰ ਜ਼ਰੂਰ ਮਿਲਣੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ, ਡੰਗਰਾਂ ਦੀਆਂ ਖੱਲਾਂ ਤੇ ਟੈਕਸ ਵਧਾ ਦਿੱਤਾ ਗਿਆ ਹੈ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜੋ ਗਰੀਬ ਲੋਕ ਚਮੜੇ ਦਾ ਕੰਮ ਕਰਦੇ ਸਨ । ਪਹਿਲੇ ਜਦੋਂ ਕੋਈ ਪਸ਼ੂ ਮਰ ਜਾਂਦਾ ਸੀ ਤਾਂ ਉਨ੍ਹਾਂ ਦੀ ਖੱਲ ਲਾਹ ਕੇ ਦੁਕਾਨ ਤੇ ਲਿਆ ਕੇ ਆਪਣੇ ਹੱਥਾਂ ਦੇ ਨਾਲ ਕੰਮ ਕਰਦੇ ਸਨ । ਇਹ ਕੰਮ ਜਿਆਦਾ ਸ਼ਡਿਊਲਡ ਕਾਸਟ ਦੇ ਲੋਕ ਕਰਦੇ ਹਨ । ਜਲੰਧਰ ਵਿਚ ਵੀ ਬੂਟਾ ਮੰਡੀ ਹੈ ਅਤੇ ਇਸੇ ਤਰ੍ਹਾਂ ਹੀ ਹੋਰ ਜ਼ਿਲ੍ਹਿਆਂ ਵਿੱਚ ਵੀ ਦੁਕਾਨਾਂ ਹਨ । ਛੋਟੇ ਛੋਟੇ ਪਿੰਡਾਂ ਵਿੱਚ ਇਹ ਗਰੀਬ ਲੋਕ ਆਪਣੇ ਹੱਥੀਂ ਕੰਮ ਕਰਦੇ ਹਨ ਅਤੇ ਚਮੜੇ ਨੂੰ ਰੰਗਦੇ ਹਨ । ਛੋਟੇ ਛੋਟੇ ਕਾਰਖਾਨਿਆਂ ਵਿੱਚ ਇਹ ਹੱਥੀਂ ਕੰਮ ਕਰਦੇ ਹਨ । ਚਮੜੇ ਨੂੰ ਰੰਗਦੇ ਹਨ । ਜੁੱਤੀਆਂ ਦੇ ਤਲੇ ਬਣਾਉਂਦੇ ਹਨ । ਇਹ ਜਿਹੜਾ ਟੈਕਸ ਪੰਜਾਬ ਸਰਕਾਰ ਨੇ ਲਾਇਆ ਹੈ ਉਹ ਗਰੀਬ ਲੋਕਾਂ ਤੇ ਲਾਇਆ ਹੈ । ਉਹ ਇਸ ਤਰ੍ਹਾਂ ਦਾ ਕੰਮ ਕਰਕੇ ਪੰਜਾਬ ਦੇ ਲੋਕਾਂ ਦੀ ਸੇਵਾ ਕਰ ਰਹੇ ਹਨ । ਮੈਂ ਸਮਝਦਾ ਹਾਂ ਕਿ ਉਹ ਆਪ ਪੜ੍ਹੇ ਹੋਕੇ ਮੁਲਕ ਵਿਚ

ਚਮੜੇ ਦਾ ਕੰਮ ਕਰਦੇ ਹਨ ਅਤੇ ਸੀਜ਼ਨ ਵਿੱਚ ਉਨ੍ਹਾਂ ਦਾ ਹੱਥ ਹੁੰਦਾ ਹੈ । ਉਹ ਗਰੀਬ ਲੋਕ ਜੋ ਪੰਜਾਬ ਦੀ ਸੇਵਾ ਕਰਦੇ ਹਨ, ਉਨ੍ਹਾਂ ਗਰੀਬਾਂ ਤੇ ਟੈਕਸ ਲਗਾ ਕੇ ਸਰਾਸਰ ਉਨ੍ਹਾਂ ਦੇ ਨਾਲ ਸਰਕਾਰ ਨੇ ਧੱਕਾ ਕੀਤਾ ਹੈ । ਇਹ ਟੈਕਸ ਪੰਜਾਬ ਸਰਕਾਰ ਵਲੋਂ ਵਾਪਸ ਲਿਆ ਜਾਣਾ ਚਾਹੀਦਾ ਹੈ । ਇਸ ਬਾਰੇ ਅਖਬਾਰਾਂ ਵਿੱਚ ਵੀ ਆਇਆ ਹੈ ਅਤੇ ਮੇਰੇ ਕੋਲ ਵੈਕਮ ਵੀ ਆਈ ਹੈ । ਇਸ ਬਾਰੇ ਸਾਰੇ ਪੰਜਾਬ ਵਿਚ ਚਰਚਾ ਹੈ ਇਹ ਟੈਕਸ ਵਾਪਿਸ ਲਿਆ ਜਾਵੇ । ਮੈਂ ਵੀ ਪੁਰਜ਼ੋਰ ਸ਼ਬਦਾਂ ਦੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਹ ਟੈਕਸ ਵਾਪਸ ਲਿਆ ਜਾਵੇ ।

ਹੁਣ ਮੈਂ ਡਿਪਟੀ ਸਪੀਕਰ ਸਾਹਿਬ, ਟਰਾਂਸਪੋਰਟ ਦੀ ਗੱਲ ਕਹਿਣੀ ਚਾਹੁੰਦਾ ਹਾਂ ਟਰਾਂਸਪੋਰਟ ਸਟੇਟ ਦੀ ਇਕ ਬਹੁਤ ਵੱਡੀ ਅਹਿਮ ਚੀਜ਼ ਹੈ । ਟਰਾਂਸਪੋਰਟ ਤੇ ਜਿਹੜਾ ਟੈਕਸ ਲਾਇਆ ਹੈ, ਇਹ ਸਰਕਾਰ ਨੇ ਠੀਕ ਨਹੀਂ ਕੀਤਾ । ਟਰਾਂਸਪੋਰਟ ਵਿਚ ਟਰੱਕ ਵੀ ਆਉਂਦੇ ਹਨ ਅਤੇ ਮਿੰਨੀ ਬੱਸਾਂ ਵੀ ਆਉਂਦੀਆਂ ਹਨ । ਸਭ ਤੋਂ ਪਹਿਲਾਂ ਮੈਂ ਟਰੱਕਾਂ ਦੀ ਗੱਲ ਕਰਨੀ ਚਾਹੁੰਦਾ ਹਾਂ । ਪਿੰਡਾਂ ਵਿੱਚ ਛੋਟੇ ਜ਼ਿਮੀਦਾਰ ਆਪਣੀ ਦੋ-ਦੋ ਚਾਰ-ਚਾਰ ਕਨਾਲ ਜ਼ਮੀਨ ਵੇਚ ਕੇ ਇਕ ਟਰੱਕ ਖਰੀਦਦੇ ਹਨ ਅਤੇ ਉਹ ਟਰੱਕ ਪੰਜਾਬ ਦੇ ਵਿੱਚ ਅਤੇ ਸਾਰੇ ਹਿੰਦੁਸਤਾਨ ਦੇ ਵਿੱਚ ਚਲਾਉਂਦੇ ਹਨ । ਉਸ ਟਰੱਕ ਉੱਤੇ ਮਾਲ ਦੀ ਢੋਆ-ਢੁਆਈ ਹੁੰਦੀ ਹੈ । ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਟੈਕਸ ਵਧਾਕੇ ਉਨ੍ਹਾਂ ਦੇ ਨਾਲ ਬੜਾ ਧੱਕਾ ਕੀਤਾ ਹੈ । ਇਹ ਟੈਕਸ ਵਧਾਉਣ ਦੇ ਨਾਲ ਸੱਮੁਚੇ ਪੰਜਾਬ ਦੇ ਲੋਕਾਂ ਉੱਤੇ ਮਾੜਾ ਅਸਰ ਪਵੇਗਾ । ਜੋ ਪੈਸੇ ਸਰਕਾਰ ਵਲੋਂ ਵਧਾਏ ਗਏ ਹਨ ਉਹ ਪੈਸੇ ਟਰੱਕਾਂ ਵਾਲੇ ਦੇਣਗੇ ਅਤੇ ਟਰੱਕਾਂ ਵਾਲੇ ਜੋ ਸਮਾਨ ਦੀ ਢੋਆ-ਢੋਆਈ ਕਰਦੇ ਹਨ, ਉਸ ਵਿੱਚ ਰੇਟ ਵਧਾਉਣਗੇ ਅਤੇ ਉਸ ਦਾ ਅਸਰ ਲੋਕਾਂ ਤੇ ਪੈਣਾ ਹੈ, ਗਰੀਬ ਲੋਕਾਂ ਤੇ ਪੈਣਾ ਹੈ । ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਦੀਆਂ ਵੱਡੀਆਂ-ਵੱਡੀਆਂ ਕੰਪਨੀਆਂ ਹਨ, ਉਨ੍ਹਾਂ ਦੀ ਗੱਲ ਹੋਰ ਹੈ । ਬਾਦਲ ਸਾਹਿਬ ਦੀ ਸਭ ਤੋਂ ਵੱਡੀ ਕੰਪਨੀ ਪੰਜਾਬ ਵਿੱਚ ਹੈ । ਡਿਪਟੀ ਸਪੀਕਰ ਸਾਹਿਬ, ਮਿੰਨੀ ਬੱਸਾਂ ਦੀ ਸਾਡੀ ਸਰਕਾਰ ਵਲੋਂ ਜੋ ਗੱਲ ਆਈ ਹੈ ਅਤੇ ਤੁਸੀਂ ਵੀ ਉੱਧਰਲੇ ਪਾਸੇ ਲੱਗੇ ਰਹੇ ਹੋ ਅਤੇ ਸਭ ਲੋਕਾਂ ਦਾ ਧਿਆਨ ਦਿਤਾ ਹੈ ਕਿ ਜਿਹੜੇ ਮੁੰਡੇ ਬੇਰੁਜ਼ਗਾਰ ਹਨ, ਜਿਨ੍ਹਾਂ ਕੋਲ ਕੋਈ ਕੰਮ ਨਹੀਂ, ਉਹ ਪਿੰਡਾਂ ਵਿਚ ਮਿੰਨੀ ਬੱਸਾਂ ਚਲਾ ਲੈਣ । ਕੋਈ ਇੱਕ ਬੱਸ ਚਲਾਉਂਦਾ ਹੈ ਅਤੇ ਜ਼ਿਆਦਾ ਹੱਦ ਕਿਸੇ ਕੋਲ ਦੋ ਬੱਸਾਂ ਹੋਣਗੀਆਂ ਅਤੇ ਇਸ ਬੱਸ ਦੇ ਉਹ ਆਪ ਹੀ ਡਰਾਈਵਰ ਵੀ ਹੁੰਦੇ ਹਨ ਅਤੇ ਇਨ੍ਹਾਂ ਮਿੰਨੀ ਬੱਸਾਂ ਨਾਲ ਮਸਾਂ ਹੀ ਉਹ ਆਪਣਾ ਰੁਜ਼ਗਾਰ ਚਲਾਉਂਦੇ ਹਨ ਕਿਉਂਕਿ ਉਨ੍ਹਾਂ ਕੋਲ ਫਲੀਟ ਕੋਈ ਵੱਡਾ ਤਾਂ ਹੁੰਦਾ ਨਹੀਂ ਕਿ ਵੱਖ-ਵੱਖਰੇ ਟਾਈਮ ਚੁੱਕਣੇ ਹਨ । ਪਿੰਡਾਂ ਦੇ ਰੂਟ ਉਨ੍ਹਾਂ ਦੇ ਕੋਲ ਹੁੰਦੇ ਹਨ ਅਤੇ ਕੋਈ ਸ਼ਹਿਰਾਂ ਦਾ ਰੂਟ ਨਹੀਂ ਹੁੰਦਾ । ਇਹ ਜਿਹੜਾ ਸਰਕਾਰ ਨੇ ਮਿੰਨੀ ਬੱਸਾਂ ਤੇ ਟੈਕਸ ਲਾਇਆ ਹੈ, ਇਹ ਗਰੀਬਾਂ ਨਾਲ, ਬੇਰੁਜ਼ਗਾਰ ਨੌਜਵਾਨਾਂ ਨਾਲ ਬੜਾ ਧੱਕਾ ਹੈ । ਮੈਂ ਸਮਝਦਾ ਹਾਂ ਕਿ ਇਹ ਵੀ ਬੜੀ ਮਾੜੀ ਗੱਲ ਹੈ । ਜਿਹੜੇ ਟਰਾਂਸਪੋਰਟ ਦੇ ਅੱਗੇ ਕਿਰਾਏ ਵਧਾਏ ਸੀ, ਉਸ ਦੀ ਪੰਜਾਬ ਵਿਚ ਬੜੀ ਚਰਚਾ ਹੋਈ ਹੈ ।

[ਚੌਧਰੀ ਜਗਜੀਤ ਸਿੰਘ]

ਅੱਜੇ ਫੇਰ ਜਿਹੜਾ ਟੈਕਸ ਪਹਿਲਾਂ ਇਕ ਹਜ਼ਾਰ ਰੁਪਿਆ ਸੀ, ਮਿੰਨੀ ਬੱਸਾਂ ਤੇ, ਉਹ ਇਕਦਮ ਵਧਾ ਕੇ 10 ਹਜ਼ਾਰ ਰੁਪਿਆ ਕਰ ਦਿੱਤਾ ਹੈ। ਇਹ ਕਿੱਡੀ ਵੱਡੀ ਰਕਮ ਵਧਾਈ ਹੈ ਜਿਸ ਦੇ ਨਾਲ ਸਫਰ ਕਰਨ ਵਾਲੇ ਲੋਕ ਜੋ ਹਨ, ਉਨ੍ਹਾਂ ਤੇ ਵੀ ਡਿਪਟੀ ਸਪੀਕਰ ਸਾਹਿਬ ਇਸ ਸਾਰੀ ਗੱਲ ਦਾ ਬੋਝ ਪੈਣਾ ਹੈ। ਇਸ ਬੋਝ ਨਾਲ ਸਾਡਾ ਜਿਹੜਾ ਪੰਜਾਬ ਹੈ, ਪੰਜਾਬ ਦੇ ਲੋਕ ਹਨ, ਉਨ੍ਹਾਂ ਨੂੰ ਬੜੀ ਤਕਲੀਫ ਹੋਵੇਗੀ ਅਤੇ ਮਹਿੰਗਾਈ ਵਧੇਗੀ। ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਅਸੀਂ ਕਹਿੰਦੇ ਹਾਂ ਕਿ ਜਿਹੜੇ ਫਾਰਮਰਜ਼ ਹਨ, ਉਨ੍ਹਾਂ ਦੀ ਅਸੀਂ ਬੜੀ ਮਦਦ ਕਰਦੇ ਹਾਂ। ਫਾਰਮਰਜ਼ ਦੇ ਮੁਤੱਅਲਕ ਅੱਗੇ ਮੁੱਖ ਮੰਤਰੀ ਜੀ ਨੇ ਆਪਣੀ ਸਪੀਚ ਦਿੰਦੇ ਹੋਏ ਦੱਸਿਆ ਹੈ ਕਿ ਇਸ ਵਾਰ ਫਾਰਮਰਜ਼ ਨੂੰ ਬੜਾ ਘਾਟਾ ਪਿਆ ਹੈ, 500 ਕਰੋੜ ਦੇ ਲਗਭਗ ਦਾ। ਇਹ ਘਾਟਾ ਕਿਉਂ ਪਿਆ ? ਕਿਉਂਕਿ ਨੈਚੁਰਲ ਕਲੈਮਿਟੀਜ਼ ਆ ਗਈਆਂ ਜਿਵੇਂ ਗੜ੍ਹੇਮਾਰ ਹੋ ਗਈ, ਬਾਰਸ਼ਾਂ ਪੈ ਗਈਆਂ, ਹਨੇਰੀਆਂ ਆ ਗਈਆਂ। ਇਹ ਵੈਸੇ ਵੀ ਬਦਕਿਸਮਤੀ ਰਹੀ ਹੈ ਕਿ ਜਦੋਂ ਵੀ ਬਾਦਲ ਸਾਹਿਬ ਦੀ ਸਰਕਾਰ ਆਉਂਦੀ ਹੈ, ਮੌਸਮ ਬੜਾ ਖਰਾਬ ਰਹਿੰਦਾ ਹੈ। ਐਤਕੀ ਬੜੇ ਮੀਂਹ ਪਏ। ਕਿਸਾਨ ਦੀ ਫਸਲ, ਕਿਸਾਨ ਦੀ ਜਿਣਸ ਖਰਾਬ ਹੋਈ। ਉਸ ਦੇ ਵਾਸਤੇ ਕਿਹਾ ਗਿਆ ਸੀ ਕਿ ਅਸੀਂ ਉਨ੍ਹਾਂ ਨੂੰ ਮੁਆਵਜ਼ਾ ਦੇਵਾਂਗੇ। ਸਾਡੀ ਸਰਕਾਰ ਵੇਲੇ ਜਦੋਂ ਇਸ ਤਰ੍ਹਾਂ ਦੀ ਕੋਈ ਗੱਲ ਹੁੰਦੀ ਸੀ ਤਾਂ ਅਸੀਂ ਪ੍ਰਤੀ ਏਕੜ ਦੇ ਹਿਸਾਬ ਨਾਲ ਮੁਆਵਜ਼ਾ ਦੇ ਦਿੰਦੇ ਸੀ। ਅਸੀਂ ਪ੍ਰਤੀ ਏਕੜ ਦੇ ਹਿਸਾਬ ਨਾਲ ਮੁਆਵਜ਼ਾ ਫਿਕਸ ਕੀਤਾ ਸੀ। ਇਨ੍ਹਾਂ ਨੇ ਹੁਣ ਕਿਹਾ ਹੈ ਕਿ ਅਸੀਂ ਹਿੰਦੁਸਤਾਨ ਦੀ ਸਰਕਾਰ ਨੂੰ ਕਿਹਾ ਹੈ ਅਤੇ ਉਹ 300 ਕਰੋੜ ਰੁਪਿਆ ਦੇ ਰਹੀ ਹੈ ਪਰ ਉਹ ਪੈਸਾ ਮਿਲਿਆ ਨਹੀਂ ਅਤੇ ਲੋਕਾਂ ਕੋਲ ਵੀ ਨਹੀਂ ਪੁੱਜਾ। ਪੈਸਾ ਨਾ ਮਿਲਣ ਨਾਲ ਕਰਜ਼ੇ ਥੱਲੇ ਦੱਬੇ ਹੋਏ ਲੋਕ ਆਪਣੀਆਂ ਜ਼ਮੀਨਾਂ ਦੀ, ਫਸਲਾਂ ਦੀ ਖਰਾਬੀ ਨੂੰ ਦੇਖਦੇ ਹੋਏ ਉਨ੍ਹਾਂ ਦੇ ਮਨਾਂ ਤੇ ਬੋਝ ਰਿਹਾ ਅਤੇ ਕਈਆਂ ਨੇ ਸੁਸਾਈਡ ਕੀਤਾ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਕਹਿਣਾ ਚਾਹੁੰਦਾ ਹਾਂ ਕਿ ਇਹ ਕਿਸਾਨ ਨੂੰ ਰਾਹਤ ਤਾਂ ਨਹੀਂ ਦੇ ਸਕੇ, ਪਰ ਅੱਜ ਇਹ ਕਹਿ ਰਹੇ ਹਨ ਕਿ ਜਿਹੜੀ ਰਜਿਸਟ੍ਰੇਸ਼ਨ ਫੀਸ ਹੈ, ਉਹ ਵੀ ਵਧਾਉਣੀ ਹੈ। ਜਮ੍ਹਾਂ-ਬੰਦੀ ਦੀ ਨਕਲ ਅਤੇ ਦੂਸਰੇ ਐਗਰੀਮੈਂਟਾਂ ਦੀਆਂ ਫੀਸਾਂ, ਇਹ ਕਹਿ ਰਹੇ ਹਨ, ਕਿ ਬਾਅਦ ਵਿਚ ਫਿਕਸ ਕਰਾਂਗੇ। ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੀ ਮਾਰਫਤ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਸਾਡੀ ਸਰਕਾਰ ਸੀ, ਉਦੋਂ 50,000 ਰੁਪਿਆ ਪ੍ਰਤੀ ਏਕੜ ਜ਼ਮੀਨ ਦੀ ਕੀਮਤ ਸੀ ਅਤੇ ਉਸ ਤੇ 12 ਫੀਸਦੀ ਰਜਿਸਟ੍ਰੇਸ਼ਨ ਫੀਸ ਸੀ ਜਿਹੜੀ ਕਿ ਅਸੀਂ ਘਟਾ ਕੇ 6 ਫੀਸਦੀ ਕਰ ਦਿੱਤੀ ਸੀ। ਹੁਣ ਇਨ੍ਹਾਂ ਨੇ ਜ਼ਮੀਨਾਂ ਦੀ ਕੀਮਤ ਵੀ ਵਧਾ ਦਿੱਤੀ ਅਤੇ ਉਹ 4-5 ਲੱਖ ਰੁਪਿਆ ਪ੍ਰਤੀ ਏਕੜ ਦੇ ਹਿਸਾਬ ਨਾਲ ਉਸ ਦੀ ਖਰੀਦੋ-ਫਰੋਖਤ ਹੋਵੇਗੀ ਅਤੇ ਇਸ ਹਿਸਾਬ ਨਾਲ ਰਜਿਸਟ੍ਰੇਸ਼ਨ ਫੀਸ ਕਿੱਡੀ ਵੱਡੀ ਗਿਣਤੀ ਵਿਚ ਲੱਗੇਗੀ। ਬਾਕੀ ਜਿਹੜੀ ਕਿਸਾਨ ਨੇ ਨਾਲ ਜਮ੍ਹਾਂ-ਬੰਦੀ ਲਾਉਣੀ ਹੈ, ਦੂਸਰੀਆਂ ਚੀਜ਼ਾਂ ਲਾਉਣੀਆਂ ਹਨ, ਇਸ ਨਾਲ ਫਾਰਮਰਜ਼ ਤੇ ਬੜਾ ਵੱਡਾ ਬੋਝ ਪਵੇਗਾ। ਇਹ ਅਸੀਂ ਉਨ੍ਹਾਂ ਤੇ ਇਨ-ਡਾਇਰੈਕਟਲੀ ਟੈਕਸ ਲਾ ਰਹੇ ਹਾਂ। ਇਹ ਉਸ ਤਰ੍ਹਾਂ ਲਾਉਂਦੇ ਨਹੀਂ। ਜਾਂ ਤਾਂ ਬਜਟ ਦੇ

ਵਿੱਚ ਲਾਉਂਦੇ । ਇਹ ਕਹਿ ਰਹੇ ਹਨ ਕਿ ਕੁਝ ਚੀਜ਼ਾਂ ਐਸੀਆਂ ਹਨ ਜਿਨ੍ਹਾਂ ਤੇ ਲੈਵੀ ਹਾਲੇ ਅਸੀਂ ਲਾਉਣੀ ਹੈ ਲੇਕਿਨ ਉਨ੍ਹਾਂ ਚੀਜ਼ਾਂ ਤੇ ਲੈਵੀ ਉਦੋਂ ਲਾਵਾਂਗੇ ਜਦੋਂ ਕਨਸਰਨਡ ਅਥਾਰਿਟੀਜ਼ ਨੂੰ ਪੁੱਛ ਲਵਾਂਗ ਤ ਡਿਸਕਸ ਕਰ ਲਵਾਂਗੇ । ਜੇ ਇਹ ਉਹ ਚੀਜ਼ਾਂ ਬਾਰੇ ਇਥੇ ਲੈ ਆਉਂਦੇ ਤਾਂ ਇਥੇ ਡਿਸਕਸ਼ਨ ਹੁੰਦੀ ਕਿ ਤੁਸੀਂ ਕੀ ਲਾ ਰਹੇ ਹੋ ਅਤੇ ਇਸ ਦੇ ਕੀ ਸਿੱਟੇ ਨਿਕਲਣਗੇ । ਇਹ ਬਾਅਦ ਵਿਚ ਹੋਰ ਟੈਕਸ ਲਾਉਣਗੇ । ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਮੈਨੂੰ ਸ਼ੰਕਾ ਹੈ ਕਿ ਜਿਸ ਤਰ੍ਹਾਂ ਮੈਂ ਕਿਹਾ ਹੈ ਕਿ ਇਨ੍ਹਾਂ ਦਾ ਜਿਹੜਾ ਘਾਟਾ ਹੈ, ਉਹ ਇੰਨਾ ਹੀ ਨਹੀਂ ਰਹਿਣਾ । ਉਹ 241 ਕਰੋੜ ਤੋਂ ਵੀ ਵਧੇਗਾ । ਇਹ ਹੁਣ ਵੀ ਵੱਧਣਾ ਹੀ ਵੱਧਣਾ ਹੈ, ਕਿਉਂਕਿ ਮਿਸਮੈਨੇਜਮੈਂਟ ਹੈ । ਇਸ ਦੇ ਵੱਧਣ ਨਾਲ ਸਰਕਾਰ ਦੀ ਗੱਲ ਸਹੀ ਮਾਅਨਿਆਂ ਵਿਚ .....

**ਸ਼੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਟਾਈਮ ਓਵਰ ਹੋ ਚੁੱਕਾ ਹੈ ।

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਹਾਲੇ ਤਾਂ ਮੈਂ ਬੋਲਣਾ ਸ਼ੁਰੂ ਕੀਤਾ ਹੈ......

**ਸ਼੍ਰੀ ਡਿਪਟੀ ਸਪੀਕਰ** : ਹੁਣ ਹਾਊਸ ਨੂੰ ਐਡਜਰਨ ਕਰਨਾ ਹੈ । ਤੁਸੀਂ ਬਾਅਦ ਵਿਚ ਕੰਟਨਿਊ ਕਰ ਲੈਣਾ ।

**ਚੌਧਰੀ ਜਗਜੀਤ ਸਿੰਘ** : ਠੀਕ ਹੈ ਜੀ ।

---

## SHORT ADJOURNMENT OF THE HOUSE

**ਸ਼੍ਰੀ ਡਿਪਟੀ ਸਪੀਕਰ** : ਇਸ ਤੋਂ ਬਾਅਦ ਤੁਸੀਂ ਬੋਲ ਲੈਣਾ । ਹੁਣ ਸਦਨ 1.30 ਵਜੇ ਬਾਅਦ ਦੁਪਹਿਰ ਤੋਂ 2.30 ਵਜੇ ਬਾਅਦ ਦੁਪਹਿਰ ਤੱਕ ਖਾਣਾ ਖਾਣ ਲਈ ਸਥਗਿਤ ਕੀਤਾ ਜਾਂਦਾ ਹੈ ।

*1.30 ਵਜੇ ਬਾਅਦ ਦੁਪਹਿਰ

(ਇਸ *ਸਮੇਂ ਸਦਨ 2.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ)

(ਸਦਨ 2.30 ਵਜੇ ਬਾਅਦ ਦੁਪਹਿਰ ਮੁੜ ਇੱਕਤਰ ਹੋਇਆ ।)

## GENERAL DISCUSSION ON THE BUDGET ESTIMATES FOR THE YEAR 1999-2000 (*Resumption*)

**ਸ਼੍ਰੀ ਸਪੀਕਰ** : ਚੌਧਰੀ ਜਗਜੀਤ ਸਿੰਘ ਜੀ । ਚੌਧਰੀ ਸਾਹਿਬ, ਟਾਈਮ ਬਹੁਤ ਹੋ ਗਿਆ ਹੈ । ਤੁਸੀਂ ਜਲਦੀ ਵਾਈਂਡ ਅੱਪ ਕਰ ਦਿਓ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਬਜਟ ਦੇ ਬਾਰੇ ਅਰਜ਼ ਕਰ ਰਿਹਾ ਸੀ । ਇਸ ਬਜਟ ਵਿੱਚ ਮੈਂ ਕੁਝ ਗੱਲਾਂ ਸ਼ਡਿਊਲਡ ਕਾਸਟਸ ਵੈਲਫੇਅਰ ਡਿਪਾਰਟਮੈਂਟ ਦੇ ਮੁਤੱਅਲਕ ਕਰਨੀਆਂ ਚਾਹੁੰਦਾ ਹਾਂ । ਪਿਛਲੇ ਦੋ ਬਜਟ ਜਿਹੜੇ ਆਏ

[ਚੌਧਰੀ ਜਗਜੀਤ ਸਿੰਘ]

ਹਨ, ਉਨ੍ਹਾਂ ਵਿਚ ਇਸ ਡਿਪਾਰਟਮੈਂਟ ਵਾਸਤੇ ਜਿਹੜਾ ਖਰਚਾ ਰੱਖਿਆ ਗਿਆ ਸੀ, ਜਿਹੜੇ ਪੈਸੇ ਰੱਖੇ ਗਏ ਸਨ, ਉਸ ਦੇ ਮੁਤੱਅਲਕ ਮੈਂ ਇੰਨਾ ਕਹਿਣਾ ਚਾਹੁੰਦਾ ਹਾਂ ਕਿ ਬਜਟ ਵਿੱਚ ਰੱਖ ਤਾਂ ਬਹੁਤ ਕੁਝ ਲਿਆ ਜਾਂਦਾ ਹੈ ... ਔਰ ਉਸ ਨੂੰ ਬੜਾ ਵਧਾ ਚੜ੍ਹਾ ਕੇ ਕਿਹਾ ਵੀ ਜਾਂਦਾ ਹੈ ਲੇਕਿਨ ਵੇਖਣ ਵਾਲੀ ਗੱਲ ਇਹ ਹੈ ਕਿ ਅਸਲ ਵਿਚ ਖਰਚ ਕਿੰਨਾ ਕੀਤਾ ਗਿਆ । ਤੁਸੀਂ ਪਿਛਲਾ ਸਾਲ ਹੀ ਲੈ ਲਵੋ । ਮੈਂ ਐਫ. ਐਮ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿਉਂਕਿ ਇਨ੍ਹਾਂ ਨੇ ਵੀ ਬਜਟ ਸਬੰਧੀ ਬੋਲਣਾ ਹੈ ਕਿ ਸ਼ਡਿਊਲਡ ਕਾਸਟਸ ਦੀ ਵੈਲਫੇਅਰ ਵਾਸਤੇ ਜਿਹੜਾ ਪੈਸਾ ਰੱਖਿਆ ਗਿਆ ਸੀ, ਉਸ ਦਾ ਰਿਕਾਰਡ ਕਢਵਾ ਕੇ ਦੇਖ ਲਵੋ ਕਿ ਸਾਲ ਵਿੱਚ ਕਿਹੜੀ ਕਿਹੜੀ ਸਕੀਮ ਤੇ ਕਿੰਨਾ ਕਿੰਨਾ ਖਰਚ ਹੋਇਆ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਿੰਨਾ ਪੈਸਾ ਇਸ ਕੰਮ ਵਾਸਤੇ ਰੱਖਿਆ ਜਾਂਦਾ ਹੈ, ਉਸ ਤੇ ਬਾਅਦ ਵਿਚ ਬਹੁਤ ਵੱਡੀ ਕੱਟ ਲੱਗ ਜਾਂਦੀ ਹੈ । ਜ਼ਿਆਦਾ ਸਕੀਮਾਂ ਸ਼ਡਿਊਲਡ ਕਾਸਟਸ ਵੈਲਫੇਅਰ ਦੀਆਂ ਡਿਸਟ੍ਰਿਕਟ ਪਲੈਨਿੰਗ ਬੋਰਡ ਰਾਹੀਂ ਜ਼ਿਲ੍ਹਾ ਪੱਧਰ ਤੇ ਬਣਦੀਆਂ ਹਨ । ਮੈਂ ਵੀ ਪਲੈਨਿੰਗ ਬੋਰਡ ਦਾ ਮੈਂਬਰ ਹਾਂ । ਪਿਛੇ ਜਿਹੇ ਜਦੋਂ ਇਸ ਦੀ ਮੀਟਿੰਗ ਹੋਈ ਸੀ ਤਾਂ ਉਸ ਵਿੱਚ ਕੁਝ ਪੈਸਾ ਪਾਸ ਤਾਂ ਕੀਤਾ ਗਿਆ ਸੀ ਲੇਕਿਨ ਖਜ਼ਾਨੇ ਵਿਚੋਂ ਕੋਈ ਵੀ ਪੈਸਾ ਨਿਕਲ ਨਹੀਂ ਰਿਹਾ । ਚੌਥੇ ਕਵਾਟਰ (ਤਿਮਾਹੀ) ਦਾ ਪੈਸਾ ਗਿਆ ਹੀ ਨਹੀਂ ਜਿਸ ਦਾ ਸਿੱਧਾ ਜਿਹਾ ਅੰਦਾਜ਼ਾ ਇਹੀ ਲੱਗਦਾ ਹੈ ਕਿ ਜਿੰਨਾ ਪੈਸਾ ਰੱਖਿਆ ਗਿਆ ਹੈ, ਉੱਨਾਂ ਪੈਸਾ ਇਨ੍ਹਾਂ ਲੋਕਾਂ ਦੀ ਭਲਾਈ ਤੇ ਖਰਚ ਨਹੀਂ ਕੀਤਾ ਗਿਆ । ਜੋ ਕੁਝ ਤੁਸੀਂ ਕਰਨਾ ਚਾਹੁੰਦੇ ਹੋ, ਉਹ ਨਹੀਂ ਕਰੋਗੇ ਅਤੇ ਅਖਬਾਰਾਂ ਵਿਚ ਫੋਕੀ ਪਬਲੀਸਿਟੀ ਲੈ ਲਓਗੇ ਤਾਂ ਇਸ ਦਾ ਕੋਈ ਬਹੁਤਾ ਚੰਗਾ ਅਸਰ ਨਹੀਂ ਪਵੇਗਾ । ਇਹ ਕੋਈ ਬਹੁਤੀ ਚੰਗੀ ਗੱਲ ਨਹੀਂ ਹੋਵੇਗੀ । 2-3 ਗੱਲਾਂ ਇਨ੍ਹਾਂ ਨੇ ਬਹੁਤ ਜ਼ੋਰ ਨਾਲ ਕਹੀਆਂ, ਪਹਿਲਾਂ ਵੀ ਅਤੇ ਹੁਣ ਵੀ । ਇਕ ਤਾਂ ਵੈਲਫੇਅਰ ਡਿਪਾਰਟਮੈਂਟ ਦੇ ਬਜਟ ਬਾਰੇ ਅਤੇ ਦੂਸਰੀ ਸਪੈਸ਼ਲ ਕੰਪੋਨੈਂਟ ਪਲੈਨ ਬਾਰੇ । ਤੁਸੀਂ ਪਿਛਲੀ ਵਾਰੀ ਵੀ ਇਸ ਬਾਰੇ ਬਜਟ ਬਣਾਇਆ ਸੀ ਅਤੇ ਐਤਕੀਂ ਵੀ ਬਣਾਇਆ ਹੈ । ਸ਼ਡਿਊਲਡ ਕਾਸਟਸ ਦੀ ਪੰਜਾਬ ਵਿਚ ਅਬਾਦੀ 28.31% ਹੈ ਔਰ ਜਿਹੜੀਆਂ ਸੈਂਟਰਲ ਗੌਰਮਿੰਟ ਦੀਆਂ ਇੰਸਟੀਚਿਊਸ਼ਨਜ਼ ਹਨ, ਅਬਾਦੀ ਦੇ ਲਿਹਾਜ਼ ਨਾਲ ਉੱਨਾਂ ਹਿੱਸਾ ਇਨ੍ਹਾਂ ਨੂੰ ਮਿਲਣਾ ਚਾਹੀਦਾ ਹੈ । ਅਬਾਦੀ ਦੇ ਲਿਹਾਜ਼ ਨਾਲ ਹੀ ਸਪੈਸ਼ਲ ਕੰਪੋਨੈਂਟ ਪਲੈਨ ਵਾਸਤੇ ਵੀ ਪੈਸਾ ਦਿਓ । ਐਤਕੀਂ, ਇਸ ਸਾਲ ਤੁਸੀਂ 230 ਕਰੋੜ ਰੁਪਿਆ ਰੱਖਿਆ ਹੈ । ਪਿਛਲੀ ਵਾਰੀ ਤੁਸੀਂ 220 ਕਰੋੜ ਰੁਪਿਆ ਰੱਖਿਆ ਸੀ । ਜਿਹੜਾ ਤੁਹਾਡਾ ਟੋਟਲ ਆਊਟਲੇਅ ਹੈ, ਉਸ ਦਾ ਇਹ ਪਿਛਲੀ ਵਾਰੀ 8.80% ਸੀ । ਐਤਕੀਂ ਤੁਸੀਂ 230 ਕਰੋੜ ਰੁਪਿਆ ਰੱਖਿਆ ਹੈ ਜਿਹੜਾ ਕਿ ਟੋਟਲ ਆਊਟ ਲੇਅ ਦਾ 8.58% ਬਣਦਾ ਹੈ । ਇਸ ਤਰ੍ਹਾਂ ਨਾਲ ਇਹ ਪਿਛਲੀ ਵਾਰੀ ਨਾਲੋਂ ਘਟਾ ਦਿੱਤਾ ਹੈ । ਜੇ ਅਬਾਦੀ ਦੇ ਲਿਹਾਜ਼ ਨਾਲ ਰੱਖੋ ਤਾਂ ਪਿਛਲੀ ਵਾਰੀ ਇਹ 707.75 ਕਰੋੜ ਰੁਪਿਆ ਬਣਦਾ ਸੀ ਔਰ ਇਸ ਵਾਰ ਇਹ 758.70 ਕਰੋੜ ਰੁਪਿਆ ਬਣਦਾ ਹੈ । ਇਹ ਨੋਸ਼ਨਲ ਹੈ । ਇਹ ਜਿਹੜਾ ਖਰਚਾ ਹੈ, ਇਹ ਵੱਖ ਵੱਖ ਮਹਿਕਮਿਆਂ ਕੋਲ ਜਾਣਾ ਹੁੰਦਾ ਹੈ । ਕੋਤਾਹੀ ਕਿਸ ਦੀ ਇਹ

ਖ਼ਰਚਾ ਰੱਖ ਲਿਆ ਜਾਂਦਾ ਹੈ ਲੇਕਿਨ ਸਪੈਸ਼ਲ ਕੰਪੋਨੈਂਟ ਪਲੈਨ ਦਾ ਇਹ 25% ਹਿੱਸਾ ਪੂਰਾ ਖ਼ਰਚ ਨਹੀਂ ਹੁੰਦਾ। ਨਤੀਜਾ ਇਹ ਹੁੰਦਾ ਹੈ ਕਿ ਇਹ ਖ਼ਰਚਾ 4% ਤੋਂ ਲੈ ਕੇ 10% ਤੋਂ ਵੱਧ ਨਹੀਂ ਬਣਦਾ। ਸਪੀਕਰ ਸਾਹਿਬ, ਜਦੋਂ ਸਾਡੀ ਮਨਿਸਟਰੀ ਸੀ ਉਸ ਵੇਲੇ ਅਸੀਂ ਸਪੈਸ਼ਲ ਕੰਪੋਨੈਂਟ ਪਲਾਨ ਦੇ ਵਾਸਤੇ ਸਪੈਸ਼ਲ ਡਾਇਰੈਕਟੋਰੇਟ ਬਣਾਇਆ ਸੀ ਅਤੇ ਅਸੀਂ ਇਹ ਫੈਸਲਾ ਕੀਤਾ ਸੀ ਕਿ ਜਿਹੜਾ ਇਹ ਪੈਸਾ ਰੱਖਿਆ ਜਾਵੇ ਉਸ ਬਾਰੇ ਡਾਇਰੈਕਟੋਰੇਟ ਸਕੀਮਾਂ ਬਣਾਵੇ ਔਰ ਸੈਕਟਰੀ ਵੈਲਫੇਅਰ ਦੀ ਮਨਜ਼ੂਰੀ ਲੈ ਕੇ ਉਹ ਸਕੀਮਾਂ ਅਨੁਸਾਰ ਆਪ ਪੈਸੇ ਖ਼ਰਚ ਕਰੇ। ਲੇਕਿਨ ਸਾਡੇ ਤੋਂ ਬਾਅਦ ਪਲਾਨਿੰਗ ਡਿਪਾਰਟਮੈਂਟ ਨੇ ਇਹ ਜਿਹੜਾ ਸੈਕਟਰੀ ਵੈਲਫੇਅਰ ਹੈ, ਇਸ ਨੂੰ ਪੈਸੇ ਦਿੱਤੇ ਨਹੀਂ। ਇਸ ਦਾ ਮਤਲਬ ਇਹ ਹੈ ਕਿ ਜੋ ਪਲਾਨਿੰਗ ਡਿਪਾਰਟਮੈਂਟ ਵਿੱਚ ਸਕੀਮਾਂ ਬਣਦੀਆਂ ਹਨ, ਅਤੇ ਜੋ ਇਸ ਡਾਇਰੈਕਟੋਰੇਟ ਵਾਲੇ ਚਾਹੁੰਦੇ ਹਨ, ਉਹ ਸਕੀਮਾਂ ਤਾਂ ਬਣਦੀਆਂ ਨਹੀਂ ਵੱਖ ਵੱਖ ਡਿਪਾਰਟਮੈਂਟਾਂ ਦਾ ਜਿਵੇਂ ਹੁੰਦਾ ਹੈ ਜਿਸ ਤਰ੍ਹਾਂ ਐਗਰੀਕਲਚਰ ਜਾਂ ਸਕੂਲਾਂ ਦਾ ਉਸੇ ਤਰ੍ਹਾਂ ਹੀ ਇਨ੍ਹਾਂ ਵਾਸਤੇ ਪੈਸਾ ਦੇ ਦਿੱਤਾ। ਇੰਨੀ ਗਰਾਂਟ ਦੇ ਦਿੱਤੀ, ਉਹਦਾ 25% ਹਿੱਸਾ ਸਪੈਸ਼ਲ ਕੰਪੋਨੈਂਟ ਪਲਾਨ ਵਿੱਚ ਚਲਾ ਗਿਆ। ਜਿਵੇਂ ਇਕ ਹਸਪਤਾਲ ਬਣ ਰਿਹਾ ਹੈ, ਇਕ ਡਿਸਪੈਂਸਰੀ ਬਣਾਈ ਹੈ ਕਿਸੇ ਪਿੰਡ ਵਿੱਚ, ਉਸ ਦਾ 25% ਪੈਸਾ ਸਪੈਸ਼ਲ ਕੰਪੋਨੈਂਟ ਪਲਾਨ ਵਿੱਚ ਚਲਾ ਗਿਆ। ਅਸੀਂ ਉਦੋਂ ਕੀਤਾ ਸੀ ਜਿਸ ਤਰ੍ਹਾਂ ਫ਼ਰਜ਼ ਕਰੋ ਹੈਲਥ ਡਿਪਾਰਟਮੈਂਟ ਹੈ ਇਸ ਦਾ ਜਿਹੜਾ ਸਪੈਸ਼ਲ ਕੰਪੋਨੈਂਟ ਪਲਾਨ ਦਾ ਪੈਸਾ ਹੈ, ਜੇ ਹੈਲਥ ਡਿਪਾਰਟਮੈਂਟ ਨੇ ਖ਼ਰਚਣਾ ਹੈ ਤਾਂ ਬਜਾਏ ਬਿਲਡਿੰਗਾਂ ਤੇ ਖ਼ਰਚ ਕਰਨ ਦੇ, ਇਹ ਨਰਸਾਂ ਟਰੇਂਡ ਕਰ ਦੇਣ, ਲੈਬਾਰਟਰੀ ਟੈਕਨੀਸ਼ੀਅਨ ਟਰੇਂਡ ਕਰ ਦੇਣ, ਡਾਕਟਰ ਟਰੇਂਡ ਕਰ ਦੇਣ। ਮਤਲਬ ਇਹ ਹੈ ਕਿ ਇੰਡੀਵਿਜੂਅਲ ਤੌਰ ਤੇ ਸ਼ਡਿਊਲਡ ਕਾਸਟਸ ਨੂੰ ਫ਼ਾਇਦਾ ਪਹੁੰਚ ਸਕੇ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਫਿਗਰਜ਼ 230 ਕਰੋੜ ਰੁਪਏ ਰੱਖ ਦਿੱਤੀ ਹੈ। ਇਸ ਵਿੱਚੋਂ ਪੰਜ ਤੋਂ ਦਸ ਪਰਸੈਂਟ ਪੈਸਾ ਖ਼ਰਚ ਨਹੀਂ ਹੋਣਾ। ਇਹ ਵੀ ਐਫ. ਐਮ. ਸਾਹਿਬ ਕਿਉਂਕਿ 31 ਮਾਰਚ ਤੱਕ ਹੁਣ ਇਹ ਵੀ ਖ਼ਰਚ ਹੋਣਾ ਹੈ, ਦੇਖ ਲੈਣਾ ਕਿੰਨਾ ਪੈਸਾ ਖ਼ਰਚ ਹੁੰਦਾ ਹੈ। ਇਸ ਤਰ੍ਹਾਂ ਉਨ੍ਹਾਂ ਦੀ ਕੋਈ ਬਿਹਤਰੀ ਨਹੀਂ ਹੁੰਦੀ ਕਿਉਂਕਿ ਇੰਡੀਵਿਊ-ਜ਼ੀਅਲ ਤੌਰ ਤੇ ਕੋਈ ਫਾਇਦਾ ਨਹੀਂ ਪਹੁੰਚਦਾ।

ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਵੈਲਫੇਅਰ ਦੀਆਂ ਬਹੁਤ ਸਾਰੀਆਂ ਸਕੀਮਾਂ ਹਨ। ਜਿਹੜੀਆਂ ਦੋ ਸਕੀਮਾਂ ਇਸ ਗੌਰਮਿੰਟ ਨੇ ਲਿਆਂਦੀਆਂ, ਮੈਂ ਉਨ੍ਹਾਂ ਦਾ ਜ਼ਿਕਰ ਕਰਾਂਗਾ। ਜਿਹੜੀਆਂ ਪੁਰਾਣੀਆਂ ਸਕੀਮਾਂ ਅਸੀਂ ਬਣਾਈਆਂ ਹਨ ਉਨ੍ਹਾਂ ਵਿੱਚ ਕੰਸਟ੍ਰਕਸ਼ਨ ਆਫ ਰੈਜ਼ੀਡੈਂਸ਼ੀਅਲ ਇੰਸਟੀਚਿਊਟਸ, ਇਕਵਿਪਮੈਂਟ ਆਫ ਧਰਮਸ਼ਾਲਾਵਾਂ, ਕਿਤਾਬਾਂ ਵਗੈਰਾ ਰੱਖਣਾ, ਸਮਾਨ ਦੇਣਾ ਬਹੁਤ ਸਾਰੀਆਂ ਸਕੀਮਾਂ ਸੀ। ਆਨ ਦੀ ਜਾਬ ਟਰੇਨਿੰਗ ਬਾਰੇ ਬੱਚਿਆਂ ਨੂੰ ਲੈ ਕੇ ਉਨ੍ਹਾਂ ਨੂੰ ਕੰਮ ਸਿਖਾਉਣਾ ਔਰ ਨੌਕਰੀ ਦੇਣਾ ਔਰ ਜਿਹੜੇ ਬਰਿਲੀਐਂਟ ਸਟੂਡੈਂਟਸ ਹਨ, ਉਨ੍ਹਾਂ ਨੂੰ ਸਪੋਰਟਸ ਕਿੱਟ ਲੈ ਕੇ ਦੇਣਾ। ਪੰਜਵੀਂ ਸਕੀਮ ਸੀ ਜਿਹੜੇ ਪਿੰਡਾਂ ਦੇ ਵਿੱਚ ਕੁੜੀਆਂ ਵਾਸਤੇ ਖੱਡੇ ਨਹੀਂ ਮਿਲਦੇ, ਉਸ ਵਾਸਤੇ ਪੈਸਾ ਰੱਖਿਆ ਜਾਂਦਾ ਸੀ ਤਾਂ

[ਚੌਧਰੀ ਜਗਜੀਤ ਸਿੰਘ]

ਕਿ ਉਸ ਪੈਸੇ ਦੇ ਨਾਲ ਜ਼ਮੀਨ ਮੁੱਲ ਖਰੀਦ ਕੇ ਜ਼ਮੀਨ ਦਿੱਤੀ ਜਾਵੇ ਤਾਂ ਜੋ ਗੰਦ ਉਨ੍ਹਾਂ ਵਿੱਚ ਸੁੱਟਿਆ ਜਾਵੇ। ਛੇਵੀਂ ਸਕੀਮ ਸੀ ਵਾਟਰ ਬੋਟਨ ਲੇਟਰਿਨ, ਸਤਵੀਂ ਸੀ ਗੰਦੀਆਂ ਬਸਤੀਆਂ ਦਾ ਸੁਧਾਰ, ਅੱਠਵੀਂ ਸਕੀਮ ਸੀ ਕਿ ਜਿਹੜੇ ਸਫ਼ਾਈ ਮਜ਼ਦੂਰ ਹਨ ਜਦੋਂ ਉਹ ਸਫ਼ਾਈ ਕਰਨ ਵਾਸਤੇ ਬੀਬੀਆਂ ਜਾਂਦੀਆਂ ਹਨ ਤਾਂ ਉਨ੍ਹਾਂ ਦੇ ਬੱਚਿਆਂ ਵਾਸਤੇ ਛੋਟੇ ਛੋਟੇ ਕਰੇਚ ਸੈਂਟਰ ਮੁਹੱਲਿਆਂ ਵਿੱਚ ਖੋਲ੍ਹਣੇ ਸਨ ਜਿੱਥੇ ਉਹ ਆਪਣੇ ਬੱਚਿਆਂ ਨੂੰ ਛੱਡ ਜਾਂਦੀਆਂ ਸਨ। ਉਥੇ ਉਨ੍ਹਾਂ ਨੂੰ ਬਕਾਇਦਾ ਫ਼ੀਡ ਮਿਲਦੀ ਸੀ ਔਰ ਉਨ੍ਹਾਂ ਦੀ ਦੇਖਭਾਲ ਹੁੰਦੀ ਸੀ। ਨਾਲ ਹੀ ਇਕ ਸਕੀਮ ਸੀ ਇਲੈਕਟ੍ਰਿਕ ਪੁਆਇੰਟ, ਬਿਜਲੀ ਦਾ ਇਕ ਪੁਆਇੰਟ ਦੇਣਾ। ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਸੀ ਓਦੋਂ ਇਹ 9 ਸਕੀਮਾਂ ਚਲਦੀਆਂ ਸਨ। ਅਸੀਂ ਚਾਹੁੰਦੇ ਸੀ ਕਿ ਅਸੀਂ ਇਨ੍ਹਾਂ ਗਰੀਬਾਂ ਵਾਸਤੇ ਬਹੁਤ ਕੁਝ ਕਰਨਾ ਹੈ ਪਰੰਤੂ ਇਨ੍ਹਾਂ ਨੇ ਇਹ 9 ਸਕੀਮਾਂ ਕੱਟ ਦਿੱਤੀਆਂ ਹਨ ਔਰ ਇਹ ਬਜਟ ਵਿੱਚ ਪਾਈਆਂ ਹੀ ਨਹੀਂ। ਇਸ ਤੋਂ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਕਿੰਨਾ ਕੁ ਇਹ ਉਨ੍ਹਾਂ ਲੋਕਾਂ ਦਾ ਫਾਇਦਾ ਕਰਦੇ ਹਨ। ਇਸ ਤੋਂ ਵੱਡੀ ਗੱਲ, ਸਪੀਕਰ ਸਾਹਿਬ, ਇਹ ਵੀ ਕਰ ਦਿੱਤੀ ਕਿ ਜਿਹੜੀ ਸ਼ਡਿਊਲਡ ਕਾਸਟਸ ਵੈਲਫੇਅਰ ਕਾਰਪੋਰੇਸ਼ਨ ਹੈ, ਇਹ ਸਾਡੀ ਇਕ ਅਜਿਹੀ ਕਾਰਪੋਰੇਸ਼ਨ ਹੈ ਜਿਹੜੀ ਕਿ ਲੋਕਾਂ ਨੂੰ ਕੰਮ ਦਿੰਦੀ ਹੈ, ਧੰਦਾ ਦਿੰਦੀ ਹੈ। ਪਿਛਲੀ ਵਾਰ ਮੈਂ ਸ਼ੇਅਰ ਕੈਪੀਟਲ ਦੀ ਗੱਲ ਕੀਤੀ ਸੀ। ਮੈਂ ਤੁਹਾਡੇ ਰਾਹੀਂ ਗੌਰਮਿੰਟ ਨੂੰ, ਐਫ. ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ। ਮੈਨੂੰ ਪਤਾ ਹੈ ਕਿ ਦੋ ਕਰੋੜ ਰੁਪਿਆ ਦਿੱਤਾ ਗਿਆ ਹੈ ਲੇਕਿਨ ਜਿਹੜੀ ਦੋ ਕਰੋੜ ਰੁਪਏ ਦੀ ਸ਼ੇਅਰ ਕੈਪੀਟਲ ਦਿੱਤੀ ਗਈ ਪਲੱਸ ਜਿਹੜੀ ਕਾਰਪੋਰੇਸ਼ਨ ਸੀ ਉਸ ਦਾ ਜਿਹੜਾ ਪੈਸਾ ਸੀ ਉਹਦਾ 5-6 ਕਰੋੜ ਰੁਪਿਆ ਪਨਫ਼ੈਕ ਕੋਲ ਜਮ੍ਹਾਂ ਕਰਾ ਦਿੱਤਾ ਗਿਆ। ਸ਼ੇਅਰ ਕੈਪੀਟਲ ਦਾ ਪੈਸਾ ਇੱਕ ਕਾਰਪੋਰੇਸ਼ਨ ਤੋਂ ਲੈ ਕੇ ਦੂਸਰੀ ਕਾਰਪੋਰੇਸ਼ਨ ਨੂੰ ਦੇ ਦਿਓ, ਇਹ ਬਹੁਤ ਗਲਤ ਗੱਲ ਹੈ। 49 51 ਦੀ ਰੇਸ਼ੋ ਦੇ ਲਿਹਾਜ਼ ਨਾਲ ਅੱਧਾ-ਅੱਧਾ ਪੈਸਾ ਪਾਉਣਾ ਹੁੰਦਾ ਹੈ। 49% ਪੈਸਾ ਸੈਂਟਰ ਦੀ ਸਰਕਾਰ ਤੋਂ ਮਿਲਦਾ ਹੈ ਔਰ ਬਾਕੀ 51% ਪੈਸਾ ਸਟੇਟ ਗੌਰਮਿੰਟ ਪਾਉਂਦੀ ਹੈ। ਇਸ ਤਰ੍ਹਾਂ ਦੋਨਾਂ ਪਾਸਿਓਂ ਪੈਸਾ ਇਕੱਠਾ ਕਰਕੇ ਲੋਕਾਂ ਵਾਸਤੇ ਕਰਜ਼ੇ ਦਿੰਦੇ ਹਨ ਤਾਂ ਕਿ ਲੋਕੀਂ ਆਪਣੇ ਕੰਮ ਧੰਦੇ ਕਰ ਸਕਣ ਪਰ ਇਸ ਤਰ੍ਹਾਂ ਕਰਨ ਨਾਲ ਉਸ ਕੰਮ ਵਿੱਚ ਵੀ ਰੁਕਾਵਟ ਪੈ ਗਈ। ਰਿਕਵਰੀ ਕਰਨ ਵਿੱਚ ਵੀ ਮੁਸ਼ਕਲਾਂ ਆ ਗਈਆਂ। ਰਿਕਵਰੀ ਰੁਕ ਗਈ। ਮੈਂ ਸਮਝਦਾ ਹਾਂ ਕਿ ਐਤਕੀਂ ਵੀ ਇਨ੍ਹਾਂ ਨੇ ਕਿਹਾ ਹੈ ਕਿ 5 ਕਰੋੜ ਰੁਪਏ ਦੇਵਾਂਗੇ ਪਰ ਸਵਾਲ ਹੈ ਕਿ ਜਿਤਨੀ ਦੇਰ ਤੱਕ ਪ੍ਰੈਕਟੀਕਲ ਤੌਰ ਤੇ ਇਸ ਕਾਰਪੋਰੇਸ਼ਨ ਨੂੰ ਤਕੜਾ ਨਾ ਕਰਾਂਗੇ ਉਤਨੀ ਦੇਰ ਤੱਕ ਇਕਨਾਮੀਕਲੀ ਵੀਕ ਲੋਕਾਂ ਦੀ ਹਾਲਤ ਠੀਕ ਨਹੀਂ ਹੋ ਸਕਦੀ। ਇਸ ਕਾਰਪੋਰੇਸ਼ਨ ਵਿਚੋਂ ਕੰਮ-ਧੰਦਿਆਂ ਵਾਸਤੇ ਪੈਸਾ ਮਿਲਦਾ ਹੈ ਪਰ ਇਸ ਦਾ ਕੰਮ ਘਟਿਆ ਹੈ, ਵਧਿਆ ਨਹੀਂ, ਕਰਜ਼ੇ ਘਟੇ ਹਨ ਇਸ ਵਿਚ ਸੁਧਾਰ ਲਿਆਉਣਾ ਬੜਾ ਜ਼ਰੂਰੀ ਹੈ। ਇਸ ਵਿਚ ਪੈਸਾ ਪਾਉਣਾ ਬਹੁਤ ਜ਼ਰੂਰੀ ਹੈ। ਨਾਲ ਹੀ ਇਹ ਕਿਹਾ ਗਿਆ ਹੈ ਕਿ ਸ਼ਡਿਊਲਡ ਕਾਸਟਸ ਕਤਾਵਾਂ ਦੀ ਮਦਦ ਕਰਾਂਗੇ।

ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਮਿਸਾਲ ਦੇਣੀ ਚਾਹੁੰਦਾ ਹਾਂ ਪਿਛਲੇ ਸਾਲ ਦੀ। ਹਰ ਸਾਲ ਪੀ. ਸੀ. ਐਸ. ਅਫਸਰਾਂ ਵਿਚੋਂ ਆਈ. ਏ. ਐਸ. ਪਰਮੋਟ ਹੁੰਦੇ ਹਨ। ਹਰ ਸਾਲ ਇਕ ਕਮੇਟੀ ਬਣਦੀ ਹੈ ਜਿਸ ਵਿਚ ਚੀਫ ਸੈਕਟਰੀ, ਐਫ. ਸੀ., ਯੂ. ਪੀ. ਐਸ. ਸੀ ਦਾ ਚੇਅਰਮੈਨ, ਹੋਮ ਡਿਪਾਰਟਮੈਂਟ ਦਾ ਮੈਂਬਰ ਆਦਿ ਹੁੰਦੇ ਹਨ। ਜਿਤਨੀਆਂ ਵੀ 2 ਜਾਂ 3 ਵੈਕੈਂਸੀਆਂ ਬਣਦੀਆਂ ਹਨ, ਸਾਡੇ ਵੇਲੇ ਵੀ ਪਰਮੋਟ ਹੁੰਦੇ ਸਨ, ਪਰ ਪਿਛਲੇ ਸਾਲ ਜਦੋਂ ਪੈਨਲ ਭੇਜਿਆ ਗਿਆ ਤਾਂ ਸਨਿਓਰਟੀ ਦੇ ਹਿਸਾਬ ਨਾਲ ਜਿੰਨੇ ਕੈਂਡੀਡੇਟ ਹੀ ਸ਼ਡਿਊਲਡ ਕਾਸਟ ਦੇ ਬਣਦੇ ਸਨ, ਇਨ੍ਹਾਂ ਵਿਚੋਂ ਇੱਕ ਆਈ. ਏ. ਐਸ. ਬਣਨਾ ਸੀ। ਇਸ ਦੀ ਮੀਟਿੰਗ ਦਿੱਲੀ ਹੁੰਦੀ ਹੈ। ਇਸ ਪੈਨਲ ਵਿਚ ਦੂਸਰੀ ਕੈਟੇਗਰੀ ਦਾ ਇਕ ਵੀ ਬੰਦਾ ਨਹੀਂ ਸੀ। ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਪ੍ਰਾਈਮਿਨਿਸਟਰ ਨੂੰ ਇਕ ਚਿੱਠੀ ਲਿੱਖ ਦਿੱਤੀ ਕਿ ਇਸ ਵਾਰੀ ਇਹ ਮੀਟਿੰਗ ਨਾ ਕੀਤੀ ਜਾਵੇ ਕਿਉਂਕਿ ਦੂਸਰੀ ਜਾਤੀ ਦੇ ਬੰਦੇ ਇਸ ਪੈਨਲ ਵਿਚ ਨਹੀਂ ਸਨ। ਜੇਕਰ ਕੋਈ ਇਕ-ਦੋ ਹੁੰਦਾ ਤਾਂ ਇਨ੍ਹਾਂ ਨੇ ਮੀਟਿੰਗ ਕਰਵਾ ਲੈਣੀ ਸੀ। ਮੇਰੇ ਕਹਿਣ ਦਾ ਮਤਲਬ ਹੈ ਕਿ ਸਾਡੇ ਨਾਲ ਅੰਦਰ ਵੀ ਵਧੀਕੀਆਂ ਹੁੰਦੀਆਂ ਹਨ ਅਤੇ ਬਾਹਰ ਵੀ ਵਧੀਕੀਆਂ ਹੁੰਦੀਆਂ ਹਨ।

ਇਕ ਇਨ੍ਹਾਂ ਨੇ ਹਾਊਸਿੰਗ ਦੀ ਸਕੀਮ ਬਣਾਈ ਸੀ ਕਿ ਸਾਲ ਵਿਚ 12,000 ਮਕਾਨ ਬਣਾਵਾਂਗੇ। ਪੰਜਾਬ ਵਿਚ 12,000 ਦੇ ਕਰੀਬ ਪਿੰਡ ਹਨ ਅਤੇ ਇਨ੍ਹਾਂ ਵਿਚ ਬੇਘਰਿਆਂ ਨੂੰ ਘਰ ਦੇਣ ਵਾਸਤੇ 12,000 ਮਕਾਨਾਂ ਵਾਸਤੇ ਇਕ ਸਾਲ ਵਿੱਚ 60 ਕਰੋੜ ਰੁਪਏ ਖਰਚ ਕਰਨੇ ਸੀ। ਦੋ ਸਾਲਾਂ ਵਿਚ 120 ਕਰੋੜ ਰੁਪਏ ਬਣਦੇ ਹਨ ਅਤੇ 24,000 ਮਕਾਨ ਉਸਾਰੇ ਜਾਣੇ ਸਨ। ਉਹ ਸਕੀਮ ਵਿਚੇ ਹੀ ਰਹਿ ਗਈ ਹੁਣ ਬੰਦ ਕਰ ਦਿੱਤੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਮਸਾਂ 30-40 ਕਰੋੜ ਰੁਪਏ ਖਰਚ ਹੋਏ ਹੋਣਗੇ ਅਤੇ 7 ਜਾਂ 8 ਹਜ਼ਾਰ ਮਕਾਨ ਬਣੇ ਹੋਣਗੇ ਅਤੇ ਉਨ੍ਹਾਂ ਵਿਚੋਂ ਵੀ ਬਹੁਤੇ ਅਧੂਰੇ ਪਏ ਹਨ। ਇਨ੍ਹਾਂ ਵਿਚੋਂ ਜਿਹੜੇ ਬਣੇ ਹਨ ਉਹ ਠੇਕੇਦਾਰੀ ਸਿਸਟਮ ਨਾਲ ਬਣਦੇ ਹਨ ਅਤੇ ਉਨ੍ਹਾਂ ਵਿੱਚ ਬਹੁਤ ਜ਼ਿਆਦਾ ਘਪਲੇ ਹੋਏ ਹਨ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ, ਐਫ. ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਇਨ੍ਹਾਂ ਗੱਲਾਂ ਦੀ ਇਨਕੁਆਰੀ ਕਰਵਾ ਲੈਣ। ਇਹ ਸਕੀਮ ਹੁਣ ਬੰਦ ਕਰ ਦਿੱਤੀ ਹੈ। ਹੁਣ ਉਹੀ ਸਕੀਮ ਚਾਲੂ ਕੀਤੀ ਹੈ ਜਿਹੜੀ ਸਾਡੇ ਵੇਲੇ ਚਲਦੀ ਸੀ ਕਿ ਕੱਚੇ ਮਕਾਨਾਂ ਵਾਲਿਆਂ ਨੂੰ ਪੱਕੇ ਮਕਾਨ ਬਣਾਉਣ ਲਈ ਅਸੀਂ 15,000 ਰੁਪਏ ਦਿੰਦੇ ਸਾਂ। ਹੁਣ ਇਨ੍ਹਾਂ ਨੇ 25,000 ਰੁਪਏ ਕਰ ਦਿੱਤੇ ਹਨ। ਸਾਡੇ ਵੇਲੇ ਫਲੱਸ਼ ਲੈਟਰੀਨ ਲਈ 5,000 ਰੁਪਏ ਦਾ ਸਪੈਸ਼ਲ ਕੰਪੋਨੈਂਟ ਸੀ। ਹੁਣ ਇਨ੍ਹਾਂ ਨੇ 25,000 ਰੁਪਏ ਵਿੱਚੋਂ 5,000 ਰੁਪਏ ਦਾ ਸਪੈਸ਼ਲ ਕੰਪੋਨੈਂਟ ਰੱਖਿਆ ਹੈ ਅਤੇ 20,000 ਰੁਪਏ ਮਕਾਨ ਉਸਾਰੀ ਵਾਸਤੇ ਕੀਤੇ ਹੋਏ ਹਨ। ਇਸ ਵਾਸਤੇ ਹੁਣ 52 ਕਰੋੜ ਰੁਪਏ ਦੀ ਰਕਮ ਰੱਖੀ ਹੈ ਪਰ ਇਨ੍ਹਾਂ ਦੀ ਕਮਿਟਮੈਂਟ ਕਿੱਧਰ ਗਈ ਹੈ। ਜਦੋਂ ਇਹ ਸਰਕਾਰ ਆਈ ਸੀ ਤਾਂ

[ਚੌਧਰੀ ਜਗਜੀਤ ਸਿੰਘ]

ਇਨ੍ਹਾਂ ਨੇ ਜਿਹੜੀ ਕਮਿਟਮੈਂਟ ਕੀਤੀ ਸੀ ਉਹ ਹੁਣ ਕਿਥੇ ਚਲੀ ਗਈ ਹੈ। ਜਿਹੜਾ ਇਹ ਪੈਸਾ ਰੱਖਦੇ ਹਨ, ਉਹ ਪੂਰਾ ਖਰਚ ਨਹੀਂ ਹੁੰਦਾ। ਹੁਣ ਹਾਊਸਿੰਗ ਦਾ ਬਜਟ ਵੀ ਕੱਟ ਦਿੱਤਾ ਗਿਆ ਹੈ।

ਸ਼ਗਨ ਦੀ ਸਕੀਮ ਇਕ ਚੰਗੀ ਸਕੀਮ ਹੈ। ਇਸ ਵਾਸਤੇ 20 ਕਰੋੜ ਰੁਪਿਆ ਰੱਖਿਆ ਸੀ ਪਰ 10 ਕਰੋੜ ਵਿਚੋਂ ਵਾਪਸ ਲੈ ਲਿਆ ਗਿਆ। ਹੁਣ 10,000 ਐਪਲੀਕੇਸ਼ਨਾਂ ਦਫਤਰਾਂ ਵਿਚ ਪੈਂਡਿੰਗ ਪਈਆਂ ਹਨ ਇਹ ਇਕ ਪਵਿੱਤਰ ਰਿਸ਼ਤਾ ਹੈ ਅਤੇ ਪਵਿੱਤਰ ਸ਼ਗਨ ਹੈ। ਮੈਂ ਤਾਂ ਸਮਝਦਾ ਹਾਂ ਇਹ ਚੰਗੀ ਗੱਲ ਹੈ ਪਰ ਪੈਸਾ ਨਹੀਂ ਮਿਲਦਾ ਅਤੇ ਇਨ੍ਹਾਂ ਨੇ ਲੋਕਾਂ ਨੂੰ ਭਿਖਾਰੀ ਬਣਾ ਕੇ ਰੱਖ ਦਿੱਤਾ ਹੈ। ਮਹੀਨਾ-ਮਹੀਨਾ ਪਹਿਲਾਂ ਕਾਰਡ ਛਪਾਏ ਜਾਂਦੇ ਹਨ, ਤਿੰਨ-ਤਿੰਨ ਮਹੀਨੇ ਵਿਆਹ ਹੋਏ ਨੂੰ ਹੋ ਜਾਂਦੇ ਹਨ। ਗੇੜੇ ਮਾਰ ਮਾਰ ਕੇ ਉਹ ਵਿਚਾਰੇ ਥੱਕ ਜਾਂਦੇ ਹਨ ਪਰ ਪੈਸੇ ਨਹੀਂ ਮਿਲਦੇ। ਤਿੰਨ-ਤਿੰਨ, ਚਾਰ-ਚਾਰ ਹਜ਼ਾਰ ਐਪਲੀਕੇਸ਼ਨਾਂ ਹਰੇਕ ਐਸ. ਡੀ. ਐਮ. ਦੀ ਕਚਹਿਰੀ ਵਿਚ ਪਈਆਂ ਰਹਿੰਦੀਆਂ ਹਨ, ਐਸ.ਡੀ.ਐਮ. ਕੋਲ ਵਿਹਲ ਨਹੀਂ ਹੁੰਦੀ। ਸਾਡੇ ਡਿਸਟ੍ਰਿਕਟ ਵੈਲਫੇਅਰ ਅਫਸਰ ਹਨ ਸਾਡਾ ਆਪਣਾ ਵਿਭਾਗ ਹੈ, ਇਹ ਕੰਮ ਉਸ ਨੂੰ ਦੇਣਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਉਥੋਂ ਅਸਾਨੀ ਨਾਲ ਸ਼ਗਨ ਦਾ ਪੈਸਾ ਮਿਲ ਸਕੇ। ਹੁਣ ਉਹ ਗਰੀਬ ਵਿਚਾਰੇ ਧੱਕੇ ਖਾ ਰਹੇ ਹਨ। ਇਸ ਕੰਮ ਨੇ ਉਨ੍ਹਾਂ ਨੂੰ ਕੋਈ ਇੱਜ਼ਤ ਨਹੀਂ ਦਿੱਤੀ। ਉਲਟਾ ਉਨ੍ਹਾਂ ਦੀ ਬੇਇੱਜ਼ਤੀ ਹੋ ਰਹੀ ਹੈ। ਇਸ ਵਿਚ ਸੁਧਾਰ ਕਰਨਾ ਲਾਜ਼ਮੀ ਹੈ।

ਬਾਕੀ ਮੈਂ ਇਕ ਗੱਲ ਹੈਰਾਨੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ, ਕਹੀ ਗਈ ਹੈ ਕਿ ਪ੍ਰਾਇਮਰੀ ਸਕੂਲਾਂ ਦੀਆਂ ਬੱਚੀਆਂ (ਐਸ. ਸੀ.) ਨੂੰ 50 ਰੁਪਏ ਵਜ਼ੀਫਾ ਦਿੱਤਾ ਜਾਵੇਗਾ। ਜਦੋਂ ਮੈਂ ਮਨਿਸਟਰ ਸੀ ਤਾਂ ਉਸ ਵੇਲੇ 30 ਰੁਪਏ ਸੀ। ਉਦੋਂ ਮੈਂ ਇਹ 50 ਰੁਪਏ ਕੀਤਾ ਸੀ। ਇਹ ਤਾਂ ਸਰਕਾਰ ਦੀਆਂ ਸਕੀਮਾਂ ਹਨ ਜਿਹੜੀਆਂ ਕਿ ਚਲਦੀਆਂ ਰਹਿੰਦੀਆਂ ਹਨ। ਇਸ ਬਜਟ ਵਿੱਚ ਵੀ ਅਨੁਸੂਚਿਤ ਜਾਤੀਆਂ ਦੇ ਬੱਚਿਆਂ ਨੂੰ ਵਜ਼ੀਫਾ ਦੇਣ ਲਈ 20 ਕਰੋੜ ਰੁਪਏ ਰੱਖੇ ਗਏ ਹਨ। ਸਪੀਕਰ ਸਾਹਿਬ, ਦੇਖਣ ਦੀ ਗੱਲ ਹੈ ਕਿ ਬੱਚਿਆਂ ਦੀ ਗਿਣਤੀ ਕਿੰਨੀ ਹੈ। ਐਜੂਕੇਸ਼ਨ ਵਿਭਾਗ ਨੇ ਪੈਸੇ ਦੇਣੇ ਹੁੰਦੇ ਹਨ ਅਤੇ ਉਸ ਨੇ ਭਲਾਈ ਵਿਭਾਗ ਤੋਂ ਕਿੰਨੇ ਪੈਸੇ ਮੰਗੇ ਹਨ। ਐਜੂਕੇਸ਼ਨ ਵਿਭਾਗ ਤਾਂ ਮੰਗ ਰਿਹਾ ਹੈ 45 ਕਰੋੜ ਰੁਪਏ ਹਰ ਸਾਲ ਦਾ ਅਤੇ ਇਨ੍ਹਾਂ ਨੇ ਰੱਖੇ ਹਨ 20 ਕਰੋੜ ਰੁਪਏ, ਤਿੰਨ ਸਾਲਾਂ ਦਾ ਪਿਛਲਾ ਬੈਕਲਾਗ ਚਲਿਆ ਆ ਰਿਹਾ ਹੈ। ਸਪੀਕਰ ਸਾਹਿਬ, 100 ਕਰੋੜ ਰੁਪਏ ਦੇ ਕਰੀਬ ਇਨ੍ਹਾਂ ਕੋਲ ਬਜਟ ਦੀ ਪ੍ਰੋਵੀਜ਼ਨ ਹੋਵੇ ਤਾਂ ਸਟਾਈਪਿੰਡ ਪੂਰਾ ਮਿਲ ਸਕਦਾ ਹੈ। ਹੁਣ ਮਹਿਕਮੇ ਵਾਲਿਆਂ ਨੂੰ ਹੁਕਮ ਕੀਤਾ ਗਿਆ ਹੈ ਕਿ ਤੁਸੀਂ ਇਸ ਤਰ੍ਹਾਂ ਕਰੋ ਕਿ 20 ਕਰੋੜ ਰੁਪਏ ਵੰਡੋ ਅਤੇ ਤਿੰਨ-ਚਾਰ ਮਹੀਨੇ ਦਾ ਸਟਾਈਪਿੰਡ ਦਿਓ, ਪਰ ਦੇਣਾ ਸਾਰੇ ਬੱਚਿਆਂ ਨੂੰ, ਇਸ ਤਰ੍ਹਾਂ ਨਾ ਹੋਵੇ ਕਿ ਕੁਝ ਨੂੰ ਦੇ ਦਿਓ ਅਤੇ ਕੁਝ ਨੂੰ ਰਹਿ ਜਾਵੇ ਇਸ ਨਾਲ ਰੌਲਾ ਪੈ ਜਾਵੇਗਾ। ਇਸ ਲਈ ਦੋ-ਚਾਰ ਮਹੀਨੇ ਦਾ ਵਜ਼ੀਫਾ ਦੇ ਦਿਓ ਅਤੇ ਬਾਕੀ ਜੋ 7-8 ਮਹੀਨੇ ਦਾ ਰਹਿ ਜਾਵੇਗਾ ਬਾਅਦ

ਵਿੱਚ ਦੇਖਿਆ ਜਾਵੇਗਾ । ਮੈਂ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਕਿੰਨੀ ਦੇਰ ਲੋਕਾਂ ਨੂੰ ਜੁਮਲੇ ਬਣਾਇਆ ਜਾ ਸਕਦਾ ਹੈ । ਜੇ ਕੁਝ ਦਿਓਗੇ ਤਾਂ ਸਾਰੀ ਸਕੀਮ ਲਾਗੂ ਹੋ ਸਕੇਗੀ ਅਤੇ ਇਸ ਤਰ੍ਹਾਂ ਜੁਮਲੇ ਬਣਾਉਣ ਦੀ ਗੱਲ ਲੋਕਾਂ ਵਿੱਚ ਨਹੀਂ ਚਲਣੀ । ਹੁਣ ਲੋਕ ਸਮਝਦੇ ਹਨ । ਸਪੀਕਰ ਸਾਹਿਬ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ. . . .

**ਸ੍ਰੀ ਰਾਮ ਲਾਲ** : ਸਪੀਕਰ ਸਾਹਿਬ ਪੁਆਇੰਟ ਆਫ-ਆਰਡਰ ।

**ਸ੍ਰੀ ਸਪੀਕਰ** : ਰਾਮ ਲਾਲ ਜੀ, ਮੈਂ ਤਾਂ ਚੌਧਰੀ ਸਾਹਿਬ ਨੂੰ ਕਹਿ ਰਿਹਾ ਹਾਂ ਕਿ ਵਾਈਂਡ-ਅੱਪ ਕਰੋ । ਹਾਂ ਜਲਦੀ ਦੱਸੋ ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ।

**ਸ੍ਰੀ ਰਾਮ ਲਾਲ** ** ** ** *

**Mr. Speaker**: This is no Point of Order.

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਹ ਸਾਡਾ ਪੁਰਾਣਾ ਸਾਥੀ ਹੈ । ਇਹ ਕਿਹੜਾ ਪੜ੍ਹ ਕੇ ਆਉਂਦਾ ਹੈ । ਇਨ੍ਹਾਂ ਨੂੰ ਕੀ ਪਤਾ ਕੀ ਕਹਿਣਾ ਚਾਹੁੰਦੇ ਨੇ । ਮੈਂ ਸਪੀਕਰ ਸਾਹਿਬ, ਤੁਹਾਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸਕੀਮਾਂ ਹਨ ਉਨ੍ਹਾਂ ਨੂੰ ਪੂਰਨ ਤੌਰ ਤੇ ਲਾਗੂ ਕੀਤਾ ਜਾਵੇ ਤਾਂ ਕਿ ਅਨੁਸੂਚਿਤ ਜਾਤੀਆਂ ਦੇ ਲੋਕਾਂ ਦਾ ਭਲਾ ਹੋ ਸਕੇ । ਇਸੇ ਤਰ੍ਹਾਂ ਅਨੁਸੂਚਿਤ ਜਾਤੀਆਂ ਦੀ ਰਿਜ਼ਰਵੇਸ਼ਨ ਦਾ ਜਿਹੜਾ ਕੋਟਾ ਹੈ ਉਹ ਪੂਰਾ ਨਹੀਂ ਹੋ ਰਿਹਾ । ਕੁਝ ਕੋਰਟਾਂ ਵਿੱਚ ਕੇਸ ਗਏ ਹਨ ਅਤੇ ਸਰਕਾਰ ਨੂੰ ਚਾਹੀਦਾ ਹੈ ਕਿ ਸੁਪਰੀਮ ਕੋਰਟ ਨੇ ਜਿਹੜੀ ਜਗਦੀਸ਼ ਲਾਲ ਦੇ ਕੇਸ ਵਿੱਚ ਜਜਮੈਂਟ ਦਿੱਤੀ ਸੀ, ਉਸ ਨੂੰ ਚੰਗੀ ਤਰ੍ਹਾਂ ਪਲੀਡ ਕਰੇ, ਕੋਈ ਚੰਗਾ ਵਕੀਲ ਕਰਕੇ ਕੇਸ ਪਲੀਡ ਕਰੇ, ਤਾਂ ਕਿ ਜੋ ਗਰੀਬ ਇੰਪਲਾਈਜ਼ ਜਾਂ ਹੋਰ ਜੋ ਠੋਕਰਾਂ ਖਾਂਦੇ ਫਿਰਦੇ ਹਨ, ਉਨ੍ਹਾਂ ਨੂੰ ਇਨਸਾਫ ਮਿਲ ਸਕੇ । ਸਰਕਾਰ ਕੋਈ ਚੰਗਾ ਵਕੀਲ ਕਰਕੇ ਫੈਸਲਾ ਕਰਵਾਏ ਤਾਂ ਕਿ ਜੋ ਤਰੱਕੀਆਂ ਰੁਕੀਆਂ ਹੋਈਆਂ ਹਨ, ਉਹ ਚਾਲੂ ਹੋ ਸਕਣ ਅਤੇ ਨਾਲ ਹੀ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਅਤੇ ਹੋਰ ਜੋ ਬੋਰਡ ਕਾਰਪੋਰੇਸ਼ਨਾਂ ਹਨ, ਯੂਨੀਵਰਸਿਟੀਆਂ ਵਿਚ ਸੈਨੇਟ ਦੇ ਮੈਂਬਰ ਹਨ, ਉਥੇ ਅਨੁਸੂਚਿਤ ਜਾਤੀਆਂ ਨਾਲ ਸੰਬੰਧਿਤ ਮੈਂਬਰ ਨਾਮਜ਼ਦ ਨਹੀਂ ਹੁੰਦੇ ਅਤੇ ਸਾਨੂੰ ਪੂਰਾ ਹਿੱਸਾ ਨਹੀਂ ਮਿਲ ਰਿਹਾ । ਇਸ ਲਈ ਯੂਨੀਵਰਸਿਟੀਆਂ ਸੈਨੇਟਾਂ ਵਿੱਚ ਸਾਨੂੰ ਪੂਰਾ ਹਿੱਸਾ ਮਿਲਣਾ ਚਾਹੀਦਾ ਹੈ ਤਾਂ ਕਿ ਸਾਡੀ ਪੂਰੀ ਨੁਮਾਇੰਦਗੀ ਹੋ ਸਕੇ ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਧਰਲੇ ਪਾਸੇ ਪੂਰਾ ਹਿੱਸਾ ਨਹੀਂ ਦਿੱਤਾ ਜਾ ਰਿਹਾ ਤਾਂ ਨੌਕਰੀਆਂ ਵਿੱਚ ਜਾਂ ਦੂਜੇ ਪਾਸੇ ਤਾਂ ਕੀ ਦੇਣਾ ਹੈ । ਸਪੀਕਰ ਸਾਹਿਬ, ਇਹ ਕਿੰਨੀ ਮਜਾਰਟੀ ਵਿੱਚ ਆਏ ਬੈਠੇ ਹਨ । ਮੈਂ ਅਤੇ ਰੰਧਾਵਾ ਸਾਹਿਬ ਤਾਂ ਇੱਧਰ ਬੈਠੇ ਹਾਂ ਅਤੇ ਬਾਕੀ ਸਾਰੇ ਉਧਰ ਹੀ ਬੈਠੇ ਹਨ । ਸਾਡੀ ਸਰਕਾਰ ਵੇਲੇ
6-4 ਕੈਬਨਿਟ ਮਨਿਸਟਰ ਅਤੇ ਹੋਰ ਸਟੇਟ ਮਨਿਸਟਰ ਅਨੁਸੂਚਿਤ

**Expunged as ordered by the Chair.

[ਚੌਧਰੀ ਜਗਜੀਤ ਸਿੰਘ]

ਜਾਤੀਆਂ ਦੇ ਬਣੇ ਸੀ ਪਰ ਇਨ੍ਹਾਂ ਵਿਚੋਂ ਕਈਆਂ ਨੇ ਤਾਂ ਸੂਟ ਵੀ ਸਿਲਾਏ ਹਨ ਅਤੇ ਕਈਆਂ ਨੇ ਨਵੇਂ ਕਪੜੇ ਵੀ ਸਿਲਾਏ ਹਨ

ਖੁਰਾਕ ਤੇ ਸਪਲਾਈ ਅਤੇ ਜੇਲ੍ਹਾਂ ਮਾਮਲਿਆਂ ਦੇ ਮੰਤਰੀ : ** **

**Mr. Speaker** : This is no Point of Order.

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਜਦੋਂ ਮੈਂ ਬੋਲ ਰਿਹਾ ਸੀ, ਸਾਡਾ ਕੋਟਾ ਮਤਲਬ ਅਨੁਸੂਚਿਤ ਜਾਤੀਆਂ ਦੇ ਕੋਟੇ ਬਾਰੇ ਗੱਲ ਕਰ ਰਿਹਾ ਸੀ। ਮੈਂ ਅਰਜ਼ ਕਰ ਰਿਹਾ ਸੀ ਪਿਛਲੇ ਪਾਸੇ ਤਾਂ ਕੁਝ ਵਧੇਰੇ ਪੜ੍ਹੇ ਲਿਖੇ ਬੈਠੇ ਹਨ। ਸਪੀਕਰ ਸਾਹਿਬ, ਮੈਂ ਦੋ ਚਾਰ ਗੱਲਾਂ ਕਹਿਣੀਆਂ ਹਨ ਅਤੇ ਫਿਰ ਵਾਈਂਡ ਅੱਪ ਕਰਦਾ ਹਾਂ ਜੀ। ਇਕ ਮੈਂ ਸਪੀਕਰ ਸਾਹਿਬ, ਇਹ ਗੱਲ ਕਹਿਣੀ ਚਾਹੁੰਦਾ ਸੀ ਕਿ ਜਿਹੜੀ ਰਿਜ਼ਰਵੇਸ਼ਨ ਦੀ ਗੱਲ ਹੈ, ਅਨੁਸੂਚਿਤ ਜਾਤੀਆਂ ਦੇ ਵਾਸਤੇ, ਉਸ ਨੂੰ ਪੂਰਾ ਨਹੀਂ ਕੀਤਾ ਜਾ ਰਿਹਾ।

ਸਪੀਕਰ ਸਾਹਿਬ, ਹੁਣ ਮੈਂ ਇਲੈਕਟ੍ਰੀਸਿਟੀ ਬਾਰੇ ਕਹਿਣਾ ਚਾਹੁੰਦਾ ਹਾਂ। ਪਿੰਡਾਂ ਅਤੇ ਸ਼ਹਿਰਾਂ ਵਿੱਚ ਇਸ ਦੀ ਬੜੀ ਚਰਚਾ ਹੈ। ਅਸੀਂ ਆਪਣੇ ਹਲਕਿਆਂ ਵਿੱਚ ਜਾਂਦੇ ਹਾਂ। ਅਸੀਂ ਦੇਖਦੇ ਹਾਂ ਕਿ ਉਥੇ ਦਿਨੇ 3-4 ਘੰਟੇ ਹੀ ਬਿਜਲੀ ਮਿਲਦੀ ਹੈ ਅਤੇ ਰਾਤ ਨੂੰ ਵੀ 3-4 ਘੰਟੇ ਹੀ ਬਿਜਲੀ ਰਹਿੰਦੀ ਹੈ। ਸਾਡੇ ਵਕਤ 10-12 ਘੰਟੇ ਬਿਜਲੀ ਮਿਲਦੀ ਸੀ। ਹੁਣ ਬਿਜਲੀ ਦੀ ਬੜੀ ਸ਼ਾਰਟੇਜ ਹੈ। ਬਿਜਲੀ ਕਾਫੀ ਘੱਟ ਗਈ ਹੈ। ਫਾਰਮਰ ਬਿਜਲੀ ਦੇ ਮਹਿਕਮੇ ਰੌਲਾ ਪਾਂਦੇ ਹਨ ਅਤੇ ਮਹਿਕਮੇ ਵਾਲੇ ਕਹਿੰਦੇ ਹਨ ਕਿ ਤੁਹਾਨੂੰ ਤਾਂ ਮੁਫਤ ਬਿਜਲੀ ਦੇ ਦਿੱਤੀ ਹੈ। ਹੋਰ ਕੀ ਚਾਹੀਦਾ ਹੈ। ਸਪੀਕਰ ਸਾਹਿਬ, ਪੰਜਾਬ ਰਾਜ ਬਿਜਲੀ ਬੋਰਡ ਤੇ 2500 ਕਰੋੜ ਰੁਪਏ ਦਾ ਕਰਜ਼ਾ ਹੈ ਔਰ 1110 ਕਰੋੜ ਰੁਪਏ ਦਾ ਇੰਟਰੈਸਟ ਹੈ। ਇਸ ਤੋਂ ਇਲਾਵਾ 470 ਕਰੋੜ ਰੁਪਿਆ ਹਰ ਸਾਲ ਇਸ ਨੂੰ ਘਾਟਾ ਪੈ ਰਿਹਾ ਹੈ। ਸਪੀਕਰ ਸਾਹਿਬ, ਸਰਕਾਰ ਤਾਂ ਸਿਰਫ ਵੱਡੇ ਵੱਡੇ ਲੋਕਾਂ ਨੂੰ ਹੀ ਬਿਜਲੀ ਦਿੰਦੀ ਹੈ। ਪਿਛਲੀ ਵਾਰੀ ਐਲਾਨ ਕੀਤਾ ਗਿਆ ਸੀ ਕਿ ਸ਼ਡਿਊਲਡ ਕਾਸਟ ਲੋਕਾਂ ਨੂੰ 30 ਯੂਨਿਟ ਬਿਜਲੀ ਮੁਫਤ ਦੇਵਾਂਗੇ ਪਰ ਉਹ ਐਲਾਨ ਤਾਂ ਸਿਰਫ ਐਲਾਨ ਹੀ ਰਹਿ ਗਏ। ਉਨ੍ਹਾਂ ਨੂੰ ਕੱਖ ਵੀ ਨਹੀਂ ਦਿੱਤਾ ਗਿਆ ਸ਼ਡਿਊਲਡ ਕਾਸਟ ਦੇ ਲੋਕਾਂ ਨੂੰ ਬਿਜਲੀ ਮੁਫਤ ਨਹੀਂ ਦਿੱਤੀ ਗਈ। ਸਾਡੇ ਵੇਲੇ ਇੱਕ ਬਿਜਲੀ ਦਾ ਬਲਬ ਲਗਾਉਣ ਦੀ ਸਕੀਮ ਸ਼ੁਰੂ ਹੋਈ ਸੀ ਪਰ ਇਨ੍ਹਾਂ ਨੇ ਤਾਂ ਉਹ ਸਕੀਮ ਵੀ ਬੰਦ ਕਰ ਦਿੱਤੀ। ਇਨ੍ਹਾਂ ਨੇ ਜੋ ਵੀ ਵਾਇਦਾ ਕੀਤਾ, ਉਹ ਪੂਰਾ ਨਹੀਂ ਕੀਤਾ। ਪਿੰਡਾਂ ਵਿੱਚ ਬਿਜਲੀ ਨਹੀਂ ਮਿਲਦੀ। ਬਿਜਲੀ ਦਾ ਬਹੁਤ ਹੀ ਮੰਦਾ ਹਾਲ ਹੈ। ਇੱਥੇ ਕਿਹਾ ਜਾ ਰਿਹਾ ਹੈ ਕਿ ਬਿਜਲੀ ਅਸੀਂ ਬਾਹਰ ਭੇਜਣੀ ਹੈ। ਜਿਵੇਂ ਤਾਮਿਲਨਾਡੂ ਅਤੇ ਹੋਰ ਦੂਸਰੀਆਂ ਸਟੇਟਾਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਪਹਿਲਾਂ ਆਪਣਾ ਘਰ ਸੁਧਾਰ ਲੈਣਾ ਚਾਹੀਦਾ ਹੈ। ਫਾਰਮਰ ਨੂੰ ਘੱਟ-ਘੱਟ 10-12 ਘੰਟੇ ਬਿਜਲੀ ਜ਼ਰੂਰ ਮਿਲਣੀ ਚਾਹੀਦੀ ਹੈ। ਅੱਜ ਸੂਰਜਮੁੱਖੀ ਦੀ ਫਸਲ ਬੜੇ ਜ਼ੋਰਾਂ ਵਿੱਚ ਹੈ, ਇਸ ਨੂੰ ਪਾਣੀ ਦੀ ਬਹੁਤ ਲੋੜ ਹੈ। ਕਣਕ ਪੱਕਣ ਤੇ ਹੈ। ਆਲੂ ਦੀ ਬਿਜਾਈ ਹੋ ਰਹੀ ਹੈ। ਇਸ ਲਈ ਕਿਸਾਨਾਂ ਨੂੰ ਬਿਜਲੀ ਮਿਲਣੀ ਚਾਹੀਦੀ ਹੈ।

---

** Expunged as ordered by the Chair.

ਅਮੀਰ ਵਿੱਚ ਸਪੀਕਰ ਸਾਹਿਬ, ਮੈਂ ਇੱਕ ਗੱਲ ਗੁਰੂ ਸਾਹਿਬਾਨ ਬਾਰੇ ਕਹਿਣੀ ਚਾਹੁੰਦਾ ਹਾਂ। ਅਸੀਂ ਖਾਲਸੇ ਦਾ 300 ਸਾਲਾ ਸਾਜਨਾ ਦਿਵਸ ਮਨਾ ਰਹੇ ਹਾਂ। ਇਹ ਬੜਾ ਪਵਿੱਤਰ ਦਿਨ ਹੈ। ਸਪੀਕਰ ਸਾਹਿਬ, ਸਾਰਿਆਂ ਨੇ 13 ਤਾਰੀਖ ਨੂੰ ਆਨੰਦਪੁਰ ਸਾਹਿਬ ਵਿਖੇ ਪਹੁੰਚਣਾ ਹੈ। ਸਰਕਾਰ ਨੇ ਆਨੰਦਪੁਰ ਸਾਹਿਬ ਨੂੰ ਚੰਗਾ ਬਣਾਉਣ ਅਤੇ ਚੰਗਾ ਸਜਾਉਣ ਵਾਸਤੇ ਬੜੇ ਇੰਤਜ਼ਾਮ ਕੀਤੇ ਹਨ। ਉਥੇ ਗੇਟ ਵੀ ਬਣ ਰਹੇ ਹਨ, ਸੜਕਾਂ ਵੀ ਬਣ ਰਹੀਆਂ ਹਨ, ਉਥੇ ਕਾਫੀ ਪੈਸਾ ਵੀ ਖਰਚ ਹੋ ਰਿਹਾ ਹੈ, ਇਹ ਬਹੁਤ ਅੱਛੀ ਗੱਲ ਹੈ। ਇਹ ਗੁਰੂ ਸਾਹਿਬ ਦਾ ਪਵਿੱਤਰ ਦਿਨ ਹੈ। ਇਹ ਸਾਨੂੰ ਸਾਰਿਆਂ ਨੂੰ ਰਲ ਕੇ ਮਨਾਉਣਾ ਚਾਹੀਦਾ ਹੈ। ਪਰ ਸਪੀਕਰ ਸਾਹਿਬ, ਇਸ ਬਾਰੇ 2-3 ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਮੈਂ ਭਾਈ ਜੈਤਾ ਜੀ ਬਾਰੇ ਕਹਿਣਾ ਚਾਹੁੰਦਾ ਹਾਂ। ਉਨ੍ਹਾਂ ਨੂੰ 'ਰੰਗਰੇਟੇ ਗੁਰੂ ਕੇ ਬੇਟੇ' ਦਾ ਖਿਤਾਬ ਦਿੱਤਾ ਗਿਆ ਸੀ। ਉਨ੍ਹਾਂ ਦਾ ਆਨੰਦਪੁਰ ਸਾਹਿਬ ਕੋਲ ਤਪ-ਸਥਾਨ ਹੈ ਪਰ ਉਥੇ ਕੋਈ ਸੜਕ ਨਹੀਂ ਹੈ। ਉਥੇ ਤਿੰਨ ਫੁੱਟ ਜਾਂ ਢਾਈ ਫੁੱਟ ਪਗਡੰਡੀਆਂ ਰਾਹੀਂ ਜਾਣਾ ਪੈਂਦਾ ਹੈ। ਇਸ ਕਰਕੇ ਜਿੱਥੇ ਅਸੀਂ ਇਨਾ ਕੁਝ ਕਰ ਰਹੇ ਹਾਂ, ਉਥੇ ਇਹ ਸੜਕ ਵੀ ਬਣਾਉਣੀ ਬਹੁਤ ਜ਼ਰੂਰੀ ਹੈ ਕਿਉਂਕਿ ਇਸ ਤਪ-ਸਥਾਨ ਦੀ ਬਹੁਤ ਮਹਾਨਤਾ ਹੈ। ਇਤਿਹਾਸ ਵਿੱਚ ਆਉਂਦਾ ਹੈ ਕਿ ਗੁਰੂ ਸਾਹਿਬ ਨੇ ਭਾਈ ਜੈਤਾ ਜੀ ਨੂੰ ਬਹੁਤ ਪਿਆਰ ਦਿੱਤਾ, ਉਹ ਗੁਰੂ ਤੇਗ ਬਹਾਦਰ ਸਾਹਿਬ ਦਾ ਸੀਸ ਦਿੱਲੀ ਤੋਂ ਲੈ ਕੇ ਆਏ ਸਨ। ਇਸ ਕਰਕੇ ਇਹ ਸੜਕ ਬਹੁਤ ਜ਼ਰੂਰੀ ਬਣਾਉਣੀ ਚਾਹੀਦੀ ਹੈ। ਇਸ ਤੋਂ ਇਲਾਵਾ ਦੂਜੀ ਗੱਲ ਇਹ ਹੈ ਕਿ ਉਥੇ ਦੋ ਗੇਟਾਂ ਦੀ ਉਸਾਰੀ ਹੋਈ ਹੈ। ਮੈਂ ਉਥੇ ਮੇਲੇ ਤੇ ਵੀ ਗਿਆ ਸੀ। ਮੈਂ ਉਥੇ ਇਹ ਗੇਟ ਵੀ ਦੇਖੇ ਹਨ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਪੈਸਾ ਅਸੀਂ ਉਥੇ ਖਰਚ ਕਰ ਰਹੇ ਹਾਂ, ਉਸ ਦਾ ਮਿਸ-ਯੂਜ਼ ਹੋ ਰਿਹਾ ਹੈ। ਜੋ ਕੁਝ ਅਸੀਂ ਬਣਾਉਣਾ ਚਾਹੁੰਦੇ ਹਾਂ, ਜਿਸ ਤਰ੍ਹਾਂ ਦੀ ਕੁਆਲਟੀ ਚਾਹੁੰਦੇ ਹਾਂ, ਜਿਸ ਤਰ੍ਹਾਂ ਦੀਆਂ ਸੜਕਾਂ ਬਣਨੀਆਂ ਚਾਹੀਦੀਆਂ ਹਨ, ਉਹ ਉਸ ਹਿਸਾਬ ਨਾਲ ਨਹੀਂ ਬਣ ਰਹੀਆਂ ਅਤੇ ਸਪੀਕਰ ਸਾਹਿਬ, 40 ਫੀਸਦੀ ਪੈਸਾ ਕਮਿਸ਼ਨ ਵਿੱਚ ਹੀ ਜਾ ਰਿਹਾ ਹੈ। ਜਿੰਨਾ ਪੈਸਾ ਉਥੇ ਜਾ ਰਿਹਾ ਹੈ, ਉਸ ਦਾ 60 ਫੀਸਦੀ ਵੀ ਨਹੀਂ ਲੱਗ ਰਿਹਾ। 50-50 ਦੀ ਰੇਸ਼ੋ ਵਿੱਚ ਕੰਮ ਹੋ ਰਿਹਾ ਹੈ। ਸਪੀਕਰ ਸਾਹਿਬ, ਉਥੇ ਬੜੇ ਤਰੀਕੇ ਨਾਲ ਕੁਰੱਪਸ਼ਨ ਕੀਤੀ ਜਾ ਰਹੀ ਹੈ। ਇਹ ਬੜਾ ਪਵਿੱਤਰ ਕੰਮ ਹੈ। ਉਥੇ ਕੁਰੱਪਸ਼ਨ ਨੂੰ ਰੋਕਣਾ ਚਾਹੀਦਾ ਹੈ। ਸਪੀਕਰ ਸਾਹਿਬ, ਹੁਣ ਮੈਂ ਭਾਈ ਸੰਗਤ ਸਿੰਘ ਜੀ ਦੀ ਗੱਲ ਕਰਨੀ ਚਾਹੁੰਦਾ ਹਾਂ ਜਿਨ੍ਹਾਂ ਨੂੰ ਚਮਕੌਰ ਦੀ ਗੜ੍ਹੀ ਵਿਚ ਗੁਰੂ ਸਾਹਿਬ ਨੇ ਛੱਡਿਆ ਸੀ ਅਤੇ ਉਨ੍ਹਾਂ ਦੇ ਸਿਰ ਤੇ ਬੜੇ ਪਿਆਰ ਨਾਲ ਕਲਗੀ ਸਜਾਈ ਸੀ। ਉਨ੍ਹਾਂ ਦਾ ਇਤਿਹਾਸ ਵਿੱਚ ਬੜਾ ਨਾਂ ਹੈ ਅਤੇ ਉਹ ਰਾਮਦਾਸੀਏ ਸਿੱਖ ਸਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਪੈਸਾ ਉਥੇ ਖਰਚ ਕਰ ਰਹੇ ਹਾਂ, ਉਸ ਤੋਂ ਇਲਾਵਾ ਥੋੜ੍ਹਾ ਜਿਹਾ ਹੋਰ ਦਿਲ ਵੀ ਕੱਢੋ। ਜੇ ਅਸੀਂ ਸੈਕੂਲਰ ਹਾਂ, ਸਾਂਝੀਵਾਲਤਾ ਬਾਰੇ ਕਹਿੰਦੇ ਹਾਂ ਅਤੇ 'ਮਾਨਸ ਕੀ ਜਾਤ ਸਬੈ ਏਕੋ ਪਹਿਚਾਨਬੋ' ਤੇ ਚਲਦੇ ਹਾਂ ਤਾਂ ਫਿਰ ਉਥੇ ਬਣ ਰਹੇ ਦੋ ਗੇਟਾਂ ਦਾ ਨਾਂ ਭਾਈ ਜੈਤਾ ਜੀ ਅਤੇ ਭਾਈ ਸੰਗਤ ਜੀ ਦੇ ਨਾਂ ਤੇ ਰੱਖ ਦੇਣਾ ਚਾਹੀਦਾ ਹੈ। ਉਥੇ ਕਈ ਮਾਰਗ ਵੀ ਬਣਨਗੇ। ਇਸ ਤੋਂ ਇਲਾਵਾ ਜਿਹੜੇ ਪੰਜ ਪਿਆਰੇ ਸਾਹਿਆਂ ਸਟੇਟਾਂ ਵਿਚੋਂ ਆਏ। ਉਨ੍ਹਾਂ ਦੇ ਨਾਮ ਤੇ ਵੀ ਕੋਈ ਚੀਜ਼ਾਂ ਕਰਨੀਆਂ ਚਾਹੀਦੀਆਂ ਹਨ ਕਿਉਂ

[ਚੌਧਰੀ ਜਗਜੀਤ ਸਿੰਘ]

ਕਿ ਜਿਹੜਾ ਤੁਸੀਂ ਖਾਲਸੇ ਦਾ ਜਨਮ ਦਿਨ ਮਨਾ ਰਹੇ ਹੋ, ਉਸ ਵਿੱਚ ਉਨ੍ਹਾਂ ਦੀ ਕੰਟਰੀਬਿਊਸ਼ਨ ਹੈ । ਉਨ੍ਹਾਂ ਲੋਕਾਂ ਨੇ ਜੋ ਸਾਡੇ ਵਾਸਤੇ ਕੀਤਾ ਹੈ, ਉਸ ਨੂੰ ਉਜਾਗਰ ਕਰਨ ਵਾਸਤੇ ਇਹ 300 ਸਾਲਾ ਦਿਵਸ ਮਨਾ ਰਹੇ ਹਾਂ, ਜਿਸ ਤੇ 100 ਕਰੋੜ ਰੁਪਿਆ ਸੈਂਟਰ ਦੀ ਸਰਕਾਰ ਨੇ ਦੇਣਾ ਸੀ ਪਰ ਹਾਲੇ 19 ਕਰੋੜ ਰੁਪਿਆ ਹੀ ਦਿੱਤਾ ਹੈ । ਪਤਾ ਨਹੀਂ ਹੋਰ ਕਦੋਂ ਆਵੇਗਾ ਲੇਕਿਨ ਆਪਣੀ ਸਰਕਾਰ 160 ਕਰੋੜ ਰੁਪਿਆ ਖਰਚ ਕਰ ਰਹੀ ਹੈ ਔਰ ਜੋ ਵੀ ਪੈਸਾ ਖਰਚ ਕਰ ਰਹੀ ਹੈ, ਉਸ ਨਾਲ ਚੰਗੇ ਕੰਮ ਕਰ ਰਹੀ ਹੈ ਕਿ ਗੁਰੂ ਸਾਹਿਬ ਦਾ ਦਿਨ ਮਨਾ ਰਹੇ ਹਾਂ । ਪਰ ਜਿਹੜੀ ਲੁੱਟ ਮੱਚੀ ਹੈ, ਉਸ ਲੁੱਟ ਖਸੁੱਟ ਨੂੰ ਦੂਰ ਕਰਾਓ । ਇਨ੍ਹਾਂ ਸ਼ਬਦਾਂ ਨਾਲ ਮੈਂ, ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਜਿਹੜਾ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਜੀ । ਸਪੀਕਰ ਸਾਹਿਬ, ਜੋ ਬਜਟ ਮਾਨਯੋਗ ਸਾਡੇ ਖਜ਼ਾਨਾ ਮੰਤਰੀ ਜੀ ਨੇ ਪੇਸ਼ ਕੀਤਾ, ਇਸ ਪਵਿੱਤਰ ਸਦਨ ਦੇ ਵਿੱਚ 24 ਤਰੀਕ ਨੂੰ, ਜਿਸ ਤੇ ਲੋਕਾਂ ਵੱਲੋਂ ਵੀ ਬਹੁਤ ਸਾਰੇ ਪ੍ਰਤੀਕਰਮ ਆ ਰਹੇ ਹਨ ਔਰ ਉਸ ਤੇ ਜੋ ਮੇਰੀ ਪਾਰਟੀ ਦਾ ਆਪਣਾ ਪੱਖ ਹੈ, ਉਸ ਨੂੰ ਜਿੰਨਾ ਅਸੀਂ ਡੀਪਲੀ ਸਟੱਡੀ ਕਰਕੇ ਦੇਖਿਆ ਹੈ, ਘੋਖਿਆ ਹੈ, ਉਸ ਦੇ ਆਧਾਰ ਤੇ ਮੈਂ ਇਸ ਹਾਊਸ ਦੇ ਨਾਲ ਵਿਚਾਰ ਸਾਂਝੇ ਕਰਨੇ ਚਾਹੁੰਦਾ ਹਾਂ । ਸਾਰਿਆਂ ਤੋਂ ਪਹਿਲਾਂ ਤਾਂ ਸਪੀਕਰ ਸਾਹਿਬ, ਸ਼ਬਦ ਭਾਵੇਂ ਸਖਤ ਹੋ ਸਕਦੇ ਹਨ ਲੇਕਿਨ ਬੜੇ ਸਪਸ਼ਟ ਸ਼ਬਦਾਂ ਦੇ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਬਜਟ ਮਾਨਯੋਗ ਖਜ਼ਾਨਾ ਮੰਤਰੀ ਜੀ ਨੇ ਪੇਸ਼ ਕੀਤਾ ਅਗਰ ਦੋ ਸ਼ਬਦਾਂ ਦੇ ਵਿੱਚ ਇਸ ਦੀ ਵਿਆਖਿਆ ਕੀਤੀ ਜਾ ਸਕਦੀ ਹੈ ਤਾਂ ਉਹ ਦੋ ਸ਼ਬਦ ਇਹ ਹਨ ਇਹ ਸਰਮਾਏਦਾਰਾਂ ਦੀ ਰਾਖੀ ਕਰਨ ਵਾਲਾ, ਉਨ੍ਹਾਂ ਦੇ ਹਿੱਤਾਂ ਦੀ ਰਾਖੀ ਕਰਨ ਵਾਲਾ ਬਜਟ ਹੈ ਔਰ ਜਿਹੜਾ ਆਮ ਗਰੀਬ ਵਰਗ ਹੈ, ਚਾਹੇ ਮੁਲਾਜ਼ਮ ਹੈ, ਚਾਹੇ ਸਮਾਜ ਦਾ ਦੱਲਿਤ ਵਰਗ ਹੈ, ਚਾਹੇ ਸਮਾਜ ਦੇ ਹੋਰ ਛੋਟੇ ਤਬਕੇ ਹਨ, ਉਨ੍ਹਾਂ ਵਾਸਤੇ ਮਾਰੂ ਹੈ । ਇਸੇ ਕਰਕੇ ਜਿਹੜੇ ਸਾਡੀ ਇੰਡਸਟਰੀ ਦੇ ਬਹੁਤ ਵੱਡੇ ਅਦਾਰੇ ਹਨ. ਜਿਵੇਂ ਫਿਕੀ ਅਤੇ ਸੀ.ਆਈ.ਆਈ. ਹੈ, ਉਨ੍ਹਾਂ ਵੱਲੋਂ ਇਸ ਦਾ ਮੋਸਟ ਵੈਲਕਮ ਕੀਤਾ ਗਿਆ ਹੈ । ਜਿਹੜੇ ਸਮਾਜ ਦੇ ਦੂਸਰੇ ਆਮ ਤਬਕੇ ਦੇ ਲੋਕ ਹਨ, ਉਨ੍ਹਾਂ ਦਾ ਪ੍ਰਤੀਕਰਮ ਬੜਾ ਸਖਤ ਹੈ । ਇਸੇ ਕਰਕੇ ਬੜੀ ਸੰਖੇਪ ਵਿਆਖਿਆ ਹੋਵੇਗੀ ਔਰ ਦੋ ਪੈਰ੍ਹੇ ਪੰਜਾਬੀ ਟ੍ਰਿਬਿਊਨ ਦੇ ਸੰਪਾਦਕੀ ਵਿਚੋਂ ਸਪੀਕਰ ਸਾਹਿਬ, ਤੁਹਾਡੀ ਆਗਿਆ ਦੇ ਨਾਲ ਮੈਂ ਕੋਟ ਕਰਨੇ ਚਾਹੁੰਦਾ ਹਾਂ ਕਿਉਂਕਿ ਉਹ ਗੱਲ ਜਿਆਦਾ ਵੇਟ ਵਾਲੀ ਹੋਵੇਗੀ । ਸਾਡੇ ਡੇਲੀ ਅਖਬਾਰ ਦੇ ਆਨਰੇਬਲ ਐਡੀਟਰ ਨੇ ਜੋ ਆਪਣਾ ਪ੍ਰਤੀਕਰਮ ਦਿੱਤਾ ਹੋਇਆ ਹੈ, ਮੈਂ ਉਸ ਵਿੱਚੋਂ ਸਿਰਫ ਦੋ ਪੈਰ੍ਹੇ ਪੜ੍ਹਾਂਗਾ । ਜਿਹੜੇ ਮੈਂ ਕਹਿ ਸਕਦਾ ਹਾਂ ਕਿ ਇਸ ਬਜਟ ਦੇ ਬਾਰੇ ਕੁੱਜੇ ਵਿੱਚ ਸਮੁੰਦਰ ਹੈ ਕਿਉਂਕਿ ਇਹ ਅਦਾਰਾ ਨਿਰਪੱਖ ਹੈ । ਮੈਂ ਉਨ੍ਹਾਂ ਦੇ ਦੋ ਪੈਰ੍ਹੇ ਪੜ੍ਹਦਾ ਹਾਂ । ਇਹ ਪੰਜਾਬੀ ਟ੍ਰਿਬਿਊਨ ਦੇ ਅੱਜ ਦੇ ਅਖਬਾਰ ਵਿੱਚ ਹਨ । ਪਿਛਲੇ ਸਾਲ ਪੰਜਾਬ ਦੇ ਵਿੱਤ ਮੰਤਰੀ ਨੇ ਇਸ ਗੱਲ ਲਈ ਵਾਹ ਵਾਹ ਖੱਟ ਲਈ ਸੀ ਕਿ ਬਜਟ ਵਿੱਚ ਕੋਈ ਟੈਕਸ ਨਹੀਂ ਸੀ ਲਾਇਆ ਗਿਆ । ਇਸ ਵਾਰੀ ਉਹ ਇਸ ਲਈ ਆਲੋਚਨਾ ਦਾ ਪਾਤਰ ਬਣਨਗੇ ਕਿ ਉਨ੍ਹਾਂ ਨੇ ਬਿਨਾਂ ਸੋਚੇ ਸਮਝੇ ਟੈਕਸ ਲਾ ਦਿੱਤੇ ਹਨ । ਦੋਹਾਂ ਬਜਟਾਂ ਵਿੱਚ ਜੋ ਇਹ

ਵਖਰੇਵਾਂ ਹੈ ਕਿ ਪਹਿਲੇ ਵਿੱਚ ਟੈਕਸ ਨਹੀਂ ਸਨ ਅਤੇ ਹੁਣ ਵਾਲੇ ਵਿੱਚ ਟੈਕਸ ਹਨ ਤਾਂ ਦੋਹਾਂ ਵਿੱਚ ਹੀ ਇੱਕ ਗੱਲ ਸਾਂਝੀ ਵੀ ਹੈ । ਉਹ ਇਹ ਹੈ ਕਿ ਦੋਵੇਂ ਹੀ ਬਜਟ ਦਿਸ਼ਾ-ਹੀਣ ਬਜਟ ਰਹੇ ਹਨ । ਸਮੁੱਚੇ ਅਰਥਚਾਰੇ ਬਾਰੇ ਤਾਂ ਕੀ, ਪੰਜਾਬ ਦੇ ਅਰਥਚਾਰੇ ਬਾਰੇ ਵੀ ਕੋਈ ਡੂੰਘੀ ਸਮਝ ਇਸ ਵਾਰ ਦੇ ਬਜਟ ਵਿੱਚੋਂ ਨਹੀਂ ਝਲਕਦੀ ।

ਆਖ਼ਰ ਵਿੱਚ ਸਮਾਪਤ ਕਰਦੇ ਹੋਏ ਉਨ੍ਹਾਂ ਨੇ ਆਪਣੀ ਗੱਲ ਕਹੀ ਹੈ, ਅੱਗੇ ਇਹ ਪਾਰਟ, ਮਾਣਯੋਗ ਸਪੀਕਰ ਸਾਹਿਬ, ਮੈਂ ਪੜ੍ਹਦਾ ਹਾਂ-'ਪੰਜਾਬ ਦੇ ਅਰਥਚਾਰੇ ਨੂੰ ਉਛਾਲਾ ਦੇਣ ਲਈ ਮੂਲ ਭੂਤ ਕਦਮ ਕਿਹੜੇ ਚੁੱਕੇ ਗਏ ਹਨ ? ਇਸ ਮਾਮਲੇ ਵਿੱਚ ਬਜਟ ਬਿਲਕੁੱਲ ਹੀ ਚੁੱਪ ਹੈ । ਖੇਤੀ ਦੇ ਆਧੁਨਿਕੀਕਰਨ, ਖੇਤੀ ਦੇ ਸਨਅਤੀਕਰਨ, ਖੇਤੀ ਆਧਾਰਿਤ ਸਨਅਤਾਂ ਲਾਉਣ, ਖੇਤੀ ਜਿਣਸਾਂ ਦੀ ਪ੍ਰਾਸੈਸਿੰਗ ਲਈ ਸਨਅਤਾਂ ਨੂੰ ਉਤਸ਼ਾਹਤ ਕਰਨ, ਵੱਡੀਆਂ ਸਨਅਤੀ ਇਕਾਈਆਂ ਲਾਉਣ, ਸੜਕਾਂ ਤੇ ਸੰਚਾਰ ਆਦਿ ਸਹੂਲਤਾਂ ਨੂੰ ਸੁਧਾਰਨ ਵੱਲ ਨੀਤੀ ਕਦਮਾਂ ਦੀ ਬਜਟ ਵਿੱਚ ਲਗਭਗ ਅਣਹੋਂਦ ਹੈ । ਇਸ ਦਾ ਮਤਲਬ ਹੈ ਕਿ ਵਿੱਤ ਮੰਤਰੀ ਨੇ ਆਮ ਅਰਥ ਸ਼ਾਸਤਰੀਆਂ ਵੱਲੋਂ ਦਰਸਾਏ ਜਾਂਦੇ ਇਸ ਨੁਸਖੇ ਨੂੰ ਵੀ ਧਿਆਨ ਵਿਚ ਨਹੀਂ ਰੱਖਿਆ ਕਿ ਖੇਤੀ ਖੇਤਰ ਨੂੰ ਸਨਅਤ ਵਿੱਚ ਢਾਲਣ ਦੇ ਬਿਨਾਂ ਪੰਜਾਬ ਦਾ ਆਰਥਿਕ ਵਿਕਾਸ ਹੁਣ ਸੰਭਵ ਹੀ ਨਹੀਂ ਹੈ ।

ਸੋ, ਇਹ ਸਾਰ ਤੱਤ ਹੈ ਇਸ ਸਮੁੱਚੇ ਬਜਟ ਦਾ, ਜਿਸ ਦੇ ਨਾਲ ਮੈਂ ਪੂਰੀ ਤਰ੍ਹਾਂ ਸਹਿਮਤ ਹਾਂ । ਸਮੁੱਚੇ ਹਾਊਸ ਦੀ ਇਹ ਨਿਰਪੱਖ ਰਾਏ ਹੈ ਕਿਉਂਕਿ ਉਸ ਦਾ ਕਿਸੇ ਪਾਰਟੀ ਨਾਲ ਸਬੰਧ ਨਹੀਂ, ਉਹ ਨਿਰਪੱਖ ਹੋ ਕੇ ਆਪਣੇ ਲੇਖ ਲਿਖ ਰਹੇ ਹਨ । ਹੋਰ ਬਹੁਤ ਸਾਰੇ ਅਖਬਾਰ ਹਨ ਅਤੇ ਬੜੀ ਰਿਸਪੈਕਟਿਡ ਪ੍ਰੈਸ ਹੈ, ਉਨ੍ਹਾਂ ਨੇ ਵੀ ਆਪੋ ਆਪਣੇ ਪ੍ਰਤੀਕਰਮ ਦਿੱਤੇ ਹੋਣਗੇ । ਮੇਰੇ ਜਿਹੜਾ ਨੋਟਿਸ ਵਿੱਚ ਆਇਆ ਹੈ, ਉਸ ਨੂੰ ਮੈਂ ਸਮੁੱਚੇ ਹਾਊਸ ਦੇ ਵਾਸਤੇ ਸਾਂਝਾ ਕੀਤਾ ਹੈ ਔਰ ਇਸ ਕਰਕੇ, ਸਪੀਕਰ ਸਾਹਿਬ, ਬਿਲਕੁੱਲ ਇਸ ਵਿੱਚ ਠੀਕ ਹੈ ਕਿ ਪਿਛਲੀ ਵਾਰੀ ਬਜਟ ਦੇ ਵਿੱਚ ਟੈਕਸ ਨਹੀਂ ਸੀ ਅਤੇ ਐਤਕੀਂ ਕਮਰ ਤੋੜ ਟੈਕਸ ਹੈ ਔਰ ਟੈਕਸ ਜਨ-ਸਾਧਾਰਣ ਉੱਤੇ ਲਗਾਇਆ ਹੈ । ਖੇਤੀਬਾੜੀ ਵਾਸਤੇ ਕੋਈ ਦਿਸ਼ਾ, ਨਿਰਦੇਸ਼ ਹੀ ਨਹੀਂ । ਜਿਹੜੀ ਪੰਜਾਬ ਦੀ ਇਕਾਨਮੀ ਦੀ ਰੀੜ੍ਹ ਦੀ ਹੱਡੀ ਹੈ, ਜਿਹੜੀ ਅੱਜ ਬੜੇ ਗੰਭੀਰ ਸੰਕਟ ਵਿੱਚ ਹੈ, ਇਹ ਬੜਾ ਕਲੀਅਰ ਹੈ ਔਰ ਬਹੁਤ ਵਾਰੀ ਹਾਊਸ ਦੇ ਵਿੱਚ ਡਿਸਕਸ ਵੀ ਹੋਇਆ ਹੈ । ਸਪੀਕਰ ਸਾਹਿਬ, ਮੈਂ ਸਮੇਂ ਦਾ ਖਿਆਲ ਰੱਖਦਾ ਹੋਇਆ ਸਿਰਫ਼ ਇਸ਼ਾਰੇ ਹੀ ਕਰਨਾ ਚਾਹੁੰਦਾ ਹਾਂ । ਸ਼ੁਰੂ ਦੇ ਵਿੱਚ ਤੁਸੀਂ ਇਸ ਬਜਟ ਦੇ ਲਈ ਕੋਈ ਉਚੇਚੇ ਦਿਸ਼ਾ ਨਿਰਦੇਸ਼, ਔਰ ਜੋ ਸਟੇਟ ਦੀ ਇਕਾਨਮੀ ਬੁਰੀ ਤਰ੍ਹਾਂ ਤਬਾਹ ਹੋ ਗਈ ਹੈ, ਇਸ ਦੀ ਇਤਨੀ ਭੈੜੀ ਹਾਲਤ ਹੋ ਗਈ ਹੈ, ਜੋ ਅੱਜ ਦੀ ਸਰਕਾਰ ਦੀ ਹਾਲਤ ਹੋ ਚੁੱਕੀ ਹੈ ਉਹ ਮੈਂ ਪਿਛਲੇ ਸਾਰੇ ਸਮੇਂ ਦੇ ਵਿੱਚ ਕਿਸੇ ਵੇਲੇ ਵੀ ਨਹੀਂ ਦੇਖੀ । ਸਾਰਿਆਂ ਤੋਂ ਜ਼ਿਆਦਾ ਕਿਸੇ ਸਟੇਟ ਦੀ ਜਿਹੜੀ ਡਿਵੈਲਪਮੈਂਟ ਹੈ, ਉਹ ਕਿਸ ਪੱਧਰ ਤੇ ਖੜ੍ਹੀ ਹੈ, ਉਸ ਦਾ ਜਿਹੜਾ ਘਰੇਲੂ ਉਤਪਾਦਨ ਹੈ ਉਸ ਤੋਂ ਸਾਫ਼ ਸਪੱਸ਼ਟ ਝਲਕ ਨਜ਼ਰ ਆ ਜਾਂਦੀ ਹੈ ਔਰ ਇਹ ਬਹੁਤ ਹੇਠਲੇ ਪੱਧਰ ਤੱਕ ਚਲਿਆ ਗਿਆ ਹੈ । ਇਹ ਮੈਂ ਆਪਣੇ ਕੋਲੋਂ ਨਹੀਂ ਕਹਿ ਰਿਹਾ ਜੋ ਤੁਹਾਡੇ ਡਾਕੂਮੈਂਟ ਹਨ, ਤੁਸੀਂ ਹੀ ਸਰਵੇ ਕਰਵਾਇਆ ਹੈ, ਉਸ ਦੇ ਆਧਾਰ ਤੇ ਹੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਦੱਸਿਆ ਹੋਇਆ ਹੈ ਕਿ ਪੰਜਾਬ ਦਾ ਜਿਹੜਾ ਘਰੇਲੂ ਉਤਪਾਦਨ ਹੈ, ਉਹ ਥੱਲੇ ਜਾ ਰਿਹਾ ਹੈ । 1996-97 ਦੇ ਵਿੱਚ ਜਿਹੜੀ ਗਰੋਥ 7.5% ਤੋਂ ਵੱਧ ਸੀ, ਉਹ ਘੱਟ ਕੇ 1997-98 ਦੇ ਵਿੱਚ 1.91 ਰਹਿ ਗਈ ਹੈ । ਸੋ, ਇਹ ਬਹੁਤ ਵੱਡੀ ਤਕੜੀ ਇੰਡੀਕੇਸ਼ਨ ਹੈ ਪੰਜਾਬ ਦੀ ਕਿ ਜਿਹੜੀ ਪੰਜਾਬ ਦੀ ਇਕਾਨਮੀ ਦੀ ਗਰੋਥ ਹੈ, ਉਹ ਬਹੁਤ ਹੀ ਜਿਆਦਾ ਡੂੰਘੇ ਸੰਕਟ ਵਿੱਚ ਫਸੀ ਹੋਈ ਹੈ । ਇਸ ਨੂੰ ਨਿਕਾਲਣਾ ਵੈਸੇ ਇਸ ਬਜਟ ਦੇ ਵਿੱਚ ਕੁਝ ਪਾਜ਼ੇਟਿਵ ਗੱਲਾਂ ਹਨ ਉਨ੍ਹਾਂ ਦਾ ਮੈਂ ਜਿਕਰ ਕਰਾਂਗਾ । ਦੂਸਰਾ ਸਾਰਿਆਂ ਤੋਂ ਚਿੰਤਾ ਦਾ ਮਾਮਲਾ ਹੈ ਕਿ ਪਤਾ ਨਹੀਂ ਸਰਕਾਰ ਕਿਸੇ ਇੰਡਸਟ੍ਰੀਲਿਸਟ ਦੇ ਪ੍ਰਭਾਵ ਦੇ ਥੱਲੇ ਆ ਕੇ ਆਪਣੀ ਇਕਾਨਮੀ ਨੂੰ ਆਪਣੇ ਬਜਟ ਦੀਆਂ ਸਾਰੀਆਂ ਚੀਜ਼ਾਂ ਨੂੰ ਪ੍ਰਾਈਵੇਟ ਕਰਨ ਦੇ ਰੁਝਾਨ ਵੱਲ ਜਾ ਰਹੀ ਹੈ । ਬੱਸ ਮੈਨੇਜਮੈਂਟ ਪ੍ਰਾਈਵੇਟ ਕਰਨ ਜਾ ਰਹੀ ਹੈ । ਇਸੇ ਤਰ੍ਹਾਂ ਜੋ ਸਾਡੇ ਨੈਸ਼ਨਲ ਹਾਈਵੇ ਹਨ ਉਨ੍ਹਾਂ ਨੂੰ ਪ੍ਰਾਈਵੇਟ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ ਹੈ । ਪਤਾ ਨਹੀਂ ਕਿਸ ਬਾਹਰਲੇ ਮੁਲਕ ਦਾ ਹੈਲਦੀ ਤਜਰਬਾ ਤੁਹਾਡੇ ਸਾਹਮਣੇ ਆਇਆ ਹੈ । ਇਸੇ ਤਰ੍ਹਾਂ ਬਜਟ ਬਾਰੇ ਮੈਂ ·ਕਹਿ ਸਕਦਾ ਕਿ ਪਿਛਲੇ ਸਮੇਂ ਦੇ ਵਿੱਚ ਜਿਹੜੀ ਵਿਸ਼ਵਕਰਨ ਤੇ ਉਦਾਰੀਕਰਨ ਦੀ ਸਮੁੱਚੇ ਸੰਸਾਰ ਵਿੱਚ ਗੱਲ ਚਲੀ ਸੀ ਔਰ ਅਨਫਾਰਚੂਨੇਟਲੀ 1991 ਦੇ ਵਿੱਚ ਇਹ ਪਾਲਿਸੀਆਂ ਅਡਾਪਟ ਕੀਤੀਆਂ ਸਨ ਜਿਸ ਦਾ ਬੜਾ ਨੈਗੇਟਿਵ ਪ੍ਰਭਾਵ ਸਾਡੇ ਦੇਸ਼ ਤੇ ਪੈ ਰਿਹਾ ਹੈ, ਇਨ੍ਹਾਂ ਨੀਤੀਆਂ ਦੇ ਪ੍ਰਭਾਵ ਥੱਲੇ ਹੀ ਸਾਡੇ ਵਿੱਤ ਮੰਤਰੀ ਜੀ ਨੇ ਇਹ ਬਜਟ ਤਿਆਰ ਕੀਤਾ ਹੈ । ਉਨ੍ਹਾਂ ਦੇ ਨਾਂ ਪੱਖੀ ਪ੍ਰਭਾਵ ਸਾਡੀ ਇਕਾਨਮੀ ਤੇ ਕਿੰਨੇ ਪੈ ਰਹੇ ਹਨ ਜਾਂ ਕਿੰਨੇ ਪ੍ਰਭਾਵ ਪੈ ਸਕਦੇ ਹਨ, ਇਸ ਤੇ ਗੰਭੀਰਤਾ ਦੇ ਨਾਲ ਵਿਚਾਰ ਕਰਕੇ ਜਿਸ ਤਰ੍ਹਾਂ ਵਿਸ਼ਵ ਦੀ ਇਕਾਨਮੀ ਦੇ ਪ੍ਰਭਾਵ ਪੈਣਗੇ ਤਾਂ ਜਿਹੜਾ ਸਾਡਾ ਸੋਸ਼ਲ ਸੈਕਟਰ ਹੈ, ਉਨ੍ਹਾਂ ਨੂੰ ਨੁਕਸਾਨ ਪਹੁੰਚੇਗਾ । ਜਿਸ ਤਰ੍ਹਾਂ ਸੋਸ਼ਲ ਸੈਕਟਰ ਦੇ ਵਿੱਚ ਸਿੱਖਿਆ ਹੈ, ਹੈਲਥ ਹੈ ਅਤੇ ਹੋਰ ਵੀ ਬਹੁਤ ਸਾਰੇ ਸੈਕਟਰ, ਹਨ, ਉਨ੍ਹਾਂ ਦੀ ਸਾਂਭ ਸੰਭਾਲ ਅੱਜ ਤੱਕ ਹਮੇਸ਼ਾਂ ਜਿਹੜੀਆਂ ਸਰਕਾਰਾਂ ਰਾਜ ਕਰਦੀਆਂ ਹਨ ਉਨ੍ਹਾਂ ਦੀ ਜ਼ਿੰਮੇਵਾਰੀ ਹੁੰਦੀ ਹੈ । ਅਗਰ ਸਮਾਜਕ ਸੰਸਥਾਵਾਂ ਦੇ ਵਿੱਚ ਇਹ ਆਪਣਾ ਹੱਥ ਪਿੱਛੇ ਖਿੱਚੇਗੀ ਔਰ ਪ੍ਰਾਈਵੇਟਾਂ ਨੂੰ ਉਤਸ਼ਾਹਤ ਕਰੇਗੀ ਤਾਂ ਕੁਦਰਤੀ ਤੌਰ ਤੇ ਲੋਕ ਸਮਾਜਕ ਸੰਸਥਾਵਾਂ ਤੋਂ ਦੂਰ ਜਾਣਗੇ । ਇਸ ਤਰ੍ਹਾਂ ਇਸ ਸਮੁੱਚੇ ਬਜਟ ਵਿੱਚ ਕੋਈ ਜਿਕਰ ਨਹੀਂ ਹੈ ਔਰ ਨਾ ਹੀ ਕੋਈ ਕੋਸ਼ਿਸ਼ ਕੀਤੀ ਗਈ ਹੈ, ਮੈਂ ਤਾਂ ਸਾਰਾ ਬਜਟ ਚੈਕ ਕਰਕੇ ਦੇਖਿਆ ਹੈ, ਮੈਨੂੰ ਕਿਤੇਂ ਵੀ ਨਹੀਂ ਲੱਭੀ ਜਾਂ ਫਿਰ ਮਥੋਂ ਕਿਤੇ ਰਹਿ ਵੀ ਗਈ ਹੋਵੇ । ਇਸੇ ਤਰ੍ਹਾਂ ਐਨ.ਆਰ.ਆਈਜ਼ ਨੂੰ ਉਤਸ਼ਾਹਤ ਕਰਨ ਦੇ ਬਾਰੇ ਕਿ ਉਨ੍ਹਾਂ ਨੂੰ ਬਾਹਰੋਂ ਆ ਕੇ ਆਪਣੀ ਇੰਡਸਟਰੀ ਲਗਾਉਣ ਅਤੇ ਅਸੀਂ ਇਸ ਨੂੰ ਚੰਗਾ ਕਦਮ ਸਮਝਦੇ ਹਾਂ ਪਰ ਸਰਕਾਰ ਇਸ 'ਚ ਫੇਲ੍ਹ ਹੋਈ ਹੈ । ਇਸ ਵਾਰ ਇਸ ਸਮੁੱਚੀ ਗੱਲ ਦੇ ਉਤੇ ਬਜਟ ਬਿਲਕੁਲ ਚੁੱਪ ਹੈ ਜਾਂ ਫਿਰ ਐਫਰਟਸ ਨਹੀਂ ਕੀਤੀਆਂ ਅਤੇ ਜਾਂ ਫਿਰ ਉਸ ਦੇ ਮੁਤਾਬਿਕ ਇਹ ਵਾਤਾਵਰਨ ਨਹੀਂ ਬਣਾ ਸਕੇ ਜਿਥੋਂ ਜਿਸ ਤਰ੍ਹਾਂ ਐਨ.ਆਰ.ਆਈ. ਆਪਣੀ ਇਨਵੈਸਟਮੈਂਟ ਕਰ ਸਕਣ । ਇਹ ਸਾਰਿਆਂ ਤੋਂ ਵੱਡੀ ਅਸਫਲਤਾ ਹੈ । ਇਸ ਦੇ ਵਿੱਚ ਬਹੁਤ ਸਾਰੇ ਰੀਜ਼ਨ ਹਨ ਪਰ ਜੋ ਮੇਜਰ ਰੀਜ਼ਨ ਹੈ ਉਹ ਹੈ ਟੈਕਸ ਇਕੱਠਾ ਕਰਨ ਦਾ ਤਰੀਕਾ, ਟੈਕਸ ਪ੍ਰਣਾਲੀ । ਇਕ ਤਰ੍ਹਾਂ ਮੈਂ ਇਸ ਬਾਰੇ ਫੇਲ੍ਹ ਸ਼ਬਦ ਤਾਂ ਨਹੀਂ ਵਰਤਾਂਗਾ

ਪਰ ਇਸ ਬਾਰੇ ਸਰਕਾਰ ਪੂਰੀ ਚੁਸਤ ਦਰੁੱਸਤ ਨਹੀਂ ਹੈ, ਸਰਕਾਰ ਦੀ ਟੈਕਸ ਪ੍ਰਣਾਲੀ ਠੀਕ ਨਹੀਂ ਹੈ। ਟੈਕਸ ਕੁਲੈਕਟ ਕਰਨ ਦਾ ਜੋ ਟਾਰਗੇਟ ਹੈ ਉਹ ਕਿਸ ਤਰ੍ਹਾਂ ਅਚੀਵ ਹੋਣਾ ਚਾਹੀਦਾ ਹੈ। ਇਸ ਦੇ ਲਿਏ ਤੁਹਾਡੀ ਰੈਗੀਟੇਸ਼ਨ ਹੈ. ਕੀ ਮਜਬੂਰੀਆਂ ਹਨ, ਉਹ ਸਾਰੇ ਬਾਰੇ ਇਸ਼ਾਰਾ ਮਾਤਰ ਹੀ ਕੀਤਾ ਹੈ। ਜਿੰਨਾ ਚਿਰ ਤੱਕ ਟੈਕਸ ਪ੍ਰਣਾਲੀ ਨੂੰ ਚੁਸਤ ਦਰੁੱਸਤ ਨਹੀਂ ਕਰ ਸਕਦੇ ਤੁਹਾਡੇ ਜਿਹੜੇ ਮੇਜਰ ਸੋਰਸ ਹਨ ਫਾਈਨਾਂਸ ਦੇ ਉਹ ਪੂਰੇ ਨਹੀਂ ਕਰ ਸਕਦੇ, ਇਸ ਤਰ੍ਹਾਂ ਪੰਜਾਬ ਦੀ ਡਿਵੈਲਪਮੈਂਟ ਦੇ ਉਤੇ ਇਕ ਪ੍ਰਸ਼ਨ ਚਿੰਨ੍ਹ ਲੱਗਿਆ ਰਹੇਗਾ। ਬਹੁਤ ਸਾਰੀਆਂ ਚੀਜ਼ਾਂ ਜਿਹੜੀਆਂ ਆਪਾ ਵਿਰੋਧੀ ਹਨ ਜਾਂ ਜਿਹੜੀ ਜਾਣ-ਬੁੱਝ ਕੇ ਅਸਪੱਸ਼ਟ ਰੱਖੀਆਂ ਹੋਈਆਂ ਹਨ ਜਿਹੜੀਆਂ ਸਾਨੂੰ ਵੀ ਸਪੱਸ਼ਟ ਨਹੀਂ ਹੁੰਦੀਆਂ। ਤੁਸੀਂ 15% ਸਬਸਿਡੀ ਦੇ ਉਤੇ ਕੱਟ ਲਾਈ ਹੈ ਇਹ ਇਕ ਸੈਕਟਰ ਦੀ ਗੱਲ ਹੈ ਪਰ ਬਾਕੀ ਤੁਸੀਂ ਇਸ ਬਾਰੇ ਡਿਫਾਈਨ ਨਹੀਂ ਕੀਤਾ। ਮੈਨੂੰ ਸ਼ੱਕ ਹੈ ਜੋ ਸਾਡਾ ਪੀ. ਡੀ. ਐਸ. ਸਿਸਟਮ ਹੈ ਉਸ ਦੇ ਉਤੇ ਸਬਸਿਡੀ ਵੱਧ ਦਿੱਤੀ ਹੈ ਜਿਹੜੀ ਕਿ ਸਾਧਾਰਨ ਲੋਕਾਂ ਨੂੰ ਮਿਲਦੀ ਹੈ, ਉਨ੍ਹਾਂ ਦੇ ਵਿੱਚ ਯੈਲੋਕਾਰਡ ਹੋਲਡਰ ਹਨ ਜਾਂ ਗਰੀਬ ਲੋਕ ਹਨ ਜਿਹੜੇ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿੰਦੇ ਹਨ। ਉਨ੍ਹਾਂ ਦੇ ਉਤੇ ਇਸ ਸਬਸਿਡੀ ਦੇ ਘਟਾਉਣ ਨਾਲ ਮਾੜਾ ਅਸਰ ਪਵੇਗਾ। ਉਨ੍ਹਾਂ ਨੂੰ ਰੋਜ਼ਾਨਾ ਦੀ ਵਰਤੋਂ ਦੀਆਂ ਚੀਜ਼ਾਂ ਸਮੇਂ/ਵਾਜਿਬ ਦਾਮ ਤੇ ਨਹੀਂ ਮਿਲਣਗੀਆਂ। ਇਸੇ ਤਰ੍ਹਾਂ ਜੋ ਸਾਡਾ ਐਗਰੀਕਲਚਰ ਸੈਕਟਰ ਹੈ, ਉਸ ਦੇ ਉਤੇ ਫਰਟੀਲਾਈਜ਼ਰ ਦੇ ਉਤੇ ਮੇਰਾ ਖਿਆਲ ਹੈ ਇੱਕ ਹਿੱਸਾ ਤਾਂ ਸਬਸਿਡੀ ਕੇਂਦਰ ਸਰਕਾਰ ਦਿੰਦੀ ਹੈ ਅਤੇ ਇਕ ਹਿੱਸਾ ਪੰਜਾਬ ਸਰਕਾਰ ਦਿੰਦੀ ਹੈ, ਜੇਕਰ ਇਸ ਤਰ੍ਹਾਂ ਇਸ ਦੇ ਉਤੇ 15% ਕੱਟ ਸਬਸਿਡੀ ਤੇ ਲੱਗੇਗੀ ਤਾਂ ਇਸ ਦੇ ਨਾਲ ਉਨ੍ਹਾਂ ਦੇ ਉਤੇ ਮਾੜਾ ਪ੍ਰਭਾਵ ਪਵੇਗਾ ਤਾਂ ਇਸ ਨਾਲ ਆਮ ਲੋਕ ਪ੍ਰਭਾਵਤ ਹੋਣਗੇ। ਜੇ ਤੁਸੀਂ ਕੱਟ ਲਾਉਣੀ ਹੈ ਤਾਂ ਘੱਟੋ ਘੱਟ ਸਮੁੱਚੇ ਸਦਨ ਵਿੱਚ ਭਰੋਸਾ ਵੀ ਲੈਣਾ ਚਾਹੀਦਾ ਹੈ ਕਿ ਤੁਹਾਡੀ ਫਸਟ ਪ੍ਰਾਇਰਟੀ ਵਿਚ ਸਬਸਿਡੀ ਦੇ ਜਿਹੜੇ ਜਿਹੜੇ ਸੈਕਟਰ ਹੋਣਗੇ ਜਿਥੇ ਕੱਟ ਲਾਉਣ ਦੀ ਪਰਪੋਜ਼ਲ ਹੈ, ਡਿਸ-ਇਨਵੈਸਟਮੈਂਟ ਦੀ ਪਰਪੋਜ਼ਲ ਲੈ ਆਂਦੀ ਹੈ ਜਿਹੜੀ ਕਿ ਸੈਂਟਰ ਦੱਸ ਰਹੀ ਹੈ। ਹਾਲਾਂ ਕਿ ਬਜਟ ਸਟੇਜ ਤੇ ਪਰਪੋਜ਼ਲ ਕੇਵਲ 50 ਕਰੋੜ ਦੀ ਰੱਖੀ ਹੈ। ਇਸ ਨਾਲ ਪ੍ਰਾਈਵੇਟਾਂ ਨਾਲ ਸਾਂਝ ਪਾ ਕੇ ਕੋਈ ਕੰਮ ਚਲਾਉਣ ਦਾ ਇਰਾਦਾ ਹੈ। ਲੇਕਿਨ ਇਹ ਜਿਹੜੀ ਸਕਿਉਰਟੀ ਜਿਹੜੀ ਗੌਰਮਿੰਟ ਦੀ ਉਸ ਅਦਾਰੇ ਤੇ ਤੁਹਾਡਾ ਦੋਨਾਂ ਧਿਰਾਂ ਦਾ ਸਾਂਝਾ ਹੋਵੇਗਾ, ਗੌਰਮਿੰਟ ਤੇ ਪ੍ਰਾਈਵੇਟ ਦਾ ਉਸ ਦੀ ਦੇਖ ਰੇਖ ਕਿਸ ਤਰ੍ਹਾਂ ਹੋਵੇਗੀ। ਗੌਰਮਿੰਟ ਦੇ ਕਿੰਨੇ ਪਰਸੈਂਟ ਸ਼ੇਅਰ ਹੋਣਗੇ, ਜਨਰਲ ਸੁਪਰਵੀਜ਼ਨ ਦੀ ਗੌਰਮਿੰਟ ਦੀ ਕਿੰਨੀ ਜ਼ਿੰਮੇਵਾਰੀ ਹੋਵੇਗੀ ਇਸ ਦਾ ਖਦਸ਼ਾ ਦੂਸਰੇ ਪਾਸੇ ਇਹ ਹੈ ਕਿ ਕਿਤੇ ਇਹ ਤਾਂ ਨਹੀਂ ਤੁਸੀਂ ਪੂਰੀ ਤਰ੍ਹਾਂ ਤਿਆਰ ਕਰਕੇ ਕਿਸੇ ਅਦਾਰੇ ਨੂੰ ਮਗਰੋਂ ਗੌਰਮਿੰਟ ਉਸ ਵਿਚੋਂ ਬਾਹਰ ਨਿਕਲ ਆਵੇ ਅਤੇ ਕਿਸੇ ਪ੍ਰਾਈਵੇਟ ਵਿਅਕਤੀ ਨੂੰ ਓਬਲਾਈਜ਼ ਕਰਨ ਵਾਸਤੇ ਇਹ ਸਾਰਾ ਕੁਝ ਉਸ ਨੂੰ ਸੌਂਪ ਦਿੱਤਾ ਜਾਵੇ। ਇਹ ਚੀਜ਼ਾਂ ਵੀ ਸਪਸ਼ਟ ਹਨ। ਬੁਨਿਆਦੀ ਢਾਂਚੇ ਦਾ ਵਿਕਾਸ ਇਨਫਰਾਸਟਰਕਚਰ ਦਾ ਵਿਕਾਸ ਇਸ ਦੀ ਟ੍ਰਾਈ ਕਰ ਰਹੇ ਹਾਂ। ਪ੍ਰਾਈਵੇਟਾਂ ਨੂੰ ਸੌਂਪ ਦਿੱਤਾ ਜਾਵੇ। ਜੇ ਸਮੁੱਚੇ ਵਰਲਡ ਦਾ ਐਕਸਪੀਰੀਐਂਸ ਦੇਖੀਏ ਤਾਂ ਇਨਫਰਾਸਟਰਕਚਰ ਦੀ ਉਸਾਰੀ ਵਿਚ ਜਿਹੜੇ ਪ੍ਰਾਈਵੇਟ

[ਕੈਪਟਨ ਕੰਵਲਜੀਤ ਸਿੰਘ ਅਰਸ਼ੀ]

ਕਨਸਰਨ ਹਨ, ਉਨ੍ਹਾਂ ਦੀ ਦਿਲਚਸਪੀ ਕੋਈ ਨਹੀਂ ਹੁੰਦੀ। ਇਹ ਅਲਟੀਮੇਟਲੀ ਗੌਰਮਿੰਟ ਨੂੰ ਕਰਨਾ ਪੈਂਦਾ ਹੈ। ਇਸ ਵਿਚ ਸ਼ਰਤਾਂ ਕੀ ਹਨ? ਉਨ੍ਹਾਂ ਵਿਚ ਢਿੱਲਾ ਦੇਵੋਗੇ? ਜਿਸ ਵਿੱਚ ਉਨ੍ਹਾਂ ਨੂੰ ਦਿਲਚਸਪੀ ਹੋ ਸਕਦੀ ਹੈ। ਅੱਗੇ ਮੈਂ ਬਜਟ ਤੇ ਆਪਣੇ ਪ੍ਰਭਾਵ ਦੇਣਾ ਚਾਹੁੰਦਾ ਹਾਂ। ਸਮੇਂ ਦੀ ਚਿੰਤਾ ਹੈ, ਇਸ ਕਰਕੇ ਮੈਂ ਸਪੀਡ ਨਾਲ ਆਪਣੀ ਗੱਲ ਕਹਿਣਾ ਚਾਹੁੰਦਾ ਹਾਂ। ਹੁਣ ਜੋ ਅਸੀਂ ਸਮੁੱਚੇ ਬਜਟ ਉਪਰ ਸਪੀਕਰ ਸਾਹਿਬ, ਨਿਗਾਹ ਮਾਰੀਏ ਮੇਰੀ ਗੱਲ ਐਨ.ਐਸ. ਸਾਹਿਬ ਮਹਿਸੂਸ ਨਾ ਕਰਨ, ਰਿਐਲਟੀ, ਰਿਐਲਟੀ ਹੀ ਹੈ। ਇਸ ਗੱਲ ਵਾਸਤੇ ਸਮੁੱਚੇ ਹਾਊਸ ਵਿਚ ਕਹਿ ਦਿੱਤਾ ਕਿ ਸਾਨੂੰ ਇਹ ਕਰੈਡਿਟ ਜਾਂਦਾ ਹੈ ਆਮ ਤੌਰ ਤੇ ਪਹਿਲੇ ਸਾਰੀਆਂ ਹੀਆਂ ਸਰਕਾਰਾਂ ਵਿਚ ਬਜਟ ਦੇ ਅਖੀਰ ਵਿਚ ਆ ਕੇ 10-20 ਪ੍ਰਤੀਸ਼ਤ ਕੱਟ ਲੱਗ ਜਾਂਦੀ ਸੀ। ਜਿੰਨਾਂ ਪਲੈਨ ਬਜਟ ਰੱਖਿਆ ਟਾਰਗੇਟ ਅਚੀਵ ਨਹੀਂ ਹੁੰਦਿਆ। ਤੁਸੀਂ ਵੀ ਕਹਿ ਦਿਤਾ 2500 ਕਰੋੜ ਪਿਛਲਾ ਸੀ, ਹੁਣ ਇੰਨਕਲੀਜ਼ ਕਰਕੇ ਸੱਭ ਪ੍ਰਆਇਟ ਕਰ, ਉਹ ਤੁਸੀਂ 2680 ਕਰੋੜ ਤੇ ਲੈ ਆਂਦਾ ਹੈ। ਇਸ ਤਰ੍ਹਾਂ ਤੁਸੀਂ ਕਹਿ ਸਕਦੇ ਹੋ ਸਾਡੀ ਪ੍ਰਾਪਤੀ ਹੈ ਬਜਟ ਵਧਾ ਕੇ ਪੇਸ਼ ਕੀਤਾ ਹੈ ਪਰ ਕਿਸ ਨੂੰ ਕਿ ਬਜਟ ਵਧਾ ਕੇ ਪੇਸ਼ ਕੀਤਾ ਜਾਂਦਾ ਹੈ, ਇਹ ਅੱਗੇ ਜਾ ਕੇ ਸਾਫ ਕਰਨਾ ਚਾਹਾਂਗਾ। ਲੇਕਿਨ ਇਸ ਵਿੱਚ ਸਾਰਿਆਂ ਤੋਂ ਵੱਡੀ ਹੈਰਾਨੀ ਵਾਲੀ ਚੀਜ਼ ਹੈ ਜਿਹੜੀ ਮੈਂ ਸਾਫ ਕਹਿਣੀ ਚਾਹਾਂਗਾ ਕਿ ਇਸ ਪਵਿੱਤਰ ਸਦਨ ਵਿੱਚ ਸਾਫ ਸਪਸ਼ਟ ਤੱਥ ਦੇਣੇ ਚਾਹੀਦੇ ਹਨ। ਇਹ ਅੰਕੜੇ ਹਾਊਸ ਨੂੰ ਠੀਕ ਨਹੀਂ ਦਿੱਤੇ। ਇਹ ਪਵਿਤਰ ਸਦਨ ਹੈ, ਠੀਕ ਜਾਣਕਾਰੀ ਦੇਣੀ ਚਾਹੀਦੀ ਹੈ। ਤਰਕੇ ਵੀ ਇਸ ਦਾ ਹੱਲ ਪਿਆ ਅਤੇ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜੋ ਸਕੀਮਾਂ ਵਾਸਤੇ ਪਿਛਲੇ ਬੱਜਟ ਵਿਚ ਪੈਸਾ ਰੱਖਿਆ ਸੀ ਉਨ੍ਹਾਂ ਵਾਸਤੇ 50-60 % ਜੋ ਜ਼ਿਆਦਾ ਪੈਸਾ ਨਹੀਂ ਦਿੱਤਾ। ਇਹ ਹੋ ਸਕਦਾ ਹੈ ਆਪਣੇ ਅੰਕੜੇ ਪੂਰੇ ਕਰਨ ਵਾਸਤੇ ਪੈਸਾ ਡਾਈਵਰਟ ਕਰ ਦਿੱਤਾ ਹੋਵੇ। ਤੁਹਾਨੂੰ ਵੀ ਪਤਾ ਹੈ ਮੈਂ ਜ਼ਿਕਰ ਨਹੀਂ ਕਰਦਾ ਕਿੱਥੇ ਕਿੱਥੇ ਡਾਈਵਰਟ ਕੀਤਾ। ਉਸ ਡਾਈਵਰਟਸ਼ਨ ਨੂੰ ਸ਼ਾਮਲ ਕਰਕੇ ਤਾਂ ਅਸੀਂ ਕਹਿ ਸਕਦੇ ਹਾਂ ਫਿੱਗਰ ਨੇੜੇ ਤੇੜੇ ਪਹੁੰਚਦੀ ਹੈ। ਪਰ ਅਸੀਂ ਵੀ ਜ਼ਿਲ੍ਹਾ ਪੱਧਰ ਤੇ ਵਿਚਰਦੇ ਹਾਂ ਪਲੈਨਿੰਗ ਬੋਰਡ ਦਾ ਸਾਡੇ ਕੋਲ ਐਕਸਪੀਰੀਐਂਸ ਹੈ। ਦੋ ਇਨਸਟਾਲਮੈਂਟਾਂ ਹੀ ਤੁਹਾਡੀਆਂ ਕੁਆਟਰਲੀ ਫਰਾਅ ਹੋਈਆਂ ਹਨ ਉਹ ਪੂਰੀ ਤਰ੍ਹਾਂ ਫਰਾਅ ਹੋ ਗਈਆਂ। ਤੀਜੀ ਅਤੇ ਚੌਥੀ ਕਿਸ਼ਤਾਂ ਸ਼ਾਇਦ ਨਾ ਹੀ ਫਰਾਅ ਹੋਣ ਤੀਸਰੀ ਕਿਸ਼ਤ ਖਜ਼ਾਨਿਆਂ ਵਿਚ ਫਸੀ ਹੋਈ ਹੈ ਉਸ ਦੇ ਨਿਕਲਣ ਦੀ ਆਸ ਨਹੀਂ। ਜੇ ਹੁੰਦੀ ਤਾਂ ਅੱਜ ਐਸ਼ੋਰੈਂਸ ਦੇ ਸਕਦੇ ਸੀ। ਉਸ ਨਾਲ ਬਹੁਤ ਸਾਰੇ ਵਰਕ ਪ੍ਰਭਾਵਿਤ ਹੋਣਗੇ। ਚੌਥੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਤੀਸਰੀ ਨਹੀਂ ਨਿਕਲ ਰਹੀ ਟਰੈਜਰੀ ਵਿਚੋਂ ਤਾਂ ਚੌਥੀ ਕਿਸ਼ਤ ਦੀ ਤਾਂ ਆਸ ਹੀ ਨਹੀਂ। ਸਪੀਕਰ ਸਾਹਿਬ, ਇਸ ਕਰਕੇ ਇਹ ਜਿਹੜੇ ਅੰਕੜੇ ਸਰਕਾਰ ਨੇ ਦਿੱਤੇ ਹਨ ਠੀਕ ਨਹੀਂ ਹਨ। ਪਹਿਲੀ ਗੱਲ ਜਿੰਨਾ ਚਿਰ ਏ.ਜੀ. ਸਰਟੀਫਾਈ ਨਹੀਂ ਕਰਦਾ, ਸਾਰੇ ਫਾਈਨੈਂਸ਼ੀਅਲ ਈਯਰ ਦਾ ਖਰਚਾ ਹੈ ਉਹ ਐਕਸਪੈਂਡੀਚਰ ਬ੍ਰਾਂਚ ਨੇ ਨੋਟਿਸ ਵਿਚ ਨਹੀਂ ਲਿਆਂਦਾ, ਇਹ ਅਸੀਂ ਮੰਨ ਨਹੀਂ ਸਕਦੇ। ਅਜੇ ਤਾਂ ਫਾਈਨੈਂਸ਼ੀਅਲ ਈਯਰ ਖਤਮ ਨਹੀਂ ਹੋਇਆ, ਕਿਸ ਤਰ੍ਹਾਂ ਕਲੇਮ ਕਰ ਲਿਆ ਕਿ ਅਸੀਂ 2500 ਦਾ 2500 ਕਰੋੜ ਰੱਖਿਆ ਸੀ ਉਹ ਸਾਰਾ ਖਰਚ ਕਰ ਲਿਆ। ਇਹ ਅੰਕੜਿਆਂ ਦੀ, ਜੋ ਸਰਕਾਰ ਨੇ ਹੇਰਾ-ਫੇਰੀ

ਕਰਕੇ ਠੀਕ ਜਾਣਕਾਰੀ ਨਾ ਦੇਣਾ ਹੈ ਹੁਣ ਮੈਂ ਪ੍ਰੈਕਟੀਕਲ ਤੇ ਆਉਣਾ ਚਾਹੁੰਦਾ ਹਾਂ । 1998-99 ਵਿਚ ਤੁਹਾਡੀ ਜੋ ਇਨਕਰੀਜ਼ 7% ਮੰਨ ਲਈਏ ਹੁਣ ਵਾਲੇ ਪਲਾਨ ਬਜਟ ਵਿੱਚ ਅਸਲ ਵਿਚ ਸਵੀਕਾਰ ਕਰੀ ... ਤੁਸੀਂ ਮੇਰੇ ਨਾਲ ਐਗਰੀ ਕਰੋਗੇ ਕਿ 2500 ਦੇ ਮੁਕਾਬਲੇ ਤੇ 2680 ਕਰੋੜ ਰੁਪਏ ਦੇ ਰੱਖਣਾ ਹੈ ਉਹ ਵਧ ਨਹੀਂ ਘਟ ਹੈ । ਅੰਕੜਿਆਂ ਵਿਚ ਹੀ ਜ਼ਿਆਦਾ ਲਗਾਇਆ ਹੈ । ਅਗਰ ਤੁਸੀਂ ਇਸ ਤੇ ਜਿਹੜਾ ਸਾਡਾ ਕੰਜਿਊਮਰ ਪ੍ਰਾਈਸ ਇਨਡੈਕਸ ਉਹ ਕਿੰਨਾ ਵਧ ਗਿਆ, ਉਹ ਤੁਹਾਡੇ ਸਰਵੇ ਮੁਤਾਬਕ ਜੋ ਸਾਨੂੰ ਦਿੱਤਾ ਹੈ, ਇਸ ਮੁਤਾਬਕ 12.8 ਅੰਕੜੇ ਆਉਂਦੇ ਹਨ, ਇਕ ਅੱਧ ਪਰਸੈਂਟ ਉਰਾਂ ਪਰ੍ਹਾਂ ਹੋ ਸਕਦਾ ਹੈ ਕਿਉਂਕਿ ਤੁਹਾਡਾ ਆਪਣਾ ਲਿਖਿਆ ਹੋਇਆ ਹੈ ਜੋ 12.8 ਇਨਕਰੀਜ਼ ਹੈ, ਪ੍ਰਾਈਸ ਇੰਡੈਕਸ ਦੀ. ਉਸ ਨਾਲ ਕੰਪੇਅਰ ਕਰੀਏ 7 ਪੁਆਇੰਟ ਸਮਝੀਏ ਜੋ ਇਥੇ ਦਿੱਤਾ ਹੈ ਫੇਰ ਸਪੀਕਰ ਸਾਹਿਬ ਇਹ ਵੱਧ ਕਿਵੇਂ ਗਿਆ । ਪਿਛਲਾ ਬਜਟ 2500 ਕਰੋੜ ਸੀ ਹੁਣ ਦਾਅਵਾ ਕੀਤਾ ਹੈ ਕਿ 7% ਵਾਧਾ ਕਰਕੇ 2680 ਕਰੋੜ ਕਰ ਦਿੱਤਾ ਹੈ । ਅਸਲ ਵਿਚ ਇਹ ਸਹੀ ਨਹੀਂ ਆਰਥਕ ਸਰਵੇ ਅਨੁਸਾਰ ਕੰਜਿਊਮਰ ਪ੍ਰਾਈਸ ਇੰਡੈਕਸ 12.8 ਵਧ ਗਿਆ ਹੈ । ਜੇ ਇਸ ਨੂੰ ਆਧਾਰ ਬਣਾਈਏ ਤਾਂ 2820 ਕਰੋੜ ਰੱਖਕੇ ਕੇਵਲ 2500 ਕਰੋੜ ਪੂਰਾ ਹੁੰਦਾ ਸੀ । ਜੇ ਵਾਧਾ ਸੂਚਕ ਅੰਕ ਮੰਨੀਏ ਤਾਂ ਵੀ 2700 ਕਰੋੜ ਰੱਖ ਕੇ 2500 ਕਰੋੜ ਪੂਰਾ ਹੁੰਦਾ ਸੀ । ਪੁਣੀਆਂ ਨੂੰ ਨਜ਼ਰ ਆਵੇਗਾ ਕਿ ਪੰਜਾਬ ਸਰਕਾਰ ਨੇ 180 ਕਰੋੜ ਰੁਪਿਆ ਵਧਾ ਕੇ ਰੱਖਿਆ ਹੈ ਜਿਨ੍ਹਾਂ ਨੇ ਬਜਟ ਦੇ ਵਿਚ 180 ਕਰੋੜ ਰੁਪਿਆ ਵਾਧੂ ਰੱਖਿਆ ਹੈ । ਪਰ ਸਾਨੂੰ ਫਿਜ਼ੀਕਲ ਟਾਰਗੇਟ ਨੂੰ ਚੈੱਕ ਕਰਨਾ ਪਵੇਗਾ ਕਿਉਂਕਿ ਮੇਰੇ ਖਿਆਲ ਦੇ ਮੁਤਾਬਿਕ ਇਹ ਵੱਧ ਨਹੀਂ ਹੋਵੇਗਾ ਬਲਕਿ ਇਹ ਘੱਟ ਹੋਵੇਗਾ । ਵਿਆਜ ਦਰ ਦਾ ਮੈਂ ਪਹਿਲੇ ਹੀ ਜ਼ਿਕਰ ਕਰ ਚੁੱਕਾ ਹਾਂ । ਚਿੰਤਾ ਵਾਲਾ ਵਿਸ਼ਾ ਇਹ ਹੈ ਕਿ ਸਰਕਾਰ ਨੇ ਹੁਣ ਰਿਵਾਈਜ਼ਡ ਐਸਟੀਮੇਟ ਮੁਤਾਬਿਕ ਇਹ ਘਾਟਾ 1162.40 ਕਰੋੜ ਰੁਪਏ ਦਾ ਦਿੱਤਾ ਹੈ, ਇਸ ਦੀਆਂ ਕੁਝ ਪਰਪੋਜ਼ਲ ਦਿੱਤੀਆਂ ਹਨ । ਕੁਝ ਪਰਪੋਜ਼ਲ ਉਤੇ ਅਸੀਂ ਸਹਿਮਤ ਹੋ ਸਕਦੇ ਹਾਂ ਅਤੇ ਕੁਝ ਪਰਪੋਜ਼ਲ ਉਤੇ ਅਸਹਿਮਤੀ ਹੋਵੇਗੀ । ਪੰਜਾਬ ਦੇ ਲੋਕਾਂ ਵਿੱਚ ਅਤੇ ਮੇਰੀ ਪਾਰਟੀ ਦੇ ਲੋਕਾਂ ਵਿਚ ਖਦਸ਼ਾ ਹੈ ਕਿ ਸਰਕਾਰ ਇਸ ਘਾਟੇ ਨੂੰ ਪੂਰਾ ਕਰਨ ਲਈ ਲੋਕਾਂ ਉਤੇ ਹੋਰ ਬੋਝ ਪਾਵੇਗੀ । ਜੇਕਰ ਤੁਸੀਂ ਆਪਣੇ ਇਸ ਗੈਰ ਯੋਜਨਾ ਖਰਚ ਨੂੰ ਘਟਾ ਸਕਦੇ ਹੋ ਫਿਰ ਕਿਹੜੇ ਗੈਰ ਯੋਜਨਾ ਖਰਚ ਨੂੰ ਤੁਸੀਂ ਘੱਟ ਕਰੋਗੇ ? ਇਸ ਵਿਚ ਤੁਸੀਂ ਕੁਝ ਕੋਸ਼ਿਸ਼ ਕੀਤੀ ਵੀ ਹੈ । ਇਸ ਲਈ ਸਾਰੇ ਪੱਖਾਂ ਤੋਂ ਦੇਖ ਕੇ ਜਨ-ਹਿੱਤ ਦੀ ਗੱਲ ਕੀਤੀ ਜਾਵੇ । ਇਸ ਦੀ ਝਲਕ ਬਜਟ ਦੇ ਵਿਚੋਂ ਸਾਨੂੰ ਕੁਝ ਕੁ ਨਜ਼ਰ ਆ ਰਹੀ ਹੈ । ਇਸ ਬਜਟ ਦੇ ਮਾਮਲੇ ਵਿਚ ਕੁੱਝ ਗੱਲਾਂ ਹਾਂ-ਪੱਖ ਵਿਚ ਹਨ ਅਤੇ ਕੁਝ ਨਾਂ-ਪੱਖ ਵਿਚ ਹਨ । ਸਭ ਤੋਂ ਵੱਡੀ ਪਰਪੋਜ਼ਲ ਜਿਹੜੀ ਸਰਕਾਰ ਵੱਲੋਂ ਆਈ ਹੈ ਕਿ ਗੈਰ ਯੋਜਨਾ ਦੇ ਖਰਚਿਆਂ ਨੂੰ ਘੱਟ ਕੀਤਾ ਜਾਵੇਗਾ । ਇਹ ਕਿਹੜੀ ਕਿਹੜੀ ਗੈਰ ਯੋਜਨਾ ਨੂੰ ਘਟਾਉਣਾ ਚਾਹੁੰਦਾ ਹੈ, ਇਸ ਦਾ ਜ਼ਿਕਰ ਮੈਂ ਅੱਗੇ ਜਾ ਕੇ ਕਰਾਂਗਾ । ਇਥੇ ਪੁਆਇੰਟ ਆਊਟ ਕਰਾਂਗਾ । ਜੋ ਤੁਸੀਂ ਬਜਟ ਭਾਸ਼ਣ ਵਿਚ ਪਰਪੋਜ਼ਲ ਦਿੱਤੀ ਹੈ । ਇਸ ਨੂੰ ਤੁਸੀਂ ਕਿੰਨੀ ਈਮਾਨਦਾਰੀ ਨਾਲ ਇੰਪਲੀਮੈਂਟ ਕਰਦੇ ਹੋ ਅਤੇ ਤੁਹਾਡੇ ਉਤੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕਾਊਂਟਰ ਪ੍ਰੈਸ਼ਰ ਵੀ ਪਵੇਗਾ ਪਰ ਇਹ ਤੁਹਾਡੇ ਬਜਟ ਦਾ ਇਕ ਹਿੱਸਾ ਬਣ ਗਿਆ ਹੈ ਪਰ ਤੁਸੀਂ ਇਸ ਨੂੰ ਪੂਰੀ ਤਰ੍ਹਾਂ ਅਮਲ ਵਿਚ ਨਹੀਂ ਲਿਆ ਸਕਣਾ ।

| *3-12 ਵਜੇ ਬਾਅਦ ਦੁਪਹਿਰ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।) |
|---|---|

ਇਹ ਠੀਕ ਹੈ ਕਿ ਤੁਸੀਂ ਕਿਹਾ ਹੈ ਕਿ ਅਸੀਂ ਪਹਿਲ ਹੰਡਰ ਅਤੇ ਬਰਿਜਜ਼ ਨੂੰ ਦੇਵਾਂਗੇ ਅਤੇ ਸੇਮ ਜਿਥੇ ਪਹਿਲਾਂ ਮੁਕਤਸਰ ਦੇ ਇਲਾਕੇ ਵਿਚ ਸੀ ਇਹ ਹੁਣ ਫੈਲ ਕੇ ਦੂਜੇ ਇਲਾਕਿਆਂ ਵਿੱਚ ਵੀ ਚਲੀ ਗਈ ਹੈ । ਸੇਮ ਦੇ ਨਾਲ ਮਾਨਸਾ, ਅਬੋਹਰ, ਨਵਾਂਸ਼ਹਿਰ ਦੇ ਇਲਾਕੇ ਵੀ ਪ੍ਰਭਾਵਿਤ ਹੋਏ ਹਨ । ਇਸ ਸੇਮ ਦੀ ਬੀਮਾਰੀ ਨੂੰ ਦੂਰ ਕਰਨ ਲਈ ਸਰਕਾਰ ਪਹਿਲ ਦੇ ਆਧਾਰ ਤੇ ਕੰਮ ਕਰੇਗੀ । ਇਸ ਬਾਰੇ ਸਾਰੇ ਪੰਜਾਬ ਵਿੱਚ ਪ੍ਰਤੀਕਰਮ ਹੋ ਰਿਹਾ ਹੈ ਕਿ ਸਰਕਾਰ ਨੇ ਹਰ ਜ਼ਰੂਰੀ ਚੀਜ਼ ਉੱਤੇ ਟੈਕਸ ਲਗਾ ਦਿੱਤੇ ਹਨ । ਇਹ ਟੈਕਸ ਆਮ ਜਨਤਾ ਉੱਤੇ ਪੈਣਗੇ । ਇਸ ਨਾਲ ਸਰਕਾਰ ਨੂੰ 70-75 ਕਰੋੜ ਰੁਪਏ ਦੀ ਆਮਦਨੀ ਹੋਵੇਗੀ । ਸਰਕਾਰ ਨੇ ਆਮ ਜਨਤਾ ਉੱਤੇ ਜਿਹੜੀ ਚੀਜ਼ਾਂ ਉਹ ਯੂਜ਼ ਕਰਦੇ ਹਨ ਜਿਵੇਂ ਸਾਈਕਲ, ਕਪੜੇ ਧੋਣ ਵਾਲਾ ਸਾਬਣ, ਦਾਲਾਂ, ਵਗੈਰਾ ਤੇ ਟੈਕਸ ਲਗਾ ਦਿਤਾ ਹੈ ਜਦ ਕਿ ਡਰਾਈਫਰੂਟ ਉਤੇ ਇਹ ਟੈਕਸ ਹਟਾ ਦਿੱਤਾ ਹੈ । ਮੈਨੂੰ ਲੋਕਾਂ ਦੇ ਟੈਲੀਫੂਨ ਆਏ ਕਿ ਸਰਕਾਰ ਨੇ ਦਾਲਾਂ ਉਤੇ ਟੈਕਸ ਲਾ ਦਿੱਤਾ ਅਤੇ ਡਰਾਈ ਫਰੂਟ ਤੇ ਹਟਾ ਦਿੱਤਾ ਹੈ ਅਤੇ ਕੀ ਮੂੰਗਫਲੀ ਉਤੇ ਟੈਕਸ ਹਟਾ ਦਿੱਤਾ ਹੋਇਆ ਹੈ । ਮੈਨੂੰ ਸਰਕਾਰ ਦੀ ਗੱਲ ਸਮਝ ਵਿਚ ਨਹੀਂ ਆਈ ਕਿ ਦਾਲਾਂ ਉਤੇ ਟੈਕਸ ਲਗਾ ਕੇ ਡਰਾਈਫਰੂਟ ਉਤੇ ਟੈਕਸ ਕਿਉਂ ਹਟਾ ਦਿੱਤਾ ਹੈ । ਸਾਡੇ ਗਰੀਬ ਭਰਾਵਾਂ ਨੇ ਜਿਹੜੇ 70-80 % ਹੋਣਗੇ ਜਿਨ੍ਹਾਂ ਨੇ ਡਰਾਈਫਰੂਟ ਤੇ ਬਦਾਮ ਨਹੀਂ ਖਾਧੇ ਹੁੰਦੇ, ਉਨ੍ਹਾਂ ਨੇ ਟੇਸਟ ਵੀ ਨਹੀਂ ਕੀਤੇ ਹੁੰਦੇ । ਉਨਾਂ ਨੂੰ ਦਾਲ ਰੋਟੀ ਦੀ ਚਿੰਤਾ ਹੀ ਲੱਗੀ ਰਹਿੰਦੀ ਹੈ । ਪਰ ਸਰਕਾਰ ਨੂੰ ਡਰਾਈ-ਫਰੂਟ ਦੀ ਚਿੰਤਾ ਲੱਗੀ ਹੋਈ ਹੈ । ਇਸ ਫੈਸਲੇ ਨੂੰ ਰੀਵਿਊ ਕਰਨ ਦੀ ਲੋੜ ਹੈ ਅਤੇ ਇਸ ਨੂੰ ਵਾਪਸ ਲੈਣਾ ਚਾਹੀਦਾ ਹੈ । ਜਿਥੇ ਟੈਕਸ ਲੱਗ ਸਕਦੇ ਹਨ ਉਸ ਬਾਰੇ ਵੀ ਮੈਂ ਬਾਅਦ ਵਿਚ ਜ਼ਿਕਰ ਕਰਾਂਗਾ । ਜਿਹੜੀ ਤੁਸੀਂ ਕਾਫੀ ਬਜਟ ਐਟ-ਏ ਗਲਾਂਸ ਦੀ ਦਿੱਤੀ ਹੈ ਉਹ ਹੋਰ ਦੱਸਦੀ ਹੈ । ਪਿਛਲੇ ਸਾਲ ਦੀ ਰਸੀਟ 9.39 % ਸੀ ਪਰ ਇਸ ਸਾਲ ਜਿਹੜੀ ਤਜਵੀਜ਼ ਕੀਤੀ ਗਈ ਹੈ ਉਹ ਰਸੀਟ 32 % ਹੈ ਅਤੇ ਇਸ 32 % ਦੀ ਰਸੀਟ ਉੱਤੇ ਲੋਕਾਂ ਉੱਤੇ ਕਿੰਨਾ ਟੈਕਸ ਲੱਗਾ ਹੈ ਅਤੇ ਕਿੰਨੇ ਲੋਕਾਂ ਨੇ ਇਹ ਟੈਕਸ ਦੇਣਾ ਹੈ ਅਤੇ ਕਿੰਨੇ ਲੋਕ ਇਨ੍ਹਾਂ ਟੈਕਸਾਂ ਨੂੰ ਦੇ ਸਕਦੇ ਹਨ । ਡਿਪਟੀ ਸਪੀਕਰ ਸਾਹਿਬ, ਇਕਾਨੋਮੀ ਦੀ ਪੂਰੀ ਸਮਝ ਤਾਂ ਨਹੀਂ ਲੇਕਿਨ ਜਿੰਨੀ ਕੁ ਮੇਰੀ ਸਮਝ ਹੈ ਟੈਕਸ ਦੋ ਤਰ੍ਹਾਂ ਦੇ ਹੁੰਦੇ ਹਨ, । ਇਕ ਡਾਇਰੈਕਟ ਹੈ ਅਤੇ ਇਕ ਇਨ-ਡਾਇਰੈਕਟ ਹੈ । ਡਾਇਰੈਕਟ ਟੈਕਸ ਜਿਹੜੇ ਵੱਡੇ ਲੋਕ ਹਨ, ਉਨ੍ਹਾਂ ਉਤੇ ਪੈਂਦੇ ਹਨ । ਇਨਕਮ ਟੈਕਸ, ਪਰਾਪਰਟੀ ਟੈਕਸ, ਵਗੈਰਾ, ਵਗੈਰਾ । ਜਿਹੜਾ ਇਨਡਾਇਰੈਕਟ ਟੈਕਸ ਹੈ, ਜਿਸ ਦੇ ਵਿਚ

ਸੇਲਜ਼ ਟੈਕਸ ਵਗੈਰਾ ਵੀ ਆਉਂਦਾ ਹੈ, ਇਹ ਆਮ ਜਨ ਸਾਧਾਰਨ ਤੇ ਪੈਂਦਾ ਹੈ। ਐਫ. ਐਮ. ਸਾਹਿਬ ਇਹ ਜ਼ਿਆਦਾ ਚੰਗਾ ਹੁੰਦਾ, ਬੜਾ ਪਾਜ਼ੇਟਿਵ ਨਜ਼ਰ ਆਉਂਦਾ ਜੇ ਪਰਸੈਂਟੇਜ਼ ਇਨਡਾਇਰੈਕਟ ਟੈਕਸ ਦੀ ਘਟੀ ਹੁੰਦੀ ਅਤੇ ਜਿਹੜੇ ਡਾਇਰੈਕਟ ਟੈਕਸ ਹਨ ਉਨ੍ਹਾਂ ਦੀ ਪਰਸੈਂਟੇਜ ਇਨਕਰੀਜ਼ ਹੋਈ ਹੁੰਦੀ, ਫੇਰ ਤਾਂ ਠੀਕ ਸੀ। ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ ਦੇ ਮੁਕਾਬਲੇ ਸਿੱਧੇ ਟੈਕਸ 6.50% ਘੱਟ ਗਏ। ਇਸ ਦਾ ਮਤਲਬ ਹੈ ਜਿਹੜੇ ਵੱਡਿਆ ਤੇ ਟੈਕਸ ਲੱਗ ਸਕਦੇ ਸੀ ਉਨ੍ਹਾਂ ਤੋਂ ਘਟਾਏ ਹਨ। ਜਿਹੜੇ ਆਮ ਲੋਕਾਂ ਤੇ ਲੱਗਦੇ ਹਨ ਉਹ ਹੁਣ ਇਸ ਵੇਲੇ ਇਨਡਾਇਰੈਕਟ 34.6% ਹਨ ਇਸ ਦਾ ਮਤਲਬ ਹੈ ਕਿ ਇਤਨੀ ਜ਼ਿਆਦਾ ਇਨਕਰੀਜ਼। ਵੱਡਿਆਂ ਵਾਸਤੇ ਭਾਰ ਘੱਟ ਰਿਹਾ ਹੈ ਔਰ ਜਿਹੜੀ ਆਮ ਜਨ ਸਾਧਾਰਨ ਹੈ, ਉਨ੍ਹਾਂ ਤੇ ਅਸਿੱਧੇ ਟੈਕਸ ਦਾ ਭਾਰ ਵੱਧ ਰਿਹਾ ਹੈ। ਟੈਕਸ ਲਗਾਉਣ ਲੱਗੇ ਵੀ ਅਸੀਂ ਪੂਰੀ ਗੰਭੀਰਤਾ ਦੇ ਨਾਲ ਵਿਚਾਰ ਨਹੀਂ ਕੀਤਾ। ਕਾਰਾਂ ਤੇ ਤੁਸੀਂ ਟੈਕਸ ਪਰਪੋਜ਼ ਕੀਤਾ ਖਾਸ ਕਰਕੇ ਜਿਹੜੇ ਟੂ ਵੀਲਰਜ਼ ਵਗੈਰਾ। ਇਹ ਤਾਂ ਕਿਸੇ ਕੀਮਤ ਤੇ ਨਹੀਂ ਹੋਣਾ, ਜਿਸ ਵੇਲੇ ਤੁਸੀਂ ਕਾਰਾਂ ਤੇ ਪਰਪੋਜ਼ ਕਰ ਰਹੇ ਸੀ ਮੈਂ ਘੱਟ ਘੱਟ ਖੁਸ਼ ਸੀ ਕਿ ਠੀਕ ਹੈ ਕਿ ਉਸ ਪਾਸੇ ਨੂੰ ਤੁਰੇ ਹੋ। ਜਿੰਨੀ ਕੋਈ ਕੋਸਟਲੀ ਕਾਰ ਲਵੇਗਾ ਉਨਾਂ ਹੀ ਜ਼ਿਆਦਾ ਟੈਕਸ ਪੇਅ ਕਰੇਗਾ ਵਧੀਆਂ ਕਾਰ/ਲਗਜ਼ਰੀ ਕਾਰ ਉਹੀ ਲਵੇਗਾ ਜਿਨ ਕੋਲ ਪੈਸੇ ਜ਼ਿਆਦਾ ਹਨ, ਪਰ ਇਸ ਦਾ ਜਿਹੜਾ ਨੈਗੇਟਿਵ ਫੈਕਟਰ ਹੈ ਜਿਹੜਾ ਪੇਅ ਕਰ ਸਕਦਾ ਹੈ ਉਸ ਤੇ ਟੈਕਸ ਘਟਾਏ ਹਨ ਇਸ ਤਰ੍ਹਾਂ ਇਕੋਨੋਮੀ ਨੂੰ ਤੁਸੀਂ ਪੰਜਾਬ ਦੇ ਵਿਚ ਕਿਵੇਂ ਬਚਾ ਸਕਦੇ ਹੋ 2% ਤੋਂ 4% ਜਿੰਨ੍ਹਾਂ ਤੁਸੀਂ ਕਰ ਦਿਤਾ। ਫੇਰ ਇਸ ਦਾ ਡਿਪਟੀ ਸਪੀਕਰ ਸਾਹਿਬ ਸਾਰੀ ਇਕਾਨੋਮੀ ਤੇ ਬੜਾ ਭੈੜਾ ਅਸਰ ਪੈ ਜਾਣਾ ਹੈ। ਹਰ ਇਕ ਨੇ ਚੰਡੀਗੜ੍ਹ ਤੋਂ ਪਰਚੇਜ਼ ਕਰਨੀ ਹੈ। ਕਿਸੇ ਨੇ ਅੰਬਾਲੇ ਤੋਂ ਨਾਲ ਲਗਦੇ ਹਰਿਆਣੇ ਤੋਂ ਪਰਚੇਜ਼ ਕਰਨੀ ਹੈ। ਜੋ ਸਾਡੀਆਂ ਜਿਤਨੀਆਂ ਵੀ ਏਜੰਸੀਆਂ ਹਨ ਉਨ੍ਹਾਂ ਦੀ ਪਰਚੇਜ਼ ਤੇ ਵੀ ਬੜਾ ਮਾੜਾ ਅਸਰ ਪਏਗਾ। ਕੋਸ਼ਿਸ਼ ਇਹ ਵੀ ਕਰਨੀ ਹੈ ਕਿ ਰਜਿਸਟ੍ਰੇਸ਼ਨ ਵੀ ਪੰਜਾਬ ਵਿਚੋਂ ਨਾ ਕਰਵਾਈਏ, ਅਸੀਂ ਬਾਹਰੋਂ ਕਰਵਾ ਸਕਦੇ ਹਾਂ। ਸਾਡੇ ਆਪਣੇ ਸ਼ੋਅ ਰੂਮ ਦੀ ਸੇਲ ਬੰਦ ਹੋ ਜਾਵੇ ਅਤੇ ਪੰਜਾਬ ਵਿਚ ਪੈਸਾ ਆਉਣਾ ਵੀ ਬੰਦ ਹੋ ਜਾਵੇ, ਇਸ ਗੱਲ ਨੂੰ ਤੁਹਾਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ। ਇਸ ਦਾ ਵਾਇਆ ਮੀਡੀਆ ਕਿਵੇਂ ਕੱਢ ਸਕਦੇ ਹੋ। ਇਹ ਗੱਲ ਜ਼ਰੂਰ ਧਿਆਨ ਵਿਚ ਰੱਖੀ ਜਾਣੀ ਚਾਹੀਦੀ ਹੈ। ਇਸੇ ਤਰ੍ਹਾਂ ਮੁਲਾਜ਼ਮਾਂ ਵਿਚ ਬੜੀ ਰੋਜ਼ੈਂਟਮੈਂਟ ਹੈ। ਜਦੋਂ ਵੀ ਇਸ ਨੂੰ ਅਸੀਂ ਡੀਪਲੀ ਐਗਜ਼ਾਮਿਨ ਕਰਕੇ ਵੇਖਿਆ ਕਿ ਤੁਸੀਂ ਹਾਊਸ ਟੈਕਸ ਵਧਾ ਦਿੱਤਾ ਅਤੇ ਮੁਫਤ ਵਾਲੀ ਗੱਲ ਪੂਰੀ ਤਰ੍ਹਾਂ ਸਮਾਪਤ ਕਰ ਦਿੱਤੀ 5% ਤੋਂ 10% ਰੇਟ ਦੀ ਇਨਕਰੀਜ਼ ਕਰ ਦਿੱਤੀ। ਇਸ ਦੇ ਨਾਲ ਸ਼ਾਇਦ ਤੁਹਾਨੂੰ ਵੀ ਤੱਥ ਮਿਲੇ ਹੋਣਗੇ। ਬਹੁਤ ਸਾਰੇ ਇੰਪਲਾਈਜ਼ ਨੇ ਫੈਕਟਸ ਕੱਢ ਕੇ ਦਿੱਤੇ ਹਨ। 4500/- ਰੁਪਿਆ ਮਹੀਨਾ ਪੀਅਨ ਲੈਂਦਾ ਹੈ। ਇਸ ਵੇਲੇ ਉਸ ਨੂੰ ਯੂ. ਟੀ. ਦੇ ਵਿਚ ਮਕਾਨ ਦੇ ਰੇਂਟ ਦੇ ਭਾਵੇਂ 45/-ਰੁਪਏ ਪੈਂਦੇ ਹਨ ਅਤੇ ਪੰਜਾਬ ਦਾ ਪਰਸੈਂਟ ਰੇਟ 5% ਦੇ ਹਿਸਾਬ ਨਾਲ ਉਹ 225/-ਰੁਪਏ ਹੈ। ਅਗਰ ਤੁਹਾਡੀ ਗੱਲ ਪੂਰੀ ਤਰ੍ਹਾਂ ਲਾਗੂ ਹੋ ਗਈ ਤਾਂ ਇਹ 450/ਰੁਪਏ ਹੋਏਗਾ। ਲਾਸਟ ਦੇ ਵਿਚ ਹੈ, ਫਾਈਨੈਂਸ਼ਲ ਕਮਿਸ਼ਨਰ ਵਲੋਂ ਉਨ੍ਹਾਂ ਦੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕੋਲ ਤਾਂ ਪੈਸਾ ਹੋ ਸਕਦਾ ਹੈ । ਜਿਹੜਾ ਸਾਡਾ ਫਾਈਨਾਂਸ਼ੀਅਲ ਕਮਿਸ਼ਨਰ ਹੈ, ਉਹ ਚੰਡੀਗੜ੍ਹ ਵਿਚ 100/-ਰੁਪਏ ਦਿੰਦਾ ਹੈ । ਪੰਜਾਬ ਵਿਚ 5 ਫ਼ੀਸਦੇ ਹਿਸਾਬ ਨਾਲ 695/-ਰੁਪਏ ਦਿੰਦੇ ਹਨ । ਤੁਹਾਡੀ ਗੱਲ ਪੂਰੀ ਤਰ੍ਹਾਂ ਲਾਗੂ ਕਰ ਦਿੱਤੀ ਜਾਵੇ ਤਾਂ ਫੇਰ 1390 ਦੇ ਕਰੀਬ, ਉਨ੍ਹਾਂ ਨੂੰ ਵੀ ਦੇਣਾ ਪੈਣਾ ਹੈ । ਇਸ ਦੇ ਨਾਲ ਸਾਰਿਆਂ ਤੋਂ ਵੱਡੀ ਫਰੀ ਅਕਾਮੋਡੇਸ਼ਨ ਹੈ ਜਿਨ੍ਹਾਂ ਵਿਚ ਹਸਪਤਾਲ ਦੇ ਕਰਮਚਾਰੀ ਰਹਿ ਰਹੇ ਹਨ ਅਤੇ ਬੜੀ ਦੇਰ ਦਾ ਫੈਸਲਾ ਹੈ ਅਤੇ ਜਿਸੇ ਸਰਕਾਰ ਨੇ ਨਹੀਂ ਬਦਲਿਆ ਅਤੇ ਮੁਲਾਜ਼ਮ ਉਥੇ ਜਾਣਾ ਨਹੀਂ ਚਾਹੁੰਦੇ । 176 ਕਿਲੋਮੀਟਰ ਦਾ ਜੋ ਸਾਡਾ ਬਾਰਡਰ ਏਰੀਆ ਹੈ, ਉਸ ਦੇ ਵਿਚ ਅਕਾਮੋਡੇਸ਼ਨ ਫਰੀ ਹੈ । ਆਰ. ਐਸ. ਡੀ. ਅਤੇ ਕੈਨਾਲ ਕਲੋਨੀਆਂ ਵਿਚ ਇਸ ਤਰ੍ਹਾਂ ਦਾ ਇਕ ਦਮ ਭਾਰ ਪਾਉਣਾ ਠੀਕ ਨਹੀਂ । ਇਸ ਦੇ ਨਾਲ ਮੇਰਾ ਖਿਆਲ ਹੈ ਕਿ ਕਲਾਸ-3 ਵਿਚ ਪੁਰਾਣਾ ਸਿਸਟਮ ਹੀ ਲਾਗੂ ਰਹਿਣਾ ਚਾਹੀਦਾ ਹੈ । ਇਸ ਚੀਜ਼ ਨੂੰ ਰੀਵਿਊ ਕਰਨਾ ਚਾਹੀਦਾ ਹੈ । ਨਵਾਂ ਜਿਹੜਾ ਹੈ, ਇਸ ਨੂੰ ਹੁਣ ਲਾਗੂ ਕਰਨ ਵਿਚ ਦਿੱਕਤ ਹੈ. ਯੂ ਟੀ, ਦਾ ਆਪਣਾ ਜਿਹੜਾ ਪੂਲ ਹੈ, ਉਸ ਦੇ ਵਿਚ ਤੁਸੀਂ ਕੁਝ ਨਹੀਂ ਕਰ ਸਕਦੇ । ਇਕ ਆਈ. ਏ. ਐਸ. ਅਫਸਰ ਜਿਹੜਾ 100/- ਰੁਪਏ ਦੇਵੇਗਾ, ਉਹ ਕੋਸ਼ਿਸ਼ ਕਰੇਗਾ ਕਿ ਉਹ ਯੂ. ਟੀ. ਦੇ ਹਾਊਸ ਵਿਚ ਰਹੇ । ਇਥੋਂ ਖਾਲੀ ਕਰਕੇ ਜੇ ਪੰਜਾਬ ਵਿਚ ਜਾਵੇਗਾ ਤਾਂ ਉਹ ਤੁਹਾਡੇ ਵਧੇ ਰੇਟ ਮੁਤਾਬਿਕ ਦੇਵੇਗਾ । ਯੂ. ਟੀ. ਵਿਚ ਤਾਂ ਤੁਹਾਡਾ ਕਾਨੂੰਨ ਲਾਗੂ ਨਹੀਂ ਹੋ ਸਕਦਾ । ਇਹ ਡਬਲ ਸਟੈਂਡਰਡ ਚੰਗਾ ਨਹੀਂ । ਇਸ ਨੂੰ ਰੀਵਿਊ ਕਰਕੇ ਮੁਲਾਜ਼ਮਾਂ ਵਿਚ ਕਾਫੀ ਰੀਜੈਂਟਮੈਂਟ ਹੈ । ਮੁਲਾਜ਼ਮ ਤਾਂ ਬੋਨਸ ਉਡੀਕ ਰਹੇ ਸੀ ਕਿ ਸੈਂਟਰ ਸਰਕਾਰ ਨਾਲ ਤੁਹਾਡਾ ਲਿੰਕ ਹੋਇਆ ਹੋਇਆ ਹੈ । ਸੈਂਟਰ ਦੀ ਸਰਕਾਰ ਨੇ ਦੇ ਦਿੱਤਾ ਤਾਂ ਸ਼ਾਇਦ ਸਾਨੂੰ ਬਜਟ ਵਿਚ ਕੈਪਟਨ ਸਾਹਿਬ ਨਿਹਾਲ ਕਰ ਦੇਣਗੇ, ਬਾਗੋ ਬਾਗ ਕਰ ਦੇਣਗੇ ਅਤੇ ਅਨਾਊਂਸਮੈਂਟ ਕਰਨਗੇ ਕਿ ਬੋਨਸ ਵੀ ਆ ਰਿਹਾ ਹੈ । ਪਰ ਬੋਨਸ ਦੀ ਬਜਾਏ, ਜੇਬ ਵਿਚ ਕੁਝ ਪਾਉਣ ਦੀ ਬਜਾਏ ਸਾਡੀ ਜੇਬ ਵਿਚੋਂ ਕੱਢਿਆ ਜਾ ਰਿਹਾ ਹੈ । ਐਲ. ਟੀ. ਸੀ. ਦੀ ਤੁਸੀਂ ਸਮਾਪਤੀ ਕੀਤੀ ਹੈ । ਸ਼ਾਇਦ ਮੈਂ ਇਸ ਤੇ ਰਿਜ਼ਰਵ ਹਾਂ; ਕੁਝ ਨਹੀਂ ਕਹਿੰਦਾ ਪਰ ਇਕ ਮੈਂ ਬੇਨਤੀ ਕਰਾਂਗਾ ਕਿ ਜੋ ਸਾਡੇ ਪੈਨਸ਼ਨਰ ਹਨ, ਉਹ ਵਿਚਾਰੇ ਬੜੇ ਓਲਡ ਹੋ ਚੁੱਕੇ ਹਨ । ਉਹ ਵਿਚਾਰੇ ਘੁੰਮਣ ਜਾਂ ਕਿਨੇ ਕੁ ਸੈਰ ਸਪਾਟੇ ਕਰਨ ਜਾਂਦੇ ਹਨ, ਉਨ੍ਹਾਂ ਨੂੰ ਸ਼ਾਇਦ ਅਸੀਂ ਦੋ ਸਾਲ ਬਾਅਦ ਕੈਸ਼ ਦੇ ਰੂਪ ਵਿਚ ਦੇ ਦਿੰਦੇ ਹਾਂ । ਉਹ ਜਾਂਦੇ ਹਨ ਜਾਂ ਨਹੀਂ ਜਾਂਦੇ । ਇਹ ਘੱਟੋ-ਘੱਟ ਤੁਸੀਂ ਫੈਸਲਾ ਤਾਂ ਰੀਵਿਊ ਜ਼ਰੂਰ ਕਰੋ ਕਿ ਜੋ ਸਾਡੇ ਪੈਨਸ਼ਨਰਜ਼ ਹਨ ਉਨ੍ਹਾਂ ਤੇ ਇਹ ਪ੍ਰਭਾਵ ਨਹੀਂ ਪੈਣਾ ਚਾਹੀਦਾ ਕਿ ਜੇ ਤੁਸੀਂ ਹੁਣ ਇਸ ਨੂੰ ਸਸਪੈਂਡ ਕਰ ਦਿੱਤਾ, ਅੱਗੇ ਜਾ ਕੇ ਡਬਲ ਵੀ ਜ਼ਰੂਰ ਹੋ ਸਕਦਾ ਹੈ । ਅਗਲੇ ਫਾਈਨਾਂਸ਼ੀਅਲ ਈਅਰ ਦਾ ਜਦੋਂ ਰੱਖਾਂਗੇ, ਇਹ ਉਨ੍ਹਾਂ ਵਿਚ ਜਾ ਸਕਦੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਤੇਜ਼ੀ ਨਾਲ ਸਮਾਪਤੀ ਕਰਨ ਤੇ ਲੱਗਾ ਹੋਇਆ ਹਾਂ

**ਸ਼੍ਰੀ ਡਿਪਟੀ ਸਪੀਕਰ:** ਜਲਦੀ ਵਾਈਂਡ ਅੱਪ ਕਰੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਮੈਂ ਤਾਂ ਜੀ ਐਗੇ ਹੀ ਤੇਜ਼ੀ ਨਾਲ ਬੋਲ ਰਿਹਾ ਹਾਂ ਪਰ ਮੇਰੇ ਕੋਲ ਹਾਲੇ ਕਈ ਅਹਿਮ ਨੁਕਤੇ ਪਏ ਹਨ । ਹਾਲੇ ਤਾਂ ਮੈਂ ਜਿਹੜੀਆਂ ਮੁੱਢਲੀਆਂ ਜ਼ਰੂਰਤਾਂ ਹਨ, ਉਨ੍ਹਾਂ ਤੱਕ ਹੀ ਖੜ੍ਹਾ ਹਾਂ ।

**ਸ਼੍ਰੀ ਸੱਤਿਆ ਪਾਲ ਸੈਣੀ**: ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ਇਹ ਸਿਰਫ ਜਾਣਕਾਰੀ ਵਾਸਤੇ ਹੈ ਕਿ ਤੁਸੀਂ ਪਾਰਟੀ ਅਨੁਸਾਰ ਕਿੰਨਾ ਕਿੰਨਾ ਸਮਾਂ ਨਿਰਧਾਰਤ ਕੀਤਾ ਹੈ, ਇਸ ਗੱਲ ਦੀ ਸਾਨੂੰ ਜਾਣਕਾਰੀ ਮਿਲ ਜਾਵੇ।

**ਸ਼੍ਰੀ ਡਿਪਟੀ ਸਪੀਕਰ**: ਦੱਸ ਦਿੰਦੇ ਹਾਂ ਜੀ। ਤੁਸੀਂ ਬੈਠੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸੋ, ਡਿਪਟੀ ਸਪੀਕਰ ਸਾਹਿਬ, ਮੈਂ ਸਮੇਂ ਦੀ ਮਜਬੂਰੀ ਕਰਕੇ ਅੱਗੇ ਹੀ ਏਨਾ ਤੇਜ਼ ਬੋਲ ਰਿਹਾ ਹਾਂ। ਮੇਰਾ ਤਾਂ ਠੀਕ ਰਿਕਾਰਡ ਵੀ ਨਹੀਂ ਹੋ ਰਿਹਾ ਹੋਣਾ। ਰਿਪੋਰਟਰਜ਼ ਦੀ ਵੀ ਮਜਬੂਰੀ ਹੈ। ਜੋ ਇਸ ਵਕਤ ਫਾਈਨਾਂਸ਼ੀਅਲ ਪਜ਼ੀਸ਼ਨ ਪੰਜਾਬ ਦੀ ਬਣੀ ਹੋਈ ਹੈ, ਉਹ ਵਾਕਿਆ ਹੀ ਚਿੰਤਾਜਨਕ ਹੈ। ਸਾਡੀ ਟੈਕਸ ਰਸੀਟ 9.37% ਹੈ ਅਤੇ ਗੈਰ ਯੋਜਨਾ ਖਰਚਾ 18.52% ਹੈ ਅਤੇ ਅੰਕੜਿਆਂ ਦੇ ਵਿਚ ਰਸੀਟ 7074 ਕਰੋੜ ਹੈ ਅਤੇ ਨਾਨ ਪਲਾਨ ਐਕਸਪੈਂਡੀਚਰ ਜੋ ਹੈ, ਨਾਨ ਪਲਾਨ ਖਰਚਾ ਜੋ ਹੈ, ਉਹ 7418 ਕਰੋੜ ਹੈ। ਇਸ ਵਿਚ ਵੀ ਜਿਹੜਾ 340-42 ਕਰੋੜ ਦਾ ਫਰਕ ਹੈ, ਉਹ ਵੀ ਤੁਸੀਂ ਦੇਖੋ ਅਤੇ ਇਸ ਸਬੰਧ ਵਿਚ ਵੀ ਠੀਕ ਜਾਣਕਾਰੀ ਦਿੱਤੀ ਜਾਵੇ। ਇਸ ਤਰ੍ਹਾਂ ਨਾਲ ਸਾਡਾ ਮਾਲੀ ਘਾਟਾ ਜੋ ਹੈ, ਉਹ 23.79% ਤਕਰੀਬਨ ਵਿਆਜ ਦੇ ਰੂਪ ਵਿਚ ਹੀ ਹੈ ਅਸੀਂ ਜਿਹੜੇ ਇੰਨੇ ਕਰਜ਼ੇ ਲਏ ਹੋਏ ਹਨ, ਉਨ੍ਹਾਂ ਦੇ ਵਿਆਜ ਦੀ ਰਿਟਰਨ ਵਾਸਤੇ ਹੀ ਦੇਣਾ ਹੈ। ਡਿਪਟੀ ਸਪੀਕਰ ਸਾਹਿਬ, ਇਥੇ ਮੈਂ ਇਹ ਨੁਕਤਾ ਰੱਖਿਆ ਕਿਸ ਵਾਸਤੇ ਹੈ? ਮੈਂ ਕਹਿਣਾ ਚਾਹੁੰਦਾ ਹਾਂ, ਮੈਂ ਇਹ ਗੱਲ ਹਾਈ-ਲਾਈਟ ਕਰਨੀ ਚਾਹੁੰਦਾ ਹਾਂ ਅਤੇ ਸੁਝਾਉ ਵੀ ਦੇਣਾ ਚਾਹੁੰਦਾ ਹਾਂ, ਅੱਗੇ ਇਹ ਮੰਨਣ ਚਾਹੇ ਨਾ ਮੰਨਣ ਟਰੇਜ਼ਰੀ ਬੈਂਚਿਜ਼ ਵਾਲੇ ਅਤੇ ਖਾਸ ਤੌਰ ਤੇ ਇਹ ਐਫ. ਐਮ. ਸਾਹਿਬ ਦੀ ਜ਼ਿੰਮੇਂਵਾਰੀ ਹੋਵੇਗੀ, ਜੇ ਇਹ ਠੀਕ ਸਮਝਦੇ ਹੋਣਗੇ। ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਦੀ ਜਿਹੜੀ ਟੈਕਸ ਪ੍ਰਣਾਲੀ ਹੈ, ਪਹਿਲਾਂ ਤਾਂ ਉਸ ਨੂੰ ਠੀਕ ਕਰੋ। ਆਮਦਨ ਦੇ ਸੋਰਸਿਜ਼ ਬੜੇ ਹਨ ਕੈਪਟਨ ਸਾਹਿਬ। ਜਿਵੇਂ ਇੰਨਾ ਵੱਡਾ ਇਲ-ਲੀਗਲ ਓਪਰੇਸ਼ਨ ਬੱਸਾਂ ਦਾ ਜਿਹੜਾ ਚੱਲ ਰਿਹਾ ਹੈ, ਪ੍ਰਾਈਵੇਟ ਬੱਸਾਂ ਦਾ ਜੇ ਤੁਸੀਂ ਉਹੀ 100% ਬੰਦ ਕਰਾ ਦਿਓ, ਤਾਂ ਮੈਂ ਦਾਅਵੇ ਨਾਲ ਕਹਿਣ ਨੂੰ ਤਿਆਰ ਹਾਂ ਕਿ ਤੁਹਾਨੂੰ ਟੈਕਸ ਲਾਉਣ ਦੀ ਜ਼ਰੂਰਤ ਹੀ ਨਹੀਂ ਪੈਣੀ। ਇਸ ਗੱਲ ਦਾ ਤੁਹਾਨੂੰ ਵੀ ਪਤਾ ਹੈ ਅਤੇ ਸਾਨੂੰ ਵੀ ਪਤਾ ਹੈ, ਮੈਂ ਅੱਗੇ ਵੀ ਅਫ਼ਸਰਜ਼ ਨਾਲ ਮਿਲ ਕੇ ਜ਼ਿਕਰ ਕੀਤਾ ਹੈ ਅਤੇ ਹੁਣ ਐਫ. ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜੋ ਸਾਡਾ ਬਾਰਡਰ ਏਰੀਆ ਹੈ, ਖਨੌਰੀ ਤੇ ਰਤੀਆ ਸਾਈਡ ਜਾਂ ਗੁਆਂਢੀ ਰਾਜਾਂ ਨਾਲ ਲਗਦੇ ਇਲਾਕੇ ਤੇ, 20-20, 25-25 ਵੱਡੀਆਂ ਵੱਡੀਆਂ ਕੰਪਨੀਆ ਦੇ ਟਰੱਕ ਦਿੱਲੀ ਤੋਂ ਮਾਲ ਲੋਡ ਕਰਦੇ ਹਨ ਅਤੇ ਇਕ ਕਾਰ ਮੂਹਰੇ ਅਤੇ ਇਕ ਕਾਰ ਪਿੱਛੇ ਹੁੰਦੀ ਹੈ, ਅਤੇ ਸਾਡੇ ਏਥੇ ਮਾਲ ਅਨ-ਲੋਡ ਕਰਕੇ ਚਲੇ ਜਾਂਦੇ ਹਨ। ਇਥੇ ਇਕ ਨਵਾਂ ਪੈਸਾ ਵੀ ਨਹੀਂ ਦਿੰਦੇ। ਇਹ ਗੱਲ ਵੀ ਠੀਕ ਹੈ ਕਿ ਉਹ ਲੋਕ ਸਭ ਅਪਰੋਚ ਵਾਲੇ ਹਨ। ਉਨ੍ਹਾਂ ਤੇ ਕੋਈ ਹੱਥ ਵੀ ਨਹੀਂ ਪਾਉਂਦਾ। ਐਫ. ਐਮ. ਸਾਹਿਬ, ਇਹ ਚੋਰ ਮੋਰੀਆਂ ਹਨ। ਇਸ ਤਰੀਕੇ ਦੇ ਨਾਲ ਅਸਲ ਟੈਕਸ ਦੀ ਚੋਰੀ ਹੋ ਰਹੀ ਹੈ। ਜੇ ਅਸੀਂ ਇਹ ਮੋਰੀਆਂ ਬੰਦ ਕਰ ਦਈਏ, ਹਾਲਾਂ ਕਿ ਇਹ ਓਪਰੇਸ਼ਨ ਕਾਫੀ ਔਖਾ ਹੈ ਕਿਉਂਕਿ ਇਸ ਵਿਚ ਰਾਜਨੀਤਕ ਲੋਕ ਵੀ ਹੋ ਸਕਦੇ ਹਨ ਜਿਨ੍ਹਾਂ ਦੀ ਕਿ ਨਾਰਾਜ਼ਗੀ ਮੁੱਲ ਲੈਣੀ ਪਵੇਗੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਅਤੇ ਇਸ ਦਾ ਰਿਜ਼ਲਟ ਉਲਟ ਵੀ ਕੱਢਿਆ ਜਾ ਸਕਦਾ ਹੈ, ਪਰ ਕੌਣੀ ਤਾਂ ਕੁਰਬਾਨੀ ਕਰੇਗਾ। ਇਹ ਚੋਰ ਮੋਰੀਆਂ ਰੋਕਣੀਆਂ ਚਾਹੀਦੀਆਂ ਹਨ। ਇਨ੍ਹਾਂ ਟਰੱਕਾਂ ਦੇ ਅੱਗੇ ਪਿਛੇ ਬਾਕਾਇਦਾ ਐਸਕਾਰਟ ਅਤੇ ਪਾਇਲਟ ਗੱਡੀਆਂ ਵਾਂਗ ਕਾਰਾਂ ਨਾਲ ਜਾਂਦੀਆ ਹਨ ਅਤੇ ਇਹ ਇਥੇ ਮਾਲ ਅਨ-ਲੋਡ ਕਰਕੇ ਵਾਪਸ ਜਾਂਦੇ ਹਨ। ਪੰਜਾਬ ਵਿਚੋਂ ਜਦ ਕਿ ਦੇਣਾ ਕੁਝ ਹੀ ਨਹੀਂ, ਤਾਂ ਇਸ ਤਰ੍ਹਾਂ ਦੇ ਓਪਰੇਸ਼ਨ ਨੂੰ ਜ਼ਰੂਰ ਬੰਦ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਸਬਸਿਡੀਆਂ ਜਿਹੜੀਆਂ ਹਨ ਉਨ੍ਹਾਂ ਬਾਰੇ ਮੈਂ ਜ਼ਿਕਰ ਕਰ ਚੁੱਕਾ ਹਾਂ। ਜਾਇਦਾਦਾਂ ਵਾਲੇ ਮਾਮਲੇ ਤੇ ਰਿਵਿਊ ਕਰਨਾ ਚਾਹੀਦਾ ਹੈ। ਇਹ ਜਾਇ-ਦਾਦਾਂ ਸਰਕਾਰ ਨੂੰ ਵੇਚਣੀਆਂ ਨਹੀਂ ਚਾਹੀਦੀਆਂ। ਸਰਕਾਰ ਨੂੰ ਅੱਗੇ ਕਦੇ ਵੀ ਸਟੇਟ ਦੀ ਡਿਵੈਲਪਮੈਂਟ ਲਈ ਜਗ੍ਹਾ ਦੀ ਲੋੜ ਪੈ ਸਕਦੀ ਹੈ। ਮੇਰੀ ਇਸ ਗੱਲ ਤੇ ਸਹਿਮਤੀ ਨਹੀਂ ਅਤੇ ਮੈਂ ਪਾਰਟੀ ਹਿੱਤਾਂ ਤੋਂ ਉਪਰ ਉਠ ਕੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਬੜਾ ਕਹਿੰਦੇ ਸੀ ਕਿ ਅਸੀਂ ਸੈਂਟਰ ਤੋਂ ਲੈ ਕੇ ਆਵਾਂਗੇ ਅਤੇ ਸੈਂਟਰ ਵਾਲਿਆਂ ਨੂੰ ਤੁਸੀਂ 145 ਕਰੋੜ ਰੁਪਿਆ ਆਰ.ਐਸ.ਡੀ. ਵਾਸਤੇ ਦੇਣ ਨੂੰ ਕਿਹਾ ਸੀ. ਪਰ ਉਨ੍ਹਾਂ ਨੇ ਉਹ ਨਹੀਂ ਦਿੱਤਾ। 100 ਕਰੋੜ ਰੁਪਿਆ ਵੀ ਕਿਸੇ ਪ੍ਰਜੈਕਟ ਵਾਸਤੇ ਕਿਹਾ ਪਰ ਨਹੀਂ ਦਿੱਤਾ ਅਤੇ 300 ਕਰੋੜ ਰੁਪਿਆ ਤੁਸੀਂ ਕਿਹਾ ਕਿ ਕਿਸਾਨਾਂ ਵਾਸਤੇ ਦੇ ਦਿਓ, ਉਨ੍ਹਾਂ ਨੇ ਉਹ ਵੀ ਨਹੀਂ ਦਿੱਤਾ। ਇਹ ਪ੍ਰਸ਼ਨ ਅੱਜ ਸਾਰੇ ਪੰਜਾਬ ਵਿਚ ਪੁੱਛਿਆ ਜਾ ਰਿਹਾ ਹੈ ਕਿ ਕਿਸ ਤਰ੍ਹਾਂ ਦੀ ਭਾਈਵਾਲੀ ਹੈ? ਇਸ ਰਾਜਨੀਤਕ ਸਾਂਝ ਨੂੰ ਕੀ ਹੋ ਰਿਆ, ਇਹ ਕਿਸ ਤਰ੍ਹਾਂ ਦੀ ਸਾਂਝ ਹੈ ਜਿਸ ਦੇ ਵਿਚ ਪੰਜਾਬ ਦੇ ਜਿਹੜੇ ਹਿੱਤ ਹਨ. ਜਿਨ੍ਹਾਂ ਬਾਰੇ ਤੁਸੀਂ ਬੜਾ ਕਹਿੰਦੇ ਸੀ ਕਿ ਸਟੇਟਾਂ ਨੂੰ ਵੱਧ ਤੋਂ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ, ਅੱਜ ਤੁਸੀਂ ਉਸ ਬਾਰੇ ਸਖਤ ਬਿਆਨ ਦਾ ਇਸਤੇਮਾਲ ਵੀ ਨਹੀਂ ਕਰਨਾ ਚਾਹੁੰਦੇ। ਕੋਈ ਵੀ ਗੱਲ ਤੁਹਾਡੀ ਨਹੀਂ ਮੰਨੀ ਜਾਂਦੀ ਤਾਂ ਫੇਰ ਅਸੀਂ ਉਨ੍ਹਾਂ ਨਾਲ ਸਾਂਝ ਕਿਉਂ ਕੀਤੀ ਹੋਈ ਹੈ? ਤੁਸੀਂ ਇਹ ਗੱਲ ਸੈਂਟਰ ਨਾਲ ਉਠਾਓ, ਅਸੀਂ ਪੂਰੀ ਤਰ੍ਹਾਂ ਤੁਹਾਡੇ ਨਾਲ ਹਾਂ ਕਿ ਪੰਜਾਬ ਨੂੰ ਵੱਧ ਤੋਂ ਵੱਧ ਮਾਲੀ ਅਧਿਕਾਰ ਕੇਂਦਰ ਦੇਵੇ। ਤੁਸੀਂ ਰੈਜ਼ੋਲਿਊਸ਼ਨ ਮੂਵ ਕਰੋ। ਸਾਰੀਆਂ ਪਾਰਟੀਆਂ ਸਰਬ-ਸੰਮਤੀ ਨਾਲ ਉਸ ਨੂੰ ਪਾਸ ਕਰਨਗੀਆਂ। ਇਸ ਪਾਸੇ ਵੱਲ ਵੀ ਮੈਂ ਸਮਝਦਾ ਹਾਂ ਕਿ ਸਾਨੂੰ ਤੁਰਨਾ ਚਾਹੀਦਾ ਹੈ।

ਅਖੀਰ ਵਿਚ ਮੈਂ 2-3 ਨੁਕਤੇ ਕਹਿ ਕੇ ਬੜੀ ਛੇਤੀ ਸਮਾਪਤ ਕਰਨਾ ਚਾਹੁੰਦਾ ਹਾਂ। ਮੈਂ ਇਹ ਨਹੀਂ ਕਹਿੰਦਾ ਕਿ ਤੁਸੀਂ ਕੋਈ ਸਕੀਮ ਵਾਪਸ ਲੈ ਲਓ। ਲੇਕਿਨ ਇੰਨੀ ਕੁ ਬੇਨਤੀ ਜ਼ਰੂਰ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਪਾਪੂਲਰ ਸਲੋਗਨਜ਼ ਹਨ, ਜਿਨ੍ਹਾਂ ਦੇ ਬਾਰੇ ਬੜਾ ਕੁਝ ਲਿਖਿਆ ਜਾ ਰਿਹਾ ਹੈ, ਉਨ੍ਹਾਂ ਨੂੰ ਰਿਵਿਊ ਕਰਨ ਦੀ ਲੋੜ ਹੈ। ਜਿਹੜੇ ਵਾਕਿਆ ਹੀ ਲੋਅ ਮੈਨ ਦੀ ਮਦਦ ਕਰਦੇ ਹਨ, ਉਨ੍ਹਾਂ ਨੂੰ ਤਾਂ ਜ਼ਰੂਰ ਰੱਖੋ ਲੇਕਿਨ ਜਿਹੜੇ ਵੈਲ ਔਫ ਹਨ, ਜਿਨ੍ਹਾਂ ਕੋਲ ਪਹਿਲਾਂ ਹੀ ਸਾਰੇ ਰਿਸੋਰਸਿਜ਼ ਹਨ ਅਤੇ ਜਿਹੜੇ ਪਹਿਲਾਂ ਹੀ ਰੱਜੇ ਹੋਏ ਲੋਕ ਹਨ. ਉਨ੍ਹਾਂ ਨੂੰ ਹੋਰ ਰਜਾਉਣ ਦੀ ਪਾਲਿਸੀ ਰੱਖੋਗੇ ਤਾਂ ਇਹ ਆਰਥਿਕ ਬਰਾਬਰੀ ਨਹੀਂ ਆ ਸਕਣੀ। ਆਖਰ ਗੌਰਮਿੰਟ ਦੀ ਡਿਊਟੀ ਕੀ ਹੈ? ਗੌਰਮਿੰਟ ਦੀ ਡਿਊਟੀ ਹੈ ਆਰਥਿਕ ਨਾਬਰਾਬਰੀ ਨੂੰ ਦੂਰ ਕਰਨਾ ਲੇਕਿਨ ਜਿਹੜੇ ਪਹਿਲਾਂ ਹੀ ਵੱਡੇ ਲੋਕ ਹਨ, ਰੱਜੇ ਪੁੱਜੇ ਲੋਕ ਹਨ, ਉਨ੍ਹਾਂ ਨੂੰ ਜੇ ਹੋਰ ਵੱਡੀਆਂ ਵੱਡੀਆਂ ਰਿਆਇਤਾਂ ਦਿੱਤੀਆਂ

ਜਾਂਦੀਆਂ ਹਨ ਤਾਂ ਫਿਰ ਤਾਂ ਇਹ ਪਾੜਾ ਕਦੇ ਵੀ ਨਹੀਂ ਘਟਣਾ । ਇਸ ਲਈ ਵੱਡਿਆਂ ਵਾਸਤੇ ਥੋੜ੍ਹਾ ਜਿਹਾ ਹੱਥ ਘੱਟੋ ਅਤੇ ਜਿਹੜੇ ਪਿਛਲੇ ਸਮਿਆਂ ਵਿਚ ਬਿਲਕੁਲ ਛਾੜੇ ਰਹੇ ਹਨ ਉਨ੍ਹਾਂ ਵਾਸਤੇ ਥੋੜ੍ਹਾ ਜਿਹਾ ਹੱਥ ਖੋਲ੍ਹੋ, ਤਦ ਹੀ ਇਹ ਬਰਾਬਰੀ ਹੋ ਸਕਦੀ ਹੈ । ਇਸ ਕਰਕੇ ਇਨ੍ਹਾਂ ਸਲੋਗਨਜ਼/ਸਕੀਮਾਂ ਨੂੰ ਰਿਵਿਊ ਕਰਨਾ ਚਾਹੀਦਾ ਹੈ ।

ਇਸ ਤੋਂ ਅੱਗੇ ਗੈਰ-ਯੋਜਨਾ ਖਰਚ ਦੀ ਗੱਲ ਹੈ । ਜਿਸ ਵੇਲੇ ਐਫ.ਐਮ. ਸਾਹਿਬ ਬੋਲ ਰਹੇ ਸਨ ਤਾਂ ਉਸ ਵੇਲੇ ਸਾਨੂੰ ਇਹ ਮਹਿਸੂਸ ਹੋ ਰਿਹਾ ਸੀ ਕਿ ਇਨ੍ਹਾਂ ਨੇ ਕੋਈ ਤਕੜਾ ਓਪਰੇਸ਼ਨ ਕਰਨ ਦੀ ਤਿਆਰੀ ਕਰ ਲਈ ਹੈ । ਲੱਗਦਾ ਸੀ ਕਿ ਇਨ੍ਹਾਂ ਦੇ ਓਪਰੇਸ਼ਨ ਨਾਲ ਮਰੀਜ਼ ਦੇ ਸਾਰੇ ਦੁੱਖ ਕੱਟੇ ਜਾਣਗੇ । ਜਿਸ ਤਰ੍ਹਾਂ ਡਾਕਟਰ ਪਹਿਲਾਂ ਆਪਣੇ ਔਜ਼ਾਰਾਂ ਨੂੰ ਸਟਰਲਾਈਜ਼ ਕਰਦਾ ਹੈ, ਪਹਿਲਾਂ ਤਾਂ ਕੁਹਾੜਾ ਐਕਸ਼ਨ ਉਹੋ ਜਿਹਾ ਨਜ਼ਰ ਆਇਆ । ਤੁਸੀਂ ਓਪਰੇਸ਼ਨ ਤਾਂ ਕਰ ਦਿੱਤਾ ਲੇਕਿਨ ਐਫ.ਐਮ. ਸਾਹਿਬ, ਤੁਸੀਂ ਓਪਰੇਸ਼ਨ ਗਲਤ ਜਗ੍ਹਾ ਤੇ ਕਰ ਦਿੱਤਾ । ਜਿਥੇ ਕਰਨਾ ਚਾਹੀਦਾ ਸੀ, ਉਥੇ ਤਾਂ ਹੋਇਆ ਨਹੀਂ । ਜਿਹੜੇ ਸਾਧਾਰਨ ਲੋਕ ਹਨ, ਉਨ੍ਹਾਂ ਤੇ ਤੁਸੀਂ ਇਹ ਓਪਰੇਸ਼ਨ ਕਰ ਦਿੱਤਾ । ਵੱਡੇ ਲੋਕਾਂ ਵਾਸਤੇ ਓਪਰੇਸ਼ਨ ਕਰਨ ਦੀ ਤਾਂ ਸਿਰਫ ਪਰਪੋਜ਼ਲ ਹੀ ਹੈ ਕਿ ਅਸੀਂ ਇਹ ਕਰਾਂਗੇ, ਸਾਡਾ ਇਹ ਕਰਨ ਦਾ ਇਰਾਦਾ ਹੈ ਵਗੈਰਾ । ਜਿਸ ਤਰ੍ਹਾਂ ਤੁਸੀਂ ਸਰਕਾਰੀ ਮਕਾਨਾਂ ਦੇ ਸਬੰਧ ਵਿਚ ਠੋਕ ਕੇ ਡਿਸੀਜ਼ਨ ਲੈ ਲਿਆ ਕਿ 10% ਮੂਲ ਤਨਖਾਹ ਦਾ ਸਰਕਾਰ ਨੇ ਕੱਟਣਾ ਹੀ ਕੱਟਣਾ ਹੈ. ਉਸੇ ਤਰ੍ਹਾਂ ਵੱਡਿਆਂ ਵਾਸਤੇ ਤੁਸੀਂ ਸਿਰਫ ਇੰਨਾ ਹੀ ਕਿਹਾ ਹੈ ਕਿ ਕਾਰਾਂ ਤੇ ਅੰਕੁਸ਼ ਰੱਖਿਆ ਜਾਵੇਗਾ, ਟੈਲੀਫੋਨਾਂ ਤੇ ਅੰਕੁਸ਼ ਰੱਖਿਆ ਜਾਵੇਗਾ । ਚੰਗਾ ਹੁੰਦਾ ਅਤੇ ਅਸੀਂ ਇਸ ਨੂੰ ਵੈਲਕਮ ਕਰਦੇ ਜੇ ਤੁਸੀਂ ਇਹ ਪਰਪੋਜ਼ਲ ਵੀ ਬਜਟ ਵਿਚ ਇਨਕਾਰਪੋਰੇਟ ਕਰਕੇ ਲੈ ਆਉਂਦੇ ਕਿ ਕਾਰਾਂ ਅਤੇ ਟੈਲੀਫੋਨਾਂ ਦੀ ਇਹ ਲਿਮਟ ਹੋਵੇਗੀ ਜਿਸ ਬਾਰੇ ਡਰ ਹੈ ਕਿ ਅੱਗੇ ਜਾ ਕੇ ਇਹ ਚੀਜ਼ ਇੰਪਲੀਮੈਂਟ ਨਹੀਂ ਹੋਣੀ ਕਿਉਂਕਿ ਇਹ ਕਰਨਾ ਅਸਲ ਵਿਚ ਬਹੁਤ ਔਖਾ ਕੰਮ ਹੈ । ਇਹ ਚੀਜ਼ਾਂ ਵਰਤਣ ਵਾਲੀਆਂ ਲਾਬੀਆਂ ਬੜੀਆਂ ਤਕੜੀਆਂ ਹਨ । ਮੇਰੇ ਸਾਥੀ ਮੇਰੀ ਗੱਲ ਦਾ ਗੁੱਸਾ ਨਾ ਕਰਨ । ਮੈਂ ਪਹਿਲਾਂ ਵੀ ਕਿਹਾ ਸੀ ਕਿ ਆਮ ਲੋਕ ਸਵਾਲ ਕਰਦੇ ਹਨ ਕਿ ਅਗਰ ਗੈਰ ਯੋਜਨਾ ਖਰਚ ਘਟਾਉਣਾ ਹੀ ਹੈ ਤਾਂ ਫਿਰ ਟਾਪ ਤੋਂ ਸ਼ੁਰੂ ਕਰੋ । ਜੇ ਟਾਪ ਤੋਂ ਸ਼ੁਰੂ ਕਰਨਾ ਹੈ ਤਾਂ ਫਿਰ ਟਾਪ ਤਾਂ ਮੰਤਰੀ ਮੰਡਲ ਹੀ ਹੈ । ਇਹ ਕੱਟ ਹੀ ਸਭ ਤੋਂ ਪਹਿਲਾਂ ਮੰਤਰੀ ਮੰਡਲ ਤੇ ਲੱਗਣੀ ਚਾਹੀਦੀ ਹੈ । ਸਰਦਾਰ ਤੋਤਾ ਸਿੰਘ ਜੀ, ਜੇ ਆਪਾਂ ਦੂਜੇ ਲੋਕਾਂ ਬਾਰੇ ਕਹਿ ਦਿੰਦੇ ਹਾਂ ਕਿ ਅਸੀਂ ਨਵੀਂ ਭਰਤੀ ਨਹੀਂ ਕਰਨੀ, ਫਿਰ ਆਪਾਂ ਇਹ ਫੈਸਲਾ ਵੀ ਕਰ ਲਈਏ ਕਿ ਜਿੰਨੇ ਆਪਾਂ ਮਨਿਸਟਰ ਹਾਂ ਉਨੇ ਤਾਂ ਹਾਂ ਹੀ, ਅੱਗੇ ਤੋਂ ਇਸ ਦਾ ਹੋਰ ਵਾਧਾ ਕਰਨਾ ਬੰਦ ਕਰ ਦਿਓ । ਘਟੋ ਘੱਟ ਇੰਨੀ ਗੱਲ ਦੀ ਹੀ ਗਾਰੰਟੀ ਹੋ ਜਾਵੇ ।

ਇਹ ਵੀ ਕੀ ਲਾਜਿਕ ਹੈ ਕਿ ਮਨਿਸਟਰ ਕੋਂਟੇਸਾ ਗੱਡੀਆਂ ਰੱਖੀ ਫਿਰਨ । ਇਹ ਬੜੀਆਂ ਕਾਸਟਲੀ ਗੱਡੀਆਂ ਹਨ । ਇਨ੍ਹਾਂ ਦੀ ਬਜਾਏ ਸਾਧਾਰਨ ਗੱਡੀਆਂ ਰੱਖੀਆਂ ਜਾ ਸਕਦੀਆਂ ਹਨ । ਆਪਾਂ ਹੁਣ ਕਹਿੰਦੇ ਹਾਂ ਕਿ ਪੰਜਾਬ ਦੀ ਸਿਚੂਏਸ਼ਨ ਨਾਰਮਲ ਹੈ । ਕਲ ਤੁਸੀਂ ਹਾਈ ਕੋਰਟ ਦੇ ਵਿਚ ਇਸ ਤਰ੍ਹਾਂ ਦਾ ਇਕ ਐਫੀਡੇਵਿਟ ਵੀ ਦਿੱਤਾ ਹੈ ।

ਮੈਂ ਨਹੀਂ ਕਹਿੰਦਾ ਕਿ ਅਸੀਂ ਪੂਰੀ ਤਰ੍ਹਾਂ ਅਵੇਸਲੇ ਹੋ ਜਾਈਏ ਲੇਕਿਨ ਇਕ ਕੰਮ ਤਾਂ ਅਸੀਂ ਕਰ ਸਕਦੇ ਹਾਂ ਜਿਹੜੀਆਂ ਤੁਹਾਡੇ ਅੱਗੇ ਵੀ ਅਤੇ ਪਿੱਛੇ ਵੀ ਜਿਪਸੀਆਂ ਚੱਲ ਰਹੀਆਂ ਹਨ, ਉਨ੍ਹਾਂ ਨੂੰ ਘਟਾ ਕੇ ਇਕ ਜਿਪਸੀ ਰੱਖ ਲਈ ਜਾਵੇ । ਫਿਰ ਇਥੇ ਚੰਡੀਗੜ੍ਹ ਵਿੱਚ ਦੋ-ਦੋ ਜਿਪਸੀਆਂ ਅੱਗੇ ਪਿੱਛੇ ਭਜਾਈ ਫਿਰਨ ਦੀ ਕੀ ਜ਼ਰੂਰਤ ਹੈ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ.** ਡਿਪਟੀ ਸਪੀਕਰ ਸਾਹਿਬ, ਅਰਸ਼ੀ ਸਾਹਿਬ ਸੁਝਾਅ ਤਾਂ ਬਹੁਤ ਚੰਗੇ ਦਿੰਦੇ ਹਨ ਪਰ ਸਾਡਾ ਅਮਲ ਵੀ ਵੇਖੋ । ਪਹਿਲਾਂ ਹਰੇਕ ਜ਼ਿਲ੍ਹੇ ਦੇ ਬਾਰਡਰ ਤੇ ਕੈਬਨਿਟ ਮਨਿਸਟਰ ਅਤੇ ਸਟੇਟ ਮਨਿਸਟਰ ਨੂੰ ਐਸਕਾਰਟ ਲੈਣ ਆਉਂਦੀ ਹੁੰਦੀ ਸੀ । ਉਹ ਹੁਣ ਅਸੀਂ ਬੰਦ ਕਰ ਦਿੱਤੀ ਹੈ । ਹੁਣ ਕੋਈ ਐਸ-ਕਾਰਟ ਨਹੀਂ ਆਉਂਦੀ । ਜ਼ਿਲ੍ਹਿਆਂ ਵਿਚ ਜਾ ਕੇ ਵੇਖ ਲਓ, ਸਾਡੇ ਨਾਲ ਕੋਈ ਵੀ ਐਸਕਾਰਟ ਨਹੀਂ ਹੁੰਦੀ । ਜਿਪਸੀ ਵੀ ਇਕ ਰੱਖਣ ਦਾ ਫੈਸਲਾ ਕੀਤਾ ਸੀ ਪਰ ਕਈ ਵਾਰ ਉਹ ਗੱਡੀ ਖਰਾਬ ਹੋਣ ਲੱਗ ਪਈ. ਫਿਰ ਇਕੱਲੀ ਗੱਡੀ ਲਿਜਾਣੀ ਪਈ । ਇਸ ਕਰਕੇ ਦੂਜੀ ਵੀ ਰੱਖਣੀ ਪਈ । ਇਸ ਤੋਂ ਵੱਧ ਮੁੱਖ ਮੰਤਰੀ ਜੀ. ਐਫ.ਐਮ. ਕੁਝ ਨਹੀਂ ਕਰ ਸਕਦੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਅਸੀਂ ਤਾਂ ਰੋਜ਼ ਵੇਖਦੇ ਹਾਂ, ਜ਼ਿਲ੍ਹੇ ਦੇ ਬਾਰਡਰ ਤੇ ਲਾਲ ਝੰਡੀ ਲੈ ਕੇ ਗੱਡੀ ਖੜ੍ਹੀ ਹੁੰਦੀ ਹੈ । ਮੈਂ ਆਪਣੀ ਗੱਲ ਨੂੰ ਹੋਰ ਨੇੜੇ ਕਰਦਾ ਹੋਇਆ ਇਕ ਹੋਰ ਪੁਆਇੰਟ ਤੁਹਾਡੇ ਅੱਗੇ ਰੱਖਣਾ ਚਾਹੁੰਦਾ ਹਾਂ । ਬਹੁਤ ਸਾਰੇ ਅਫਸਰ ਇਸ ਗੱਲ ਤੇ ਮੇਰੇ ਨਾਲ ਨਰਾਜ਼ ਵੀ ਹੋਏ ਸਨ ਜਦ ਮੈਂ ਪਹਿਲਾਂ ਆਈ.ਏ. ਐਸ. ਅਫਸਰਾਂ ਦਾ ਮਸਲਾ ਸਾਹਮਣੇ ਲਿਆਂਦਾ ਸੀ । ਮੈਂ ਇਹ ਕਦੇ ਨਹੀਂ ਕਿਹਾ ਜਿਹੜੀ ਸਾਡੀ ਰਿਕੁਆਇਰਮੈਂਟ ਹੈ ਜਾਂ ਜਿੰਨੀਆਂ ਇਨ੍ਹਾਂ ਦੀਆਂ ਸੈਂਕਸ਼ਨਡ ਪੋਸਟਾਂ ਹਨ, ਉਹ ਘਟਾ ਦਿਓ । ਇਹ ਪੋਸਟਾਂ ਤਾਂ ਰਹਿਣੀਆਂ ਹੀ ਚਾਹੀਦੀਆਂ ਹਨ ਲੇਕਿਨ ਜਿਥੇ ਜਿਥੇ ਇਨ੍ਹਾਂ ਦੀ ਵਰਤੋਂ ਚਾਹੀਦੀ ਹੈ, ਉਥੇ ਉਥੇ ਇਨ੍ਹਾਂ ਦੀ ਪੋਸਟਿੰਗ ਕਰਨ ਦੀ ਗਾਰੰਟੀ ਕਰਨੀ ਚਾਹੀਦੀ ਹੈ । ਆਈ.ਪੀ.ਐਸ. ਅਫਸਰਾਂ ਬਾਰੇ ਮੈਂ ਪਹਿਲਾਂ ਸਦਨ ਵਿਚ ਜ਼ਿਕਰ ਕਰ ਦਿੱਤਾ ਸੀ, ਅੱਜ ਮੈਂ ਉਨ੍ਹਾਂ ਦਾ ਦੁਬਾਰਾ ਜ਼ਿਕਰ ਨਹੀਂ ਕਰਨਾ ਚਾਹੁੰਦਾ । ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ . ਐਫ.ਐਮ. ਸਾਹਿਬ ਨੂੰ ਵੀ ਪਤਾ ਹੈ ਸਾਰੀ ਗੱਲ ਦਾ । ਕਿੰਨੇ ਹੀ ਆਈ.ਏ.ਐਸ. ਅਫਸਰ ਡੈਪੂਟੇਸ਼ਨ ਤੇ ਸੈਂਟਰ ਵਿਚ ਨਹੀਂ ਗਏ । ਪੰਜਾਬ ਕੇਡਰ ਦੀਆਂ ਆਈ.ਏ.ਐਸ. ਦੀਆਂ ਜਿਹੜੀਆਂ ਪੋਸਟਾਂ ਹਨ, ਜਿਹੜਾ ਪੰਜਾਬ ਦਾ ਕੋਟਾ ਹੈ, ਉਹ 193 ਹੈ । ਇਨ੍ਹਾਂ ਵਿਚੋਂ ਕੇਂਦਰ ਦੀ ਡਿਸਪੋਜ਼ਲ ਤੇ ਜੋ ਪੋਸਟਾਂ ਹਨ ਉਹ 42 ਹਨ ਔਰ ਗਏ ਕਿੰਨੇ ਹੋਏ ਹਨ ਉਹ ਕੇਵਲ 18 ਹਨ, ਜਿਹੜੀਆਂ ਬਾਕੀ 24 ਪੋਸਟਾਂ ਤੁਹਾਡੇ ਕੋਲ ਸਰਪਲੱਸ ਹਨ ਜਿੰਨ੍ਹਾਂ ਦਾ ਖਰਚਾ ਤੁਸੀਂ ਝੱਲਦੇ ਹੋ, ਜਿਹੜਾ ਤੁਸੀਂ ਇਹ ਛੋਟੇ ਮੁਲਾਜ਼ਮਾਂ ਤੇ ਬੋਝ ਪਾਇਆ ਹੈ ਇਹ 24 ਤੋਂ ਹੀ ਕੰਮ ਸ਼ੁਰੂ ਕਰ ਲਈਏ ਤਾਂ ਇਹ ਛੋਟੇ ਮੁਲਾਜ਼ਮਾਂ ਦੀ ਨਰਾਜ਼ਗੀ ਤੁਹਾਨੂੰ ਲੈਣ ਦੀ ਕੋਈ ਜ਼ਰੂਰਤ ਹੀ ਨਹੀਂ । ਉਨ੍ਹਾਂ ਦੀਆਂ ਤੇ ਆਪਾਂ ਅਸੀਸਾਂ ਲਵਾਂਗੇ ਔਰ ਇਹ ਕੰਮ ਕਰਨ ਦਾ ਫਾਇਦਾ ਵੀ ਹੈ । ਫਾਇਦਾ ਇਹ ਹੈ ਕਿ ਜੇ ਸਾਡੇ ਅਫਸਰ ਕੇਂਦਰ ਵਿਚ ਪੰਜਾਬ ਦੇ ਹੋਣਗੇ ਤਾਂ ਉਹ ਪੰਜਾਬ ਦੇ ਹਿੱਤਾਂ ਦੀ ਰਾਖੀ ਵੀ ਕਰਨਗੇ । ਬਹੁਤ ਸਾਰੀਆਂ ਸੈਂਟਰ ਦੀਆਂ ਸਕੀਮਾਂ ਵੀ ਹਨ ਜਿਹੜੀਆਂ ਬਹੁਤ ਸਾਰੀਆਂ

ਪੰਜਾਬ ਦੀ ਡਿਵੈਲਪਮੈਂਟ ਤੇ ਲਾਗੂ ਕੀਤੀਆਂ ਜਾ ਸਕਦੀਆਂ ਹਨ। ਸਾਡਾ ਉਥੇ ਜੇਕਰ ਅਫਸਰ ਹੋਵੇਗਾ ਤਾਂ ਕੁਦਰਤੀ ਹੈ ਕਿ ਉਸ ਦੀ ਦਿਲਚਸਪੀ ਪੰਜਾਬ ਦੇ ਪ੍ਰਤੀ ਜਿਆਦਾ ਹੋਵੇਗੀ। ਅਸੀਂ ਉਨ੍ਹਾਂ ਤੋਂ ਵੀ ਵਾਂਝੇ ਹੋ ਰਹੇ ਹਾਂ ਕਿਉਂਕਿ ਸਾਡੇ ਡੈਪੂਟੇਸ਼ਨ ਤੇ ਜਾਣ ਵਾਲੇ ਅਫਸਰ ਉਥੇ ਨਹੀਂ ਗਏ ਹੋਏ। ਤੁਸੀਂ ਇਸ ਨੂੰ ਰੀਵਿਊ ਕਦੇ ਕਿਉਂ ਨਹੀਂ ਕਰਦੇ। ਇਹ ਮਜਬੂਰੀ ਹੀ ਹੈ ਨਾ ਕਿਉਂਕਿ ਪੋਸਟਾਂ ਜ਼ਿਆਦਾ ਹਨ ਪਰ ਕੰਮ ਉਨਾ ਹੈ ਨਹੀਂ। ਜਿਵੇਂ ਕਿ ਸਕੱਤਰ, ਪ੍ਰੋਗਰਾਮ ਇੰਪਲੀਮੈਂਟੇਸ਼ਨ ਹੈ, ਕਦੇ ਤੁਸੀਂ ਉਸ ਦੇ ਕੰਮ ਦੇ ਰਿਜ਼ਲਟ ਕੱਢ ਕੇ ਦੇਖੇ ਹਨ ? ਜਿਹੜਾ ਵਿਚਾਰਾ ਇਸ ਕੰਮ ਤੇ ਲੱਗਿਆ ਹੈ ਉਸਦਾ ਵਿਚਾਰੇ ਦਾ ਤਾਂ ਕੋਈ ਕਸੂਰ ਨਹੀਂ। ਆਖਿਰ ਆਪਾਂ ਕੋਈ ਕੰਮ ਤਾਂ ਉਸਨੂੰ ਦੇਣਾ ਹੀ ਹੈ ਨਾ। ਮੈਨੂੰ ਨਹੀਂ ਪਤਾ ਕਿ ਉਹ ਕੌਣ ਹੈ ਉਹ ਕੀ ਪ੍ਰੋਗਰਾਮ ਦੀ ਇੰਪਲੀਮੈਂਟੇਸ਼ਨ ਕਰਨ ਤੇ ਲੱਗਿਆ ਹੋਇਆ ਹੈ ? ਏਸੇ ਤਰ੍ਹਾਂ ਹੀ ਪੀ.ਸੀ.ਐਸ. ਅਤੇ ਨਾਇਬ ਤਹਿਸੀਲਦਾਰਾਂ ਨੂੰ ਟ੍ਰੇਨਿੰਗ ਦੇਣ ਲਈ ਵੀ ਦੋ ਅਫਸਰ ਲਗਾ ਰੱਖੇ ਹਨ।

**ਸ੍ਰੀ ਡਿਪਟੀ ਸਪੀਕਰ** : ਅਰਸ਼ੀ ਜੀ, ਪਲੀਜ਼ ਪੰਜ ਮਿੰਟਾਂ ਦੇ ਵਿਚ ਖਤਮ ਕਰੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਬੱਸ ਜੀ, ਹੁਣੇ ਹੀ ਖਤਮ ਕਰ ਰਿਹਾ ਹਾਂ। ਇਸੇ ਤਰ੍ਹਾਂ ਦੀ ਇਕ ਜਨਰਲ ਐਡਮਨਿਸਟ੍ਰੇਸ਼ਨ ਦੀ ਰੀਫਾਰਮ ਜਿਹੜੀ ਹੈ, ਸਾਨੂੰ ਤੇ ਜੀ ਕੋਈ ਐਡਮਨਿਸਟ੍ਰੇਸ਼ਨ ਵਿਚ ਰੀਫਾਰਮ ਨਜ਼ਰ ਨਹੀਂ ਆਈ। ਮੈਂ ਤਾਂ ਇਹ ਐਗਜ਼ਾਂਪਲਾਂ ਦਿੱਤੀਆਂ ਹਨ। ਜਿਹੜੇ ਕਿਤੇ ਐਡਜਸਟ ਨਹੀਂ ਆਖਿਰ ਉਹ ਵਿਚਾਰੇ ਇਥੇ ਹੀ ਹਨ ਜਾਂ ਤੁਸੀਂ ਉਨ੍ਹਾਂ ਨੂੰ ਨਹੀਂ ਭੇਜਦੇ ਜਾਂ ਫਿਰ ਉਨ੍ਹਾਂ ਵਿਚ ਜਾਣ ਵਿਚ ਕੋਈ ਹੈਜ਼ੀਟੇਸ਼ਨ ਹੈ। ਜੇ ਅਸੀਂ ਇਥੇ ਰੱਖਣੇ ਹਨ ਤਾਂ ਫਿਰ ਕਿਤੇ ਨਾ ਕਿਤੇ ਤਾਂ ਐਡਜਸਟ ਕਰਾਂਗੇ ਨਾ। ਮੈਂ ਇਹ ਤਾਂ ਨਹੀਂ ਕਹਿੰਦਾ ਕਿ ਐਫ.ਐਮ. ਸਾਹਿਬ ਸਾਰੀ ਪੋਸਟਾਂ ਹੀ ਖਤਮ ਕਰ ਦਿਓ। ਖਤਮ ਕਰਨ ਦਾ ਮਤਲਬ ਇਕ ਜਗ੍ਹਾ ਤੋਂ ਜਿੰਨੇ ਤੁਹਾਡੇ ਡਵੀਜਨ ਦੇ ਦਫਤਰ ਹਨ, ਕਮਿਸ਼ਨਰ, ਡੀ.ਆਈ.ਜੀ., ਡਿਪਟੀ ਡਾਇਰੈਕਟਰ, ਲੋਕਲ ਬਾਡੀਜ਼, ਡਿਪਟੀ ਡਾਇਰੈਕਟਰ. ਫੂਡ ਸਪਲਾਈਜ਼, ਏਸੇ ਤਰ੍ਹਾਂ ਹੀ ਸ਼ਾਇਦ ਸੀ.ਈ.ਓ. ਦਾ ਵੀ। ਸਾਰੇ ਇਕੋ ਸਟੇਜ ਤੇ ਨਾ ਪਰ ਘੱਟੋ ਘੱਟ ਐਗਜ਼ਾਮਿਨ ਤਾਂ ਜ਼ਰੂਰ ਕਰਨਾ ਚਾਹੀਦਾ ਹੈ। ਇਨ੍ਹਾਂ ਵਿਚੋਂ ਕੁਝ ਦਫਤਰ ਆਪਾਂ ਬੰਦ ਕਰ ਸਕਦੇ ਹਾਂ। ਇਨ੍ਹਾਂ ਦੇ ਨਾਲ ਕਿੰਨਾ ਹੀ ਹੋਰ ਸਟਾਫ ਜੁੜਿਆ ਹੋਇਆ ਹੈ ਉਸ ਨੂੰ ਅਗਰ ਆਪਾਂ ਘਟਾ ਸਕਦੇ ਹਾਂ ਤਾਂ ਇਸ ਪਾਸੇ ਕਿਉਂ ਨਹੀਂ ਜਾਂਦੇ। ਇਸ ਪਾਸੇ ਆਪਾਂ ਨੂੰ ਜਾਣਾ ਚਾਹੀਦਾ ਹੈ। ਬਹੁਤ ਸਾਰੀਆਂ ਐਸ.ਈ. ਦੀਆਂ ਪੋਸਟਾਂ ਹਨ ਜਿਹੜੀਆਂ ਮੈਂ ਸਮਝਦਾ ਹਾਂ ਕਿ ਜ਼ਰੂਰੀ ਨਹੀਂ ਹਨ, ਉਨ੍ਹਾਂ ਨੂੰ ਘਟਾ ਸਕਦੇ ਹਾਂ। ਉਨ੍ਹਾਂ ਨੂੰ ਹੈਡਕੁਆਰਟਰ ਤੇ ਲਗਾ ਦਿਓ ਜਾਂ ਹੋਰ ਕੰਮ ਦੇ ਦਿਓ। ਘੱਟੋ ਘੱਟ ਜਿਹੜਾ ਹੋਰ ਅਮਲਾ ਫੈਲਾ ਹੈ ਉਹ ਵੀ ਬਚ ਸਕਦਾ ਹੈ। ਇਸੇ ਤਰ੍ਹਾਂ ਜਿੱਥੇ ਮੈਂ ਮੰਤਰੀਆਂ ਦਾ ਜਿਕਰ ਕੀਤਾ ਸੀ ਕਿ ਨੁਕਤੇ ਜਰੂਰੀ ਹਨ। ਔਰ ਤੁਸੀਂ ਟਾਈਮ ਲਿਮਟਿਡ ਕਰ ਦਿੱਤਾ ਹੈ। ਮੈਂ ਕਦੇ ਆਪੋਜ਼ ਨਹੀਂ ਕੀਤਾ ਕਿ ਹੈਲੀਕਾਪਟਰ ਨਹੀਂ ਲੈਣਾ ਚਾਹੀਦਾ ਪਰ ਇਸ ਦੇ ਵਿਚ ਕੁਝ ਜਾਣਕਾਰੀ ਠੀਕ ਦਿਆ ਕਰੋ। ਪਿਛਲੇ ਸਾਲ ਤੁਸੀਂ 20 ਕਰੋੜ ਮੰਗਿਆ ਸੀ ਐਤਕੀਂ ਤੁਸੀਂ 10 ਲੱਖ ਰੁਪਿਆ ਮੰਗ ਲਿਆ। ਇਹ ਦੱਸਿਆ ਨਹੀਂ ਕਿ ਪਿਛਲੇ 20 ਕਰੋੜ ਦਾ ਕੀ ਬਣਿਆ ਹੈਲੀਕਾਪਟਰ ਦੇ ਵਾਸਤੇ। ਹੁਣ ਕਹਿ ਦਿੱਤਾ ਕਿ ਜੀ ਸਾਨੂੰ ਕਿਸ਼ਤਾਂ ਤੇ ਮਿਲਦਾ ਹੈ। ਫਿਰ ਇਸ ਦਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕਿੰਨਾ ਵਿਆਜ ਪੈ ਸਕਦਾ ਹੈ । ਸਰਦਾਰ ਤੋਤਾ ਸਿੰਘ ਜੀ ਫਿਰ ਨਰਾਜ਼ ਹੋ ਜਾਣਗੇ । ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਦੋ ਦੀ ਬਜਾਏ ਇਕ ਦੀ ਗੱਲ ਕਰ ਰਹੇ ਹਾਂ । ਸਾਡੇ ਤੇ ਤਾਂ ਤੇਲ ਦੀ ਲਿਮਟ ਹੈ ਜੀ ਪਰ ਤੁਹਾਡੇ ਤੇ ਬਾਦਲ ਸਾਹਿਬ ਕੋਈ ਲਿਮਟ ਨਹੀਂ । ਜਿੰਨਾ ਮਰਜ਼ੀ ਤੇਲ ਫੂਕੀ ਜਾਓ । ਇਥੇ ਵੀ ਤੇਲ ਦੀ ਲਿਮਟ ਫਿਕਸ ਕਰ ਲੈਣੀ ਚਾਹੀਦੀ ਹੈ । ਤੇਲ ਦੀ ਕਨਜ਼ੰਪਸ਼ਨ ਘਟਾਉਣ ਦਾ ਕੰਮ ਵੀ ਕਰਨਾ ਚਾਹੀਦਾ ਹੈ । ਫਿਰ ਜਿਹੜੇ ਤਨਖਾਹਾਂ ਦੇ ਖਰਚੇ ਹਨ ਪਿਛਲੀ ਵਾਰ 14.47 ਕਰੋੜ ਰੁਪਏ ਰੱਖੇ ਹਨ ਪਰ ਪਿਛਲੀ ਵਾਰੀ ਖਰਚ ਹੋਇਆ 14.75 ਕਰੋੜ ਰੁਪਏ । ਜਿੰਨੇ ਰੱਖੇ ਉਸ ਤੋਂ ਵੱਧ ਹੋਇਆ । ਜਿਹੜੀ ਚੰਗੀ ਗੱਲ ਲੱਗਦੀ ਹੈ ਹੁਣ ਕੇਵਲ 13.16 ਕਰੋੜ ਰੁਪਏ ਰੱਖੇ ਹਨ । ਇਹ ਲਗਦਾ ਹੈ ਕਿ ਤੁਸੀਂ ਪੱਕਾ ਫੈਸਲਾ ਕਰ ਲਿਆ ਪੰਜ ਸੀਟਾਂ( ਮੰਤਰੀਆਂ ਦੀਆਂ) ਵੈਸੇ ਖਾਲੀ ਹੋ ਗਈਆਂ । ਉਹ ਅਸੀਂ ਭਰਨੀਆਂ ਨਹੀਂ, ਕੁਦਰਤੀ ਤੌਰ ਤੇ ਖਰਚਾ ਤਾਂ ਫਿਰ ਵੈਸੇ ਹੀ ਘੱਟ ਹੋ ਗਿਆ । ਤੁਸੀਂ ਅਖਤਿਆਰੀ ਗਰਾਂਟਾਂ 12 ਲੱਖ ਤੋਂ ਘਟਾਕੇ 11 ਲੱਖ ਕਰ ਦਿੱਤੀਆਂ । ਇਕ ਲੱਖ ਦੀ ਉਥੇ ਬੱਚਤ ਹੋ ਗਈ ਹੈ । ਪ੍ਰਹੁਣਾਚਾਰੀ ਵਿਭਾਗ ਵਿਚ ਵੀ ਬੱਚਤ ਕੀਤੀ ਹੈ । ਪਰ ਦੂਸਰੇ ਪਾਸੇ ਫੁਟਕਲ ਖਰਚਾ ਜਿਸ ਵਿਚ ਤਿਨਾਂ ਦਾ ਦਫਤਰ ਵੀ ਹੈ ਉਥੇ ਬਜਟ ਜਿਹਾ 20 ਲੱਖ ਰੁਪਏ ਵਧਾ ਦਿੱਤਾ । ਜਿਹੜੀ ਟੋਕਨ ਬੱਚਤ ਹੈ, ਜੋ ਫੁਟਕਲ ਖਰਚ ਹਨ, ਇਸ ਨੂੰ ਘਟਾਉਣ ਵਾਸਤੇ ਯਤਨ ਕਰਨੇ ਚਾਹੀਦੇ ਹਨ । ਸਿਹਤ ਸਹੂਲਤਾਂ ਦੀ ਹਾਲਤ ਠੀਕ ਨਹੀਂ । ਇਕਨਾਮਿਕ ਸਰਵੇ ਤੁਹਾਡਾ ਕੀਤਾ ਹੋਇਆ ਹੈ । ਇਹ ਮੇਰਾ ਵਿਸ਼ਾ ਰਾ ਹੀ ਹੈ । ਅਸੀਂ ਉਸ ਤੋਂ ਸਟੇਟ ਦੀ ਸਿਹਤ ਦਾ ਅੰਦਾਜ਼ਾ ਲਗਾ ਸਕਦੇ ਹਾਂ । ਮੈਂ ਇਕ ਉਦਾਹਰਣ ਦੇਣੀ ਚਾਹੁੰਦਾ ਹਾਂ । ਜਿਹੜੇ ਇਨਡੋਰ ਅਤੇ ਆਊਟਡੋਰ ਕਾਊਂਟਰ ਹਸਪਤਾਲਾਂ ਵਿਚ ਹਨ ਉਸ ਸਰਵੇ ਮੁਤਾਬਿਕ 1997 ਵਿਚ ਤੁਹਾਡੇ 435 ਹਨ । 1996 ਵਿਚ 958 ਸੀ, 1995 ਵਿਚ 466, 1997 ਵਿਚ 496 । ਇਹ ਤਸਵੀਰ ਹੇਠਾਂ ਵਾਲੇ ਪਾਸੇ ਜਾ ਰਹੀ ਹੈ । ਜੇ ਅਸੀਂ ਸਹੂਲਤਾ ਤੇਜ਼ੀ ਨਾਲ ਦੇ ਰਹੇ ਹਾਂ, ਡਾਕਟਰ ਵੀ 700 ਭਰਤੀ ਕਰ ਦਿੱਤਾ ਤਾਂ ਫਿਰ ਇਨਡੋਰ ਦੀ ਸੰਖਿਆ ਵਧੀ ਕਿਉਂ ਨਹੀਂ ? ਆਊਟਡੋਰ ਦੀ ਸੰਖਿਆ ਇਸ ਤੋਂ ਵੀ ਜ਼ਿਆਦਾ ਚਿੰਤਾ ਵਾਲੀ ਹੈ ।

ਇਹ ਤੁਹਾਡੇ ਡਾਕੂਮੈਂਟ ਦੇ ਮੁਤਾਬਿਕ ਸਾਲ 1986 ਵਿਚ 11674, ਸਾਲ 1987 ਵਿਚ 12019 ਅਤੇ ਹੁਣ ਜਦੋਂ ਕਿ ਇਸ ਦਾ ਪਸਾਰ ਹੋਣਾ ਚਾਹੀਦਾ ਹੈ, ਕੇਵਲ 10461 ਹੈ । ਇਕਨਾਮਿਕ ਸਰਵੇ ਵਿਚ ਹੀ ਕਿਹਾ ਗਿਆ ਹੈ ਕਿ ਪ੍ਰਾਈਵੇਟਾਂ ਦੇ ਨਾਲ ਮਿਲ ਕੇ ਇਕ ਟਾਪ ਦਾ ਹਸਪਤਾਲ ਬਣਾਵਾਂਗੇ । ਪਤਾ ਨਹੀਂ ਇਹ ਕਦੋਂ ਬਣੇਗਾ ਜਾਂ ਨਹੀਂ । ਪਰ ਪ੍ਰਾਈਵੇਟਾਂ ਦੇ ਨਾਲ ਮਿਲ ਕੇ ਠੀਕ ਨਤੀਜੇ ਨਹੀਂ ਨਿਕਲਣਗੇ ।

ਐਫ. ਐਮ. ਸਾਹਿਬ ਨੇ ਬਜਟ ਪੇਸ਼ ਕਰਨ ਸਮੇਂ ਆਪਣੀ ਸਪੀਚ ਵਿਚ ਕਿਹਾ ਹੈ ਕਿ ਪਿਛਲੇ ਸਾਲ 1,38,896 ਬੇਰੁਜ਼ਗਾਰਾਂ ਦੀ ਗਿਣਤੀ ਇਨਕਰੀਜ਼ ਹੋਈ ਹੈ । ਇਕ ਪਾਸੇ ਤੁਸੀਂ ਆਪ ਹੀ ਟਾਰਗੇਟ ਫਿਕਸ ਕਰ ਲਿਆ ਕਿ ਰੱਖਿਆਂ ਹੋਇਆਂ ਵਿਚੋਂ ਕਿਸੇ ਨੂੰ ਹਟਾਉਣਾ ਨਹੀਂ ਅਤੇ ਨਵੀਂ ਕੋਈ ਭਰਤੀ ਨਹੀਂ ਕਰਨੀ । ਫਿਰ ਜਿਹੜਾ ਇਹ ਕਿਹਾ ਗਿਆ ਹੈ ਕਿ ਅਸੀਂ ਦੋ ਲੱਖ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦੇਵਾਂਗੇ । ਇਹ ਨਹੀਂ ਪਤਾ ਲਗਦਾ ਕਿ ਇਹ ਕਿਹੜੇ ਸੈਕਟਰ ਵਿਚੋਂ ਰੁਜ਼ਗਾਰ ਦਿੱਤਾ ਜਾਵੇਗਾ । ਇਸ ਉਤੇ ਪੂਰੀ ਗੰਭੀਰਤਾ ਨਾਲ ਵਿਚਾਰ ਕੀਤਾ ਜਾਵੇ ।

ਪੰਜਾਬ ਸਨਅਤੀਕਰਨ ਵਿਚ ਸਭ ਤੋਂ ਜ਼ਿਆਦਾ ਪਛੜਿਆ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਇਸ ਦੇ ਬਾਹਰਮੁਖੀ ਕਾਰਨ ਵੀ ਹਨ। ਜਿਵੇਂ ਟਰਾਂਸਪੋਰਟੇਸ਼ਨ ਦਾ ਪ੍ਰਬੰਧ ਕੋਈ ਨਹੀਂ। ਪਰ ਸਨਅਤਕਾਰ ਚਾਹੁੰਦਾ ਹੈ ਕਿ ਕੋਸਟਲੀ ਏਰੀਏ ਵਿਚ ਸਨਅਤ ਲਗਾਈ ਜਾਵੇ। ਈਵਨ ਕਿ ਅਸੀਂ ਹੁਣ ਤੱਕ ਇੰਡਸਟਰੀ ਦਾ ਵਾਤਾਵਰਨ ਹੀ ਨਹੀਂ ਬਣਾ ਸਕੇ। ਮੈਨੂੰ ਬੜੀ ਹੈਰਾਨੀ ਹੁੰਦੀ ਹੈ ਕਿ ਸਾਡੀ ਸਟੇਟ ਦਾ ਪੈਸਾ ਜਮ੍ਹਾਂ ਕਰਾਉਣ ਅਤੇ ਕਢਾਉਣ ਵਿਚ ਬੜਾ ਵੱਡਾ ਫਰਕ ਹੈ। ਸਾਰੇ ਦੇਸ਼ ਵਿਚ ਜਿਹੜਾ ਪੈਸਾ ਬੈਂਕਾਂ ਵਿਚ ਜਮ੍ਹਾਂ ਕਰਵਾਇਆ ਜਾਂਦਾ ਹੈ ਅਤੇ ਉਸ ਦੇ ਅਗੇਂਸਟ ਜਿਹੜਾ ਲੋਨ ਲਿਆ ਜਾਂਦਾ ਹੈ ਉਹ ਦਰ 55% ਹੈ ਪ੍ਰੰਤੂ ਪੰਜਾਬ ਵਿਚ ਇਹ ਦਰ 37% ਹੈ। ਇਸ ਦਾ ਵੱਡਾ ਕਾਰਨ ਜਿਹੜਾ ਮੈਨੂੰ ਨਜ਼ਰ ਆਉਂਦਾ ਹੈ ਕਿ ਸਾਡੇ ਇੰਡਸਟਰੀ ਵਾਲੇ ਜਿਹੜੇ ਆਪਣੀ ਪਰਪੋਜ਼ਲਜ਼ ਬਣਾ ਕੇ ਬੈਂਕਾਂ ਕੋਲ ਲਿਜਾਂਦੇ ਹਨ, ਉਹ ਵਾਇਬਲ ਨਹੀਂ ਹੁੰਦੀਆਂ, ਜਿਸ ਕਾਰਨ ਬੈਂਕ ਉਨ੍ਹਾਂ ਨੂੰ ਐਡਵਾਂਸ ਦੇਣ ਤੋਂ ਹੈਜ਼ੀਟੇਟ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਮੈਂ ਗੱਲਾਂ ਕੀਤੀਆਂ ਹਨ ਅਤੇ ਜਿਹੜੇ ਨੁਕਤੇ ਉਠਾਏ ਹਨ ਮੇਰੀ ਬੇਨਤੀ ਹੈ ਕਿ ਇਨ੍ਹਾਂ ਨੂੰ ਪੂਰੀ ਗੰਭੀਰਤਾ ਨਾਲ ਲਿਆ ਜਾਵੇ। ਜਦੋਂ ਐਫ.ਐਮ. ਸਾਹਿਬ ਰਿਪਲਾਈ ਦੇਣਗੇ ਤਾਂ ਇਨ੍ਹਾਂ ਬਾਰੇ ਜ਼ਰੂਰ ਧਿਆਨ ਰੱਖਣਗੇ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਹੁਤੇ ਅੰਕੜੇ ਨਹੀਂ ਦੇਣੇ ਚਾਹੀਦੇ ਕਿਉਂਕਿ ਬਾਅਦ ਵਿਚ ਉਨ੍ਹਾਂ ਤੇ ਪੂਰਾ ਨਹੀਂ ਉਤਰਿਆ ਜਾਂਦਾ। ਜਦੋਂ ਵੀ ਕੋਈ ਨਵੀਂ ਸਕੀਮ ਸ਼ੁਰੂ ਕੀਤੀ ਜਾਵੇ ਤਾਂ ਸਾਨੂੰ ਪੂਰੀ ਤਰ੍ਹਾਂ ਗਹਿਰਾਈ ਨਾਲ ਗਰਾਸ-ਰੂਟ ਲੇਵਲ ਤੱਕ ਐਗਜ਼ਾਮਿਨ ਕਰਨਾ ਚਾਹੀਦਾ ਹੈ।

ਇਸੇ ਤਰ੍ਹਾਂ ਜਦੋਂ ਬੇਘਰਿਆਂ ਨੂੰ ਘਰ ਦੇਣ ਦੀ ਨਵੀਂ ਸਕੀਮ ਸ਼ੁਰੂ ਕੀਤੀ ਤਾਂ ਪਹਿਲੇ ਸਾਲ 60 ਕਰੋੜ ਰੁਪਏ ਰੱਖੇ ਗਏ ਪ੍ਰੰਤੂ ਉਸ ਫਾਈਨਾਂਸ਼ੀਅਲ ਸਾਲ ਵਿਚ 8800 ਦੇ ਕਰੀਬ ਮਕਾਨ ਬਣੇ, ਚਲੋ ਥੋੜੀਆਂ-ਬਹੁਤੀਆਂ ਕਮੀਆਂ-ਪੇਸ਼ੀਆਂ ਰਹਿ ਸਕਦੀਆਂ ਹਨ। ਅਗਲੇ ਸਾਲ 60 ਕਰੋੜ ਰੁਪਏ ਵਿਚੋਂ ਕੇਵਲ 72 ਲੱਖ ਰੁਪਏ ਕਾਲਝਰਾਨੀ ਵਿਖੇ ਖਰਚ ਕੀਤੇ ਗਏ। ਕੁਲ ਮਿਲਾ ਕੇ ਇਕ ਕਰੋੜ ਰੁਪਿਆ ਖਰਚ ਕੀਤਾ ਗਿਆ ਹੋਣਾ ਹੈ। ਇਸ ਸਾਲ ਵੀ 52 ਕਰੋੜ ਰੁਪਏ ਰੱਖੇ ਗਏ ਹਨ ਪਰ ਮਕਾਨ ਬਣਾਉਣ ਵਾਲੀ ਸਕੀਮ ਬੰਦ ਕਰ ਦਿੱਤੀ ਹੈ।

ਇਸੇ ਤਰ੍ਹਾਂ ਪੈਨਸ਼ਨਾਂ ਵਾਸਤੇ ਵੀ 50% ਰਕਮ ਰਿਲੀਜ਼ ਕੀਤੀ ਗਈ ਹੈ। ਅਜੇ ਦੋ ਇੰਸਟਾਲਮੈਂਟਸ ਹੀ ਕਲੀਅਰ ਹੋਈਆਂ ਹਨ। ਤੀਸਰੀ ਇੰਸਟਾਲਮੈਂਟ ਜਿਹੜੀ ਕਿ 30-35 ਕਰੋੜ ਰੁਪਏ ਬਣਦੀ ਹੈ, ਅਜੇ ਤੱਕ ਰਿਲੀਜ਼ ਨਹੀਂ ਹੋਈ। ਚੌਥੀ ਤਿਮਾਹੀ ਦੀ ਇੰਸਟਾਲਮੈਂਟ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੋ ਸਕਦਾ। ਜਿਹੜੇ ਸੈਕਟਰ ਨੂੰ ਸਾਨੂੰ ਪਹਿਲ ਦੇਣੀ ਚਾਹੀਦੀ ਹੈ, ਉਸ ਨੂੰ ਅਸੀਂ ਪਹਿਲ ਨਹੀਂ ਦੇ ਰਹੇ। ਅਸੀਂ ਨਿਸ਼ਾਨਦੇਹੀ ਨਹੀਂ ਕਰ ਸਕੇ। ਜਿੱਥੇ ਹੈਲਪ ਦੇਣੀ ਚਾਹੀਦੀ ਹੈ ਉਧਰ ਹੈਲਪ ਨਹੀਂ ਕਰ ਸਕੇ ਜਿਸ ਦੇ ਕਾਰਨ ਸਿੱਟੇ ਹਾਂ-ਪੱਖੀ ਘੱਟ ਨਿਕਲਣਗੇ। ਪਹਿਲਾਂ ਹੀ ਜਿਹੜਾ ਪੰਜਾਬ ਦੀ ਇਕਾਨਮੀ ਆਰਥਿਕ ਤੌਰ ਤੇ ਬਿਮਾਰ ਹੈ, ਇਹ ਹੋਰ ਜ਼ਿਆਦਾ ਆਉਣ ਵਾਲੇ ਦਿਨਾਂ ਵਿਚ ਗੰਭੀਰ ਹੋਵੇਗੀ। ਪੂਰੀ ਗੰਭੀਰਤਾ ਨਾਲ ਬੈਠੇ! ਗਰੀਨ ਬੁਕ ਤੁਸੀਂ ਤਿਆਰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕੀਤੀ ਹੈ, ਕਹਿੰਦੇ ਹਨ ਬੜੀ ਅੱਛੀ ਹੈ। ਇਹ ਮੈਂਬਰਾਂ ਨੂੰ ਵੀ ਵੰਡ ਦਿੰਦੇ, ਅਸੀਂ ਤਾਂ ਹੈਲਪ ਕਰਨੀ ਸੀ। ਸੋ ਤੁਸੀਂ ਸਾਰਿਆਂ ਦਾ ਸਹਿਯੋਗ ਲਵੋ, ਪੰਜਾਬ ਨੂੰ ਇਸ ਸੰਕਟ ਵਿਚੋਂ ਕੱਢੋਇਏ....

**ਸ਼੍ਰੀ ਡਿਪਟੀ ਸਪੀਕਰ** ਅਰਸ਼ੀ ਸਾਹਿਬ, ਵਾਈਂਡ ਅੱਪ ਕਰੋ ਹੁਣ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਜੀ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** (ਗਿੱਦੜਬਾਹਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਤੋਂ ਪਹਿਲਾਂ ਬੋਲਦਿਆਂ ਸਾਡੇ ਸਤਿਕਾਰਯੋਗ ਆਪੋਜ਼ੀਸ਼ਨ ਦੇ ਲੀਡਰ ਚੌਧਰੀ ਜਗਜੀਤ ਸਿੰਘ ਅਤੇ ਸਾਡੀ ਅਸੈਂਬਲੀ ਦੇ ਸ਼ਿੰਗਾਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ ਨੇ ਦਿਲਚਸਪ ਅੰਦਾਜ਼ ਵਿਚ ਇਸ ਬਜਟ ਉਤੇ ਤਬਸਰਾ ਕੀਤਾ ਹੈ ਅਤੇ ਆਪਣੀ ਪਾਰਟੀ ਦੇ ਨੁਕਤੇਨਜ਼ਰ ਨੂੰ, ਆਪਣੀ ਪਾਰਟੀ ਦੇ ਪੱਖ ਨੂੰ ਇਸ ਬਜਟ ਤੇ ਪੇਸ਼ ਕੀਤਾ ਹੈ। ਮੈਂ ਸਮਝਦਾ ਹਾਂ ਇਹ ਉਨ੍ਹਾਂ ਦੀ ਮਜਬੂਰੀ ਸੀ, ਉਨ੍ਹਾਂ ਦਾ ਫਰਜ਼ ਵੀ ਬਣਦਾ ਸੀ ਕਿ ਜੋ ਵੀ ਰੂਲਿੰਗ ਪਾਰਟੀ ਕੋਈ ਪ੍ਰੋਗਰਾਮ ਬਣਾਉਂਦੀ ਹੈ, ਸ਼ੁਰੂ ਕਰਦੀ ਹੈ, ਉਸ ਨੂੰ ਫਰੋਲ ਕੇ, ਬੜੀ ਬਰੀਕੀ ਨਾਲ ਜਿਹੜੀਆਂ ਉਸ ਵਿਚ ਕਮੀਆਂ-ਪੇਸ਼ੀਆਂ ਮਿਲਦੀਆਂ ਹਨ, ਉਨ੍ਹਾਂ ਨੂੰ ਦੱਸਣਾ ਉਨ੍ਹਾਂ ਦਾ ਫਰਜ਼ ਬਣਦਾ ਸੀ। ਇਕ ਰੂਸ ਦੇ ਲਿਖਾਰੀ ਨੇ ਲਿਖਿਆ ਹੈ:

"I hear the voice of approbation not in the dull
city sound of praise but in the roar of irritation."

ਉਨ੍ਹਾਂ ਦੀ ਖਿਝ ਤੋਂ ਇਹ ਸਾਨੂੰ ਸਮਝ ਆਉਂਦੀ ਹੈ ਕਿ ਸਾਡੀ ਸ਼ਾਬਾਸ਼ ਹੈ, ਜਦੋਂ ਇਹ ਖਿਝ ਜਾਂਦੇ ਹਨ। ਸੋ, ਮੈਂ ਸਮਝਦਾ ਹਾਂ ਕਿ ਇਹ ਜਿਹੜਾ ਬਜਟ ਵਿੱਤ ਮੰਤਰੀ ਸਾਹਿਬ ਨੇ ਇਸ ਅਜ਼ੀਮ ਸਦਨ ਵਿੱਚ ਪੇਸ਼ ਕੀਤਾ ਹੈ, ਇਹ ਇਕ ਇਤਿਹਾਸਿਕ ਬਜਟ ਹੈ ਅਤੇ ਜਿਸ ਤਰ੍ਹਾਂ ਮੈਂ ਇਸ ਬਜਟ ਨੂੰ ਪੜ੍ਹਿਆ ਹੈ, ਇਸ ਦੇ ਦੋ ਪਹਿਲੂ ਹਨ। ਇਹ ਬਜਟ ਦੋ ਹਿੱਸਿਆਂ ਵਿੱਚ ਵੰਡਿਆ ਜਾ ਸਕਦਾ ਹੈ। ਇਕ ਹਿੱਸਾ ਤਾਂ ਹੈ ਕਿ ਬਜਟ ਦੀ ਫਿਲਾਸਫੀ ਕੀ ਹੈ, ਕਿਨ੍ਹਾਂ ਪ੍ਰਿੰਸੀਪਲਜ਼ ਤੇ ਇਹ ਬਜਟ ਬਣਾਇਆ ਹੋਇਆ ਹੈ। ਦੂਸਰਾ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਬਜਟ ਦਾ ਦੂਜਾ ਹਿੱਸਾ ਹੈ ਕਿ ਸਰਕਾਰ ਦਾ ਥਰੱਸਟ ਏਰੀਆ ਕੀ ਹੈ। ਤਰਜੀਹ ਕਿਸ ਗੱਲ ਨੂੰ ਦਿੱਤੀ ਗਈ ਹੈ ਕਿ ਕਿਹੜੇ ਖੇਤਰ ਵਿੱਚ ਵੱਧ ਤੋਂ ਵੱਧ ਪੈਸਾ ਲਗਾਇਆ ਜਾਵੇ ਤਾਂ ਕਿ ਪੰਜਾਬ ਦੀ ਜਿਹੜੀ ਹਿੰਦੁਸਤਾਨ ਦੇ ਵਿੱਚ ਸਰਪ੍ਰਸਤੀ ਹੈ, ਉਹ ਕਾਇਮ ਰੱਖੀ ਜਾ ਸਕੇ। ਕਿਸੇ ਸ਼ਾਇਰ ਨੇ ਲਿਖਿਆ ਹੈ:

"ਵੋ ਜਬਰ ਭੀ ਦੇਖਾ ਵਕਤ ਕੇ ਔਹਦੋਂ ਕਾ,
ਲਮਹੋਂ ਨੇ ਖਤਾ ਖਾਈ ਥੀ ਸਦੀਓਂ ਨੇ ਸਜ਼ਾ ਪਾਈ ਥੀ।"

(ਤੰਘਿ/ਘ)

ਸੋ, ਅਸੀਂ ਬੜੇ ਬਦਨਸੀਬ ਹਾਂ ਕਿ ਪਿਛਲੇ 1000 ਸਾਲ ਤੋਂ ਸਾਡਾ ਦੇਸ਼ ਗੁਲਾਮ ਰਿਹਾ ਹੈ ਅਤੇ ਉਹ ਕਿਹੜੀ ਕੌਮ ਹੈ ਜਿਸ ਨੇ ਸਾਡੇ ਮੁਲਕ ਤੇ ਕਬਜ਼ਾ ਨਹੀਂ ਕੀਤਾ ਅਤੇ ਗੁਲਾਮੀ ਦੀਆਂ ਜੰਜੀਰਾਂ ਨਹੀਂ ਪਾਈਆਂ ਭਾਵੇਂ ਉਹ ਗਰੀਕ, ਟਾਟਰ, ਮੁਗਲ, ਅਫਗਾਨ ਪਰਸ਼ੀਅਨ ਅਤੇ ਅੰਗਰੇਜ਼ ਹੈ । ਡਿਪਟੀ ਸਪੀਕਰ ਸਾਹਿਬ, ਸਮੇਂ ਸਮੇਂ ਤੇ ਮੁਲਕ ਕਮਜ਼ੋਰ ਹੁੰਦਾ ਗਿਆ ਕਿਉਂਕਿ ਆਰਥਿਕ ਹਾਲਤ, ਆਪਸ ਦੀ ਫੁੱਟ ਕਾਰਨ ਇਕ ਰਾਏ ਨਹੀਂ ਹੋ ਸਕੇ । ਅਸੀਂ ਉਸ ਖਿੱਤੇ ਨਾਲ ਤਾਅਲੁੱਕ ਰੱਖਦੇ ਹਾਂ ਜਿਸ ਨੂੰ ਰਾਜਾ ਪੋਰਸ ਨੇ ਪੈਦਾ ਕੀਤਾ ਸੀ ਅਤੇ ਜੋ ਕਹਾਣੀ ਰਾਜਾ ਪੋਰਸ ਨੇ ਸਿਕੰਦਰ ਦੇ ਸਾਹਮਣੇ ਸ਼ੁਰੂ ਕੀਤੀ ਸੀ ਅਤੇ ਜਿਸ ਦਾ ਅੰਤ ਖਾਲਸਾ ਪੰਥ ਜਾਂ ਸਰਦਾਰ ਭਗਤ ਸਿੰਘ ਸ਼ਹੀਦ ਨੇ ਕੀਤਾ ਸੀ । ਅਸੀਂ ਉਸ ਮਿੱਟੀ ਦੇ ਬਣੇ ਹੋਏ ਹਾਂ । ਮੈਂ ਵਿੱਤ ਮੰਤਰੀ ਸਾਹਿਬ ਦੇ ਉਸ ਜਜ਼ਬਾਤ ਨਾਲ ਹਮਦਰਦੀ ਰੱਖਦਾ ਹਾਂ ਜੋ ਅੱਜ ਸਮੇਂ ਦੀ ਲੋੜ ਹੈ, ਕੁਰਬਾਨੀ ਕਰੀਏ, ਅੱਜ ਸਮੇਂ ਦੀ ਲੋੜ ਹੈ ਕਿ ਕਦਰਾਂ ਨੂੰ ਉੱਚਾ ਚੁੱਕੀਏ ਅਤੇ ਜੋ ਰਸਤਾ ਪਿਛਲੇ 40 ਸਾਲਾਂ ਤੋਂ ਅਸੀਂ ਅਖਤਿਆਰ ਕੀਤਾ ਅਤੇ ਜਿਸ ਨਾਲ ਅਸੀਂ ਆਪਣੇ ਮੰਜ਼ਲੇ-ਮਕਸੂਦ ਤੱਕ ਨਹੀਂ ਪਹੁੰਚ ਸਕੇ, ਅਸੀਂ ਉਸ ਰਸਤੇ ਨੂੰ ਛੱਡ ਕੇ ਨਵਾਂ ਰਸਤਾ ਅਖਤਿਆਰ ਕਰੀਏ । ਮੇਰੇ ਵੀਰ ਅਰਸ਼ੀ ਜੀ ਨੇ ਦੱਸਿਆ ਕਿ ਇਹ ਜਿਹੜਾ ਪ੍ਰਾਈਵੇਟਾਈਜ਼ੇਸ਼ਨ ਦਾ ਦੌਰ ਚੱਲ ਰਿਹਾ ਹੈ, ਇਹ ਪੁੱਛਦੇ ਸਨ ਕਿ ਕਿਸ ਮੁਲਕ ਦੀ ਐਗਜ਼ਾਂਪਲ ਲੈ ਕੇ ਪ੍ਰਾਈਵੇਟਾਈਜ਼ੇਸ਼ਨ ਸ਼ੁਰੂ ਕੀਤੀ । ਅਸੀਂ ਪ੍ਰਾਈਵੇਟਾਈਜ਼ੇਸ਼ਨ ਇਸ ਲਈ ਸ਼ੁਰੂ ਕੀਤਾ ਕਿਉਂਕਿ ਅਸੀਂ ਵੇਖਿਆ ਕਿ 100 ਸਾਲ ਬਾਅਦ ਜਿੱਥੇ ਕੈਪਿਟੈਲਿਜ਼ਮ ਸੀ, ਉਸ ਨੇ ਕਮਿਊਨੇਲਿਜ਼ਮ ਤੇ ਫਤਹਿ ਪਾ ਲਈ ਭਾਵੇਂ ਵੀਅਤਨਾਮ, ਚੀਨ, ਰੂਸ, ਕੋਰੀਆ, ਈਸਟ ਜਰਮਨੀ ਹਨ । ਅਸੀਂ ਡਿਪਟੀ ਸਪੀਕਰ ਸਾਹਿਬ, ਇਹ ਦੇਖਿਆ ਹੈ ਕਿ ਇਹ ਸਿਸਟਮ ਫੇਲ੍ਹ ਹੋ ਗਿਆ । ਅੱਜ ਲੋੜ ਹੈ ਕਿ ਜਿਸ ਮੋੜ ਤੇ ਅਸੀਂ ਖੜ੍ਹੇ ਹਾਂ ਉਸ ਤੋਂ ਦੋ ਸੜਕਾਂ ਜਾਂਦੀਆਂ ਹਨ ਇਕ ਸੜਕ ਹੈ ਜਿਹੜੀ ਪੰਜਾਬ ਨੂੰ ਖੁਸ਼ਹਾਲ ਬਣਾ ਸਕਦੀ ਹੈ ਅਤੇ ਜਿਸ ਤੇ ਕੁਰਬਾਨੀਆਂ ਕਰਨ ਦੀ ਲੋੜ ਹੈ ਅਤੇ ਦੂਜੇ ਪਾਸੇ ਉਹ ਵੀ ਬਜਟ ਆ ਸਕਦਾ ਸੀ ਜਿਸ ਤੇ ਕੋਈ ਟੈਕਸ ਨਾ ਲਗਦਾ ਅਤੇ ਕੋਈ ਸਬਸਿਡੀਆਂ ਖਤਮ ਨਾ ਹੁੰਦੀਆਂ ਅਤੇ ਕਿਸੇ ਚੀਜ਼ ਨੂੰ ਕੋਈ ਹੱਥ ਨਾ ਲਗਦਾ, ਪਰ ਉਸ ਦੇ ਨਾਲ ਪੰਜਾਬ ਨੇ ਬਰਬਾਦ ਹੋ ਜਾਣਾ ਸੀ । ਡਿਪਟੀ ਸਪੀਕਰ ਸਾਹਿਬ, ਮੈਂ ਬੜੇ ਮਾਣ ਨਾਲ ਕਹਿ ਸਕਦਾ ਹਾਂ ਕਿ ਮੈਂ ਉਸ ਪਾਰਟੀ ਦਾ ਹਿੱਸਾ ਹਾਂ ਜਿਸ ਦੇ ਵਿੱਤ ਮੰਤਰੀ ਨੇ ਉਠ ਕੇ ਇਸ ਗੱਲ ਨੂੰ ਤਸਲੀਮ ਕੀਤਾ ਅਤੇ ਇਹ ਪਾਲਿਸੀ ਅਖਤਿਆਰ ਕੀਤੀ ਕਿ:

"ਮੇਰਾ ਵਤਨ ਰਹੇ ਸ਼ਾਦ ਬਾਦ ਔਰ ਆਬਾਦ
ਹਮ ਰਹੇ ਨਾ ਰਹੇ ।"

ਡਿਪਟੀ ਸਪੀਕਰ ਸਾਹਿਬ, ਅੱਜ ਜਿਹੜੇ ਪੰਜਾਬ ਦੇ ਆਰਥਿਕ ਹਾਲਾਤ ਹਨ, ਮੈਂ ਸਮਝਦਾ ਹਾਂ ਕਿ ਇਸ ਦੇ ਲਈ ਕਿਸੇ ਇਕਨਾਮਿਸਟ ਦੀ ਲੋੜ ਨਹੀਂ ਹੈ, ਪੰਜਾਬ ਦੇ ਸਾਧਾਰਨ ਲੋਕ ਜਾਣਦੇ ਹਨ ਕਿ ਜੇ ਪੰਜਾਬ ਨੇ ਖੁਸ਼ਹਾਲੀ ਤੇ ਤਰੱਕੀ ਤੇ ਪੈਰ ਰੱਖਣਾ ਹੈ ਤਾਂ ਲਾਜ਼ਮੀ ਹੈ ਕਿ ਜਿਹੜੀਆਂ ਸਬਸਿਡੀਆਂ ਹਨ ਉਨ੍ਹਾਂ ਨੂੰ ਘਟਾਈਏ ਅਤੇ ਜਿਹੜੇ ਨਾਨ-ਪਲਾਨ ਖਰਚੇ ਹਨ, ਉਨ੍ਹਾਂ

[ਸਰਦਾਰ ਮਨਪ੍ਰੀਤ ਸਿੰਘ ਬਾਦਲ ]

ਨੂੰ ਘਟਾਈਏ ਅਤੇ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਦੀਆਂ ਤਨਖਾਹਾਂ ਹਨ ਅਤੇ ਜੋ ਉਨ੍ਹਾਂ ਦੀ ਤਾਦਾਦ ਹੈ, ਉਸ ਨੂੰ ਹੇਠਾਂ ਲੈ ਕੇ ਆਈਏ । ਜਿਹੜੇ ਸਰਕਾਰੀ ਅਦਾਰੇ ਹਨ, ਉਨ੍ਹਾਂ ਨੂੰ ਮੁਨਾਫੇ ਵਿੱਚ ਲੈ ਕੇ ਆਈਏ। ਇਹ ਪਿੰਡਾਂ ਦੇ ਲੋਕ ਵੀ ਜਾਣਦੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਗਵਰਨਰ ਐਡਰੈਸ ਦੇ ਵਿੱਚ ਵੀ ਅਤੇ ਅੱਜ ਵੀ ਇਸ ਅਜ਼ੀਮ ਸਦਨ ਦੇ ਵਿੱਚ ਇਕ ਬੇਨਤੀ ਰੱਖਣੀ ਚਾਹੁੰਦਾ ਹਾਂ ਕਿ ਅੱਜ ਅਸੀਂ ਉਸ ਮੋੜ ਤੇ ਖੜ੍ਹੇ ਹਾਂ, ਅੱਜ ਸਾਡੇ ਕੋਲ ਟਾਈਮ ਨਹੀਂ ਕਿ ਅਸੀਂ ਇਕ ਦੂਜੇ ਤੇ ਤੋਹਮਤਾਂ ਲਾ ਕੇ ਇਕ ਦੂਜੇ ਨੂੰ ਨੀਵਾਂ ਦਿਖਾ ਕੇ ਪੰਜਾਬ ਦੀ ਇਕਾਨਮੀ ਨੂੰ ਚਲਾ ਸਕੀਏ। ਅੱਜ ਲੋੜ ਹੈ ਕਿ ਅਸੀਂ ਕਾਮਨ ਮਿਨੀਮਮ ਇਕਾਨਮੀ ਪ੍ਰੋਗਰਾਮ ਏਜੰਡਾ ਜਿਹੜਾ ਸਾਡੇ ਸੁਆਰਥੀ ਹਿੱਤਾਂ ਤੋਂ ਉਚਾ ਹੋਵੇ, ਅੱਜ ਲੋੜ ਹੈ ਇਸ ਗੱਲ ਦੀ ਕਿ ਅਸੀਂ ਪੰਜਾਬ ਦਾ ਕਾਮਨ ਇਨਕਾਮਿਕ ਏਜੰਡਾ ਜਾਂ ਪ੍ਰੋਗਰਾਮ ਬਣਾਈਏ। ਅਸੀਂ ਆਪਣੇ ਸਵਾਰਥੀ ਹਿੱਤਾਂ ਜਾਂ ਜਿਹੜੇ ਸਾਡੇ ਸਿਆਸੀ ਘੋਲ ਜਾਂ ਅਖਾੜੇ ਹਨ; ਉਨ੍ਹਾਂ ਤੋਂ ਉਚੇ ਉਠੀਏ । ਜੇ ਅਸੀਂ ਪੰਜਾਬ ਦੀ ਸਰਪ੍ਰਸਤੀ ਰੱਖਣਾ ਚਾਹੁੰਦੇ ਹਾਂ ਤਾਂ ਸਾਨੂੰ ਬੜੇ ਠੋਸ ਕਦਮ ਚੁੱਕਣੇ ਪੈਣਗੇ । ਜੋ ਕਦਮ ਸਰਕਾਰ ਨੇ ਉਲੀਕੇ ਹਨ, ਉਸ ਵਿੱਚ ਆਪੋਜ਼ੀਸ਼ਨ ਦੀ ਔਰ ਸਾਰੇ ਸਮਾਜ ਦੀ ਸਹਿਮਤੀ ਦੀ ਲੋੜ ਹੋਵੇਗੀ। ਮੈਂ ਇਸ ਗੱਲ ਦਾ ਧਾਰਨੀ ਹਾਂ ਕਿ ਜਿਨੇ ਵੀ ਆਨਰੇਬਲ ਮੈਂਬਰ ਇਸ ਹਾਊਸ ਵਿੱਚ ਬੈਠੇ ਹਨ, ਉਨ੍ਹਾਂ ਸਾਰਿਆਂ ਨੂੰ ਇਹ ਨਾ-ਕਾਬਲੇ ਮਨਜ਼ੂਰ ਹੈ ਕਿ ਪੰਜਾਬ ਪਛੜਿਆ ਸੂਬਾ ਹੋਵੇ । ਸਾਨੂੰ ਇਹ ਨਾ-ਕਾਬਲੇ ਮਨਜ਼ੂਰ ਹੈ ਕਿ ਅਸੀਂ ਯੂ.ਪੀ. ਬਿਹਾਰ, ਮੱਧ ਪ੍ਰਦੇਸ਼ ਜਾਂ ਬੰਗਾਲ ਵਾਂਗ ਪਿਛਲੀਆਂ ਲਾਈਨਾਂ ਵਿੱਚ ਖੜ੍ਹੇ ਹੋਈਏ । ਮੈਂ ਸਮਝਦਾ ਹਾਂ ਕਿ ਯੂ.ਪੀ., ਬਿਹਾਰ ਦੇ ਚੰਗੇ ਦਿਨ ਕੱਟੇ ਗਏ ਹਨ ਪਰ ਉਨ੍ਹਾਂ ਦਾ ਪਾਰਲੀਮੈਂਟ ਵਿੱਚ ਸਿਆਸੀ ਤੌਰ ਤੇ ਬੋਲਬਾਲਾ ਹੈ ਪਰ ਜੇ ਪੰਜਾਬ ਨਾਲ ਇਹੋ ਜਿਹਾ ਹੋਇਆ, ਪੰਜਾਬ ਨੂੰ ਇਹੋ ਜਿਹੇ ਦਿਨ ਦੇਖਣੇ ਪਏ, ਪੰਜਾਬ ਨੂੰ ਪਿਛਲੀਆਂ ਲਾਈਨਾਂ ਵਿੱਚ ਖੜ੍ਹਾ ਹੋਣਾ ਪਿਆ ਤਾਂ ਸਾਡੇ ਲਈ ਇਹ ਮੰਦਭਾਗਾ ਦਿਨ ਹੋਵੇਗਾ ।

ਵਤਨ ਕੀ ਫਿਕਰ ਕਰ ਨਾਦਾਨ,
ਮੁਸੀਬਤ ਆਨੇ ਵਾਲੀ ਹੈ ।

ਤੇਰੇ ਬਰਬਾਦੀਓਂ ਕੇ ਮਸ਼ਵਰੇ ਹੈ,
ਆਸਮਾਨੋਂ ਮੇਂ ।

ਨਾ ਸਮਝੋਗੇ ਤੋ ਮਿਟ ਜਾਓਗੇ
ਏ ਹਿੰਦੁਸਤਾਨ ਵਾਲੋਂ ।
ਤੁਮਾਰੀ ਦਾਸਤਾਨ ਤੱਕ ਭੀ ਨਾ ਹੋਗੀ ਦਾਸਤਾਨੋਂ ਮੇਂ ।

ਮੈਂ ਇੱਕ ਵਾਰ ਫਿਰ ਅਜ਼ੀਮ ਸਦਨ ਅੱਗੇ ਬੇਨਤੀ ਕਰਦਾ ਹਾਂ ਕਿ ਅੱਜ ਲੋੜ ਇਸ ਗੱਲ ਦੀ ਹੈ ਕਿ ਪੰਜਾਬ ਦਾ ਇਕਨਾਮਿਕ ਸਿਸਟਮ ਸੇਕਰਡ ਹੋਵੇ, ਪਵਿੱਤਰ ਹੋਵੇ । ਇਸ ਤੇ ਸਾਨੂੰ ਝਗੜਾ ਨਹੀਂ ਕਰਨਾ ਚਾਹੀਦਾ । ਝਗੜੇ ਵਾਸਤੇ ਸਾਡੇ ਕੋਲ ਹੋਰ ਬੜੇ ਅਖਾੜੇ ਹਨ ਜਿਸ ਨੂੰ ਸਿਆਸੀ ਤੌਰ ਤੇ ਵੱਖਰਾ ਰੱਖ ਸਕਦੇ ਹਾਂ । ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਇਸ ਨੂੰ ਇਤਿਹਾਸਿਕ ਬਜਟ ਕਹਿੰਦਾ ਹਾਂ। ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਨਾਨ-ਪਲਾਨ ਐਕਸਪੈਂਡੀਚਰ ਤੇ ਪੰਜ ਫੀਸਦੀ ਕੱਟ

ਲਗਾਈ ਹੈ । ਇਸ ਹਾਊਸ ਅੱਗੇ 49-50 ਬਜਟ ਆਏ ਹਨ ਅਤੇ ਹਰ ਨਾਨ-ਪਲਾਨ ਖਰਚੇ ਵਿੱਚ ਪੰਜ ਤੋਂ ਦੱਸ ਫੀਸਦੀ ਵਾਧਾ ਰਖਿਆ ਹੁੰਦਾ ਸੀ ਪਰ ਇਸ ਵਿਚ 5 ਪਰਸੈਂਟ ਕੱਟ ਲਗਾਈ ਗਈ ਹੈ । ਜਿਸ ਨਾਲ 400 ਕਰੋੜ ਰੁਪਏ ਸਟੇਟ ਦੀ ਬੱਚਤ ਹੋਵੇਗੀ । ਇਹ ਬੱਚਤ ਭਾਵੇਂ ਟੈਲੀਫੂਨਾਂ ਵਿਚ ਹੋਵੇ, ਗੱਡੀਆਂ ਵਿਚ ਹੋਵੇ, ਪੰਜਾਬ ਦੀ ਬਿਊਰੋਕਰੇਸੀ ਨੂੰ ਮੁਫਤ ਮਕਾਨ ਦੀ ਸਹੂਲਤ ਹੋਵੇ ਜਾਂ ਵਿਗਿਆਪਨ ਐਡਵਰਟਾਈਜ਼ਮੈਂਟ ਵਿੱਚ ਕੱਟ ਹੋਵੇ । ਵਿਗਿਆਪਨ ਵਿੱਚ ਇਹ ਕੱਟ 50 ਕਰੋੜ ਰੁਪਏ ਤੋਂ 25 ਕਰੋੜ ਰੁਪਏ ਕੀਤੀ ਹੈ । ਮੈਂ ਬੜੇ ਦਾਅਵੇ ਨਾਲ ਹਾਊਸ ਵਿੱਚ ਕਹਿ ਸਕਦਾ ਹਾਂ ਕਿ ਅਸੀਂ ਆਪਣੀਆਂ ਜ਼ਿੰਮੇਵਾਰੀਆਂ ਤੋਂ ਬੜੇ ਬੇਖਬਰ ਹਾਂ । ਜਿਹੜੇ ਅਫਸਰ ਹਨ, ਉਹ ਵਜ਼ੀਰਾਂ ਵੱਲ ਵੇਖਦੇ ਹਨ, ਜਿਹੜੇ ਵਜ਼ੀਰ ਹਨ, ਉਹ ਮੁੱਖ ਮੰਤਰੀ ਵੱਲ ਵੇਖਦੇ ਹਨ । ਮੈਂ ਅੱਜ ਹਾਊਸ ਨੂੰ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਖਰਚੇ ਵਿੱਚ ਕੱਟ ਮੁੱਖ ਮੰਤਰੀ ਸਾਹਿਬ ਤੋਂ ਲੱਗੇਗਾ । (ਥੰਪਿੰਗ) ਅਸੀਂ ਆਪਣੀਆਂ ਜ਼ਿੰਮੇਵਾਰੀਆਂ ਤੋਂ ਵਾਕਫ ਹਾਂ । ਡਿਪਟੀ ਸਪੀਕਰ ਸਾਹਿਬ, ਫਾਈਨਾਂਸ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਸਬਸਿਡੀਆਂ ਘੱਟ ਕਰਨੀਆਂ ਹਨ । ਡਿਪਟੀ ਸਪੀਕਰ ਸਾਹਿਬ, ਮੇਰਾ ਇਸ ਹਾਊਸ ਵਿੱਚ ਪੰਜਵਾਂ ਬਜਟ ਹੈ । ਤੁਸੀਂ ਅੰਦਾਜ਼ਾ ਲਗਾਓ ਕਿ ਮੈਨੂੰ ਖੁਦ ਪਤਾ ਨਹੀਂ ਸੀ ਕਿ ਇਹ ਸਬਸਿਡੀਆਂ ਕਿੰਨੇ ਪਰਸੈਂਟ ਹੁੰਦੀਆਂ ਹਨ । ਦੋ ਕਿਸਮ ਦੀਆਂ ਸਬਸਿਡੀਆਂ ਸਰਕਾਰ ਦਿੰਦੀ ਹੈ । ਇਕ ਸੋਸ਼ਲ ਸਰਵਿਸਿਜ਼ ਹੁੰਦੀਆਂ ਹਨ ਜਿਸ ਵਿਚ ਐਜੂਕੇਸ਼ਨ, ਪਬਲਿਕ ਹੈਲਥ, ਮੈਡੀਕਲ ਹੈਲਥ ਐਂਡ ਫੈਮਿਲੀ ਵੈਲਫੇਅਰ ਆਦਿ । ਇਸ ਵਿਚੋਂ ਮੈਡੀਕਲ ਵਿਚ 99 ਪਰਸੈਂਟ, ਪਬਲਿਕ ਹੈਲਥ ਵਿੱਚ 99 ਪਰਸੈਂਟ, ਐਜੂਕੇਸ਼ਨ ਵਿੱਚੋਂ 98 ਪਰਸੈਂਟ ਤੋਂ ਕੁਝ ਜ਼ਿਆਦਾ ਖਰਚਾ ਸਰਕਾਰ ਦਾ ਹੁੰਦਾ ਹੈ । ਸਕੂਲਾਂ ਦੀ ਜਿਹੜੀ ਫੀਸ ਹੁੰਦੀ ਹੈ, ਇਹ ਇੱਕ ਜਾਂ ਦੋ ਪਰਸੈਂਟ ਹੀ ਹੁੰਦੀ ਹੈ । ਇਸ ਤਰ੍ਹਾਂ ਇਕਨਾਮਿਕ ਸਰਵਿਸਿਜ਼ ਹਨ । ਇਸ ਵਿਚ ਟਰਾਂਸਪੋਰਟ, ਰੋਡਜ਼ ਐਂਡ ਬ੍ਰਿਜਿਜ਼ ਆ ਜਾਂਦੇ ਹਨ । ਇਨ੍ਹਾਂ ਵਿੱਚੋਂ 99.65 ਪਰਸੈਂਟ ਖਰਚਾ ਸਰਕਾਰ ਦਾ ਹੁੰਦਾ ਹੈ । ਪਬਲਿਕ ਦਾ ਕੋਈ ਖਰਚਾ ਨਹੀਂ ਹੁੰਦਾ । ਸਵਾਲ ਇਹ ਹੈ ਕਿ ਇਨ੍ਹਾਂ ਸਬਸਿਡੀਆਂ ਦਾ ਕਿੰਨੇ ਸਾਲ ਸਟੇਟ ਨੂੰ ਬੋਝ ਚੁੱਕਣਾ ਪਵੇਗਾ । ਦੁਨੀਆਂ ਵਿੱਚ ਕੋਈ ਮੁਲਕ ਐਸਾ ਨਹੀਂ ਜਿਹੜਾ ਪਬਲਿਕ ਇਕਾਨਮੀ ਜਾਂ ਸੋਸ਼ਲ ਸਰਵਿਸਿਜ਼ ਨੂੰ ਇੰਨੀਆਂ ਸਬਸਿਡੀਆਂ ਦਿੰਦਾ ਹੋਵੇ । ਮੈਂ ਸਮਝਦਾ ਹਾਂ ਕਿ ਇੱਕ ਨਾਰਥ ਕੋਰੀਆ ਹੀ ਅਜਿਹਾ ਮੁਲਕ ਹੈ ਜਿੱਥੇ ਸਬਸਿਡੀਆਂ ਹਨ । ਹੋਰ ਕਿਸੇ ਵੀ ਮੁਲਕ ਵਿੱਚ ਸਬਸਿਡੀਆਂ ਨਹੀਂ ਹਨ । ਡਿਪਟੀ ਸਪੀਕਰ ਸਾਹਿਬ, ਇਹ ਫਖਰ ਦਾ ਬਾਇਸ ਹੈ ਕਿ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਹਾਊਸ ਵਿੱਚ ਖੜ੍ਹੇ ਹੋ ਕੇ ਐਲਾਨ ਕੀਤਾ ਹੈ ਕਿ ਅਸੀਂ ਸਬਸਿਡੀਆਂ ਵਿੱਚ ਤਿੰਨ ਸਾਲਾਂ ਵਿੱਚ 15 ਪਰਸੈਂਟ ਕੱਟ ਲਗਾਉਣੀ ਹੈ । (ਥੰਪਿੰਗ) ਇਹ ਸਬਸਿਡੀਆਂ ਮੈਰਿਟ ਦੇ ਆਧਾਰ ਤੇ ਹੋਣਗੀਆਂ । ਗਰੀਬਾਂ ਤੇ ਵੀ ਘੱਟਣਗੀਆਂ । ਇਸ ਨਾਲ ਅਸੀਂ ਜ਼ਿਆਦਾ ਪੈਸੇ ਦੇ ਸਕਾਂਗੇ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡੀ ਗੱਲ ਹੋਵੇਗੀ । ਅੱਜ ਜੋ ਸਾਡਾ ਪਲਾਨ ਹੈ, ਉਹ 2,650 ਕਰੋੜ ਦਾ ਹੈ ਅਤੇ ਸਾਢੇ ਛੇ ਹਜ਼ਾਰ ਕਰੋੜ ਰੁਪਏ ਦੀਆਂ ਸਾਰੀਆਂ ਸਬਸਿਡੀਆਂ ਹਨ ਅਤੇ ਸਰਕਾਰ ਨੇ ਇਸ ਗੱਲ ਦਾ ਪਹਿਲੀ ਵਾਰ ਕਿਸੇ ਸੂਬੇ ਦੀ ਸਰਕਾਰ ਨੇ ਇਸ ਨੂੰ ਤਸਲੀਮ ਕੀਤਾ ਹੈ ਕਿ ਅਸੀਂ ਸਬਸਿਡੀਆਂ ਘਟਾਉਣੀਆਂ ਹਨ, ਨਾਨ-ਪਲੈਨ ਐਕਸਪੈਂਡੀਚਰ ਘਟਾਉਣਾ ਹੈ ।

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਇਕੋ ਮੁਲਾਜ਼ਮਾਂ ਦੀ ਗੱਲ ਚੱਲੀ ਸੀ ਕਿ ਮੁਲਾਜ਼ਮਾਂ ਨਾਲ ਬੜਾ ਧੱਕਾ ਹੋਇਆ ਹੈ। ਮੈਂ ਇਹ ਯਕੀਨ ਨਾਲ ਕਹਿ ਸਕਦਾ ਹਾਂ ਕਿ ਜੋ ਪੰਜਾਬ ਦੇ ਮੁਲਾਜ਼ਮ ਹਨ, ਉਹ ਹਿੰਦੁਸਤਾਨ ਦੇ ਪਹਿਲੇ ਇੱਕ ਜਾਂ ਦੋ ਸੂਬਿਆਂ ਦੇ ਵਿੱਚ ਹੋਣੇ ਹਨ। ਉਨ੍ਹਾਂ ਦੀ ਤਨਖਾਹ, ਉਨ੍ਹਾਂ ਦੇ ਭੱਤੇ ਉਨ੍ਹਾਂ ਦੇ ਅਲਾਊਂਸ ਜਿਹੜੇ ਹਨ, ਉਹ ਹਿੰਦੁਸਤਾਨ ਨਾਲੋਂ ਕਿਤੇ ਅੱਛੇ ਹਨ ਪਰ ਇੱਕ ਇਹ ਫੈਸ਼ਨ ਬਣ ਗਿਆ ਕਿ ਅਸੀਂ ਅਸੈਂਬਲੀਆਂ ਵਿੱਚ ਔਰ ਆਪਣੀ ਸਿਆਸੀ ਜ਼ਿੰਦਗੀ ਨੂੰ ਕਾਇਮ ਰੱਖਣ ਵਾਸਤੇ ਆਪਣੇ ਮੂੰਹ ਤੋਂ ਉਹ ਗੱਲਾਂ ਕਹਿੰਦੇ ਹਾਂ, ਜਿਹੜੀਆਂ ਕਿ ਮੁਲਾਜ਼ਮ ਸੁਣਨਾ ਚਾਹੁੰਦੇ ਹਨ। ਮੁਲਾਜ਼ਮ ਪੰਜਾਬ ਦੀ ਆਬਾਦੀ ਦਾ ਦੋ ਫੀਸਦੀ ਹਿੱਸਾ ਹਨ ਔਰ ਪੰਜਾਬ ਦੇ ਬਜਟ ਦਾ 62 ਜਾਂ 65 ਫੀਸਦੀ ਉਨ੍ਹਾਂ ਤੇ ਖ਼ਰਚ ਹੁੰਦਾ ਹੈ। ਇੱਕ ਪਾਸੇ 2 ਪ੍ਰਤੀਸ਼ਤ ਔਰ ਇੱਕ ਪਾਸੇ 98 ਪ੍ਰਤੀਸ਼ਤ ਹੋਰ ਲੋਕ ਪੰਜਾਬ ਵਿਚ ਹਨ ਪਰ ਕੋਈ ਵੀ ਸਿਆਸੀ ਆਦਮੀ, ਕੋਈ ਐਮ.ਐਲ.ਏ. ਜਾਂ ਕੋਈ ਲੀਡਰ ਇਹ ਨਹੀਂ ਸੋਚ ਸਕਦਾ ਕਿ ਮੈਂ ਅਸੈਂਬਲੀ ਵਿੱਚ ਮੁਲਾਜ਼ਮਾਂ ਨੂੰ ਇਹ ਕਹਾਂ ਕਿ ਤੁਹਾਡੀਆਂ ਤਨਖਾਹਾਂ ਕਾਫ਼ੀ ਹਨ। ਪੰਜਾਬ ਵਿੱਚ ਹੋਰ ਵੀ ਬੜੇ ਵਸਦੇ ਹਨ ਔਰ ਉਥੇ ਪੈਸੇ ਦੀ ਲੋੜ ਹੈ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਖ਼ੈਰਮਕਦਮ ਕਰਦਾ ਹਾਂ ਫਾਈਨਾਂਸ ਮਨਿਸਟਰ ਦੀ ਇਸ ਪਰਪੋਜ਼ਲ ਦਾ ਕਿ ਅਸੀਂ ਮੁਲਾਜ਼ਮਾਂ ਨੂੰ, ਕਈ ਐਸੇ ਡਿਪਾਰਟਮੈਂਟ ਹਨ ਹਨ ਜਿਨ੍ਹਾਂ ਵਿੱਚ ਸਰਪਲੱਸ ਸਟਾਫ਼ ਹੈ, ਉਨ੍ਹਾਂ ਦੀ ਰੀਆਰਗੇਨਾਈਜ਼ੇਸ਼ਨ ਅਤੇ ਰੀਕੰਸਟ੍ਰਕਸ਼ਨ ਕਰਨ ਦਾ ਹਾਊਸ ਵਿੱਚ ਪੈਗਾਮ ਦਿੱਤਾ ਹੈ, ਅਸੀਂ ਉਨ੍ਹਾਂ ਦਾ ਖ਼ੈਰਮਕਦਮ ਕਰਦੇ ਹਾਂ। ਫਾਈਨਾਂਸ ਮਨਿਸਟਰ ਦਾ ਕੰਮ ਜਿਹੜਾ ਹੁੰਦਾ ਹੈ, ਉਹ ਹਮੇਸ਼ਾ ਔਖਾ ਹੁੰਦਾ ਹੈ। ਇਹ ਤਾਂ ਭਲਿਆਂ ਵੇਲਿਆਂ ਵਿੱਚ ਵੀ ਔਖਾ ਸੀ ਔਰ ਅੱਜ ਦਾ ਬੜਾ ਮੁਸ਼ਕਲ ਸਮਾ ਹੈ ਪਰ ਮੈਂ ਉਨ੍ਹਾਂ ਨੂੰ ਅਤੇ ਹਾਊਸ ਨੂੰ ਇਸ ਗੱਲ ਦਾ ਵਿਸ਼ਵਾਸ ਦਿੰਦਾ ਹਾਂ ਕਿ ਜਿਹੜਾ ਕਾਜ਼ ਅਸੀਂ ਆਪਣੇ ਸਿਰ ਤੇ ਚੁੱਕਣਾ ਹੈ, ਜਿਸ ਦਿਨ ਉਸ ਵਿਚ ਕਾਮਯਾਬ ਹੋਵਾਂਗੇ ਤਾਂ ਸਾਡੀ ਕੌਮ, ਸਾਡਾ ਪੰਜਾਬ ਹਮੇਸ਼ਾਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਦੀ ਸਰਕਾਰ ਦਾ ਮਸ਼ਕੂਰ ਰਹੇਗਾ। (ਥੰਪਿੰਗ) ਸਾਨੂੰ ਉਹ ਸਮਾਂ ਵੀ ਯਾਦ ਹੈ ਜਦੋਂ ਪੰਜਾਬ ਪੀੜਿਆ ਜਾਂਦਾ ਸੀ, ਬੜੀ ਆਫ਼ਤ ਸੀ। ਕਈ ਲੋਕ ਇਨ੍ਹਾਂ ਨਾਲ ਨਰਾਜ਼ ਵੀ ਹੋਣਗੇ। ਕਈ ਐਸੇ ਵੀ ਨਰਾਜ਼ ਹੋਣਗੇ ਜਿਹੜੇ ਬੜੇ ਅਜ਼ੀਜ਼ ਹੋਣਗੇ। ਇੱਕ ਸ਼ਾਇਰ ਨੇ ਕਿਹਾ ਹੈ --

"ਰਿਸ਼ਤਾ ਹਵਾ ਕੇ ਸਾਥ ਬੜਾ ਪੁਰਾਣਾ ਹੈ।
ਪਰ ਚਿਰਾਗ ਤੋ ਹਰ ਹਾਲ ਮੇਂ ਜਲਾਣਾ ਹੈ।"

ਹਰ ਹਾਲਤ ਵਿੱਚ ਇਹ ਕੰਮ ਕਰਨਾ ਪੈਣਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਬਜਟ ਦੇ ਵਿੱਚ ਇਕ ਬੜੀ ਨੁਮਾਇਆ ਗੱਲ ਮੈਂ ਪੜ੍ਹੀ ਹੈ। ਉਹ ਇਹ ਹੈ ਕਿ ਡਾਕਟਰ ਅਮਰਤਿਆ ਸੇਨ, ਜਿਨ੍ਹਾਂ ਨੇ ਨੋਬਲ ਪ੍ਰਾਈਜ਼ ਹਾਸਲ ਕੀਤਾ ਹੈ ਉਹ ਸਾਡੇ ਸਮੇਂ ਦੇ ਸਕਾਲਰ ਹਨ। ਉਨ੍ਹਾਂ ਦੀ ਇਕਨਾਮਿਕ ਫਿਲਾਸਫੀ ਸੀ। ਉਨ੍ਹਾਂ ਨੇ ਹਿੰਦੁਸਤਾਨ ਦੀ ਸਰਕਾਰ ਨੂੰ ਤਜਵੀਜ਼ ਕੀਤਾ ਸੀ ਕਿ ਉਹ ਮੀਨੀਮਮ ਫੂਡ ਇਨਟਾਈਟਲਮੈਂਟ ਪਾਲਿਸੀ ਬਣਾਵੇ। ਹਰ ਹਿੰਦੁਸਤਾਨੀ ਦਾ ਹੱਕ ਹੈ ਕਿ ਉਹ ਦੋ ਵਾਰੀ ਰੋਟੀ ਖਾਵੇ। ਉਹ ਲਿਖਦੇ ਹਨ ਕਿ ਹਿੰਦੁਸਤਾਨ ਦਾ ਫੂਡ ਸਰਪਲੱਸ ਨੰਬਰ ਹੈ ਪਰ ਕਿਸੇ ਕੋਲ ਅੰਨ ਖਰੀਦਣ

ਵਾਸਤੇ ਪੈਸਾ ਨਹੀਂ ਹੈ। ਉਨ੍ਹਾਂ ਨੇ ਜੋ ਤਜਵੀਜ਼ ਕੀਤਾ ਹੈ ਕਿ ਹਰ ਹਿੰਦੁਸਤਾਨੀ ਦਾ ਹੱਕ ਬਣਦਾ ਹੈ ਔਰ ਉਸ ਨੂੰ ਦੇਣਾ ਚਾਹੀਦਾ ਹੈ। ਮੈਂ ਆਪਣੀ ਬਜਟ ਸਪੀਚ ਦੇ ਅੰਕੜੇ ਪੜ੍ਹੇ ਸੀ ਕਿ ਪੰਜ ਸਾਲਾਂ ਤੋਂ ਥੱਲੇ ਦੇ ਬੱਚੇ ਕਿੰਨੀ ਰੋਟੀ ਖਾਂਦੇ ਹਨ। ਡਿਪਟੀ ਸਪੀਕਰ ਸਾਹਿਬ, ਸ਼ਰਮ ਆਉਂਦੀ ਹੈ। ਪਾਕਿਸਤਾਨ, ਲੰਕਾ ਤੇ ਚੀਨ ਤਾਂ ਅਗਲੇ ਮੁਲਕਾਂ ਵਿਚ ਆ ਗਏ। ਅਸੀਂ ਉਨ੍ਹਾਂ ਤੋਂ ਵੀ ਕਿਤੇ ਪਿੱਛੇ ਹਾਂ। ਜਿਸ ਦੇਸ਼ ਦਾ ਬਚਪਨ ਭੁੱਖਾ ਹੋਵੇ, ਉਸ ਦੇਸ਼ ਦੀ ਜਵਾਨੀ ਕੀ ਹੋ ਸਕਦੀ ਹੈ। ਕਿਉਂਕਿ ਪੰਜਾਬ ਸਰਕਾਰ ਤਜਵੀਜ਼ ਲੈ ਕੇ ਸੈਂਟਰ ਕੋਲ ਗਈ ਕਿ ਪੰਜਾਬ ਦੀ ਧਰਤੀ ਤੇ, ਪੰਜਾਬ ਦੀ ਜਿਹੜੀ ਜਿਣਸ ਪੈਦਾ ਹੁੰਦੀ ਹੈ, ਉਸ ਦੀ ਡਿਮਾਂਡ ਜਾਂ ਤਾਂ ਇੰਟਰਨਲ ਹਿੰਦੁਸਤਾਨ ਵਿੱਚ ਹੋ ਸਕਦੀ ਹੈ ਜਾਂ ਬਾਹਰ ਖਪਤ ਹੋ ਸਕਦੀ ਹੈ ਇਹ ਇੱਕ ਆਸ ਦੀ ਕਿਰਨ ਹੈ ਜੇ ਸਰਕਾਰ ਇਸ ਤਰ੍ਹਾਂ ਕਰ ਦਿੰਦੀ ਹੈ। ਪੰਜਾਬ ਦੀ ਜਿਣਸ ਜਿਹੜੇ ਲੋਕ ਖਰੀਦ ਨਹੀਂ ਸਕਦੇ, ਉਹ ਸੈਂਟਰ ਸਰਕਾਰ ਖਰੀਦੇ ਤਾਂ ਕਿ ਅਸੀਂ ਆਪਣੀ ਜਿਣਸ ਉਥੇ ਖਪਤ ਕਰਵਾ ਸਕੀਏ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਪਿਛਲੇ 50 ਸਾਲਾਂ ਵਿੱਚ ਪਹਿਲੀ ਵਾਰ ਪਿਛਲੇ ਮਹੀਨੇ ਦੇਖਿਆ ਹੈ ਕਿ ਸਾਡੇ ਦੇਸ਼ ਦੇ ਮਾਨਯੋਗ ਪ੍ਰਧਾਨ ਮੰਤਰੀ ਅਤੇ ਸਾਡੇ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਪਾਕਿਸਤਾਨ ਗਏ। ਦੋਨੋਂ ਦੇਸ਼ਾਂ ਦੇ ਲੋਕਾਂ ਦੇ ਬੜੇ ਵਲਵਲੇ ਹਨ ਕਿ ਅਸੀਂ ਆਪਣੇ ਤਾਅੱਲੁਕਾਤ ਨੂੰ ਮਾਕੂਲ ਕਰ ਸਕੀਏ ਅਤੇ ਬਹੁਤ ਵੱਡੇ ਉਤਸ਼ਾਹ ਨਾਲ ਉਨ੍ਹਾਂ ਦਾ ਸਵਾਗਤ ਹੋਇਆ। ਸਾਡੇ ਵਿੱਚ ਵੀ ਬੜੀਆਂ ਆਸਾਂ ਹਨ, ਕਿਉਂਕਿ ਪੰਜਾਬ ਹਿੰਦੁਸਤਾਨ ਦਾ ਖਿੱਤਾ ਹੈ, ਜਿਸ ਦੇ ਦਿਲ ਤੇ ਛੁਰੀ ਚੱਲੀ. ਜਿਹੜੀਆਂ ਇਸ ਦੀਆਂ ਨਸਾਂ ਸੀ, ਨਾੜਾਂ ਸੀ ਉਹ ਵੱਢੀਆਂ ਗਈਆਂ। ਅੱਜ ਅਸੀਂ ਸੁਪਨਾ ਲੈ ਰਹੇ ਹਾਂ, ਜਿਹੜਾ ਕਦੇ ਅਮਲ ਵਿੱਚ ਆਵੇਗਾ ਔਰ ਪੰਜਾਬ ਇੱਕ ਐਸਾ ਖਿੱਤਾ ਬਣ ਜਾਵੇਗਾ ਜਦੋਂ ਪੰਜਾਬ ਦੀ ਜਿਣਸ, ਫੁੱਲ, ਫਲ, ਸਬਜ਼ੀਆਂ ਸੈਂਟਰ ਦੀ ਮਦਦ ਨਾਲ ਮੰਡੀਆਂ ਵਿੱਚ ਰੋਡ ਰਾਹੀਂ ਪਾਕਿਸਤਾਨ ਵਿੱਚ ਜਾਣੀਆਂ ਸ਼ੁਰੂ ਹੋਣਗੀਆਂ। ਡਿਪਟੀ ਸਪੀਕਰ ਸਾਹਿਬ, ਜਿਹੜਾ ਸੁਪਨਾ ਕਿਸੇ ਵੇਲੇ ਲਿਆ ਸੀ, ਉਹ ਸੁਪਨਾ ਲੈਣ ਦੀ ਅਸੀਂ ਅੱਜ ਫਿਰ ਜੁਅੱਰਤ ਕਰ ਸਕਦੇ ਹਾਂ। ਮੈਂ ਇਸ ਦੀ ਵੀ ਸਰਕਾਰ ਨੂੰ ਵਧਾਈ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਅਸੀਂ ਉਹ ਸੁਪਨਾ ਵੀ ਲੈਣ ਦੀ ਜੁਅੱਰਤ ਕਰ ਸਕਦੇ ਹਾਂ। ਮੈਂ ਇਸ ਦੇ ਵਾਸਤੇ ਸਰਕਾਰ ਨੂੰ ਵਧਾਈ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਅਸੀਂ ਬੁਨਿਆਦੀ ਢਾਂਚੇ ਨੂੰ ਕਿਸੇ ਨਾ ਕਿਸੇ ਤਰ੍ਹਾਂ ਮਜ਼ਬੂਤ ਕਰੀਏ। ਮੇਰੇ ਤੋਂ ਪਹਿਲਾਂ ਮੇਰੇ ਵੀਰ ਮਰਸ਼ੀ ਜੀ ਨੇ ਵੀ ਫੁਰਮਾਇਆ ਹੈ ਕਿ ਸਾਡੇ ਕੋਈ ਇੰਡਸਟਰੀ ਨਹੀਂ ਆ ਰਹੀਂ, ਅਸੀਂ ਐਨ. ਆਰ. ਆਈਜ਼ ਨੂੰ ਨਹੀਂ ਲਿਆ ਰਹੇ। ਡਿਪਟੀ ਸਪੀਕਰ ਸਾਹਿਬ, ਜੋ ਪਾਣੀ ਹੁੰਦਾ ਹੈ, ਚਾਹੇ ਅਸੀਂ ਜਤਨ ਵੀ ਕਰੀਏ ਤਾਂ ਵੀ ਪਾਣੀ ਨੇ ਹਮੇਸ਼ਾ ਨੀਵੇਂ ਨੂੰ ਹੀ ਜਾਣਾ ਹੈ। ਜਿਥੇ ਇਨਫ੍ਰਾਸਟਰਕਚਰ ਹੈ, ਪੀਣ ਦਾ ਪਾਣੀ ਹੈ, ਬਿਜਲੀ ਹੈ, ਸੜਕਾਂ ਹਨ, ਸੀਵਰੇਜ ਹੈ, ਹਸਪਤਾਲ ਹਨ ਅਤੇ ਅਸੀਂ ਇਹੋ ਕੋਸ਼ਿਸ਼ ਵਿਚ ਲੱਗੇ ਹੋਏ ਹਾਂ ਕਿ ਪੰਜਾਬ ਦੇ ਵਿੱਚ ਜਿਹੜਾ ਇਨਫ੍ਰਾਸਟਰਕਚਰ ਹੈ ਉਹ ਦੇਸ਼ ਦੇ ਸਾਰੇ ਇਨਫ੍ਰਾਸਟਰਕਚਰ ਤੋਂ ਚੰਗਾ ਹੋਵੇ। ਇਸ ਪਵਿੱਤਰ ਸਦਨ ਵਿੱਚ ਦੋ ਮਹੀਨੇ ਪਹਿਲਾਂ ਪੰਜਾਬ ਇਨਫ੍ਰਾਸਟਰਕਚਰ ਡਿਵੈਲਪਮੈਂਟ ਐਕਟ ਪਾਸ ਕੀਤਾ ਹੈ, ਇੱਕ ਬੋਰਡ ਅਸੀਂ ਬਣਾਇਆ ਜਿਸ ਦੇ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਮੁਤਾਬਿਕ ਕਈ ਛੋਟੀਆਂ ਛੋਟੀਆਂ ਚੀਜ਼ਾਂ ਤੇ ਟੈਕਸ ਲੱਗਦਾ ਹੈ ਔਰ ਤਕਰੀਬਨ 100 ਕਰੋੜ ਰੁਪਿਆ ਸਰਕਾਰ ਨੇ ਇਕੱਠਾ ਕਰਨਾ ਹੈ ਔਰ ਇਹ ਅਸੀਂ 100 ਕਰੋੜ ਰੁਪਿਆ ਪ੍ਰਾਈਵੇਟ ਇਨਵੈਸਟਮੈਂਟ, ਸਰਕਾਰ ਤੇ ਪ੍ਰਾਈਵੇਟ ਅਦਾਰਿਆ ਦੇ ਮੋਢੇ ਦੇ ਨਾਲ ਮੋਢਾ ਜੋੜ ਕੇ ਸੂਬੇ ਦੇ ਇਨਫਰਾਸਟਰਕਚਰ ਨੂੰ, ਡਿਵੈਲਪਮੈਂਟ ਦਾ ਕਿਉਂਕਿ ਜਿਹੜਾ ਦੌਰ ਹੈ ਇਹ ਉਹ ਦੌਰ ਹੈ ਜਿਸ ਦੇ ਲਈ ਇਕੱਲੀ ਸਰਕਾਰ ਬੋਝ ਨਹੀਂ ਚੁੱਕ ਸਕਦੀ । ਇਸ ਲਈ ਅਸੀਂ ਪ੍ਰਾਈਵੇਟ ਤੇ ਸਰਕਾਰ ਰਲ ਕੇ ਇਸ ਇਨਫਰਾਸਟਰਕਚਰ ਨੂੰ ਕਾਇਮ ਕਰ ਸਕਦੇ ਹਾਂ ਪਰ ਜੋ ਮੈਨੂੰ ਅੱਜ ਅਫਸੋਸ ਹੈ, ਉਹ ਇਹ ਹੈ ਕਿ ਜਿਹੜਾ ਪੰਜਾਬ ਇਨਫਰਾਸਟਰਕਚਰ ਐਕਟ ਦੋ ਮਹੀਨੇ ਪਹਿਲਾਂ ਬਣਿਆ ਹੈ, ਇਹ ਅੱਜ ਤੋਂ ਤਕਰੀਬਨ 40 ਸਾਲ ਪਹਿਲਾਂ ਬਣਿਆ ਹੋਇਆ ਹੋਣਾ ਚਾਹੀਦਾ ਸੀ । ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਤਿੰਨ ਸਾਲ ਬੜਾ ਵੱਡਾ ਹਿੱਸਾ ਬਿਜਲੀ ਦੇ ਉਤਪਾਦਨ ਵਾਸਤੇ ਪੰਜਾਬ ਲਈ ਰੱਖਿਆ ਹੈ । ਪਿਛਲੇ ਸਾਲ ਵੀ 840 ਕਰੋੜ ਰੁਪਿਆ ਰਣਜੀਤ ਸਾਗਰ ਡੈਮ ਦੇ ਲਈ ਬਿਜਲੀ ਦੇ ਉਤਪਾਦਨ ਵਾਸਤੇ ਰੱਖਿਆ । ਇਸ ਸਾਲ ਵੀ 620 ਕਰੋੜ ਰੁਪਿਆ ਬਿਜਲੀ ਦੇ ਉਤਪਾਦਨ ਵਾਸਤੇ ਰੱਖਿਆ ਹੈ ਕਿਉਂਕਿ ਬਿਜਲੀ ਸਭ ਤੋਂ ਪਹਿਲੀ ਬੁਨਿਆਦੀ ਜ਼ਰੂਰਤ ਹੈ ਔਰ ਇਹ ਦਿਲ ਹੈ ਤਰੱਕੀ ਤੇ ਵਿਕਾਸ ਵਾਸਤੇ । ਮੈਂ ਅੱਜ ਮਾਣ ਨਾਲ ਕਹਿ ਸਕਦਾ ਹਾਂ ਕਿ ਜੋ ਰਣਜੀਤ ਸਾਗਰ ਡੈਮ ਦਾ ਪ੍ਰਾਜੈਕਟ ਕੰਪਲੀਟ ਹੋਇਆ ਜਾਂ ਗੁਰੂ ਹਰਗੋਬਿੰਦ ਥਰਮਲ ਪਲਾਂਟ ਸਿਰੇ ਚੜ੍ਹਿਆ ਹੈ ਤਾਂ ਉਹ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀਆਂ ਅਹਿਮ ਕੋਸ਼ਿਸ਼ਾਂ ਦੇ ਕਾਰਨ ਹੀ ਹੋਇਆ ਹੈ ।

*3.57 ਬਾਅਦ ਦੁਪਹਿਰ (ਇਸ *ਸਮੇਂ ਸ੍ਰੀ ਅਰੁਨੇਸ਼ ਕੁਮਾਰ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਇਸੇ ਤਰ੍ਹਾਂ ਚੇਅਰਮੈਨ ਸਾਹਿਬ, ਇਸ ਸਾਲ ਇੱਕ ਲਿਕੂਅਡ ਫਿਊਲ ਗੈਸ ਤੇ ਆਧਾਰਿਤ 450 ਮੈਗਾਵਾਟ ਦਾ ਨਵਾਂ ਬਿਜਲੀ ਘਰ ਵੀ ਸ਼ੁਰੂ ਹੋ ਰਿਹਾ ਹੈ । ਇਸੇ ਤਰ੍ਹਾਂ ਗੋਇੰਦਵਾਲ ਥਰਮਲ ਪਲਾਂਟ ਤੇ ਵੀ ਕੰਮ ਸ਼ੁਰੂ ਹੋ ਚੁੱਕਾ ਹੈ । ਦੋ ਸਾਲਾਂ ਦੇ ਵਿੱਚ ਪੰਜਾਬ ਦੇ ਵਿੱਚ ਇਕ ਹਜ਼ਾਰ ਮੈਗਾਵਾਟ ਬਿਜਲੀ ਪੰਜਾਬ ਦੇ ਗਰਿੱਡ ਵਿੱਚ ਪਵੇਗੀ । ਅਗਰ ਅਸੀਂ ਪੰਜਾਂ ਸਾਲਾਂ ਦਾ ਲੇਖਾ-ਜੋਖਾ ਕਰੀਏ ਤਾਂ ਪੰਜਾਬ ਨੂੰ ਦੋ ਤੋਂ ਤਿੰਨ ਹਜ਼ਾਰ ਮੈਗਾਵਾਟ ਬਿਜਲੀ ਦਿਆਂਗੇ । ਅਗਰ ਅਸੀਂ ਪਿਛਲੇ 10 ਸਾਲਾਂ ਦਾ ਇਨ੍ਹਾਂ ਦੇ ਵੇਲੇ ਦਾ ਲੇਖਾ-ਜੋਖਾ ਕਰੀਏ ਤਾਂ ਇਨ੍ਹਾਂ ਨੇ ਪੰਜਾਬ ਦੇ ਵਿੱਚ ਇੱਕ ਮੈਗਾਵਾਟ ਬਿਜਲੀ ਨਹੀਂ ਦਿੱਤੀ । ਚੇਅਰਮੈਨ ਸਾਹਿਬ, ਜਿਹੜੇ ਪੰਜਾਬ ਦੇ ਪਲਾਂਟ ਹਨ, ਥਰਮਲ ਪਲਾਂਟ ਹਨ ਉਨ੍ਹਾਂ ਦੀ ਐਫੀਸ਼ੈਂਸੀ ਆਲ ਇੰਡੀਆ ਤੋਂ ਚੰਗੀ ਹੈ, ਕੋਇਲੇ ਦੀ ਖਪਤ ਵੀ ਇੰਡੀਆ ਵਿਚ ਸਭ ਤੋਂ ਜ਼ਿਆਦਾ ਹੈ । ਟਰਾਂਸਮਿਸ਼ਨ ਔਰ ਡਿਸਟ੍ਰੀਬਿਊਸ਼ਨ ਆਫ ਲਾਸਿਜ਼ ਹਨ, ਉਹ ਵੀ ਆਲ ਇੰਡੀਆ ਨਾਲੋਂ ਚੰਗੇ ਹਨ । ਸਾਡਾ ਜਿਹੜਾ ਪੰਜਾਬ ਹੈ, ਮੈਂ ਸਮਝਦਾ ਹਾਂ ਜਿੰਨੇ ਵੀ ਸਾਡੇ ਗਵਾਂਢੀ ਸੂਬੇ ਹਨ ਭਾਵੇਂ ਹਿਮਾਚਲ ਪ੍ਰਦੇਸ਼ ਹੈ, ਉਥੇ ਤਾਂ ਹਾਈਡਰੋਲਿਕ ਭਾਵ ਪਾਣੀ ਨਾਲ ਬਿਜਲੀ ਤਿਆਰ ਕੀਤੀ ਜਾਂਦੀ ਹੈ ਅਤੇ ਉਹ ਸਸਤੀ ਪੈਂਦੀ ਹੈ, ਪਰ ਜਿਸ ਤਰ੍ਹਾਂ ਰਾਜਸਥਾਨ ਤੇ ਹਰਿਆਣਾ ਹਨ ਉਨ੍ਹਾਂ ਸਾਰੇ ਸੂਬਿਆਂ ਨਾਲੋਂ

ਸਾਡੇ ਸੂਬੇ ਦੇ ਵਿੱਚ ਬਿਜਲੀ ਸਸਤੀ ਹੈ । ਇੱਕ ਗੱਲ ਨਾ ਕਹਾਂ ਤਾਂ ਮੈਂ ਧੋਖਾ ਕਰਾਂਗਾ, ਉਹ ਹੈ ਪੰਜਾਬ ਦੇ ਬਿਜਲੀ ਬੋਰਡ ਦੀ ਜੋ ਐਸਟੈਬਲਿਸ਼ਮੈਂਟ ਦੀ ਕਾਸਟ ਹੈ, ਅਫਸਰ ਹਨ, ਮੁਲਾਜ਼ਮ ਹਨ ਪੀ-ਮੈਗਾਵਾਟ ਟਰਾਂਸਮਿਸ਼ਨ ਡਿਸਟ੍ਰੀਬਿਊਸ਼ਨ ਵਾਸਤੇ ਸਭ ਤੋਂ ਜ਼ਿਆਦਾ ਕਾਸਟ ਪੰਜਾਬ ਸਟੇਟ ਵਿਚ ਹੈ ਕਿਉਂਕਿ ਜਿੰਨੇ ਮੁਲਾਜ਼ਮ ਹਨ ਉਹ ਵੀ ਦੂਜਿਆਂ ਨਾਲੋਂ ਪੰਜਾਬ ਦੇ ਵਿੱਚ ਵੱਧ ਹਨ । ਚੇਅਰਮੈਨ ਸਾਹਿਬ, ਕਿਉਂਕਿ ਬਿਜਲੀ ਦਾ ਮਹਿਕਮਾ ਕੌਮ ਦਾ ਸਰਮਾਇਆ ਹੁੰਦਾ ਹੈ । ਇਸੇ ਤਰ੍ਹਾਂ ਇਨਫ੍ਰਾਸਟਰਕਚਰ ਦੀ ਗੱਲ ਕੀਤੀ ਹੈ । ਅੰਗਰੇਜ਼ੀ ਦੇ ਮਸ਼ਹੂਰ ਇਕਨਾਮਿਸਟ ਕੀਨਜ਼ ਨੂੰ ਜਦੋਂ ਕਿਸੇ ਨੇ ਪੁੱਛਿਆ ਕਿ ਕਿਸੇ ਮੁਲਕ ਨੇ ਅਗਰ ਤਰੱਕੀ ਕਰਨੀ ਹੈ ਤਾਂ ਉਹ ਕਿਸ ਤਰ੍ਹਾਂ ਕਰ ਸਕਦਾ ਹੈ ਤਾਂ ਉਨ੍ਹਾਂ ਨੇ ਕਿਹਾ ਕਿ ਕਿਸੇ ਮੁਲਕ ਨੇ ਜੇਕਰ ਤਰੱਕੀ ਕਰਨੀ ਹੈ ਤਾਂ ਉਸ ਦੇ ਲਈ ਤਿੰਨ ਚੀਜ਼ਾਂ ਜ਼ਰੂਰੀ ਹਨ ਜਿਨ੍ਹਾਂ ਦੀ ਲੋੜ ਹੁੰਦੀ ਹੈ ਰੋਡਜ਼, ਰੋਡਜ਼, ਰੋਡਜ਼ । ਮੈਂ ਬੜੇ ਮਾਣ ਨਾਲ ਕਹਿ ਸਕਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਜੀ ਨੇ ਐਤਕੀਂ ਯੀਅਰ ਆਫ ਰੋਡਜ਼ ਡਿਕਲੇਅਰ ਕੀਤਾ ਹੈ ਕਿਉਂਕਿ ਇਹ ਇਕ ਇਤਿਹਾਸਕ ਬਜਟ ਸੀ । ਉਨ੍ਹਾਂ ਨੇ ਪਲਾਨ ਰੱਖੀ ਹੋਈ ਹੈ ਕਿ 350 ਕਰੋੜ ਰੁਪਏ ਨਾਲ ਆਪਣੀਆਂ ਪਲੈਨਡ ਰੋਡਜ਼ ਨੂੰ ਸਟਰੈਂਥਨ ਤੇ ਅੱਪਗ੍ਰੇਡ ਕਰਨਾ ਹੈ ਤੇ 567 ਕਰੋੜ ਨਾਲ ਨਵੀਆਂ ਲਿੰਕ ਰੋਡਜ਼ ਬਣਾਉਣੀਆਂ ਹਨ ਅਤੇ ਉਨ੍ਹਾਂ ਦੀ ਰਿਪੇਅਰ ਕਰਨੀ ਹੈ ਤੇ ਇਕ ਹਜ਼ਾਰ ਕਰੋੜ ਰੁਪਏ ਦੀ ਲਾਗਤ ਨਾਲ ਪੰਜਾਬ ਦੀਆਂ ਸੜਕਾਂ ਦਾ ਜਾਲ ਮਜ਼ਬੂਤ ਹੋਵੇਗਾ । ਇਸ ਗੱਲ ਦੀ ਮੁਬਾਰਕਬਾਦ ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਦਿੰਦਾ ਹਾਂ । ਜਿਥੇ ਸੜਕਾਂ ਦੀ ਗੱਲ ਚੱਲੀ ਉਸੇ ਤਰ੍ਹਾਂ.......

| | |
|---|---|
| *4.00 ਵਜੇ ਬਾਅਦ ਦੁਪਹਿਰ | (ਇਸ *ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।) |

ਡਿਪਟੀ ਸਪੀਕਰ ਸਾਹਿਬ, ਇਹ ਬੜੀ ਹਸਰਤ ਸੀ, ਸੁਪਨਾ ਸੀ ਪੰਜਾਬੀਆਂ ਦਾ ਕਿ ਜਿਸ ਦੌਰ ਵਿਚ ਦਾਖਲ ਹੋਏ ਹਾਂ ਉਸ ਵਿਚ ਲੋੜ ਹੈ ਸਿਵਲ ਐਵੀਏਸ਼ਨ ਦੀ । ਇਸ ਵਿਚ ਕੋਈ ਸ਼ੱਕ ਨਹੀਂ ਕਿ 21ਵੀਂ ਸਦੀ ਵਿਚ ਹਵਾਈ ਜਹਾਜ਼ਾਂ ਦੀ ਲੋੜ ਪੈਣੀ ਹੈ । ਮੈਨੂੰ ਇਸ ਗੱਲ ਦਾ ਮਾਣ ਹੈ ਕਿ ਇਹ ਸਾਡੀ ਸਰਕਾਰ ਸੀ ਜਿਸ ਨੇ ਇੰਟਰਨੈਸ਼ਨਲ ਏਅਰ ਪੋਰਟ ਅੰਮ੍ਰਿਤਸਰ ਵਿਚ ਲਿਆਂਦਾ । ਇਸ ਦਾ ਬੜਾ ਜ਼ਰੂਰੀ ਪ੍ਰਭਾਵ ਪੰਜਾਬ ਦੀ ਇੰਡਸਟਰੀ, ਪੰਜਾਬ ਦੀ ਐਗਰੀਕਲਚਰ ਤੇ ਪੈਣਾ ਹੈ । ਜਦੋਂ ਪੰਜਾਬ ਦੀ ਤਰੱਕੀ ਦੀਆਂ ਹਰ ਰੋਜ਼ ਖ਼ਬਰਾਂ ਆਉਣਗੀਆਂ, ਸਿੰਘਾਪੁਰ ਏਅਰਲਾਈਨਜ਼ ਨਾਲ ਇਥੇ ਕਾਰਗੋ ਫਲਾਈਟਸ ਸ਼ੁਰੂ ਕਰਾਉਣ ਵਾਸਤੇ ਗੱਲ ਚਲ ਰਹੀ ਹੈ । ਇਹ ਮਾਣ ਦੀ ਗੱਲ ਹੈ ਕਿ ਰਾਜਸਥਾਨ, ਹਿਮਾਚਲ, ਕਸ਼ਮੀਰ, ਹਰਿਆਣਾ ਵਿਚੋਂ ਇਹ ਪੰਜਾਬ ਹੀ ਸੀ ਜਿਸ ਨੂੰ ਇੰਨਾ ਵੱਡਾ ਇੰਟਰਨੈਸ਼ਨਲ ਏਅਰ ਪੋਰਟ ਮਿਲਿਆ ਹੈ । ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਮੈਂ ਸਦਨ ਦੇ ਟਾਈਮ ਨੂੰ ਨਜ਼ਰ ਰੱਖਦੇ ਹੋਏ ਇਕ-ਦੋ ਨੁਕਤੇ ਰੱਖ ਕੇ ਆਪਣੀ ਗੱਲ ਖ਼ਤਮ ਕਰਾਂਗਾ । ਗਵਰਨਰ ਐਡਰੈਸ ਵਿਚ ਵੀ ਫਾਈਨਾਂਸ ਮਨਿਸਟਰ ਸਾਹਿਬ ਨੇ ਆਪਣੀ ਸਪੀਚ ਵਿਚ ਇਸ਼ਾਰਾ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਕੀਤਾ ਹੈ ਕਿ ਕੋਆਪਰੇਟਿਵ ਮੂਵਮੈਂਟ ਸੂਬੇ ਵਿਚ ਬੜਾ ਅਹਿਮ ਰੋਲ ਅਦਾ ਕਰ ਰਹੀ ਹੈ । ਇਸ ਬਜਟ ਵਿਚ ਆਪਾਂ 1400 ਕਰੋੜ ਰੁਪਏ ਕੋਆਪਰੇਟਿਵ ਮੂਵਮੈਂਟ ਵਿਚ ਪੰਜਾਬ ਦੀ ਖੁਸ਼ਹਾਲੀ ਵਾਸਤੇ ਲਾਉਣੇ ਹਨ । ਇਹ ਕੋਆਪਰੇਟਿਵ ਮੂਵਮੈਂਟ ਸੌ ਸਾਲ ਪੁਰਾਣੀ ਹੈ । 1961 ਦਾ ਐਕਟ ਹੈ ਜੋ ਅੱਜ ਵੀ ਚਲ ਰਿਹਾ ਹੈ । ਖਾਮੀਆਂ ਆ ਰਹੀਆਂ ਸਨ । ਇਸ ਦੇ ਕਾਰਨ ਕੋਆਪਰੇਟਿਵ ਮੂਵਮੈਂਟ ਉਭਰ ਕੇ ਨਹੀਂ ਆ ਸਕੀ ਕਿਉਂਕਿ ਸਰਕਾਰੀ ਦਖਲ-ਅੰਦਾਜ਼ੀ ਬੜੀ ਹੁੰਦੀ ਹੈ । ਇਸ ਸਰਕਾਰ ਨੇ ਮਾਹਰਾਂ ਦੀ ਕਮੇਟੀ ਇਥੇ ਬਣਾਈ ਸੀ । ਉਨ੍ਹਾਂ ਦੀਆਂ ਸਿਫਾਰਸ਼ਾਂ, ਤਜਵੀਜ਼ਾਂ ਨਾਲ ਇਹ ਪਹਿਲੀ ਸਰਕਾਰ ਹੈ ਜਿਸ ਨੇ ਮਨਸੂਬਾ ਬਣਾਇਆ ਕਿ ਕੋਆਪਰੇਟਿਵ ਐਕਟ ਵਿਚ ਅਮੈਂਡਮੈਂਟ ਲੈ ਕੇ ਆਉਣੀ ਹੈ । ਓਪਨ ਤੇ ਡੈਮੋਕ੍ਰੇਟਿਕ ਤਰੀਕਿਆਂ ਨਾਲ ਚਲਾਉਣਾ ਹੈ । ਇਹ ਜਿਹੜੇ ਕੋਆਪਰੇ-ਟਿਵ ਅਦਾਰੇ ਹਨ ਇਹ ਪੰਜਾਬ ਦਾ ਮੁਸਤਕਬਿਲ ਹਨ । ਇਹ ਸਰਕਾਰ ਵਾਸਤੇ ਬੜੀ ਵੱਡੀ ਚੀਜ਼ ਹੁੰਦੀ ਹੈ ਕਿਉਂਕਿ ਕਾਰਪੋਰੇਸ਼ਨਾਂ ਵਿਚ ਆਪਣੇ ਨੁਮਾਇੰਦੇ ਲਾਵਾਂਗੇ ਅਤੇ ਅਜਿਹੀਆਂ ਦੂਸਰੀਆਂ ਚੀਜ਼ਾਂ ਹੁੰਦੀਆਂ ਹਨ । ਮੈਂ ਸਮਝਾਂਗਾ ਕਿ ਐਫ. ਐਮ. ਸਾਹਿਬ ਤੇ ਸੀ. ਐਮ. ਸਾਹਿਬ ਮੁਬਾਰਕਬਾਦ ਦੇ ਹੱਕਦਾਰ ਹਨ । ਡਿਪਟੀ ਸਪੀਕਰ ਸਾਹਿਬ, I think it is a genuis and deep understanding of Punjab's rural economy that the Hon'ble Chief Minister has made the dairy a thrust area । ਜਿਹੜਾ ਥਰੱਸਟ ਏਰੀਆ ਹੈ ਉਹ ਡੇਅਰੀ ਦਾ ਕੀਤਾ ਹੈ । ਡੇਅਰੀ ਐਗਰੀਕਲਚਰ ਦੀ ਖੱਬੀ ਬਾਂਹ ਹੈ । ਅੱਜ ਤੋਂ 30 ਸਾਲ ਪਹਿਲਾਂ ਦੁਨੀਆਂ ਨੂੰ ਹੈਰਾਨ ਕਰ ਦਿੱਤਾ ਸੀ, ਗਰੀਨ ਰੈਵੋਲਿਊਸ਼ਨ ਲੈ ਕੇ ਆਏ । ਖੇਤੀਬਾੜੀ ਦਾ ਉਤਪਾਦਨ 400 ਫੀਸਦੀ ਵਧਾ ਦਿੱਤਾ । ਡਿਪਟੀ ਸਪੀਕਰ ਸਾਹਿਬ, ਅਸੀਂ ਦੁਨੀਆਂ ਨੂੰ ਫੇਰ ਹੈਰਾਨ ਕਰਨਾ ਹੈ ਜਦੋਂ ਅਸੀਂ ਦੁੱਧ ਦਾ ਉਤਪਾਦਨ ਕਰਕੇ, ਸਰਕਾਰ ਨੇ ਜਿਹੜੀਆਂ ਸਕੀਮਾਂ ਪ੍ਰਵਾਨਿਤ ਹਨ ਉਹ ਲਾਗੂ ਕਰਨੀਆਂ ਹਨ । ਜਿਸ ਦਿਨ ਇਹ ਲਾਗੂ ਹੋਈਆਂ ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਵਿਚ ਸਾਡੇ ਸੂਬੇ ਦੀ ਦੁੱਧ ਦੀ ਐਵਰੇਜ 3 ਹਜ਼ਾਰ ਲੀਟਰ ਪ੍ਰਤੀ ਸੂਆ ਦਿੱਤੀ ਜਾ ਸਕਦੀ ਹੈ । ਇਜ਼ਰਾਈਲ ਵਿਚ ਅਸੀਂ ਦੇਖ ਕੇ ਆਏ ਸੀ 12 ਹਜ਼ਾਰ ਲੀਟਰ ਪ੍ਰਤੀ ਸੂਆ ਹੈ । ਜੇ ਅਸੀਂ 12 ਹਜ਼ਾਰ ਨਹੀਂ ਛੇ ਹਜ਼ਾਰ ਤੱਕ ਵੀ ਪੁੱਜ ਗਏ ਤਾਂ ਦੁੱਧ ਨਹੀਂ ਸਾਂਭਿਆ ਜਾਣਾ । ਜਿਸ ਤਰ੍ਹਾਂ ਹਾਲੈਂਡ ਅਤੇ ਡੈਨਮਾਰਕ ਦੀ ਇਕਾਨਮੀ ਦੁਧ ਤੇ ਨਿਰਭਰ ਹੈ ਇਹ ਵਾਈਟ ਰੈਵੋਲਿਊਸ਼ਨ ਕਾਰਨ ਹੈ । ਨਵਾਂ ਸੈਸ ਪੰਜਾਬ ਲਾਈਵ ਸਟਾਕ ਡੇਅਰੀ ਡਿਵੈਲਪਮੈਂਟ ਫੰਡ ਇਸ ਬਜਟ ਵਿਚ ਐਫ.ਐਮ. ਸਾਹਿਬ ਲੈ ਕੇ ਆਏ ਹਨ ਜਿਸ ਨਾਲ ਪਸ਼ੂਧਨ ਦੇ ਜੈਨੇਟਿਕ ਸਟਾਕ ਨੂੰ ਅੱਪਗ੍ਰੇਡ ਕਰਨਾ ਹੈ । ਬੜੀ ਸਖੇਪ ਵਿਚ ਇਸ ਟੈਕਸ ਪ੍ਰਣਾਲੀ ਦਾ ਫਾਈਨਾਂਸ ਮਨਿਸਟਰ ਸਾਹਿਬ ਨੇ ਜ਼ਿਕਰ ਕੀਤਾ ਹੈ । ਲੇਕਿਨ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਪੰਜਾਬ ਦੀ ਬੜੀ ਫੇਮੱਸ ਆਇਰਨ ਸਟੀਲ ਰੋਲਿੰਗ ਇੰਡਸਟਰੀ ਮੰਡੀ ਗੋਬਿੰਦਗੜ੍ਹ ਨੂੰ ਰਿਲੀਫ ਦਿੱਤੀ ਗਈ ਹੈ । ਟੈਕਸ ਲੱਗੇ ਹਨ, ਕਈ ਬੜੇ ਘੱਟ ਹਨ । ਮੈਂ ਬਹੁਤੀ ਡੂੰਘਾਈ ਵਿਚ ਨਹੀਂ ਜਾਣਾ ਚਾਹੁੰਦਾ । ਮੈਂ ਸਮਝਦਾ ਹਾਂ ਕਿ ਜਿਹੜੀ ਐਡੀਸ਼ਨਲ ਰਿਸੋਰਸਿਜ਼ ਦੀ ਮੋਬਲਾਈਜ਼ੇਸ਼ਨ ਕੀਤੀ ਹੈ, ਟਰਾਂਸਪੋਰਟ ਦੇ ਮਾਲ ਮਹਿਕਮੇ ਵਿੱਚ, ਇਹ ਆਪਾਂ ਨੂੰ ਵੈਲਕਮ ਕਰਨੀ ਚਾਹੀਦੀ ਹੈ । ਇਸੇ ਤਰ੍ਹਾਂ ਮੈਂ ਸਮਝਦਾ ਹਾਂ ਕਿ ਜਿਹੜੀ ਵੱਡੀ ਗੱਲ ਸਰਕਾਰ ਨੇ ਟੈਕਸ ਰੀਫਾਰਮਜ਼ ਦੀ ਇਸ ਬਜਟ ਸਪੀਚ ਵਿਚ

ਕੀਤੀ ਹੈ ਅਤੇ ਟੈਕਸਾਂ ਦੇ ਵਿਚ ਜਿਹੜੇ ਲੂਪ ਹੋਲਜ਼ ਸਨ, ਉਨ੍ਹਾਂ ਨੂੰ ਦੂਰ ਕਰਨ ਨਾਲ ਸਰਕਾਰ ਨੂੰ 500 ਕਰੋੜ ਰੁਪਏ ਦਾ ਫਾਇਦਾ ਹੋਵੇਗਾ । ਇਨ੍ਹਾਂ ਟੈਕਸਾਂ ਦੀ ਚੋਰੀ ਨੂੰ ਰੋਕ ਕੇ ਜਿਸ ਤਰ੍ਹਾਂ ਇਥੇ ਅਰਜ਼ੀ ਸਾਹਿਬ ਨੇ ਫਰਮਾਇਆ ਸੀ ਕਿ ਟਰੱਕਾਂ ਵਾਲ ਅਤੇ ਟਰਾਂਸਪੋਰਟ ਵਾਲੇ 500 ਕਰੋੜ ਰੁਪਏ ਦੇ ਟੈਕਸਾਂ ਦੀ ਚੋਰੀ ਰਾਜ ਵਿਚ ਕਰ ਰਹੇ ਹਨ । ਇਹ 500 ਕਰੋੜ ਰੁਪਿਆ ਸੂਬੇ ਦੀ ਡਿਵੈਲਪਮੈਂਟ ਤੇ ਖਰਚ ਹੋਵੇਗਾ । ਇਸ ਹਾਊਸ ਦੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਇਸ ਗੱਲ ਦਾ ਫੈਸਲਾ ਕਰਨਾ ਪਵੇਗਾ ਕਿ ਇਸ ਤਰ੍ਹਾਂ ਦੇ ਟੈਕਸ ਅਗਰ ਲਗਾਏ ਜਾਂਦੇ ਹਨ ਤਾਂ ਬੋਝ ਉਨ੍ਹਾਂ ਲੋਕਾਂ ਤੇ ਪਵੇਗਾ ਜਿਹੜੇ ਟੈਕਸਾਂ ਦੀ ਚੋਰੀ ਕਰਦੇ ਹਨ ਅਤੇ ਇਹ ਵੀ ਵੇਖਣਾ ਪਵੇਗਾ ਕਿ ਕਿਹੜੇ ਕਿੱਤੇ ਉਤੇ ਟੈਕਸ ਲਗਣਾ ਚਾਹੀਦਾ ਹੈ ਅਤੇ ਅਸੀਂ ਚਾਹੁੰਦੇ ਹਾਂ ਕਿ ਸਾਡੀ ਅਵਾਮ ਨੂੰ ਸਰਕਾਰ ਦੇ ਹੱਥੋਂ ਵੱਧ ਤੋਂ ਵੱਧ ਸਬਸਿਡੀ ਮਿਲਦੀ ਰਹੇ ਅਤੇ ਸਾਡਾ ਸੂਬਾ ਖੁਸ਼ਹਾਲ ਰਹੇ ਅਤੇ ਸਾਡਾ ਇਨਫਰਾਸਟ੍ਰਕਚਰ ਹੋਰ ਡਿਵੈਲਪ ਹੋਵੇ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਉਮੀਦ ਕਰਦਾ ਹਾਂ ਕਿ ਹਾਊਸ ਦੇ ਸਮੂਹ ਮੈਂਬਰ ਸਾਹਿਬਾਨ ਸਾਡੇ ਐਫ.ਐਮ. ਸਾਹਿਬ ਦੀ ਸਪੀਚ ਨਾਲ ਸਹਿਮਤ ਹੋਣਗੇ ਅਤੇ ਮੈਂ ਆਪਣੀ ਗੱਲ ਕਹਿੰਦੇ ਹੋਏ ਇਕਬਾਲ ਦਾ ਇਕ ਸ਼ੇਅਰ ਦੱਸਦਾ ਹਾਂ ਕਿ "ਇਕ ਮੌਜ ਮਚਲ ਜਾਏ ਤੋ ਤੂਫਾਨ ਬਣ ਜਾਏ, ਇਕ ਫੂਲ ਅਗਰ ਚਾਹੇ ਤੋ ਗੁਲਸਿਤਾਨ ਬਣ ਜਾਏ, ਇਕ ਖੂਨ ਕੇ ਕਤਰੇ ਸੇ ਹੈ ਤਾਬੀਰ ਇਤਨੀ,- ਇਕ ਕੌਮ ਕੀ ਤਕਦੀਰ ਕਾ ਅਨਵਾਨ ਬਣ ਜਾਏ" ।

ਇਨ੍ਹਾਂ ਸ਼ਬਦਾਂ ਦੇ ਨਾਲ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਉਤੇ ਬੋਲਣ ਲਈ ਸਮਾਂ ਦਿੱਤਾ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ** (ਮਾਨਸਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਉਤੇ ਬੋਲਣ ਲਈ ਸਮਾਂ ਦਿੱਤਾ ਹੈ । ਮੇਰੇ ਤੋਂ ਪਹਿਲਾਂ, ਮੇਰੇ ਸੀਨੀਅਰ ਸਾਥੀਆਂ ਨੇ ਬਜਟ ਦੇ ਵਿਚ ਬਹਿਸ ਤੇ ਹਿੱਸਾ ਲੈਂਦੇ ਹੋਏ ਆਪਣੇ ਆਪਣੇ ਵਿਚਾਰ ਰੱਖੇ ਹਨ । ਕੈਪਟਨ ਸਾਹਿਬ ਨੇ ਆਪਣੇ ਭਾਸ਼ਣ ਵਿਚ ਸ਼ੁਰੂਆਤ ਵਿਚ ਬੜੀਆਂ ਸੋਹਣੀਆਂ ਗੱਲਾਂ ਕਰਦੇ ਹੋਏ ਪੜਚੋਲ ਕਰਨ ਦੀ ਗੱਲ ਕੀਤੀ ਹੈ ਅਤੇ ਕਿਹਾ ਹੈ ਕਿ ਸਾਨੂੰ ਕੋਈ ਲੇਖਾ-ਜੋਖਾ ਵੀ ਕਰਨਾ ਚਾਹੀਦਾ ਹੈ ਇਹ ਬੜਾ ਜ਼ਰੂਰੀ ਹੈ. । ਜਿਸ ਤਰ੍ਹਾਂ ਕੋਈ ਵੀ ਵਪਾਰ ਕਰੀਏ ਜਾਂ ਕੋਈ ਵੀ ਕਿੱਤਾ ਕਰੀਏ, ਉਸ ਦੀ ਖਪਤ ਅਤੇ ਕਮਾਈ ਨੂੰ ਵੇਖਿਆ ਜਾਂਦਾ ਹੈ ਅਤੇ ਉਸ ਦੇ ਲਾਭ ਅਤੇ ਹਾਨੀ ਨੂੰ ਵੇਖਿਆ ਜਾਂਦਾ ਹੈ ਕਿ ਕਿੰਨਾ ਕਮਾਇਆ ਹੈ ਅਤੇ ਕਿੰਨਾ ਅਸੀਂ ਲਾਸ ਕੀਤਾ ਹੈ । ਇਸ ਦਾ ਲੇਖਾ ਜੋਖਾ ਕਰਨਾ ਪੈਂਦਾ ਹੈ ਤਦ ਹੀ ਹਿਸਾਬ ਕਿਤਾਬ ਲਗਦਾ ਹੈ । ਕਿੰਨਾ ਜੋੜਾ ਆਇਆ ਅਤੇ ਕਿੰਨਾ ਅਸੀਂ ਕਾਰੋਬਾਰ ਕੀਤਾ । ਇਸ ਵਿਚ ਸਾਨੂੰ ਸਾਰਾ ਲੇਖਾ ਜੋਖਾ ਕਰਨਾ ਪਵੇਗਾ । ਇਹ ਨਹੀਂ ਹੋ ਸਕਦਾ ਕਿ ਅਸੀਂ ਇਸ ਬਜਟ ਦਾ ਲੇਖਾ ਜੋਖਾ ਨਾ ਕਰੀਏ । ਕੈਪਟਨ ਸਾਹਿਬ ਨੇ ਬੜੇ ਵਧੀਆ ਤਰੀਕੇ ਨਾਲ ਇਥੇ ਆਪਣੀ ਗੱਲ ਕੀਤੀ ਹੈ ਕਿ ਦੇਸ਼ ਨੂੰ ਆਜ਼ਾਦ ਹੋਏ 50 ਸਾਲ ਹੋ ਗਏ ਹਨ ਅਤੇ ਇਥੇ ਪਹਿਲੀਆਂ ਸਰਕਾਰਾਂ ਨੇ ਜਨਤਾ ਦੇ ਲਈ ਕੀ ਕੀਤਾ ਅਤੇ ਕੀ ਕੁਝ ਨਹੀਂ ਕਰ ਸਕੀਆਂ । ਸਾਡਾ ਉਸ ਵਕਤ ਕੀ ਫਰਜ਼ ਸੀ ਅਤੇ ਜੋ ਅਸੀਂ ਨਹੀਂ ਕਰ ਸਕੇ ।

[ਸਰਦਾਰ ਸੁਖਵਿੰਦਰ ਸਿੰਘ ਔਲਖ]

ਇਸ ਲੇਖੇ ਜੋਖੇ ਤੋਂ ਬਾਅਦ ਸਾਨੂੰ ਜ਼ਿੰਮੇਵਾਰੀ ਫਿਕਸ ਕਰਨੀ ਚਾਹੀਦੀ ਹੈ । ਇਸ ਤੋਂ ਬਾਅਦ ਸਾਡੀ ਪਾਰਟੀ ਲੋਕਾਂ ਦੇ ਲਈ ਜਵਾਬਦੇਹ ਹੈ । ਇਸ ਲਈ ਕੈਪਟਨ ਸਾਹਿਬ ਨੇ ਕਿਹਾ ਕਿ ਸਾਨੂੰ ਪਹਿਲਾਂ ਲੇਖਾ-ਜੋਖਾ ਕਰਨਾ ਚਾਹੀਦਾ ਹੈ ਅਤੇ ਇਸ ਦੀ ਲੋੜ ਵੀ ਹੈ । ਇਸ ਦੇ ਵਿਚ ਮੈਂ ਪਹਿਲਾਂ ਰਹੀਆਂ ਸਰਕਾਰਾਂ ਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ ਅਤੇ ਨਾ ਹੀ ਮੈਂ ਬੇਲੋੜੀ ਨੁਕਤਾਚੀਨੀ ਕਰਨੀ ਚਾਹੁੰਦਾ ਹਾਂ । ਇਸ ਦੀ ਪੜਚੋਲ ਕਰਦੇ ਹੋਏ ਕਿ ਇਤਨੇ ਲੰਬੇ ਸਮੇਂ ਤੋਂ ਇਸ ਦੇਸ਼ ਵਿਚ ਕਿਹੜੀ ਪਾਰਟੀ ਦਾ ਰਾਜ ਰਿਹਾ ਸੀ ਅਤੇ ਉਸ ਕਾਂਗਰਸ ਪਾਰਟੀ ਦੀ ਸਰਕਾਰ ਨੇ ਅੱਧੀ ਸਦੀ ਇਸ ਦੇਸ਼ ਉੱਤੇ ਰਾਜ ਕੀਤਾ ਅਤੇ ਅੱਧੀ ਸਦੀ ਤੋਂ ਜ਼ਿਆਦਾ ਸਮਾਂ ਟੱਪ ਗਿਆ ਹੈ । ਇਨ੍ਹਾਂ 50 ਸਾਲਾਂ ਦੇ ਰਾਜ ਵਿਚ ਪਿਛਲੀਆਂ ਸਰਕਾਰਾਂ ਨੇ ਕੀ ਕੀਤਾ ਸੀ ਅਤੇ ਦੇਸ਼ ਨੇ ਕਿਉਂ ਨਹੀਂ ਤਰੱਕੀ ਕੀਤੀ । ਜਿੰਨੀ ਤਰੱਕੀ ਲੋਕਾਂ ਦੀ ਹੋਣੀ ਚਾਹੀਦੀ ਸੀ ਉਤਨੀ ਤਰੱਕੀ ਦੇਸ਼ ਕਿਉਂ ਨਹੀਂ ਕਰ ਸਕਿਆ । ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਲੋਕ ਬੜੇ ਉਤਾਵਲੇ ਸਨ, ਉਤਸੁਕ ਸਨ ਕਿ ਸਰਕਾਰ ਬਣਨ ਤੋਂ ਬਾਅਦ ਇਨ੍ਹਾਂ ਨੇ ਸਾਡੇ ਲਈ ਕੀ ਕੀਤਾ ਹੈ ਪਰ ਕਾਂਗਰਸੀ ਭਰਾ ਕੁਝ ਕਰ ਨਹੀਂ ਸਕੇ । ਮੈਂ ਕੈਪਟਨ ਸਾਹਿਬ ਦਾ ਬਹੁਤ ਧੰਨਵਾਦੀ ਹਾਂ ਕਿ ਭ੍ਰਿਸ਼ਟਾਚਾਰ ਦੀ ਗੱਲ ਉਨ੍ਹਾਂ ਨੇ ਆਪਣੇ ਐਡਰੈਸ ਵਿਚ ਰਹੀ ਹੈ । ਆਜ਼ਾਦੀ ਤੋਂ ਬਾਅਦ ਗਰੀਬੀ ਅਤੇ ਅਮੀਰੀ ਦਾ ਪਾੜਾ ਹੋਰ ਵੀ ਵੱਧ ਗਿਆ ਹੈ । ਬੜੇ ਅਫਸੋਸ ਦੀ ਗੱਲ ਹੈ ਕਿ ਇਹ ਪਾੜਾ ਵਧਣਾ ਨਹੀਂ ਸੀ ਚਾਹੀਦਾ । ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਲੋਕਾਂ ਨੂੰ ਆਸ ਸੀ ਕਿ ਦੇਸ਼ ਆਜ਼ਾਦ ਹੋਣ ਤੋਂ ਬਾਅਦ ਗਰੀਬੀ ਖਤਮ ਹੋ ਜਾਣੀ ਹੈ, ਬੇਰੁਜ਼ਗਾਰੀ ਖਤਮ ਹੋ ਜਾਣੀ ਹੈ ਪਰ ਇਹ ਸਾਰੀਆਂ ਗੱਲਾਂ ਪੂਰੀਆਂ ਨਹੀਂ ਹੋਈਆਂ । ਇਹ ਗੱਲਾਂ ਪੂਰੀਆਂ ਹੋਣੀਆਂ ਤਾਂ ਵੱਖਰੀਆਂ ਰਹੀਆਂ ਬਲਕਿ ਲੋਕਾਂ ਨੂੰ ਆਸਾਂ ਸਨ ਕਿ ਆਜ਼ਾਦੀ ਮਿਲਣ ਤੋਂ ਬਾਅਦ ਸਾਨੂੰ ਵਧੀਆ ਇਨਸਾਫ ਮਿਲੇਗਾ ਅਤੇ ਸਾਡਾ ਆਪਣਾ ਰਾਜ ਹੋਵੇਗਾ ਪਰ ਇਹ ਭਰਾ ਇਨਸਾਫ ਵੀ ਲੋਕਾਂ ਨੂੰ ਨਹੀਂ ਦੇ ਸਕੇ । ਜੇਕਰ ਇਹ ਮੇਰੇ ਭਰਾ ਗਰੀਬੀ ਦੂਰ ਨਹੀਂ ਕਰ ਸਕੇ ਜਾਂ ਹੋਰ ਕੁਝ ਨਹੀਂ ਕਰ ਸਕੇ ਤਾਂ ਘੱਟੋ-ਘੱਟ ਇਨਸਾਫ ਵਾਲੀ ਗੱਲ ਤਾਂ ਕਰ ਸਕਦੇ ਸੀ ਪਰ ਉਥੇ ਵੀ ਇਹ ਪੂਰੇ ਨਹੀਂ ਉਤਰੇ । ਮੈਂ ਜ਼ਿਆਦਾ ਜ਼ਿਕਰ ਨਹੀਂ ਕਰਾਂਗਾ ਕਿਉਂਕਿ ਇਸ ਲਈ ਕਾਫੀ ਲੰਬਾ ਸਮਾਂ ਲਗਦਾ ਹੈ । ਦੇਸ਼ ਵਿਚ ਹੋਰ ਸੂਬੇ ਵੀ ਬਣੇ ਅਤੇ ਸਾਡਾ ਪੰਜਾਬੀ ਸੂਬਾ ਵੀ ਬਣਿਆ । ਇਸ ਸੂਬੇ ਨੂੰ ਬਣਾਉਣ ਵਿਚ ਕਿਤਨੀ ਦੇਰ ਲੱਗੀ ਅਤੇ ਇਸ ਵਾਸਤੇ ਸਾਨੂੰ ਕਿਤਨੀਆਂ ਲੜਾਈਆਂ ਲੜਨੀਆਂ ਪਈਆਂ । ਹੁਣ ਸਾਨੂੰ ਕਿਹਾ ਜਾ ਰਿਹਾ ਹੈ ਕਿ ਦਿੱਲੀ ਵਿਚ ਵੀ ਸਾਡੀ ਸਾਂਝੀ ਸਰਕਾਰ ਹੈ ਅਤੇ ਇਥੇ ਵੀ ਸਾਡੀ ਸਰਕਾਰ ਹੈ । ਮੈਂ ਇਨ੍ਹਾਂ ਭਰਾਵਾਂ ਨੂੰ ਇਕ ਸਵਾਲ ਕਰਦਾ ਹਾਂ ਕਿ ਕਦੇ ਇਨ੍ਹਾਂ ਨੇ ਪੰਜਾਬ ਦੀਆਂ ਮੰਗਾਂ ਵਾਸਤੇ ਹਾਅ ਦਾ ਨਾਅਰਾ ਮਾਰਿਆ ਹੈ । ਕਦੇ ਹਾਅ ਦਾ ਨਾਅਰਾ ਮਾਰਿਆ ਹੋਵੇ ਤਾਂ ਇਹ ਦੱਸਣ ।

ਡਿਪਟੀ ਸਪੀਕਰ ਸਾਹਿਬ, ਕੈਪਟਨ ਸਾਹਿਬ ਦੇ ਭਾਸ਼ਣ ਵਿਚ ਅਤੇ ਪ੍ਰੈਸ ਵਿਚ ਉਨ੍ਹਾਂ ਨੇ ਜ਼ੋਰ ਦੇ ਕੇ ਕਿਹਾ ਹੈ ਅਤੇ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਕਿ ਅੱਜ ਵੀ ਉਨ੍ਹਾਂ ਨੇ ਵੱਧ ਅਧਿਕਾਰਾਂ ਦੀ ਗੱਲ ਕੀਤੀ ਹੈ ਜਿਸ ਲਈ ਅਸੀਂ ਪਿਛੇ ਲੜਦੇ ਵੀ ਰਹੇ ਤੇ ਆਉਣ ਵਾਲੇ ਸਮੇਂ ਵਿਚ ਲੜਦੇ ਵੀ ਰਹਾਂਗੇ । ਇਹ ਵੱਧ ਅਧਿਕਾਰ

[ਸਰਦਾਰ ਸੁਖਵਿੰਦਰ ਸਿੰਘ ਔਲਖ]

ਕੀਤੀ ਗਈ ਹੈ ਕਿ ਪਹਿਲਾਂ ਮੰਤਰੀ ਪ੍ਰੀਸ਼ਦ ਦੇ ਖਰਚਿਆਂ ਵਿੱਚ ਕੱਟ ਲਾਈ ਜਾਵੇਗੀ। ਸ਼ਾਇਦ ਪਹਿਲਾਂ ਕਦੇ ਕਿਸੇ ਸਰਕਾਰ ਨੇ ਅਜਿਹਾ ਨਾ ਕੀਤਾ ਹੋਵੇ। ਇਸ ਤੋਂ ਅੱਗੇ ਉਨ੍ਹਾਂ ਦੀਆਂ ਸਹੂਲਤਾਂ ਤੇ ਵੀ ਕੱਟ ਲਗਾਈ ਗਈ ਹੈ।

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਅਖਬਾਰਾਂ ਦੇ ਵਿਚ ਵੀ ਜਿਹੜੇ ਇਸ਼ਤਿਹਾਰ ਦਿੱਤੇ ਜਾਂਦੇ ਹਨ ਉਹ ਵੀ ਕਈ ਵਾਰ ਬੇਲੋੜੇ ਲਗਾਏ ਹਨ ਅਤੇ ਉਨ੍ਹਾਂ ਤੇ ਪੈਸਾ ਵੀ ਖਰਚ ਹੁੰਦਾ ਹੈ। ਉਨ੍ਹਾਂ ਤੇ ਵੀ ਖਰਚਾ ਘਟਾ ਕੇ 50 ਫੀਸਦੀ ਕੱਟ ਲਾਉਣ ਦੀ ਗੱਲ ਕੈਪਟਨ ਸਾਹਿਬ ਨੇ ਕੀਤੀ ਹੈ, ਇਹ ਵੀ ਸ਼ਲਾਘਾਯੋਗ ਗੱਲ ਹੈ। ਇਸੇ ਤਰ੍ਹਾਂ ਹੀ ਦਫਤਰੀ ਖਰਚੇ ਘਟਾਉਣ ਬਾਰੇ ਵੀ ਕਦਮ ਚੁੱਕੇ ਗਏ ਹਨ। ਇਸ ਦੇ ਨਾਲ ਜੋ ਦਫਤਰ ਦੇ ਵਿੱਚ ਬਿਜਲੀ ਫਜ਼ੂਲ ਜਲਾਈ ਜਾਂਦੀ ਹੈ ਉਸ ਨੂੰ ਹਟਾਣ ਲਈ ਧਿਆਨ ਦੇਣ ਦੀ ਵੀ ਬਹੁਤ ਵੱਡੀ ਲੋੜ ਹੈ। ਵਿੱਤ ਮੰਤਰੀ ਜੀ ਨੇ ਇਨ੍ਹਾਂ ਸਾਰੇ ਪੱਖਾਂ ਨੂੰ ਆਪਣੇ ਬਜਟ ਵਿੱਚ ਦਰਸਾਇਆ ਹੈ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਦਫਤਰ ਦੇ ਕਿਰਾਇਆਂ ਦੀ ਵੀ ਬਜਟ ਵਿਚ ਗੱਲ ਆਈ ਹੈ ਕਿਉਂਕਿ ਚੰਡੀਗੜ੍ਹ ਦੇ ਵਿੱਚ ਬਿਲਡਿੰਗਾਂ ਦੇ ਕਿਰਾਏ ਬਹੁਤ ਜ਼ਿਆਦਾ ਹਨ। ਜੇਕਰ ਮਕਾਨ ਵੀ ਲੈਣਾ ਹੋਵੇ ਤਾਂ ਉਹ ਵੀ ਬਹੁਤ ਮਹਿੰਗਾ ਪੈਂਦਾ ਹੈ। ਸ਼ਾਇਦ ਇਸ ਬਾਰੇ ਪਹਿਲਾਂ ਕਿਸੇ ਨੇ ਕਦੇ ਸੋਚਿਆ ਵੀ ਨਾ ਹੋਵੇ। ਸਾਡੇ ਮੁੱਖ ਮੰਤਰੀ ਸਾਹਿਬ ਨੇ, ਸਾਡੇ ਵਿੱਤ ਮੰਤਰੀ ਸਾਹਿਬ ਨੇ ਇਨ੍ਹਾਂ ਗੱਲਾਂ ਨੂੰ ਦੇਖਦੇ ਹੋਏ ਮੁਹਾਲੀ ਵਿਖੇ ਇਕ ਅਜਿਹਾ ਕੰਪਲੈਕਸ ਬਣਾਉਣ ਦਾ ਫੈਸਲਾ ਕੀਤਾ ਹੈ ਜਿਸ ਵਿਚ ਸਾਡੇ ਚੰਡੀਗੜ੍ਹ ਦੇ ਕਈ ਦਫਤਰ ਉਥੇ ਚਲੇ ਜਾਣਗੇ ਅਤੇ ਜਿਹੜੇ ਵੱਡੇ ਵੱਡੇ ਕਿਰਾਏ ਦੇਣੇ ਪੈਂਦੇ ਹਨ ਉਹ ਵੀ ਨਹੀਂ ਦੇਣੇ ਪੈਣਗੇ। ਇਹ ਆਪਣੇ ਆਪ ਵਿੱਚ ਇਕ ਬਹੁਤ ਵੱਡਾ ਕਦਮ ਚੁੱਕਿਆ ਹੈ। ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਦਫਤਰਾਂ ਦੇ ਵਿੱਚ ਜਿਹੜੇ ਫੁੱਲ ਬੂਟੇ ਲਗਾਏ ਜਾਂਦੇ ਹਨ, ਇਸ ਤਰ੍ਹਾਂ ਦੇ ਬੇਲੋੜੇ ਖਰਚਿਆਂ ਨੂੰ ਵੀ ਰੋਕਣ ਲਈ ਬਜਟ ਵਿੱਚ ਬਹੁਤ ਵਧੀਆ ਯਤਨ ਕੀਤੇ ਗਏ ਹਨ ਜਿਸ ਦੀ ਕਿ ਮੈਂ ਸ਼ਲਾਘਾ ਕਰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਇਕ ਬਹੁਤ ਹੀ ਅਹਿਮ ਮੁੱਦੇ ਦੀ ਗੱਲ ਕਰਨ ਲੱਗਾ ਹਾਂ ਉਹ ਹੈ ਖੇਤੀਬਾੜੀ। ਸਾਡੇ ਸਾਰੇ ਮਾਨਯੋਗ ਸਾਥੀ ਭਲੀਭਾਂਤ ਜਾਣਦੇ ਹਨ ਕਿ ਖੇਤੀਬਾੜੀ ਇੱਕ ਅਜਿਹਾ ਕਿੱਤਾ ਹੈ ਜਿਸ ਨੇ ਦੇਸ਼ ਦੀ ਆਰਥਿਕਤਾ ਦੇ ਵਿੱਚ ਬਹੁਤ ਵੱਡਾ ਰੋਲ ਨਿਭਾਇਆ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਆਬਾਦੀ ਦੇਸ਼ ਦੀ ਆਬਾਦੀ ਦਾ 2% ਹੈ ਪਰ ਸਾਡੇ ਲਈ ਇਹ ਬੜੀ ਮਾਣ ਵਾਲੀ ਗੱਲ ਹੈ ਕਿ ਅਸੀਂ ਕੇਂਦਰੀ ਪੂਲ ਵਿੱਚ ਤਕਰੀਬਨ 65% ਕਣਕ ਅਤੇ 50% ਤੋਂ ਵੱਧ ਚਾਵਲ ਦਿੰਦੇ ਹਾਂ। ਪੰਜਾਬ ਦਾ ਕਿਸਾਨ ਬੜਾ ਹੀ ਮਿਹਨਤੀ ਹੈ ਇਸ ਨੇ ਬੜੀ ਮਿਹਨਤ ਦੇ ਨਾਲ ਕੇਂਦਰੀ ਪੂਲ ਦੇ ਵਿੱਚ ਬਹੁਤ ਵੱਡਾ ਹਿੱਸਾ ਪਾਇਆ ਹੈ। ਸਾਡੀ ਜ਼ਮੀਨ ਵੀ ਬਹੁਤ ਵਧੀਆ ਜ਼ਮੀਨ ਹੈ ਅਤੇ ਸਾਡੇ ਕਿਸਾਨ ਨੇ ਵੀ ਬਹੁਤ ਮਿਹਨਤ ਕਰਕੇ ਦਿਖਾਈ ਹੈ ਪਰੰਤੂ ਮੈਂ ਕਹਿ ਸਕਦਾ ਹਾਂ ਕਿ ਪਿਛਲੇ 45 ਸਾਲਾਂ ਦੇ ਵਿੱਚ ਕੇਂਦਰ ਦੀ ਸਰਕਾਰ ਨੇ ਪੰਜਾਬ ਦੇ

ਕਿਸਾਨ ਬਾਰੇ ਕੋਈ ਹਮਦਰਦੀ ਨਹੀਂ ਜਤਾਈ। ਇਹ ਇਕ ਇਤਿਹਾਸਕ ਸਚਾਈ ਹੈ ਅਤੇ ਇਹ ਇਤਿਹਾਸ ਦੀ ਗੱਲ ਹੈ ਕਿ ਕਾਂਗਰਸ ਦੀ ਸਰਕਾਰ ਨੇ ਪੰਜਾਬ ਦੇ ਕਿਸਾਨ ਨੂੰ ਜਿਹੜਾ ਕਿ ਬਹੁਤ ਮਿਹਨਤੀ ਹੈ ਉਸ ਨੂੰ ਹਮੇਸ਼ਾ ਹੀ ਇਗਨੋਰ ਕੀਤਾ ਹੈ। ਉਸ ਨੂੰ ਸ਼ਾਬਾਸ਼ ਤਾਂ ਕੀ ਦੇਣੀ ਸੀ ਸਗੋਂ ਉਸ ਨੂੰ ਲੁੱਟਿਆ ਗਿਆ ਹੈ। ਇਹ ਬੜੀ ਹੀ ਅਫਸੋਸ ਵਾਲੀ ਗੱਲ ਹੈ। ਮੇਰੇ ਸਾਥੀ ਵਿਧਾਇਕ ਗੱਲ ਕਰ ਰਹੇ ਸਨ ਕਿ ਖੇਤੀਬਾੜੀ ਵਾਲੇ ਪਾਸੇ ਬਜਟ ਦੇ ਵਿਚ ਕੋਈ ਖਾਸ ਵਧੀਆ ਗੱਲ ਨਹੀਂ ਕੀਤੀ ਗਈ। ਮੈਂ ਕਹਿ ਸਕਦਾ ਹਾਂ ਕਿ ਉਨ੍ਹਾਂ ਨੇ ਸ਼ਾਇਦ ਬਜਟ ਸਪੀਚ ਪੂਰੀ ਤਰ੍ਹਾਂ ਪੜ੍ਹਿਆ ਹੀ ਨਾ ਹੋਵੇ। ਇਸ ਵਿੱਚ ਕਈ ਬੜੀਆਂ ਅੱਛੀਆਂ ਅਤੇ ਵਧੀਆ ਗੱਲਾਂ ਖੇਤੀਬਾੜੀ ਦੇ ਸਬੰਧ ਵਿੱਚ ਕੀਤੀਆਂ ਗਈਆਂ ਹਨ। ਜਿਵੇਂ ਕਿ [illegible] ਅੱਡਾ ਅੰਮ੍ਰਿਤਸਰ ਵਿਖੇ ਬਣਾ ਕੇ ਪੰਜਾਬ ਦੇ ਕਿਸਾਨ ਦੀ ਤਕਦੀਰ ਬਦਲਣ ਦਾ ਬਹੁਤ ਵੱਡਾ ਜਤਨ ਕੀਤਾ ਗਿਆ ਹੈ। ਉਸ ਤੋਂ ਬਾਅਦ ਵਧੀਆ ਬੀਜ ਸਪਲਾਈ ਕੀਤੇ ਜਾਣੇ ਹਨ। ਕੰਢੀ ਖੇਤਰ ਵਿੱਚ ਜਲ-ਭੰਡ ਬਣਾਏ ਜਾਣੇ ਹਨ। ਇਸੇ ਤਰ੍ਹਾਂ ਹੀ ਇਕ ਹੋਰ ਵੱਡੀ ਗੱਲ ਕੀਤੀ ਗਈ ਹੈ ਕਿ ਸਾਡੀ ਖੇਤੀ ਵਿੱਚ ਖੜੋਤ ਆ ਗਈ ਹੈ, ਫਸਲਾਂ ਦੀ ਉਪਜ ਤਕਰੀਬਨ ਖੜ੍ਹ ਗਈ ਹੈ। ਇਹ ਖੜੋਤ 7 ਸਾਲਾਂ ਤੋਂ ਆਈ ਹੋਈ ਹੈ। ਇਸ ਨੂੰ ਤੋੜਨ ਲਈ ਸਰਕਾਰ ਵੱਲੋਂ ਯਤਨ ਜਾਰੀ ਹਨ ਲੇਕਿਨ ਵਾਧਾ ਹੋ ਨਹੀਂ ਰਿਹਾ। ਹੋਰ ਪਾਸੇ ਜਿਸ ਤਰ੍ਹਾਂ ਫਲਾਂ ਵਾਲੀ ਖੇਤੀ ਨੂੰ ਉਤਸ਼ਾਹਤ ਕਰਨ ਲਈ ਬਜਟ ਵਿਚ ਬਹੁਤ ਵਧੀਆ ਗੱਲਾਂ ਕੀਤੀਆਂ ਗਈਆਂ ਹਨ। ਮੈਂ ਇਸ ਗੱਲ ਦੀ ਸ਼ਲਾਘਾ ਕਰਦਾ ਹਾਂ ਅਤੇ ਰਾਏ ਵੀ ਦਿੰਦਾ ਹਾਂ, ਨਾਲ ਜ਼ੋਰ ਦੇ ਕੇ ਕਹਿਣਾ ਵੀ ਚਾਹੁੰਦਾ ਹਾਂ ਕਿ ਸਾਡੀ ਉਪਜ ਖਾਸ ਤੌਰ ਤੇ ਕਿਸਾਨਾਂ ਦਾ ਆਪਣਾ ਜਿਤਨਾ ਮੁੱਲ ਲਗਦਾ ਹੈ, ਉਸ ਲਾਗਤ ਮੁੱਲ ਨਾਲੋਂ ਵੇਚਣ ਮੁੱਲ ਦਾ ਫਰਕ ਹੋਣਾ ਚਾਹੀਦਾ ਹੈ। ਇਸ ਗੱਲ ਦੀ ਮੈਂ ਮੰਗ ਕਰਦਾ ਹਾਂ ਤੇ ਸਲਾਹ ਵੀ ਦਿੰਦਾ ਹਾਂ।

ਅੱਗੇ ਡਿਪਟੀ ਸਪੀਕਰ ਸਾਹਿਬ, ਪਸ਼ੂ ਪਾਲਣ ਤੇ ਡੇਅਰੀ ਵਿਕਾਸ ਬਾਰੇ ਮੈਂ ਇਹ ਕਹਾਂਗਾ ਕਿ ਇਹ ਧੰਦਾ ਖੇਤੀ ਨਾਲ ਮਿਲਦਾ ਜੁਲਦਾ ਹੈ। ਸਾਡੇ ਪੰਜਾਬੀ ਬੜੇ ਚਾਅ ਨਾਲ ਇਸ ਨੂੰ ਕਰਦੇ ਹਨ। ਇਸ ਦੇ ਬਾਰੇ ਵੀ ਕੁਝ ਪ੍ਰੋਵੀਜ਼ਨਾਂ ਮੈਂ ਬਜਟ ਵਿਚ ਪੜ੍ਹੀਆਂ ਹਨ ਜਿਹੜੀਆਂ ਕਿ ਸ਼ਲਾਘਾਯੋਗ ਹਨ। ਜਿਸ ਤਰ੍ਹਾਂ ਬਿਮਾਰੀਆਂ ਤੇ ਕੰਟਰੋਲ ਕਰਨ ਲਈ ਬਹੁਤ ਵਧੀਆ ਗੱਲਾਂ ਕੀਤੀਆਂ ਗਈਆਂ ਹਨ ਉਥੇ ਬਜਟ ਵਿਚ ਇਹ ਵੀ ਸ਼ਲਾਘਾਯੋਗ ਗੱਲ ਕੀਤੀ ਹੈ ਕਿ ਜਿਥੇ ਸਾਲ 1998-99 ਵਿਚ ਇਸ ਵਾਸਤੇ 22.77 ਕਰੋੜ ਰੁਪਏ ਰੱਖੇ ਗਏ ਸੀ ਉਥੇ ਹੁਣ ਸਾਲ 1999-2000 ਵਿਚ ਇਸ ਵਾਸਤੇ 3?.13 ਕਰੋੜ ਰੁਪਏ ਰੱਖੇ ਗਏ ਹਨ। ਇਹ ਰਕਮ ਪਹਿਲਾਂ ਨਾਲੋਂ ਕਾਫੀ ਵੱਧ ਰੱਖੀ ਗਈ ਹੈ। ਇਹ ਪੰਜਾਬ ਦੇ ਕਿਸਾਨ ਨੂੰ ਖਾਸ ਤੌਰ ਤੇ ਉਤਸ਼ਾਹਤ ਕਰਨ ਲਈ ਇਕ ਵਧੀਆ ਕਦਮ ਹੈ।

ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਮੱਛੀ ਪਾਲਣ ਦਾ ਧੰਦਾ ਵੀ ਸਾਡੇ ਪਿੰਡਾਂ ਦੇ ਲੋਕ ਕਰਦੇ ਹਨ। ਇਸ ਬਾਰੇ ਬਜਟ ਵਿਚ ਜੋ ਰਕਮ ਰੱਖੀ ਗਈ ਹੈ ਉਸ ਨਾਲ ਉਹ ਵਧੇਰੇ ਉਤਸ਼ਾਹਤ ਹੋਣਗੇ। ਇਸ ਬਾਰੇ ਵੀ ਇਕ ਵੱਡੀ ਰਕਮ ਰੱਖੀ ਗਈ ਹੈ। ਇਸ ਦੇ ਨਾਲ ਮੈਂ ਇਹ ਵੀ ਕਹਿਣਾ ਚਾਹਾਂਗਾ ਕਿ ਪੰਜਾਬ ਦੇ ਕਿਸਾਨ, ਪੰਜਾਬ ਦੇ ਮਜ਼ਦੂਰ ਇਸ ਪਾਸੇ

[ਸਰਦਾਰ ਸੁਖਵਿੰਦਰ ਸਿੰਘ ਔਲਖ]

ਹੋਰ ਚੰਗਾ ਕੰਮ ਕਰਕੇ ਆਪਣੀ ਆਰਥਿਕਤਾ ਵਿਚ ਮਾੜਾ-ਮੋਟਾ ਸੁਧਾਰ ਕਰ ਸਕਣਗੇ । ਇਸ ਨਾਲ 7000 ਪਰਿਵਾਰਾਂ ਨੂੰ ਸਿੱਧੇ ਤੌਰ ਤੇ ਮੱਦਦ ਮਿਲਣ ਦੀ ਉਮੀਦ ਹੈ । ਇਸ ਬਾਰੇ ਡਿਪਟੀ ਸਪੀਕਰ ਸਾਹਿਬ, ਗਰੀਬ ਲੋਕਾਂ ਦੀ ਗੱਲ ਮੇਰੇ ਵਿਰੋਧੀ ਬੈਂਚਾਂ ਵਾਲੇ ਵੀ ਕਰਦੇ ਹਨ, ਖਾਸ ਕਰਕੇ ਕਾਮਰੇਡ ਵੀਰ ਜ਼ਿਆਦਾ ਕਰਦੇ ਹਨ । ਪਤਾ ਨਹੀਂ ਕਿਉਂ ? ਲੇਕਿਨ ਇੰਨਾਂ ਪੂਰੀ ਉਨ੍ਹਾਂ ਨੇ ਕੀਤਾ ਕੁਝ ਵੀ ਨਹੀਂ । ਮਾੜੇ-ਮੋਟੇ ਇੰਨਾਂ ਨੂੰ ਨਾਅਰੇ ਕਹਿ ਲਓ, ਲਾਏ, ਵੋਟਾਂ ਲੈਣ, ਦੀ ਖਾਤਰ । ਲੇਕਿਨ ਅਮਲੀ ਤੌਰ ਤੇ ਕੁਝ ਵੀ ਨਹੀਂ ਕੀਤਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ ਬੜੇ ਵੱਡੇ ਕਦਮ ਹੀ ਨਹੀਂ ਬਲਕਿ ਇਤਿਹਾਸਕ ਫੈਸਲਾ ਕੀਤਾ ਹੈ । ਇਸ ਬਜਟ ਵਿਚ ਪੈਨਸ਼ਨਾਂ ਦੀ ਗੱਲ ਕੀਤੀ ਹੈ, ਸ਼ਗਨ ਦੀ ਗੱਲ ਕੀਤੀ ਹੈ ਅਤੇ ਹੋਰ ਵੀ ਬਹੁਤ ਸਾਰੀਆਂ ਵਧੀਆ ਗੱਲਾਂ ਕੀਤੀਆਂ ਹਨ । ਪਹਿਲਾਂ ਸ਼ਗਨ ਸਕੀਮ ਵਿਚ ਕੇਵਲ ਸ਼ਡਿਊਲਡ ਕਾਸਟ ਭਰਾਵਾਂ ਦੀਆਂ ਲੜਕੀਆਂ ਦੀ ਸ਼ਾਦੀ ਉਤੇ ਹੀ ਸ਼ਗਨ ਦਿੱਤਾ ਜਾਂਦਾ ਸੀ, ਲੇਕਿਨ ਹੁਣ ਈਸਾਈ ਪਰਿਵਾਰਾਂ ਦੀਆਂ ਲੜਕੀਆਂ ਦੀਆਂ ਸ਼ਾਦੀਆਂ ਉਤੇ ਵੀ ਸ਼ਗਨ ਦੇਣ ਦਾ ਐਲਾਨ ਕੀਤਾ ਹੈ ਇਸ ਵਾਸਤੇ ਪਹਿਲਾਂ 38 ਕਰੋੜ ਰੁਪਏ ਰੱਖੇ ਗਏ ਸਨ ਪਰੰਤੂ ਹੁਣ 20 ਕਰੋੜ ਰੁਪਿਆ ਹੋਰ ਰੱਖਿਆ ਗਿਆ ਹੈ ।

ਦਿਹਾਤੀ ਵਿਕਾਸ ਦੀ ਗੱਲ ਕਰਦੇ ਹੋਏ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਕਾਸ ਦੀ ਬਹੁਤ ਲੋੜ ਹੈ । ਇਸ ਪੱਖੋਂ ਪਿੰਡ ਬਹੁਤ ਪਛੜੇ ਹੋਏ ਹਨ । "ਭਾਵੇਂ ਅਸੀਂ ਪਛੜੇਪਣ ਨੂੰ ਪੂਰੀ ਤਰ੍ਹਾਂ ਦੂਰ ਨਹੀਂ ਕਰ ਸਕੇ" ਪਰ ਡਿਪਟੀ ਸਪੀਕਰ ਸਾਹਿਬ, ਅੰਕੜੇ ਦੱਸਦੇ ਹਨ ਕਿ ਸਾਲ 1998-99 ਵਿਚ 116 ਕਰੋੜ ਰੁਪਏ ਪਿੰਡਾਂ ਦੇ ਵਿਕਾਸ ਲਈ ਰੱਖੇ ਗਏ ਸਨ ਅਤੇ ਇਸ ਸਾਲ 1999-2000 ਲਈ 119 ਕਰੋੜ ਰੁਪਏ ਰੱਖੇ ਗਏ ਹਨ । ਦਿਹਾਤੀ ਸਕੂਲਾਂ ਦੀ ਮੁਰੰਮਤ ਲਈ ਇਕ ਚੰਗੀ ਗੱਲ ਕੀਤੀ ਹੈ ਕਿ ਜਿਹੜੀਆਂ ਪੰਚਾਇਤਾਂ ਆਪਣੇ ਕੋਲੋਂ 25% ਸ਼ੇਅਰ ਪਾਉਣਗੀਆਂ ਉਨ੍ਹਾਂ ਨੂੰ 75% ਸਰਕਾਰ ਦੇਵੇਗੀ । ਇਸ ਨਾਲ ਅਸੀਂ ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਬੜੀਆਂ ਵਧੀਆ ਬਣਾਵਾਂਗੇ । ਡਿਪਟੀ ਸਪੀਕਰ ਸਾਹਿਬ, ਤਾਲੀਮ ਸਾਡੇ ਵਾਸਤੇ ਬਹੁਤ ਜ਼ਰੂਰੀ ਹੈ, ਖਾਸ ਤੌਰ ਤੇ ਮੁੱਢਲੀ ਤਾਲੀਮ । ਜੇਕਰ ਸਾਡੀਆਂ ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਵਧੀਆ ਨਹੀਂ ਹੋਣਗੀਆਂ ਤਾਂ ਸਾਡੇ ਬੱਚੇ ਚੰਗੀ ਤਰ੍ਹਾਂ ਪੜ੍ਹ ਨਹੀਂ ਸਕਣਗੇ । ਮੈਥੋਂ ਪਹਿਲਾਂ ਇਸ ਬਾਰੇ ਕੁਝ ਗੱਲਾਂ ਕਹੀਆਂ ਗਈਆਂ ਹਨ ਕਿ ਬੱਚੇ ਅਸਮਾਨ ਥੱਲੇ ਬੈਠ ਕੇ ਪੜ੍ਹਦੇ ਹਨ, ਉਨ੍ਹਾਂ ਵਾਸਤੇ ਵਧੀਆਂ ਸਕੂਲ ਇਮਾਰਤਾਂ ਨਹੀਂ ਹਨ । ਕੈਪਟਨ ਸਾਹਿਬ ਨੇ ਇਸ ਬਾਰੇ ਬਜਟ ਵਿਚ ਵੀ ਪ੍ਰੋਵੀਜ਼ਨ ਕੀਤੀ ਹੈ । ਇਸ ਦੇ ਨਾਲ ਲੋਕ 25% ਪੈਸਾ ਆਪ ਦੇਣਗੇ ਉਨ੍ਹਾਂ ਨੂੰ ਇਹ ਚੰਗਾ ਲੱਗੇਗਾ ਕਿ ਅਸੀਂ ਲੋਕ ਆਪਣਾ ਪੈਸਾ ਆਪ ਹੀ ਲਗਾ ਰਹੇ ਹਾਂ । ਸੜਕਾਂ ਬਾਰੇ ਵੀ ਬੜੀ ਵੱਡੀ ਪੱਧਰ ਤੇ ਕੰਮ ਸ਼ੁਰੂ ਹੋਇਆ ਹੈ । ਆਉਣ ਵਾਲੇ ਦਿਨਾਂ ਵਿਚ ਤਕਰੀਬਨ 6-7 ਸੌ ਕਰੋੜ ਰੁਪਏ ਸੜਕਾਂ ਤੇ ਲਾਉਣ ਦੀ ਤਜਵੀਜ਼ ਬਜਟ ਵਿੱਚ ਹੈ ਕਿਉਂਕਿ ਸੜਕਾਂ ਤੋਂ ਬਿਨਾ ਕੰਮ ਨਹੀਂ ਚਲਦਾ, ਆਵਾਜਾਈ ਬਹੁਤ ਵੱਧ ਰਹੀ ਹੈ । ਇਸ ਲਈ ਇਨ੍ਹਾਂ ਗੱਲਾਂ ਦੀ ਮੈਂ ਪ੍ਰਸ਼ੰਸਾ ਕਰਦਾ ਹਾਂ । ਦੂਜਾ ਸਿੱਖਿਆ ਬਾਰੇ ਮੈਂ ਪਹਿਲਾਂ ਵੀ ਦੱਸ ਦਿਤਾ ਹੈ ਕਿ ਬਹੁਤ ਵੱਡਾ ਬਜਟ ਸਿੱਖਿਆ ਲਈ ਰੱਖਿਆ ਗਿਆ ਹੈ । ਇਕ ਹੋਰ ਨਵੀਂ ਗੱਲ ਸਿੱਖਿਆ ਵਿੱਚ ਹੋਈ ਹੈ ਜਿਹੜੀ ਕਿ

ਪਹਿਲਾਂ ਕਦੇ ਨਹੀਂ ਸੀ ਕੀਤੀ ਕਿ ਸਾਡੇ ਪੰਜਾਬ ਵਿੱਚ ਖਾਸ ਤੌਰ ਤੇ ਲੋਕ ਜਿਹੜੇ 15 ਤੋਂ 50 ਸਾਲ ਦੀ ਉਮਰ ਦੇ ਹਨ, ਉਹ ਜ਼ਿਆਦਾ ਅਨਪੜ੍ਹ ਹਨ ਅਤੇ ਉਨ੍ਹਾਂ ਨੂੰ ਪੜ੍ਹਾਉਣ ਲਈ ਸਾਖਰਤਾ ਸਕੀਮ ਜਿਹੜੀ ਪੰਜਾਬ ਵਿੱਚ ਹੈ, ਬੜੇ ਜ਼ੋਰ ਸ਼ੋਰ ਨਾਲ ਚਲਾਈ ਜਾ ਰਹੀ ਹੈ । ਇਸ ਵਾਸਤੇ ਬਜਟ ਵਿਚ ਤਕਰੀਬਨ 6 ਕਰੋੜ ਰੁਪਏ ਦੇ ਖਰਚੇ ਦਾ ਉਪਬੰਧ ਕੀਤਾ ਗਿਆ ਹੈ । ਸੋ ਜਿਹੜੇ ਸਾਡੇ ਲੋਕ ਪਹਿਲਾਂ ਪੜ੍ਹਣ ਤੋਂ ਰਹਿ ਗਏ ਹਨ ਉਨ੍ਹਾਂ ਦੇ ਪੜ੍ਹਨ ਲਈ ਸਾਡੀ ਸਰਕਾਰ ਵਲੋਂ ਅਤੇ ਕੈਪਟਨ ਸਾਹਿਬ ਵਲੋਂ ਜੋ ਉਪਰਾਲਾ ਕੀਤਾ ਗਿਆ ਹੈ, ਉਹ ਬੜਾ ਵਧੀਆ ਕਦਮ ਹੈ ਜਿਸ ਦੇ ਲਈ ਉਹ ਪ੍ਰਸ਼ੰਸਾ ਦੇ ਪਾਤਰ ਹਨ ।

ਇਸ ਦੇ ਬਾਅਦ ਖੇਡਾਂ ਬਾਰੇ ਵੀ ਬੜੀਆਂ ਸ਼ਲਾਘਾਯੋਗ ਗੱਲਾਂ ਕੀਤੀਆਂ ਗਈਆਂ ਹਨ । ਡਿਪਟੀ ਸਪੀਕਰ ਸਾਹਿਬ, ਬੜੇ ਮਾਣ ਵਾਲੀ ਗੱਲ ਹੈ ਕਿ ਆਉਣ ਵਾਲੇ ਸਾਲ 2000 ਦੇ ਵਿੱਚ ਅੰਤਰਰਾਸ਼ਟਰੀ ਖੇਡਾਂ ਦੀ ਮੇਜ਼ਬਾਨੀ ਕਰਨ ਦਾ ਸਾਡੀ ਸਰਕਾਰ ਦਾ ਇਰਾਦਾ ਹੈ । ਇਸ ਗੱਲ ਦੀ ਮੈਂ ਜਿੱਥੇ ਸਰਕਾਰ ਨੂੰ ਵਧਾਈ ਦਿੰਦਾ ਹਾਂ ਉਥੇ ਪੰਜਾਬ ਦੇ ਲੋਕਾਂ ਨੂੰ ਵੀ ਵਧਾਈ ਦਿੰਦਾ ਹਾਂ ਅਤੇ ਉਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਜੋ ਸਰਕਾਰ ਵਲੋਂ ਇਹ ਉਪਰਾਲਾ ਕੀਤਾ ਜਾ ਰਿਹਾ ਹੈ ਇਸ ਦੇ ਵਿੱਚ ਸਰਕਾਰ ਨੂੰ ਸਹਿਯੋਗ ਦਿੱਤਾ ਜਾਵੇ ।

ਇਸ ਦੇ ਬਾਅਦ ਜੰਗਲਾਤ ਦੀ ਗੱਲ ਆਉਂਦੀ ਹੈ । ਦਰੱਖਤ ਸਾਡੇ ਲਈ, ਸਾਡੇ ਜੀਵਨ ਲਈ, ਤੰਦਰੁਸਤੀ ਅਤੇ ਸਿਹਤ ਲਈ ਬਹੁਤ ਜ਼ਰੂਰੀ ਹਨ । ਇਸ ਤੋਂ ਇਲਾਵਾ ਇਹ ਇਨਕਮ ਦਾ ਵੀ ਇਕ ਸੋਰਸ ਹਨ । ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ ਇਨ੍ਹਾਂ ਲਈ 54 ਕਰੋੜ ਰੁਪਏ ਰੱਖੇ ਗਏ ਸਨ ਅਤੇ ਇਸ ਸਾਲ ਤਕਰੀਬਨ 70 ਕਰੋੜ ਰੁਪਏ ਦੀ ਤਜਵੀਜ਼ ਹੈ । ਇਸ ਦੇ ਬਾਅਦ ਡਿਪਟੀ ਸਪੀਕਰ ਸਾਹਿਬ, ਮੈਂ ਦੋ ਕੁ ਗੱਲਾਂ ਦਾ ਜ਼ਿਕਰ ਕਰਕੇ ਇਜਾਜ਼ਤ ਲਵਾਂਗਾ । ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਬਹਿਸ ਵਿੱਚ ਆਇਆ ਕਿ ਸਾਡੇ ਆਰਥਿਕ ਢਾਂਚੇ ਵਿੱਚ ਗਿਰਾਵਟ ਆਈ ਹੈ, ਹੈ ਵੀ ਸਹੀ, ਲੇਕਿਨ ਇਸ ਨੂੰ ਦੂਰ ਕਰਨ ਦੀ ਕਿਸੇ ਨੇ ਕੋਈ ਕੋਸ਼ਿਸ਼ ਨਹੀਂ ਕੀਤੀ । ਅੱਜ ਮੇਰੇ ਵੀਰ ਕਹਿੰਦੇ ਹਨ ਕਿ ਟੈਕਸ ਲਗਾ ਦਿਤੇ, ਪਹਿਲੇ ਸਾਲ ਵਿੱਚ ਕੋਈ ਟੈਕਸ ਨਹੀਂ ਲਗਾਇਆ ਸੀ ਅਤੇ ਇਹ ਬਜਟ ਹੀ ਨਵੀਂ ਕਿਸਮ ਦਾ ਹੈ ਲੇਕਿਨ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਤਾਂ ਨਹੀਂ ਚਾਹੁੰਦਾ ਲੇਕਿਨ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇ ਨੁਕਤਾਚੀਨੀ ਕਰਨੀ ਹੋਵੇ ਤਾਂ ਉਸਾਰੂ ਕੀਤੀ ਜਾਣੀ ਚਾਹੀਦੀ ਹੈ । ਇਹ ਕਹਿੰਦੇ ਕਿ ਪਹਿਲੇ ਸਾਲ ਕੋਈ ਟੈਕਸ ਨਹੀਂ ਲਗਾਇਆ ਅਤੇ ਇਸ ਸਾਲ ਪਤਾ ਨਹੀਂ ਕਿੱਥੋਂ ਲਗਾ ਦਿਤੇ । ਡਿਪਟੀ ਸਪੀਕਰ ਸਾਹਿਬ, ਟੈਕਸਾਂ ਤੋਂ ਬਿਨਾਂ ਕੋਈ ਵੀ ਸਰਕਾਰ ਚਲ ਨਹੀਂ ਸਕਦੀ। ਮੈਂ ਕਹਿ ਸਕਦਾ ਹਾਂ ਕਿ ਜੋ ਟੈਕਸ ਲਗਾਏ ਹਨ ਉਨ੍ਹਾਂ ਨਾਲ ਗਰੀਬਾਂ ਨੂੰ ਮਾਰ ਨਹੀਂ ਪਾਈ ਗਈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਜਾਇਜ਼ ਹਨ ਅਤੇ ਲਗਣੇ ਵੀ ਚਾਹੀਦੇ ਸਨ ਕਿਉਂਕਿ ਆਰਥਿਕ ਢਾਂਚੇ ਦੀ ਹਾਲਤ ਨੂੰ ਸੁਧਾਰਨ ਲਈ ਇਹ ਜ਼ਰੂਰੀ ਸੀ ।

ਇਸ ਦੇ ਬਾਅਦ ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਕਿਹਾ ਗਿਆ ਕਿ ਕਰਮਚਾਰੀਆਂ ਦੀ ਭਰਤੀ ਕੀਤੀ ਗਈ ਹੈ । ਅੰਕੜੇ ਦੱਸਦੇ ਹਨ ਕਿ 1997 ਵਿੱਚ ਕਿੰਨੀ ਭਰਤੀ ਹੋਈ

[ਸਰਦਾਰ ਸੁਖਵਿੰਦਰ ਸਿੰਘ ਔਲਖ]

ਅਤੇ ਉਸ ਤੋਂ ਬਆਦ ਹੁਣ ਤੱਕ ਕਿੰਨੀ ਹੈ । ਪਰ ਸਰਕਾਰ ਨੇ ਇਹ ਵੀ ਵਿਸ਼ਵਾਸ ਦਿਵਾਇਆ ਹੈ ਕਿ ਕਿਸੇ ਵੀ ਕਰਮਚਾਰੀ ਦੀ ਕੋਈ ਛਾਂਟੀ ਨਹੀਂ ਕਰਨੀ, ਪਰ ਆਉਣ ਵਾਲੇ ਸਮੇਂ ਵਿੱਚ ਕੋਈ ਭਰਤੀ ਵੀ ਨਹੀਂ ਕਰਨੀ । ਇਸ ਲਈ ਮੈਂ ਇਸ ਗੱਲ ਲਈ ਵੀ ਸਰਕਾਰ ਦੀ ਅਤੇ ਵਿੱਤ ਮੰਤਰੀ ਸਾਹਿਬ ਦੀ ਪ੍ਰਸ਼ੰਸਾ ਕਰਦਾ ਹਾਂ ਕਿ ਕਿਸੇ ਵੀ ਸਰਕਾਰੀ ਕਰਮਚਾਰੀ ਦੀ ਛਾਂਟੀ ਨਹੀਂ ਕੀਤੀ ਜਾਵੇਗੀ । ਡਿਪਟੀ ਸਪੀਕਰ ਸਾਹਿਬ, ਕਿਹੜੀ ਸਰਕਾਰ ਨਹੀਂ ਚਾਹੁੰਦੀ ਕਿ ਬੇ-ਰੁਜ਼ਗਾਰਾਂ ਨੂੰ ਰੁਜ਼ਗਾਰ ਦੇਈਏ, ਲੇਕਿਨ ਡਿਪਟੀ ਸਪੀਕਰ ਸਾਹਿਬ, ਆਰਥਿਕ ਢਾਂਚੇ ਨੂੰ ਵਧੀਆ ਬਣਾਉਣ ਲਈ ਸਖ਼ਤ ਕਦਮ ਚੁੱਕਣੇ ਪੈਂਦੇ ਹਨ । ਇਸ ਲਈ ਦੂਜੇ ਪਾਸੇ ਕਰਮਚਾਰੀਆਂ ਦੀ ਭਰਤੀ ਤੋਂ ਵੀ ਗੁਰੇਜ਼ ਕਰਨਾ ਪਵੇਗਾ । ਡਿਪਟੀ ਸਪੀਕਰ ਸਾਹਿਬ, ਸਬਸਿਡੀਆਂ ਤੋਂ ਵੀ ਗੁਰੇਜ਼ ਕਰਨਾ ਪਵੇਗਾ । ਜਿਸ ਤਰ੍ਹਾਂ ਕੈਪਟਨ ਸਾਹਿਬ ਨੇ ਵੀ ਗੱਲ ਕੀਤੀ ਹੈ ਕਿ 15% ਹਰ ਸਬਸਿਡੀਆਂ ਤੇ ਕੱਟ ਲਗਾਈ ਜਾਵੇਗੀ, ਇਸਦੇ ਨਾਲ ਹੀ ਮੈਂ ਬੇਨਤੀ ਕਰਦਾ ਹਾਂ ਕਿ ਜਿਹੜੇ ਨਾਨ-ਪਲਾਨ ਖ਼ਰਚੇ ਵੱਧ ਰਹੇ ਹਨ, 700-700%, 600-600% ਵੱਧ ਚੁੱਕੇ ਹਨ, ਉਨ੍ਹਾਂ ਵਿੱਚ ਵੀ ਕਟੌਤੀ ਕਰਨ ਦੀ ਲੋੜ ਹੈ । ਪਿਛਲੇ ਸਾਲ ਦੇ ਮੁਕਾਬਲੇ ਇਸ ਸਾਲ 5% ਖ਼ਰਚੇ ਘੱਟ ਕੀਤੇ ਹਨ । ਇਸ ਤੋਂ ਇਲਾਵਾ ਨਵੀਂ ਨੀਤੀ ਬਣਾਈ ਜਾ ਰਹੀ ਹੈ ਤਾਂ ਕਿ ਆਪਣੀ ਆਰਥਿਕਤਾ ਨੂੰ ਮਜ਼ਬੂਤ ਕਰ ਸਕੀਏ । ਮੈਂ ਇਸ ਗੱਲ ਦੀ ਤਾਰੀਫ ਕਰਦਾ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ 2-4 ਗੱਲਾਂ ਕਰਕੇ ਤੁਹਾਡੇ ਤੋਂ ਖਿਮਾ ਮੰਗਾਂਗਾ ।

ਦੇਸ਼ ਦੀ ਆਰਥਿਕਤਾ ਦੇ ਨਿਘਾਰ ਲਈ ਕੌਣ ਜ਼ਿੰਮੇਵਾਰ ਹਨ ? ਮੈਂ ਕਹਿ ਸਕਦਾ ਹਾਂ ਕਿ ਇਸ ਬਾਰੇ ਲੋਕਾਂ ਨੂੰ ਪਤਾ ਹੈ । ਇਤਿਹਾਸ ਗਵਾਹ ਹੈ ਕਿ ਕਿਹੜੇ ਵਿਅਕਤੀ ਜ਼ਿੰਮੇਵਾਰ ਹਨ ? ਲੇਕਿਨ ਡਿਪਟੀ ਸਪੀਕਰ ਸਾਹਿਬ, ਮੈਂ ਰਾਏ ਦੇਵਾਂਗਾ ਕਿ ਜਿਨ੍ਹਾਂ ਲੋਕਾਂ ਨੇ ਸਾਡੇ ਦੇਸ਼ ਨੂੰ ਗਰੀਬ ਬਣਾਇਆ ਹੈ, ਜਿਨ੍ਹਾਂ ਲੋਕਾਂ ਨੇ ਸਾਡੇ ਦੇਸ਼ ਨੂੰ ਕੰਗਾਲ ਕੀਤਾ ਹੈ, ਜਿਨ੍ਹਾਂ ਲੋਕਾਂ ਨੇ ਸਾਡੇ ਦੇਸ਼ ਨੂੰ ਦੁਨੀਆਂ ਵਿੱਚ ਬਦਨਾਮ ਕੀਤਾ ਹੈ, ਉਨ੍ਹਾਂ ਨੂੰ ਕੁਝ ਸਜ਼ਾ ਜ਼ਰੂਰ ਮਿਲਣੀ ਚਾਹੀਦੀ ਹੈ । ਇਸ ਲਈ ਕੋਈ ਇੰਤਜ਼ਾਮ ਕਰਨੇ ਚਾਹੀਦੇ ਹਨ । ਡਿਪਟੀ ਸਪੀਕਰ ਸਾਹਿਬ, ਦੇਸ਼ ਦੇ ਕਿਸਾਨ ਦੀ ਨਿਘਰ ਚੁੱਕੀ ਹਾਲਤ ਨੂੰ ਸਥਿਰ ਕਰਨ ਲਈ ਇਸ ਪਾਸੇ ਤਵੱਜੋਂ ਦੇਣ ਦੀ ਲੋੜ ਹੈ ਤਾਂ ਕਿ ਪੰਜਾਬ ਦਾ ਕਿਸਾਨ ਅੱਗੇ ਵੱਧ ਸਕੇ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਬੁਢਾਪਾ ਪੈਨਸ਼ਨ ਦੀ ਗੱਲ ਕਰਨ ਲੱਗਾ ਹਾਂ । ਮੇਰੇ ਵਿਰੋਧੀ ਬੈਂਚਾਂ ਵੱਲੋਂ ਕਾਫੀ ਰੌਲਾ ਪਾਇਆ ਗਿਆ ਕਿ ਇਹ ਪੈਨਸ਼ਨਾਂ ਲਗਾਈਆਂ ਨਹੀਂ ਗਈਆਂ । ਡਿਪਟੀ ਸਪੀਕਰ ਸਾਹਿਬ, ਮੈਂ ਇਸ ਵਿੱਚ ਸੁਝਾਓ ਦੇਣੇ ਚਾਹੁੰਦਾ ਹਾਂ । ਮੇਰੇ ਸਾਹਮਣੇ ਬੈਠੇ ਵੀਰਾਂ ਵਲੋਂ ਇਹ ਪੈਨਸ਼ਨਾਂ ਪਤਾ ਨਹੀਂ ਕਿਵੇਂ ਲਗਾਈਆਂ ਇਸ ਵਿੱਚ ਮੈਂ ਜਾਣਾ ਨਹੀਂ ਚਾਹੁੰਦਾ । ਪਰ ਇਹ ਪੈਸੇ ਲੈ ਕੇ ਲਗਾਈਆਂ ਗਈਆਂ ਸਨ । ਮੇਰਾ ਸੁਝਾਓ ਹੈ ਕਿ ਇਸ ਨੂੰ ਚੈਕ-ਅੱਪ ਕੀਤਾ ਜਾਣਾ ਚਾਹੀਦਾ ਹੈ ਅਤੇ ਜਿਨ੍ਹਾਂ ਲੋਕਾਂ ਦੀਆਂ ਪੈਨਸ਼ਨਾਂ ਜਾਇਜ਼ ਬਣਦੀਆਂ ਹਨ, ਉਨ੍ਹਾਂ ਨੂੰ ਹੀ ਪੈਨਸ਼ਨ ਮਿਲਣੀ ਚਾਹੀਦੀ ਹੈ । ਇਸ ਕਰਕੇ ਇਸ ਵਿਵਸਥਾ ਨੂੰ ਠੀਕ ਕੀਤਾ ਜਾਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇੱਕ ਗੱਲ ਕਹਿ ਕੇ ਮੈਂ ਤੁਹਾਡੇ ਤੋਂ ਖਿਮਾ ਮੰਗਾਂਗਾ। ਸਾਡੀ ਸਰਕਾਰ ਨੇ ਕੁਰੱਪਸ਼ਨ ਨੂੰ ਰੋਕਣ ਲਈ ਬੜੀਆਂ ਵੱਡੀਆਂ ਮੱਲਾਂ ਮਾਰੀਆਂ ਹਨ ਅਤੇ ਸਰਾਹੁਣਾਯੋਗ ਕੰਮ ਕੀਤਾ ਹੈ। ਮੇਰੇ ਸਾਹਮਣੇ ਬੈਠੇ ਵੀਰਾਂ ਨੇ ਪਿਛਲੇ ਸਾਲਾਂ ਵਿੱਚ ਜੋ ਕੀਤਾ, ਉਸ ਦਾ ਮੈਂ ਜਿਕਰ ਨਹੀਂ ਕਰਦਾ ਪਰ ਮੈਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੀ ਤਾਰੀਫ ਕਰਦਾ ਹਾਂ ਜਿਨ੍ਹਾਂ ਨੇ ਕੁਰੱਪਸ਼ਨ ਰੋਕਣ ਲਈ ਵੱਡੇ ਯਤਨ ਅਰੰਭੇ ਹਨ। ਮੈਂ ਸੁਝਾਓ ਦਿੰਦਾ ਹਾਂ ਕਿ ਜਿਹੜੇ ਕੁਰੱਪਟ ਅਫਸਰ ਹਨ ਜਾਂ ਕਰੱਪਟ ਲੋਕ ਹਨ, ਉਨ੍ਹਾਂ ਤੇ ਹੋਰ ਸਖਤੀ ਕੀਤੀ ਜਾਣੀ ਚਾਹੀਦੀ ਹੈ ਪਰ ਨਾਲ ਮੈਂ ਇਹ ਵੀ ਸੁਝਾਓ ਦਿੰਦਾ ਹਾਂ ਕਿ ਜਿਹੜੇ ਅਫਸਰ ਇਮਾਨਦਾਰ ਹਨ, ਜਿਹੜੇ ਆਈ. ਏ. ਐਸ. ਜਾਂ ਆਈ. ਪੀ. ਐਸ. ਅਫਸਰ ਲੋਕਾਂ ਵਿੱਚ ਇਮਾਨਦਾਰੀ ਦੇ ਤੌਰ ਤੇ ਪ੍ਰਚਲਿਤ ਹਨ, ਮੈਂ ਕਿਸੀ ਦਾ ਨਾਂ ਨਹੀਂ ਲੈਣਾ ਚਾਹੁੰਦਾ, ਉਨ੍ਹਾਂ ਨੂੰ ਇਮਾਨਦਾਰੀ ਐਵਾਰਡ ਸ਼ਾਬਾਸ਼ੀ ਦੇ ਤੌਰ ਤੇ ਜ਼ਰੂਰ ਦੇਣਾ ਚਾਹੀਦਾ ਹੈ ਤਾਂ ਕਿ ਕੁਰੱਪਟ ਅਫਸਰਾਂ ਨੂੰ ਪਤਾ ਲੱਗ ਸਕੇ ਕਿ ਉਨ੍ਹਾਂ ਦੀ ਸਮਾਜ ਵਿੱਚ, ਲੋਕਾਂ ਵਿੱਚ ਕੋਈ ਥਾਂ ਨਹੀਂ ਹੈ। ਇਸ ਨਾਲ ਇਮਾਨਦਾਰ ਲੋਕਾਂ ਨੂੰ ਹੱਲਾਸ਼ੇਰੀ ਮਿਲੇਗੀ ਔਰ ਸ਼ਾਬਾਸ਼ ਮਿਲੇਗੀ, ਜਿਸ ਨਾਲ ਉਹ ਹੋਰ ਵਧੀਆ ਕੰਮ ਕਰਨਗੇ।

ਡਿਪਟੀ ਸਪੀਕਰ ਸਾਹਿਬ, ਇੰਨੀਆਂ ਗੱਲਾਂ ਕਹਿ ਕੇ ਮੈਂ ਤੁਹਾਡੇ ਤੋਂ ਖਿਮਾ ਮੰਗਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਮੌਕਾ ਦਿੱਤਾ। ਮੈਂ ਕੈਪਟਨ ਸਾਹਿਬ ਦੀ ਤਾਰੀਫ ਕਰਦਾ ਹਾਂ ਜਿਨ੍ਹਾਂ ਨੇ ਵਧੀਆ ਬਜਟ ਲਿਆਂਦਾ। ਇਹ ਪੰਜਾਬ ਦੇ ਲੋਕਾਂ ਲਈ ਹਰ ਪੱਖ ਤੋਂ ਵਧੀਆ ਬਜਟ ਹੈ। ਮੈਂ ਇਸ ਦੀਆਂ ਦੋ ਗੱਲਾਂ ਪੜ੍ਹ ਕੇ ਸੁਣਾਉਂਦਾ ਹਾਂ - ਮੈਂ ਸੱਚੇ ਦਿਲੋਂ ਇਹੀ ਅਰਦਾਸ ਕਰਾਂਗਾ ਕਿ ਇੱਕੀਵੀਂ ਸਦੀ ਵਿੱਚ ਪ੍ਰਵੇਸ਼ ਕਰਨ ਸਮੇਂ ਅਸੀਂ ਆਪਣੇ ਗੌਰਵ, ਅਣਖ, ਮਾਣ, ਸ਼ਾਨ ਅਤੇ ਆਜ਼ਾਦੀ ਨੂੰ ਦਰਪੇਸ਼ ਚੁਣੌਤੀਆਂ ਦਾ ਡੱਟ ਕੇ ਸਾਹਮਣਾ ਕਰਨ ਲਈ ਸਤਿਗੁਰਾਂ ਤੋਂ ਆਸ਼ੀਰਵਾਦ ਪ੍ਰਾਪਤ ਕਰੀਏ ਤਾਂ ਕਿ ਦੇਸ਼ ਵਾਸੀ ਵਧੀਆ ਰਾਜ ਵਿੱਚ ਇਨਸਾਨ ਵਾਲਾ ਜੀਵਨ ਜੀ ਸਕਣ। ਇੰਨਾ ਕਹਿੰਦਾ ਹੋਇਆ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। (ਥੰਪਿੰਗ)

**ਸ੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ 11ਵੀਂ ਵਿਧਾਨ ਸਭਾ ਦੇ ਤੀਜੇ ਬਜਟ ਜੋ ਮਾਨਯੋਗ ਵਿੱਤ ਮੰਤਰੀ ਕੈਪਟਨ ਕੰਵਲਜੀਤ ਸਿੰਘ ਜੀ ਨੇ ਪੇਸ਼ ਕੀਤਾ ਹੈ, ਉਸ ਦੇ ਹੱਕ ਵਿੱਚ ਬੋਲਣ ਤੇ ਬਹਿਸ ਵਿੱਚ ਚਰਚਾ ਕਰਨ ਦਾ ਮੌਕਾ ਦਿੱਤਾ ਹੈ। ਇਸ ਵਾਸਤੇ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦੀ ਹਾਂ। ਡਿਪਟੀ ਸਪੀਕਰ ਸਾਹਿਬ, ਸਾਡਾ ਬਹੁਤ ਲੰਬਾ ਇਤਿਹਾਸ ਹੈ, ਸਾਡੀ ਬਹੁਤ ਪੁਰਾਣੀ ਸੰਸਕ੍ਰਿਤੀ ਹੈ। ਮੈਂ ਬਹੁਤੀ ਲੰਬੀ ਗੱਲ ਨਹੀਂ ਕਰਾਂਗਾ। ਇਥੇ 300 ਸਾਲ ਅੰਗਰੇਜ਼ਾਂ ਦਾ ਰਾਜ ਰਿਹਾ। ਡਿਪਟੀ ਸਪੀਕਰ ਸਾਹਿਬ, 90 ਵਰ੍ਹੇ ਅਸੀਂ ਆਜ਼ਾਦੀ ਦੀ ਜੰਗ ਲੜੀ ਔਰ ਆਜ਼ਾਦੀ ਦੇ ਪਰਵਾਨਿਆਂ ਨੇ ਆਪਣੇ ਮਨ ਵਿੱਚ ਇਹ ਵਲਵਲਾ ਲਿਆਂਦਾ :

"ਸਰ ਫਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ।
ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ-ਕਾਤਿਲ ਮੇਂ ਹੈ।"

[ਸ਼੍ਰੀ ਤ੍ਰਿਕਸ਼ਨ ਸੂਦ]

ਸੋ, ਇਸ ਗੱਲ ਨੂੰ ਮਨ ਵਿੱਚ ਰੱਖਦੇ ਹੋਏ ਉਨ੍ਹਾਂ ਨੇ ਆਜ਼ਾਦੀ ਹਾਸਲ ਕਰ ਲਈ। ਡਿਪਟੀ ਸਪੀਕਰ ਸਾਹਿਬ, ਆਜ਼ਾਦੀ ਹਾਸਲ ਕਰਨਾ ਤਾਂ ਬਹੁਤ ਔਖਾ ਕੰਮ ਹੈ, ਪਰ ਉਸ ਤੋਂ ਵੀ ਔਖਾ ਕੰਮ ਹੈ ਕਿਸੇ ਆਜ਼ਾਦ ਮੁਲਕ ਨੂੰ, ਕਿਸੇ ਡੈਮੋਕ੍ਰੇਟਿਕ ਮੁਲਕ ਨੂੰ, ਸਾਰੇ ਲੋਕਾਂ ਨੂੰ ਸਾਂਝੇ ਹੋ ਕੇ ਚਲਾਉਣਾ। ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਆਜ਼ਾਦੀ ਤੋਂ ਬਾਅਦ ਇਸ ਆਜ਼ਾਦ ਮੁਲਕ ਦੇ ਸ਼ਿਲਪਕਾਰ ਨੇ ਇੱਕ ਗੱਲ ਮਨ ਵਿੱਚ ਸੋਚੀ। ਉਸ ਨੇ ਆਪਣੇ ਮੁਲਕ ਬਾਰੇ ਕੀ ਸੋਚਿਆ ਔਰ ਆਪਣੇ ਬਾਰੇ ਕੀ ਸੋਚਿਆ, ਉਹ ਇਹ ਹੈ ਕਿ--

ਹਮ ਕਰੇਂ ਰਾਸ਼ਟਰ ਆਰਾਧਨਾ, ਤਨ ਸੇ, ਮਨ ਸੇ, ਧਨ ਸੇ,
ਤਨ, ਮਨ ਧਨ, ਜੀਵਨ ਸੇ।

ਸੋ, ਡਿਪਟੀ ਸਪੀਕਰ ਸਾਹਿਬ, ਇਸ ਗੱਲ ਦੀ ਜ਼ਰੂਰਤ ਸੀ ਕਿ ਆਜ਼ਾਦ ਮੁਲਕ ਦੇ ਵਿੱਚ ਸਾਡਾ ਹਰ ਇੱਕ ਨਾਗਰਿਕ, ਸਾਡਾ ਹਰ ਇੱਕ ਬਿਊਰੋਕਰੇਟ, ਸਾਡਾ ਹਰ ਇੱਕ ਮੁਲਾਜ਼ਮ, ਸਾਡਾ ਹਰ ਇੱਕ ਨੇਤਾ ਤਨ, ਮਨ, ਧਨ ਨਾਲ ਇਸ ਮੁਲਕ ਦੀ ਸੇਵਾ ਕਰੇ। ਪਰ ਬੜੇ ਅਫਸੋਸ ਦੀ ਗੱਲ ਹੈ ਕਿ ਹਿੰਦੁਸਤਾਨ ਆਜ਼ਾਦ ਹੋਇਆ, ਇੱਕ ਭੈੜਾ ਜਿਹਾ ਲਫ਼ਜ਼ ਹੈ। ਉਹ ਲਫ਼ਜ਼ ਹੈ ਸਾੜ੍ਹਸਤੀ। ਸਾੜ੍ਹਸਤੀ ਦੀ ਨਜ਼ਰ ਲੱਗ ਗਈ। ਸਾੜ੍ਹਸਤੀ ਕੀ ਹੁੰਦੀ ਹੈ, ਇਹ ਪੁੱਛਿਆ ਗਿਆ ਤਾਂ ਪਤਾ ਲੱਗਾ ਕਿ ਇਹ ਸਾਢੇ ਸੱਤ ਸਾਲ ਦਾ ਇੱਕ ਔਖਾ ਸਮਾਂ ਹੁੰਦਾ ਹੈ ਔਰ 6 ਸਾੜ੍ਹਸਤੀਆਂ ਆਜ਼ਾਦੀ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਇਸ ਮੁਲਕ ਨੂੰ ਝੱਲਣੀਆਂ ਪਈਆਂ ਹਨ। 50 ਸਾਲ ਦੇ ਪਿਛਲੇ ਰਾਜ ਦੇ ਦੌਰਾਨ 45 ਸਾਲ, ਡਿਪਟੀ ਸਪੀਕਰ ਸਾਹਿਬ, ਰਾਜ ਐਸੇ ਹੱਥਾਂ ਵਿੱਚ ਰਿਹਾ, ਜਿਹੜੇ ਅੰਗਰੇਜ਼ ਤਾਂ ਨਹੀਂ ਸੀ ਪਰ ਉਨ੍ਹਾਂ ਨੂੰ ਕਾਲੇ ਅੰਗਰੇਜ਼ ਜ਼ਰੂਰ ਕਹਿ ਸਕਦੇ ਹਾਂ। ਮਨ ਉਨ੍ਹਾਂ ਦਾ ਬਾਹਰਲੇ ਮੁਲਕ ਵਿੱਚ ਸੀ ਤੇ ਰਾਜ ਹਿੰਦੁਸਤਾਨ ਵਿੱਚ ਕਰਦੇ ਸੀ। ਅੱਜ ਵੀ, ਡਿਪਟੀ ਸਪੀਕਰ ਸਾਹਿਬ, ਉਹ ਮਾਨਸਿਕਤਾ ਉਨ੍ਹਾਂ ਦੀ ਗਈ ਨਹੀਂ। ਅੱਜ ਵੀ ਆਪਣਾ ਲੀਡਰ ਲੱਭਣ ਵੇਲੇ, ਉਨ੍ਹਾਂ ਦੀ ਮਾਨਸਿਕਤਾ ਬਾਹਰ ਹੀ ਕਿਤੇ ਘੁੰਮਦੀ ਹੈ। ਉਨ੍ਹਾਂ ਨੂੰ ਆਪਣੇ ਵਿੱਚ ਕੋਈ ਅਜਿਹੀ ਬੀਬੀ ਵੀ ਯੋਗ ਨਹੀਂ ਲੱਗੀ ਜਿਹੜੀ ਉਨ੍ਹਾਂ ਨੂੰ ਪੰਜਾਬ ਵਿੱਚ ਲੀਡ ਦੇ ਸਕੇ, ਉਨ੍ਹਾਂ ਨੂੰ ਹਿੰਦੁਸਤਾਨ ਵਿੱਚ ਲੀਡ ਦੇ ਸਕੇ। ਡਿਪਟੀ ਸਪੀਕਰ ਸਾਹਿਬ, ਬੜਾ ਮੰਦਭਾਗਾ ਸਮਾਂ ਗਿਆ ਉਹ 45 ਸਾਲ ਦਾ, 6 ਸਾੜ੍ਹਸਤੀਆਂ ਕੱਟੀਆਂ ਹਿੰਦੁਸਤਾਨ ਨੇ। ਪੰਜਾਬ ਵਿੱਚ ਵੀ ਉਸੇ ਢੰਗ ਨਾਲ ਸਮਾਂ ਰਿਹਾ। ਕਈ ਵਾਰ, ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਵੀ ਹੋ ਜਾਂਦਾ ਹੈ ਕਿ ਜ਼ਿਆਦਾ ਲੰਬੀ ਗੱਲ ਕਹਿਣ ਤੋਂ ਬਚੀਏ ਔਰ ਅੱਜ ਦੀ ਗੱਲ ਕਰ ਲਈਏ। ਅਸੀਂ ਅੱਜ ਪਹਿਲਾ ਕਦਮ ਪੁੱਟਿਆ ਹੈ ਇਕ ਨਵੇਂ ਯੁੱਗ ਦਾ। ਬਹੁਤ ਬੁਰਾ ਹਾਲ ਸੀ, ਦੁਨੀਆਂ ਭਰ ਵਿੱਚ ਆਰਥਿਕ ਮੰਦੀ ਚੱਲ ਰਹੀ ਹੈ। ਹਿੰਦੁਸਤਾਨ ਵੀ ਉਸ ਦੀ ਗ੍ਰਿਫਤ ਵਿੱਚ ਰਿਹਾ ਹੈ ਅਤੇ ਪੰਜਾਬ ਵੀ ਰਿਹਾ ਹੈ। ਹੁਣੇ ਬਹਿਸਾਂ ਹੋਈਆਂ ਹਨ ਕਿ 11 ਸੌ ਕਰੋੜ ਰੁਪਏ ਘਾਟੇ ਦਾ ਬਜਟ ਚੱਲ ਰਿਹਾ ਹੈ। ਇਹ ਇੱਕ ਦਿਨ ਵਿੱਚ ਨਹੀਂ ਹੋ ਗਿਆ। ਇਹ ਹੌਲੀ ਹੌਲੀ ਵਧਿਆ ਹੈ। ਡਿਪਟੀ ਸਪੀਕਰ ਸਾਹਿਬ, ਪਰ ਇਸ ਲਈ ਜ਼ਿੰਮੇਵਾਰ ਕੌਣ ਹੈ। ਜ਼ਿੰਮੇਵਾਰ ਉਹ ਲੋਕ ਹਨ ਜਿਨ੍ਹਾਂ ਨੇ ਜ਼ਿਆਦਾ ਸਮਾਂ ਰਾਜ ਕੀਤਾ ਅਤੇ ਬਜਟ

ਤਿਆਰ ਕਰਕੇ ਇਸ ਪੰਜਾਬ ਨੂੰ, ਇਸ ਆਰਥਿਕ ਮੰਦੀ ਵਿਚ ਲਿਆਂਦਾ। ਡਿਪਟੀ ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ ਕਿ ਲੰਬੀ ਗੱਲ ਕਰਨ ਨਾਲੋਂ ਕਈ ਵਾਰ ਛੋਟੀ ਗੱਲ ਦੇ ਨਾਲ ਜ਼ਿਆਦਾ ਸਮਝ ਆ ਜਾਂਦੀ ਹੈ। ਮੈਂ ਛੋਟਾ ਜਿਹਾ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਮਾਤਾ ਜੀ ਦੇ ਪਾਸ ਬੈਠਾ ਸੀ ਕਿ ਇੱਕ ਨਵਾਂ ਨਵਾਂ ਰਿਸ਼ਤੇਦਾਰ ਆਇਆ ਅਤੇ ਕਹਿਣ ਲੱਗਾ ਕਿ ਸਾਹਮਣੇ ਅਜਾਰਵਾਲਾਂ ਦੇ ਘਰ ਜਿਹੜਾ ਰਿਸ਼ਤੇਦਾਰ ਆਇਆ ਹੈ, ਉਹ ਕਰੋੜਪਤੀ ਹੈ ਪਰ ਉਸ ਦਾ ਰਹਿਣ-ਸਹਿਣ ਬੜਾ ਸਾਧਾਰਣ ਹੈ, ਖਰਚ ਤਾਂ ਉਨ੍ਹਾਂ ਦਾ ਹੈ ਨਹੀਂ। ਸਾਡੇ ਮਾਤਾ ਜੀ ਕਹਿਣ ਲੱਗੇ ਕਿ ਉਹ ਕਰੋੜਪਤੀ ਵੀ ਇਸੇ ਕਰਕੇ ਹੈ ਕਿ ਉਨ੍ਹਾਂ ਦੇ ਖਰਚ ਘੱਟ ਹਨ। ਮੇਰੇ ਕਹਿਣ ਦਾ ਭਾਵ ਇਹ ਹੈ, ਡਿਪਟੀ ਸਪੀਕਰ ਸਾਹਿਬ, ਕਿ ਸਰਕਾਰ ਵਿੱਚ ਖਰਚ ਬੇਲਗਾਮ ਵਧਾ ਦਿੱਤੇ ਗਏ ਹਨ। ਕਦੇ ਕਿਸੇ ਨੂੰ ਖੁਸ਼ ਕਰਨ ਲਈ ਅਤੇ ਕਦੇ ਕਿਸੇ ਨੂੰ ਖੁਸ਼ ਕਰਨ ਲਈ ਅਤੇ ਵੋਟ ਬੈਂਕ ਦੇ ਆਲੇ-ਦੁਆਲੇ, ਡਿਪਟੀ ਸਪੀਕਰ ਸਾਹਿਬ, ਇਹ ਸਾਰਾ ਰਾਜਨੀਤਿਕ ਢਾਂਚਾ ਖੜ੍ਹਾ ਕੀਤਾ ਗਿਆ। ਸੋ, ਬੜੇ ਅਫਸੋਸ ਦੀ ਗੱਲ ਹੈ ਕਿ ਅੱਜ ਸਾਡੀ ਇਕਾਨਮੀ ਦੀ ਸਾਰੇ ਮੁਲਕ ਦੇ ਵਿੱਚ, ਰਾਜ ਦੇ ਵਿੱਚ ਇੰਨੀ ਬੁਰੀ ਹਾਲਤ ਹੋ ਗਈ ਹੈ ਕਿ ਅੱਗੇ ਹਨੇਰਾ ਹੀ ਹਨੇਰਾ ਦਿਸਦਾ ਹੈ। ਜਿਹੜੇ ਸੁਝਾਅ ਵੀ ਦਿੱਤੇ ਹਨ, ਉਹ ਵੀ ਇਸ ਤਰ੍ਹਾਂ ਦਿੱਤੇ ਹਨ ਕਿ ਜੇ ਮੋਟਰਾਂ ਤੇ ਟੈਕਸ ਲੱਗੇ ਹਨ ਤਾਂ ਕਿਹਾ ਕਿ ਮੋਟਰਾਂ ਤੇ ਕਿਉਂ ਲੱਗੇ। ਜੇ ਮੋਟਰਾਂ ਤੇ ਨਹੀਂ ਲੱਗੇ ਤਾਂ ਕਿਹਾ ਕਿ ਗਰੀਬਾਂ ਤੇ ਲੱਗੇ ਹਨ, ਅਮੀਰਾਂ ਤੇ ਲੱਗਣੇ ਚਾਹੀਦੇ ਹਨ। ਗਰੀਬਾਂ ਤੇ ਟੈਕਸ ਲੱਗੇ, ਅਮੀਰਾਂ ਤੇ ਲੱਗੇ। ਸੋ, ਡਿਪਟੀ ਸਪੀਕਰ ਸਾਹਿਬ, ਨੁਕਤਾਚੀਨੀ ਕਰਨੀ ਬੜਾ ਸੌਖਾ ਕੰਮ ਹੈ ਪਰ ਕਿਸੇ ਗੱਲ ਨੂੰ ਕੰਢੇ ਤੇ ਲਿਜਾਣਾ, ਕਿਸੇ ਰਿਫਾਰਮ ਵੱਲ ਲਿਜਾਣਾ, ਕਿਸੇ ਦਾਅਵੇ ਨੂੰ ਅੰਜਾਮ ਵੱਲ ਲਿਜਾਣਾ, ਇਹ ਸਾਰਿਆਂ ਦਾ ਕੰਮ ਨਹੀਂ ਹੈ। ਸੋ, ਅੱਜ ਕੈਪਟਨ ਕੰਵਲਜੀਤ ਸਿੰਘ, ਵਿੱਤ ਮੰਤਰੀ ਸਾਹਿਬ ਨੇ ਇੱਕ ਵੱਡਾ ਸਾਹਸੀ ਕਦਮ ਚੁੱਕਿਆ ਹੈ। ਉਨ੍ਹਾਂ ਨੇ ਪਹਿਲੀ ਵਾਰੀ ਪਿਰਤ ਪਾਈ ਹੈ ਕਿ ਖਰਚੇ ਘਟਾਏ ਜਾਣ। ਇਹ ਖਰਚੇ ਘਟਾਏ ਜਾਣ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਸਾਨੂੰ ਇਸ ਤੋਂ 172 ਕਰੋੜ ਰੁਪਏ ਦੀ ਬਚਤ ਹੋਵੇਗੀ ਜੋ ਪੰਜਾਬ ਦੇ ਇਸ ਇਤਿਹਾਸਕ ਬਜਟ ਦੇ ਵਿੱਚ ਇੱਕ ਬਹੁਤ ਵੱਡਾ ਯੋਗਦਾਨ ਹੋਵੇਗਾ। ਪੰਜਾਬ ਨੂੰ ਤਰੱਕੀ ਦੇ ਵੱਲ ਲਿਜਾਣ ਵਾਲਾ ਅਤੇ ਜੋ ਭਲਾਈ ਦੀਆਂ ਸਕੀਮਾਂ ਹਨ, ਡਿਵੈਲਪਮੈਂਟ ਦੇ ਕੰਮ ਹਨ, ਉਨ੍ਹਾਂ ਨੂੰ ਪੂਰਾ ਕਰਨ ਵੱਲ ਅਸੀਂ ਚਲਾਂਗੇ। ਡਿਪਟੀ ਸਪੀਕਰ ਸਾਹਿਬ, ਅਸੀਂ ਵੇਖਿਆ ਹੈ ਕਿ ਸਕੱਤਰੇਤ ਦੇ ਖਰਚਿਆਂ ਦੇ ਵਿੱਚ ਪਿਛਲੇ 15 ਸਾਲਾਂ ਦੇ ਵਿੱਚ 700% ਦਾ ਵਾਧਾ ਹੋਇਆ ਹੈ, ਮੰਤਰੀ ਪ੍ਰੀਸ਼ਦ ਦਾ ਪਿਛਲੇ 15 ਸਾਲਾਂ ਦੇ ਵਿੱਚ 500% ਖਰਚਾ ਵਧ ਗਿਆ, ਜੁਡੀਸ਼ਰੀ ਦਾ ਪਿਛਲੇ 15 ਸਾਲਾਂ ਵਿੱਚ 700% ਵਧ ਗਿਆ। ਸੋ, ਇਹ ਵਧਿਆ ਹੋਇਆ ਖਰਚਾ ਘਟਾਉਣਾ ਬਹੁਤ ਜ਼ਰੂਰੀ ਹੋ ਗਿਆ ਸੀ। ਸੋ, ਇਸ ਬਜਟ ਦੇ ਵਿੱਚ ਜੋ ਬਹੁਤ ਸ਼ਲਾਘਾਯੋਗ ਗੱਲ ਹੈ ਤਾਂ ਇਸ ਬਜਟ ਦੇ ਵਿੱਚ, ਡਿਪਟੀ ਸਪੀਕਰ ਸਾਹਿਬ, ਬੜੀ ਪ੍ਰਸੰਨਤਾ ਵਾਲੀ ਗੱਲ ਇਹ ਹੈ ਕਿ ਬਿਨਾਂ ਕਿਸੇ ਮੁਲਾਜ਼ਮ ਦੀ ਛਾਂਟੀ ਕੀਤੇ ਅਤੇ ਬਿਨਾਂ ਚਾਲੂ ਹੋਏ ਸਿਸਟਮ ਨੂੰ ਛੇੜੇ ਅਸੀਂ ਖਰਚਿਆਂ ਦੇ ਵਿੱਚ ਕਟੌਤੀਆਂ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਜੇਕਰ ਸਾਡੇ ਦੇਸ਼ ਦੇ ਇਤਿਹਾਸ ਨੂੰ ਚੁੱਕ ਕੇ

[ਸ੍ਰੀ ਤ੍ਰਿਕਸ਼ਨ ਸੂਦ]

ਦੇਖੀਏ ਤਾਂ ਜਦੋਂ ਚਾਣਕੀਆ ਸੀ, ਉਹ ਰਾਜਨੀਤੀ ਦੇ ਵਿੱਚ ਬਹੁਤ ਮਾਹਿਰ ਸਮਝਿਆ ਜਾਂਦਾ ਸੀ, ਕੁਸ਼ਲ ਪ੍ਰਸ਼ਾਸਕ ਸਮਝਿਆ ਜਾਂਦਾ ਸੀ, ਉਸ ਵਰਗਾ ਸਲਾਹਕਾਰ ਨਹੀਂ ਮਿਲਦਾ ਸੀ ਔਰ ਇਕ ਵਾਰੀ ਪ੍ਰਤਿਨਿਧ ਮੰਡਲ ਬਾਹਰਲੇ ਮੁਲਕ ਦੇ ਵਿੱਚੋਂ ਉਨ੍ਹਾਂ ਨੂੰ ਮਿਲਣ ਆਇਆ । ਇਹ ਚੰਦਰ ਗੁਪਤ ਮੌਰੀਆ ਦੇ ਰਾਜ ਦੇ ਵੇਲੇ ਦੀ ਗੱਲ ਹੈ । ਸ਼ਾਮ ਨੂੰ ਜਦੋਂ ਉਹ ਪ੍ਰਤੀਨਿਧ ਮੰਡਲ ਚਾਣਕੀਆ ਨੂੰ ਮਿਲਣ ਗਿਆ ਤਾਂ ਚਾਣਕੀਆ ਇੱਕ ਟੁੱਟੀ ਹੋਈ ਝੁੱਗੀ ਝੌਂਪੜੀ ਦੇ ਵਿੱਚ ਬੈਠਿਆ ਸੀ ਔਰ ਜੋ ਦੀਵਾ ਜਗਾ ਕੇ ਕੰਮ ਕਰ ਰਿਹਾ ਸੀ, ਉਦੋਂ ਬਿਜਲੀ ਨਹੀਂ ਸੀ ਹੁੰਦੀ । ਉਨ੍ਹਾਂ ਨੂੰ ਬੜੀ ਹੈਰਾਨੀ ਹੋਈ । ਜਦੋਂ ਉਹ ਮਿਲਣ ਲੱਗੇ ਤਾਂ ਚਾਣਕੀਆ ਨੇ ਕਿਹਾ ਕਿ ਮੈਂ ਦੋ ਮਿੰਟ ਆਪਣਾ ਕੰਮ ਕਰ ਲਵਾਂ ਫਿਰ ਤੁਹਾਨੂੰ ਮਿਲਾਂਗਾ । ਡਿਪਟੀ ਸਪੀਕਰ ਸਾਹਿਬ, ਇਹ ਕਹਾਣੀ ਤੁਸੀਂ ਵੀ ਸੁਣੀ ਹੋਵੇਗੀ । ਇਹ ਮੈਂ ਬਜਟ ਦੇ ਸੰਦਰਭ ਵਿਚ ਕਹਿਣਾ ਚਾਹਾਂਗਾ ਤਾਂ ਚਾਣਕੀਆ ਨੇ ਆਪਣਾ ਦੀਵਾ ਬੰਦ ਕਰ ਦਿੱਤਾ । ਜਦੋਂ ਪ੍ਰਤੀਨਿਧ ਮੰਡਲ ਨੇ ਪੁੱਛਿਆ ਕਿ ਤੁਸੀਂ ਇਹ ਦੀਵਾ ਬੰਦ ਕਿਉਂ ਕਰ ਦਿੱਤਾ ਹੈ ਤਾਂ ਚਾਣਕੀਆ ਨੇ ਕਿਹਾ ਮੈਂ ਪਹਿਲਾਂ ਸਰਕਾਰੀ ਕੰਮ ਕਰ ਰਿਹਾ ਸੀ ਅਤੇ ਅਸੀਂ ਹੁਣ ਪ੍ਰਾਈਵੇਟ ਗੱਲਾਂ ਕਰਨੀਆਂ ਹਨ, ਇਸ ਲਈ ਇਹ ਦੀਵਾ ਬੰਦ ਕਰ ਦਿੱਤਾ ਹੈ । ਸੋ, ਜੋ ਵਿੱਤ-ਮੰਤਰੀ ਜੀ ਨੇ ਇਸ ਬਜਟ ਦੇ ਵਿੱਚ ਬੜੀ ਵਧੀਆ ਪ੍ਰਪੋਜ਼ਲ ਲਿਆਂਦੀ ਹੈ ਕਿ ਕਾਰਾਂ ਪ੍ਰਾਈਵੇਟ ਚਲਣਗੀਆਂ ਔਰ ਤੇਲ ਦੇ ਪੈਸੇ ਉਸ ਸਫਰ ਦੇ ਲਈ ਦਿੱਤੇ ਜਾਣਗੇ ਜਿਹੜਾ ਕਿ ਸਰਕਾਰੀ ਕੰਮ ਦੇ ਲਈ ਹੋਵੇ । ਇਹ ਇੱਕ ਉਦਾਹਰਣ ਹੈ ਕਿ ਇਸ ਤਰ੍ਹਾਂ ਕਰਕੇ ਅਸੀਂ ਪੰਜਾਬ ਨੂੰ ਮਜ਼ਬੂਤ ਪੈਰਾਂ ਤੇ ਖੜ੍ਹਾ ਕਰ ਸਕੀਏ ਔਰ ਪੰਜਾਬ ਦੀ ਇੱਕ ਸਮਰੱਥ ਰਾਜ ਵਾਂਗ ਸਿਰਜਣਾ ਕਰ ਸਕੀਏ । ਸੋ, ਅਸੀਂ ਇਹ ਗੈਰ ਜ਼ਰੂਰੀ ਖਰਚਿਆਂ ਨੂੰ ਘਟਾਉਣ ਲਈ ਟੈਲੀਫੋਨ ਦੇ ਉਤੇ ਪਾਬੰਦੀ, ਦਫਤਰੀ ਖਰਚਿਆਂ ਦੇ ਉਤੇ ਪਾਬੰਦੀ ਔਰ ਮਕਾਨ ਕਿਰਾਇਆਂ ਵਿੱਚ ਜੋ 10 % ਦਾ ਵਾਧਾ ਕੀਤਾ ਹੈ ਔਰ ਐਲ. ਟੀ. ਸੀ. ਦੀ ਸਹੂਲਤ ਇਕ ਸਾਲ ਦੇ ਲਈ ਸਸਪੈਂਡ ਕੀਤੀ ਹੈ, ਜੋ ਅਸੀਂ ਇਹ ਗੈਰ ਸਰਕਾਰੀ ਯੋਜਨਾ ਦੇ ਖਰਚੇ ਤੇ ਕਟੌਤੀ ਲਗਾਈ ਹੈ ਤਾਂ, ਡਿਪਟੀ ਸਪੀਕਰ ਸਾਹਿਬ, ਜੇਕਰ ਇਸ ਨੂੰ ਰਾਸ਼ਟਰੀ ਭਾਵਨਾ ਨਾਲ ਜੋੜ ਕੇ ਸੋਚੀਏ ਅਤੇ ਇਸ ਨੂੰ ਨਿੱਜੀ ਸਵਾਰਥ ਦੀ ਭਾਵਨਾ ਨਾਲ ਨਾ ਜੋੜੀਏ ਤਾਂ ਇਸ ਗੱਲ ਤੋਂ ਕੋਈ ਮੁਨਕਰ ਨਹੀਂ ਹੋ ਸਕਦਾ ਕਿ ਇਹ ਬਹੁਤ ਵਧੀਆ ਸਟੈਪ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਚਾਹਾਂਗਾ ਕਿ ਜੋ ਸਾਡੀ ਸਿਵਲ ਐਡਮਨਿਸਟ੍ਰੇਸ਼ਨ ਹੈ, ਸਾਡੇ ਜੋ ਮੁਲਾਜ਼ਮ ਹਨ, ਉਹ ਵੀ ਕੈਟਾਗਰੀਵਾਈਜ਼ ਬਣਕੇ ਆਪਣਾ ਮਾਨ ਸਨਮਾਨ ਵਧਾਉਣ । ਇਕੋ ਜਿਹੀਆਂ ਵਰਦੀਆਂ, ਉਨ੍ਹਾਂ ਦਾ ਇਕੋ ਜਿਹਾ ਰਹਿਣਾ ਸਹਿਣਾ, ਇਕੋ ਜਿਹੀ ਅਕਾਮੋਡੇਸ਼ਨ ਹੋਵੇ ਤਾਂ ਅਸੀਂ ਇਸ ਤਰ੍ਹਾਂ ਦਾ ਸਮਾਜ ਪੈਦਾ ਕਰ ਸਕਦੇ ਹਾਂ ਜਿਸ ਤਰ੍ਹਾਂ ਡਿਫੈਂਸ ਦੇ ਵਿੱਚ ਡਿਸਿਪਲਿਨਡ ਫੋਰਸਿਜ਼ ਹਨ, ਸਾਡੇ ਰੱਖਿਆ ਦੇ ਮਾਮਲੇ ਵਿੱਚ ਹੈ । ਉਸੇ ਤਰ੍ਹਾਂ ਦੂਸਰੇ ਮੁਲਾਜ਼ਮਾਂ ਨੂੰ ਇੱਕ ਇੱਜ਼ਤਦਾਰ ਯੂਨੀਫਾਰਮ, ਇਕੋ ਜਿਹਾ ਰਹਿਣ-ਸਹਿਣ ਦਾ ਸਟੇਟਸ ਦੇ ਕੇ ਇਕ ਬਹੁਤ ਚੰਗੀ ਉਦਾਹਰਣ ਰੱਖ ਸਕਦੇ ਹਾਂ । ਡਿਪਟੀ ਸਪੀਕਰ ਸਾਹਿਬ, ਇਥੇ ਖਰਚ ਪੂਰਾ ਕਰਨ ਲਈ ਇਸ ਬਜਟ ਵਿਚ ਇਕ ਵਧੀਆ ਗੱਲ ਆਈ ਕਿ ਜੋ ਜ਼ਮੀਨਾਂ ਪ੍ਰੋਡਕਟਿਵ ਨਹੀਂ ਹਨ, ਜਿਨ੍ਹਾਂ ਦਾ ਇਸ ਪੰਜਾਬ ਨੂੰ, ਸਾਡੇ ਸੂਬੇ ਨੂੰ ਕੋਈ ਫਾਇਦਾ ਨਹੀਂ ਹੈ, ਉਨ੍ਹਾਂ ਨੂੰ ਵੇਚਿਆ ਜਾਵੇ । ਇਸ ਤੇ ਵੀ ਸਾਡੇ ਆਪੋਜ਼ੀਸ਼ਨ ਲੀਡਰ ਨੇ ਨੁਕਤਾਚੀਨੀ ਕੀਤੀ ਹੈ । ਮੈਂ ਕਹਿਣਾ ਚਾਹਾਂਗਾ ਕਿ ਅਸੀਂ ਆਪਣੀ ਨਿਜੀ

ਜ਼ਿੰਦਗੀ ਵਿਚ ਲੈ ਲਈਏ। ਜੇਕਰ ਕੋਈ ਸਾਡੀ ਜ਼ਮੀਨ ਫਰੋਨ-ਟੂ-ਐਨਕਰੋਚਮੈਂਟ ਹੈ, ਕੋਈ ਜਾਇਦਾਦ ਹੈ ਜਿਸ ਵਿਚ ਆਮਦਨ ਨਹੀਂ ਹੁੰਦੀ। ਕੀ ਅਸੀਂ ਉਸ ਨੂੰ ਗਲੇ ਲਾ ਕੇ ਰੱਖਾਂਗੇ? ਡਿਪਟੀ ਸਪੀਕਰ ਸਾਹਿਬ, ਸਰਕਾਰ ਦੀ ਜ਼ਮੀਨ ਜੇ ਸਰਕਾਰ ਡਿਵੈਲਪਮੈਂਟ ਲਈ ਜਾਂ ਕਿਸੇ ਮੁਢਲੇ ਢਾਂਚੇ ਵਿਚ ਡਿਵੈਲਪਮੈਂਟ ਕਰਨ ਲਗਦੀ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਨਾਲੋਂ ਵਧੀਆ ਕੋਈ ਹੋਰ ਵਰਤੋਂ ਨਹੀਂ ਹੋ ਸਕਦੀ। ਇਹ ਇਕ ਬਹੁਤ ਵਧੀਆ ਕਦਮ ਹੈ ਜੋ ਸਾਡੀ ਸਰਕਾਰ ਨੇ ਚੁੱਕਿਆ ਹੈ। ਇਸ ਬਜਟ ਵਿਚ ਖਰਚੇ ਘਟਾਏ ਹਨ। ਜਿਥੇ ਅਸੀਂ ਆਮਦਨ ਲਈ ਨਾਨ-ਟਰੈਡੀਸ਼ਨਲ, ਗੈਰ-ਪ੍ਰੰਪਰਾਗਤ ਸਾਧਨ ਜੁਟਾਉਣ ਦੀ ਕੋਸ਼ਿਸ਼ ਕੀਤੀ ਹੈ ਇਹ ਆਪਣੇ ਆਪ ਵਿਚ ਬਹੁਤ ਵੱਡੀ ਉਪਲਬਧੀ ਹੈ। ਜੇ ਅਸੀਂ ਰੂਲਿੰਗ ਪਾਰਟੀ ਵਿਚ ਹੋਈਏ ਤਾਂ ਅੱਖਾਂ ਮੀਟ ਕੇ ਪ੍ਰਸ਼ੰਸਾ ਕਰੀਏ। ਜੇ ਆਪੋਜੀਸ਼ਨ ਵਿਚ ਹੋਈਏ ਤਾਂ ਅੱਖਾਂ ਮੀਟ ਕੇ ਨਿੰਦਾ ਕਰੀਏ, ਇਹ ਗੱਲ ਚੰਗੀ ਨਹੀਂ ਲਗਦੀ। ਸਾਡਾ ਸਭ ਦਾ ਇਹ ਮਹੱਤਵਪੂਰਨ ਕਰਤੱਵ ਹੈ ਕਿਉਂਕਿ ਅਸੀਂ ਆਪਣੇ-ਆਪਣੇ ਹਲਕੇ ਦੀ ਨੁਮਾਇੰਦਗੀ ਕਰਦੇ ਹਾਂ। ਉਥੋਂ ਦੀਆਂ ਮੁਸ਼ਕਿਲਾਂ ਇਸ ਸਦਨ ਵਿਚ ਲਿਆ ਕੇ, ਸਰਕਾਰ ਦੇ ਧਿਆਨ ਵਿਚ ਲਿਆਉਣਾ ਸਾਡੀ ਅਹਿਮ ਡਿਊਟੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਡਿਊਟੀ ਨੂੰ ਨਿਭਾਉਂਦੇ ਹੋਏ ਮੈਨੂੰ ਯਾਦ ਹੈ ਪਿਛਲੇ ਬਜਟ ਸੈਸ਼ਨ ਵਿਚ ਗੱਲ ਕਹੀ ਸੀ ਕਿ ਸਾਡੇ ਹੁਸ਼ਿਆਰਪੁਰ ਦੇ ਕੰਢੀ ਹਲਕੇ ਵਿਚ ਬਹੁਤ ਪੁਰਾਣੇ ਸਮੇਂ ਤੋਂ ਲੱਕੜ ਦੀਆਂ ਵੱਖ ਵੱਖ ਵਸਤੂਆਂ ਬਣਾਉਣ ਤੇ ਘੜਨ ਦਾ ਕੰਮ ਚਲਦਾ ਆ ਰਿਹਾ ਸੀ। ਉਹ ਕਬੀਲਿਆਂ ਦੇ ਕਬੀਲੇ ਆ ਕੇ ਬਾਪ ਤੋਂ ਪੁੱਤ ਤੱਕ ਘਰਾਂ ਵਿਚ ਕੰਮ ਕਰਦੇ ਸਨ। 3-4 ਪਿੰਡਾਂ ਵਿਚ ਉਸ ਕੰਮ ਦੀ ਜ਼ਿਆਦਾ ਮੁਹਾਰਤ ਸੀ। ਸਾਰੇ ਗੁਆਂਢਲੇ ਰਾਜਾਂ ਵਿਚ ਉਸ ਤੇ ਟੈਕਸ ਨਹੀਂ ਲਗਦਾ। ਪੰਜਾਬ ਵਿਚ ਲਗਦਾ ਹੈ। ਇਸ ਕਰਕੇ ਮੈਂ ਵਿੱਤ ਮੰਤਰੀ ਸਾਹਿਬ ਨੂੰ ਸਦਨ ਵਿਚ ਬੇਨਤੀ ਕੀਤੀ ਸੀ ਕਿ ਉਨ੍ਹਾਂ ਤੇ ਟੈਕਸ ਹਟਾ ਦਿੱਤਾ ਜਾਵੇ ਤਾਂ ਕਿ ਸਾਡੇ ਛੋਟੇ ਕਾਰੋਬਾਰ, ਘਰੇਲੂ ਕਾਰੋਬਾਰ ਪ੍ਰਫੁੱਲਿਤ ਹੋ ਸਕਣ। ਆਰਟ ਦਾ ਇਸ ਵਿਚ ਲੁਕਿਆ ਹੋਇਆ ਹੈ। ਖੁਸ਼ੀ ਦੀ ਗੱਲ ਹੈ ਕਿ ਸਦਨ ਵਿਚ ਰੱਖੀ ਹੋਈ ਮੇਰੀ ਆਵਾਜ਼ ਨੂੰ ਵਿੱਤ ਮੰਤਰੀ ਜੀ ਨੇ ਪ੍ਰਵਾਨ ਕੀਤਾ ਹੈ। ਜੋ ਸਜਾਵਟੀ ਲੱਕੜ ਦਾ ਕੰਮ ਹੈ ਉਸ ਤੇ ਟੈਕਸ ਮਾਫ ਕੀਤਾ ਹੈ। ਇਸ ਨਾਲ ਪੰਜਾਬ ਨੂੰ ਆਮਦਨ ਵੱਧ ਹੋਵੇਗੀ। ਜੋ ਸੈਲਫ ਇੰਪਲਾਇਮੈਂਟ ਹੈ, ਸਵੈ-ਰੁਜ਼ਗਾਰ ਹੈ ਸਾਡੇ ਗਰੀਬ ਹਲਕੇ ਦੇ ਲੋਕਾਂ ਨੂੰ ਮਿਲੇਗਾ।

ਡਿਪਟੀ ਸਪੀਕਰ ਸਾਹਿਬ, ਇਕ ਸੇਮ ਦਾ ਬਹੁਤ ਵੱਡਾ ਮਸਲਾ ਪੰਜਾਬ ਵਿਚ ਹੈ। ਪੰਜਾਬ ਦੀ ਸਰਕਾਰ ਇਸ ਨੂੰ ਬਹੁਤ ਚੰਗੀ ਪੱਧਰ ਤੇ ਨਜਿੱਠ ਰਹੀ ਹੈ। ਇਸ ਬਜਟ ਵਿਚ ਵੀ 237 ਕਰੋੜ ਰੁਪਏ ਸਰਹੰਦ ਫੀਡਰ ਸਿਸਟਮ ਅਤੇ ਬਠਿੰਡਾ ਕੈਨਾਲ ਪ੍ਰਾਜੈਕਟ ਲਈ ਅਤੇ 90 ਕਰੋੜ ਰੁਪਿਆ ਬਾਕੀ ਸਥਾਨਿਕ ਨਾਲਿਆਂ, ਖਾਲਿਆਂ ਲਈ ਰੱਖਿਆ ਹੈ। ਇਸ ਦਾ ਜੋ ਮੇਨ ਮੰਤਵ ਹੈ ਉਹ ਇਹ ਹੈ ਕਿ ਸਾਡੀ ਜੋ ਖੇਤੀਬਾੜੀ ਬਰਬਾਦ ਹੋਈ ਹੈ ਜੋ ਕਿਸਾਨ ਰੁਲਿਆ ਹੈ, ਜੋ ਪੰਜਾਬ ਦੀ ਐਗਰੀਕਲਚਰ ਨੂੰ ਨੁਕਸਾਨ ਪਹੁੰਚ ਰਿਹਾ ਹੈ ਉਸ ਜ਼ਮੀਨ ਨੂੰ ਰੀਕਲੇਮ

[ਸ੍ਰੀ ਤਿਕਸ਼ਨ ਸੂਦ]

ਕੀਤਾ ਜਾਵੇ ਅਤੇ ਉਸ ਧਰਤੀ ਨੂੰ ਮੁੜ ਖੇਤੀਯੋਗ ਬਣਾਇਆ ਜਾਵੇ। ਬੜੀ ਖੁਸ਼ੀ ਦੀ ਗੱਲ ਹੈ ਕਿ ਜਿਹੜੀਆਂ ਗੱਲਾਂ ਸਾਡੇ ਆਪੋਜ਼ੀਸ਼ਨ ਦੇ ਬੈਂਚਾਂ ਵਲੋਂ ਕੀਤੀਆਂ ਗਈਆਂ ਹਨ ਅਤੇ ਪਿਛਲੀਆਂ ਸਰਕਾਰਾਂ ਜੋ ਕੁਝ ਨਹੀਂ ਕਰ ਸਕੀਆਂ ਸਨ, ਉਨ੍ਹਾਂ ਨੂੰ ਸਾਡੀ ਬਾਦਲ ਸਾਹਿਬ ਦੀ ਸਰਕਾਰ ਨੇ ਕਰਕੇ ਵਿਖਾਇਆ ਹੈ। ਪਿਛਲੇ ਸਾਲ 198 ਕਰੋੜ ਰੁਪਿਆ 490 ਕਿਲੋਮੀਟਰ ਨਾਲੀਆਂ ਅਤੇ ਖਾਲਿਆਂ ਵਾਸਤੇ ਵਾਧੂ ਖਰਚ ਕੀਤਾ ਸੀ ਅਤੇ 2 ਲੱਖ ਹੈਕਟਰ ਜ਼ਮੀਨ ਨੂੰ ਖੇਤੀ ਲਈ ਵਾਹਣ ਜੋਗ ਦੁਬਾਰਾ ਬਣਾਇਆ ਹੈ। ਪੰਜਾਬ ਦੇ ਵਿਚ ਜਿਥੇ ਸੇਮ ਦੇ ਨਾਲ ਖੇਤੀਬਾੜੀ ਦਾ ਬਹੁਤ ਜ਼ਿਆਦਾ ਨੁਕਸਾਨ ਹੋ ਰਿਹਾ ਸੀ ਉਥੇ ਸਾਡੀ ਸਰਕਾਰ ਨੇ ਸੇਮ ਨੂੰ ਦੂਰ ਕਰਨ ਲਈ ਘੋਖ ਕੀਤੀ ਅਤੇ ਇਸ ਨੂੰ ਦੂਰ ਕਰਨ ਦਾ ਪ੍ਰਬੰਧ ਕੀਤਾ ਹੈ। ਇਸੇ ਤਰ੍ਹਾਂ ਬਾਰਡਰ ਏਰੀਆ ਵਿਚ, ਬੇਟ ਏਰੀਆ ਵਿਚ, ਕੰਢੀ ਏਰੀਆ ਦੇ ਵਿਚ ਸਰਕਾਰ ਨੇ ਕਾਫੀ ਯੋਗਦਾਨ ਪਾਇਆ ਹੈ। ਮੈਂ ਕੰਢੀ ਏਰੀਆ ਨੂੰ ਰੀਪਰੀਜ਼ੈਂਟ ਕਰਦਾ ਹਾਂ। ਪਰ ਮੈਨੂੰ ਬੜਾ ਅਫਸੋਸ ਹੁੰਦਾ ਹੈ ਕਿ ਸਾਡਾ ਹਲਕਾ ਹੁਸ਼ਿਆਰਪੁਰ ਸ਼ਹਿਰ ਵਿਚ ਹੈ ਅਤੇ ਇਸ ਨੂੰ ਏ-ਕਲਾਸ ਸਿਟੀ ਕਿਹਾ ਜਾਂਦਾ ਹੈ ਪਰ ਇਸ ਤੋਂ 10 ਕਿਲੋਮੀਟਰ ਤੋਂ ਕੰਢੀ ਦਾ ਹਲਕਾ ਸ਼ੁਰੂ ਹੋ ਜਾਂਦਾ ਹੈ। ਉਸ ਇਲਾਕੇ ਵਿਚ ਪਿਛਲੇ 50 ਸਾਲਾਂ ਦੇ ਵਿਚ ਕੋਈ ਡਿਵੈਲਪਮੈਂਟ ਨਹੀਂ ਕੀਤੀ ਗਈ ਅਤੇ ਇਹ ਪਛੜਿਆ ਰਿਹਾ ਹੈ। ਇਸ ਇਲਾਕੇ ਦੇ ਲੋਕਾਂ ਦਾ ਰਹਿਣ ਸਹਿਣ 50 ਸਾਲਾਂ ਤੋਂ ਪਿਛੇ ਜਾ ਹੈ। ਨਾ ਉਥੇ ਕੋਈ ਪੜ੍ਹਾਈ ਦਾ ਪ੍ਰਬੰਧ ਹੈ, ਨਾ ਉਥੇ ਪੀਣ ਦੇ ਪਾਣੀ ਦਾ ਪ੍ਰਬੰਧ ਹੈ ਅਤੇ ਨਾ ਉਥੇ ਕੋਈ ਸੜਕਾਂ ਦਾ ਪ੍ਰਬੰਧ ਹੈ। ਪਤਾ ਨਹੀਂ ਉਹ ਭੋਲੇ ਭਾਲੇ ਲੋਕ ਕਿਵੇਂ ਪਿਛਲੀ ਸਰਕਾਰ ਦੇ ਝਾਂਸੇ ਵਿਚ ਰਹਿੰਦੇ ਰਹੇ ਹਨ ਅਤੇ ਹੁਣ ਇਨ੍ਹਾਂ ਲੋਕਾਂ ਨੂੰ ਹੋਸ਼ ਆਈ ਹੈ ਅਤੇ ਸਾਡੀ ਸਰਕਾਰ ਨੇ ਇਨ੍ਹਾਂ ਦੀ ਡਿਵੈਲਪਮੈਂਟ ਵਾਸਤੇ ਸੋਚਿਆ ਹੈ ਅਤੇ ਵਿਚਾਰ ਕਰ ਰਹੀ ਹੈ। ਸੇਮ ਦੀ ਸਮੱਸਿਆ ਨੂੰ ਹੱਲ ਕਰਨ ਲਈ ਯਤਨ ਕੀਤੇ ਹਨ ਅਤੇ ਇਸ ਦੇ ਲਈ ਇਸ ਸਾਲ ਰਕਮ ਰੱਖੀ ਹੈ ਅਤੇ ਉਮੀਦ ਹੈ ਕਿ ਅਗਲੇ ਸਾਲ ਵੀ ਇਹ ਰਕਮਾਂ ਜਾਰੀ ਰਹਿਣਗੀਆਂ, ਚਾਹੇ ਅਗਲੇ ਸਾਲ ਇਹ ਰਕਮ ਘੱਟ ਲੱਗੇਗੀ। ਇਸ ਰਕਮ ਦੇ ਨਾਲ ਐਗਰੀਕਲਚਰ ਦੇ ਖੇਤਰ ਨੂੰ ਉਪਰ ਚੁੱਕਿਆ ਜਾਵੇਗਾ। ਪੰਜਾਬ ਦੀ ਸਰਕਾਰ ਨੇ ਹੁਣ ਕੰਢੀ ਇਲਾਕੇ ਦੀ ਡਿਵੈਲਪਮੈਂਟ ਵਾਸਤੇ ਸਕੀਮਾਂ ਬਣਾਈਆਂ ਹਨ ਅਤੇ ਪੂਰਾ ਧਿਆਨ ਦਿੱਤਾ ਜਾ ਰਿਹਾ ਹੈ। ਇਸ ਸਦਨ ਦੇ ਵਿਚ ਕੰਢੀ ਇਲਾਕੇ ਵਾਸਤੇ ਕਈ ਸਵਾਲ ਕੀਤੇ ਗਏ ਹਨ ਅਤੇ ਕੰਢੀ ਬੋਰਡ ਦੀ ਸਥਾਪਨਾ ਲਈ ਮੰਗ ਕੀਤੀ ਗਈ ਸੀ, ਪਰ ਸਰਕਾਰ ਨੇ ਕੰਢੀ ਐਡਵਾਈਜ਼ਰੀ ਕੌਂਸਲ ਬਣਾ ਦਿੱਤੀ ਹੈ ਅਤੇ ਇਸ ਕੰਢੀ ਏਰੀਆ ਨੂੰ ਮਲਾਚੌਰ ਤੱਕ ਲਿਆਉਣ ਲਈ ਗੱਲਬਾਤ ਕੀਤੀ ਹੈ ਅਤੇ ਉਮੀਦ ਹੈ ਕਿ ਸਾਲ 1999-2000 ਦੇ ਵਿਚ 148 ਕਰੋੜ ਰੁਪਿਆ ਕੰਢੀ ਏਰੀਆ ਦੀ ਡਿਵੈਲਪਮੈਂਟ ਵਾਸਤੇ ਮੁਹੱਈਆ ਕੀਤਾ ਜਾਵੇਗਾ। ਇਸ ਕੰਢੀ ਏਰੀਏ ਵਿਚ ਵਰਲਡ ਬੈਂਕ ਦੀ ਸਹਾਇਤਾ ਨਾਲ ਕਾਫੀ ਕੰਮ ਕੀਤੇ ਗਏ ਹਨ ਜਿਹੜੇ ਕਿ ਵਰਣਨ ਯੋਗ ਹਨ। ਇਸ ਦੇ ਲਈ ਮੈਂ ਪੰਜਾਬ ਸਰਕਾਰ ਦਾ ਆਭਾਰੀ ਹਾਂ। ਇਸ ਬਜਟ ਦੇ ਵਿਚ ਕੁਝ ਮੱਦਾਂ ਰੱਖੀਆਂ ਗਈਆਂ ਅਤੇ ਟੈਕਸ ਲਗਾਉਣ ਦੀ ਗੱਲ ਕੀਤੀ ਗਈ ਹੈ। ਜਿਹੜਾ ਇਹ ਟੈਕਸ ਲੱਗਾ ਹੈ ਇਹ ਉਨ੍ਹਾਂ ਵਸਤੂਆਂ ਉਤੇ ਲੱਗਾ ਹੈ, ਜਿਸ ਨੂੰ ਅਮੀਰ ਆਦਮੀ ਯੂਜ਼ ਕਰਦੇ ਸਨ। ਸੀਮਿੰਟ ਉਤੇ ਸਰਕਾਰ ਨੇ ਟੈਕਸ ਘਟਾਇਆ ਹੈ ਤਾਂ ਕਿ ਵਿਕਾਸ ਦੇ ਕੰਮਾਂ ਵਿਚ ਰੁਕਾਵਟ ਨਾ ਪੈਦਾ ਹੋਵੇ। ਇਸ ਦੇ ਨਾਲ ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ

ਕਰਦਾ ਹਾਂ ਕਿ ਉਨ੍ਹਾਂ ਨੂੰ ਦਾਲਾਂ ਅਤੇ ਸਾਈਕਲਾਂ ਉਤੇ ਟੈਕਸ ਖਤਮ ਕਰ ਦੇਣਾ ਚਾਹੀਦਾ ਹੈ ਅਤੇ ਸੁੱਕੇ ਮੇਵੇ ਤੇ ਟੈਕਸ ਉਤੇ ਦੁਬਾਰਾ ਵਿਚਾਰ ਕਰ ਲੈਣਾ ਚਾਹੀਦਾ ਹੈ ਅਤੇ ਇਸ ਉਤੇ ਇਤਰਾਜ਼ ਨਹੀਂ ਹੋਣਾ ਚਾਹੀਦਾ। ਜਿਹੜਾ ਤੁਸੀਂ ਫਸਟ ਸਟੇਜ ਟੈਕਸ ਵਿਚ ਸ਼ਾਮਲ ਕੀਤਾ ਹੈ ਇਹ ਬੜਾ ਸ਼ਲਾਘਾਯੋਗ ਕਦਮ ਹੈ। ਜਿਸ ਤਰ੍ਹਾਂ ਤੁਸੀਂ ਟਾਇਲ, ਮਾਰਬਲ, ਫਰਨੀਚਰ ਉਤੇ ਪਹਿਲੇ ਜਿਥੇ ਫਸਟ ਸਟੇਜ ਤੇ ਟੈਕਸ ਨਹੀਂ ਲਗਦਾ ਸੀ ਉਥੇ ਟੈਕਸਾਂ ਦੀ ਚੋਰੀ ਹੁੰਦੀ ਸੀ ਹੁਣ ਸਰਕਾਰ ਨੇ ਇਨ੍ਹਾਂ ਚੀਜ਼ਾਂ ਉਤੇ ਪਹਿਲੀ ਸਟੇਜ ਉਤੇ ਟੈਕਸ ਲਗਾ ਕੇ ਇਸ ਟੈਕਸ ਦੀ ਚੋਰੀ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਹੈ। ਇਸ ਨਾਲ ਵੀ ਸਰਕਾਰ ਦੀ ਆਮਦਨੀ ਵਧੇਗੀ ਅਤੇ ਟੈਕਸਾਂ ਦੀ ਚੋਰੀ ਨੂੰ ਠੱਲ੍ਹ ਪਵੇਗੀ। ਸੇਲਜ਼ ਟੈਕਸ ਦੇ ਵਿਚ ਜਿਹੜੀਆਂ ਖਾਮੀਆਂ ਸਨ ਉਨ੍ਹਾਂ ਖਾਮੀਆਂ ਨੂੰ ਦੂਰ ਕਰਕੇ ਬਜਟ ਪੇਸ਼ ਕੀਤਾ ਹੈ ਅਤੇ ਪੰਜਾਬ ਸਰਕਾਰ ਨੇ ਆਪਣੀਆਂ ਮੱਦਾਂ ਦੇ ਵਿਚ ਇਸ ਨੂੰ ਸ਼ਾਮਲ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਟੈਕਸ ਬੈਰੀਅਰ ਨੂੰ ਖਤਮ ਕਰਕੇ ਸਰਕਾਰ ਵਲੋਂ ਇਨਫਰਮੇਸ਼ਨ ਸੈਂਟਰ ਕਾਇਮ ਕੀਤੇ ਜਾ ਰਹੇ ਹਨ। ਸੁਸਾਇਟੀ ਵਿਚ ਇਕ ਐਸੀ ਕਲਾਸ ਹੈ ਜੋ ਟੈਕਸ ਸਰਕਾਰ ਨੂੰ ਦਿੰਦੀ ਹੋਵੇ ਅਤੇ ਸਰਕਾਰ ਚਲਦੀ ਹੋਵੇ। ਇੰਸਪੈਕਟਰੀ ਰਾਜ ਖਤਮ ਹੋਣਾ ਜ਼ਰੂਰੀ ਹੈ। ਐਨਫੋਰਸਮੈਂਟ ਨੂੰ ਖਤਮ ਕਰਕੇ, ਬੈਰੀਅਰਜ਼ ਨੂੰ ਖਤਮ ਕਰਕੇ ਇਨਫਰਮੇਸ਼ਨ ਸੈਂਟਰ ਖੋਲ੍ਹੇ ਹਨ। ਇਸ ਨਾਲ ਸਰਕਾਰ ਨੂੰ 75 ਤੋਂ 100 ਕਰੋੜ ਰੁਪਏ ਦੀ ਆਮਦਨ ਹੋਵੇਗੀ। (ਵਿਘਨ)

**Mr. Deputy Speaker** : I will request all the Hon'ble Members to listen to the speaker carefully.

**ਸ਼੍ਰੀ ਤਿਕਸ਼ਨ ਸੂਦ** : ਇਹ ਬੜਾ ਸ਼ਲਾਘਾ ਯੋਗ ਕਦਮ ਹੈ। ਡਿਪਟੀ ਸਪੀਕਰ ਸਾਹਿਬ, ਜਿਹੜੇ ਕੇਸਿਜ਼ ਸਾਲ 1994-95 ਤੋਂ ਪੈਂਡਿੰਗ ਪਏ ਸਨ ਉਨ੍ਹਾਂ ਨੂੰ ਹੱਲ ਕਰਨ ਲਈ ਆਸਾਨ ਤਰੀਕੇ ਕੱਢਕੇ 25 ਕਰੋੜ ਰੁਪਏ ਦੀ ਸਲਾਨਾ ਆਮਦਨੀ ਕਰਨ ਦਾ ਟੀਚਾ ਮਿਥਿਆ ਹੈ। ਇਹ ਵੀ ਆਪਣੇ ਆਪ ਵਿਚ ਇਕ ਅਹਿਮੀਅਤ ਵਾਲੀ ਗੱਲ ਹੈ। ਡਿਪਟੀ ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਭਰਾ ਦਲਿਤ ਵਰਗਾਂ ਦੀਆਂ ਗੱਲਾਂ ਕਰਦੇ ਹਨ। ਗੁਰੂ ਸਾਹਿਬ ਨੇ ਵੀ ਫਰਮਾਇਆ ਹੈ ਕਿ :

"ਮਾਨਸ ਕੀ ਜਾਤ ਸਬੈ ਏਕੈ ਪਹਿਚਾਣੋ"

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ ਮੈਂਬਰ ਸਾਹਿਬ ਨੇ ਬੋਲਦੇ ਹੋਏ ਇਕ ਲਫਜ਼ 'ਪਹਿਚਾਣੋ' ਕਿਹਾ ਹੈ ਜੋ ਕਿ 'ਪਹਿਚਾਨਬੋ' ਹੈ। ਇਹ ਗਲਤ ਬਿਆਨ ਨਹੀਂ ਕਰਨਾ ਚਾਹੀਦਾ। ਗੁਰਬਾਣੀ ਦੀ ਤੁਕ ਦਾ ਕੋਈ ਵੀ ਸ਼ਬਦ ਚੇਂਜ ਨਹੀਂ ਕਰ ਸਕਦੇ।

**ਸ਼੍ਰੀ ਤਿਕਸ਼ਨ ਸੂਦ** ਮਾਫ ਕਰਨਾ ਜੀ।

**Mr. Deputy Speaker** . Carry on please.

**ਸ਼੍ਰੀ ਤਿਕਸ਼ਨ ਸੂਦ** : ਡਿਪਟੀ ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ ਕਿ ਅਜ਼ਾਦੀ ਤੋਂ ਬਾਅਦ ਲੰਬਾ ਸਮਾਂ ਰਾਜ ਕਰਨ ਵਾਲਿਓ ਅਤੇ ਆਪੋਜ਼ੀਸ਼ਨ ਦੇ ਭਰਾ ਦਲਿਤ ਵਰਗਾਂ ਵਾਸਤੇ

[ਸ਼੍ਰੀ ਤਿਕਸ਼ਨ ਸੂਦ]

ਕਹਿੰਦੇ ਹਨ ਕਿ ਕੁਝ ਨਹੀਂ ਕੀਤਾ । ਮੈਂ, ਡਿਪਟੀ ਸਪੀਕਰ ਸਾਹਿਬ, ਇਕ ਗੱਲ ਸਦਨ ਵਿਚ ਕਹਿਣੀ ਚਾਹਾਂਗਾ ਕਿ ਜਦੋਂ ਵੀ ਸਾਡੇ ਹਲਕੇ ਵਿਚ ਦਲਿਤਾਂ ਦੀ ਗੱਲ ਹੁੰਦੀ ਹੈ ਤਾਂ ਕੋਈ ਸ਼ਿਕਾਇਤ ਨਹੀਂ ਹੁੰਦੀ । ਸਾਡੇ ਆਪੋਜ਼ੀਸ਼ਨ ਦੇ ਭਰਾਵਾਂ ਨੂੰ ਕਿਵੇਂ ਸ਼ਿਕਾਇਤ ਰਹਿੰਦੀ ਹੈ । ਇਹ ਆਪਣੇ ਇਲਾਕੇ ਵਿਚ ਆਪਣਾ ਸਹੀ ਰੋਲ ਨਹੀਂ ਨਿਭਾਉਂਦੇ ਅਤੇ ਲੋਕਾਂ ਦੀ ਮਦਦ ਨਹੀਂ ਕਰਦੇ । ਆਪੋਜ਼ੀਸ਼ਨ ਦੇ ਭਰਾ ਨਾ ਤਾਂ ਆਪਣੇ ਹਲਕੇ ਵਿਚ ਘੁੰਮਦੇ ਹਨ ਅਤੇ ਨਾ ਹੀ ਦੇਖਦੇ ਹਨ ਕਿ ਕੀ-ਕੀ ਕੰਮ ਹੋ ਰਹੇ ਹਨ । ਪੰਜਾਬ ਦੇ ਪਿੰਡਾਂ ਵਿਚ ਸ਼ਡਿਊਲਡ ਕਾਸਟਾਂ ਦੇ ਬੰਦਿਆਂ ਨੂੰ ਸ਼ਗਨ ਦੇ ਪੈਸੇ ਦਿਤੇ ਜਾ ਰਹੇ ਹਨ । ਇੱਕਲੇ-ਇੱਕਲੇ ਨੂੰ ਪੈਸੇ ਦਿਤੇ ਜਾ ਰਹੇ ਹਨ । ਮੈਨੂੰ ਸਮਝ ਨਹੀਂ ਆਉਂਦੀ ਸਦਨ ਵਿਚ ਇਹ ਕਿਸ ਤਰ੍ਹਾਂ ਤਕਰੀਰਾਂ ਕਰਦੇ ਹਨ ਅਤੇ ਘਰ ਬੈਠੇ ਹੀ ਗੱਲਾਂ ਬਣਾਉਂਦੇ ਹਨ । ਮੈਂ ਬੇਨਤੀ ਕਰਾਂਗਾ ਕਿ ਜੇਕਰ ਇਸ ਤਰ੍ਹਾਂ ਦੀ ਕੋਈ ਸ਼ਿਕਾਇਤ ਹੋਵੇ ਤਾਂ ਸਬੰਧਤ ਅਧਿਕਾਰੀ ਨੂੰ ਜਾਂ ਸਬੰਧਤ ਮਨਿਸਟਰ ਨੂੰ ਦੱਸਣ ਕਿ ਇਹ ਕਮੀ ਸਰਕਾਰ ਵਲੋਂ ਰਹਿ ਗਈ ਹੈ । . . . (ਵਿਘਨ)

**Mr. Deputy Speaker** Raunta Sahib, no noise please.

**ਸ੍ਰੀ ਤਿਕਸ਼ਨ ਸੂਦ:** ਡਿਪਟੀ ਸਪੀਕਰ ਸਾਹਿਬ, ਮੈਂ ਆਖਿਰ ਵਿਚ ਇਕ ਵਾਰ ਫੇਰ ਮਾਨਯੋਗ ਵਿੱਤ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਕ ਬਹੁਤ ਹੀ ਵਧੀਆ ਅਤੇ ਇਨਸਾਫ਼ ਪਸੰਦ, ਪੱਛੜੇ ਵਰਗਾਂ ਨੂੰ ਅੱਗੇ ਲਿਜਾਣ ਲਈ ਅਤੇ ਪੰਜਾਬ ਦੀ ਆਰਥਿਕ ਸਥਿਤੀ ਨੂੰ ਮਜ਼ਬੂਤ ਕਰਨ ਲਈ ਬਜਟ ਪਵਿੱਤਰ ਸਦਨ ਵਿਚ ਪੇਸ਼ ਕੀਤਾ ਹੈ ।

ਮੈਂ ਸਮਝਦਾ ਹਾਂ ਕਿ ਜੋ ਚੰਗੇ ਸੁਝਾਅ ਹਨ ਉਨ੍ਹਾਂ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਪਰ ਜਿਹੜੀ ਫ਼ਜ਼ੂਲ ਦੀ ਨੁਕਤਾਚੀਨੀ ਸਿਰਫ਼ ਆਪੋਜ਼ੀਸ਼ਨ ਦੀ ਖਾਤਰ ਹੀ ਕੀਤੀ ਜਾ ਰਹੀ ਹੈ ਉਸ ਤੇ ਜ਼ਰੂਰ ਇਕਮਤ ਹੋ ਕੇ ਸੋਚੀਏ ਕਿ ਉਸ ਨੂੰ ਘੱਟੋ-ਘੱਟ ਕੀਤਾ ਜਾਵੇ । ਬਹੁਤ-ਬਹੁਤ ਧੰਨਵਾਦ, ਡਿਪਟੀ ਸਪੀਕਰ ਸਾਹਿਬ । ਤੁਸੀਂ ਮੈਨੂੰ ਇਸ ਬਜਟ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ ।

**Mr. Deputy Speaker** : Thank you very much. Next Sardar Makhan Singh. So now I request all the Hon'ble Members to listen to the speaker very calmly and quietly. There should be no interruption and there should be no noise.

**ਸਰਦਾਰ ਮੱਖਣ ਸਿੰਘ** (ਪੱਕਾ ਕਲਾਂ, ਐਸ.ਸੀ.) : ਡਿਪਟੀ ਸਪੀਕਰ ਸਾਹਿਬ ਮੈਂ ਆਪ ਜੀ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਜਮ੍ਹਾਂ ਹੀ ਖਾਲੀ ਹਾਲ ਵਿੱਚ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਵਿੱਤ ਮੰਤਰੀ ਸਾਹਿਬ ਨੇ ਆਪਣੀ ਬਜਟ ਤਕਰੀਰ ਵਿੱਚ ਬਹੁਤ ਹੀ ਅਹਿਮ ਗੱਲਾਂ ਕੀਤੀਆਂ ਹਨ ਅਤੇ ਬਹੁਤ ਹੀ ਸੰਤੁਲਿਤ ਬਜਟ ਪੇਸ਼ ਕੀਤਾ ਹੈ । ਸਰਕਾਰ ਭਾਵੇਂ ਪਰਲੇ ਪਾਸੇ ਬੈਠੇ ਭਰਾਵਾਂ ਦੀ ਹੋਵੇ ਚਾਹੇ ਕਿਸੇ ਹੋਰ ਪਾਰਟੀ ਦੀ ਹੋਵੇ ਉਨ੍ਹਾਂ ਨੂੰ ਕਿਸੇ ਪ੍ਰਾਂਤ ਨੂੰ ਚਲਾਉਣ ਵਾਸਤੇ ਯੋਜਨਾਵਾਂ ਵੀ ਤਿਆਰ ਕਰਨੀਆਂ ਪੈਂਦੀਆਂ ਹਨ ਅਤੇ ਵਿੱਤੀ ਸਾਧਨ ਵੀ ਪੈਦਾ ਕਰਨੇ ਪੈਂਦੇ ਹਨ । ਡਿਪਟੀ ਸਪੀਕਰ ਸਾਹਿਬ ਕਈ ਵਾਰ ਜਦੋਂ ਲੰਮੇ ਸਮੇਂ ਦੇ ਸਕਟ ਵਿਚੋਂ ਕੋਈ ਰਾਜ ਗੁਜ਼ਰ ਰਿਹਾ ਹੋਵੇ ਜਿਵੇਂ ਜ਼ਿਕਰ

ਆਇਆ ਹੈ ਕਿ 1984 ਤੋਂ ਲੈ ਕੇ ਲਗਾਤਾਰ ਵਿੱਤੀ ਘਾਟੇ ਵਿੱਚ ਸਾਡੀ ਸਟੇਟ ਚੱਲ ਰਹੀ ਹੈ ਤਾਂ ਕਈ ਕੌੜੇ ਕਦਮ, ਜਿਹੜੇ ਸ਼ਾਇਦ ਆਮ ਹਾਲਤਾਂ ਵਿੱਚ ਨਾ ਹੋਣ, ਤਾਂ ਸਰਕਾਰਾਂ ਨੂੰ ਪੁੱਟਣੇ ਪੈਂਦੇ ਹਨ ਅੌਰ ਵਿਸ਼ੇਸ਼ ਪ੍ਰਸਥਿਤੀਆਂ ਵਿੱਚ ਪੁੱਟਣੇ ਹੀ ਪੈਂਦੇ ਹਨ। ਬਜਟ ਤਕਰੀਰ ਵਿੱਤ ਮੰਤਰੀ ਸਾਹਿਬ ਨੇ ਦੋ ਬੜੀਆਂ ਇਤਿਹਾਸਕ ਘਟਨਾਵਾਂ ਦਾ ਜ਼ਿਕਰ ਕਰਕੇ ਸ਼ੁਰੂ ਕੀਤੀ ਹੈ। ਪਹਿਲੀ ਘਟਨਾ ਜਿਹੜੀ ਇਸ ਸਦੀ ਦੀ ਬੜੀ ਅਹਿਮ ਘਟਨਾ ਸੀ ਉਹ ਇਹ ਸੀ ਕਿ ਲੰਮੇ ਸਮੇਂ ਦੀ ਗੁਲਾਮੀ ਤੋਂ ਬਾਅਦ ਸਾਡੇ ਮੁਲਕ ਨੇ 15 ਅਗਸਤ, 1947 ਨੂੰ ਆਜ਼ਾਦੀ ਪ੍ਰਾਪਤ ਕੀਤੀ। ਇੱਕ ਬਹੁਤ ਹੀ ਲੰਮਾ ਸਮਾਂ, ਸੈਂਕੜੇ ਵਰ੍ਹੇ ਸਾਡਾ ਦੇਸ਼ ਗੁਲਾਮ ਰਿਹਾ। ਉਹ ਕਾਲਾ ਸਮਾਂ ਚਿਤਵ ਕੇ ਹੀ ਮਨ ਦਹਿਲ ਜਾਂਦਾ ਹੈ ਜਦੋਂ ਕਿੰਨੇ ਹੀ ਜ਼ੁਲਮੋਂ ਸਿਤਮਾਂ ਦਾ ਸਾਹਮਣਾ ਸਾਡੀ ਕੌਮ ਨੂੰ ਕਰਨਾ ਪਿਆ।

ਸਾਡੇ ਦੇਸ਼ ਦੀ ਇਸ ਪਵਿੱਤਰ ਧਰਤੀ ਨੂੰ ਅਨੇਕਾਂ ਬਾਬਰਾਂ, ਜਾਬਰਾਂ, ਅਬਦਾਲੀਆਂ ਅਤੇ ਗੋਰੀ ਚਮੜੀ ਵਾਲੇ ਹਾਕਮਾਂ ਨੇ ਜੀ ਭਰ ਕੇ ਲੁੱਟਿਆ। ਕੋਈ ਇਸਦੇ ਤਖ਼ਤੇ ਤਾਊਸ ਨੂੰ ਈਰਾਨ ਦੇ ਐਵਾਨਾਂ ਵਿੱਚ ਲੈ ਵੜਿਆ ਤੇ ਇਸਦੇ ਕੋਹੇਨੂਰ ਹੀਰੇ ਨੂੰ ਆਪਣੀ ਗੋਰੀ ਮਲਕਾ ਦੇ ਤਾਜ ਵਿੱਚ ਜਾ ਜੜਿਆ। ਡਿਪਟੀ ਸਪੀਕਰ ਸਾਹਿਬ, 1857 ਦੇ ਗਦਰ ਤੋਂ ਲੈ ਕੇ ਅਨੇਕਾਂ ਲਹਿਰਾਂ ਦੇਸ਼ ਦੀ ਆਜ਼ਾਦੀ ਵਾਸਤੇ ਚੱਲੀਆਂ, ਕਾਲੇ ਪਾਣੀਆਂ ਦੀਆਂ ਸਜ਼ਾਵਾਂ ਸਹਿਣੀਆਂ ਪਈਆਂ। ਹਜ਼ਾਰਾਂ ਲੋਕਾਂ ਉਤੇ ਤਸ਼ੱਦਦ, ਜ਼ੁਲਮ, ਜੇਲ੍ਹਾਂ ਹੋਈਆਂ। ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ, ਊਧਮ ਸਿੰਘ ਵਰਗੇ ਮਹਾਨ ਦੇਸ਼ ਦੇ ਸਪੂਤਾਂ ਨੇ ਕੁਰਬਾਨੀਆਂ ਦਿੱਤੀਆਂ। ਇੰਨੀ ਲੰਮੀ ਜਦੋ-ਜਹਿਦ ਤੋਂ ਬਾਅਦ ਇੱਕ ਬਹੁਤ ਵੱਡੀ ਇਤਿਹਾਸਕ ਘਟਨਾ ਵਾਪਰੀ ਜਦੋਂ ਸਾਡਾ ਪਿਆਰਾ ਮੁਲਕ ਆਜ਼ਾਦ ਹੋਇਆ। ਐਫ.ਐਮ. ਸਾਹਿਬ ਨੇ ਬਜਾਅ ਤੌਰ ਤੇ ਇਸ ਦਾ ਜ਼ਿਕਰ ਕੀਤਾ ਹੈ ਕਿ ਆਪਣੇ ਆਪ ਵਿੱਚ ਇਹ ਅਹਿਮ ਘਟਨਾ ਸੀ ਜਿਸ ਨੇ ਦੁਨੀਆਂ ਦੇ ਇਤਿਹਾਸ ਵਿੱਚ ਬਹੁਤ ਵੱਡੀ ਤਬਦੀਲੀ ਲਿਆ ਕੇ ਦਿੱਤੀ। ਹਿੰਦੁਸਤਾਨ ਵਰਗੇ ਵਿਸ਼ਾਲ ਮੁਲਕ ਦੀ ਆਜ਼ਾਦੀ ਤੋਂ ਮਗਰੋਂ ਬਹੁਤ ਹੀ ਛੋਟੇ-ਛੋਟੇ ਮੁਲਕ, ਏਸ਼ੀਆ, ਯੂਰਪ, ਲੈਟਿਨ ਅਮਰੀਕਾ, ਅਫਰੀਕਾ ਮਹਾਂਦੀਪ ਦੇ ਵੀ ਜਿਹੜੇ ਕਿ ਉਸ ਵੇਲੇ ਵੱਖ ਵੱਖ ਸਾਮਰਾਜਾਂ ਦੇ ਗੁਲਾਮ ਸੀ ਉਨ੍ਹਾਂ ਸਾਰਿਆਂ ਦੇ ਵਿੱਚ ਇੱਕ ਨਵੀਂ ਚੇਤਨਤਾ ਦੀ ਲਹਿਰ ਜਾਗ ਪਈ ਕਿ ਜੇ ਹਿੰਦੁਸਤਾਨ ਵਰਗਾ ਮੁਲਕ ਇੰਨੇ ਵੱਡੇ ਸਾਮਰਾਜ ਤੋਂ ਆਜ਼ਾਦੀ ਪ੍ਰਾਪਤ ਕਰ ਸਕਦਾ ਹੈ ਤਾਂ ਅਸੀਂ ਕਿਉਂ ਨਹੀਂ ਆਜ਼ਾਦੀ ਪ੍ਰਾਪਤ ਕਰ ਸਕਦੇ। ਹਿੰਦੁਸਤਾਨ ਦੀ ਆਜ਼ਾਦੀ ਦੀ ਘਟਨਾ ਤੋਂ ਪ੍ਰੇਰਨਾ ਲੈ ਕੇ ਦੁਨੀਆਂ ਦੇ ਬਹੁਤ ਸਾਰੇ ਮੁਲਕਾਂ ਨੇ ਉਸ ਤੋਂ ਮਗਰੋਂ ਆਪਣੀ ਆਜ਼ਾਦੀ ਦੀਆਂ ਲਹਿਰਾਂ ਨੂੰ ਪ੍ਰਚੰਡ ਕੀਤਾ ਅੌਰ ਆਜ਼ਾਦੀ ਪ੍ਰਾਪਤ ਕੀਤੀ। ਇਸ ਲਈ ਇਹ ਸਦੀ ਦੀ ਬਹੁਤ ਵੱਡੀ, ਅਹਿਮ ਤੇ ਜ਼ਿਕਰ ਯੋਗ ਘਟਨਾ ਸੀ। ਅੱਗੇ ਵੀ ਬਹੁਤ ਜ਼ਿਕਰ ਕੀਤਾ ਗਿਆ ਹੈ ਕਿ ਅੰਗਰੇਜ਼ ਚਲਾ ਗਿਆ, ਸੱਤ ਸਮੁੰਦਰਾਂ ਪਾਰ ਤੋਂ ਆਈ ਗੋਰੀ ਚਮੜੀ ਵਾਲੀ ਹਕੂਮਤ ਚਲੀ ਗਈ ਅਤੇ ਮੁਲਕ ਆਜ਼ਾਦ ਹੋ ਗਿਆ। ਆਜ਼ਾਦੀ ਦਾ ਮਤਲਬ ਐਫ.ਐਮ. ਸਾਹਿਬ ਨੇ ਹਿਊਮਨ ਡਿਗਨਟੀ, ਮਨੁੱਖੀ ਸਵੈ-ਮਾਣ, ਮਨੁੱਖ ਨੂੰ ਸਚਮੁਚ ਦੀ ਅਜ਼ਾਦੀ ਦਾ ਅਹਿਸਾਸ, ਹਰ ਕਿਸਮ ਦੇ ਵਿਤਕਰੇ ਅਤੇ ਭੇਦ-ਭਾਵ ਤੋਂ ਮੁਕਤੀ, ਮਨੁੱਖੀ ਹੱਕਾਂ ਵਿਚ ਬਰਾਬਰਤਾ, ਸਨਮਾਨਯੋਗ

[ਸਰਦਾਰ ਮੱਖਣ ਸਿੰਘ]

ਜਿਊਣ ਦੇ ਅਧਿਕਾਰ ਵਾਸਤੇ ਉਨ੍ਹਾਂ ਨੇ ਆਪਣੀ ਬਜਟ ਤਕਰੀਰ ਵਿਚ ਤਹੱਈਆ ਕੀਤਾ ਹੈ। ਮੁਲਕ ਦੇ ਹੋਰ ਰਾਜਾਂ ਨਾਲ ਮਿਲ ਕੇ, ਪੂਰੇ ਮੁਲਕ ਦੇ ਸ਼ਹਿਰੀਆਂ ਨਾਲ ਮਿਲ ਕੇ ਇਹ ਕੀਤਾ ਹੈ।

ਦੂਸਰੀ ਇਤਿਹਾਸਕ ਘਟਨਾ ਦਾ ਜ਼ਿਕਰ ਕਰਦਾ ਹਾਂ, 1699 ਈਸਵੀ ਵਿਚ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਉਪਰ ਵਿਸਾਖੀ ਵਾਲੇ ਦਿਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸਾ ਪੰਥ ਦੀ ਸਿਰਜਨਾ ਕੀਤੀ। ਇਸ ਅਹਿਮ ਮੁਕਾਮ ਤੇ ਪੁੱਜਣ ਤੋਂ ਪਹਿਲਾ ਦਾ ਬੜਾ ਲੰਮਾ ਇਤਿਹਾਸ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਕ ਅਜਿਹੀ ਵਿਚਾਰਧਾਰਾ ਦਾ ਮੁੱਢ ਬੰਨ੍ਹਿਆ, ਉਨ੍ਹਾਂ ਨੇ ਸੁਲਤਾਨਪੁਰ ਲੋਧੀ ਤੋਂ ਚਲ ਕੇ ਸਾਰੀਆਂ ਦਿਸ਼ਾਵਾਂ ਵਿਚ ਚਾਰ ਉਦਾਸੀਆਂ ਧਾਰਨ ਕੀਤੀਆਂ ਅਤੇ ਬਾਣੀ ਦੀ ਰਚਨਾ ਕੀਤੀ ਅਤੇ ਉਸ ਸਮੇਂ ਦੀਆਂ ਕੁਰੀਤੀਆਂ, ਰੂੜੀਆਂ ਦੇ ਖਿਲਾਫ਼ ਦੇਸ਼ਾਂ-ਦਿਸ਼ਾਂਤਰਾਂ ਵਿਚ ਘੁੰਮੇ, ਪੂਰੇ ਮੁਲਕਾਂ ਵਿਚ ਗਏ ਅਤੇ ਉਨ੍ਹਾਂ ਲੋਕਾਂ ਨੂੰ ਮਿਲੇ ਜਿਹੜੇ ਕਿ ਆਪਣੀ ਬਾਣੀ ਦੀ ਰਚਨਾ ਕਰ ਰਹੇ ਸਨ। ਖੁਦ ਘਰ-ਘਰ ਜਾ ਕੇ ਉਨ੍ਹਾਂ ਨੇ ਪ੍ਰਚਾਰ ਕੀਤਾ ਅਤੇ ਪੂਰੀ ਦੁਨੀਆਂ ਵਿਚ ਜਾ ਕੇ, ਉਸ ਸਮੇਂ ਦੀਆਂ ਰੂੜੀਆਂ ਦੇ ਖਿਲਾਫ਼, ਕੁਰੀਤੀਆਂ ਦੇ ਖਿਲਾਫ਼ ਲੜਨ ਵਾਲੇ ਅਤੇ ਆਪਣੇ ਵਿਚਾਰ ਪੇਸ਼ ਕਰਨ ਵਾਲੇ ਲੋਕਾਂ ਨੂੰ ਮਿਲੇ। ਉਨ੍ਹਾਂ ਨਾਲ ਰਾਬਤਾ ਕਾਇਮ ਕੀਤਾ। ਇਸ ਤੋਂ ਇਲਾਵਾ ਹਿੰਦੁਸਤਾਨ ਹੀ ਨਹੀਂ ਬਲਕਿ ਪੂਰੀ ਦੁਨੀਆਂ ਦੇ ਹੋਰ ਦੇਸ਼ਾਂ ਵਿਚ ਜਾ ਕੇ ਇਸ ਵਿਚਾਰਧਾਰਾ ਨੂੰ ਪ੍ਰਬਲ ਕੀਤਾ। ਇਹ ਵਿਚਾਰਧਾਰਾ ਮਨੁੱਖ ਨੂੰ ਨਵਾਂ ਜਨਮ ਦੇਣ ਵਾਲੀ ਵਿਚਾਰਧਾਰਾ ਸੀ, ਮਨੁੱਖ ਨੂੰ ਪਿਆਰ ਕਰਨ ਦਾ ਸੰਦੇਸ਼ ਦੇਣ ਵਾਲੀ ਵਿਚਾਰਧਾਰਾ ਸੀ, ਊਚ-ਨੀਚ ਤੇ ਭੇਦ-ਭਾਵ ਮਿਟਾਉਣ ਵਾਲੀ, ਉਨ੍ਹਾਂ ਨੂੰ ਖਤਮ ਕਰਨ ਵਾਲੀ ਵਿਚਾਰਧਾਰਾ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਸੀ ਕਿ ਮੇਰਾ ਜਨੇਊ ਕੈਸਾ ਹੈ:

> ਦਇਆ ਕਪਾਹ ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ ।
> ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ ॥

ਉਸ ਜ਼ਮਾਨੇ ਵਿਚ ਔਰਤ ਬੜੀ ਲਿਤਾੜੀ ਹੋਈ ਸੀ, ਉਸ ਨਾਲ ਵਿਤਕਰਾ ਕੀਤਾ ਜਾਂਦਾ ਸੀ, ਭੇਦ-ਭਾਵ ਕੀਤਾ ਜਾਂਦਾ ਸੀ। ਇਸੇ ਲਈ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਕਿ:

> ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ ।

ਹੋਰ ਵੀ ਉਸ ਸਮੇਂ ਦੇ ਜ਼ਮਾਨੇ ਵਿਚ ਜਿਹੜੀਆਂ ਕੁਰੀਤੀਆਂ, ਭੇਦ-ਭਾਵ ਸਨ, ਵਹਿਮ ਵਗੈਰਾ ਰੱਖੇ ਜਾਂਦੇ ਸਨ, ਉਨ੍ਹਾਂ ਸਾਰਿਆਂ ਦੇ ਖਿਲਾਫ਼ ਆਵਾਜ਼ ਬੁਲੰਦ ਕੀਤੀ ਅਤੇ ਕਿਹਾ ਕਿ ਅਸੀਂ ਇਕ ਸਫਲ ਜੀਵਨ ਗੁਜ਼ਾਰਦੇ ਹੋਏ ਚੰਗੇ ਅਮਲਾਂ ਦੀ ਪ੍ਰਾਪਤੀ ਕਰ ਸਕਦੇ ਹਾਂ। ਉਨ੍ਹਾਂ ਨੇ ਖੁਦ ਆਪਣੇ ਹੱਥੀਂ ਕੰਮ ਕੀਤਾ ਅਤੇ ਆਪਣੇ ਪਰਿਵਾਰ ਨੂੰ ਵੀ ਪਾਲਿਆ। ਇਸ ਮਹਾਨ ਵਿਚਾਰਧਾਰਾ ਨੂੰ ਪਹਿਲੇ ਗੁਰੂ ਸਾਹਿਬ ਤੋਂ ਬਾਅਦ ਦਸ ਜੋਤਾਂ ਨੇ ਬੜਾ ਪ੍ਰਬਲ ਕੀਤਾ। ਇਸ ਮਨੁੱਖਵਾਦੀ ਵਿਚਾਰਧਾਰਾ ਵਾਸਤੇ ਆਪਣੇ ਆਪ ਨੂੰ ਨਿਛਾਵਰ ਕੀਤਾ, ਆਪਣੇ ਪਰਿਵਾਰਾਂ ਨੂੰ

ਨਿਛਾਵਰ ਕੀਤਾ । ਇਸ ਦੇ ਨਾਲ ਬਹੁਤ ਸਾਰੇ ਪੈਰੋਕਾਰਾਂ ਨੇ ਕੁਰਬਾਨੀਆਂ ਵੀ ਦਿੱਤੀਆਂ । ਇਸ ਦਾ ਸਿਖਰ ਪਹੁੰਚਿਆ ਸੰਨ 1699 ਈਸਵੀ ਦੀ ਵਿਸਾਖੀ ਨੂੰ ਜਦੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੀ ਨੰਗੀ ਤਲਵਾਰ ਸੂਤ ਕੇ ਪੰਜ ਸੀਸਾਂ ਦੀ ਮੰਗ ਕੀਤੀ । ਡਿਪਟੀ ਸਪੀਕਰ ਸਾਹਿਬ, ਬੜੇ ਦੇਖਣ ਵਾਲੀ ਗੱਲ ਹੈ ਕਿ ਸੀਸ ਦੇਣ ਵਾਸਤੇ ਉਹੀ ਅੱਗੇ ਆਏ ਜਿਹੜੇ ਪਿਛੜੀ ਸਨ, ਜਾਤੀਆਂ ਵਿਚੋਂ ਸਨ, ਉਨ੍ਹਾਂ ਲੋਕਾਂ ਵਿਚੋਂ ਸਨ ਜਿਨ੍ਹਾਂ ਨਾਲ ਉਸ ਸਮੇਂ ਵਿਤਕਰਾ ਕੀਤਾ ਜਾਂਦਾ ਸੀ । ਖੁਦ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਵੀ ਕਿਹਾ ਕਿ :

ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ।

ਇਸੇ ਤਰ੍ਹਾਂ ਗੁਰਬਾਣੀ ਵਿਚ ਲਿਖਿਆ ਹੈ ਕਿ

ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ।

ਇਸ ਪ੍ਰਬਲ ਵਿਚਾਰਧਾਰਾ ਦੀ 300ਵੀਂ ਵਰ੍ਹੇ ਗੰਢ ਅਸੀਂ ਮਨਾਉਣੀ ਹੈ । ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ, ਡਿਪਟੀ ਸਪੀਕਰ ਸਾਹਿਬ, ਇਕ ਬੜੇ ਵੱਡੇ ਪੰਜਾਬੀ ਦੇ ਵਿਦਵਾਨ ਹੋਏ ਹਨ । ਉਨ੍ਹਾਂ ਦੇ ਸਪੁੱਤਰ ਸਰਦਾਰ ਨਵਤੇਜ ਸਿੰਘ ਵੀ ਪੰਜਾਬੀ ਦੇ ਬੜੇ ਵੱਡੇ ਵਿਦਵਾਨ ਹੋਏ ਹਨ । ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਪੋਤਾ ਸੁਮੀਤ ਸਿੰਘ ਵੀ ਪੰਜਾਬੀ ਦਾ ਚੰਗਾ ਸਾਹਿਤਕਾਰ ਸੀ । ਗੁਰਬਖਸ਼ ਸਿੰਘ ਪ੍ਰੀਤ ਲੜੀ ਨੇ ਇਕ ਪੰਜਾਬੀ ਦੇ ਮੈਗਜ਼ੀਨ 'ਪ੍ਰੀਤਲੜੀ' ਦੀ ਨੀਂਹ ਰੱਖੀ ਸੀ ਜਿਸਦੀ ਜੋਤ ਨੂੰ ਅੱਜ ਵੀ ਉਨ੍ਹਾਂ ਦੀ ਜਿਹੜੀ ਪੋਤਨੂੰਹ ਹੈ, ਪੂਨਮ ਸੁਮੀਤ, ਜਗਾ ਰੱਖ ਰਹੀ ਹੈ । ਸਰਦਾਰ ਗੁਰਬਖਸ਼ ਸਿੰਘ ਨੂੰ ਆਪਣੀ ਜਵਾਨੀ ਦੇ ਦਿਨਾਂ ਵਿੱਚ ਅਮਰੀਕਾ ਵਿੱਚ ਪੜ੍ਹਣ ਲਈ ਜਾਣਾ ਪਿਆ । ਉਹ ਜਾਣ ਲੱਗੇ ਆਪਣੇ ਨਾਲ ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਲੈ ਗਏ । ਉਹ ਸਵੇਰੇ ਅਤੇ ਸ਼ਾਮ ਦੋਵੇਂ ਸਮੇਂ ਪਾਠ ਕਰਿਆ ਕਰਦੇ ਸੀ ਅਤੇ ਅੰਗਰੇਜ਼ ਵਿਦਿਆਰਥੀ ਉਸਨੂੰ ਦੇਖ ਕੇ ਹੈਰਾਨ ਹੁੰਦੇ ਸਨ ਕਿ ਉਹ ਕਿਸ ਚੀਜ਼ ਨੂੰ ਦੋਵੇਂ ਸਮੇਂ ਪੜ੍ਹਦੇ ਹਨ । ਉਨ੍ਹਾਂ ਨੇ ਉਤਸੁਕਤਾ ਨਾਲ ਪੁੱਛਿਆ ਕਿ ਸਰਦਾਰ ਗੁਰਬਖਸ਼ ਸਿੰਘ ਜੀ ਇਹ ਕਿਹੜੀ ਚੀਜ਼ ਹੈ ਜਿਸ ਦੀ ਤੁਸੀਂ ਪੜ੍ਹਾਈ ਸਵੇਰ ਅਤੇ ਸ਼ਾਮ ਦੋਵੇਂ ਸਮੇਂ ਕਰਦੇ ਹੋ । ਉਨ੍ਹਾਂ ਨੇ ਦੱਸਿਆ ਕਿ ਇਹ ਗੁਰੂ ਗ੍ਰੰਥ ਸਾਹਿਬ ਹੈ ਜਿਸ ਦਾ ਮੈਂ ਅਧਿਐਨ ਸਵੇਰੇ ਅਤੇ ਸ਼ਾਮ ਕਰਦਾ ਹਾਂ । ਅੰਗਰੇਜ਼ ਵਿਦਿਆਰਥੀ ਨੇ ਪੁੱਛਿਆ ਕਿ ਤੁਸੀਂ ਕਿਰਪਾ ਕਰਕੇ ਸਾਨੂੰ ਇਸ ਦੇ ਅੰਗਰੇਜ਼ੀ ਵਿਚ ਅਰਥ ਕਰਕੇ ਦੱਸੋ । ਜਦੋਂ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਜੀ ਨੇ ਇਸ ਮਹਾਨ ਵਿਚਾਰਧਾਰਾ ਨੂੰ, ਇਸ ਬਹੁਤ ਹੀ ਪਵਿੱਤਰ ਫਲਸਫੇ ਨੂੰ, ਇਸ ਮਨੁੱਖਵਾਦੀ ਵਿਚਾਰਧਾਰਾ ਦੇ ਫਲਸਫੇ ਦਾ ਅੰਗਰੇਜ਼ੀ ਵਿੱਚ ਤਰਜਮਾ ਕਰਕੇ ਵਿਦਿਆਰਥੀਆਂ ਨੂੰ ਸਮਝਾਇਆ ਤਾਂ ਉਹ ਹੈਰਾਨ ਰਹਿ ਗਏ ਕਿ ਏਡੀ ਵੱਡੀ ਜੋ ਵਿਚਾਰਧਾਰਾ ਹੈ, ਉਸਨੂੰ ਵਿਸ਼ਵ ਦੀ ਵਿਚਾਰਧਾਰਾ ਬਣਨਾ ਚਾਹੀਦਾ ਹੈ, ਅੱਜ ਜਦੋਂ ਕਿ ਅਸੀਂ 300 ਸਾਲਾ ਖਾਲਸੇ ਦਾ ਜਨਮ ਦਿਹਾੜਾ ਮਨਾਉਣ ਜਾ ਰਹੇ ਹਾਂ ਤਾਂ ਸਾਨੂੰ ਅਹਿਦ ਕਰਨਾ ਚਾਹੀਦਾ ਹੈ, ਸਾਨੂੰ ਪ੍ਰਣ ਲੈਣਾ ਚਾਹੀਦਾ ਹੈ, ਸਾਨੂੰ ਇਹ ਯਤਨ ਕਰਨਾ ਚਾਹੀਦਾ ਹੈ ਕਿ ਇਸ ਵਿਚਾਰਧਾਰਾ ਨੂੰ ਜਿਸ ਵਿੱਚ ਸਮਰੱਥਾ ਹੈ ਸੰਸਾਰ ਦੀ

[ਸਰਦਾਰ ਮੱਖਣ ਸਿੰਘ]

ਵਿਚਾਰਧਾਰਾ ਬਣਨ ਦੀ ਇਸ ਦਾ ਫੈਲਾਅ, ਇਸ ਦਾ ਚਾਨਣ, ਇਸ ਦੀ ਰੋਸ਼ਨੀ, ਸੰਸਾਰ ਦੇ ਕੋਨੇ-ਕੋਨੇ ਵਿੱਚ ਲੈ ਕੇ ਜਾਣੀ ਚਾਹੀਦੀ ਹੈ । ਅੱਜ ਮਨੁੱਖ ਜਿਸ ਵੇਲੇ ਪ੍ਰਮਾਣੂ ਹਥਿਆਰਾਂ ਦੀ ਦੌੜ ਵਿੱਚ ਲੱਗਿਆ ਹੋਇਆ ਹੈ, ਜਿਸ ਵੇਲੇ ਸਿਤਾਰਾ ਜੰਗ ਦਾ ਖਤਰਾ ਮੰਡਰਾ ਰਿਹਾ ਹੈ ਦੁਨੀਆਂ ਦੇ ਸਿਰ ਤੇ, ਜਿਸ ਵੇਲੇ ਇਸ ਕਿਸਮ ਦੀਆਂ ਮਿਜ਼ਾਇਲਾਂ ਬਣ ਰਹੀਆਂ ਹਨ ਜਿਹੜੀਆਂ ਅਸਮਾਨ ਤੋਂ ਅਸਮਾਨ ਵਿੱਚ ਮਾਰ ਕਰ ਸਕਦੀਆਂ ਹਨ, ਜਦੋਂ ਨਫਰਤ ਦੇ ਬੀਜ ਸੰਸਾਰ ਵਿੱਚ ਬੀਜੇ ਜਾ ਰਹੇ ਹਨ, ਉਸ ਵੇਲੇ ਇਸ ਤਰ੍ਹਾਂ ਦੀ ਵਿਚਾਰਧਾਰਾ ਹੀ ਹੈ ਜਿਹੜੀ ਮਨੁੱਖ ਨੂੰ ਮਨੁੱਖ ਬਣਨ ਦਾ ਉਪਦੇਸ਼ ਦੇ ਸਕਦੀ ਹੈ । ਮਨੁੱਖਤਾ ਨੂੰ ਆਪਸੀ ਪਿਆਰ ਦਾ ਸੰਦੇਸ਼ ਦੇ ਸਕਦੀ ਹੈ ਅਤੇ ਜੋ ਬਰੂਦ ਦੇ ਢੇਰ ਦੇ ਉਪਰ ਅਸੀਂ ਸੰਸਾਰ ਦੇ ਲੋਕ ਬੈਠੇ ਹਾਂ, ਉਸ ਬਰੂਦ ਦੇ ਢੇਰ ਤੋਂ ਬਚਾਅ ਦਾ ਸੰਦੇਸ਼ ਦੇ ਸਕਦੇ ਹਾਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਕਹੋ ਕਿ ਉਹ ਬਜਟ ਤੇ ਬੋਲਣ ਅਤੇ ਇਹ ਤਾਂ ਭਾਵੁਕ ਹੋ ਕੇ ਹੀ ਗੱਲਾਂ ਕਰ ਰਹੇ ਹਨ, ਜੋ ਬਜਟ ਤੇ ਲਿਖਿਆ ਹੈ ਉਸਦੇ ਬਾਰੇ ਗੱਲ ਕਰਨ । ਇਤਿਹਾਸ ਵਾਲੀ ਗੱਲ ਬਜਟ ਵਿੱਚ ਨਾ ਲੈ ਕੇ ਆਉਣ । ਭੂਮਿਕਾ ਨਾ ਬੰਨ੍ਹਣ, ਇਨ੍ਹਾਂ ਨੂੰ ਕਹੋ ਬਜਟ ਤੇ ਬੋਲਣ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮਾਨ-ਯੋਗ ਮੈਂਬਰ ਨੂੰ ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਅੱਜਕੱਲ੍ਹ ਜਿਹੜੀ ਖਾਲਸਾ ਪੰਥ ਦੀ ਤੀਸਰੀ ਸ਼ਤਾਬਦੀ ਮਨਾ ਰਹੇ ਹਾਂ ਇਹ ਬਜਟ ਦਾ ਇਕ ਹਿੱਸਾ ਹੈ ਅਤੇ ਜਿਸਦੇ ਖਰਚ ਵਾਸਤੇ ਬਜਟ ਵਿੱਚ ਪੈਸਾ ਰੱਖਿਆ ਗਿਆ ਹੈ ।

**ਸਰਦਾਰ ਮੱਖਣ ਸਿੰਘ** : ਡਿਪਟੀ ਸਪੀਕਰ ਸਾਹਿਬ, ਮੋਫਰ ਸਾਹਿਬ ਦਾ ਬੜਾ ਧੰਨਵਾਦ ਕਿ ਉਹ ਮੈਨੂੰ ਯਾਦ ਦਿਵਾ ਗਏ । ਇਸ ਅਹਿਮ ਘਟਨਾ ਦੀ ਅਤੇ ਇਸ ਅਹਿਮ ਅਵਸਰ ਦੀ ਸ਼ਾਇਦ ਮੋਫਰ ਸਾਹਿਬ ਨੂੰ ਮਹੱਤਤਾ ਦਾ ਨਾ ਪਤਾ ਹੋਵੇ । ਗੁਰੂ ਨਾਨਕ ਸਾਹਿਬ ਦੇ ਸਮੇਂ ਬਾਰੇ ਇਕਬਾਲ ਸਾਹਿਬ ਨੇ ਲਿਖਿਆ ਸੀ :

"ਫਿਰ ਉਠੀ ਆਖਰ ਸਦਾ ਤੌਹੀਦ ਕੀ ਪੰਜਾਬ ਸੇ
ਹਿੰਦ ਕੋ ਇਕ ਮਰਦੇ-ਕਾਮਿਲ ਨੇ ਜਗਾਇਆ ਖਾਬ ਸੇ ।"

ਸੋ ਜਿਹੜੀ ਵਿਚਾਰਧਾਰਾ ਪ੍ਰਬਲ ਹੋਈ ਹੈ, ਉਸਦੇ ਬਾਰੇ ਇਸ ਪਾਵਨ ਹਾਊਸ ਵਿੱਚ ਦੋ ਸ਼ਬਦ ਨਾ ਕਹੇ ਜਾਣ ਇਹ ਕੋਈ ਬਹੁਤ ਵਧੀਆ ਗੱਲ ਨਹੀਂ ਹੋਵੇਗੀ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਵਿੱਤ ਮੰਤਰੀ ਸਾਹਿਬ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਪੰਜਾਬ ਦਾ ਅਤੇ ਪੰਜਾਬ ਦੇ ਲੋਕਾਂ ਦੇ ਹਰ ਵਰਗ ਦਾ ਬੇਹੱਦ ਫਿਕਰ ਹੈ ਅਤੇ ਉਹ ਪੰਜਾਬ ਦੀ ਆਰਥਿਕਤਾ ਨੂੰ ਬੇਹਤਰ ਢੰਗ ਨਾਲ ਸਮਝਦੇ ਹਨ । ਇਸ ਵਾਸਤੇ ਹੀ ਇਸ ਬਜਟ ਵਿੱਚ ਸੱਭ ਤੋਂ ਪਹਿਲਾਂ ਮੁੱਖ ਖੇਤਰ ਜੋ ਪੰਜਾਬ ਦੀ ਆਰਥਿਕਤਾ ਦਾ ਖੇਤੀਬਾੜੀ ਹੈ, ਉਸਦਾ ਜ਼ਿਕਰ ਕੀਤਾ ਗਿਆ ਅਤੇ ਇਹ ਨੋਟ ਕੀਤਾ ਗਿਆ ਕਿ ਉਸਦੇ ਵਿਚ ਪਿਛਲੇ 7 ਵਰ੍ਹਿਆਂ

ਤੋਂ ਜਿਹੜਾ ਖਤਰਾ ਆਇਆ ਹੈ। ਉਸ ਖਤਰੇ ਨੂੰ ਦੂਰ ਕਰਨ ਵਾਸਤੇ ਕਿਵੇਂ ਇਸ ਸੈਕਟਰ ਵਿੱਚੋਂ ਪਾੜੇ ਸੂਬੇ ਨੂੰ ਕੱਢਿਆ ਜਾਵੇ ਇਸ ਦੇ ਲਈ ਕਿਵੇਂ ਮਲਟੀ ਜੈਨੇਟਿਕ ਸਿਸਟਮ ਫਸਲਾਂ ਦਾ ਅਤੇ ਦੁਧਾਰੂ ਪਸ਼ੂਆਂ ਦਾ ਉਸਦਾ ਵਿਕਾਸ ਕਰਕੇ, ਇਸ ਸੈਕਟਰ ਵਿਚ ਲੈ ਕੇ ਕਿਉਂਕਿ ਪੰਜਾਬ ਦੇ ਲੋਕਾਂ ਦਾ ਮੁੱਖ ਧੰਦਾ ਜਿਹੜਾ ਖੇਤੀਬਾੜੀ ਹੈ, ਉਸਦੇ ਵਿੱਚ ਹੀ ਜੇਕਰ ਖਤਰਾ ਹੋ ਗਈ, ਅਤੇ ਉਸਦੇ ਵਿੱਚ ਹੀ ਘਾਟਾ ਪੈ ਗਈ ਤਾਂ ਫਿਰ ਪੰਜਾਬ ਦੀ ਆਰਥਿਕਤਾ ਦਾ ਕੀ ਬਣੇਗਾ। ਇਸ ਲਈ ਸਭ ਤੋਂ ਪਹਿਲਾਂ ਜੋਰ ਸਾਧਨ ਅਤੇ ਕਦਮ ਚੁੱਕਣ ਲਈ ਇਸ ਖੇਤੀਬਾੜੀ ਦੇ ਵਾਸਤੇ ਸੋਚੇ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਅੋਰ ਵਿੱਤ ਮੰਤਰੀ ਸਾਹਿਬ ਨੇ ਦੇਖਿਆ ਹੈ ਕਿ ਸਾਡੀ ਆਰਥਿਕਤਾ ਥੱਲੇ ਨੂੰ ਜਾ ਰਹੀ ਹੈ। ਖੇਤੀਬਾੜੀ ਥੱਲੇ ਨੂੰ ਜਾ ਰਹੀ ਹੈ ਅੋਰ ਖੇਤੀਬਾੜੀ ਉਤੇ ਮਨੁੱਖੀ ਬੋਝ ਵਧ ਰਿਹਾ ਹੈ। ਖੇਤੀ ਕਾਮਿਆਂ ਦਾ ਬੋਝ ਵਧ ਰਿਹਾ ਹੈ। ਇਸ ਕਰਕੇ ਆਰਥਿਕ ਢਾਂਚੇ ਨੂੰ ਨਵਾਂ ਰੂਪ ਦਿੱਤਾ ਜਾਵੇ, ਨਵੀਂ ਮਜ਼ਬੂਤੀ ਦਿੱਤੀ ਜਾਵੇ।

ਡਿਪਟੀ ਸਪੀਕਰ ਸਾਹਿਬ, ਕਿਸੇ ਸੂਬੇ ਦੇ ਵਿਕਾਸ ਵਾਸਤੇ ਸਭ ਤੋਂ ਪਹਿਲੀ ਚੀਜ਼ ਗਿਆਨ ਦੀ ਹੁੰਦੀ ਹੈ। ਸਾਡੀ ਸਰਕਾਰ ਦਾ ਸਭ ਤੋਂ ਪਹਿਲਾ ਧਿਆਨ ਹੁਨਰ, ਕਲਾ, ਸਿਖਲਾਈ ਨੂੰ ਮਜ਼ਬੂਤ ਕਰਨ ਦਾ ਹੈ। ਮੈਨੂੰ ਦੱਸਦਿਆ ਮਾਣ ਹੋ ਰਿਹਾ ਹੈ ਕਿ ਜਦੋਂ ਹਿੰਦੁਸਤਾਨ ਆਜ਼ਾਦ ਨਹੀਂ ਹੋਇਆ ਸੀ ਤਾਂ ਇਥੇ ਸਿਰਫ ਇੱਕ ਯੂਨੀਵਰਸਿਟੀ ਸੀ ਜਿਸ ਦਾ ਨਾਂ ਪੰਜਾਬ ਯੂਨੀਵਰਸਿਟੀ, ਲਾਹੌਰ ਸੀ। ਇਸ ਨਾਲ ਹਿਮਾਚਲ ਪ੍ਰਦੇਸ਼, ਹਰਿਆਣਾ ਅੋਰ ਦਿੱਲੀ ਐਫੀਲੀਏਟਿਡ ਹੋਣ ਦੇ ਨਾਲ-ਨਾਲ ਪਾਕਿਸਤਾਨ ਵੀ ਸਾਰਾ ਐਫੀਲੀਏਟਿਡ ਸੀ। 1947 ਵਿੱਚ ਮੁਲਕ ਆਜ਼ਾਦ ਹੋ ਗਿਆ ਤਾਂ ਫਿਰ ਸਾਨੂੰ ਆਪਣੀ ਯੂਨੀਵਰਸਿਟੀ ਦੀ ਲੋੜ ਪਈ ਕਿਉਂਕਿ ਇਹ ਯੂਨੀਵਰਸਿਟੀ ਲਾਹੌਰ ਰਹਿ ਗਈ ਸੀ। ਇਥੇ ਫਿਰ ਪੰਜਾਬ ਯੂਨੀਵਰਸਿਟੀ ਕਾਇਮ ਕੀਤੀ ਗਈ। ਇਹ ਯੂਨੀਵਰਸਿਟੀ ਪਹਿਲਾ ਸ਼ਿਮਲਾ ਵਿੱਚ ਸੀ ਅਤੇ ਫਿਰ ਚੰਡੀਗੜ੍ਹ ਸਥਾਪਿਤ ਕੀਤੀ ਗਈ। ਪਿਛਲੇ ਪੰਜਾਹ ਵਰ੍ਹਿਆਂ ਵਿਚ ਇਸ ਯੂਨੀਵਰਸਿਟੀ ਤੋਂ ਬਾਅਦ ਤਿੰਨ ਯੂਨੀਵਰਸਿਟੀਆਂ ਹੋਰ ਇੱਥੇ ਬਣੀਆਂ। ਇੱਕ ਯੂਨੀਵਰਸਿਟੀ ਲੁਧਿਆਣੇ ਬਣੀ ਜਿਸ ਦਾ ਨਾਂ ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਲੁਧਿਆਣਾ ਰੱਖਿਆ ਗਿਆ, ਇੱਕ ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਇੱਕ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਖੇ ਗੁਰੂ ਨਾਨਕ ਦੇਵ ਜੀ ਦੇ 500 ਸਾਲਾ ਜਨਮ ਦਿਵਸ ਤੇ ਸਥਾਪਿਤ ਕੀਤੀ ਗਈ। ਪੰਜਾਹ ਵਰ੍ਹਿਆਂ ਵਿਚ ਮਸਾਂ ਤਿੰਨ ਯੂਨੀਵਰਸਿਟੀਆਂ ਸਥਾਪਿਤ ਕੀਤੀਆਂ ਗਈਆਂ ਪਰ ਮੈਨੂੰ ਇਹ ਦੱਸਦਿਆਂ ਮਾਣ ਮਹਿਸੂਸ ਹੋ ਰਿਹਾ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਨੇ ਆਪਣੇ ਪਹਿਲੇ ਸਾਲ ਵਿੱਚ ਤਿੰਨ ਯੂਨੀਵਰਸਿਟੀਆਂ ਦੀ ਮਨਜ਼ੂਰੀ ਲਈ ਹੈ। ਇਨ੍ਹਾਂ ਵਿਚੋਂ ਇੱਕ ਯੂਨੀਵਰਸਿਟੀ ਜਲੰਧਰ ਵਿਖੇ ਬਣ ਰਹੀ ਹੈ ਜਿਸ ਦਾ ਨਾਂ ਟੈਕਨੀਕਲ ਯੂਨੀਵਰਸਿਟੀ ਹੈ। ਇੱਕ ਫਰੀਦਕੋਟ ਵਿਖੇ ਬਾਬਾ ਫਰੀਦ ਯੂਨੀਵਰਸਿਟੀ ਆਫ ਮੈਡੀਕਲ ਸਾਇੰਸਿਜ਼ ਬਣ ਰਹੀ ਹੈ। ਇੱਕ ਵੈਟਰਨਰੀ ਯੂਨੀਵਰਸਿਟੀ ਤਲਵੰਡੀ ਸਾਬੋ ਵਿਖੇ ਸਥਾਪਿਤ ਹੋ ਰਹੀ ਹੈ। ਇਸ ਦੀ ਮਨਜ਼ੂਰੀ ਮਿਲ ਚੁੱਕੀ ਹੈ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਸਾਰੇ ਹਿੰਦੁਸਤਾਨ ਵਿੱਚ ਇੱਕ ਸਾਇੰਸ ਸਿਟੀ ਹੈ ਅੋਰ ਉਹ ਕਲਕੱਤੇ ਵਿੱਚ ਹੈ। ਮੈਂ ਫ਼ਖਰ ਨਾਲ ਦੱਸਦਾ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਵੱਲੋਂ

[ਸਰਦਾਰ ਮੱਖਣ ਸਿੰਘ]

ਜਲੰਧਰ ਵਿਖੇ ਇੱਕ ਸਾਇੰਸ ਸਿਟੀ ਕਾਇਮ ਕੀਤਾ ਜਾ ਰਿਹਾ ਹੈ । ਇਸ ਦਾ ਕੰਮ ਸ਼ੁਰੂ ਹੋ ਚੁੱਕਾ ਹੈ । ਇਹ ਕਲਕੱਤੇ ਨਾਲੋਂ ਵੀ ਬਹੁਤ ਵਧੀਆ ਹੋਵੇਗਾ ਕਿਉਂਕਿ ਕਲਕੱਤੇ ਵਿਖੇ ਜਦੋਂ ਇਹ ਸਾਇੰਸ ਸਿਟੀ ਸਥਾਪਿਤ ਕੀਤਾ ਗਿਆ ਸੀ ਤਾਂ ਉਦੋਂ ਉੱਥੇ ਵਿਗਿਆਨ ਦੀਆਂ ਉਦੋਂ ਤੱਕ ਦੀਆਂ ਉਪਲਬਧੀਆਂ ਦਾ ਪ੍ਰਦਰਸ਼ਨ ਕੀਤਾ ਗਿਆ ਸੀ । ਜਿਹੜਾ ਸਾਇੰਸ ਸਿਟੀ ਜਲੰਧਰ ਵਿਖੇ ਸਥਾਪਿਤ ਕੀਤਾ ਜਾ ਰਿਹਾ ਹੈ ਉੱਥੇ ਵਿਗਿਆਨ ਦੀਆਂ ਹੋਰ ਉਪਲਬਧੀਆਂ ਦਾ ਵੀ ਜ਼ਿਕਰ ਹੋਵੇਗਾ ਅਤੇ ਆਧੁਨਿਕ ਤੋਂ ਆਧੁਨਿਕ ਉਪਲਬਧੀਆਂ ਦਾ ਜ਼ਿਕਰ ਹੋਵੇਗਾ । ਇਸ ਨਾਲ ਸਾਡੇ ਬੱਚਿਆਂ ਨੂੰ ਗਿਆਨ ਹੋਵੇਗਾ ਅਤੇ ਇਸ ਨੂੰ ਪੰਜਾਬ ਦੇ ਵਿਕਾਸ ਵਾਸਤੇ ਵਰਤ ਸਕਣਗੇ ।

ਗਿਆਨ ਪ੍ਰਾਪਤੀ ਤੋਂ ਬਾਅਦ ਅਗਲੀ ਗੱਲ ਜਿਹੜੀ ਬੜੀ ਅਹਿਮ ਹੈ ਅਤੇ ਜਿਸ ਦਾ ਜ਼ਿਕਰ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਕੀਤਾ ਹੈ, ਉਹ ਹੈ ਮੁਢਲਾ ਢਾਂਚਾ । ਇਸ ਬਾਰੇ ਬੜੀ ਮੁੱਦਤ ਤੋਂ ਸੋਚਿਆ ਨਹੀਂ ਗਿਆ । ਜਿੰਨੀ ਦੇਰ ਤੱਕ ਅਸੀਂ ਮੁਢਲੀਆਂ ਜ਼ਰੂਰਤਾਂ ਪੂਰੀਆਂ ਨਹੀਂ ਕਰ ਸਕਾਂਗੇ, ਸੜਕਾਂ ਮੁਹੱਈਆ ਨਹੀਂ ਕਰ ਸਕਾਂਗੇ, ਪੁਲ ਮੁਹੱਈਆ ਨਹੀਂ ਕਰ ਸਕਾਂਗੇ, ਰੇਲਾਂ ਮੁਹੱਈਆ ਨਹੀਂ ਕਰ ਸਕਾਂਗੇ, ਇੰਟਰਨੈਸ਼ਨਲ ਏਅਰਪੋਰਟ ਸਥਾਪਿਤ ਨਹੀਂ ਕਰ ਸਕਾਂਗੇ, ਟੈਕਨੀਕਲ ਪ੍ਰਾਜੈਕਟ ਨਹੀਂ ਦੇ ਸਕਾਂਗੇ, ਉਦੋਂ ਤੱਕ ਅਸੀਂ ਵਿਕਾਸ ਨਹੀਂ ਕਰ ਸਕਦੇ । ਸਾਡੀ ਸਰਕਾਰ ਨੇ ਪਿਛਲੇ ਸੈਸ਼ਨ ਵਿੱਚ ਬੜਾ ਅਹਿਮ ਫੈਸਲਾ ਲਿਆ ਸੀ ।

**ਸ੍ਰੀ ਡਿਪਟੀ ਸਪੀਕਰ:** ਸਰਦਾਰ ਮੱਖਣ ਸਿੰਘ ਜੀ, ਜ਼ਰਾ ਜਲਦੀ ਕਰੋ ਅਤੇ ਵਾਈਂਡ ਅੱਪ ਕਰੋ ।

**ਸਰਦਾਰ ਮੱਖਣ ਸਿੰਘ:** ਡਿਪਟੀ ਸਪੀਕਰ ਸਾਹਿਬ, ਸਮਾਂ ਤਾਂ ਘੱਟ ਲੱਗੇਗਾ । ਮੇਰਾ ਸ਼੍ਰੋਮਣੀ ਅਕਾਲੀ ਦਲ ਪਾਰਟੀ ਦਾ ਟਾਈਮ ਹੈ ।

**ਸ੍ਰੀ ਡਿਪਟੀ ਸਪੀਕਰ:** ਟਾਈਮ ਤਾਂ ਉਤਨਾ ਹੀ ਮਿਲਣਾ ਹੈ, ਜਿੰਨਾ ਹੈ ।

**ਸਰਦਾਰ ਮੱਖਣ ਸਿੰਘ:** ਡਿਪਟੀ ਸਪੀਕਰ ਸਾਹਿਬ, ਇਹ ਸਾਡੀ ਪਾਰਟੀ ਦਾ ਟਾਈਮ ਹੈ । ਪਿਛਲੇ ਸੈਸ਼ਨ ਵਿੱਚ ਬੁਨਿਆਦੀ ਢਾਂਚੇ ਵਿਕਾਸ ਬਾਰੇ ਬੋਰਡ ਸਥਾਪਿਤ ਸਬੰਧੀ ਬਿੱਲ ਪੇਸ਼ ਕੀਤਾ ਗਿਆ ਸੀ । ਇਹ ਬੜਾ ਅਹਿਮ ਬਿੱਲ ਸੀ । ਮੈਂ ਇਸ ਗੱਲ ਨਾਲ ਮੁਤਫਿਕ ਹਾਂ ਕਿ ਇਹ ਕੰਮ ਉਦੋਂ ਹੋਣਾ ਚਾਹੀਦਾ ਸੀ ਜਦੋਂ ਇਹ ਮੁਲਕ ਆਜ਼ਾਦ ਹੋਇਆ ਸੀ । ਮੈਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਦੀ ਇਸ ਗਲ ਨਾਲ ਸਹਿਮਤ ਹਾਂ ਪਰ ਇਹ ਸਿਹਰਾ ਸਾਡੀ ਸਰਕਾਰ ਨੂੰ ਜਾਂਦਾ ਹੈ । ਅਸੀਂ ਇਸ ਬਾਰੇ ਹੁਣ ਸੋਚਿਆ ਹੈ । ਇਹ ਗੱਲ ਬਹੁਤ ਪਹਿਲਾਂ ਸੋਚਣੀ ਚਾਹੀਦੀ ਸੀ । ਮੈਂ ਸਮਝਦਾ ਹਾਂ ਕਿ ਇਸ ਨਾਲ ਪ੍ਰਾਂਤ ਦੀ ਤਰੱਕੀ ਨੂੰ ਬਲ ਮਿਲੇਗਾ । ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਇੱਕ ਅਹਿਮ ਚੀਜ਼ ਅੱਜ ਦੇ ਯੁੱਗ ਵਿੱਚ ਇਹ ਹੈ ਕਿ ਕਿਸੇ ਪ੍ਰਾਂਤ ਕੋਲ ਊਰਜਾ ਕਿੰਨੀ ਹੈ । ਤੁਹਾਨੂੰ ਪਤਾ ਹੈ ਕਿ ਸਾਡੀ ਸਰਕਾਰ ਨੇ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਪਹਿਲੀ ਵਾਰੀ ਬਿਜਲੀ ਦੇ ਉਤਪਾਦਨ ਨੂੰ ਅਗੇਤ ਦਿੱਤੀ ਸੀ ਅਤੇ ਬਿਜਲੀ ਦੇ ਦੋ ਬਹੁਤ ਅਹਿਮ ਪ੍ਰੋਜੈਕਟ ਜਿਹੜੇ ਹਨ, ਉਨ੍ਹਾਂ ਦੀ ਪੂਰਤੀ ਦਾ ਨਿਸ਼ਾਨਾ ਸਾਹਮਣੇ ਰੱਖਿਆ ਗਿਆ । ਉਨ੍ਹਾਂ ਵਿੱਚੋਂ ਪਹਿਲਾ ਸੀ ਸਾਡੇ

ਆਪਣੇ ਜ਼ਿਲ੍ਹੇ ਬਠਿੰਡਾ ਵਿੱਚ ਲਹਿਰਾ ਮੁਹੱਬਤ, ਜਿਹੜਾ ਗੁਰੂ ਹਰਗੋਬਿੰਦ ਸਾਹਿਬ ਥਰਮਲ ਪਲਾਂਟ ਹੈ ਅਤੇ ਉਸ ਤੋਂ ਬਾਅਦ ਰਣਜੀਤ ਸਾਗਰ ਡੈਮ। ਅੱਜ ਇਸ ਸਦਨ ਵਿੱਚ ਬੋਲਦਿਆਂ ਬੜੀ ਪ੍ਰਸੰਨਤਾ ਹੋਈ ਹੈ ਕਿ ਲਹਿਰਾ ਮੁਹੱਬਤ ਆਪਣੇ ਨਿਸ਼ਚਿਤ ਸਮੇਂ ਵਿੱਚ ਮੁਕੰਮਲ ਹੋ ਗਿਆ ਅਤੇ ਉਸ ਨੇ ਬਿਜਲੀ ਉਤਪਾਦਨ ਸ਼ੁਰੂ ਕਰ ਦਿੱਤਾ ਹੈ। ਪਹਿਲਾਂ ਵੀ ਇਸ ਸਦਨ ਵਿੱਚ ਇਹ ਗੱਲ ਆ ਚੁੱਕੀ ਹੈ, ਰਣਜੀਤ ਸਾਗਰ ਡੈਮ ਵੀ ਪੂਰੀ ਪਹਿਲ ਦੇ ਕੇ, ਡਿਪਟੀ ਸਪੀਕਰ ਸਾਹਿਬ, ਅਾਹ ਜਿਹੜੀ ਆਰਥਿਕ ਤੰਗੀ ਆਈ ਹੈ, ਇਸ ਦੇ ਵਿੱਚ ਜਿਥੇ ਹੋਰ ਗੱਲਾਂ ਦਾ ਵੀ ਐਫ.ਐਮ. ਸਾਹਿਬ ਨੇ ਜ਼ਿਕਰ ਕੀਤਾ ਹੈ ਉਸ ਦੇ ਵਿੱਚ ਇਹ ਵੀ ਬਹੁਤ ਵੱਡੀ ਗੱਲ ਹੈ ਕਿ ਅਸੀਂ ਆਪਣੇ ਨਿਸ਼ਚਿਤ ਸਮੇਂ ਵਿੱਚ ਉਸ ਨੂੰ ਪੂਰਾ ਕਰਨਾ ਚਾਹੁੰਦੇ ਸੀ। ਰਣਜੀਤ ਸਾਗਰ ਡੈਮ ਦੀ ਜਿਹੜੀ ਯੋਜਨਾ ਹੈ, ਉਹ ਬਹੁਤ ਵੜ੍ਹੇ ਪੁਰਾਣੀ ਸੀ। ਉਸ ਨੂੰ ਸ਼ੁਰੂ ਹੋਇਆਂ ਨੂੰ 30 ਸਾਲ ਹੋ ਗਏ ਸੀ। ਉਸ ਨੂੰ ਮੁਕੰਮਲ ਕਰਨਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਦਾ ਇੱਕ ਵਕਾਰੀ ਕੰਮ ਸੀ। ਭਾਵੇਂ 150 ਕਰੋੜ ਰੁਪਿਆ ਕੇਂਦਰ ਸਰਕਾਰ ਨੇ ਦੇਣਾ ਸੀ ਅਤੇ ਉਹ ਸਮੇਂ ਸਿਰ ਨਹੀਂ ਦੇ ਸਕੀ ਫਿਰ ਸਰਕਾਰ ਨੇ ਆਪਣੇ ਸੀਮਤ ਸਾਧਨਾਂ ਵਿੱਚ ਪੂਰਾ ਕੀਤਾ। ਇਹ ਦੱਸਦਿਆਂ ਖੁਸ਼ੀ ਹੁੰਦੀ ਹੈ ਕਿ ਉਸ ਵਿੱਚ ਪਾਣੀ ਭਰਨਾ ਸ਼ੁਰੂ ਹੋ ਗਿਆ ਹੈ। ਉਸ ਨੇ ਥੋੜ੍ਹੇ ਸਮੇਂ ਵਿੱਚ ਜਨਰੇਸ਼ਨ ਸ਼ੁਰੂ ਕਰ ਦੇਣੀ ਹੈ। ਤਰੱਕੀ ਲਈ ਐਜੂਕੇਸ਼ਨ ਤੋਂ ਬਾਅਦ ਅਹਿਮ ਚੀਜ਼ ਊਰਜਾ ਸੀ। ਉਸ ਊਰਜਾ ਦੇ ਉਤੇ ਸਾਡੀ ਸਰਕਾਰ ਨੇ ਪਹਿਲ ਦਿੱਤੀ ਹੈ ਤਾਂ ਕਿ ਊਰਜਾ ਦੇ ਨਾਲ ਜਿਹੜੇ ਜਨਤਾ ਨੇ ਕਾਰਖਾਨੇ ਸਥਾਪਤ ਕਰਨੇ ਹਨ, ਉਹ ਚੱਲ ਸਕਣ।

ਇਸੇ ਤਰ੍ਹਾਂ ਇਸ ਗੱਲ ਦਾ ਵੀ ਜ਼ਿਕਰ ਆਇਆ, ਡਿਪਟੀ ਸਪੀਕਰ ਸਾਹਿਬ, ਜਿਹੜਾ ਇੱਕ ਬਹੁਤ ਵੱਡਾ ਅਤੇ ਅਹਿਮ ਕੰਮ ਕੀਤਾ ਹੈ। 50 ਸਾਲਾਂ ਤੋਂ ਹਿੰਦੁਸਤਾਨ ਦੇ ਅਤੇ ਪੰਜਾਬ ਦੇ ਲੋਕ ਬਹੁਤ ਵਿਦੇਸ਼ਾਂ ਨੂੰ ਜਾਂਦੇ ਹਨ ਅਤੇ ਪੰਜਾਬ ਦੇ ਵਿੱਚ ਜੋ ਫਾਲਤੂ ਪੈਦਾਵਾਰ ਹੁੰਦੀ ਹੈ, ਜੇ ਕੌਮਾਂਤਰੀ ਹਵਾਈ ਅੱਡਾ ਬਣ ਜਾਵੇ ਤਾਂ ਪੰਜਾਬ ਦੇ ਵਾਸਤੇ ਬੜਾ ਫਾਇਦਾ ਹੋ ਸਕਦਾ ਹੈ। ਇਹ ਪੰਜਾਬ ਦੇ ਲੋਕਾਂ ਦੀ ਇੱਛਾ ਲੰਬੇ ਸਮੇਂ ਤੋਂ ਇੱਛਾ ਹੀ ਰਹੀ ਪਰ ਅੱਜ ਇਹ ਖੁਸ਼ੀ ਹੈ ਕਿ ਇਸ ਨੂੰ ਅਮਲੀ ਰੂਪ ਵਿੱਚ ਬਦਲ ਦਿੱਤਾ ਗਿਆ ਹੈ। ਅੰਮ੍ਰਿਤਸਰ ਵਿੱਚ, ਡਿਪਟੀ ਸਪੀਕਰ ਸਾਹਿਬ, ਤੁਹਾਡੀ ਧਰਤੀ ਉਤੇ ਇਹ ਕੌਮਾਂਤਰੀ ਹਵਾਈ ਅੱਡਾ ਮਨਜ਼ੂਰ ਹੋ ਗਿਆ ਹੈ। ਮਨਜ਼ੂਰੀ ਹੀ ਨਹੀਂ ਇਸ ਬਜਟ ਦੇ ਵਿੱਚ ਕੇਂਦਰ ਸਰਕਾਰ ਵੱਲੋਂ ਪੈਸੇ ਦੀ ਐਲੋਕੇਸ਼ਨ ਵੀ ਹੋ ਚੁੱਕੀ ਹੈ ਅਤੇ ਉਸ ਤੇ ਕੰਮ ਸ਼ੁਰੂ ਹੋ ਜਾਣ ਦਾ ਤੁਹਾਨੂੰ ਪਤਾ ਹੈ। ਉਸ ਕੌਮਾਂਤਰੀ ਹਵਾਈ ਅੱਡੇ ਨੇ ਸਾਡੀ ਆਰਥਿਕਤਾ ਨੂੰ ਮਜ਼ਬੂਤ ਕਰਨ ਵਿੱਚ ਬੜਾ ਅਹਿਮ ਰੋਲ ਅਦਾ ਕਰਨਾ ਹੈ। ਅੱਜ ਜੋ ਖੇਤੀਬਾੜੀ ਗਿਰ ਰਹੀ ਹੈ, ਉਸ ਨੂੰ ਪੂਰਾ ਹੁੰਗਾਰਾ ਮਿਲ ਜਾਣਾ ਹੈ। ਅਸੀਂ ਫਲੋਰੀਕਲਚਰ ਵੱਲ ਜਾਵਾਂਗੇ, ਸ਼ਹਿਦ ਪੈਦਾ ਕਰਾਂਗੇ, ਫਲ ਤੇ ਸਬਜ਼ੀਆਂ ਪੈਦਾ ਕਰਾਂਗੇ ਅਤੇ ਉਸੇ ਤਰ੍ਹਾਂ ਤਾਜ਼ੀਆਂ ਸਬਜ਼ੀਆਂ ਨੂੰ ਕੌਮਾਂਤਰੀ ਹਵਾਈ ਅੱਡੇ ਰਾਹੀਂ ਦੂਜੇ ਮੁਲਕਾਂ ਨੂੰ ਭੇਜਾਂਗੇ। ਉਸ ਨਾਲ ਪੰਜਾਬ ਦੀ ਆਰਥਿਕਤਾ ਬਹੁਤ ਮਜ਼ਬੂਤ ਹੋਵੇਗੀ। ਮੈਂ ਇਸ ਲਈ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ, ਸਾਡੇ ਵਿੱਤ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ। ਪੰਜਾਬ ਦੀ ਆਰਥਿਕਤਾ ਨੂੰ ਮਜ਼ਬੂਤ ਕਰਨ ਲਈ ਇਹ ਸਾਰੇ ਕਦਮ ਪੁੱਟੇ ਜਾ ਰਹੇ ਹਨ ਤਾਂ ਕਿ ਇਹ ਮਜ਼ਬੂਤ ਹੋ ਸਕੇ।

[ਸਰਦਾਰ ਮੱਖਣ ਸਿੰਘ]

ਮੈਂ ਅਗਲੀ ਗੱਲ, ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਇੱਕ ਬਹੁਤ ਵੱਡਾ ਮੀਲ ਪੱਥਰ ਪੰਜਾਬ ਦੀ ਆਰਥਿਕਤਾ ਦੇ ਵਿੱਚ ਆਇਆ ਹੈ, ਜਿਸ ਦਾ ਜ਼ਿਕਰ ਕਰਨਾ ਇੱਕ ਬਹੁਤ ਹੀ ਚੁਕਵੀਂ ਗੱਲ ਹੈ ਕਿਉਂਕਿ ਹੁਣ ਤੱਕ ਜਦੋਂ ਤੋਂ ਸਨਅਤਾਂ ਪੰਜਾਬ ਦੇ ਵਿੱਚ ਲੱਗਣ ਲੱਗੀਆਂ ਹਨ, ਇਸ ਵਿੱਚ ਅੰਗਰੇਜ਼ਾਂ ਦਾ ਸਮਾਂ ਵੀ ਸ਼ਾਮਿਲ ਕਰ ਲਉ, ਚਾਹੇ ਇਹ ਨਿੱਜੀ ਕਾਰਖਾਨੇ ਹਨ, ਚਾਹੇ ਪਬਲਿਕ ਕਾਰਖਾਨੇ ਹਨ, ਇਨ੍ਹਾਂ ਸਾਰਿਆਂ ਨੂੰ ਸ਼ਾਮਿਲ ਕਰ ਲਉ। ਜਿੰਨੀ ਹੁਣ ਤੱਕ ਇੰਡਸਟਰੀ ਲੱਗੀ ਹੈ, ਡਿਪਟੀ ਸਪੀਕਰ ਸਾਹਿਬ, ਉਸ ਦੀ ਕੀਮਤ 14 ਸੌ ਕਰੋੜ ਰੁਪਏ ਬਣਦੀ ਹੈ। ਜੋ ਟੋਟਲ ਇੰਡਸਟਰੀ ਪੰਜਾਬ ਦੇ ਵਿੱਚ ਹੁਣ ਤੱਕ ਲੱਗੀ ਹੈ, ਉਹ ਤਾਂ ਇਹ ਹੈ ਪਰ ਇਕੱਲੀ ਰਿਫਾਈਨਰੀ 16 ਹਜ਼ਾਰ ਕਰੋੜ ਰੁਪਏ ਦੇ ਨਾਲ ਪਿੰਡ ਫੁੱਲੋਖੇੜੀ, ਰਾਮਾ ਮੰਡੀ ਦੇ ਕੋਲ ਲੱਗ ਰਹੀ ਹੈ। ਦੋ ਪਿੰਡ ਜੋਸ਼ੀ ਸਾਹਿਬ ਦੇ ਅਤੇ ਦੋ ਪਿੰਡ ਮੇਰੇ ਇਸ ਦੇ ਨਾਲ ਹਨ। ਸਾਨੂੰ ਤਾਂ ਸਾਰੀ ਉਮਰ, ਜੋਸ਼ੀ ਸਾਹਿਬ ਨੂੰ ਅਤੇ ਮੈਨੂੰ ਵੀ, ਪੰਜਾਬ ਸਰਕਾਰ ਦਾ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਧੰਨਵਾਦੀ ਹੋਣਾ ਚਾਹੀਦਾ ਹੈ ਕਿ ਏਡਾ ਵੱਡਾ ਪ੍ਰੋਜੈਕਟ 16 ਹਜ਼ਾਰ ਕਰੋੜ ਰੁਪਏ ਦਾ ਲੱਗਿਆ ਹੈ। ਸਾਰੀ ਸਨਅਤ ਜਿਹੜੀ ਹੁਣ ਤੱਕ ਲੱਗੀ ਹੈ, ਉਹ ਸਾਢੇ 14 ਸੌ ਕਰੋੜ ਰੁਪਏ ਦੀ ਸੀ। ਉਸ ਵਿੱਚ ਕਿੰਨੇ ਬੱਚਿਆਂ ਨੂੰ ਕਾਰੋਬਾਰ ਮਿਲੇਗਾ, ਕਿੰਨੀ ਹੋਰ ਅਲਾਈਡ ਇੰਡਸਟਰੀ ਲੱਗੇਗੀ, ਕਿੰਨੀਆਂ ਸੜਕਾਂ ਦਾ ਜਾਲ ਵਿਛੇਗਾ। ਉੱਥੇ, ਡਿਪਟੀ ਸਪੀਕਰ ਸਾਹਿਬ, ਪੈਟਰੋਲ ਬਣੇਗਾ, ਡੀਜ਼ਲ ਬਣੇਗਾ। ਉਥੇ ਬਰੋਜ਼ਾ ਬਣੇਗਾ, ਚਾਰਕੋਲ ਬਣੇਗਾ। ਉਥੇ ਮਿੱਟੀ ਦਾ ਤੇਲ ਬਣੇਗਾ। ਉਥੋਂ ਜਿਹੜੀ ਗੈਸ ਨਿਕਲੇਗੀ, ਉਸ ਨਾਲ ਬਿਜਲੀ ਦਾ ਪ੍ਰੋਜੈਕਟ ਲੱਗੇਗਾ, ਜਿਸ ਨਾਲ 600 ਮੈਗਾਵਾਟ ਬਿਜਲੀ ਪੈਦਾ ਹੋਵੇਗੀ। ਉਸ ਪ੍ਰੋਜੈਕਟ ਵਿੱਚ 200 ਮੈਗਾਵਾਟ ਹੀ ਯੂਜ਼ ਹੋਵੇਗੀ ਅਤੇ 400 ਮੈਗਾਵਾਟ ਫਾਲਤੂ ਬਣਦੀ ਹੈ। ਉਹ ਪੈਦਾ ਕਰਕੇ ਪੰਜਾਬ ਦੇ ਲੋਕਾਂ ਨੂੰ ਦੇਵੇਗੀ। ਉਹ ਏਡਾ ਵੱਡਾ ਪ੍ਰੋਜੈਕਟ ਹੈ, ਉਸ ਨਾਲ ਹੋਰ ਵੀ ਕਿੰਨੇ ਪ੍ਰੋਜੈਕਟ ਖੁੱਲ੍ਹਣਗੇ। ਡਿਪਟੀ ਸਪੀਕਰ ਸਾਹਿਬ, ਕਿੰਨੇ ਟਰੱਕਾਂ ਵਾਲਿਆਂ ਨੂੰ, ਕਿੰਨੇ ਡਰਾਈਵਰਾਂ ਨੂੰ, ਕਿੰਨੇ ਢਾਬੇ ਵਾਲਿਆਂ ਨੂੰ ਰੋਜ਼ਗਾਰ ਮਿਲੇਗਾ। ਇੰਨਾ ਵੱਡਾ ਕਾਰਖਾਨਾ ਪੰਜਾਬ ਦੇ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਉਨ੍ਹਾਂ ਦੇ ਪੁੱਤਰ ਸਰਦਾਰ ਸੁਖਬੀਰ ਸਿੰਘ ਬਾਦਲ, ਜੋ ਕੇਂਦਰ ਵਿੱਚ ਸਨਅਤੀ ਰਾਜ ਮੰਤਰੀ ਹਨ, ਨੇ ਸਥਾਪਤ ਕਰਵਾਇਆ ਹੈ। ਮੈਂ ਇਸ ਬਾਰੇ ਬੜੇ ਮਾਣ ਨਾਲ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਉਸ ਕਾਰਖਾਨੇ ਨੇ ਆਪਣਾ ਕੰਮ ਸ਼ੁਰੂ ਕਰ ਦਿੱਤਾ ਤਾਂ ਅੱਜ ਜੋ ਪੰਜਾਬ ਦੇ ਵਿੱਚ ਵਿੱਤੀ ਸੰਕਟ ਹੋ ਰਿਹਾ ਹੈ, ਉਸ ਨੇ 700 ਕਰੋੜ ਰੁਪਿਆ ਸਾਲਾਨਾ ਪੰਜਾਬ ਨੂੰ ਰੈਵੇਨਿਊ ਦੇ ਤੌਰ ਤੇ ਦੇਣਾ ਹੈ। ਇਹ ਬਹੁਤ ਹੀ ਵੱਡੀ ਦੇਣ ਹੈ। ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਕਿਹਾ ਸੀ ਕਿ ਅਸੀਂ ਦੁੱਧ ਦੇ ਮਾਮਲੇ ਵਿੱਚ ਹੁਣ ਸਾਰੇ ਸੰਸਾਰ ਨੂੰ ਚਕਾ-ਚੌਂਧ ਕਰ ਦਿੱਤਾ ਹੈ। ਜਿਸ ਤਰ੍ਹਾਂ ਕਿਸੇ ਵੇਲੇ ਹਰਾ ਇਨਕਲਾਬ ਲਿਆ ਕੇ ਸੰਸਾਰ ਦੇ ਲੋਕਾਂ ਨੂੰ ਚਕਾ-ਚੌਂਧ ਕਰ ਦਿੱਤਾ ਸੀ ਉਸ ਦੀ ਸ਼ੁਰੂਆਤ, ਡਿਪਟੀ ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਰੱਖੀ ਅਤੇ ਉਸ ਦੀ ਸਟੱਡੀ ਕਰਨ ਵਾਸਤੇ ਇਜ਼ਰਾਈਲ ਗਏ। ਉਥੇ ਇੱਕ ਉਹ ਪੱਧਰੀ ਟੀਮ ਵੀ ਨਾਲ ਲੈ ਕੇ ਗਏ। ਕਈ ਖੇਤੀ ਮਾਹਿਰ ਵੀ ਨਾਲ ਲੈ ਕੇ ਗਏ। ਇਸ ਪ੍ਰਾਜੈਕਟ ਦੀ ਸਟੱਡੀ ਕਰਨ ਤੋਂ ਬਾਅਦ ਅੱਜ ਮੈਨੂੰ ਇਸ ਹਾਊਸ ਦੇ ਵਿੱਚ ਇਹ ਕਹਿਣ ਵਿਚ ਪ੍ਰਸੰਨਤਾ ਹੋ ਰਹੀ ਹੈ ਕਿ ਇਹ ਪ੍ਰਾਜੈਕਟ ਤਜਰਬੇ ਦੇ ਤੌਰ ਤੇ ਮੇਰੇ ਇਲਾਕੇ ਵਿੱਚ

ਪਿੰਡ ਕਾਲਝਰਾਣੀ ਵਿੱਚ ਇਸ ਪ੍ਰਾਜੈਕਟ ਦੀ ਸਥਾਪਨਾ ਹੋ ਗਈ ਹੈ । ਡਿਪਟੀ ਸਪੀਕਰ ਸਾਹਿਬ, ਇਹ ਇੰਨਾ ਵਧੀਆ ਪ੍ਰਾਜੈਕਟ ਹੈ ਜਿਥੇ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਖੁਦ ਜਾ ਕੇ ਲੋਕਾਂ ਨੂੰ ਮਿਲੇ । ਉਥੇ ਜਿਹੜੇ ਪਿੰਡ ਦੇ ਮੁੰਡੇ-ਕੁੜੀਆਂ ਬੇਰੁਜ਼ਗਾਰ ਸਨ, ਉਨ੍ਹਾਂ ਨੂੰ ਆਪਣੇ ਕੋਲ ਬਿਠਾ ਕੇ ਪੁੱਛਿਆ ਕਿ ਤੈਨੂੰ ਕਿਹੜਾ ਕਾਰੋਬਾਰ ਚਾਹੀਦਾ ਹੈ, ਤੂੰ ਕਿਹੜਾ ਕਾਰੋਬਾਰ ਕਰਨਾ ਚਾਹੁੰਦਾ ਹੈਂ ਤਾਂ ਜਿਨ੍ਹਾਂ ਨੂੰ ਦੁਕਾਨਾਂ ਦੀ ਜ਼ਰੂਰਤ ਸੀ ਉਨ੍ਹਾਂ ਨੂੰ ਦੁਕਾਨਾਂ ਦਿੱਤੀਆਂ ਗਈਆਂ ਅੌਰ ਜਿਨ੍ਹਾਂ ਨੂੰ ਗਾਈਆਂ ਦੀ ਲੋੜ ਸੀ ਉਨ੍ਹਾਂ ਨੂੰ ਗਾਈਆਂ ਦਿੱਤੀਆਂ । ਗਾਈਆਂ ਦੇ ਲਈ ਸ਼ੈਡ ਬਣਾ ਕੇ ਦਿੱਤੇ ਅੌਰ ਉਥੇ ਜਿਹੜਾ ਚਾਰੇ ਦਾ ਬੰਦੋਬਸਤ ਸੀ ਉਹ ਵੀ ਕੀਤਾ ਗਿਆ । ਵੈਟਰਨਰੀ ਹਸਪਤਾਲ ਕਾਇਮ ਕੀਤਾ ਗਿਆ । ਬੈਂਕ ਵੀ ਬਣਾ ਕੇ ਦਿੱਤਾ । ਕੋਆਪਰੇਟਿਵ ਬੈਂਕ ਵੀ ਬਣਾ ਕੇ ਦਿੱਤਾ । ਹੈਲਥ ਸੈਂਟਰ ਵੀ ਬਣਾ ਦਿੱਤਾ । ਉਸ ਪਿੰਡ ਦੇ ਵਿੱਚ ਜਿਹੜਾ ਕਮਿਊਨਿਟੀ ਹੈਲਥ ਸੈਂਟਰ ਹੈ ਉਹ ਇੰਨਾ ਖੂਬਸੂਰਤ ਹੈ ਕਿ ਸਾਰੇ ਪੰਜਾਬ ਵਿੱਚ ਕਿਸੇ ਵੀ ਪਿੰਡ ਵਿੱਚ ਇਹੋ ਜਿਹਾ ਖੂਬਸੂਰਤ ਕਮਿਊਨਿਟੀ ਸੈਂਟਰ ਨਹੀਂ ਅੌਰ ਇਹ ਯਤਨ ਸਫਲ ਹੋ ਜਾਣਗੇ । ਪਹਿਲਾਂ ਜਦੋਂ ਜਿਨ੍ਹਾਂ ਲੋਕਾਂ ਨੂੰ ਗਾਈਆਂ ਦਿੱਤੀਆਂ ਗਈਆਂ ਤਾਂ ਉਸ ਵੇਲੇ ਸਿਆਲਾਂ ਦੇ ਦਿਨ ਸਨ ਅਤੇ ਜਿਨ੍ਹਾਂ ਨੂੰ ਦੁਕਾਨਾਂ ਬਣਾ ਕੇ ਦਿੱਤੀਆਂ ਗਈਆਂ ਤਾਂ ਉਨ੍ਹਾਂ ਨੇ ਮੈਨੂੰ ਕਿਹਾ ਕਿ ਸਾਡਾ ਕਾਰੋਬਾਰ ਘੱਟ ਚਲ ਰਿਹਾ ਹੈ ਅਤੇ ਗਾਈਆਂ ਵਾਲਿਆਂ ਨੇ ਵੀ ਗਿਲਾ ਕੀਤਾ । ਉਸ ਵੇਲੇ ਉਥੇ ਇੱਕ ਦੋ ਵਛੜੂਆਂ ਦੀ ਮੌਤ ਹੋ ਗਈ ਸੀ । ਪਰ ਜਦੋਂ ਬਾਅਦ ਵਿੱਚ ਮੈਂ ਉਥੇ ਖੁਦ ਜਾ ਕੇ ਉਨ੍ਹਾਂ ਨੂੰ ਪੁੱਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਸਾਡਾ ਕੰਮ ਕਾਮਯਾਬੀ ਨਾਲ ਚਲ ਰਿਹਾ ਹੈ ਅੌਰ ਵਧੀਆ ਚਲਦਾ ਪਿਆ ਹੈ । ਇਸ ਤਰ੍ਹਾਂ ਹੁਣ ਗਾਈਆਂ ਵਾਲੇ ਦੇ ਰੋਜ਼ਾਨਾ ਦੁੱਧ ਦੇ ਉਤਪਾਦਨ ਵਿੱਚ ਚੰਗਾ ਵਾਧਾ ਹੋਇਆ ਹੈ ਅਤੇ ਉਥੋਂ ਹੁਣ ਮਿਲਕ ਪਲਾਂਟ ਵਾਲੇ ਆ ਕੇ ਦੁੱਧ ਲੈ ਜਾਂਦੇ ਹਨ । ਇਕ ਕੋਆਪਰੇਟਿਵ ਸੁਸਾਇਟੀ ਬਣਾਈ ਹੈ ਜਿਸ ਦੇ ਨਾਲ ਉਨ੍ਹਾਂ ਨੂੰ ਲਾਭ ਹੋ ਰਿਹਾ ਹੈ । ਉਸ ਤੋਂ ਬਾਅਦ ਅੰਮ੍ਰਿਤਸਰ ਦੇ ਪਿੰਡ ਪੱਧਰੀ ਕਲਾਂ ਦੇ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਇਹੋ ਜਿਹੀ ਯੋਜਨਾ ਦੀ ਸ਼ੁਰੂਆਤ ਕੀਤੀ । ਜੇਕਰ ਇਨ੍ਹਾਂ ਦੋ ਪਿੰਡਾਂ ਦੀ ਯੋਜਨਾ ਕਾਮਯਾਬ ਹੋ ਗਈ ਤਾਂ ਫਿਰ ਪੰਜਾਬ ਸਰਕਾਰ ਦਾ ਨਿਸ਼ਾਨਾ ਹੈ ਕਿ ਪੰਜਾਬ ਦੇ ਹਰ ਪਿੰਡ ਦੇ ਵਿਚ ਇਸ ਤਰ੍ਹਾਂ ਦੇ ਪ੍ਰਾਜੈਕਟ ਲਾ ਕੇ ਅੌਰ ਸਵੈ-ਰੋਜ਼ਗਾਰ ਨਾਲ ਜੋੜ ਕੇ ਪੂਰੇ ਪੰਜਾਬ ਦੇ ਬੇਰੁਜ਼ਗਾਰ ਬੇਟੇ-ਬੇਟੀਆਂ ਨੂੰ ਕਾਰੋਬਾਰ ਦਿੱਤਾ ਜਾਵੇ ਅੌਰ ਚਿੱਟਾ ਇਨਕਲਾਬ ਲਿਆ ਕੇ ਸੰਸਾਰ ਦੇ ਵਿੱਚ ਲੋਕਾਂ ਨੂੰ ਚਕਾ-ਚੌਂਧ ਕਰ ਦੇਈਏ ਅੌਰ ਪੰਜਾਬ ਦੀ ਆਰਥਿਕਤਾ ਨੂੰ ਮਜ਼ਬੂਤ ਕਰੀਏ । ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿਣ ਵਿਚ ਮਾਣ ਮਹਿਸੂਸ ਕਰ ਰਿਹਾ ਹਾਂ ਕਿ ਸਾਡੇ ਚੰਗੇ ਭਾਗ ਹਨ ਕਿ ਇਸ ਵੇਲੇ ਪੰਜਾਬ ਨੂੰ ਸਨਅਤਾਂ ਦੀ ਜ਼ਰੂਰਤ ਹੈ ਕਿਉਂਕਿ ਖੇਤੀਬਾੜੀ ਵਿਚ ਪਹਿਲਾਂ ਹੀ ਬਹੁਤ ਲੋਕ ਲੱਗੇ ਹੋਏ ਹਨ । ਜ਼ਮੀਨ ਇੱਕ ਸੀਮਤ ਚੀਜ਼ ਹੈ ਜਿਸ ਨੂੰ ਕਿ ਰਬੜ ਦੀ ਤਰ੍ਹਾਂ ਵਧਾਇਆ ਨਹੀਂ ਜਾ ਸਕਦਾ ਅੌਰ ਇਸ ਦੇ ਉਤੇ ਜ਼ਿਆਦਾ ਲੋਕਾਂ ਨੂੰ ਐਡਜਸਟ ਨਹੀਂ ਕੀਤਾ ਜਾ ਸਕਦਾ, ਕਿਸਾਨਾਂ ਨੂੰ ਜਾਂ ਮਜ਼ਦੂਰਾਂ ਨੂੰ । ਇਸ ਲਈ ਪੰਜਾਬ ਨੂੰ ਕੁਦਰਤੀ ਤੌਰ ਤੇ ਸਨਅਤੀ ਵਿਕਾਸ ਵਲ ਜਾਣਾ ਪੈਣਾ ਹੈ । ਸੈਂਟਰ ਦੇ ਵਿੱਚ ਸਰਦਾਰ ਸੁਖਬੀਰ ਸਿੰਘ, ਸਨਅਤ ਰਾਜ ਮੰਤਰੀ ਬਣ ਗਏ ਹਨ । ਮੈਨੂੰ ਇਹ ਦੱਸਦਿਆਂ ਪ੍ਰਸੰਨਤਾ ਹੁੰਦੀ ਹੈ ਕਿ ਬਹੁਤ ਸਾਰੇ ਤਰ੍ਹਾਂ-ਤਰ੍ਹਾਂ ਦੇ ਕਾਰਖਾਨੇ, ਕੋਈ 20 ਹਜ਼ਾਰ ਕਰੋੜ ਰੁਪਏ ਦੀ ਸਨਅਤ ਕੇਂਦਰ ਵਿਚੋਂ ਪੰਜਾਬ ਦੀ ਸਰਕਾਰ ਲੈ ਕੇ ਆਈ ਹੈ । ਜਿਨ੍ਹਾਂ ਦੇ ਵਿੱਚ ਬੜੇ ਵਧੀਆ ਪ੍ਰਾਜੈਕਟ ਹਨ, ਜਿਨ੍ਹਾਂ

[ਸਰਦਾਰ ਮੱਖਣ ਸਿੰਘ]

ਬਾਰੇ ਮੇਰੇ ਤੋਂ ਪਹਿਲਾਂ ਵੀ ਜ਼ਿਕਰ ਕੀਤਾ ਗਿਆ ਹੈ । ਜਿਸ ਤਰ੍ਹਾਂ ਮੁਹਾਲੀ ਵਿਖੇ ਅਰਥ ਸਟੇਸ਼ਨ ਕਾਰਖਾਨਾ ਬਣ ਰਿਹਾ ਹੈ । ਇਸੇ ਤਰ੍ਹਾਂ ਬਠਿੰਡੇ ਵਿੱਚ ਸੀਮਿੰਟ ਦੇ ਕਾਰਖਾਨੇ ਦਾ ਨੀਂਹ ਪੱਥਰ ਰੱਖਿਆ ਗਿਆ ਹੈ । ਕੈਮੀਕਲ ਦੇ ਖੇਤਰ ਵਿਚ ਖਾਦ ਦਾ ਇਕ ਕਾਰਖਾਨਾ ਡਿਸਟ੍ਰਿਕਟ ਸੰਗਰੂਰ ਵਿਚ ਲਗਾਇਆ ਗਿਆ ਹੈ । ਸਨਅਤ ਵਾਲੇ ਪਾਸੇ ਬੜੀ ਤਵੱਜੋਂ ਦਿੱਤੀ ਗਈ ਹੈ । ਅੱਜ ਦੇ ਸੰਕਟ ਵਿਚੋਂ ਸਾਡੇ ਪ੍ਰਾਂਤ ਨੂੰ ਕੱਢਣ ਵਾਸਤੇ........

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ**: ਡਿਪਟੀ ਸਪੀਕਰ ਸਾਹਿਬ, 5.30 ਹੋ ਗਏ ਹਨ । ਹਾਊਸ ਐਡਜਰਨ ਕਰ ਦਿੱਤਾ ਜਾਵੇ । ਇਨ੍ਹਾਂ ਨੇ ਕਨਕਲੂਡ ਕਰ ਲਿਆ ਹੈ ।

**ਸਰਦਾਰ ਮੱਖਣ ਸਿੰਘ** : ਮੇਰਾ ਭਾਸ਼ਨ ਹਾਲੇ ਕਨਕਲੂਡ ਨਹੀਂ ਹੋਇਆ ।

**ਚੋਧਰੀ ਜਗਜੀਤ ਸਿੰਘ** (ਬੈਠੇ-ਬੈਠੇ) : ਡਿਪਟੀ ਸਪੀਕਰ ਸਾਹਿਬ, ਇਹ ਆਪਣੀ ਸਪੀਚ ਸਵੇਰੇ ਕਨਕਲੂਡ ਕਰ ਲੈਣਗੇ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਮੱਖਣ ਸਿੰਘ, ਮਿਤੀ 27 ਮਾਰਚ, 1999 ਨੂੰ ਆਪਣੀ ਸਪੀਚ ਕਨਕਲੂਡ ਕਰ ਲੈਣਗੇ । ਹੁਣ ਸਦਨ ਸ਼ਨਿੱਚਰਵਾਰ, ਮਿਤੀ 27 ਮਾਰਚ, 1999 ਦੇ 9.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ ।

| | |
|---|---|
| * 5.31 ਵਜੇ ਸ਼ਾਮ | (ਇਸ* ਉਪਰੰਤ ਸਦਨ ਸ਼ਨਿੱਚਰਵਾਰ, 27 ਮਾਰਚ, 1999 ਦੇ 9.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ ।) |

1099—9-8-99—305—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# PUNJAB VIDHAN SABHA

## DEBATES

*27th March, 1999*

(Morning Sitting)

Vol. VII—No. 11

OFFICIAL REPORT




CONTENTS

*Saturday, the 27th March, 1999*

(Morning Sitting)



**Punjab Vidhan Sabha Secretariat, Chandigarh.**

Price: Rs.....

# PUNJAB VIDHAN SABHA

*Saturday, the 27th March, 1999*

*The Vidhan Sabha met in the Punjab Vidhan Sabha Hall, Vidhan Bhavan Sector-1, Chandigarh, at 9.00 A.M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

### "ਸ਼ਗਨ ਸਕੀਮ" ਅਧੀਨ ਖਰਚਾ

*1503. ਸਰਦਾਰ ਅਮਰਜੀਤ ਸਿੰਘ ਸਮਰਾ : ਕੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਸਾਲਾਂ 1997-98 ਅਤੇ 1998-99 (ਮਿਤੀ ਅੰਤ ਤੱਕ) ਦੌਰਾਨ ਰਾਜ ਵਿਚ 'ਸ਼ਗਨ ਸਕੀਮ' ਅਧੀਨ ਲਿਆਂਦੇ ਗਏ ਲਾਭਪਾਤਰਾਂ ਦੀ ਸਾਲ-ਵਾਰ ਗਿਣਤੀ ਕਿੰਨੀ ਹੈ ਅਤੇ ਇਸ ਮੰਤਵ ਲਈ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ?

ਸਰਦਾਰ ਗੋਬਿੰਦ ਸਿੰਘ ਕਾਂਝਲਾ (ਮੁਦਕ ਸੇਵਾਵਾਂ, ਸ਼ਿਕਾਇਤ ਨਿਵਾਰਣ, ਪੈਨਸ਼ਨਾਂ ਅਤੇ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਰਾਜ ਮੰਤਰੀ) : ਸਾਲ 1997-98 ਅਤੇ 1998-99 (28 ਫ਼ਰਵਰੀ, 1999 ਤੱਕ) ਦੇ ਸਮੇਂ ਦੌਰਾਨ ਰਾਜ ਵਿੱਚ 'ਸ਼ਗਨ ਸਕੀਮ' ਅਧੀਨ ਲਿਆਂਦੇ ਗਏ ਲਾਭ-ਪਾਤਰਾਂ ਦੀ ਸਾਲ-ਵਾਰ ਗਿਣਤੀ ਅਤੇ ਇਸ ਮੰਤਵ ਲਈ ਖਰਚ ਕੀਤੀ ਗਈ ਕੁੱਲ ਰਕਮ ਦਾ ਵੇਰਵਾ ਹੇਠ ਅਨੁਸਾਰ ਹੈ :—

| ਸਾਲ | | ਸਕੀਮ ਅਧੀਨ ਲਿਆਂਦੇ ਗਏ ਲਾਭ-ਪਾਤਰਾਂ ਦੀ ਗਿਣਤੀ | ਖ਼ਰਚਾ (ਰੁ: ਲੱਖਾਂ ਵਿੱਚ) |
|---|---|---|---|
| 1997-98 | .. | 36,678 | 1,870.58 |
| 1998-99 (28 ਫ਼ਰਵਰੀ, 1999 ਤੱਕ) | .. | 27,211 | 1,387.76 |
| ਜੋੜ : | .. | 63,889 | 3,258.34 |

**ਸਰਦਾਰ ਅਮਰਜੀਤ ਸਿੰਘ ਸਮਰਾ :** ਸਪੀਕਰ ਸਾਹਿਬ, 1997-98 ਵਿਚ ਲਾਭ ਪ੍ਰਾਪਤੀ 36,678 ਅਤੇ 1998-99 ਵਿਚ 27,211 ਹਨ । ਇਹ 28 ਫਰਵਰੀ, 1999 ਤੱਕ ਹਨ । ਸਾਲ 1998-99 ਵਿਚ ਇਹ ਗਿਣਤੀ ਕਿਉਂ ਘੱਟ ਗਈ ਹੈ, ਇਸ ਦੇ ਕੀ ਕਾਰਨ ਹਨ ? ਕੀ ਕਿਸੇ ਨਾਲ ਕੋਈ ਪੱਖਪਾਤ ਤਾਂ ਨਹੀਂ ਕੀਤਾ ਗਿਆ ਕਿ ਜੋ ਵਿਅਕਤੀ ਅਕਾਲੀ ਦਲ ਅਤੇ ਬੀ. ਜੇ. ਪੀ. ਦੇ ਨਾਲ ਸਬੰਧਤ ਨਹੀਂ ਹੈ ਇਸ ਕਰਕੇ ਸ਼ਗਨ ਸਕੀਮ ਦਾ ਲਾਭ ਉਸ ਨੂੰ ਨਾ ਮਿਲਿਆ ਹੋਵੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਸਾਡੇ ਵਿਧਾਇਕ ਨੇ ਜੋ ਪੱਖਪਾਤ ਦਾ ਸ਼ੰਕਾ ਜ਼ਾਹਿਰ ਕੀਤਾ ਹੈ ਮੈਂ ਉਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਬਾਦਲ ਸਾਹਿਬ ਦੀ ਸਰਕਾਰ ਨੇ ਇਹ ਸ਼ਗਨ ਸਕੀਮ ਸ਼ੁਰੂ ਕੀਤੀ ਹੈ ਅਤੇ ਬਿਨਾ ਪੱਖਪਾਤ ਤੋਂ ਅਸੀਂ ਪੈਸੇ ਦੇ ਰਹੇ ਹਾਂ ਅਤੇ ਚਿੰਤਾ ਵਾਲੀ ਕੋਈ ਗੱਲ ਨਹੀਂ ਹੈ । ਜੇਕਰ ਕੋਈ ਸ਼ੰਕਾ ਹੋਵੇ ਤਾਂ ਮੈਨੂੰ ਮਿਲ ਲੈਣ, ਸ਼ੰਕਾ ਦੂਰ ਕਰ ਦਿਤੀ ਜਾਵੇਗੀ ।

**ਸਰਦਾਰ ਅਮਰਜੀਤ ਸਿੰਘ ਸਮਰਾ :** ਹੁਣ ਤੱਕ ਜੋ ਐਪਲੀਕੇਸ਼ਨ ਸ਼ਗਨ ਸਕੀਮਾਂ ਦੀਆਂ ਪੈਂਡਿੰਗ ਪਈਆਂ ਹਨ ਕੀ ਇਹ ਬੈਕਲਾਗ 31 ਮਾਰਚ ਤੱਕ ਕਲੀਅਰ ਕਰ ਦਿਤਾ ਜਾਵੇਗਾ ਅਤੇ ਪੈਸੇ ਦੇ ਦਿਤੇ ਜਾਣਗੇ ?

**ਰਾਜ ਮੰਤਰੀ :** 11,558 ਐਪਲੀਕੇਸ਼ਨਾਂ ਪੈਂਡਿੰਗ ਹਨ ਔਰ ਇਸ ਦੇ ਵਿਚੋਂ ਕੁਝ ਨਾ ਕੁਝ ਐਪਲੀਕੇਸ਼ਨਾਂ ਰਿਜੈਕਟ ਵੀ ਹੋਣਗੀਆਂ । 5 ਕਰੋੜ 96 ਲੱਖ 21 ਹਜ਼ਾਰ ਰੁਪਏ ਅਸੀਂ ਸਮਾਂਬੱਧ ਕਰਕੇ ਦੇਵਾਂਗੇ ।

**ਚੌਧਰੀ ਜਗਜੀਤ ਸਿੰਘ :** ਪਿਛਲੇ ਸਵਾਲ ਦੇ ਜਵਾਬ ਵਿਚ ਵੈਲਫੇਅਰ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਪੈਂਡਿੰਗ ਐਪਲੀਕੇਸ਼ਨ ਲਗਭਗ 10,000 ਹਨ, ਪਰ ਹੁਣ ਇਨ੍ਹਾਂ ਨੇ 11,553 ਕਿਹਾ ਹੈ । ਮੰਤਰੀ ਜੀ ਨੇ ਹਾਊਸ ਵਿਚ ਐਸ਼ੋਰੈਂਸ ਦਿੱਤੀ ਸੀ ਕਿ 31 ਮਾਰਚ ਤੱਕ ਸਾਰੀਆਂ ਪੈਂਡਿੰਗ ਐਪਲੀਕੇਸ਼ਨਾਂ ਦੀ ਪੇਮੈਂਟ ਕਰ ਦਿਤੀ ਜਾਵੇਗੀ ਲੇਕਿਨ ਸਪੀਕਰ ਸਾਹਿਬ, ਹੋ ਇਸ ਦੇ ਬਰੱਕਸ (ਉਲਟ) ਰਿਹਾ ਹੈ ਕਿਉਂਕਿ ਬਿਲ ਖਜ਼ਾਨੇ ਵਿਚ ਜਾਂਦੇ ਹਨ ਪਰ ਕੋਈ ਪੈਸਾ ਖਜ਼ਾਨੇ ਵਿਚੋਂ ਨਹੀਂ ਨਿਕਲ ਰਿਹਾ ਹੈ ;

**ਸ੍ਰੀ ਸਪੀਕਰ :** ਤੁਸੀਂ ਕੁਐਸਚਨ ਪੁੱਛੋ ।

**ਚੌਧਰੀ ਜਗਜੀਤ ਸਿੰਘ :** ਕੀ ਮੰਤਰੀ ਜੀ ਐਸ਼ੋਰੈਂਸ ਦੇਣਗੇ ਕਿ ਜਿਤਨੀਆਂ ਵੀ ਪੈਂਡਿੰਗ ਐਪਲੀਕੇਸ਼ਨਾਂ ਹਨ, ਉਨ੍ਹਾਂ ਦੀ ਧਨ ਰਾਸ਼ੀ ਖਜ਼ਾਨੇ ਵਿਚੋਂ ਨਿਕਾਲ ਕੇ ਐਸ.ਡੀ.ਐਮ. ਵਲੋਂ 31 ਮਾਰਚ ਤੱਕ ਡਿਸਬਰਸ ਕਰ ਦਿੱਤੀ ਜਾਵੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਚੌਧਰੀ ਸਾਹਿਬ ਦੀ ਚਿੰਤਾ ਦੂਰ ਕਰ ਦਿਤੀ ਜਾਵੇਗੀ । ਬਿਲਕੁਲ ਜੋ ਸਹੀ ਕੇਸ ਹੋਣਗੇ ਉਸ ਨੂੰ ਬਿਨਾਂ ਪੱਖਪਾਤ ਤੋਂ ਧਨ ਰਾਸ਼ੀ ਦੇ ਦੇਵਾਂਗੇ ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਚਿੰਤਾ ਦੂਰ ਕਰ ਦਿਤੀ ਜਾਵੇਗੀ । ਸਮਾਂ-ਬੱਧ ਇਹ ਕਹਿ ਰਹੇ ਹਨ ਪਰ ਕਿਹੜਾ ਸਮਾਂ-ਬੱਧ ਕੀਤਾ ਹੈ, ਇਹ ਨਹੀਂ ਦਸ ਰਹੇ । ਇਹ ਸਾਲ ਦਾ ਅਖੀਰ ਆ ਗਿਆ ਹੈ । 31 ਮਾਰਚ ਨੂੰ ਸਾਲ ਖ਼ਤਮ ਹੋ ਰਿਹਾ ਹੈ । ਜੋ ਇਨ੍ਹਾਂ ਨੇ ਇਸ ਸਕੀਮ ਦੇ ਤਹਿਤ ਧਨ-ਰਾਸ਼ੀ ਰੱਖੀ ਹੈ, ਕੀ ਉਹ ਪੈਸੇ 31 ਮਾਰਚ ਤੱਕ ਕਢਾ ਲਏ ਜਾਣਗੇ ? ਮੈਨੂੰ ਸਪੀਕਰ ਸਾਹਿਬ, ਇਸ ਗੱਲ ਦਾ ਜਵਾਬ ਇਹ ਦੇ ਦੇਣ ।

**ਰਾਜ ਮੰਤਰੀ :** ਸਪੀਕਰ ਸਾਹਿਬ, ਚੌਧਰੀ ਸਾਹਿਬ ਵਾਰ-ਵਾਰ ਕਿਉਂ ਚਿੰਤਾ ਕਰਦੇ ਹਨ । ਸਾਨੂੰ ਪੂਰਨ ਹਮਦਰਦੀ ਹੈ ਅਤੇ ਚੌਧਰੀ ਸਾਹਿਬ ਦੀ ਚਿੰਤਾ ਨੂੰ ਮੈਂ ਪੂਰਨ ਰੂਪ ਵਿਚ ਨਵਿਰਤ ਕਰਨ ਦੀ ਸਮਰੱਥਾ ਰੱਖਦਾ ਹਾਂ । ਜਿਹੜੇ ਕੇਸ ਵਾਜਬ ਪਾਏ ਜਾਣਗੇ, ਉਨ੍ਹਾਂ ਨੂੰ ਪੇਮੈਂਟ ਕਰ ਦਿੱਤੀ ਜਾਵੇਗੀ ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਅੱਜ 27 ਤਾਰੀਖ਼ ਹੈ । 28 ਅਤੇ 29 ਤਾਰੀਖ ਦੀ ਛੁੱਟੀ ਹੈ । 30-31 ਦੋ ਦਿਨ ਵਰਕਿੰਗ ਡੇਅ ਹਨ । ਮਨਿਸਟਰ ਸਾਹਿਬ, ਆਪ ਕਹਿ ਰਹੇ ਹਨ ਕਿ ਹਜ਼ਾਰਾਂ ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ ਅਤੇ ਕਰੋੜਾਂ ਰੁਪਏ ਵੰਡਣ ਵਾਲੇ ਪਏ ਹਨ । ਕੀ ਦੋ ਦਿਨਾਂ ਵਿਚ ਇਹ ਸੰਭਵ ਹੈ ? ਇਹ ਗੱਲ ਵਾਰ-ਵਾਰ ਕਹਿਣਾ ਕਿ ਚਿੰਤਾ ਨਾ ਕਰੋ, ਕੀ ਇਸ ਗੱਲ ਨਾਲ ਚਿੰਤਾ ਦੂਰ ਹੋ ਸਕਦੀ ਹੈ ? ਮੈਂ ਇਹ ਜਾਣਨਾ ਚਾਹੁੰਦਾ ਹਾਂ । (ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਬੈਂਚਾਂ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੈਠੇ-ਬੈਠੇ ਬੋਲ ਰਹੇ ਸਨ ।)

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਜਿਹੜੇ ਖ਼ਜ਼ਾਨੇ ਵਿਚ ਪੈਸੇ ਪਏ ਹਨ, ਕੀ 31 ਮਾਰਚ ਤੱਕ ਇਹ ਖ਼ਜ਼ਾਨੇ ਵਿਚੋਂ ਇਸ ਸਕੀਮ ਦੇ ਲਈ ਕਢਾ ਲੈਣਗੇ ? ਅਸੀਂ ਤਾਂ ਇਹ ਪੁੱਛ ਰਹੇ ਹਾਂ । ਇਕ ਮਨਿਸਟਰ ਦੀ ਤਰ੍ਹਾਂ, ਸਰਕਾਰ ਵਲੋਂ ਇਨ੍ਹਾਂ ਤੋਂ ਗੱਲ ਕਰਾਓ ।

**ਸ੍ਰੀ ਸਪੀਕਰ :** ਹਾਂ ਜੀ, ਕਾਇਲਾ ਸਾਹਿਬ, ਇਹ ਪੁੱਛ ਰਹੇ ਹਨ ਕਿ 31 ਮਾਰਚ ਤੱਕ ਤੁਸੀਂ ਪੈਸੇ ਕਢਾ ਲਓਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਚੌਧਰੀ ਸਾਹਿਬ ਮੇਰੇ ਪੁਰਾਣੇ ਮਿੱਤਰ ਹਨ । ਇਨ੍ਹਾਂ ਦੀ ਜੋ ਚਿੰਤਾ ਹੈ ਅਤੇ ਬਰਾੜ ਸਾਹਿਬ ਵੀ ਵਾਰ-ਵਾਰ ਕਹਿ ਰਹੇ ਹਨ, ਮੈਂ ਕਹਿ ਦਿੱਤਾ ਹੈ ਕਿ ਜੋ ਵਾਜਬ ਕੇਸ ਹੋਣਗੇ, ਕਰ ਦਿੱਤੇ ਜਾਣਗੇ । (ਸ਼ੋਰ)....

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਨਾ ਇਹ ਚਿੰਤਾ ਚੌਧਰੀ ਸਾਹਿਬ ਦੀ ਹੈ ਅਤੇ ਨਾ ਬਰਾੜ ਦੀ ਹੈ । ਇਹ ਚਿੰਤਾ ਉਨ੍ਹਾਂ ਹਜ਼ਾਰਾਂ ਪਰਿਵਾਰਾਂ ਦੀ ਹੈ ਜਿਹੜੇ ਆਸਵੰਦ ਹਨ ਅਤੇ ਜਿਨ੍ਹਾਂ ਨੂੰ ਇਸ ਸਕੀਮ ਦੇ ਤਹਿਤ ਪੈਸੇ ਦੇਣ ਬਾਰੇ ਵਾਰ-ਵਾਰ ਕਿਹਾ ਗਿਆ ਹੈ । (ਸ਼ੋਰ)

ਚੌਧਰੀ ਜਗਜੀਤ ਸਿੰਘ : ਸਪੀਕਰ ਸਾਹਿਬ, ਅਸਲ ਵਿਚ ਸ਼ਗਨ ਕਿਸੇ ਨੂੰ ਮਿਲਦਾ ਨਹੀਂ . . .

ਖੁਰਾਕ ਤੇ ਸਪਲਾਈ ਅਤੇ ਸਿਵਲੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ): ਸਪੀਕਰ ਸਾਹਿਬ, ਇਹ ਕੁਐਸਚਨ ਆਵਰ ਹੈ ਅਤੇ ਇਨ੍ਹਾਂ ਨੇ ਕੁਐਸਚਨ ਤੇ ਹੀ ਬਹਿਸ ਸ਼ੁਰੂ ਕਰ ਦਿੱਤੀ । ਇਹ ਸਪਲੀਮੈਂਟਰੀ ਕਰਨ । ਇਸ ਤਰ੍ਹਾਂ ਬਹਿਸ ਕਰਨਾ ਕੋਈ ਚੰਗੀ ਗੱਲ ਨਹੀਂ ਹੈ ।

ਰਾਜ ਮੰਤਰੀ : ਸਪੀਕਰ ਸਾਹਿਬ, ਅਸਲ ਵਿਚ ਇਨ੍ਹਾਂ ਨੇ ਆਪਣੇ ਰਾਜ ਵਿਚ ਦਲਿਤਾਂ ਲਈ ਸ਼ਗਨ ਸਕੀਮ ਦੀ ਤਰ੍ਹਾਂ ਦੀ ਕੋਈ ਸਕੀਮ ਲਾਗੂ ਨਹੀਂ ਕੀਤੀ ਅਤੇ ਹੁਣ ਇਹ ਸਾਡੀਆਂ ਸਕੀਮਾਂ ਦੀ ਵਿਰੋਧਤਾ ਕਰਦੇ ਹਨ । ਹੁਣ ਵੀ ਅਸੀਂ ਜੋ ਨਹਿਰੀ ਪਾਣੀ ਅਤੇ ਹੋਰ ਜੋ ਮੁਆਫ ਕੀਤਾ ਹੈ ਤੁਸੀਂ ਉਸਦਾ ਵਿਰੋਧ ਕੀਤਾ । ਸਾਡੀਆਂ ਜਿੰਨੀਆਂ ਵੀ ਚੰਗੀਆਂ ਸਕੀਮਾਂ ਹਨ, ਉਨ੍ਹਾਂ ਨੂੰ ਲੋਕਾਂ ਤੱਕ ਪਹੁੰਚਾਉਣ ਵਿਚ ਸਹਿਯੋਗ ਦੇਣ ਦੀ ਬਜਾਏ ਇਹ ਉਲਟਾ ਉਨ੍ਹਾਂ ਦੀ ਆਲੋਚਨਾ ਕਰਦੇ ਰਹਿੰਦੇ ਹਨ ।

ਚੌਧਰੀ ਜਗਜੀਤ ਸਿੰਘ : ਸਪੀਕਰ ਸਾਹਿਬ, ਮੈਂ ਇਕ ਗੱਲ ਸਿੱਧੀ ਪੁੱਛੀ ਹੈ ਕਿ ਇਹ ਜਿਹੜੀ ਸ਼ਗਨ ਸਕੀਮ ਹੈ, ਇਸ ਦੇ ਤਹਿਤ ਜਿਹੜੀਆਂ ਪੈਂਡਿੰਗ ਐਪਲੀਕੇਸ਼ਨਾਂ ਪਈਆਂ ਹਨ, ਉਨ੍ਹਾਂ ਵਿਚੋਂ ਜਿਹੜੀਆਂ ਠੀਕ ਪਾਈਆਂ ਜਾਣਗੀਆਂ, ਕੀ ਉਨ੍ਹਾਂ ਲਈ ਪੈਸੇ 31 ਮਾਰਚ ਤੱਕ ਕਢਾ ਲਏ ਜਾਣਗੇ ? ਨਾ ਅਸੀਂ ਇਸ ਸਕੀਮ ਦੀ ਮੁਖਾਲਫਤ ਕਰ ਰਹੇ ਹਾਂ ਅਤੇ ਨਾ ਹੀ ਆਲੋਚਨਾ ਕਰ ਰਹੇ ਹਾਂ, ਨਾ ਸਾਡਾ ਕੋਈ ਝਗੜਾ ਹੈ । ਮੈਂ ਤਾਂ ਵਜ਼ੀਰ ਸਾਹਿਬ ਤੋਂ ਪੁੱਛਦਾ ਹਾਂ ਕਿ ਇਹ ਦੱਸਣ ਕਿ ਪੈਸੇ ਕਢਾ ਲਏ ਜਾਣਗੇ ?

ਸ੍ਰੀ ਸਪੀਕਰ : ਹਾਂ ਜੀ, ਕਾਂਝਲਾ ਜੀ, ਦੱਸੋ ਕਿ ਪੈਸੇ ਕਢਾ ਲਏ ਜਾਣਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਕੋਸ਼ਿਸ਼ ਕਰਾਂਗੇ ਅਤੇ ਜੋ ਵਾਜਬ ਕੇਸ ਹੋਣਗੇ, ਉਨ੍ਹਾਂ ਦੇ ਲਈ ਕਰਾਂਗੇ ।

श्रीमती लक्ष्मी कांता चावला : अध्यक्ष महोदय, मेरा मंत्री जी से अनुपूरक प्रश्न यह है कि जो इन्होंने पिछले सालों से कर दिया धन्यवाद, अब 6-6 महीने हो गए हैं कई लड़कियों की शादियों पर उनको अभी तक शगुन नहीं मिला । क्या यह अगले वर्ष के लिए सुनिश्चित करेंगे कि किसी भी दलित लड़की की शादी के 3 दिन पहले उसको शगुन पहुंच जाएगा ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਮਾਨਯੋਗ ਭੈਣ ਜੀ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਘੱਟੋ-ਘੱਟ ਇਕ ਹਫਤਾ ਪਹਿਲਾਂ ਕਿਸੇ ਦਲਿਤ ਲੜਕੀ ਦੀ ਸ਼ਾਦੀ ਤੋਂ ਉਸਦੇ ਵਾਰਸਾਂ ਨੂੰ ਐਸ. ਡੀ. ਐਮ. ਦਫਤਰ ਵਿਚ ਐਪਲੀਕੇਸ਼ਨ ਦੇਣੀ ਪੈਂਦੀ ਹੈ ਅਤੇ ਇਕ ਹਫਤਾ ਵਿਆਹ ਤੋਂ ਬਾਅਦ ਵੀ ਅਸੀਂ ਜਿਹੜਾ ਕੇਸ ਹੈ, ਉਹ ਵਿਚਾਰ ਕੇ ਸਮੇਂ ਸਿਰ ਸ਼ਗਨ ਸਕੀਮ ਦਾ ਲਾਭ, ਲਾਭ-ਪਾਤਰੀ ਨੂੰ ਦਿੰਦੇ ਹਾਂ ।

श्रीमती लक्ष्मी कांता चावला : अध्यक्ष महोदय, यह सारी बातें हमें पता हैं। लड़की के वारिस एप्लीकेशन तो शादी से 1-1 महीना, 2-2 महीने पहले भी दे देते हैं परंतु उनको समय पर शगुन नहीं मिलता। शगुन तो शादी से पहले ही होता है। शगुन का लाभ अगर उस लड़की के घर पहले पहुंचेगा तो अच्छी बात लगती है। परन्तु अमृतसर में ही ऐसे केस हैं जहां पांच लड़कियों की शादियों को 8 महीने हो गए हैं परन्तु अभी तक कोई शगुन नहीं मिला। मेरा अनुपूरक प्रश्न यही है कि क्या अगले वर्ष से शादी से 3 दिन पहले शगुन पहुंच जाएगा ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਕੇਸ ਹੈ, ਬੀਬੀ ਜੀ ਹੋਰੀਂ ਦੱਸ ਦੇਣ, ਵਿਚਾਰ ਲਵਾਂਗੇ। ਇਨ੍ਹਾਂ ਦੀ ਜਿਹੜੀ ਚਿੰਤਾ ਹੈ, ਅਸੀਂ ਉਸ ਤੇ ਕਾਰਵਾਈ ਕਰ ਰਹੇ ਹਾਂ।

श्रीमती लक्ष्मी कांता चावला : अध्यक्ष महोदय, यह बार-बार चिन्ता की बात क्या कर रहे हैं ? वह प्रश्न का उत्तर दें कि क्या अगले वर्ष से 3-4 दिन शादी से पहले लड़की के घर शगुन पहुंच जाएगा या नहीं ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਦੀ ਨੇਕ ਰਾਏ ਹੈ, ਉਸ ਤੇ ਵਿਚਾਰ ਕਰਾਂਗੇ ਅਤੇ ਸਮੇਂ ਸਿਰ ਕਰਾਂਗੇ। ਜੇ ਕੋਈ ਇਨ੍ਹਾਂ ਦਾ ਕੇਸ ਹੈ, ਉਸ ਤੇ ਇਨ੍ਹਾਂ ਦਾ ਸ਼ੰਕਾ ਦੂਰ ਕਰ ਦੇਵਾਂਗੇ।

श्रीमती लक्ष्मी कांता चावला : मेरा शंका किसी एक केस के लिए नहीं, सारे केसों के लिए है।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਬੜਾ ਸਪੱਸ਼ਟ ਜਵਾਬ ਆ ਗਿਆ ਹੈ ਅਤੇ ਪੰਜਾਬ ਸਰਕਾਰ ਦੀ ਇੱਛਾ ਹੈ ਕਿ ਸ਼ਾਦੀ ਤੋਂ ਪਹਿਲਾਂ ਪੈਸੇ ਮਿਲਣ। ਜੇ ਕੋਈ ਐਪਲੀਕੇਸ਼ਨ ਵਿਚ ਡਿਫੈਕਟ ਹੁੰਦਾ ਹੈ, ਜਦੋਂ ਉਹ ਕਮੀਆਂ ਦੂਰ ਹੋ ਜਾਂਦੀਆਂ ਹਨ ਤਾਂ ਉਸ ਤੋਂ ਬਾਅਦ ਹੀ ਪੈਸੇ ਮਿਲਦੇ ਹਨ। ਜਿਥੋਂ ਤੱਕ ਪੰਜਾਬ ਸਰਕਾਰ ਦੀ ਪਾਲਿਸੀ ਦਾ ਸਵਾਲ ਹੈ, ਸਰਕਾਰ ਇਸ ਗੱਲ ਨੂੰ ਬਿਲਕੁਲ ਨਿਸ਼ਚਿਤ ਕਰਦੀ ਹੈ ਕਿ ਵਿਆਹ ਤੋਂ ਪਹਿਲਾਂ-ਪਹਿਲਾਂ ਪੈਸੇ ਉਨ੍ਹਾਂ ਨੂੰ ਮਿਲ ਜਾਣ। ਹੁਣ ਵੀ ਸਥਿਤੀ ਇਹੀ ਹੈ ਕਿ ਵਿਆਹ ਤੋਂ ਪਹਿਲਾਂ-ਪਹਿਲਾਂ ਆਮ ਤੌਰ ਤੇ ਪੈਸਾ ਮਿਲ ਜਾਂਦਾ ਹੈ।

---

## ਨੂਰ-ਮਹਿਲ ਵਿਖੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਲਈ ਸਕੂਲ ਇਮਾਰਤ ਦੀ ਉਸਾਰੀ

*1494 1. ਸਰਦਾਰ ਗੁਰਦੀਪ ਸਿੰਘ ਭੁੱਲਰ
2. ਸਰਦਾਰ ਸੁਖਵਿੰਦਰ ਸਿੰਘ ਔਲਖ } ਕੀ ਹਾਇਰ ਸੈਕੰਡਰੀ ਅਤੇ

ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਨੂਰ-ਮਹਿਲ ਵਿਖੇ ਲੜਕਿਆਂ ਲਈ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਦੀ ਆਪਣੀ ਕੋਈ ਇਮਾਰਤ ਨਹੀਂ ਹੈ ;

[ਸਰਦਾਰ ਗੁਰਦੀਪ ਸਿੰਘ ਭੁੱਲਰ]

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਕਤ ਸਕੂਲ ਲਈ ਇਮਾਰਤ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤੱਕ ਉਸਾਰੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਤੋਤਾ ਸਿੰਘ** : (ੳ) ਇਹ ਸਕੂਲ 1922-23 ਤੋਂ ਜ਼ਿਲ੍ਹਾ ਬੋਰਡ ਦੇ ਸਕੂਲ ਵਜੋਂ ਅਤੇ ਹੁਣ ਲੋਕ ਨਿਰਮਾਣ ਵਿਭਾਗ ਦੇ ਰਿਕਾਰਡ ਵਿੱਚ ਪੰਜਾਬ ਸਰਕਾਰ ਦੇ ਸਕੂਲ ਵਜੋਂ ਆਪਣੀ ਇਮਾਰਤ ਵਿੱਚ ਚੱਲ ਰਿਹਾ ਹੈ । ਆਰਕਿਆਲੋਜੀਕਲ ਸਰਵੇ ਆਫ ਇੰਡੀਆ ਵਲੋਂ ਨੂਰ ਮਹਿਲ ਸਰਾਏਂ ਜਿਸ ਦਾ ਇਹ ਸਕੂਲ ਇਕ ਹਿੱਸਾ ਹੈ, ਨੂੰ ਰਾਸ਼ਟਰੀ ਮਹੱਤਤਾ ਦਾ ਸਮਾਰਕ ਹੋਣ ਕਾਰਣ ਸੁਰੱਖਿਅਤ ਸਮਾਰਕ ਘੋਸ਼ਿਤ ਕੀਤਾ ਹੈ ।

(ਅ) ਸਕੂਲ ਦੀ ਨਵੀਂ ਇਮਾਰਤ ਬਣਾਉਣ ਸਬੰਧੀ ਅਜੇ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਇਨ੍ਹਾਂ ਦਾ ਜਵਾਬ ਬੜਾ ਗੋਲਮੋਲ ਹੈ ਅਤੇ ਤਸੱਲੀਬਖਸ਼ ਵੀ ਨਹੀਂ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਸਕੂਲ ਦੀ ਆਪਣੀ ਇਮਾਰਤ ਹੈ ਜਾਂ ਨਹੀਂ । ਇਕ ਪਾਸੇ ਤਾਂ ਇਨ੍ਹਾਂ ਨੇ ਇਹ ਰਿਪਲਾਈ ਦਿੱਤਾ ਹੈ ਕਿ ਸਕੂਲ ਦੀ ਆਪਣੀ ਇਮਾਰਤ ਹੈ, ਨਾਲ ਹੀ ਇਹ ਵੀ ਲਿਖਿਆ ਹੈ ਕਿ ਇਹ ਸਰਾਂ ਦਾ ਹਿੱਸਾ ਹੈ । ਇਹ ਗੱਲ ਮੇਰੀ ਸਮਝ ਤੋਂ ਬਾਹਰ ਹੈ । ਗੱਲ ਸਪੱਸ਼ਟ ਹੋਣੀ ਚਾਹੀਦੀ ਹੈ ਕਿ ਉਥੇ ਸਕੂਲ ਦੀ ਆਪਣੀ ਇਮਾਰਤ ਹੈ ਜਾਂ ਕਿ ਉਹ ਇਮਾਰਤ ਸਰਾਂ ਦਾ ਹਿੱਸਾ ਹੈ ।

ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਦੀ ਤਸੱਲੀ ਕਰਾਉਣੀ ਚਾਹੁੰਦਾ ਹਾਂ ਕਿ ਸਕੂਲ ਦੇ 9 ਕਮਰੇ ਅਤੇ 2 ਵਰਾਂਡੇ ਹਨ । ਜਿਹੜੀ ਇਹ ਸਰਾਂ ਹੈ, ਇਹ ਇਕੱਲੀ ਸਕੂਲ ਦੀ ਨਹੀਂ ਹੈ । ਉਥੇ ਥਾਣਾ ਵੀ ਹੈ ਅਤੇ ਹੋਰ ਵੀ ਬਹੁਤ ਸਾਰੇ ਦਫਤਰ ਹਨ । ਜਿਹੜਾ ਆਰਕਿਆਲੋਜੀਕਲ ਸਰਵੇ ਆਫ ਇੰਡੀਆ ਕੇਂਦਰ ਦਾ ਵਿਭਾਗ ਹੈ, ਉਹ ਇਸ ਨੂੰ ਸੇਫ ਰੱਖਣਾ ਚਾਹੁੰਦਾ ਹੈ । ਉਸ ਨੇ ਕਿਹਾ ਹੈ ਕਿ ਇਹ ਸਾਰੀ ਇਮਾਰਤ ਸਾਨੂੰ ਦੇ ਦਿਓ, ਚਾਹੇ ਉਹ ਸਕੂਲ ਦੀ ਇਮਾਰਤ ਵਾਲਾ ਹਿੱਸਾ ਹੈ ਜਾਂ ਕੋਈ ਹੋਰ ਹੈ । ਇਸ ਤੇ ਵਿਚਾਰ ਚਲ ਰਿਹਾ ਹੈ ਕਿ ਉਥੋਂ ਦਫਤਰ ਕਿੱਥੇ ਸ਼ਿਫਟ ਕਰਾਂਗੇ, ਉਥੋਂ ਸਕੂਲ ਕਿਥੇ ਸ਼ਿਫਟ ਕਰਾਂਗੇ । ਇਨ੍ਹਾਂ ਦੀ ਸਪਲੀਮੈਂਟਰੀ ਜਾਇਜ਼ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮੇਰਾ ਸਵਾਲ ਤਾਂ ਸਿਰਫ ਇੰਨਾ ਹੀ ਹੈ ਕਿ ਉਥੇ ਸਕੂਲ ਸਰਾਂ ਵਿਚ ਚਲਦਾ ਹੈ ਜਾਂ ਇਸ ਦੀ ਆਪਣੀ ਇਮਾਰਤ ਹੈ ?

ਮੰਤਰੀ : ਸਪੀਕਰ ਸਾਹਿਬ, 1922-23 ਵਿਚ ਡਿਸਟ੍ਰਿਕਟ ਬੋਰਡ ਨੇ ਇਸ ਸਕੂਲ ਨੂੰ ਟੇਕ ਓਵਰ ਕੀਤਾ ਸੀ । ਉਸ ਤੋਂ ਬਾਅਦ ਇਸ ਨੂੰ ਪੰਜਾਬ ਸਰਕਾਰ ਨੇ ਲੈ ਲਿਆ । ਥੋੜ੍ਹਾ ਸਮਾਂ ਹੋਇਆ ਜਦੋਂ ਆਰਕਿਆਲੋਜੀਕਲ ਸਰਵੇ ਆਫ ਇੰਡੀਆ ਨੇ ਸਾਨੂੰ ਕਿਹਾ ਕਿ ਇਹ ਸਰਾਂ ਇਤਿਹਾਸਕ ਹੈ ਅਤੇ ਸੇਫ ਰੱਖਣੀ ਚਾਹੀਦੀ ਹੈ । ਉਨ੍ਹਾਂ ਨਾਲ ਸਾਡਾ ਚਿੱਠੀ-ਪੱਤਰ ਚੱਲ ਰਿਹਾ ਹੈ । ਇਸ ਤੋਂ ਪਹਿਲਾਂ ਉਥੋਂ ਡਿਸਟ੍ਰਿਕਟ ਬੋਰਡ ਦਾ ਸਕੂਲ ਹੀ ਸੀ ।

## ਰਾਜ ਵਿਚ ਸ਼ਾਮ ਦੇ ਸਕੂਲ ਖੋਲ੍ਹਣਾ

*1694. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸ਼ਾਮ ਦੇ ਸਕੂਲ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ਅਤੇ ਤਜਵੀਜ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਤੋਤਾ ਸਿੰਘ : ਨਹੀਂ ਜੀ ।

श्रीमती लक्ष्मी कांता चावला : अध्यक्ष महोदय, अभी शायद पंजाब में और कहीं आस पास इस तरह की योजना चली नहीं है । मेरा प्रश्न है कि राज्य में सायं-कालीन या रात्रि स्कूल खोलने के लिए सरकार कोई विचार रखती है । मंत्री जी ने कहा है-नहीं जी । मेरा निवेदन है कि जिस तरह निरक्षरता को दूर करने के लिए और गरीब बच्चों को पढ़ाने के लिए उत्तर-पूर्व राज्यों में सांध्य कालीन स्कूल चलते हैं जहां पर गरीब बच्चे जो दिन भर काम करते हैं सायं को पढ़ सकते है उनका अनुकर्ण करते हुए ये कोई ऐसी पद्धति लागू कर सकते हैं, मंत्री जी ऐसा कोई विचार कर सकते हैं ?

ਮੰਤਰੀ : ਸਪੀਕਰ ਸਾਹਿਬ, ਭੈਣ ਜੀ ਨੇ ਕੱਲ੍ਹ ਵੀ ਮੈਨੂੰ ਦੱਸਿਆ ਸੀ ਕਿ ਆਸਾਮ, ਮਨੀਪੁਰ ਵਗੈਰਾ ਵਿਚ ਇਸ ਤਰ੍ਹਾਂ ਦੀਆਂ ਸ਼ਾਮ ਨੂੰ ਕਲਾਸਾਂ ਲਗਦੀਆਂ ਹਨ । ਜਿਹੜੇ ਗਰੀਬ ਬੱਚੇ ਦੁਕਾਨਾਂ ਤੇ ਕੰਮ ਕਰਦੇ ਹਨ ਜਾਂ ਫੈਕਟਰੀਆਂ ਵਿਚ ਕੰਮ ਕਰਦੇ ਹਨ ਅਤੇ ਜਿਨ੍ਹਾਂ ਨੂੰ ਪੜ੍ਹਨ ਦਾ ਸ਼ੌਕ ਹੈ ਜਾਂ ਜਿਹੜੇ ਬੱਚੇ ਤਰੱਕੀ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ ਇਸ ਤਰ੍ਹਾਂ ਦੇ ਸਕੂਲਾਂ ਦਾ ਬੈਨੀਫਿਟ ਮਿਲ ਜਾਂਦਾ ਹੈ । ਪੰਜਾਬ ਵਿਚ ਜਿਥੇ ਸ਼ਹਿਰਾਂ ਵਿਚ ਥਾਂ ਦੀ ਤੰਗੀ ਹੁੰਦੀ ਹੈ ਅਤੇ ਬੱਚਿਆਂ ਦੀ ਗਿਣਤੀ ਵੱਧ ਜਾਂਦੀ ਹੈ, ਉਥੇ ਥਾਂ ਦਾ ਫਾਇਦਾ ਉਠਾਉਣ ਵਾਸਤੇ ਸਵੇਰੇ ਅਤੇ ਸ਼ਾਮ ਕਲਾਸਾਂ ਲੱਗਦੀਆਂ ਹਨ ਤਾਂ ਕਿ ਬੱਚੇ ਆਪਣੀ ਪੜ੍ਹਾਈ ਕਰ ਸਕਣ । ਉੱਤਰ-ਪੂਰਬੀ ਰਾਜਾਂ ਵਿਚ ਇਕ ਐਸਾ ਸਿਸਟਮ ਹੈ ਜਿਸ ਵਿਚ ਸਵੇਰੇ 5 ਵਜੇ ਤੋਂ 8 ਵਜੇ ਤੱਕ ਜਾਂ ਸ਼ਾਮ ਨੂੰ 3 ਘੰਟੇ ਪੜ੍ਹਾਈ ਕਰਵਾਈ ਜਾਂਦੀ ਹੈ । ਇਨ੍ਹਾਂ ਤਿੰਨਾਂ ਘੰਟਿਆਂ ਵਿਚ ਉਨ੍ਹਾਂ ਨੂੰ ਸਾਰਾ ਕੋਰਸ ਦੱਸ ਦਿੱਤਾ ਜਾਂਦਾ ਹੈ ਤਾਂ ਜੋ ਬੱਚੇ 10ਵੀਂ ਕਰ ਜਾਣ ਅੌਰ ਬੱਚਿਆਂ ਦਾ ਜੀਵਨ ਸਫਲ ਹੋ ਜਾਏ । ਮੈਂ ਹਾਊਸ ਨੂੰ ਭਰੋਸਾ ਦਿਵਾਉਂਦਾ ਹਾਂ, ਭੈਣ ਜੀ ਦੀ ਰਾਏ ਨੇਕ ਹੈ, ਕਿ ਜਿਹੜੇ ਸਾਡੇ ਵੱਡੇ ਸ਼ਹਿਰ ਹਨ ਅੌਰ ਜਿਥੇ ਬੱਚੇ ਦੁਕਾਨਾਂ ਅੌਰ ਫੈਕਟਰੀਆਂ ਦੇ ਵਿਚ ਕੰਮ ਕਰਦੇ ਹਨ ਅਤੇ ਸਾਨੂੰ ਬੱਚੇ ਮਿਲ ਸਕਦੇ ਹਨ, ਅਸੀਂ ਤਜਰਬੇ ਦੇ ਤੌਰ ਤੇ ਪੰਜ ਸਕੂਲ ਉਥੇ ਜ਼ਰੂਰ, ਖੋਲ੍ਹ ਕੇ ਦੇਖਾਂਗੇ ਤਾਂ ਕਿ ਗਰੀਬ ਬੱਚਿਆਂ ਦਾ ਕੋਈ ਭਲਾ ਹੋ ਸਕੇ ।

श्रीमती लक्ष्मी कांता चावला : धन्यवाद जी ।

---

ਡਾਇਰੀਆਂ ਅਤੇ ਕੈਲੰਡਰ ਛਪਵਾਉਣੇ

*1619 1. ਸਰਦਾਰ ਸੁਖਵਿੰਦਰ ਸਿੰਘ ਔਲਖ
2. ਸਰਦਾਰ ਗੁਰਦੀਪ ਸਿੰਘ ਭੁੱਲਰ } : ਕੀ ਸੂਚਨਾ ਅਤੇ ਲੋਕ

ਸੰਪਰਕ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1999 ਦੇ ਦੌਰਾਨ ਰਾਜ ਸਰਕਾਰ ਦੁਆਰਾ ਕਿੰਨੀਆਂ ਡਾਇਰੀਆਂ ਅਤੇ ਕੈਲੰਡਰ ਛਪਵਾਏ ਗਏ ਅਤੇ ਪ੍ਰਤੀ ਡਾਇਰੀ ਅਤੇ ਪ੍ਰਤੀ ਕੈਲੰਡਰ ਤੇ ਕੀਤੇ ਗਏ ਖਰਚੇ ਦੇ ਵੇਰਵੇ ਕੀ ਹਨ ਅਤੇ ਅਜਿਹੇ ਅਫਸਰਾਂ/ਕਰਮਚਾਰੀਆਂ ਦੇ ਅਹੁਦੇ-ਵਾਰ ਵੇਰਵੇ ਕੀ ਹਨ, ਜਿਨ੍ਹਾਂ ਨੂੰ ਡਾਇਰੀਆਂ ਦਿੱਤੀਆਂ ਜਾਂਦੀਆਂ ਹਨ ?

**ਸ਼੍ਰੀ ਚਰੰਜੀ ਲਾਲ ਗਰਗ** (ਖੁਰਾਕ ਤੇ ਸਪਲਾਈ ਦੇ ਰਾਜ ਮੰਤਰੀ): 1. ਸਾਲ 1999 ਦੌਰਾਨ ਰਾਜ ਸਰਕਾਰ ਵੱਲੋਂ ਛਪਵਾਈਆਂ ਗਈਆਂ ਡਾਇਰੀਆਂ ਅਤੇ ਕੈਲੰਡਰ ਅਤੇ ਉਨ੍ਹਾਂ ਉਪਰ ਆਏ ਖਰਚੇ ਦਾ ਵੇਰਵਾ ਅਨੁਲੱਗ-1 ਤੇ ਹੈ ।

2. ਡੀਲੈਕਸ ਡਾਇਰੀਆਂ ਅਤੇ ਕੈਲੰਡਰਾਂ ਦੀ ਵੰਡ ਛਪਾਈ ਤੇ ਸਟੇਸ਼ਨਰੀ ਵਿਭਾਗ ਅਤੇ ਲੋਕ ਸੰਪਰਕ ਵਿਭਾਗ, ਪੰਜਾਬ ਦੋਹਾਂ ਵਲੋਂ ਕੀਤੀ ਜਾਂਦੀ ਹੈ । ਛਪਾਈ ਤੇ ਸਟੇਸ਼ਨਰੀ ਵਿਭਾਗ ਵੱਲੋਂ ਵੱਖ-ਵੱਖ ਵਿਭਾਗਾਂ ਨੂੰ ਵੰਡੀਆਂ ਗਈਆਂ ਹਰ ਕਿਸਮ ਦੀਆਂ ਡਾਇਰੀਆਂ/ ਕੈਲੰਡਰਾਂ ਦੀ ਵੰਡ ਸੂਚੀ ਅਨੁਲੱਗ-II ਤੇ ਹੈ ।

3. ਲੋਕ ਸੰਪਰਕ ਵਿਭਾਗ ਪੰਜਾਬ ਵੱਲੋਂ ਵੰਡੀਆਂ ਗਈਆਂ ਡੀਲੈਕਸ ਡਾਇਰੀਆਂ/ ਕੈਲੰਡਰਾਂ ਦੀ ਵੰਡ ਸੂਚੀ ਅਨੁਲੱਗ-III ਤੇ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ**: ਸਪੀਕਰ ਸਾਹਿਬ, ਜਵਾਬ ਲੰਮਾ ਚੌੜਾ ਹੈ ਔਰ ਅਜੀਬ ਗੱਲ ਹੈ । ਸਪੀਕਰ ਸਾਹਿਬ, ਇਨ੍ਹਾਂ ਵਲੋਂ ਇਕ ਡੀਲੈਕਸ ਡਾਇਰੀ ਦੀ ਕੀਮਤ 208/-ਰੁਪਏ ਕੁਝ ਪੈਸੇ ਦੱਸੀ ਗਈ ਹੈ, ਜਿਹੜੀ ਇਹ ਸਾਨੂੰ ਦਿੰਦੇ ਹਨ । ਇਸ ਡਾਇਰੀ ਦੀ ਕੀਮਤ ਬਾਜ਼ਾਰ ਦੇ ਵਿਚ ਸ਼ਾਇਦ ਇਸ ਨਾਲੋਂ ਅੱਧੀ ਹੋਵੇ । ਇਸ ਤੋਂ ਵੱਡੀ ਇਕ ਹੋਰ ਗੱਲ ਹੈ ਕਿ ਜਿਹੜੇ ਮਹਿਕਮੇ ਨੇ ਇਹ ਵੰਡੀਆਂ ਹਨ, ਦੋ ਵਿਭਾਗਾਂ ਦਾ ਜ਼ਿਕਰ ਕੀਤਾ ਹੈ, ਇਕ ਛਪਾਈ ਵਾਲਾ ਮਹਿਕਮਾ ਹੈ ਅਤੇ ਇੱਕ ਲੋਕ ਸੰਪਰਕ ਵਾਲਾ ਵਿਭਾਗ । 1300 ਡਾਇਰੀਆਂ ਛਪਾਈ ਤੇ ਲਿਖਣ ਸਮੱਗਰੀ ਵਿਭਾਗ ਨੇ ਆਪਣੇ ਕੋਲ ਰੱਖ ਲਈਆਂ ਔਰ 1300 ਡਾਇਰੀਆਂ ਹੀ ਲੋਕ ਸੰਪਰਕ ਵਿਭਾਗ ਨੇ ਆਪਣੇ ਕੋਲ ਰੱਖ ਲਈਆਂ । ਏਨੀ ਵੱਡੀ ਗਿਣਤੀ ਵਿੱਚ ਇੰਨੀਆਂ ਮਹਿੰਗੀਆਂ ਡਾਇਰੀਆਂ ਇਨ੍ਹਾਂ ਦੋਨਾਂ ਵਿਭਾਗਾਂ ਦੇ ਆਪਣੇ-ਆਪਣੇ ਕੋਲ ਰੱਖਣ ਦੇ ਕੀ ਕਾਰਨ ਹਨ ਜੀ ?

**ਸ਼੍ਰੀ ਸਪੀਕਰ**: ਇਹ ਤਾਂ ਕੋਈ ਗੱਲ ਨਹੀਂ ਹੈ ।

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਡਾਇਰੀਆਂ ਛਪਣ ਤੋਂ ਪਹਿਲਾਂ ਜਿਹੜੇ ਸਾਰੇ ਮਹਿਕਮੇ ਹਨ

** Place in the Library.

ਉਨ੍ਹਾਂ ਤੋਂ ਆਪਣੇ-ਆਪਣੇ ਮਹਿਕਮੇ ਦੀ ਮੰਗ ਦੇ ਬਾਰੇ ਪੁੱਛਿਆ ਜਾਂਦਾ ਹੈ ਅਤੇ ਇਹ ਮਹਿਕਮੇ ਜੋ-ਜੋ ਆਪਣੀ ਮੰਗ ਦਿੰਦੇ ਹਨ, ਉਸ ਦੇ ਮੁਤਾਬਿਕ ਹੀ ਇਹ ਡਾਇਰੀਆਂ ਦੇ ਦਿੱਤੀਆਂ ਜਾਂਦੀਆਂ ਹਨ।

ਸਰਦਾਰ ਸੁਖਵਿੰਦਰ ਸਿੰਘ ਔਲਖ: ਸਪੀਕਰ ਸਾਹਿਬ, ਮੈਂ ਤਾਂ ਪੁੱਛਿਆ ਹੈ ਕਿ ਇਹ ਦੋਨਾਂ ਵਿਭਾਗਾਂ ਨੇ ਵੰਡੀਆਂ ਹਨ। ਦੋਨਾਂ ਨੇ ਆਪਣੇ ਕੋਲ 1300-1300 ਡਾਇਰੀਆਂ ਰੱਖ ਲਈਆਂ, ਇਸ ਦੇ ਕੀ ਕਾਰਨ ਹਨ ?

ਸ਼੍ਰੀ ਸਪੀਕਰ: ਉਹ ਤਾਂ ਇਨ੍ਹਾਂ ਨੇ ਲਿਸਟ ਦੇ ਦਿੱਤੀ ਹੈ। ਤੁਸੀਂ ਜਵਾਬ ਪੜ੍ਹਿਆ ਨਹੀਂ ?

ਸਰਦਾਰ ਸੁਖਵਿੰਦਰ ਸਿੰਘ ਔਲਖ: ਸਪੀਕਰ ਸਾਹਿਬ, ਦੋਨਾਂ ਮਹਿਕਮਿਆਂ, ਲੋਕ ਸੰਪਰਕ ਵਿਭਾਗ ਔਰ ਛਪਾਈ ਵਿਭਾਗ ਦੋਨਾਂ ਨੇ 1300-1300 ਡਾਇਰੀਆਂ ਆਪਣੇ ਕੋਲ ਰੱਖ ਲਈਆਂ। ਉਨ੍ਹਾਂ ਦਾ ਇਹ ਡਾਇਰੀਆਂ ਆਪਣੇ ਕੋਲ ਰੱਖਣ ਦਾ ਕੋਈ ਕਾਰਨ ਹੀ ਨਹੀਂ ਬਣਦਾ। ਉਨ੍ਹਾਂ ਮਹਿਕਮਿਆਂ ਨੇ 2600 ਡਾਇਰੀਆਂ ਦਾ ਕੀ ਕਰਨਾ ਹੈ ?

ਸ਼੍ਰੀ ਅਰੁਨੇਸ਼ ਕੁਮਾਰ: ਸਪੀਕਰ ਸਾਹਿਬ, 1300 ਡਾਇਰੀਆਂ ਲੋਕ ਸੰਪਰਕ ਵਿਭਾਗ ਨੇ ਰੱਖ ਲਈਆਂ ਔਰ ਇੰਨੀਆਂ ਹੀ ਛਪਾਈ ਵਾਲਿਆਂ ਨੇ ਰੱਖੀਆਂ ਹਨ।

ਸ਼੍ਰੀ ਸਪੀਕਰ: ਉਹ ਉਨ੍ਹਾਂ ਨੇ ਵੰਡਣੀਆਂ ਸਨ।

ਸਰਦਾਰ ਸੁਖਵਿੰਦਰ ਸਿੰਘ ਔਲਖ: ਸਪੀਕਰ ਸਾਹਿਬ, ਇਸ ਤਰ੍ਹਾਂ ਇਹ ਪੈਸਾ ਵੇਸਟ ਹੋ ਰਿਹਾ ਹੈ। ਇਹ ਦੋਨਾਂ ਦੀ ਬਜਾਏ ਇੱਕੋ ਥਾਂ ਛਪਵਾ ਦੇਣ। ਕੀ ਇਹ ਇੱਕੋ ਥਾਂ ਤੇ ਛਪਾਉਣ ਲਈ ਤਿਆਰ ਹਨ ?

ਰਾਜ ਮੰਤਰੀ: ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਡਾਇਰੀਆਂ ਹਨ ਉਹ ਪ੍ਰਿੰਟਿੰਗ ਐਂਡ ਸਟੇਸ਼ਨਰੀ ਵਾਲੇ ਹੀ ਛਾਪਦੇ ਹਨ ਪਰੰਤੂ ਜਿਹੜੀ ਡਿਸਟ੍ਰਿਬਿਊਸ਼ਨ ਹੈ ਉਹ ਦੋ ਚੈਨਲਾਂ ਤੇ ਹੈ।

ਸ਼੍ਰੀ ਜਗਦੀਸ਼ ਸਾਹਨੀ: ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇੰਨੀ ਵੱਡੀ ਕੀਮਤ 208/- ਰੁਪਏ ਲਗਾਈ ਗਈ ਹੈ ਇਹ ਡਾਇਰੀ ਇੰਨੇ ਦੀ ਹੋ ਹੀ ਨਹੀਂ ਸਕਦੀ। ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਇਸ ਦੇ ਬਾਰੇ ਜੋ ਟੈਂਡਰ ਕਾਲ ਕੀਤਾ ਗਿਆ, ਦੀ ਬਕਾਇਦਾ ਛਾਣਬੀਣ ਕਰਾਉਣਗੇ ? ਸਾਡੇ ਮੁਤਾਬਿਕ ਇਹ ਡਾਇਰੀ 80-90 ਰੁਪਏ ਤੋਂ ਵੱਧ ਦੀ ਨਹੀਂ ਹੈ। ਇੰਨੀ ਵੱਡੀ ਰਾਸ਼ੀ ਲਗਾ ਕੇ ਡਾਇਰੀਆਂ ਨੂੰ ਇਸ ਤਰ੍ਹਾਂ ਖੁਰਦ-ਬੁਰਦ ਕੀਤਾ ਗਿਆ ਹੈ। ਇੰਨੀ ਵੱਡੀ ਰਕਮ ਕਿਉਂ ਲਗਾਈ ਗਈ ?

ਰਾਜ ਮੰਤਰੀ: ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਡਾਇਰੀ ਹੈ ਉਸ ਦੇ ਵਿਚ ਜੋ ਡੀਲਕਸ ਡਾਇਰੀ ਹੈ ਉਸ ਦਾ 58 ਰੁਪਏ 98 ਪੈਸੇ ਕਾਗਜ਼ ਦਾ ਖਰਚਾ ਆਉਂਦਾ ਹੈ ਔਰ 149 ਰੁਪਏ 38 ਪੈਸੇ ਉਸ ਤੇ

[ਖੁਰਾਕ ਤੇ ਸਪਲਾਈ ਦੇ ਰਾਜ ਮੰਤਰੀ]

ਓਵਰਹੈਡ ਚਾਰਜਿਜ਼ ਪੈਂਦੇ ਹਨ । ਇਸ ਨੂੰ ਪ੍ਰਿੰਟਿੰਗ ਐਂਡ ਸਟੇਸ਼ਨਰੀ ਮਹਿਕਮਾ ਛਪਵਾਉਂਦਾ ਹੈ । ਇਸ ਵਿੱਚ ਕੋਈ ਘਪਲਾ ਨਹੀਂ ਹੋਇਆ । ਜੇ ਉਨ੍ਹਾਂ ਦੇ ਨੋਟਿਸ ਵਿਚ ਕੋਈ ਗੱਲ ਹੈ ਤਾਂ ਇਹ ਮੇਰੇ ਨੋਟਿਸ ਵਿਚ ਲਿਆ ਦੇਣ, ਮੈਂ ਸਦਨ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਇਸ ਦੀ ਜ਼ਰੂਰ ਪੜਤਾਲ ਕੀਤੀ ਜਾਵੇਗੀ ।

ਓਵਰ-ਹੈੱਡ ਚਾਰਜ਼ਿਜ਼ ਦਾ ਖਰਚਾ ਇਕ ਡਿਪਾਰਟਮੈਂਟ ਤੋਂ ਦੂਜੇ ਡਿਪਾਰਟਮੈਂਟ ਨੂੰ ਚਲਾ ਜਾਂਦਾ ਹੈ ਔਰ ਕਿਸੇ ਪ੍ਰਾਈਵੇਟ ਠੇਕੇਦਾਰ ਨੂੰ ਨਹੀਂ ਜਾਂਦਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤਾਂ ਸਿਰਫ ਇੰਨਾ ਹੀ ਜਾਣਨਾ ਚਾਹੁੰਦਾ ਹਾਂ ਕਿ ਭਾਵੇਂ ਇਸ ਵਿਚ ਕੋਈ ਘਪਲਾ ਨਹੀਂ ਹੋਇਆ ਪਰ ਕਾਗਜ਼ ਦਾ ਰੇਟ ਅਤੇ ਓਵਰ-ਹੈਡ ਚਾਰਜਿਜ਼ ਦਾ ਖਰਚਾ ਪਾ ਕੇ ਡਾਇਰੀ ਦੀ ਛਪਾਈ ਬੜੀ ਮਹਿੰਗੀ ਪੈ ਗਈ । ਕੀ ਹਾਊਸ ਵਿਚ ਇਸ ਗੱਲ ਦਾ ਵਿਸ਼ਵਾਸ ਦਿਵਾਇਆ ਜਾ ਸਕਦਾ ਹੈ ਕਿ ਜੇਕਰ ਵਿਭਾਗ ਵਿਚ ਛਪਾਉਣ ਨਾਲ ਡਾਇਰੀ ਬਹੁਤ ਮਹਿੰਗੀ ਪੈਂਦੀ ਹੈ ਤਾਂ ਓਪਨ ਮਾਰਕੀਟ ਵਿਚੋਂ ਟੈਂਡਰ ਕਾਲ ਕਰਕੇ ਕਿਸੇ ਪ੍ਰਾਈਵੇਟ ਏਜੰਸੀ ਕੋਲੋਂ ਛਪਵਾ ਲਈਆਂ ਜਾਇਆ ਕਰਨ ਤਾਂ ਜੋ ਖਰਚਾ ਵੀ ਘੱਟ ਹੋਵੇ ਅਤੇ ਬੱਚਤ ਵੀ ਹੋ ਜਾਵੇ । ਕੀ ਇਸ ਤੇ ਕੋਈ ਵਿਚਾਰ ਹੋ ਸਕਦਾ ਹੈ ?

**ਸ੍ਰੀ ਸਪੀਕਰ** : ਗਰਗ ਸਾਹਿਬ, ਇਕ ਮਿੰਟ ਤੁਸੀਂ ਬੈਠੋ । ਸ਼ੇਖਵਾਂ ਜੀ ਇਸ ਦਾ ਜਵਾਬ ਦੇਣਾ ਚਾਹੁੰਦੇ ਹਨ ।

**ਲੋਕ ਸੰਪਰਕ, ਮਾਲ ਤੇ ਮੁੜ ਵਸੇਬਾ ਰਾਜ ਮੰਤਰੀ** : ਸਪੀਕਰ ਸਾਹਿਬ, ਡਾਇਰੀਆਂ ਦਾ ਮਸਲਾ ਆਇਆ ਹੈ । ਇਸ ਵਿਚ ਦੋ ਮਹਿਕਮੇ ਸ਼ਾਮਿਲ ਹਨ । ਪਬਲਿਕ ਰਿਲੇਸ਼ਨਜ਼ ਵਿਭਾਗ, ਲਿਖਤੀ ਤੌਰ ਤੇ ਜੋ ਮੈਟੀਰੀਅਲ ਹੁੰਦਾ ਹੈ, ਉਹ ਸਟੇਸ਼ਨਰੀ ਵਿਭਾਗ ਵਾਲਿਆਂ ਨੂੰ ਸਪਲਾਈ ਕਰਦਾ ਹੈ । ਫਿਰ ਸਟੇਸ਼ਨਰੀ ਵਿਭਾਗ ਵਾਲੇ ਟੈਂਡਰ ਕਾਲ ਕਰਕੇ ਡਾਇਰੀ ਦਾ ਕਵਰ ਬਾਜ਼ਾਰ ਤੋਂ ਖਰੀਦਦੇ ਹਨ ਅਤੇ ਬਾਕੀ ਡਾਇਰੀ ਦੀ ਪ੍ਰਿੰਟਿੰਗ ਦਾ ਕੰਮ ਸਟੇਸ਼ਨਰੀ ਵਿਭਾਗ ਆਪ ਕਰਦਾ ਹੈ । ਹੁਣ ਅਸੀਂ ਦੋਵਾਂ ਮਹਿਕਮਿਆਂ ਦੀ ਮੀਟਿੰਗ ਕੀਤੀਆਂ ਹਨ । ਆਉਣ ਵਾਲੇ ਸਮੇਂ ਵਿਚ ਇਹ ਕੋਸ਼ਿਸ਼ ਕੀਤੀ ਜਾਵੇਗੀ ਕਿ ਇਹ ਕੰਮ ਇਕ ਮਹਿਕਮੇ ਕੋਲ ਹੀ ਹੋਵੇ, ਸਾਰਾ ਮੈਟੀਰੀਅਲ ਵੀ ਉਹ ਆਪ ਹੀ ਦੇਵੇ, ਟੈਂਡਰ ਵੀ ਉਹ ਆਪ ਹੀ ਕਾਲ ਕਰੇ । ਮੈਂ ਇਹ ਗੱਲ ਮਹਿਸੂਸ ਕਰਦਾ ਹਾਂ ਕਿ ਬਜਾਏ ਸਟੇਸ਼ਨਰੀ ਵਿਭਾਗ ਕੋਲੋਂ ਡਾਇਰੀਆਂ ਦੀ ਛਪਾਈ ਕਰਾਈਏ । ਅਸੀਂ ਬਾਹਰੋਂ ਟੈਂਡਰ ਕਾਲ ਕਰਕੇ ਆਉਣ ਵਾਲੇ ਸਮੇਂ ਵਿਚ ਛਪਵਾ ਰਹੇ ਹਾਂ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਰੂਲਿੰਗ ਪਾਰਟੀ ਵਿਚ ਸ਼ਾਮਲ ਹਨ (ਸਰਦਾਰ ਸੁਖਵਿੰਦਰ ਸਿੰਘ ਔਲਖ ਵੱਲ ਇਸ਼ਾਰਾ) ਅਤੇ ਉਨ੍ਹਾਂ ਨੇ ਦੋਸ਼ ਲਾਇਆ ਹੈ ਕਿ ਡਾਇਰੀਆਂ ਦੀ ਛਪਾਈ ਵਿਚ ਘਪਲੇਬਾਜ਼ੀ ਹੋਈ ਹੈ . . . (ਵਿਘਨ)

**ਸ੍ਰੀ ਜਗਦੀਸ਼ ਸਾਹਨੀ** : ਕੋਈ ਦੋਸ਼ ਨਹੀਂ ਲਗਾਇਆ, ਕੇਵਲ ਗੱਲ ਹੀ ਕੀਤੀ ਹੈ । ਉਨ੍ਹਾਂ ਨੇ ਕੁਐਸਚਨ ਕੀਤਾ ਹੈ ਅਤੇ ਉਹ ਵੀ ਥਰੂ ਪਰਾਪਰ ਚੈਨਲ ਕੀਤਾ ਹੈ । ਕੋਈ ਘਪਲੇਬਾਜ਼ੀ ਵਾਲੀ ਗੱਲ ਨਹੀਂ ਕੀਤੀ । ਤੁਸੀਂ ਐਵੇਂ ਖਬਰ ਬਣਾਉਣ ਦੀ ਕੋਸ਼ਿਸ਼ ਨਾ ਕਰੋ ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਤੁਹਾਡੀ ਗੱਲ ਹੀ ਨਹੀਂ ਕਰਦਾ । ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਦੀ ਗੱਲ ਹੀ ਨਹੀਂ ਕਰ ਰਿਹਾ । ਮੈਂਬਰ ਸਾਹਿਬ ਨੇ ਦੋਸ਼ ਲਗਾਏ ਹਨ ਕਿ ਘਪਲੇਬਾਜ਼ੀ ਹੋਈ ਹੈ, ਮੰਤਰੀ ਜੀ ਕਹਿੰਦੇ ਹਨ ਕਿ ਮੇਰੇ ਨੋਟਿਸ ਵਿਚ ਲਿਆਓ, ਨੋਟਿਸ ਵਿਚ ਤਾਂ ਲਿਆ ਦਿੱਤਾ ਹੈ । ਹੁਣ ਇਨ੍ਹਾਂ ਦੀ ਕੀ ਮਜਬੂਰੀ ਹੈ । ਇਹ ਇਸ ਦੀ ਪੜਤਾਲ ਕਿਉਂ ਨਹੀਂ ਕਰਾਉਂਦੇ ?

**ਸ੍ਰੀ ਸਪੀਕਰ** : ਨਹੀਂ, ਬਰਾੜ ਸਾਹਿਬ, ਇਹ ਕੋਈ ਸਪਲੀਮੈਂਟਰੀ ਨਹੀਂ ਹੈ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਸਵਾਲ ਹੈ ਕਿ ਵਿਭਾਗ ਨੇ 13,000 ਦੇ ਕਰੀਬ ਡਾਇਰੀਆਂ ਛਪਵਾ ਲਈਆਂ ਅਤੇ ਵੱਖ ਵੱਖ ਮਹਿਕਮਿਆਂ ਨੂੰ ਵੰਡ ਦਿੱਤੀਆਂ । ਜਦੋਂ ਕਿ ਕੁਝ ਮਹਿਕਮੇ ਐਸੇ ਵੀ ਸਨ ਜਿਹੜੇ ਕਿ ਆਪਣੀਆਂ ਡਾਇਰੀਆਂ ਆਪ ਹੀ ਛਪਾਉਂਦੇ ਹਨ । ਕੀ ਇਸ ਤਰ੍ਹਾਂ ਦੀ ਡੁਪਲੀਕੇਸੀ ਨੂੰ ਬੰਦ ਕਰਵਾਉਣ ਦੀ ਇਹ ਖੇਚਲ ਕਰਨਗੇ ?

**ਖੁਰਾਕ ਤੇ ਸਪਲਾਈ ਦੇ ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਦਨ ਤੋਂ ਬਾਹਰ ਮੈਨੂੰ ਇਸ ਦੀ ਜਾਣਕਾਰੀ ਦੇ ਦੇਣ ਕਿ ਕਿਹੜੇ ਮਹਿਕਮੇ ਨੇ ਆਪਣੀਆਂ ਅਲੱਗ ਡਾਇਰੀਆਂ ਛਪਵਾਈਆਂ ਹਨ । ਮੈਂ ਸਦਨ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਅੱਗੇ ਨੂੰ ਇਹ ਨਹੀਂ ਦੁਹਰਾਇਆ ਜਾਵੇਗਾ ।

---

**ਡਰੇਨਾਂ ਉਪਰ ਪੁਲਾਂ ਦੀ ਉਸਾਰੀ**

*1585. **ਸ੍ਰੀ ਅਨੁਰੇਸ਼ ਕੁਮਾਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਬ-ਡਵੀਜ਼ਨ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਿੰਡ ਢਾਂਡੇ ਕਟਵਾਲ, ਬੇਲਾ ਸਰਿਆਨਾ, ਝੰਗ ਅਤੇ ਜਮਾਲਪੁਰ ਆਦਿ ਦੇ ਖੇਤਰ ਵਿਚ ਆਉਂਦੀਆਂ ਡਰੇਨਾਂ ਉਪਰ ਕੋਈ ਪੁਲ ਉਸਾਰੇ ਜਾਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਪੁਲਾਂ ਨੂੰ ਕਦੋਂ ਤੱਕ ਉਸਾਰੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸਿਕੰਦਰ ਸਿੰਘ ਮਲੂਕਾ** (ਸਿੰਚਾਈ ਦੇ ਰਾਜ ਮੰਤਰੀ) : ਨਹੀਂ ਜੀ । ਇਸ ਏਰੀਏ ਵਿਚ ਡਰੇਨਾਂ ਤੇ ਕੋਈ ਵੀ ਪੁਲ ਉਸਾਰਨ ਦੀ ਤਜਵੀਜ਼ ਨਹੀਂ ਹੈ ।

**ਸ੍ਰੀ ਅਨੁਰੇਸ਼ ਕੁਮਾਰ** : ਸਪੀਕਰ ਸਾਹਿਬ, ਸਬ-ਡਵੀਜ਼ਨ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਿੰਡ ਢਾਂਡੇ ਕਟਵਾਲ, ਬੇਲਾ ਸਰਿਆਨਾ, ਝੰਗ ਅਤੇ ਜਮਾਲਪੁਰ ਆਦਿ ਦੇ ਖੇਤਰ ਵਿਚ ਆਉਂਦੀਆਂ ਡਰੇਨਾਂ ਉਪਰ ਪੁਲ ਨਾ ਹੋਣ ਕਾਰਨ ਬੜੀਆਂ ਮੁਸ਼ਕਲਾਂ

[ਸ੍ਰੀ ਅਰੁਨੇਸ਼ ਕੁਮਾਰ]
ਆਉਂਦੀਆਂ ਹਨ । ਪਿੰਡ ਝੰਗ ਅਤੇ ਜਮਾਲਪੁਰ ਤਾਂ ਸੇਮ ਨਾਲੇ ਤੋਂ ਪਾਰ ਵੱਸਦੇ ਹਨ । ਇਸ ਵੇਲੇ ਉਥੋਂ ਦੇ ਬੱਚਿਆਂ ਕੋਲ ਕੋਈ ਪੜ੍ਹਾਈ ਦੇ ਸਾਧਨ ਨਹੀਂ ਹਨ ਕਿਉਂਕਿ ਆਵਾਜਾਈ ਕੋਈ ਨਹੀਂ ਅਤੇ ਉਹ ਪੰਜਾਬ ਦੀ ਮੁੱਖ ਧਾਰਾ ਨਾਲੋਂ ਹੀ ਕੱਟੇ ਹੋਏ ਹਨ । ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਉਨ੍ਹਾਂ ਨੂੰ ਮੁੱਖ ਧਾਰਾ ਨਾਲ ਜੋੜਨ ਲਈ ਛੇਤੀ ਹੀ ਉਸ ਏਰੀਏ ਵਿਚ ਪੈਂਦੀਆਂ ਡਰੇਨਾਂ ਤੇ ਪੁਲਾਂ ਦੀ ਉਸਾਰੀ ਕੀਤੀ ਜਾਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੜ੍ਹਾਈ ਦਾ ਪ੍ਰਬੰਧ ਤਾਂ ਸਿੱਖਿਆ ਵਿਭਾਗ ਨੇ ਕਰਨਾ ਹੈ, ਅਸੀਂ ਨਹੀਂ ਕਰਨਾ । ਹਾਂ, ਪੁਲਾਂ ਦੀ ਉਸਾਰੀ ਦਾ ਕੰਮ ਅਸੀਂ ਕਰਨਾ ਹੈ । ਇਸ ਥਾਂ ਤੇ ਕੁਦਰਤੀ ਬਾਰਸ਼ਾਂ ਵਿਚ ਥੋੜ੍ਹਾ ਜਿਹਾ ਪਾਣੀ ਆਉਂਦਾ ਹੈ ਅਤੇ ਥੋੜ੍ਹੇ ਜਿਹੇ ਸਮੇਂ ਲਈ ਹੀ ਰਹਿੰਦਾ ਹੈ ਅਤੇ ਜਲਦੀ ਹੀ ਸੁੱਕ ਜਾਂਦਾ ਹੈ । ਇਸ ਕਰਕੇ ਹਾਲ ਦੀ ਘੜੀ ਉਥੇ ਪੁੱਲ ਉਸਾਰਨ ਦੀ ਕੋਈ ਤਜਵੀਜ਼ ਨਹੀਂ ਹੈ ।

**ਸ੍ਰੀ ਅਰੁਨੇਸ਼ ਕੁਮਾਰ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ 12 ਮਹੀਨੇ 30 ਦਿਨ ਹੀ ਪਾਣੀ ਚਲਦਾ ਰਹਿੰਦਾ ਹੈ । ਮੰਤਰੀ ਜੀ ਦੀ ਇਨਫਰਮੇਸ਼ਨ ਗਲਤ ਹੈ । ਜੇਕਰ ਉਥੇ ਪੁਲ ਹੀ ਨਹੀਂ ਬਣਨਗੇ ਤਾਂ ਬੱਚੇ ਸਕੂਲ ਕਿਵੇਂ ਪੜ੍ਹਨ ਜਾ ਸਕਣਗੇ । ਟੀਚਰ ਪਾਰ ਨਹੀਂ ਜਾ ਸਕਦੇ । ਇਹ ਮੇਰੇ ਨਾਲ ਜਾ ਕੇ ਮੌਕਾ ਵੇਖ ਆਉਣ । ਉਹ ਪਿੰਡ ਪੰਜਾਬ ਨਾਲੋਂ ਕੱਟੇ ਹੋਏ ਹਨ ਅਤੇ ਉਨ੍ਹਾਂ ਨੂੰ ਪੰਜਾਬ ਦੀ ਮੁੱਖ ਧਾਰਾ ਨਾਲ ਜੋੜਿਆ ਜਾਣਾ ਚਾਹੀਦਾ ਹੈ । ਇਹ ਕੋਈ ਉਪਰਾਲਾ ਕਰਨ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਮੈਂ ਇਨ੍ਹਾਂ ਦੇ ਨਾਲ ਜਾ ਕੇ ਜ਼ਰੂਰ ਮੌਕਾ ਦੇਖ ਲਵਾਂਗਾ ਅਤੇ ਜੇ ਲੋੜ ਹੋਈ ਤਾਂ ਸਰਵੇ ਕਰਵਾ ਲਵਾਂਗੇ ਜੀ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1649

(ਨਿਸ਼ਾਨ ਵਾਲਾ ਪ੍ਰਸ਼ਨ ਨੰ: 1649 ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਪੇਸ਼ ਨਹੀਂ ਹੋਇਆ ।)

---

**ਮੈਨੇਜਿੰਗ ਡਾਇਰੈਕਟਰ, ਸਹਿਕਾਰੀ ਸ਼ੂਗਰ ਮਿਲਜ਼, ਨਕੋਦਰ ਵਿਰੁੱਧ ਸ਼ਿਕਾਇਤਾਂ**

*1437. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਸਹਿਕਾਰਤਾ ਮੰਤਰੀ, ਕਿਰਪਾ ਕਰਕੇ ਦੱਸਣਗੇ ਕਿ—

(ੳ) ਮੈਨੇਜਿੰਗ ਡਾਇਰੈਕਟਰ ਸਹਿਕਾਰੀ ਸ਼ੂਗਰ ਮਿਲਜ਼ ਨਕੋਦਰ ਵਿਰੁੱਧ ਆਈਆਂ ਸ਼ਿਕਾਇਤਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀ ਜਾਂਚ ਕਰਵਾਈ ਜਾ ਰਹੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਅਫਸਰ ਉਕਤ ਪੜਤਾਲਾਂ ਵਿਚੋਂ ਕਿਸੇ ਵਿਚ ਦੋਸ਼ੀ ਪਾਇਆ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਵਿਰੁੱਧ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : (ੳ) ਇਸ ਸਮੇਂ ਸ੍ਰੀ ਕੁਲਵੰਤ ਸਿੰਘ, ਪ੍ਰਬੰਧਕ ਨਿਰਦੇਸ਼ਕ, ਸਹਿਕਾਰੀ ਖੰਡ ਮਿਲ ਲਿਮ:, ਨਕੋਦਰ ਵਿਰੁੱਧ ਕਿਸੇ ਸ਼ਿਕਾਇਤ ਦੀ ਪੜਤਾਲ ਨਹੀਂ ਚਲ ਰਹੀ ਹੈ । ਪਰੰਤੂ ਇਸ ਵਿਰੁੱਧ ਪ੍ਰਾਪਤ ਹੋਈ ਇਕ ਸ਼ਿਕਾਇਤ ਦੀ ਹੁਣੇ-ਹੁਣੇ ਪੜਤਾਲ ਪੂਰੀ ਕੀਤੀ ਜਾ ਚੁੱਕੀ ਹੈ ।

(ਅ) ਸ੍ਰੀ ਕੁਲਵੰਤ ਸਿੰਘ, ਪ੍ਰਬੰਧਕ ਨਿਰਦੇਸ਼ਕ, ਸਹਿਕਾਰੀ ਖੰਡ ਮਿਲ ਵਿਰੁੱਧ ਪੂਰੀ ਕੀਤੀ ਗਈ ਪੜਤਾਲ, ਜਿਸ ਦਾ ਹਵਾਲਾ ਉਪਰੋਕਤ ਪਾਰਟ (ੳ) ਵਿੱਚ ਦਿੱਤਾ ਗਿਆ ਹੈ, ਉਸ ਨੂੰ ਉਸ ਵਿੱਚ ਦੋਸ਼ੀ ਪਾਇਆ ਗਿਆ ਹੈ । ਇਨ੍ਹਾਂ ਦੋਸ਼ਾਂ ਦੇ ਆਧਾਰ ਤੇ ਉਸ ਨੂੰ ਨੌਕਰੀ ਤੋਂ ਬਰਖਾਸਤ ਕਰਨ ਸਬੰਧੀ ਕਾਰਨ ਦੱਸੋ ਨੋਟਿਸ ਜਾਰੀ ਕੀਤਾ ਗਿਆ ਹੈ, ਜਿਸ ਦਾ ਜਵਾਬ ਵਿਚਾਰ ਅਧੀਨ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸ਼ਿਕਾਇਤ ਕਦੋਂ ਪ੍ਰਾਪਤ ਹੋਈ ? ਕੀ ਸ਼ਿਕਾਇਤ ਸੀ ? ਉਸ ਦੀ ਕਦੋਂ ਪੜਤਾਲ ਮੁਕੰਮਲ ਹੋਈ ? ਕੀ ਦੋਸ਼ ਸਾਬਤ ਹੋਏ ਅਤੇ ਕਦੋਂ ਨੋਟਿਸ ਉਸਨੂੰ ਜਾਰੀ ਕੀਤਾ ਅਤੇ ਨੋਟਿਸ ਦਾ ਜਵਾਬ ਦੇਣ ਦੀ ਤਰੀਕ ਕੀ ਹੈ ? ਉਸਨੂੰ ਕਦੋਂ ਤੱਕ ਜਵਾਬ ਦੇਣ ਲਈ ਕਿਹਾ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਦੱਸ ਦਿੱਤਾ ਕਿ ਉਸਦੇ ਖਿਲਾਫ 6 ਕੰਪਲੇਂਟਸ ਆਈਆਂ ਸਨ, ਪੰਜ ਜਿਹੜੀਆਂ ਨਿਰਾਧਾਰ ਪਾਈਆਂ ਗਈਆਂ ਅਤੇ ਛੇਵੀਂ ਜਿਹੜੀ ਸ਼ਿਕਾਇਤ ਸੀ, ਉਸਦੇ ਉਤੇ ਇਨਕੁਆਰੀ ਕੀਤੀ ਗਈ ਅਤੇ ਜਿਸ ਦੇ ਵਿੱਚ ਉਸ ਨੂੰ ਦੋਸ਼ੀ ਪਾਇਆ ਗਿਆ ਅਤੇ ਉਸਨੂੰ ਡਿਸਮਿਸਲ ਦੇ ਆਰਡਰ ਦਿੱਤੇ ਗਏ ਹਨ, ਉਸਦੇ ਜਵਾਬ ਦੀ ਅਸੀਂ ਉਡੀਕ ਕਰ ਰਹੇ ਹਾਂ ।

**ਸ੍ਰੀ ਸਪੀਕਰ** : ਜ਼ੀਰਾ ਸਾਹਿਬ ਤਾਂ ਡੇਟ ਪੁੱਛ ਰਹੇ ਹਨ ।

**ਮੰਤਰੀ** : ਡੇਟ ਦਾ ਤਾਂ ਮੈਨੂੰ ਚੇਤਾ ਨਹੀਂ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਿਆ ਹੈ ਕਿ ਸ਼ਿਕਾਇਤ ਕਦੋਂ ਪੁੱਜੀ ਅਤੇ ਸ਼ਿਕਾਇਤ ਕੀ ਸੀ । ਮੈਂ ਦੋਸ਼ ਪੁੱਛਣੇ ਚਾਹੁੰਦਾ ਹਾਂ ਅਤੇ ਕਦੋਂ ਉਸਨੂੰ ਨੋਟਿਸ ਜਾਰੀ ਕੀਤਾ ਗਿਆ ਹੈ ਅਤੇ ਕਦੋਂ ਤੱਕ ਉਸਨੂੰ ਜਵਾਬ ਦੇਣ ਲਈ ਕਿਹਾ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਉਸਦੇ ਖਿਲਾਫ ਤਿੰਨ ਦੋਸ਼ ਜਿਹੜੇ ਹਨ ਉਹ ਸਾਬਤ ਹੋਏ ਹਨ । ਇਕ ਤਾਂ ਇਹ ਸੀ ਕਿ ਮੈਨੇਜਮੈਂਟ ਨੂੰ ਸਾਲ 1996-97 ਦੇ ਦੌਰਾਨ ਗੰਨੇ ਦੀ ਉਪਲਭਤਾ 45 ਲੱਖ ਕੁਇੰਟਲ ਦੱਸਦਿਆਂ ਹੋਇਆਂ ਗੁਮਰਾਹ ਕਰਨ ਦਾ ਦੋਸ਼

[ਸਹਿਕਾਰਤਾ ਮੰਤਰੀ]

ਸੀ ਜਦ ਕਿ ਸਾਲ 1996-97 ਦੇ ਸੀਜ਼ਨ ਵਿੱਚ ਕੇਵਲ 24.67 ਲੱਖ ਕੁਇੰਟਲ ਗੰਨਾ ਪੀੜ੍ਹਿਆ ਗਿਆ ਸੀ । ਦੂਸਰਾ 1996-97 ਵਿੱਚ ਮਿਲ ਦੀ ਰੀਪੇਅਰ ਵਾਸਤੇ 295.36 ਲੱਖ ਰੁਪਏ ਰੱਖੇ ਗਏ ਸਨ । ਮਿਲ ਦੀ ਰਿਪੇਅਰ ਉਪਰੰਤ ਫਿਰ ਵੀ ਮਿਲ ਬੰਦ ਹੁੰਦੀ ਰਹੀ ਕਿਉਂਕਿ ਰਿਪੇਅਰ ਠੀਕ ਨਹੀਂ ਹੋਈ, ਦੂਜਾ ਇਹ ਦੋਸ਼ ਸੀ ।

ਤੀਸਰਾ ਦੋਸ਼ ਇਹ ਸੀ ਕਿ ਮਿੱਲ ਵਿੱਚ ਵੱਖ-ਵੱਖ ਸਮਾਨ ਗੈਰ-ਕਾਨੂੰਨੀ ਅਤੇ ਗਲਤ ਢੰਗ ਨਾਲ ਖਰੀਦਿਆ ਗਿਆ, ਇਹ ਦਸ਼ ਸਾਬਤ ਹੋਇਆ ਸੀ । ਇਕ ਆਈ. ਏ. ਐਸ. ਅਫ਼ਸਰ ਸ੍ਰੀ ਐਮ. ਐਮ. ਉਬਰਾਏ ਨੇ ਇਨ੍ਹਾਂ ਦੀ ਇਨਕੁਆਰੀ ਕੀਤੀ ਸੀ ਅਤੇ ਉਨ੍ਹਾਂ ਦੀ ਇਨਕੁਆਰੀ ਦੇ ਆਧਾਰ ਤੇ ਡਿਸਮਿਸਲ ਦੇ ਆਰਡਰ ਦਿਤੇ ਗਏ ਹਨ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਿਆ ਹੈ ਕਿ ਕਿਹੜੀ ਤਰੀਕ ਨੂੰ ਇਨਕੁਆਰੀ ਫ਼ਾਈਨਲ ਹੋਈ ਹੈ ਅਤੇ ਕਿਸ ਤਰੀਕ ਨੂੰ ਨੋਟਿਸ ਦਿੱਤਾ ਗਿਆ ਹੈ ਅਤੇ ਕਦੋਂ ਤੱਕ ਉੱਤਰ ਦੇਣ ਲਈ ਕਿਹਾ ਗਿਆ ਹੈ ? ਇਨਕੁਆਰੀ ਕਦੋਂ ਫਾਈਨਲ ਹੋਈ ਹੈ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਡਿਸਮਿਸਲ ਦਾ ਨੋਟਿਸ ਦਿੱਤਾ ਹੈ, ਡੇਟ ਤਾਂ ਮੈਨੂੰ ਯਾਦ ਨਹੀਂ, ਲੇਕਿਨ ਕੁਲਵੰਤ ਸਿੰਘ ਵੱਲੋਂ ਬੇਨਤੀ 17-3-1998 ਨੂੰ ਦਿੱਤੀ ਗਈ ਸੀ ਜਿਹੜੀ ਕਿ ਦਫ਼ਤਰ ਵਿੱਚ 16-4-1998 ਨੂੰ ਪ੍ਰਾਪਤ ਹੋਈ ਸੀ । ਉਸ ਵਿੱਚ ਉਸਨੇ ਬਹਾਲੀ ਕਰਨ ਲਈ ਕਿਹਾ ਸੀ ਕਿਉਂਕਿ ਉਸਦੇ ਮੁਅੱਤਲੀ ਦੇ 6 ਮਹੀਨੇ ਹੋ ਗਏ ਸਨ ਉਸ ਨੂੰ ਬਹਾਲ ਵੀ ਕਰ ਦਿੱਤਾ ਸੀ ਅਤੇ ਹੁਣ ਇਨਕੁਆਰੀ ਉਪਰੰਤ ਡਿਸਮਿਸਲ ਦੇ ਆਰਡਰ ਦਿੱਤੇ ਗਏ ਹਨ । ਛੇਤੀ ਹੀ ਉਸਦਾ ਜਵਾਬ ਆ ਜਾਵੇਗਾ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਡੇਟ ਪੁੱਛ ਰਿਹਾ ਹਾਂ ਕਿ ਕਿਹੜੀ ਡੇਟ ਨੂੰ ਨੋਟਿਸ ਦਿੱਤਾ ਗਿਆ ਹੈ ?

**ਮੰਤਰੀ** : ਡੇਟ ਤਾਂ ਮੈਨੂੰ ਯਾਦ ਨਹੀਂ । ਸਪੀਕਰ ਸਾਹਿਬ, ਮੈਂਬਰ ਸਾਹਿਬ ਇਕੋ ਗੱਲ ਤੇ ਹੀ ਜ਼ੋਰ ਦੇ ਰਹੇ ਹਨ । ਵੈਸੇ ਇਹ ਜਾਣਨਾ ਚਾਹੁੰਦੇ ਹਨ ਕਿ ਉਸ ਅਫ਼ਸਰ ਦੇ ਖਿਲਾਫ ਕੀ ਕਾਰਵਾਈ ਹੋਈ ਹੈ ਅਤੇ ਮੈਂ ਉਹ ਦਸ ਦਿੱਤੀ ਹੈ ਕਿ ਉਸ ਦੇ ਖਿਲਾਫ ਕਾਰਵਾਈ ਕਰ ਰਹੇ ਹਾਂ ਅਤੇ ਬੜੀ ਛੇਤੀ ਕਰ ਰਹੇ ਹਾਂ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ** ** **

**Mr. Speaker** : Not to be recorded.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਇਸ ਪ੍ਰਸ਼ਨ ਦਾ ਜਵਾਬ ਮੰਗਿਆ ਹੈ ਕਿ ਉਸ ਨੂੰ ਨੋਟਿਸ ਕਦੋਂ ਜਾਰੀ ਕੀਤਾ ਗਿਆ ਅਤੇ ਇਸ ਸਬੰਧੀ ਇਨਕੁਆਰੀ ਕਦੋਂ ਫਾਈਨਲ ਹੋਈ ਅਤੇ ਉਸ ਦਾ ਜਵਾਬ ਦੇਣ ਦੀ ਤਾਰੀਖ ਕਿਹੜੀ ਹੈ ?

** Not recorded as ordered by the Chair.

**ਮੰਤਰੀ** : ਇਨਕੁਆਰੀ ਰਿਪੋਰਟ ਘੋਖਣ ਉਪਰੰਤ ਸਮਰੱਥ ਅਧਿਕਾਰੀ ਨੇ ਸ੍ਰੀ ਕੁਲਵੰਤ ਸਿੰਘ ਜਿਹੜਾ ਕਿ ਇਸ ਸਮੇਂ ਨਕੋਦਰ ਸਹਿਕਾਰੀ ਮਿੱਲ ਵਿਖੇ ਲੱਗਾ ਹੋਇਆ ਹੈ, ਨੂੰ ਮਿਤੀ 19-1-99 ਨੂੰ ਨੌਕਰੀ ਤੋਂ ਬਰਖਾਸਤ ਕਰਨ ਲਈ ਕਾਰਨ ਦੱਸੋ ਨੋਟਿਸ ਜਾਰੀ ਕੀਤਾ ਹੈ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਤਾਰੀਖ ਕਿਹੜੀ ਹੈ ਜਦੋਂ ਤੱਕ ਉਸ ਨੂੰ ਜਵਾਬ ਦੇਣ ਲਈ ਕਿਹਾ ਗਿਆ ਹੈ ? ਬਿਨਾਂ ਤਾਰੀਖ ਫਿਕਸ ਕੀਤੇ ਤਾਂ ਉਹ ਪੰਜ ਸਾਲ ਜਵਾਬ ਹੀ ਨਾ ਦੇਵੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਇਹ ਭਰੋਸਾ ਦਿਵਾਉਣਾ ਚਾਹੁੰਦਾ ਹਾਂ ਕਿ ਬਹੁਤ ਛੇਤੀ ਹੀ ਉਸ ਕੋਲੋਂ ਜਵਾਬ ਮੰਗ ਲਿਆ ਜਾਵੇਗਾ ਔਰ ਕੁਝ ਦਿਨਾਂ ਵਿੱਚ ਹੀ ਜਵਾਬ ਮੰਗ ਲਿਆ ਜਾਵੇਗਾ । ਜੇਕਰ ਉਹ ਦੋਸ਼ੀ ਹੋਇਆ ਤਾਂ ਉਸ ਨੂੰ ਸਜ਼ਾ ਦਿੱਤੀ ਜਾਵੇਗੀ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਇਹ ਕੇਸ ਸ਼੍ਰੀ ਕੁਲਵੰਤ ਸਿੰਘ ਦਾ ਹੈ ਅਤੇ ਇਨਕੁਆਰੀਆਂ ਹੁੰਦੇ ਹੋਏ ਘੱਟ-ਘੱਟ ਸੱਤ ਸਾਲ ਬੀਤ ਚੁੱਕੇ ਹਨ । ਇਸ ਸਬੰਧੀ ਲਿਖੇ ਜਵਾਬ ਵੀ ਬੜੇ ਦਿੱਤੇ ਗਏ ਹਨ ਉਸ ਉਤੇ ਬੜੇ ਦੋਸ਼ ਸਾਬਤ ਹੋਏ ਹਨ ਪਰ ਫਿਰ ਵੀ ਉਸ ਨੂੰ ਨਕੋਦਰ ਸ਼ੂਗਰ ਮਿੱਲ ਦਾ ਐਮ.ਡੀ. ਲਗਾ ਦਿੱਤਾ ਗਿਆ ਹੈ । ਉਸ ਨੇ 2-3 ਮਿੱਲਾਂ ਦਾ ਪਹਿਲਾਂ ਹੀ ਭੱਠਾ ਬਿਠਾਇਆ ਹੈ ਅਤੇ ਉਸ ਨੂੰ ਹੁਣ ਵਧੀਆ ਸ਼ੂਗਰ ਮਿੱਲ, ਨਕੋਦਰ ਦਾ ਐਮ.ਡੀ. ਲਗਾ ਦਿੱਤਾ ਹੈ । ਸਾਨੂੰ ਇਸ ਬਾਰੇ ਸੋਚਣਾ ਚਾਹੀਦਾ ਹੈ ਕਿਉਂਕਿ ਸਰਕਾਰ ਨੇ ਪਹਿਲਾਂ ਹੀ ਪੰਜ ਮਿੱਲਾਂ ਨੂੰ ਬੰਦ ਕਰਨ ਦਾ ਆਰਡਰ ਦਿੱਤਾ ਹੋਇਆ ਹੈ ।

**ਸ਼੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਸ ਨੂੰ ਐਮ.ਡੀ. ਦੇ ਅਹੁਦੇ ਤੋਂ ਕਦੋਂ ਲਾਹੁਣਗੇ ? ਕੀ ਉਸ ਨੂੰ ਡਿਸਮਿਸ ਜਾਂ ਬਰਖਾਸਤ ਕਰਕੇ ਲਾਹੁਣਗੇ ਜਾਂ ਫਿਰ ਪਹਿਲਾਂ ਹੀ ਲਾਹ ਦੇਣਗੇ (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਬਹੁਤ ਨਜ਼ਦੀਕੀ ਰਿਸ਼ਤੇਦਾਰ ਗੁਰਿੰਦਰ ਪਾਲ ਸਿੰਘ, ਬਟਾਲੇ ਚੇਅਰਮੈਨ ਹੈ । ਇਨ੍ਹਾਂ ਦੀ ਜੋ ਕੋਈ ਜਾਤੀ ਰੰਜ਼ਸ਼ ਹੈ, ਉਹ ਬਾਹਰ ਕਢ ਲੈਣ । ਇੱਥੇ ਹਾਊਸ ਵਿੱਚ ਤਾਂ ਤਰੀਕੇ ਨਾਲ ਗੱਲ ਬਾਤ ਕਰਨੀ ਚਾਹੀਦੀ ਹੈ ।

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ** ** **

**Mr. Speaker** Not allowed. ਤੁਹਾਡੀਆਂ ਦੋ ਸਪਲੀਮੈਂਟਰੀਆਂ ਹੋ ਚੁੱਕੀਆਂ ਹਨ । ਹੁਣ ਬੈਠ ਜਾਓ ।

---

**ਅਬਿਆਨਾ/ਮਾਲੀਆ ਜ਼ਮੀਨ ਖ਼ਤਮ ਕਰਨਾ**

*1445. ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਆਬਿਆਨਾ ਅਤੇ ਮਾਲੀਆ ਜ਼ਮੀਨ ਖ਼ਤਮ ਕਰਨ ਸਬੰਧੀ ਰਾਜ ਸਰਕਾਰ ਨੇ ਕਿਸ ਮਿਤੀ ਨੂੰ ਹੁਕਮ ਜਾਰੀ ਕੀਤੇ ਸਨ ਅਤੇ ਇਸ ਸਬੰਧ ਵਿਚ ਜਾਰੀ ਕੀਤੀਆਂ ਗਈਆਂ ਹਦਾਇਤਾਂ/ਹੁਕਮਾਂ ਦੇ ਵੇਰਵੇ ਕੀ ਹਨ;

(ਅ) ਰਾਜ ਵਿਚ ਅਜਿਹੇ ਅਬਿਆਨੇ/ਜ਼ਮੀਨ ਮਾਲੀਏ ਨੂੰ ਖ਼ਤਮ ਕਰਨ ਦੇ ਸਿੱਟੇ ਵਜੋਂ ਰਾਜ ਸਰਕਾਰ ਨੂੰ ਕੁੱਲ ਕਿੰਨਾ ਨੁਕਸਾਨ ਹੋਇਆ;

(ੲ) ਕੀ ਸਰਕਾਰ ਦੀ ਰਾਜ ਵਿਚ ਪਹਿਲੀ ਨੀਤੀ ਨੂੰ ਬਹਾਲ ਕਰਨ ਅਤੇ ਅਬਿਆਨੇ/ਜ਼ਮੀਨ ਮਾਲੀਏ ਦੀ ਵਸੂਲੀ ਦੁਬਾਰਾ ਲਾਗੂ ਕਰਨ ਦੀ ਕੋਈ ਤਜਵੀਜ਼ ਹੈ ?

**ਸਰਦਾਰ ਸੇਵਾ ਸਿੰਘ ਸੇਖਵਾਂ** (ਲੋਕ ਸੰਪਰਕ, ਮਾਲ ਅਤੇ ਮੁੜ ਵਸੇਬਾ ਦੇ ਰਾਜ ਮੰਤਰੀ) : (ੳ) ਰਾਜ ਵਿਚ ਆਬਿਆਨਾ ਅਧਿਸੂਚਨਾ ਨੰ: 14/22/94-ਆਈ.ਪੀ.ਡਬਲਿਊ.(2)/5209, ਮਿਤੀ 19-3-97 ਰਾਹੀਂ ਖ਼ਤਮ ਕੀਤਾ ਗਿਆ ਸੀ । (ਅਨੁਲੱਗ 'ੳ') । ਬਾਅਦ ਵਿਚ ਮੀਮੋ ਮਿਤੀ 21-7-97 ਰਾਹੀਂ ਇਹ ਸਪੱਸ਼ਟ ਕੀਤਾ ਗਿਆ ਸੀ ਕਿ ਫਸਲ ਰਬੀ 1996-97 ਤੇ ਵੀ ਕੋਈ ਆਬਿਆਨਾ ਚਾਰਜ ਨਹੀਂ ਕੀਤਾ ਜਾਵੇਗਾ । (ਅਨੁਲੱਗ 'ਅ') । ਰਾਜ ਵਿਚ ਭੋਂ ਮਾਲੀਆ ਅਧਿਸੂਚਨਾ ਨੰ: 8-ਐਲ.ਈ.ਜੀ.3/97, ਮਿਤੀ 28-7-97 ਰਾਹੀਂ ਖ਼ਤਮ ਕੀਤਾ ਗਿਆ ਸੀ । (ਅਨੁਲੱਗ 'ੲ') ।

(ਅ) ਆਬਿਆਨਾ — ਲਗਭਗ 20 ਕਰੋੜ ਰੁਪਏ ਸਲਾਨਾ ।

ਭੋਂ ਮਾਲੀਆ — ਲਗਭਗ 3.45 ਕਰੋੜ ਰੁਪਏ ਸਲਾਨਾ ।

(ੲ) ਨਹੀਂ ਜੀ ।

---

**Expunged as ordered by the Chair

ਅਨੁਲੱਗ 'ੳ'

PUNJAB GOVERNMENT

IRRIGATION AND POWER DEPARTMENT

(Works Branch)

Notification

*The 19th March, 1997*

No. 14/22/94-IPW (2)5209—In excercise of the powers conferred by section 75 read with section 16 of the Northern India Canal and Drainage Act, 1871 and all other powers enabling him in this behalf, the Governor of Punjab is pleased to abolish the canal water rates by flow as well by lift Irrigation with effect from 14th February, 1997 in respect of Items No. (i) to (vi) alongwith N. B. of the Notification No. 18/1/87-IW (2)/19795, dated the 25th November, 1993.

All other rates in respect of item No (VII) to (XI) of Notification dated 25th November, 1993, shall remain unchanged.

GOKUL PATNAIK.

Principal Secretary to Government, Punjab, Irrigation & Power Department, Chandigarh.

Dated, Chandigarh
the 17th March, 1997

PUNJAB GOVERNMENT

IRRIGATION AND POWER DEPARTMENT

(Works Branch)

Notification

*The 4th April, 1997*

No. 14/22/94-IPW(2)6193—In partial modification of notification No. 14/27/94-IPW(2)/5209 dated the 19th March, 1997 the Governor of Punjab is pleased to also abolish the tubewells waters with effect from 14th February, 1997 charged by Punjab State Tubewells Corporation as prescribed in para 3 of the Notification No. 13/1/97-IPW(2)/19795 dated 25th November, 1993.

GOKUL PATNAIK,

Principal Secretary to Government, Punjab. Irrigation and Power Department, Chandigarh,

Dated, Chandigarh.
the 3rd April, 1997

[ਲੋਕ ਸੰਪਰਕ, ਮਾਲ ਅਤੇ ਮੁੜ ਵਸੇਬਾ ਦੇ ਰਾਜ ਮੰਤਰੀ]

ਅਨੁਲੱਗ 'ਅ'

ਪੰਜਾਬ ਸਰਕਾਰ
ਸਿੰਚਾਈ ਅਤੇ ਬਿਜਲੀ ਵਿਭਾਗ
(ਕਾਰਜ ਸ਼ਾਖਾ)

ਸੇਵਾ ਵਿਖੇ

ਮੁੱਖ ਇੰਜੀਨੀਅਰ/ਨਹਿਰਾਂ,
ਸਿੰਚਾਈ ਵਿਭਾਗ, ਪੰਜਾਬ,
ਚੰਡੀਗੜ੍ਹ ।

ਮੀਮੋ ਨੰ: 14/22/94-ਸਿ ਕਾ. (2)/15618

ਮਿਤੀ: ਚੰਡੀਗੜ੍ਹ 21 ਜੁਲਾਈ, 1997

ਵਿਸ਼ਾ : ਨਹਿਰੀ ਅਬਿਆਨਾ ਮੁਆਫ਼ੀਕਰਨ ਸਬੰਧੀ ਸਪਸ਼ਟੀਕਰਣ ਦੇਣ ਬਾਰੇ ।

ਉਪਰੋਕਤ ਵਿਸ਼ੇ ਤੇ ਆਪ ਦੇ ਪੱਤਰ ਨੰ : 528/5-ਮਾਲ ਮਿਤੀ 6 ਮਈ, 1997 ਪੱਤਰ ਨੰ: 564 ਮਿਤੀ 9 ਮਈ, 1997 ਅਤੇ ਪੱ: ਨੰ: 569 ਮਿਤੀ 9 ਮਈ, 1997 ਦੇ ਹਵਾਲੇ ਵਿਚ ।

2. ਆਪ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਹਾੜੀ ਦੀ ਫਸਲ ਬਾਬਤ ਸਾਲ 1996-97 ਦੇ ਲਈ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਮਿਤੀ 14 ਫ਼ਰਵਰੀ, 1997 ਤੋਂ ਪਹਿਲਾਂ ਦਿੱਤੇ ਗਏ ਪਾਣੀ ਲਈ ਰਬੀ ਫ਼ਸਲਾਂ ਦਾ ਕੋਈ ਨਹਿਰੀ ਅਬਿਆਨਾ ਨਹੀਂ ਲਿਆ ਜਾਣਾ ਹੈ ।

3. ਅਣ-ਅਧਿਕਾਰਤ ਤੌਰ ਤੇ ਨਹਿਰੀ ਪਾਣੀ ਦੀ ਵਰਤੋਂ ਤੇ ਮੌਜੂਦਾ ਨਿਯਮ ਹੀ ਲਾਗੂ ਰਹਿਣਗੇ ।

4. ਨਹਿਰੀ ਪਾਣੀ ਤੇ ਲਏ ਜਾਣ ਵਾਲਾ ਓਨਰ ਰੇਟ ਵੀ ਮਿਤੀ 14 ਫ਼ਰਵਰੀ, 1997 ਤੋਂ ਵਸੂਲ ਨਹੀਂ ਕੀਤਾ ਜਾਣਾ ਹੈ ।

ਸਹੀ/-

ਅਧੀਨ ਸਕੱਤਰ, ਸਿੰਚਾਈ ਅਤੇ ਬਿਜਲੀ (ਸ)

ਅਨੁਲੱਗ 'ਰ'

PUNJAB GOVT. GAZ. (EXTRA) JULY 28, 1997

(SAVN 6, 1919 SAKA)

PART I

DEPARTMENT OF LEGAL AND LEGISLATIVE AFFAIRS, PUNJAB.

Notification

*The 28th July, 1997*

No. S. Leg./97—The following Act of the Legislative of the State of Punjab received the assent of the Govt. of Punjab on the 2nd July, 1997, and is hereby published for general information :—

THE PUNJAB LAND REVENUE (ABOLITION) ACT, 1997

(Punjab Act No. 3 of 1997)

and

ACT

to provide for the abolition of land and additional land revenue payable under the Punjab Land Revenue Act, 1887.

Be it inacted by the Legislative of the State of Punjab in the Fourty-eight year of the Republic of India as follows.

*1. The Act may be called the Punjab Land Revenue (Abolition) Act, 1997.

**2. (1) With effect from the Rabi Harvest of agricultural year 1996-97, the land revenue and additional land revenue payable under the provisions of the Punjab Land Revenue Act, 1887. (Punjab Act No. XVII of 1887) shall be deemed to have been abolished.

(2) The provision of the Act shall have effect notwithstanding anything contrary contained in the Punjab Land Revenue Act, 1887 (Punjab Act No. XVII of 1887).

BAKHSHISH KAUR

Secretary to Government of Punjab.

Department of Legal and Legislative Affairs.

---

*Short title

**Abolition of land revenue and additional land revenue.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਸਰਕਾਰ ਨੂੰ 23 ਕਰੋੜ 45 ਲੱਖ ਰੁਪਿਆ ਰੈਵੀਨਿਊ ਦੇ ਰੈਫਜ਼ ਵਿੱਚ ਰਿਸੀਵ ਹੁੰਦਾ ਸੀ ਪਰ ਉਹ ਮੁਆਫ ਹੋ ਗਿਆ ਹੈ । ਇਸ ਲਈ ਕੁਦਰਤੀ ਗੱਲ ਹੈ ਕਿ ਜਿਹੜਾ ਰੈਵੀਨਿਊ ਕੁਲੈਕਟਿੰਗ ਸਟਾਫ ਸੀ, ਉਹ ਵੀ ਸਰਪਲੱਸ ਹੋਇਆ ਹੋਵੇਗਾ । ਇਸ ਕਰਕੇ ਜਿਹੜਾ ਸਟਾਫ ਸਰਪਲੱਸ ਹੋਇਆ ਹੈ, ਭਾਵੇਂ ਉਹ ਪਟਵਾਰੀ ਹਨ ਜਾਂ ਡਿਪਟੀ ਕੁਲੈਕਟਰ ਹਨ ਜਾਂ ਹੋਰ ਹਨ, ਕੀ ਉਨ੍ਹਾਂ ਨੂੰ ਉਸੇ ਡਿਪਾਰਟਮੈਂਟ ਵਿੱਚ ਹੀ ਐਡਜਸਟ ਕੀਤਾ ਗਿਆ ਹੈ ਜਾਂ ਫਿਰ ਉਨ੍ਹਾਂ ਨੂੰ ਬਦਲ ਕੇ ਕਿਸੇ ਹੋਰ ਡਿਪਾਰਟਮੈਂਟ ਵਿੱਚ ਐਡਜਸਟ ਕਰ ਦਿੱਤਾ ਗਿਆ ਹੈ ?

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ, ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਇਰੀਗੇਸ਼ਨ ਮਹਿਕਮੇ ਦੇ ਮੁਲਾਜ਼ਮ ਹਨ ਉਨ੍ਹਾਂ ਬਾਰੇ ਇਰੀਗੇਸ਼ਨ ਵਾਲਿਆਂ ਨੂੰ ਹੀ ਇਹ ਸਵਾਲ ਕੀਤਾ ਜਾ ਸਕਦਾ ਹੈ ਲੇਕਿਨ ਮੈਂ ਇਨ੍ਹਾਂ ਦੀ ਜਾਣਕਾਰੀ .

**Mr. Speaker** : This is not reply. ਉਹ ਕੁਐਸਚਨ ਪੁੱਛ ਰਹੇ ਹਨ ।

**ਰਾਜ ਮੰਤਰੀ** : ਇਹ ਇਰੀਗੇਸ਼ਨ ਵਾਲਿਆਂ ਦੇ ਹਨ, ਮਾਲ ਮਹਿਕਮੇ ਦੇ ਨਹੀਂ । ਸਰਪਲੱਸ ਸਟਾਫ ਜਿਹੜਾ ਹੈ, ਉਹ ਇਰੀਗੇਸ਼ਨ ਡਿਪਾਰਟਮੈਂਟ ਦਾ ਹੈ, ਮਾਲ ਮਹਿਕਮੇ ਦਾ ਨਹੀਂ । ਫਿਰ ਵੀ ਜਿੰਨੀ ਕੁ ਮੈਨੂੰ ਜਾਣਕਾਰੀ ਹੈ, ਉਹ ਮੈਂ ਇਨ੍ਹਾਂ ਨੂੰ ਦੱਸ ਦਿੰਦਾ ਹਾਂ ਕਿ 1500 ਕੁਝ ਪਟਵਾਰੀ ਹਨ, ਜਿਨ੍ਹਾਂ ਵਿਚੋਂ 508 ਅਸੀਂ ਮਾਲ ਮਹਿਕਮੇ ਦੇ ਵਿਚ ਹੁਣ ਤੱਕ ਆਬਜ਼ਰਵ ਕਰ ਲਏ ਹਨ । ਬਾਕੀਆਂ ਦੇ ਬਾਰੇ ਦੋਹਾਂ ਮਹਿਕਮਿਆਂ ਦੀ ਆਪਸ ਦੇ ਵਿੱਚ ਗੱਲਬਾਤ ਹੋ ਰਹੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਉੱਤਰ ਤਾਂ ਕਾਫੀ ਤਸੱਲੀਬਖਸ਼ ਹੈ । 508 ਪਟਵਾਰੀ ਇਨ੍ਹਾਂ ਨੇ ਆਪਣੇ ਡਿਪਾਰਟਮੈਂਟ ਵਿਚ ਐਡਜਸਟ ਕਰ ਲਏ ਹਨ ਪਰ ਇਹ ਕੇਵਲ ਪਟਵਾਰੀ ਹਨ । ਇਸੇ ਤਰ੍ਹਾਂ ਡਿਪਟੀ ਕੁਲੈਕਟਰ ਹਨ, ਜ਼ਿਲ੍ਹੇਦਾਰ ਹਨ, ਜਿਨ੍ਹਾਂ ਦੀ ਕੁਆਲੀਫਿਕੇਸ਼ਨ ਸੇਮ ਹੈ ਨਾਇਬ ਤਹਿਸੀਲਦਾਰ ਅੌਰ ਤਹਿਸੀਲਦਾਰਾਂ ਵਾਲੀ, ਇਨ੍ਹਾਂ ਦੇ ਬਾਰੇ ਵੀ ਕੁਝ ਕਰੋ ਕਿਉਂਕਿ ਤੁਹਾਡਾ ਵਿਭਾਗ ਹੁਣ ਨਾਇਬ ਤਹਿਸੀਲਦਾਰਾਂ ਦੀ ਬਾਹਰੋਂ ਭਰਤੀ ਕਰ ਰਿਹਾ ਹੈ ਅੌਰ ਇੱਧਰ ਜ਼ਿਲ੍ਹੇਦਾਰ ਅੌਰ ਡਿਪਟੀ ਕੁਲੈਕਟਰ ਸਰਪਲਸ ਹਨ । ਇੱਧਰ ਨਵੀਂ ਭਰਤੀ ਬਾਰੇ ਸਰਕਾਰ ਫੈਸਲਾ ਕਰ ਰਹੀ ਹੈ ਕਿ ਇਸ ਤਰ੍ਹਾਂ ਦੇ ਖ਼ਰਚੇ ਘਟਾਏ ਜਾਣ । ਕੀ ਮਾਨਯੋਗ ਮੰਤਰੀ ਜੀ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਡਿਪਟੀ ਕੁਲੈਕਟਰ ਅੌਰ ਜ਼ਿਲ੍ਹੇਦਾਰ ਜਿਹੜੇ ਉਧਰ ਸਰਪਲੱਸ ਹਨ, ਉਨ੍ਹਾਂ ਨੂੰ ਆਪਣੇ ਮਾਲ ਵਿਭਾਗ ਵਿੱਚ ਐਡਜਸਟ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਵੀ ਕੋਈ ਪੋਸਟਾਂ ਐਸ.ਐਸ.ਐਸ. ਬੋਰਡ ਜਾਂ ਕਿਸੇ ਵੀ ਹੋਰ ਏਜੰਸੀ ਦੇ ਪਰਵਿਊ ਵਿੱਚ ਭੇਜ ਦਿੱਤੀਆਂ ਜਾਂਦੀਆਂ ਹਨ ਤਾਂ ਉਨ੍ਹਾਂ ਦਾ ਪ੍ਰੋਸੈਸ ਸ਼ੁਰੂ

ਹੋ ਜਾਂਦਾ ਹੈ । ਜਿੰਨਾ ਚਿਰ ਉਨ੍ਹਾਂ ਦੀ ਸਿਲੈਕਸ਼ਨ ਜਾਂ ਅੱਪੁਆਇੰਟਮੈਂਟ ਨਹੀਂ ਹੋ ਜਾਂਦੀ, ਉਨਾ ਚਿਰ ਦੂਸਰੇ ਸਟਾਫ਼ ਬਾਰੇ ਵਿਚਾਰ ਨਹੀਂ ਕੀਤਾ ਜਾ ਸਕਦਾ ।

**ਸ੍ਰੀ ਸਪੀਕਰ :** ਨਹੀਂ ਜੀ, ਉਨ੍ਹਾਂ ਦਾ ਸਵਾਲ ਹੀ ਹੋਰ ਸੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਵੈਸੇ ਤਾਂ ਬੜਾ ਸਪੱਸ਼ਟ ਸਵਾਲ ਸੀ ਪਰ ਮੈਂ ਫਿਰ ਦੁਹਰਾ ਦਿੰਦਾ ਹਾਂ । ਪਟਵਾਰੀ ਜਿਹੜੇ ਉਧਰ ਸਰਪਲੱਸ ਸਨ, ਉਹ ਇਨ੍ਹਾਂ ਨੇ ਆਪਣੇ ਡਿਪਾਰਟਮੈਂਟ ਵਿੱਚ ਐਡਜਸਟ ਕਰ ਲਏ । ਇਰੀਗੇਸ਼ਨ ਦਾ ਮਹਿਕਮਾ ਹੁਣ ਲੈਂਡ ਰੈਵੇਨਿਊ ਤਾਂ ਇਕੱਠਾ ਕਰ ਹੀ ਨਹੀਂ ਰਿਹਾ ਤਾਂ ਨੈਚੁਰਲੀ ਸਟਾਫ਼ ਸਰਪਲੱਸ ਹੋ ਗਿਆ । ਉਧਰ ਰੱਖਣ ਦਾ ਉਨ੍ਹਾਂ ਨੂੰ ਕੋਈ ਫਾਇਦਾ ਨਹੀਂ ਔਰ ਤੁਸੀਂ ਆਪ ਹੀ ਦੱਸਿਆ ਹੈ ਕਿ ਆਪਣੇ ਵਿਭਾਗ ਵਿਚ 508 ਪਟਵਾਰੀ ਐਡਜਸਟ ਕਰ ਲਏ ਹਨ ਪਰ ਨਾਲ ਹੀ ਮੈਂ ਇਹ ਜਾਣਕਾਰੀ ਲੈਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪਟਵਾਰੀ ਐਡਜਸਟ ਕਰ ਲਏ, ਹੁਣ ਤੁਸੀਂ ਨਾਇਬ ਤਹਿਸੀਲਦਾਰਾਂ ਦੀਆਂ ਪੋਸਟਾਂ ਬਾਹਰੋਂ ਭਰ ਰਹੇ ਹੋ ਔਰ ਉਸ ਵਿੱਚ ਵੀ ਕਈ ਤਰ੍ਹਾਂ ਦੀਆਂ ਗੱਲਾਂ ਹੋ ਰਹੀਆਂ ਹਨ, ਉਸੇ ਤਰ੍ਹਾਂ ਜਿਹੜੇ ਡਿਪਟੀ ਕੁਲੈਕਟਰ ਔਰ ਜ਼ਿਲ੍ਹੇਦਾਰ ਡਿਜ਼ਰਵ ਕਰਦੇ ਹਨ ਕੁਆਲੀਫਿਕੇਸ਼ਨ ਦੇ ਤੌਰ ਤੇ, ਨਾਇਬ ਤਹਿਸੀਲਦਾਰ ਔਰ ਤਹਿਸੀਲਦਾਰ ਵਾਸਤੇ, ਉਹ ਤੁਸੀਂ ਹੋਰ ਭਰਤੀ ਕਰ ਰਹੇ ਹੋ, ਹੋਰ ਖ਼ਰਚ ਕਰ ਰਹੇ ਹੋ । ਉਧਰ ਜਿਹੜੇ ਸਰਪਲੱਸ ਹਨ, ਕੀ ਉਨ੍ਹਾਂ ਨੂੰ ਵੀ ਆਪਣੇ ਵਿਭਾਗ ਵਿੱਚ ਐਡਜਸਟ ਕਰਨ ਦਾ ਕੋਈ ਵਿਚਾਰ ਕਰ ਰਹੇ ਹੋ ? ਜੇ ਹੈ ਤਾਂ ਕਿਸ ਸਟੇਜ ਤੇ ਹੈ ?

**ਰਾਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਗੱਲ ਦੱਸਣਾ ਚਾਹੁੰਦਾ ਹਾਂ ਕਿ 508 ਪਟਵਾਰੀ ਸਾਡੇ ਮਹਿਕਮੇ ਵਿੱਚ ਆਬਜ਼ਰਵ ਹੋਣ ਤੋਂ ਬਾਅਦ ਇਰੀਗੇਸ਼ਨ ਡਿਪਾਰਟਮੈਂਟ ਵਾਲਿਆਂ ਨੇ ਸਾਨੂੰ ਲਿਖਤੀ ਤੌਰ ਤੇ ਭੇਜਿਆ ਹੈ ਕਿ ਅਸੀਂ ਆਪਣਾ ਹੋਰ ਸਟਾਫ਼ ਤੁਹਾਡੇ ਮਹਿਕਮੇ ਨੂੰ ਨਹੀਂ ਦੇ ਸਕਦੇ ਕਿਉਂਕਿ ਸਾਡੇ ਮਹਿਕਮੇ ਦਾ ਕੰਮ ਸਫ਼ਰ ਕਰ ਰਿਹਾ ਹੈ । ਇਸ ਕਰਕੇ ਇਸ ਤੇ ਕੋਈ ਵਿਚਾਰ ਨਹੀਂ ਹੋ ਰਿਹਾ ।

---

## ਖੇਤੀਬਾੜੀ ਭੂਮੀ ਜੋਤਾਂ ਤੇ ਸੀਮਾ ਨੂੰ ਹਟਾਉਣਾ

*1609. **ਸ੍ਰੀ ਭਗਵਾਨ ਦਾਸ ਅਰੋੜਾ :** ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਖੇਤੀਬਾੜੀ ਭੂਮੀ ਜੋਤਾਂ ਤੇ ਸੀਮਾ ਨੂੰ ਹਟਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਸੇਵਾ ਸਿੰਘ ਸੇਖਵਾਂ** (ਲੋਕ ਸੰਪਰਕ, ਮਾਲ ਅਤੇ ਮੁੜ ਵਸੇਬਾ ਦੇ ਰਾਜ ਮੰਤਰੀ) : ਨਹੀਂ ਜੀ ।

**ਸ੍ਰੀ ਭਗਵਾਨ ਦਾਸ ਅਰੋੜਾ** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਆਂਧਰਾ ਪ੍ਰਦੇਸ਼, ਮਹਾਂਰਾਸ਼ਟਰ ਅਤੇ ਮੱਧ ਪ੍ਰਦੇਸ਼ ਨੇ ਕਮੇਟੀਆਂ ਬਣਾ ਕੇ ਰਿਸਰਚ ਕਰ ਕੇ, ਉਥੇ ਲੈਂਡ ਸੀਲਿੰਗ ਜਿਹੜੀ ਸੀ, ਉਹ ਵਧਾ

ਦਿੱਤੀ ਹੈ ਕਿਉਂਕਿ ਅੱਜ ਤੋਂ 20-30-40 ਸਾਲ ਪਹਿਲਾਂ ਜਦੋਂ ਹਿੰਦੁਸਤਾਨ ਆਜ਼ਾਦ ਹੋਇਆ ਤਾਂ ਉਦੋਂ ਨਾ ਕੋਈ ਸਾਧਨ ਸਨ, ਨਾ ਮਸ਼ੀਨਰੀ ਸੀ ਅਤੇ ਨਾ ਕੋਈ ਇਰੀਗੇਸ਼ਨ ਦਾ ਪ੍ਰਬੰਧ ਸੀ । ਇਸ ਕਰਕੇ ਸੀਲਿੰਗ ਦੀ ਜ਼ਰੂਰਤ ਸੀ । ਹੁਣ ਕਿਉਂਕਿ ਹਰ ਇੱਕ ਤਰ੍ਹਾਂ ਦੀ ਮਸ਼ੀਨਰੀ ਹੈ, ਪਾਣੀ ਕਿੰਨੀ ਵੀ ਦੂਰ ਹੋਵੇ, ਡੂੰਘੇ ਬੋਰ ਹੁੰਦੇ ਹਨ ਅਤੇ ਹੋਰ ਵੀ ਬਹੁਤ ਸਾਧਨ ਹਨ ਔਰ ਚੰਗੀ ਤੋਂ ਚੰਗੀ ਮਸ਼ੀਨਰੀ ਹੈ । ਜਿਹੜੀ 17 ਏਕੜ ਦੀ ਲਿਮਿਟ ਹੈ, ਕੀ ਪੰਜਾਬ ਸਰਕਾਰ ਉਨ੍ਹਾਂ ਸਟੇਟਾਂ ਦੀ ਤਰ੍ਹਾਂ ਕੋਈ ਵਿਧਾਨ ਸਭਾ ਦੀ ਕਮੇਟੀ ਬਣਾ ਕੇ, ਸਰਵੇ ਕਰਕੇ ਇਸ ਦੀ ਹੱਦ ਵਧਾਉਣ ਦੀ ਕੋਈ ਤਜਵੀਜ਼ ਰੱਖਦੀ ਹੈ ਕਿ ਨਹੀਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਫਿਲਹਾਲ ਕੋਈ ਤਜਵੀਜ਼ ਨਹੀਂ । ਬਾਕੀ ਇਨ੍ਹਾਂ ਦੀ ਰਾਇ ਚੰਗੀ ਹੈ ਜਿਸ ਤੇ ਵਿਚਾਰ ਕਰ ਲਿਆ ਜਾਵੇਗਾ ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿਚ ਲੇਡੀਜ਼ ਵਾਸਤੇ, ਚਾਹੇ ਵਿਧਾਨ ਸਭਾ ਹੈ, ਚਾਹੇ ਪਾਰਲੀਮੈਂਟ ਹੈ, ਚਾਹੇ ਬਲਾਕ ਸੰਮਤੀਆਂ ਹਨ, ਚਾਹੇ ਜ਼ਿਲ੍ਹਾ ਪ੍ਰੀਸ਼ਦ ਹੈ ਜਿਥੇ ਲੇਡੀਜ਼ ਨੂੰ ਹੱਕ ਦਿੱਤੇ ਜਾਂਦੇ ਹਨ ਪ੍ਰੰਤੂ ਉਹ ਜ਼ਮੀਨ ਖਰੀਦ ਨਹੀਂ ਸਕਦੀ, ਨਾ ਹੀ ਰੱਖ ਸਕਦੀ ਹੈ। ਕੀ ਸਰਕਾਰ ਲੇਡੀਜ਼ ਨੂੰ ਮਾਲਕ ਬਣਾਉਣ ਵਾਸਤੇ ਕੋਈ ਵਿਚਾਰ ਕਰ ਰਹੀ ਹੈ ?

**ਸ੍ਰੀ ਸਪੀਕਰ** : ਅਰੋੜਾ ਜੀ, ਇਸ ਸਵਾਲ ਦੇ ਨਾਲ ਇਸ ਗੱਲ ਦਾ ਕੋਈ ਸਬੰਧ ਹੀ ਨਹੀਂ ਹੈ ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਇਕ ਮਿੰਟ ਮੇਰੀ ਗੱਲ ਤਾਂ ਸੁਣ ਲਵੋ, ਤੁਸੀਂ ਕਾਹਦੇ ਲਈ ਨਰਾਜ਼ ਹੁੰਦੇ ਹੋ, ਜਿਹੜਾ ਇਕ ਗੈਰਕਾਨੂੰਨੀ ਤੌਰ ਤੇ ਹੈ, (ਵਿਘਨ) ਡਾਈਵੋਰਸ ਹੋਣ ਤੇ ਰੱਖ ਸਕਦੀ ਹੈ, (ਵਿਘਨ) ਇਕੱਠੇ ਹੋਣ ਤੇ ਜੇ ਰੱਖ ਸਕਦੀ ਹੈ ਤਾਂ ਦੱਸੋ ।

**ਸ੍ਰੀ ਸਪੀਕਰ** : ਮੈਂ ਕਿਹਾ ਅਰੋੜਾ ਜੀ, ਇਸ ਸਪਲੀਮੈਂਟਰੀ ਦਾ ਇਸ ਸਵਾਲ ਦੇ ਨਾਲ ਕੋਈ ਸਬੰਧ ਹੀ ਨਹੀਂ ਹੈ । ਸਪਲੀਮੈਂਟਰੀ ਤਾਂ, ਮੈ ਅਲਾਓ ਕਰਾਂ ਜਦੋਂ ਸਵਾਲ ਦੇ ਨਾਲ ਸਬੰਧਤ ਹੋਵੇ । ਮੈਨੂੰ ਤੁਹਾਡੇ ਨਾਲ ਹਮਦਰਦੀ ਹੈ ਲੇਕਿਨ ਇਸ ਸਪਲੀਮੈਂਟਰੀ ਦਾ ਇਸ ਸਵਾਲ ਦੇ ਨਾਲ ਕੋਈ ਸਬੰਧ ਹੀ ਨਹੀਂ ਹੈ । ਹਾਂ ਅਰੋੜਾ ਜੀ, ਅਗਲਾ ਸਵਾਲ ਵੀ ਤੁਹਾਡਾ ਹੀ ਹੈ । ਮੈਂ ਤੁਹਾਡੇ ਨਾਲ ਕੋਈ ਨਰਾਜ਼ ਨਹੀਂ ਹਾਂ ।

---

## ਜ਼ਿਲ੍ਹਾ ਸੰਗਰੂਰ ਵਿਚ ਲਿੰਕ ਸੜਕਾਂ ਦੀ ਉਸਾਰੀ

*1610. **ਸ੍ਰੀ ਭਗਵਾਨ ਦਾਸ ਅਰੋੜਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਾਲ 1996-97 ਵਿਚ ਪੰਜਾਬ ਮੰਡੀ ਬੋਰਡ ਪਾਸ ਆਰ.ਡੀ.ਐਫ. ਦੁਆਰਾ ਜ਼ਿਲ੍ਹਾ ਸੰਗਰੂਰ ਵਿਚ ਸੁਨਾਮ ਤੋਂ ਸਤੌਜ ਅਤੇ ਘਾਸੀ-

ਵਾਲਾ ਤੋਂ ਬਠਿੰਡਾ ਸੜਕ ਤੱਕ ਲਿੰਕ ਸੜਕਾਂ ਦੀ ਉਸਾਰੀ ਲਈ ਫੰਡ ਜਮ੍ਹਾਂ ਕਰਵਾਏ ਗਏ ਸਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉਕਤ ਸੜਕਾਂ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ਅਤੇ ਉਕਤ ਸੜਕਾਂ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ):

(ੳ) ਹਾਂ ਜੀ । ਇਨ੍ਹਾਂ ਸੜਕਾਂ ਦੀ ਉਸਾਰੀ ਲਈ 50% ਫੰਡ ਦਿਹਾਤੀ ਵਿਕਾਸ ਬੋਰਡ ਵੱਲੋਂ ਕਾਰਜਕਾਰੀ ਇੰਜੀਨੀਅਰ, ਪੰਜਾਬ ਮੰਡੀ ਬੋਰਡ, ਸੰਗਰੂਰ ਪਾਸ ਸਾਲ 1996-97 ਵਿਚ ਜਮ੍ਹਾਂ ਕਰਵਾਏ ਗਏ ਹਨ ।

(ਅ) ਇਨ੍ਹਾਂ ਸੜਕਾਂ ਦੀ ਉਸਾਰੀ ਦਾ ਕੰਮ ਹੱਥ ਵਿਚ ਨਹੀਂ ਲਿਆ ਗਿਆ ਸੀ ਕਿਉਂਕਿ ਮਿਤੀ 11-12-1996 ਨੂੰ ਸਰਕਾਰ ਵੱਲੋਂ ਇਹ ਫੈਸਲਾ ਕੀਤਾ ਗਿਆ ਸੀ ਕਿ ਜਿਹਨਾਂ ਸੜਕਾਂ ਦੇ ਕੰਮ ਮਿਤੀ 25-11-1996 ਤੱਕ ਅਲਾਟ ਨਹੀਂ ਕੀਤੇ ਗਏ, ਉਹ ਸ਼ੁਰੂ ਨਾ ਕੀਤੇ ਜਾਣ । ਇਨ੍ਹਾਂ ਸੜਕਾਂ ਨੂੰ ਬਣਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਨਹੀਂ ਹੈ ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪਲੀਮੈਂਟਰੀ ਸਪੀਕਰ ਸਾਹਿਬ, ਮੈਨੂੰ ਜੋ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ 11-12-96 ਨੂੰ ਸਰਕਾਰ ਵਲੋਂ ਇਹ ਫੈਸਲਾ ਲਿਆ ਗਿਆ ਸੀ ਕਿ ਜਿਨ੍ਹਾਂ ਸੜਕਾਂ ਦੇ 25-11-1996 ਤੱਕ ਕੰਮ ਅਲਾਟ ਨਹੀਂ ਕੀਤੇ ਗਏ, ਉਹ ਸ਼ੁਰੂ ਨਾ ਕੀਤੇ ਜਾਣ । ਮੈਨੂੰ ਇਸ ਗੱਲ ਦੇ ਉਤੇ ਬੜਾ ਅਫਸੋਸ ਹੈ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਸੜਕਾਂ ਨਹੀਂ ਬਣਾਈਆਂ ਔਰ ਨਾ ਹੀ ਕੋਈ ਸੜਕਾਂ ਬਣਾਉਣ ਦੀ ਤਜਵੀਜ਼ ਹੈ ਕਿਉਂਕਿ ਇਸ ਬਾਰੇ ਸਰਕਾਰ ਨੇ ਫੈਸਲਾ ਲੈ ਲਿਆ ਹੈ । ਪਰੰਤੂ ਮਿਤੀ 12-5-1997 ਨੂੰ ਮੁੱਖ ਮੰਤਰੀ ਸਾਹਿਬ, ਸੰਗਤ ਦਰਸ਼ਨ ਲਈ ਗਏ ਸਨ । ਇਨ੍ਹਾਂ ਸੜਕਾਂ ਦੀ ਲਿਸਟ ਜੋ ਸੀ, ਉਸ ਦੇ ਵਿਚ ਇਨ੍ਹਾਂ ਦੀ ਪਾਰਟੀ ਦੇ ਹਾਰੇ ਹੋਏ ਕੈਂਡੀਡੇਟ ਵੱਲੋਂ ਦਿੱਤੀਆਂ ਸੜਕਾਂ ਵੀ ਸ਼ਾਮਿਲ ਸੀ । ਮੁੱਖ ਮੰਤਰੀ ਸਾਹਿਬ ਨੇ ਆਰਡਰ ਕੀਤਾ ਕਿ ਇਹ ਸੜਕਾਂ ਜਿਨ੍ਹਾਂ ਨੇ ਬਣਾਈਆਂ ਹਨ ਉਨ੍ਹਾਂ ਨੂੰ ਸਸਪੈਂਡ ਕਰ ਦਿਉ ਪਰੰਤੂ ਮੰਤਰੀ ਜੀ ਨੇ ਜਵਾਬ ਠੀਕ ਦਿਤਾ ਹੈ ਕਿ ਉਥੇ ਸੜਕਾਂ ਨਹੀਂ ਬਣੀਆਂ ਲੇਕਿਨ ਸੀ.ਐਮ. ਸਾਹਿਬ ਨੇ ਉਨ੍ਹਾਂ ਮੁਲਾਜ਼ਮਾਂ ਨੂੰ ਉਦੋਂ ਦਾ ਸਸਪੈਂਡ ਕਰ ਰੱਖਿਆ ਹੈ । ਇਸ ਬਾਰੇ ਇਹ ਸੱਚੇ ਹਨ ਜਾਂ ਉਹ ਸੱਚੇ ਹਨ । ਮੈਨੂੰ ਇਸਦਾ ਜਵਾਬ ਚਾਹੀਦਾ ਹੈ ।

**ਸ੍ਰੀ ਸਪੀਕਰ** : ਇਸ ਸਪਲੀਮੈਂਟਰੀ ਦਾ ਇਸ ਸਵਾਲ ਦੇ ਨਾਲ ਬਿਲਕੁਲ ਸਬੰਧ ਨਹੀਂ ਹੈ । ਤੁਸੀਂ ਸੜਕਾਂ ਦੇ ਬਾਰੇ ਸਵਾਲ ਪੁੱਛੋ । ਇਸ ਸਵਾਲ ਦੇ ਵਿਚ ਸਸਪੈਂਸ਼ਨ ਬਾਰੇ ਨਹੀਂ ਪੁੱਛਿਆ ਗਿਆ ਹੈ, ਸਸਪੈਂਡ ਕਰਨ ਬਾਰੇ ਤੁਹਾਡੇ ਸਵਾਲ ਵਿਚ ਨਹੀਂ ਪੁੱਛਿਆ ਗਿਆ ।

**ਸ਼੍ਰੀ ਭਗਵਾਨ ਦਾਸ ਅਰੋੜਾ** : ਇੱਕ ਮਿੰਟ ਮੇਰੀ ਗੱਲ ਸੁਣੋ । ਇਧਰ ਪਾਸੇ ਤਾਂ ਇਹ ਕਹਿ ਰਹੇ ਹਨ ਕਿ ਸੜਕਾਂ ਨਹੀਂ ਬਣੀਆਂ ਪਰ ਦੂਜੇ ਪਾਸੇ ਮੁਲਾਜ਼ਮ ਸਸਪੈਂਡ ਕਿਵੇਂ ਕਰ ਦਿੱਤੇ ਗਏ । ਦੋਸ਼ ਕੋਈ ਨਹੀਂ ਹੈ ਸੜਕਾਂ ਬਣੀਆਂ ਨਹੀਂ

**ਸ਼੍ਰੀ ਸਪੀਕਰ** : ਤੁਸੀਂ ਇਸ ਬਾਰੇ ਸਵਾਲ ਦੇ ਵਿਚ ਪੁੱਛਿਆ ਹੀ ਨਹੀਂ ਹੈ ਤੁਸੀਂ ਤਾਂ ਸੜਕਾਂ ਬਾਰੇ ਪੁੱਛਿਆ ਹੈ । ਜੇਕਰ ਤੁਸੀਂ ਸਸਪੈਂਸ਼ਨ ਬਾਰੇ ਪੁੱਛਿਆ ਹੁੰਦਾ ਤਾਂ ਮੈਂ ਜਵਾਬ ਦਿਵਾਵਾਂ ਪਰ ਤੁਸੀਂ ਮੁਲਾਜ਼ਮਾਂ ਦੀ ਸਸਪੈਂਸ਼ਨ ਬਾਰੇ ਪੁੱਛਿਆ ਹੀ ਨਹੀਂ ਤਾਂ ਉਹ ਜਵਾਬ ਕਿਸ ਤਰ੍ਹਾਂ ਦੇਣਗੇ ।

**ਸ਼੍ਰੀ ਭਗਵਾਨ ਦਾਸ ਅਰੋੜਾ** : ਚਲੋ, ਮੈਂ ਹੁਣ ਪੁੱਛ ਲੈਂਦਾ ਹਾਂ ।

**ਸ਼੍ਰੀ ਸਪੀਕਰ** : ਅਰੋੜਾ ਜੀ. ਮੈਨੂੰ ਤੁਹਾਡੇ ਨਾਲ ਸਿੰਪਥੀ ਹੈ, ਹਮਦਰਦੀ ਹੈ । ਲੇਕਿਨ ਜੋ ਤੁਹਾਡਾ ਸਵਾਲ ਹੈ ਤੁਸੀਂ ਉਸ ਦੇ ਮੁਤਾਬਿਕ ਹੀ ਪੁੱਛ ਸਕਦੇ ਹੋ । ਹਾਂ ਜੀ, ਹੁਣ ਨੈਕਸਟ ਸਵਾਲ ।

---

## ਝੋਨੇ ਦੀ ਖਰੀਦ

*1493. (1) **ਸਰਦਾਰ ਗੁਰਦੀਪ ਸਿੰਘ ਭੁੱਲਰ**
(2) **ਸਰਦਾਰ ਸੁਖਵਿੰਦਰ ਸਿੰਘ ਔਲਖ** } : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1998-99 ਦੇ ਦੌਰਾਨ ਰਾਜ ਵਿਚ ਵੱਖ-ਵੱਖ ਸਰਕਾਰੀ ਅਤੇ ਪ੍ਰਾਈਵੇਟ ਏਜੰਸੀਆਂ ਦੁਆਰਾ ਝੋਨੇ ਦੀ ਕੁੱਲ ਕਿੰਨੀ ਮਾਤਰਾ ਖਰੀਦੀ ਗਈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਮਾਤਰਾ ਵਿਚੋਂ ਝੋਨੇ ਦੀ ਕੋਈ ਮਾਤਰਾ ਨਿਸ਼ਚਿਤ ਕੀਤੀ ਗਈ ਦਰ ਤੋਂ ਘੱਟ ਦਰ ਤੇ ਖਰੀਦੀ ਗਈ ਹੈ ; ਜੇਕਰ ਅਜਿਹਾ ਹੋਵੇ ਤਾਂ ਉਸਦੇ ਕਾਰਨ ਕੀ ਹਨ ਅਤੇ ਇਸ ਦਰ ਤੇ ਕੁੱਲ ਕਿਨਾ ਝੋਨਾ ਖਰੀਦਿਆ ਗਿਆ ?

**ਸ਼੍ਰੀ ਮਦਨ ਮੋਹਨ ਮਿੱਤਲ** : (ੳ) ਸ਼੍ਰੀ ਮਾਨ ਜੀ, ਇਸ ਸਬੰਧ ਵਿਚ ਇੱਕ ਸੂਚੀ ਸਦਨ ਦੇ ਪੱਟਲ ਤੇ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ ।

(ਅ) ਜੀ ਹਾਂ, ਇਸ ਸਬੰਧੀ ਇਕ ਸੂਚੀ ਸਦਨ ਦੇ ਪੱਟਲ ਤੇ ਅਨੁਲੱਗ 'ਅ' ਤੇ ਰੱਖੀ ਜਾਂਦੀ ਹੈ ।

### ਅਨੁਲੱਗ (ੳ)

### ਸਾਲ 1998-99 ਦੌਰਾਨ ਝੋਨੇ ਦੀ ਖਰੀਦ

| | |
|---|---|
| ਸਰਕਾਰੀ ਏਜੰਸੀਆਂ ਸਮੇਤ ਭਾਰਤੀ ਖੁਰਾਕ ਨਿਗਮ ਦੁਆਰਾ ਖਰੀਦਿਆ ਝੋਨਾ | 59,44,073 ਮੀਟ੍ਰਿਕ ਟਨ |
| ਪ੍ਰਾਈਵੇਟ ਵਪਾਰੀਆਂ ਦੁਆਰਾ ਖਰੀਦਿਆ ਝੋਨਾ | 34,31,489 ਮੀਟ੍ਰਿਕ ਟਨ |
| ਕੁੱਲ ਜੋੜ | 93,75,562 ਮੀਟ੍ਰਿਕ ਟਨ |

ਅਨੁਲੱਗ 'ਅ'

ਸਾਲ 1998-99 ਦੌਰਾਨ ਝੋਨੇ ਦੀ ਖਰੀਦ

| | | |
|---|---|---|
| ਸਮਰਥਨ ਮੁੱਲ ਤੋਂ ਘੱਟ ਰੇਟ ਤੇ ਖਰੀਦਿਆ ਝੋਨਾ | .. | 20,84,393 |
| ਇਸ ਦੇ ਕਾਰਨ | .. | ਬੇਮੌਸਮੀ ਬਾਰਸ਼ਾਂ ਕਾਰਨ ਝੋਨਾ ਸਪੈਸੀਫਿਕੇਸ਼ਨਾਂ ਮੁਤਾਬਿਕ ਨਹੀਂ ਸੀ ਅਤੇ ਇਹ ਝੋਨਾ ਪ੍ਰਾਈਵੇਟ ਵਪਾਰੀਆਂ ਵੱਲੋਂ ਖਰੀਦਿਆ ਗਿਆ ਹੈ । |

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਰਾਜ ਵਿਚ ਵੱਖ ਵੱਖ ਸਰਕਾਰੀ ਅਤੇ ਪ੍ਰਾਈਵੇਟ ਏਜੰਸੀਆਂ ਦੁਆਰਾ ਝੋਨੇ ਦੀ ਕੁੱਲ ਕਿੰਨੀ ਮਾਤਰਾ ਖਰੀਦੀ ਗਈ ਲੇਕਿਨ ਇਨ੍ਹਾਂ ਨੇ ਵਖਮੁਸ਼ਤ ਸਾਰੀਆਂ ਦੀ ਇਕੱਠੀ ਸੂਚਨਾ ਦੇ ਦਿੱਤੀ ਹੈ ਅਤੇ ਜੋ ਜਵਾਬ ਮੰਗਿਆ, ਉਹ ਨਹੀਂ ਦਿੱਤਾ । ਮੈਂ ਵੱਖ ਵੱਖ ਸਰਕਾਰੀ ਏਜੰਸੀਆਂ ਬਾਰੇ ਪੁੱਛਿਆ ਸੀ ?

**ਮੰਤਰੀ** : ਸਪੀਕਰ ਸਾਹਿਬ, ਅਗਰ ਇਨ੍ਹਾਂ ਨੂੰ ਸੈਪਰੇਟ ਏਜੰਸੀਆਂ ਦਾ ਜਵਾਬ ਚਾਹੀਦਾ ਹੈ ਤਾਂ ਮੈਂ ਦੇ ਦਿੰਦਾ ਹਾਂ । ਫੂਡ ਸਪਲਾਈ ਨੇ 5,81,013 ਮੀਟ੍ਰਿਕ ਟਨ; ਮਾਰਕਫੈਡ ਨੇ 9,90,000 ਮੀਟ੍ਰਿਕ ਟਨ; ਪਨਸਪ ਨੇ 9,92,226 ਮੀਟ੍ਰਿਕ ਟਨ; ਵੇਅਰ ਹਾਊਸਿੰਗ ਕਾਰਪੋਰੇਸ਼ਨ ਨੇ 8,56.220 ਮੀਟ੍ਰਿਕ ਟਨ; ਪੰਜਾਬ ਐਗਰੋ ਇੰਡਸਟਰੀਅਜ਼ ਕਾਰਪੋਰੇਸ਼ਨ ਨੇ 1,46,838 ਮੀਟ੍ਰਿਕ ਟਨ ਖਰੀਦ ਕੀਤੀ ਹੈ । ਟੋਟਲ ਸਟੇਟ ਦੀ ਏਜੰਸੀ ਖਰੀਦ ਬਣਦੀ ਹੈ 35,66.327 ਮੀਟ੍ਰਿਕ ਟਨ । ਐਫ. ਸੀ. ਆਈ. ਨੇ 23,77,756 ਮੀਟ੍ਰਿਕ ਟਨ ਝੋਨੇ ਦੀ ਖਰੀਦ ਕੀਤੀ ਹੈ । ਇਹ ਅਲੱਗ-ਅਲੱਗ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਅਨੁਲੱਗ 'ਅ' ਵਿਚ ਲਿਖਿਆ ਹੈ ਕਿ ਝੋਨਾ ਘੱਟ ਰੇਟ ਤੇ ਖਰੀਦਿਆ ਗਿਆ । ਉਹ ਝੋਨਾ ਬੇਮੌਸਮੀ ਬਾਰਸ਼ਾਂ ਕਾਰਨ ਖਰਾਬ ਹੋ ਗਿਆ ਸੀ । ਚਲੋ, ਘੱਟ ਰੇਟ ਤੇ ਲਿਆ ਹੋਣਾ ਹੈ ਲੇਕਿਨ ਇਹ ਨਹੀਂ ਦੱਸਿਆ ਕਿ ਕਿਸਾਨਾਂ ਨੂੰ ਨੁਕਸਾਨ ਕਿੰਨਾ ਹੋਇਆ ? ਕਿੰਨੇ ਰੇਟ ਤੇ ਖਰੀਦਿਆ ਗਿਆ ? ਇਸ ਦਾ ਸਪੱਸ਼ਟ ਉੱਤਰ ਨਹੀਂ ਦਿੱਤਾ ਗਿਆ ।

**ਸ੍ਰੀ ਸਪੀਕਰ** : ਤੁਸੀਂ ਸਵਾਲ ਤਾਂ ਪੁੱਛੋ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਮੈਂ ਸਵਾਲ ਪੁੱਛਿਆ ਸੀ ਕਿ ਕਿੰਨਾ ਝੋਨਾ ਘੱਟ ਦਰ ਤੇ ਖਰੀਦਿਆ ਗਿਆ ਉਸ ਦਾ ਪੂਰਾ ਜਵਾਬ ਹੈ ਨਹੀਂ । ਇਨ੍ਹਾਂ ਨੇ ਇਕੱਠਾ ਕਰਕੇ ਦੱਸ ਦਿੱਤਾ ਕਿ ਇੰਨਾ ਖਰੀਦਿਆ ਗਿਆ ਲੇਕਿਨ ਰੇਟ ਨਹੀਂ ਦੱਸਿਆ ।

**ਮੰਤਰੀ** : ਇਨ੍ਹਾਂ ਨੇ ਟੋਟਲ ਪੁੱਛਿਆ ਸੀ, ਉਹ ਦੱਸ ਦਿੱਤਾ ਹੈ ।

**ਸ੍ਰੀ ਸਪੀਕਰ** : ਔਲਖ ਜੀ, ਬੈਠ ਜਾਓ । ਅਰਸ਼ੀ ਜੀ, ਤੁਸੀਂ ਪੁੱਛ ਲਓ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਮੇਰੀ ਗੱਲ ਪੂਰੀ ਹੋਣ ਦਿਓ । ਕਿੰਨਾ ਝੋਨਾ ਖਰਾਬ ਹੋਇਆ ਹੈ, ਮੈਂ ਇਹ ਪੁੱਛਣਾ ਸੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੁਐਸਚਨ ਬੜਾ ਸਪੱਸ਼ਟ ਹੈ ਟੋਟਲ ਐਰਾਈਵਲ ਉਸ ਵਿਚ ਆ ਗਈ, ਜਿਨ੍ਹਾਂ ਏਜੰਸੀਆਂ ਨੇ ਖਰੀਦਿਆ ਹੈ ਉਹ ਦੱਸ ਦਿੱਤਾ । ਕੁਐਸਚਨ ਇਹ ਹੈ ਕਿ ਟੋਟਲ ਐਰਾਈਵਲ ਵਿਚੋਂ ਝੋਨੇ ਦੀ ਉਹ ਕੁਐਲਿਟੀ ਕਿੰਨੀ ਹੈ ਜਿਹੜੀ ਫਿਕਸਡ ਪ੍ਰਾਈਸ ਤੋਂ ਘੱਟ ਰੇਟ ਤੇ ਵਿਕੀ ਔਰ ਘੱਟ ਰੇਟ ਤੇ ਵਿਕਣ ਕਰਕੇ ਕਿਸਾਨਾਂ ਨੂੰ ਕੁੱਲ ਕਿੰਨਾ ਨੁਕਸਾਨ ਹੋਇਆ ?

**Minister** : This is not the question. The question was that whether any quantity of paddy out of the quantity mentioned in part (a) above has been procured at a rate lower than the fixed rate; if so, the reasons therefor; together with the total quantity of paddy purchased as such ?

So, it was not mentioned in the question that I should specifically mention at what rate and how much loss has been caused to the farmers. It was not the part of the question. Only quantity of paddy has been asked which has been purchased at the lower rate and the reasons therefor. I have mentioned that the reason is due to the weather and the quantity is so much.

**ਸ੍ਰੀ ਸਪੀਕਰ** : ਤੁਸੀਂ 'ਬੀ' ਪਾਰਟ ਪੜ੍ਹ ਲਓ; "Whether any quantity of paddy out of the quantity mentioned in part (a) above has been procured at a rate lower than the fixed rate: if so, the reasons therefor: together with the total quantity of paddy purchased as such."

**ਮੰਤਰੀ** : ਟੋਟਲ ਕੁਐਂਟਿਟੀ ਦੱਸ ਦਿੱਤੀ ਹੈ, ਅਤੇ ਜੋ ਰੀਜ਼ਨ ਹੈ ਉਹ ਵੀ ਦੱਸ ਦਿੱਤਾ ਹੈ ।

**ਕਾਮਰੇਡ ਅਜੈਬ ਸਿੰਘ ਰੋਂਤਾ** : ਡੈਮੇਜ ਤਾਂ ਹੋਇਆ ਨਹੀਂ ?

**ਮੰਤਰੀ** : ਇਹ ਅਲੱਗ ਹੈ । This is not the question

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਜੋ ਕੁਐਸਚਨ ਦੀ ਡਰਾਫਟਿੰਗ ਹੈ, ਉਹ ਬੜੀ ਸਪੱਸ਼ਟ ਹੈ । ਜਦੋਂ ਘੱਟ ਰੇਟ ਦਾ ਜ਼ਿਕਰ ਹੋ ਗਿਆ ਤਾਂ ਮੰਤਰੀ ਜੀ ਕੋਲ ਜਾਣਕਾਰੀ ਹੋਣੀ ਚਾਹੀਦੀ ਹੈ । ਸਪਲੀਮੈਂਟਰੀ ਦਾ ਮਤਲਬ ਹੀ ਇਹ ਹੈ ਕਿ ਕੁਐਸਚਨ ਅਸੀਂ ਪਾ ਦਿੱਤਾ ਹੈ, ਉਸ ਦਾ ਰਿਟਨ ਰਿਪਲਾਈ ਮਿਲ ਗਿਆ । ਫਿਰ ਉਸ ਵਿਚੋਂ ਜੋ ਹੋਰ ਕੁਐਸਚਨ ਅਤੇ ਜੋ [illegible] ਹੈ, ਉਹ ਅਸੀਂ ਪੁੱਛੀਦਾ ਹੈ । ਇਹ ਰੀਸਪਲੀਮੈਂਟ ਹੈ । ਜਦੋਂ ਲੋਅਰ

ਰੇਟ, ਘੱਟ ਰੇਟ ਦਾ ਜ਼ਿਕਰ ਆ ਗਿਆ ਤਾਂ ਸਾਡਾ ਪ੍ਰਸ਼ਨ ਬਣ ਜਾਂਦਾ ਹੈ ਕਿ ਘੱਟ ਰੇਟ ਦਾ ਕਿੰਨਾ ਝੋਨਾ ਪ੍ਰਾਈਵੇਟ ਏਜੰਸੀਆਂ ਵਲੋਂ ਖਰੀਦਿਆ ਗਿਆ ? ਘੱਟ ਰੇਟ ਦੇ ਨਾਲ ਕਿਸਾਨਾਂ ਨੂੰ ਕਿੰਨਾ ਨੁਕਸਾਨ ਹੋਇਆ ? ਇਹ ਪੋਸਟਪੋਨ ਕਰਾ ਦਿਓ ।

ਮੰਤਰੀ : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ, ਇਸ ਵਿਚੋਂ ਪ੍ਰਸ਼ਨ ਐਰਾਈਜ਼ ਤਾਂ ਹੁੰਦਾ ਨਹੀਂ ਪਰ ਜੋ ਕਹਿੰਦੇ ਹੋ ਤਾਂ ਮੈਂ ਦੱਸ ਦਿੰਦਾ ਹਾਂ ।

ਸ੍ਰੀ ਸਪੀਕਰ : ਚਲੋ, ਕੱਲ੍ਹ ਦੱਸ ਦੇਣਾ ।

ਮੰਤਰੀ : ਮੈਂ ਦੱਸ ਦਿੰਦਾ ਹਾਂ I do not want to conceal anything, ਜੇ ਤੁਹਾਡਾ ਹੁਕਮ ਹੈ I can speak out.

ਸ੍ਰੀ ਸਪੀਕਰ : ਚਲੋ, ਦੱਸ ਦਿਓ ।

ਮੰਤਰੀ : ਸਪੀਕਰ ਸਾਹਿਬ ਦਾ ਜਿਵੇਂ ਹੁਕਮ ਹੈ, ਉਵੇਂ ਹੀ ਕਰਾਂਗੇ । ਅਗਰ ਚੇਅਰ ਦੀ ਪਰਮਿਸ਼ਨ ਹੋਵੇ ਤਾਂ ਇਨ੍ਹਾਂ ਨੂੰ ਮੈਂ ਡੀਟੇਲਜ਼ ਵਿਚ ਦੱਸ ਸਕਦਾ ਹਾਂ । ਜਿੰਨੀ ਪੈਡੀ ਅਸੀਂ ਮਿਨੀਮਮ ਸਪੋਰਟ ਪ੍ਰਾਈਸ 200/- ਰੁਪਏ ਤੋਂ ਘੱਟ ਖਰੀਦੀ ਹੈ ਉਹ 80,064 ਟਨ ਹੈ ਅੌਰ ਜਿਹੜੀ ਅਸੀਂ 100/- ਰੁਪਏ ਸਪੋਰਟ ਪ੍ਰਾਈਸ ਤੋਂ ਘੱਟ ਤੇ ਖਰੀਦ ਕੀਤੀ ਹੈ ਉਸ ਦੀ 1,72,862 ਟਨ ਹੈ ਜਿਹੜੀ ਅਸੀਂ 50/- ਰੁਪਏ ਘੱਟ ਸਪੋਰਟ ਪ੍ਰਾਈਸ ਤੋਂ ਖਰੀਦੀ ਹੈ, ਉਹ 5,10,907 ਟਨ ਹੈ ਅਤੇ ਜਿਹੜੀ ਅਸੀਂ 20/- ਰੁਪਏ ਸਪੋਰਟ ਪ੍ਰਾਈਸ ਤੋਂ ਘੱਟ ਖਰੀਦੀ ਹੈ, ਉਹ 5,49,038 ਟਨ ਹੈ ਅੌਰ ਜਿਹੜੀ ਅਸੀਂ 10/- ਰੁਪਏ ਸਪੋਰਟ ਪ੍ਰਾਈਸ ਤੋਂ ਘੱਟ ਦੀ ਖਰੀਦੀ ਹੈ ਉਹ 7,71,522 ਟਨ ਹੈ । ਟਰੇਡਰਜ਼ ਨੇ ਪਰਚੇਜ਼ ਕੀਤੀ ਹੈ । This is the total split up of the paddy purchased at the rate less than the minimum support price. Rest of the paddy has been purchased at a higher rate,

ਸ੍ਰੀ ਅਵਤਾਰ ਹੈਨਰੀ : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿਹੜੀਆਂ ਕਿਹੜੀਆਂ ਪ੍ਰਾਈਵੇਟ ਏਜੰਸੀਆਂ ਹਨ ਜਿਨ੍ਹਾਂ ਨੇ ਲੈੱਸ ਰੇਟ ਤੇ ਝੋਨੇ ਦੀ ਖਰੀਦ ਕੀਤੀ ਹੈ । ਜਨਤਾ ਦੇ ਵਿਚ ਆਮ ਰਾਏ ਹੈ ਕਿ ਰੂਲਿੰਗ ਪਾਰਟੀ ਦੇ ਕੁਝ ਚਹੇਤਿਆਂ ਆੜ੍ਹਤੀਆਂ ਨੇ ਇਹ ਘੱਟ ਰੇਟ ਤੇ ਖਰੀਦ ਕੀਤੀ ਅਤੇ ਦੁਬਾਰਾ ਉਸੇ ਝੋਨੇ ਨੂੰ ਵੱਧ ਰੇਟਸ ਤੇ ਐਫ. ਸੀ. ਆਈ. ਨੂੰ ਵੇਚ ਦਿੱਤਾ ।

ਮੰਤਰੀ : ਸਪੀਕਰ ਸਾਹਿਬ, ਇਹ ਤਾਂ ਨਹੀਂ ਦੱਸਿਆ ਜਾ ਸਕਦਾ ਕਿ ਕਿਹੜੀਆਂ ਕਿਹੜੀਆਂ ਪਾਰਟੀਆਂ ਨੇ ਖਰੀਦਿਆ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ There were two spells of rains, One was in the month of September and the other was in the month of October. ਅਸੀਂ ਮੁੱਖ ਮੰਤਰੀ ਸਾਹਿਬ ਦੀ ਅਗਵਾਈ ਵਿਚ ਪ੍ਰਧਾਨ ਮੰਤਰੀ ਨੂੰ ਮਿਲੇ ਤੇ ਉਨ੍ਹਾਂ ਨੇ ਪਹਿਲੀ ਵੇਰ ਝੋਨੇ ਦੀ ਪਰਚੇਜ਼ ਉੱਤੇ ਰਿਲੈਕ-ਸੇਸ਼ਨ ਦਿੱਤੀ ਅਤੇ ਇਹ 20/- ਤੋਂ 30/- ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਦਿੱਤੀ ਗਈ । ਜ਼ਿਆਦਾ ਝੋਨੇ ਦੀ ਖਰੀਦ 10/- ਤੋਂ 20/- ਰੁਪਏ ਪ੍ਰਤੀ ਕੁਇੰਟਲ ਘੱਟ ਕੀਮਤ ਤੇ

[ਖੁਰਾਕ ਤੇ ਸਪਲਾਈ ਅਤੇ ਸਿਵਲੀ ਮਾਮਲਿਆਂ ਦੇ ਮੰਤਰੀ]

ਕੀਤੀ ਹੈ । ਐਸੀ ਕੋਈ ਗੱਲ ਨਹੀਂ ਹੈ । ਇਹ ਝੋਨਾ ਸਪੈਸੀਫੀਕੇਸ਼ਨ ਤੋਂ ਘੱਟ ਹੋਣ ਕਰਕੇ ਖਰੀਦ ਹੀ ਨਹੀਂ ਕੀਤਾ ਜਾ ਸਕਦਾ ਸੀ । ਅਸੀਂ ਪਹਿਲੀ ਵਾਰ ਰਿਲੈਕਸੇਸ਼ਨ ਝੋਨੇ ਦੀ ਖਰੀਦ ਵਿਚ ਕਰਵਾਈ ਹੈ । ਇਹ ਝੋਨਾ 10/- ਤੋਂ 20/- ਰੁਪਏ ਘੱਟ ਸਪੋਰਟ ਪ੍ਰਾਈਸ ਤੇ ਖਰੀਦਿਆ ਗਿਆ ਹੈ । ਅਸੀਂ ਪ੍ਰਾਈਮ ਮਨਿਸਟਰ ਸਾਹਿਬ ਪਾਸ ਗਏ, ਬਾਦਲ ਸਾਹਿਬ ਦੀ ਅਗਵਾਈ ਵਿਚ ਗਏ ਸੀ ਅਤੇ ਇਹ ਵੀ ਅਸੀਂ ਪ੍ਰਾਈਮ ਮਨਿਸਟਰ ਸਾਹਿਬ ਨੂੰ ਕਹਿ ਕੇ ਰਿਲੈਕਸੇਸ਼ਨ ਕਰਵਾਈ ਸੀ । ਜਿਹੜਾ ਅਸੀਂ ਘੱਟ ਰੇਟ ਤੇ ਖਰੀਦਿਆ ਹੈ, ਉਹ ਲੜਾ ਨੈਗਲੀਜੇਬਲ ਹੈ । ਇਸ ਤਰ੍ਹਾਂ ਕਰਕੇ ਅਸੀਂ ਆਪਣੇ ਕਿਸਾਨਾਂ ਦੇ ਹੱਕਾਂ ਦੀ ਰਾਖੀ ਕੀਤੀ ਹੈ ਤਾਂ ਕਿ ਉਸ ਦਾ ਬੈਨੀਫਿੱਟ ਹੋ ਸਕੇ ।

**ਸ੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਕਿਹੜੀ ਕਿਹੜੀ ਪ੍ਰਾਈਵੇਟ ਪਾਰਟੀਆਂ ਨੇ ਘੱਟ ਰੇਟ ਤੇ ਇਹ ਝੋਨਾ ਖਰੀਦਿਆ ਅਤੇ ਉਹੀ ਝੋਨਾ ਫਿਰ ਸਰਕਾਰੀ ਏਜੰਸੀ ਐਫ. ਸੀ. ਆਈ. ਨੂੰ ਵੇਚ ਦਿੱਤਾ । ਇਹ ਜਿਹੜਾ ਘਪਲਾ ਹੋਇਆ ਹੈ, ਕੀ ਇਹ ਹਾਊਸ ਦੀ ਕਮੇਟੀ ਬਣਾਉਣ ਲਈ ਤਿਆਰ ਹਨ ਜਿਹੜੀ ਇਸ ਗੱਲ ਦੀ ਇਨਕੁਆਇਰੀ ਕਰ ਸਕੇ ।

**ਮੰਤਰੀ** : ਸਪੀਕਰ ਸਾਹਿਬ, ਇਹ ਪਹਿਲੀ ਵਾਰ ਹੈ ਕਿ ਦੇਸ਼ ਦੇ ਪ੍ਰਾਈਮ ਮਨਿਸਟਰ ਨੇ ਝੋਨੇ ਦੀ ਖਰੀਦ ਵਿਚ ਰਿਲੈਕਸੇਸ਼ਨ ਦਿੱਤੀ ਤਾਂ ਕਿ ਜਿਹੜਾ ਸਾਡਾ ਜ਼ਿਮੀਂਦਾਰ ਮਰ ਰਿਹਾ ਸੀ, ਉਸ ਨੂੰ ਮਰਨ ਤੋਂ ਬਚਾਇਆ ਜਾ ਸਕੇ ।

**ਸ੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਜ਼ਿਮੀਂਦਾਰਾਂ ਨੂੰ ਮਰਨ ਤੋਂ ਬਚਾਇਆ ਹੈ ਅਤੇ ਉਨ੍ਹਾਂ ਨੂੰ ਇਨ੍ਹਾਂ ਨੇ ਰਿਲੈਕਸ਼ਨ ਦਿਵਾਈ ਹੈ ਪਰ ਜਿਹੜਾ ਮੇਰਾ ਸਵਾਲ ਸੀ ਕਿ 250/- ਰੁਪਏ ਕੁਇੰਟਲ ਨੂੰ ਝੋਨਾ ਵਿਕਿਆ ਅਤੇ ਸਾਰੀ ਪੰਜਾਬ ਦੀ ਜਨਤਾ ਇਹ ਜਾਣਦੀ ਹੈ । ਪੰਜਾਬ ਵਿਚ ਕਿਹੜੀਆਂ ਕਿਹੜੀਆਂ ਪ੍ਰਾਈਵੇਟ ਏਜੰਸੀਆਂ ਹਨ ਜਿਨ੍ਹਾਂ ਨੇ ਘੱਟ ਰੇਟਾਂ ਤੇ ਝੋਨੇ ਦੀ ਖਰੀਦ ਕੀਤੀ ਅਤੇ ਮੁੜ ਉਸੇ ਹੀ ਝੋਨੇ ਨੂੰ 500/- ਰੁਪਏ ਦੇ ਰੇਟ ਨਾਲ ਐਫ. ਸੀ. ਆਈ. ਨੂੰ ਵੇਚ ਦਿੱਤਾ ?

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਗੱਲ ਲੰਮੀ ਨਹੀਂ ਕਰਨ ਚਾਹੁੰਦਾ ਪਰ ਮੈਂ ਸਿਰਫ ਇੰਨੀ ਜਾਣਕਾਰੀ ਚਾਹੁੰਦਾ ਹਾਂ ਕਿ ਝੋਨੇ ਦੀ ਖਰੀਦ ਦੇ ਮਾਮਲੇ ਵਿਚ ਜੋ ਬੇਨਿਯਮੀਆਂ ਹੋਈਆਂ ਹਨ । ਇਨ੍ਹਾਂ ਨੇ ਆਪਣੇ ਤੌਰ ਤੇ ਸੀਨੀਅਰ ਅਫਸਰ ਸਾਹਿਬਾਨ ਦੀ ਇਕ ਕਮੇਟੀ ਉਸ ਮਾਮਲੇ ਦੀ ਤਫਤੀਸ਼ ਕਰਨ ਲਈ ਬਣਾਈ ਹੈ । ਕੀ ਕਮੇਟੀ ਦੇ ਪਰਵਿਊ ਵਿਚ ਇਹ ਵੀ ਮੱਦ ਸ਼ਾਮਿਲ ਕੀਤੀ ਹੈ ਕਿ ਝੋਨੇ ਦੀ ਕੀਮਤ ਕਿਉਂ ਘੱਟ ਦਿੱਤੀ ਗਈ ਹੈ ? ਕੀ ਇਸ ਵਿਚ ਕੋਈ ਧਾਂਦਲੀ ਤਾਂ ਨਹੀਂ ਹੋਈ ? ਜੇ ਇਹ ਮੱਦ ਸ਼ਾਮਿਲ ਕੀਤੀ ਗਈ ਹੈ ਤਾਂ ਠੀਕ ਹੈ । ਜੇ ਇਹ ਮੱਦ ਕਮੇਟੀ ਦੇ ਪਰਵਿਊ ਵਿਚ ਸ਼ਾਮਿਲ ਨਹੀਂ ਹੈ ਤਾਂ ਕੀ ਤੁਸੀਂ ਇਹ ਮੱਦ ਵੀ ਸ਼ਾਮਿਲ ਕਰੋਗੇ ਤਾਂ ਕਿ ਇਸ ਦੀ ਪੜਤਾਲ ਹੋ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਸਾਡੀ ਸਰਕਾਰ ਟਰਾਂਸਪੇਰੈਂਸੀ ਵਿਚ ਵਿਸ਼ਵਾਸ ਰੱਖਦੀ ਹੈ । [illegible] ਤੋਂ ਵੱਧ ਅਸੀਂ ਕਿਸਾਨਾਂ ਨੂੰ ਕੀਮਤ ਦਿਵਾਈ ਹੈ ਤਾਂ ਕਿ ਉਹ ਪਸ਼ੂ ਆਪਣੇ

ਵੇਲੇ ਦਿਵਾ ਨਹੀਂ ਸਕੇ । ਇਹ ਡਰਦੇ ਮੰਡੀਆਂ ਵਿਚ ਵੜਦੇ ਨਹੀਂ ਸੀ । ਮੰਡੀਆਂ ਵਿਚ ਅਸੀਂ ਖੁਦ ਗਏ ਅਤੇ ਸਾਡੇ ਅਫਸਰ ਸਾਹਿਬਾਨ ਵੀ ਗਏ । (ਥੰਪਿੰਗ) ਜਦੋਂ ਮੇਰੇ ਨੋਟਿਸ ਵਿਚ ਦੋ ਮੰਡੀਆਂ ਦੀ ਗੱਲ ਆਈ ਕਿ ਕੁਝ ਵਪਾਰੀਆ ਨੇ ਝੋਨਾ ਘੱਟ ਕੀਮਤ ਤੇ ਖਰੀਦ ਕੀਤਾ ਹੈ (ਵਿਘਨ) ** **

**ਸ੍ਰੀ ਸਪੀਕਰ** ਇਹ ਰਿਕਾਰਡ ਨਾ ਕਰਨਾ ।

**ਮੰਤਰੀ** ਸਪੀਕਰ ਸਾਹਿਬ, ਜਿਹੜੀਆਂ ਪ੍ਰਾਈਵੇਟ ਏਜੰਸੀਆਂ ਨੇ ਝੋਨਾ ਘੱਟ ਰੇਟ ਤੇ ਖਰੀਦਿਆ ਅਤੇ ਵੱਧ ਰੇਟ ਤੇ ਵੇਚਿਆ ਜਦੋਂ ਮੇਰੇ ਨੋਟਿਸ ਵਿਚ ਇਹ ਗੱਲ ਆਈ ਤਾਂ ਮੈਂ ਸਟੇਟਮੈਂਟ ਦਿਤੀ ਅਤੇ ਲੋਕਾਂ ਨੂੰ ਆਹਵਾਨ ਕੀਤਾ ਕਿ ਜਿਸ ਕਿਸੇ ਦੀ ਵੀ ਘੱਟ ਕੀਮਤ ਤੇ ਖਰੀਦ ਕੇ ਵੱਧ ਕੀਮਤ ਤੇ ਪੈਡੀ ਵੇਚੀ ਗਈ ਹੈ, ਉਹ ਸਬੰਧਿਤ ਡਿਪਟੀ ਕਮਿਸ਼ਨਰ ਜਾਂ ਡਾਇਰੈਕਟਰ ਕੋਲ ਸ਼ਿਕਾਇਤ ਕਰੇ । ਉਨ੍ਹਾਂ ਸ਼ਿਕਾਇਤਾਂ ਬਾਰੇ ਅਸੀਂ ਇਕ ਹਾਈ ਪਾਵਰਡ ਕਮੇਟੀ ਬਣਾਈ ਅਤੇ ਉਹ ਕਮੇਟੀ ਹਰ ਜ਼ਿਲ੍ਹੇ ਵਿਚ ਗਈ ਅਤੇ ਲੋਕਾਂ ਨੂੰ ਨੋਟਿਸ ਦਿਤਾ ਕਿ ਅਗਰ ਕਿਸੇ ਨੂੰ ਕੋਈ ਸ਼ਿਕਾਇਤ ਹੈ ਤਾਂ ਉਹ ਹਾਈ ਪਾਵਰਡ ਕਮੇਟੀ ਨੂੰ ਮਿਲੇ । ਕਮੇਟੀ ਨੇ ਸਾਰੇ ਜ਼ਿਲ੍ਹਿਆਂ ਵਿਚ ਦੌਰਾ ਕੀਤਾ ਹੈ । ਰਿਪੋਰਟ ਕਮੇਟੀ ਦੀ ਅਵੇਟਿਡ ਹੈ । Speaker Sahib, I assure the House that appropriate action will be taken against the officers found at fault.

—— ——

## ਪਿੰਡ ਜੈ ਸਿੰਘ ਵਾਲਾ ਵਿਖੇ ਪ੍ਰਾਇਮਰੀ ਸਿਹਤ ਕੇਂਦਰ

*1641. (1) ਸਰਦਾਰ ਬਲਬੀਰ ਸਿੰਘ ਨਬਾਨਾ
(2) ਸਰਦਾਰ ਮੱਖਣ ਸਿੰਘ
: ਕੀ ਸਿਹਤ ਅਤੇ ਪਰਿਵਾਰ

ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਜੈ ਸਿੰਘ ਵਾਲਾ, ਜ਼ਿਲਾ ਬਠਿੰਡਾ, ਵਿਖੇ ਪ੍ਰਾਇਮਰੀ ਹੈਲਥ ਸੈਂਟਰ ਦੀ ਨਵੀਂ ਬਣਾਈ ਗਈ ਇਮਾਰਤ ਅਣਵਰਤੀ ਹੀ ਪਈ ਹੋਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਇਮਾਰਤ ਦੀ ਵਰਤੋਂ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕ ਜਾ ਰਹੇ ਹਨ ?

**ਸ੍ਰੀ ਮਨੋਰੰਜਨ ਕਾਲੀਆ** ਸਪੀਕਰ ਸਹਿਬ, ਪਹਿਲਾਂ ਮੈਂ ਪ੍ਰਸ਼ਨ ਵਿਚ ਦਰੁੱਸਤੀ ਕਰਨੀ ਚਾਹੁੰਦਾ ਹਾਂ ਕਿ ਜੈ ਸਿੰਘ ਵਾਲਾ ਵਿਖੇ ਪ੍ਰਾਇਮਰੀ ਹੈਲਥ ਸੈਂਟਰ ਨਹੀਂ ਹੈ ਬਲਕਿ ਸਬਸਿਡਰੀ ਹੈਲਥ ਸੈਂਟਰ ਹੈ ਅਤੇ ਮਾਨਯੋਗ ਮੈਂਬਰ ਨੇ ਜਿਹੜਾ ਪ੍ਰਸ਼ਨ ਕੀਤਾ ਹੈ. ਉਸ ਦਾ ਉੱਤਰ 'ਹਾਂ' ਵਿਚ ਹੈ ।

---

**Not recorded as ordered by the Chair.

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਹਾਂ ਜੀ । ਬਿਲਡਿੰਗ ਹਾਲੇ ਵੀ ਅਧੂਰੀ ਹੈ, ਕਿਉਂਕਿ ਪਿੰਡ ਦੀ ਪੰਚਾਇਤ ਵੱਲੋਂ ਮੁਕੰਮਲ ਕੀਤੀ ਜਾਣੀ ਸੀ, ਪਰ ਉਨ੍ਹਾਂ ਵੱਲੋਂ ਇਸ ਇਮਾਰਤ ਦਾ ਕਬਜ਼ਾ ਅਜੇ ਤੀਕ ਨਹੀਂ ਦਿੱਤਾ ਗਿਆ । ਪੰਚਾਇਤ ਵੱਲੋਂ ਇਸ ਨੂੰ ਜਲਦੀ ਮੁਕੰਮਲ ਕਰਨ ਦਾ ਭਰੋਸਾ ਦਿਵਾਇਆ ਗਿਆ ਹੈ ।

**ਸਰਦਾਰ ਮੱਖਣ ਸਿੰਘ** ਮੰਤਰੀ ਜੀ ਨੂੰ ਜੋ ਜਵਾਬ ਵਿਭਾਗ ਨੇ ਤਿਆਰ ਕਰਕੇ ਦਿਤਾ ਹੈ ਉਹ ਸਾਰਾ ਗਲਤ ਦੇ ਦਿੱਤਾ ਹੈ । ਬਿਲਡਿੰਗ, ਸਪੀਕਰ ਸਾਹਿਬ, ਮੁਕੰਮਲ ਹੋ ਚੁੱਕੀ ਹੈ ਅਤੇ ਉਹ ਬਿਲਡਿੰਗ ਸਿਹਤ ਵਿਭਾਗ ਦੇ ਸਪੁਰਦ ਵੀ ਕੀਤੀ ਜਾ ਚੁੱਕੀ ਹੈ । ਪਤਾ ਨਹੀਂ ਇਹ ਜਵਾਬ ਕਿਵੇਂ ਮੰਤਰੀ ਜੀ ਨੇ ਦਿੱਤਾ ਹੈ । ਇਸ ਲਈ ਮੰਤਰੀ ਜੀ ਜਵਾਬ ਦੇਣ ਕਿ ਇਸ ਨੂੰ ਚਾਲੂ ਕਦੋਂ ਕਰਨਾ ਹੈ ?

**ਮੰਤਰੀ:** ਸਪੀਕਰ ਸਾਹਿਬ, ਸਿਹਤ ਵਿਭਾਗ ਨੂੰ ਕਬਜ਼ਾ ਬਿਲਡਿੰਗ ਦਾ ਨਹੀਂ ਮਿਲਿਆ । ਡੀ. ਡੀ. ਪੀ. ਓ. ਨੇ ਡਿਸਟ੍ਰਿਕਟ ਪਲਾਨਿੰਗ ਬੋਰਡ ਵਿਚੋਂ ਫੰਡ ਲੈ ਕੇ ਬਿਲਡਿੰਗ ਕੰਪਲੀਟ ਕਰਨੀ ਸੀ ਅਤੇ ਪੰਚਾਇਤ ਨੇ ਵੀ ਕੁਝ ਕੰਟਰੀਬਿਊਟ ਕਰਨਾ ਸੀ । ਸਾਨੂੰ ਕਬਜ਼ਾ ਨਹੀਂ ਦਿਤਾ । ਸਾਨੂੰ ਅੱਜ ਕਬਜ਼ਾ ਦੇ ਦੇਣ ਅਸੀਂ ਅੱਜ ਸ਼ਿਫਟ ਕਰ ਲਵਾਂਗੇ ।

**ਸਰਦਾਰ ਮੱਖਣ ਸਿੰਘ** ਸਪੀਕਰ ਸਾਹਿਬ, ਇਨ੍ਹਾਂ ਨੂੰ ਜਵਾਬ ਡਿਪਾਰਟਮੈਂਟ ਨੇ ਗਲਤ ਲਿਖ ਕੇ ਦਿੱਤਾ ਹੈ ਅਤੇ ਮੰਤਰੀ ਜੀ ਨੂੰ ਪਤਾ ਕਰਨਾ ਚਾਹੀਦਾ ਹੈ ।

**ਸ਼੍ਰੀ ਸਪੀਕਰ** ਤੁਸੀਂ ਕੰਟਰੋਵਰਸੀ ਵਿਚ ਨਾ ਪਵੋ ।

**ਸਰਦਾਰ ਮੱਖਣ ਸਿੰਘ:** ਸਪੀਕਰ ਸਾਹਿਬ, ਬਿਲਡਿੰਗ ਦਾ ਕਬਜ਼ਾ ਸੀ. ਐਮ. ਓ. ਨੂੰ ਮਿਲ ਚੁੱਕਾ ਹੈ । ਇਹ ਬੇਸ਼ਕ ਸੀ. ਐਮ. ਓ. ਬਠਿੰਡਾ ਨੂੰ ਟੈਲੀਫੂਨ ਕਰਕੇ ਵੈਰੀਫਾਈ ਕਰ ਲੈਣ । ਜੇ ਉਹ ਨਾ ਕਹਿਣ ਕਿ ਬਿਲਡਿੰਗ ਕੰਪਲੀਟ ਹੋ ਚੁੱਕੀ ਹੈ ਅਤੇ ਸਾਡੇ ਕਬਜ਼ੇ ਵਿਚ ਆ ਚੁੱਕੀ ਹੈ ਤਾਂ ਜੋ ਮਰਜ਼ੀ ਕਹਿਣਾ ।

**ਮੰਤਰੀ** ਪਤਾ ਕਰ ਲਵਾਂਗੇ । ਜੇ ਉਨ੍ਹਾਂ ਨੇ ਮੁਕੰਮਲ ਕਰਵਾ ਲਈ ਹੈ ਤਾਂ ਅਸੀਂ ਇਮੀਜੀਏਟਲੀ ਕਬਜ਼ਾ ਲੈ ਲੈਂਦੇ ਹਾਂ ।

**ਸਰਦਾਰ ਮੱਖਣ ਸਿੰਘ** ਸਪੀਕਰ ਸਾਹਿਬ, ਕਬਜ਼ਾ ਦਿੱਤਾ ਜਾ ਚੁੱਕਾ ਹੈ ।

**ਮੰਤਰੀ:** ਸਾਨੂੰ, ਡਿਪਾਰਟਮੈਂਟ ਨੂੰ ਉਨ੍ਹਾਂ ਨੇ ਕਬਜ਼ਾ ਨਹੀਂ ਦਿੱਤਾ ।

**ਸ਼੍ਰੀ ਸਪੀਕਰ** ਪ੍ਰਸ਼ਨ ਕਾਲ ਖਤਮ ਹੁੰਦਾ ਹੈ । ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ ।

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਬਲੈਕ ਬੱਕ ਡੀਅਰ ਪਾਰਕ ਦੇ ਆਲੇ ਦੁਆਲੇ ਚਾਰ ਦੀਵਾਰੀ ਦੀ ਉਸਾਰੀ

*1640. (1) ਸਰਦਾਰ ਬਲਬੀਰ ਸਿੰਘ ਨਥਾਨਾ
(2) ਸਰਦਾਰ ਮੱਖਣ ਸਿੰਘ

: ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਪਿੰਡ ਬੀੜ ਤਾਲਾਬ, ਜ਼ਿਲ੍ਹਾ ਬਠਿੰਡਾ, ਵਿਖੇ ਬਲੈਕ ਬੱਕ ਡੀਅਰ ਪਾਰਕ ਦੇ ਆਲੇ ਦੁਆਲੇ ਚਾਰ ਦੀਵਾਰੀ ਦੀ ਉਸਾਰੀ ਕਰਨ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਉਸਾਰੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

ਮਾਸਟਰ ਮੋਹਨ ਲਾਲ : ਨਹੀਂ ਜੀ ।

---

### ਪਿੰਡ ਬੁਲਾਡਾ, ਬਲਾਕ ਮੁਕੇਰੀਆਂ ਲਈ ਜਲ ਸਪਲਾਈ ਸਕੀਮ ਨੂੰ ਬਦਲਣਾ

*1586. ਸ਼੍ਰੀ ਅਰੁਨੇਸ਼ ਕੁਮਾਰ : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਬੁਲਾੜਾ, ਬਲਾਕ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ, ਲਈ ਜਲ-ਸਪਲਾਈ ਸਕੀਮ ਨੂੰ ਕਿਸੇ ਹੋਰ ਪਿੰਡ ਵਿਚ ਬਦਲਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਪਿੰਡ ਦਾ ਨਾਂ ਕੀ ਹੈ ਜਿਸ ਵਿਚ ਉਕਤ ਜਲ ਸਪਲਾਈ ਸਕੀਮ ਤਬਦੀਲ ਕੀਤੇ ਜਾਣ ਦੀ ਤਜਵੀਜ਼ ਹੈ ?

ਰਾਜਾ ਨਰਿੰਦਰ ਸਿੰਘ : ਹਾਂ ਜੀ, ਪੇਂਡੂ ਜਲ ਸਪਲਾਈ ਸਕੀਮ ਜਿਸ ਵਿੱਚ ਪਿੰਡ ਬੁਲਹਾੜਾ, ਕੋਲਪੁਰ, ਡਾਲੋਵਾਲ ਅਤੇ ਝਿਕਲਾ ਪਿੰਡ ਬਲਾਕ ਦਸੂਹਾ ਹੁਣ ਹਾਜੀਪੁਰ ਬਲਾਕ ਜ਼ਿਲ੍ਹਾ ਹੁਸ਼ਿਆਰਪੁਰ ਹਨ, ਦੀ ਸਾਈਟ ਪਿੰਡ ਬਲਹਾੜਾ ਤੋਂ ਕੋਲਪੁਰ ਵਿਖੇ ਸ਼ਿਫਟ ਕੀਤੀ ਗਈ ਹੈ ।

---

### ਟਰੈਕਟਰ ਟਰਾਲੀਆਂ ਦੇ ਪਿੱਛੇ ਚਮਕੀਲੇ ਕਾਗਜ਼/ਪਲੇਟਾਂ ਲਗਾਉਣ ਲਈ ਮੁਹਿੰਮ

*1635 (1) ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ
(2) ਸਰਦਾਰ ਅਜੀਤ ਇੰਦਰ ਸਿੰਘ ਮੋਫਰ

ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਟਰੈਕਟਰ-ਟਰਾਲੀਆਂ ਦੇ ਪਿੱਛੇ ਚਮਕੀਲੇ ਕਾਗਜ਼/ਪਲੇਟਾਂ ਜਾਂ ਕੋਈ ਹੋਰ ਚਮਕੀਲੇ ਪਦਾਰਥ ਲਗਾਉਣ ਲਈ ਕੋਈ ਮੁਹਿੰਮ ਸ਼ੁਰੂ ਕੀਤੀ

[ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ]

ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹੀਆਂ ਟਰੈਕਟਰ ਟਰਾਲੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੇ ਪਿੱਛੇ ਚਮਕੀਲੇ ਕਾਗਜ਼, ਪਲੇਟਾਂ ਜਾਂ ਕੋਈ ਚਮਕੀਲੇ ਪਦਾਰਥ ਪਹਿਲੀ ਜਨਵਰੀ, 1998 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਲਗਾਏ ਗਏ ਹਨ ਅਤੇ ਉਸ ਤੇ ਕੀਤੇ ਗਏ ਖਰਚੇ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ ;

(ਅ) ਉਨ੍ਹਾਂ ਫਰਮਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਤੋਂ ਉਪਰੋਕਤ ਭਾਗ (ੳ) ਵਿਚ ਵਰਣਿਤ ਮੰਤਵ ਲਈ ਚਮਕੀਲੇ ਕਾਗਜ਼/ਪਲੇਟਾਂ ਜਾਂ ਹੋਰ ਪਦਾਰਥ ਖਰੀਦੇ ਗਏ ਸਨ ?

ਸਰਦਾਰ ਰਘਬੀਰ ਸਿੰਘ (ੳ) ਹਾਂ ਜੀ । 1 ਜਨਵਰੀ, 1998 ਤੋਂ 28 ਫ਼ਰਵਰੀ, 1999 ਤੱਕ 51,856 ਟਰੈਕਟਰ-ਟਰਾਲੀਆਂ ਦੇ ਪਿਛੇ ਚਮਕਦਾਰ ਪੇਪਰ/ਪਲੇਟਾਂ ਅਤੇ ਰਿਫਲੈਕਟਰ ਲਗਾਏ ਗਏ ਹਨ । ਇਸ ਮੰਤਵ ਲਈ ਪੰਜਾਬ ਸਰਕਾਰ ਵਲੋਂ ਕੋਈ ਖਰਚਾ ਨਹੀਂ ਕੀਤਾ ਗਿਆ । ਇਸ ਮੰਤਵ ਲਈ ਖਰਚਾ ਗੈਰ-ਸਰਕਾਰੀ ਏਜੰਸੀਆਂ/ਸਵੈ-ਇੱਛੁਕ ਸੰਸਥਾਵਾਂ ਵਲੋਂ ਕੀਤਾ ਗਿਆ ਹੈ, ਇਸ ਲਈ ਜ਼ਿਲ੍ਹੇਵਾਰ ਖਰਚੇ ਦੇ ਵੇਰਵੇ ਦੇਣ ਦਾ ਸਵਾਲ ਪੈਦਾ ਨਹੀਂ ਹੁੰਦਾ ।

(ਅ) ਇਸ ਮੰਤਵ ਲਈ ਮੈਟੀਰੀਅਲ ਦਾ ਪ੍ਰਬੰਧ ਗੈਰ-ਸਰਕਾਰੀ ਏਜੰਸੀਆਂ ਅਤੇ ਸਵੈ-ਇੱਛੁਕ ਸੰਸਥਾਵਾਂ ਵਲੋਂ ਆਪਣੇ ਪੱਧਰ ਤੇ ਕਰਵਾਇਆ ਗਿਆ ਅਤੇ ਸਰਕਾਰ ਦਾ ਇਸ ਨਾਲ ਕੋਈ ਸਬੰਧ ਨਹੀਂ ।

— —

## ਪਟਿਆਲਾ ਅਤੇ ਸਮਾਣਾ ਬਲਾਕਾਂ ਵਿਚ ਨਵੇਂ ਸਰਕਾਰੀ ਪ੍ਰਾਇਮਰੀ ਸਕੂਲ ਖੋਲ੍ਹਣੇ

*1538. **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿਦਿਅਕ ਸਾਲ 1999-2000 ਦੇ ਦੌਰਾਨ ਪਟਿਆਲਾ ਅਤੇ ਸਮਾਣਾ ਬਲਾਕਾਂ ਵਿਚ ਕਿੰਨੇ ਸਰਕਾਰੀ ਪ੍ਰਾਇਮਰੀ ਸਕੂਲ ਖੋਲ੍ਹੇ ਜਾਣ ਦੀ ਤਜਵੀਜ਼ ਹੈ ਅਤੇ ਉਕਤ ਸਮੇਂ ਦੇ ਦੌਰਾਨ ਕਿੰਨੇ ਸਕੂਲ ਪ੍ਰਾਇਮਰੀ ਤੋਂ ਮਿਡਲ ਪੱਧਰ ਤੱਕ ਅਪਗ੍ਰੇਡ ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਤੋਤਾ ਸਿੰਘ** : ਵਿਦਿਅਕ ਸਾਲ 1999-2000 ਦੌਰਾਨ ਪਟਿਆਲਾ ਅਤੇ ਸਮਾਣਾ ਬਲਾਕਾਂ ਵਿੱਚ ਨਵੇਂ ਸਰਕਾਰੀ ਪ੍ਰਾਇਮਰੀ ਸਕੂਲ ਖੋਲ੍ਹਣ ਅਤੇ ਪ੍ਰਾਇਮਰੀ ਸਕੂਲਾਂ ਤੋਂ ਮਿਡਲ ਸਕੂਲ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਅਜੇ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ । ਫਿਰ ਵੀ ਇਸ ਮੰਤਵ ਲਈ ਮਿਲਣ ਵਾਲੇ ਫੰਡਾਂ ਅਨੁਸਾਰ ਲੋੜਵੰਦ ਪਿੰਡਾਂ ਵਿਚ ਨਵੇਂ ਪ੍ਰਾਇਮਰੀ ਸਕੂਲ ਖੋਲ੍ਹਣ ਅਤੇ ਨਿਰਧਾਰਤ ਨੀਤੀ ਪੂਰਾ ਕਰਨ ਵਾਲੇ ਪ੍ਰਾਇਮਰੀ ਸਕੂਲਾਂ ਤੋਂ ਮਿਡਲ ਸਕੂਲ ਅਪਗ੍ਰੇਡ ਕਰਨ ਬਾਰੇ ਵਿਚਾਰ ਕੀਤਾ ਜਾਵੇਗਾ ।

— —

## ਜ਼ਿਲ੍ਹਾ ਮਾਨਸਾ ਵਿਚ ਪ੍ਰਾਇਮਰੀ ਸਕੂਲਾਂ ਵਿਚ ਵਿਦਿਆਰਥੀ-ਅਧਿਆਪਕ ਅਨੁਪਾਤ

*1618. 1. ਸਰਦਾਰ ਸੁਖਵਿੰਦਰ ਸਿੰਘ ਔਲਖ
2. ਸਰਦਾਰ ਗੁਰਦੀਪ ਸਿੰਘ ਭੁੱਲਰ } : ਕੀ ਹਾਇਰ ਸੈਕੰਡਰੀ

ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਮਾਨਸਾ ਵਿਚ ਕਿੰਨੇ ਸਰਕਾਰੀ ਪ੍ਰਾਇਮਰੀ ਸਕੂਲ ਹਨ ਅਤੇ ਹਰ ਇਕ ਸਕੂਲ ਵਿਚ ਜਮਾਤ-ਵਾਰ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚ ਅਧਿਆਪਕਾਂ ਦੀ ਸਕੂਲ-ਵਾਰ ਗਿਣਤੀ ਕਿੰਨੀ ਕਿੰਨੀ ਹੈ ਅਤੇ ਉਕਤ ਸਕੂਲਾਂ ਵਿਚ ਵਿਦਿਆਰਥੀਆਂ ਦੀ ਗਿਣਤੀ ਅਨੁਸਾਰ ਕਿੰਨੇ ਕਿੰਨੇ ਅਧਿਆਪਕਾਂ ਦੀ ਲੋੜ ਹੈ;

(ੲ) ਕੀ ਉਕਤ ਸਕੂਲਾਂ ਵਿਚ ਅਧਿਆਪਕਾਂ ਦੀ ਗਿਣਤੀ ਪੂਰੀ ਹੈ; ਜੇਕਰ ਨਹੀਂ ਤਾਂ ਹੋਰ ਕਿੰਨੇ ਅਧਿਆਪਕਾਂ ਦੀ ਲੋੜ ਹੈ ਅਤੇ ਅਧਿਆਪਕਾਂ ਦੀ ਘਾਟ ਨੂੰ ਕਦੋਂ ਤੱਕ ਪੂਰੇ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਤੋਤਾ ਸਿੰਘ : (ੳ) ਜ਼ਿਲ੍ਹਾ ਮਾਨਸਾ ਵਿਚ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਕੁੱਲ ਗਿਣਤੀ 277 ਹੈ। ਸਕੂਲਵਾਰ ਤੇ ਕਲਾਸਵਾਰ ਬੱਚਿਆਂ ਦੀ ਗਿਣਤੀ ਅਨੈਕਚਰ* ਤੇ ਹੈ।

(ਅ) ਸੂਚਨਾ*ਅਨੁਲੱਗ ਤੇ ਹੈ।

(ੲ) ਨਹੀਂ ਜੀ। ਬੱਚਿਆਂ ਦੀ ਗਿਣਤੀ ਦੇ ਮੁਕਾਬਲੇ ਨਾਰਮ ਮੁਤਾਬਕ 385 ਅਧਿਆਪਕਾਂ ਦੀ ਘਾਟ ਹੈ। ਇਸ ਘਾਟ ਨੂੰ ਨਵੀਂ ਭਰਤੀ ਰਾਹੀਂ ਪੂਰਾ ਕੀਤਾ ਜਾਵੇਗਾ ਅਤੇ ਜਿੱਥੇ ਆਸਾਮੀਆਂ ਲੋੜ ਤੋਂ ਵੱਧ ਹਨ, ਉਨ੍ਹਾਂ ਨੂੰ ਲੋੜਵੰਦ ਸਕੂਲਾਂ ਵਿੱਚ ਤਬਦੀਲ ਕੀਤਾ ਜਾਵੇਗਾ।

---

## ਨਵੀਆਂ ਲਿੰਕ ਸੜਕਾਂ ਬਣਾਉਣੀਆਂ

*1505. ਸਰਦਾਰ ਅਮਰਜੀਤ ਸਿੰਘ ਸਮਰਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਸਾਲ 1997-98 ਅਤੇ 1998-99 ਦੇ ਦੌਰਾਨ ਲੋਕ ਕਾਰਜ ਵਿਭਾਗ (ਭਵਨ ਅਤੇ ਮਾਰਗ) ਦੁਆਰਾ ਬਣਾਈਆਂ ਗਈਆਂ ਨਵੀਆਂ ਲਿੰਕ ਸੜਕਾਂ ਦੀ ਸਾਲਵਾਰ ਅਤੇ ਜ਼ਿਲ੍ਹਾ-ਵਾਰ ਲੰਬਾਈ ਕਿੰਨੀ-ਕਿੰਨੀ ਹੈ ਅਤੇ ਉਕਤ ਸੜਕਾਂ ਦੇ ਬਣਾਉਣ ਤੇ ਸਰਕਾਰ ਦੁਆਰਾ ਜ਼ਿਲ੍ਹਾ-ਵਾਰ ਕਿੰਨੀ-ਕਿੰਨੀ ਰਕਮ ਖ਼ਰਚ ਕੀਤੀ ਗਈ ?

*Placed in the Library.

ਸ਼੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : ਸਾਲ 1997-98 ਦੌਰਾਨ 244.40 ਕਿਲੋਮੀਟਰ ਲਿੰਕ ਸੜਕਾਂ ਪੰਜਾਬ ਲੋਕ ਨਿਰਮਾਣ ਵਿਭਾਗ (ਭਵਨ ਅਤੇ ਮਾਰਗ) ਵੱਲੋਂ ਬਣਾਈਆਂ ਗਈਆਂ ਹਨ ਅਤੇ ਉਨ੍ਹਾਂ ਉਤੇ 1068.10 ਲੱਖ ਰੁਪਏ ਦਾ ਖ਼ਰਚਾ ਪੰਜਾਬ ਵਿੱਚ ਜ਼ਿਲ੍ਹਾਵਾਰ ਕੀਤਾ ਗਿਆ ਹੈ ਅਤੇ ਸਾਲ 1998-99 ਦੌਰਾਨ 111.25 ਕਿਲੋਮੀਟਰ ਲਿੰਕ ਸੜਕਾਂ ਬਣਾਈਆਂ ਗਈਆਂ ਹਨ। ਇਨ੍ਹਾਂ ਉਤੇ 609.62 ਲੱਖ ਰੁਪਏ ਦਾ ਖ਼ਰਚਾ ਪੰਜਾਬ ਵਿਚ ਜ਼ਿਲ੍ਹਾਵਾਰ ਕੀਤਾ ਗਿਆ ਹੈ ਜਿਨ੍ਹਾਂ ਦਾ ਵੇਰਵਾ ਨਾਲ ਨੱਥੀ ਅਨੁਲੱਗ 1 ਅਤੇ 2 ਉਤੇ ਦਿੱਤਾ ਗਿਆ ਹੈ।

ਅਨੁਲੱਗ 1

ਸਾਲ 1997-98 ਦੌਰਾਨ 244.40 ਕਿਲੋਮੀਟਰ ਲਿੰਕ ਸੜਕਾਂ ਪੰਜਾਬ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਵੱਲੋਂ ਬਣਾਈਆਂ ਗਈਆਂ ਹਨ ਅਤੇ ਉਨ੍ਹਾਂ ਉਤੇ 1,068.10 ਲੱਖ ਰੁਪਏ ਦਾ ਖ਼ਰਚਾ ਪੰਜਾਬ ਵਿੱਚ ਜ਼ਿਲ੍ਹਾਵਾਰ ਕੀਤਾ ਗਿਆ ਹੈ, ਜਿਸ ਦਾ ਵੇਰਵਾ ਹੇਠ ਦਿੱਤਾ ਜਾਂਦਾ ਹੈ :—

ਸਾਲ 1997-98

| ਲੜੀ ਨੰ : | ਜ਼ਿਲ੍ਹਾ | ਕੁੱਲ ਉਸਾਰੀ ਲੰਬਾਈ | ਕੁੱਲ ਖ਼ਰਚਾ (ਰਕਮ ਲੱਖਾਂ ਵਿੱਚ) |
|---|---|---|---|
| 1 | 2 | 3 | 4 |
| 1. | ਅੰਮ੍ਰਿਤਸਰ | 38.37 ਕਿਲੋਮੀਟਰ | 157.00 |
| 2. | ਗੁਰਦਾਸਪੁਰ .. | ਨਿੱਲ | ਨਿੱਲ |
| 3. | ਜਲੰਧਰ .. | 15.96 ਕਿਲੋਮੀਟਰ | 72.84 |
| 4. | ਕਪੂਰਥਲਾ | 1.04 ,, | 1.36 |
| 5. | ਨਵਾਂ ਸ਼ਹਿਰ .. | .. | — ਮੰਤਰੀ ਬੋਰਡ ਨਾਲ ਸਬੰਧਿਤ। |

| 1 | 2 | 3 | 4 |
|---|---|---|---|
| 6. | ਹੁਸ਼ਿਆਰਪੁਰ | 23.31 ਕਿਲੋ ਮੀਟਰ | 78.21 |
| 7. | ਰੋਪੜ | 13.94 ,, | 66 04 |
| 8. | ਲੁਧਿਆਣਾ .. | 64.00 ,, | 318.82 |
| 9. | ਪਟਿਆਲਾ | 2.79 ,, | 16.59 |
| 10. | ਫਤਹਿਗੜ੍ਹ ਸਾਹਿਬ | 3.70 ,, | 14.33 |
| 11. | ਸੰਗਰੂਰ .. | 41.74 ,, | 226.10 |
| 12. | ਬਠਿੰਡਾ ... | 27.53 ,, | 29.05 |
| 13. | ਮਾਨਸਾ | 0.50 ,, | 2.08 ਮੰਡੀ ਬੋਰਡ ਨਾਲ ਸਬੰਧਿਤ । |
| 14. | ਫਰੀਦਕੋਟ } .. | 11.52 ,, | 85.68 |
| 15. | ਮੁਕਤਸਰ } | | |
| 16. | ਮੋਗਾ .. | — | — |
| 17. | ਫਿਰੋਜ਼ਪੁਰ .. | — | — |
| | ਕੁੱਲ ਜੋੜ . | 244.40 ਕਿਲੋਮੀਟਰ | 1,068.10 |

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਅਨੁਲੱਗ 2

ਸਾਲ 1998-99 ਦੌਰਾਨ 111.25 ਕਿਲੋਮੀਟਰ ਲਿੰਕ ਸੜਕਾਂ ਪੰਜਾਬ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਵੱਲੋਂ ਬਣਾਈਆਂ ਗਈਆਂ ਹਨ ਅਤੇ ਉਨ੍ਹਾਂ ਉਤੇ 609.62 ਲੱਖ ਰੁਪਏ ਦਾ ਖਰਚਾ ਪੰਜਾਬ ਵਿੱਚ ਜ਼ਿਲ੍ਹਾਵਾਰ ਕੀਤਾ ਗਿਆ ਹੈ, ਜਿਸ ਦਾ ਵੇਰਵਾ ਹੇਠ ਦਿੱਤਾ ਜਾਂਦਾ ਹੈ :

ਸਾਲ 1998-99

| ਲੜੀ ਨੰ: | ਜ਼ਿਲ੍ਹਾ | ਕੁੱਲ ਉਸਾਰੀ ਦੀ ਲੰਬਾਈ | ਕੁੱਲ ਖਰਚਾ (ਰਕਮ ਲੱਖਾਂ ਵਿੱਚ) |
|---|---|---|---|
| 1 | 2 | 3 | 4 |
| 1. | ਅੰਮ੍ਰਿਤਸਰ | — | — |
| 2. | ਗੁਰਦਾਸਪੁਰ | — | — |
| 3. | ਜਲੰਧਰ | | — |
| 4. | ਕਪੂਰਥਲਾ | 0.46 ਕਿਲੋਮੀਟਰ | 1.64 |
| 5. | ਨਵਾਂ ਸ਼ਹਿਰ | — | |
| 6. | ਹੁਸ਼ਿਆਰਪੁਰ | 1.48 ,, | 7.75 |
| 7. | ਰੋਪੜ | 3.72 ,, | 20.27 |
| 8. | ਲੁਧਿਆਣਾ | 23.03 ,, | 61.08 |
| 9. | ਪਟਿਆਲਾ | 5.76 ,, | 39.08 |
| 10. | ਫਤਹਿਗੜ੍ਹ ਸਾਹਿਬ | — | |
| 11. | ਸੰਗਰੂਰ | 0.86 | 3.80 |
| 12. | ਬਠਿੰਡਾ | 4.41 , | 2.87 |
| 13. | ਮਾਨਸਾ | 1.50 ,, | — ਚਲਦੇ ਕੰਮਾਂ ਅਤੇ ਲਾਪਤਾ ਸੜਕਾਂ ਦੇ ਵਿਰੁੱਧ। |
| 14. | ਫਰੀਦਕੋਟ | 69.39 ,, | 470.82 (ਨਾਬਾਰਡ ਲੋਨ ਸਹਿਤ) |
| 15. | ਮੁਕਤਸਰ | | |
| 16. | ਮੋਗਾ | 0.64 .. | 2.35 |
| 17. | ਫਿਰੋਜ਼ਪੁਰ | | |
| | ਕੁੱਲ ਜੋੜ | 111.25 ਕਿ. ਮੀ. | 609.62 |

## ਮੁਹਾਲੀ ਵਿਖੇ ਨਵੀਂ ਇਮਾਰਤ ਵਿਚ ਛਪਾਈ ਅਤੇ ਸਟੇਸ਼ਨਰੀ ਵਿਭਾਗ ਦੇ ਪ੍ਰਬੰਧਕੀ ਬਲਾਕ ਨੂੰ ਬਦਲਣਾ

*1554. ਡਾਕਟਰ ਹਰਬੰਸ ਲਾਲ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਛਪਾਈ ਅਤੇ ਸਟੇਸ਼ਨਰੀ ਵਿਭਾਗ ਨੇ ਮੁਹਾਲੀ ਵਿਖੇ ਪ੍ਰਬੰਧਕੀ ਬਲਾਕ ਲਈ ਆਪਣੀ ਇਮਾਰਤ ਬਣਾਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਉਸਾਰੀ ਦਾ ਕੰਮ ਕਿਸ ਤਰੀਕ ਨੂੰ ਮੁਕੰਮਲ ਕੀਤਾ ਗਿਆ ਸੀ ਅਤੇ ਕਿਸ ਤਰੀਕ ਤੱਕ ਦਫ਼ਤਰਾਂ ਦੇ ਨਵੀਂ ਇਮਾਰਤ ਵਿਚ ਜਾਣ ਦੀ ਸੰਭਾਵਨਾ ਹੈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਹਾਂ ਜੀ । ਇਸ ਇਮਾਰਤ ਦੀ ਉਸਾਰੀ ਦਾ ਕੰਮ ਲੋਕ ਨਿਰਮਾਣ ਵਿਭਾਗ ਵਲੋਂ ਮੁਕੰਮਲ ਕੀਤਾ ਗਿਆ ਅਤੇ ਮਿਤੀ 30 ਮਾਰਚ, 1998 ਨੂੰ ਇਸ ਵਿਭਾਗ ਨੂੰ ਸੌਂਪੀ ਗਈ ਪ੍ਰੰਤੂ ਇਸ ਨਵੀਂ ਇਮਾਰਤ ਨੂੰ ਪਹਿਲੀ ਬਣੀ ਇਮਾਰਤ ਨਾਲ ਆਪਸ ਵਿਚ ਜੋੜਨ ਦੀ ਤਜਵੀਜ਼ ਲੋਕ ਨਿਰਮਾਣ ਵਿਭਾਗ ਦੇ ਵਿਚਾਰ ਅਧੀਨ ਹੈ । ਇਸ ਇਮਾਰਤ ਵਿਚ ਕਾਗਜ਼ ਸਟੋਰ ਪਹਿਲਾਂ ਹੀ ਸ਼ਿਫਟ ਕਰ ਦਿੱਤਾ ਗਿਆ ਹੈ ਅਤੇ ਜਦੋਂ ਵੀ ਲੋਕ ਨਿਰਮਾਣ ਵਿਭਾਗ ਵਲੋਂ ਇਨ੍ਹਾਂ ਇਮਾਰਤਾਂ ਨੂੰ ਜੋੜ ਦਿੱਤਾ ਜਾਵੇਗਾ ਤਾਂ ਪ੍ਰਬੰਧਕੀ ਅਮਲਾ ਵੀ ਨਵੀਂ ਇਮਾਰਤ ਵਿਚ ਸ਼ਿਫਟ ਕਰ ਦਿੱਤਾ ਜਾਵੇਗਾ ਜੀ ।

---

## ਸਮਾਣਾ ਅਤੇ ਪਟਿਆਲਾ ਬਲਾਕਾਂ ਵਿਚ ਸਕੂਲਾਂ ਦੀਆਂ ਇਮਾਰਤਾਂ

*1537. ਸਰਦਾਰ ਜਗਤਾਰ ਸਿੰਘ ਰਾਜਲਾ : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਮਾਣਾ ਅਤੇ ਪਟਿਆਲਾ ਬਲਾਕਾਂ ਵਿਚ ਉਨ੍ਹਾਂ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ, ਜਿਹੜੇ ਸਰਕਾਰੀ ਇਮਾਰਤਾਂ ਵਿਚ ਸਥਿਤ ਨਹੀਂ ਹਨ

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚੋਂ ਅਜਿਹੇ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਇਮਾਰਤਾਂ ਖਸਤਾ ਹਾਲਤ ਵਿਚ ਹਨ ?

ਸਰਦਾਰ ਤੋਤਾ ਸਿੰਘ : (ੳ) 14 } ਅਨੁਲੱਗ

(ਅ) 12

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

## ਅਨੁਲੱਗ

| ਲੜੀ ਨੰ: | | ਸਕੂਲ ਦਾ ਨਾਮ | | ਬਲਾਕ | ਸਕੂਲ ਕਿੱਥੇ ਲਗਦਾ ਹੈ |
|---|---|---|---|---|---|
| 1 | | 2 | | 3 | 4 |
| (1) | ਸ. ਪ੍ਰ. ਸ. | ਮਥਰਾ ਨਗਰ | .. | ਪਟਿਆਲਾ—1 | ਧਰਮਸ਼ਾਲਾ ਵਿਚ |
| (2) | ,, | ਸੁਧਾਸਰ | .. | ਪਟਿਆਲਾ—2 | —ਉਕਤ— |
| (3) | ,, | ਆਰੀਆ ਸਮਾਜ | .. | ਪਟਿਆਲਾ —2 | —ਉਕਤ— |
| (4) | ,, | ਨਿਰਮਾਣ ਆਸ਼ਰਮ | .. | ਪਟਿਆਲਾ —2 | ਆਂਗਨਵਾੜੀ ਦੀ ਬਿਲਡਿੰਗ ਵਿਚ |
| (5) | ,, | ਦੁੱਖ ਨਿਵਾਰਨ ਸਾਹਿਬ | .. | ਪਟਿਆਲਾ—2 | ਗੁਰਦੁਆਰੇ ਵਿੱਚ |
| (6) | ,, | ਧੀਰ ਕੀ ਮਾਜਰੀ | .. | ,, | —ਉਕਤ— |
| (7) | ,, | ਸਮਾਣਾ ਮੁੰਡੇ | .. | ਸਮਾਣਾ—3 | ਮਸੀਤ ਵਿਚ ਲਗਦਾ ਹੈ। |
| (8) | ,, | ਮੀਰ ਕੁੰਡਲਾ | .. | ਪਟਿਆਲਾ—1 | ਕਿਰਾਏ ਦੀ ਬਿਲਡਿੰਗ ਵਿਚ |
| (9) | ,, | ਧਾਨਕਾ ਮੁਹੱਲਾ | .. | ਪਟਿਆਲਾ—2 | —ਉਕਤ— |
| (10) | ,, | ਸ਼ੇਰਾਂਵਾਲਾ ਗੇਟ | .. | ,, | —ਉਕਤ— |
| (11) | ,, | ਛੋਟੀ ਬਾਰਾਂਦਰੀ | .. | ,, | —ਉਕਤ— |
| (12) | ,, | ਦੁਧਨ ਕਲੋਨੀ | .. | ,, | —ਉਕਤ— |
| (13) | ,, | ਦੀਪ ਨਗਰ | .. | ,, | —ਉਕਤ— |
| (14) | ,, | ਅਰਜਨ ਨਗਰ | .. | ,, | —ਉਕਤ— |

ਭਾਗ (ੳ) ਵਿਚ ਦਰਸਾਏ ਸਕੂਲਾਂ ਵਿਚੋਂ ਉਨ੍ਹਾਂ ਸਕੂਲਾਂ ਦੀ ਗਿਣਤੀ ਜਿਨ੍ਹਾਂ ਦੀਆਂ ਇਮਾਰਤਾਂ ਖਸਤਾ ਹਾਲਤ ਵਿਚ ਹਨ ।

| | | | | |
|---|---|---|---|---|
| (1) | ਸ ਪ੍ਰ ਸ | ਮਥਰਾ ਨਗਰ .. | ਪਟਿਆਲਾ—1 | ਧਰਮਸ਼ਾਲਾ ਵਿਚ |
| (2) | ,, | ਆਰੀਆ ਸਮਾਜ .. | ਪਟਿਆਲਾ—2 | —ਉਕਤ— |
| (3) | ,, | ਨਿਰਮਾਣ ਆਸ਼ਰਮ .. | ,, | ਆਂਗਨਵਾੜੀ ਵਿਚ ਲਗਦਾ ਹੈ । |
| (4) | ,, | ਧੀਰੂ ਕੀ ਮਾਜਰੀ .. | ,, | ਗੁਰਦੁਆਰੇ ਵਿਚ । |
| (5) | ,, | ਸਮਾਣਾ ਮੁੰਡੇ .. | ਸਮਾਣਾ—3 | ਮਸੀਤ ਵਿਚ । |
| (6) | ,, | ਮੀਰ ਕੁੰਡਲਾ .. | ਪਟਿਆਲਾ—1 | ਕਿਰਾਏ ਦੀ ਬਿਲਡਿੰਗ ਵਿਚ । |
| (7) | ,, | ਧਾਨਕਾ ਮੁਹੱਲਾ .. | ਪਟਿਆਲਾ—2 | —ਉਕਤ— |
| (8) | ,, | ਸ਼ੇਰਾਂਵਾਲਾ ਗੇਟ .. | ,, | —ਉਕਤ— |
| (9) | ,, | ਛੋਟੀ ਬਾਰਾਂਦਰੀ .. | ,, | —ਉਕਤ— |
| (10) | ,, | ਦੂਧਨ ਕਲੋਨੀ .. | ,, | —ਉਕਤ— |
| (11) | ,, | ਦੀਪ ਨਗਰ .. | ,, | —ਉਕਤ— |
| (12) | ,, | ਅਰਜਨ ਨਗਰ .. | ,, | —ਉਕਤ— |

ਸ਼੍ਰੀ ਸਪੀਕਰ : ਹੁਣ ਇਕ ਸ਼ਾਰਟ ਨੋਟਿਸ ਕੁਐਸਚਨ ਹੈ । ਕੱਲ੍ਹ ਰਹਿ ਗਿਆ ਸੀ । ਸ਼੍ਰੀ ਅਰੁਨੇਸ਼ ਕੁਮਾਰ ਜੀ ।

---

## SHORT NOTICE QUESTION AND ANSWER

### ਪੰਚਾਇਤ ਸਕੱਤਰਾਂ ਦੀ ਭਰਤੀ

*1656. ਸ਼੍ਰੀ ਅਰੁਨੇਸ਼ ਕੁਮਾਰ : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਅਜਿਹੇ ਪੰਚਾਇਤ ਸਕੱਤਰਾਂ ਦੀ ਆਸਾਮੀਆਂ ਦੀ ਗਿਣਤੀ ਕਿੰਨੀ ਹੈ, ਜਿਹੜੀਆਂ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਵਿਚ ਖਾਲੀ ਪਈਆਂ ਹਨ,

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਖਾਲੀ ਆਸਾਮੀਆਂ ਨੂੰ ਭਰਨ ਲਈ ਅਖ਼ਬਾਰਾਂ ਵਿਚ ਇਸ਼ਤਿਹਾਰਾਂ ਰਾਹੀਂ ਅਰਜ਼ੀਆਂ ਮੰਗੀਆਂ ਗਈਆਂ ਸਨ, ਜੇਕਰ ਅਜਿਹਾ ਹੋਵੇ ਤਾਂ ਪ੍ਰਾਪਤ ਹੋਈਆ ਅਰਜ਼ੀਆਂ ਦੀ ਸ੍ਰੇਣੀ-ਵਾਰ ਗਿਣਤੀ ਕਿੰਨੀ ਕਿੰਨੀ ਹੈ ।

(ੲ) ਕੀ ਇਨ੍ਹਾਂ ਖਾਲੀ ਆਸਾਮੀਆਂ ਨੂੰ ਭਰਨ ਲਈ ਨਿਕਟ ਭਵਿੱਖ ਵਿਚ ਟੈਸਟ ਜਾਂ ਇੰਟਰਵਿਊ ਲਈ ਕੋਈ ਮਿਤੀ ਨਿਸ਼ਚਿਤ ਕੀਤੀ ਜਾ ਰਹੀ ਹੈ; ਜੇਕਰ ਨਹੀਂ ਤਾਂ ਉਸ ਦੇ ਕੀ ਕਾਰਨ ਹਨ ?

ਸਰਦਾਰ ਨਿਰਮਲ ਸਿੰਘ ਕਾਹਲੋਂ : (ੳ) ਪੰਚਾਇਤ ਸਕੱਤਰਾਂ ਦੀਆਂ 1,039 ਆਸਾਮੀਆਂ ਖਾਲੀ ਹਨ ।

(ਅ) ਹਾਂ ਜੀ, ਪ੍ਰਾਪਤ ਹੋਈਆਂ ਦਰਖਾਸਤਾਂ ਦਾ ਕੈਟਾਗਰੀ-ਵਾਈਜ਼ ਵੇਰਵਾ ਤੇ ਗਿਣਤੀ ਅਨੁਲਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ) ਹਾਂ ਜੀ । ਉਮੀਦਵਾਰਾਂ ਦਾ ਲਿਖਤੀ ਇਮਤਿਹਾਨ ਜਲਦੀ ਲਿਆ ਜਾਵੇਗਾ ।

---

ਅਨੁਲੱਗ 'ੳ'

| | | |
|---|---|---|
| 1. | ਜਨਰਲ | 82,796 |
| 2. | ਅਨੁਸੂਚਿਤ ਜਾਤੀ | 42,550 |
| 3. | ਪਛੜੀਆਂ ਜਾਤੀਆ | 17,895 |
| 4. | ਸਾਬਕਾ ਫੌਜੀ | 3,161 |
| 5. | ਅੰਗਹੀਣ | 2,459 |
| 6. | ਖਿਡਾਰੀ | 7,852 |
| 7. | ਅਜ਼ਾਦੀ ਘੁਲਾਟੀਆਂ ਦੇ ਆਸ਼ਰਿਤ | 821 |
| | ਕੁੱਲ | 1,57,534 |

**ਸ਼੍ਰੀ ਅਸ਼ੁਨੋਸ਼ ਕੁਮਾਰ** : ਸਪਲੀਮੈਂਟਰੀ ਸਰ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ 1996 ਵਿਚ ਹਾਈ ਕੋਰਟ ਵਲੋਂ ਹੋਏ ਫੈਸਲੇ ਦੇ ਮੁਤਾਬਿਕ ਇਹ ਆਸਾਮੀਆਂ 4 ਮਹੀਨੇ ਵਿਚ ਭਰੀਆਂ ਜਾਣੀਆਂ ਚਾਹੀਦੀਆਂ ਸਨ ਪਰੰਤੂ ਅੱਜ ਤੱਕ ਨਹੀਂ ਭਰੀਆਂ ਗਈਆਂ । ਇਹ ਵਾਰ ਵਾਰ ਅਖਬਾਰ ਵਿਚ ਕਢਾਇਆ ਗਿਆ ਕਿ ਟੈਸਟ ਹੋ ਰਿਹਾ ਹੈ । 1997-1998 ਵਿਚ ਕਢਾਇਆ ਗਿਆ ਪਰ ਬਾਅਦ ਵਿਚ ਟੈਸਟ ਪੋਸਟਪੋਨ ਕੀਤਾ ਗਿਆ ਅਤੇ ਵਾਰ ਵਾਰ ਪੋਸਟਪੋਨ ਕੀਤਾ ਗਿਆ । ਕੀ ਇਹ ਕੋਈ ਟਾਈਮ-ਬਾਊਂਡ ਕਰਨਗੇ ਕਿ ਕਦੋਂ ਤੱਕ ਹਾਈ ਕੋਰਟ ਦੇ ਆਰਡਰ ਦੇ ਮੁਤਾਬਿਕ ਇਹ ਆਸਾਮੀਆਂ ਭਰੀਆਂ ਜਾਣਗੀਆਂ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਗੱਲ ਇਨ੍ਹਾਂ ਦੀ ਦਰੁਸਤ ਹੈ ਕਿ ਹਾਈ ਕੋਰਟ ਨੇ 4 ਮਹੀਨਿਆਂ ਵਿਚ ਇਹ ਆਸਾਮੀਆਂ ਭਰਨ ਲਈ ਡਾਇਰੈਕਸ਼ਨ ਦਿੱਤੀ ਸੀ ਅਤੇ ਇਸ ਪ੍ਰਾਸੈਸ ਨੂੰ ਅਸੀਂ ਸ਼ੁਰੂ ਕਰਕੇ ਐਪਲੀਕੇਸ਼ਨਾਂ ਵੀ ਲਈਆਂ ਅਤੇ ਟੈਸਟ ਅਸੀਂ 22 ਨਵੰਬਰ, 1998 ਨੂੰ ਰੱਖਿਆ ਸੀ ਪਰ ਆਦਮਪੁਰ ਦੀ ਇਲੈਕਸ਼ਨ ਹੋਣ ਕਰਕੇ ਇਹ ਟੈਸਟ ਪੋਸਟਪੋਨ ਕਰਨਾ ਪਿਆ । ਫੇਰ 20 ਦਸੰਬਰ, 1998 ਨੂੰ ਕੁਝ ਪ੍ਰਬੰਧਕੀ ਕਾਰਨਾਂ ਕਰਕੇ ਟੈਸਟ ਕੈਂਸਲ ਕਰਨ ਦੀ ਲੋੜ ਪਈ । ਹੁਣ ਕਿਉਂਕਿ ਸਕੂਲਾਂ ਵਿਚ ਇਮਤਿਹਾਨਾਂ ਦਾ ਪ੍ਰਾਸੈਸ ਜਾਰੀ ਹੈ, ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਦੋਂ ਵੀ ਇਮਤਿਹਾਨਾਂ ਤੋਂ ਸੈਂਟਰ ਫਾਰਗ ਹੋ ਜਾਣਗੇ, ਮਹਿਕਮਾ ਤਾਲੀਮ ਦੇ ਨਾਲ ਰਾਬਤਾ ਕਾਇਮ ਕਰਕੇ ਟੈਸਟ ਛੇਤੀ ਰਖਾ ਦੇਵਾਂਗੇ ।

ਸ਼੍ਰੀ ਅਰੁਨੇਸ਼ ਕੁਮਾਰ : ਸਪੀਕਰ ਸਾਹਿਬ, ਇਹ ਜਵਾਬ ਗੋਲਮੋਲ ਹੈ । ਮੈਂ ਪੁੱਛਿਆ ਸੀ ਕਿ ਕੀ ਇਹ ਟਾਈਮ-ਬਾਊਂਡ ਕਰ ਦੇਣਗੇ ? ਇਹ ਹਾਊਸ ਵਿਚ ਦੱਸਣ ਕਿ 15 ਦਿਨਾਂ ਬਾਅਦ, ਮਹੀਨੇ ਵਿਚ, ਕਦੋਂ ਇਹ ਟੈਸਟ ਕਰਾ ਦੇਣਗੇ ? ਸਮੱਸਿਆ ਇਹ ਹੈ ਕਿ ਮੇਰੇ ਹਲਕੇ ਵਿਚ ਇਕ-ਇਕ ਪੰਚਾਇਤ ਸੈਕ੍ਰੇਟਰੀ ਕੋਲ 65-65 ਪਿੰਡ ਦਿੱਤੇ ਹੋਏ ਹਨ ਜਦ ਕਿ ਨਾਰਮ ਮੁਤਾਬਿਕ ਇਕ ਪੰਚਾਇਤ ਸੈਕ੍ਰੇਟਰੀ ਕੋਲ 5 ਪਿੰਡ ਹੋਣੇ ਚਾਹੀਦੇ ਹਨ । ਦੂਜੇ ਪਾਸੇ 1000 ਤੋਂ ਉਪਰ ਆਸਾਮੀਆਂ ਖਾਲੀ ਪਈਆਂ ਹਨ । 65 ਪਿੰਡਾਂ ਨੂੰ ਇਕ ਪੰਚਾਇਤ ਸੈਕ੍ਰੇਟਰੀ ਨਹੀਂ ਸੰਭਾਲ ਸਕਦਾ । ਇਸ ਟੈਸਟ ਨੂੰ ਇਹ ਜਲਦੀ ਕਰਾਉਣ ਅਤੇ ਟਾਈਮ-ਬਾਊਂਡ ਕਰਾਉਣ ।

ਮੰਤਰੀ : ਸਪੀਕਰ ਸਾਹਿਬ, ਡਿਫੀਕਲਟੀ ਇਨ੍ਹਾਂ ਦੀ ਅਸੀਂ ਮਹਿਸੂਸ ਕਰਦੇ ਹਾਂ । ਐਜੂਕੇਸ਼ਨ ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਸੈਂਟਰ 30 ਅਪ੍ਰੈਲ ਤੱਕ ਖਾਲੀ ਕਰ ਦੇਣੇ ਹਨ । ਮੈਂ ਯਕੀਨ ਦਿਵਾਉਂਦਾ ਹਾਂ ਕਿ 15 ਮਈ ਤੱਕ ਅਸੀਂ ਟੈਸਟ ਕਰਵਾ ਦੇਵਾਂਗੇ । (ਵਿਘਨ)

ਸ਼੍ਰੀ ਅਰੁਨੇਸ਼ ਕੁਮਾਰ : ਮਿਹਰਬਾਨੀ ਜੀ ।

---

## UNSTARRED QUESTIONS AND ANSWERS

### ਖੇਤੀਬਾੜੀ ਮੰਤਵਾਂ ਲਈ ਬਿਜਲੀ ਦੀ ਮੁਫਤ ਸਪਲਾਈ

375. ਕਾਮਰੇਡ ਅਜੈਬ ਸਿੰਘ ਰੋੰਤਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਰਾਜ ਬਿਜਲੀ ਬੋਰਡ ਰਾਜ ਸਰਕਾਰ ਦੀਆਂ ਹਦਾਇਤਾਂ ਅਧੀਨ ਖੇਤੀਬਾੜੀ ਮੰਤਵਾਂ ਲਈ ਸਾਰੇ ਟਿਊਬਵੈਲਾਂ ਲਈ ਜਾਂ ਸਿਰਫ ਉਨ੍ਹਾਂ ਟਿਊਬਵੈਲਾਂ ਲਈ ਜਿਨ੍ਹਾਂ ਵਿਚ 26-ਹਾਰਸ ਪਾਵਰ ਜਾਂ ਇਸ ਤੋਂ ਘੱਟ ਪਾਵਰ ਦੀਆਂ ਮੋਟਰਾਂ ਫਿੱਟ ਕੀਤੀਆਂ ਹੋਈਆਂ ਹਨ, ਨੂੰ ਮੁਫਤ ਬਿਜਲੀ ਦੀ ਸਪਲਾਈ ਕਰਦਾ ਹੈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਪੰਜਾਬ ਰਾਜ ਬਿਜਲੀ ਬੋਰਡ ਉਨ੍ਹਾਂ ਸਾਰੇ ਖੇਤੀਬਾੜੀ ਲਈ ਵਰਤੇ ਜਾ ਰਹੇ ਟਿਊਬਵੈਲਾਂ ਨੂੰ ਮੁਫਤ ਬਿਜਲੀ ਦਿੰਦਾ ਹੈ, ਜਿਥੇ ਕਿ ਕਿਸਾਨਾਂ ਨੇ 26 ਹਾਰਸ ਪਾਵਰ ਤੱਕ ਦੀਆਂ ਮੋਟਰਾਂ ਲਗਾਈਆਂ ਹੋਈਆਂ ਹਨ । ਜਦੋਂ ਕਿ ਸਰਕਾਰੀ ਟਿਊਬਵੈਲਾਂ ਨੂੰ ਜਿਹੜੇ ਕਿ ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਜਾਂ ਸਿੰਚਾਈ ਵਿਭਾਗ ਨੇ ਲਗਾਏ ਹਨ, ਉਨ੍ਹਾਂ ਨੂੰ 26-ਹਾਰਸ ਪਾਵਰ ਤੋਂ ਵੱਧ ਸਮਰੱਥਾ ਵਾਲੀਆਂ ਮੋਟਰਾਂ ਵਾਲੇ ਟਿਊਬਵੈਲਾਂ ਨੂੰ ਵੀ ਮੁਫਤ ਬਿਜਲੀ ਦਿੱਤੀ ਜਾਂਦੀ ਹੈ, ਅਗਰ ਮੋਟਰ ਦੀ ਸਮਰੱਥਾ 134 ਹਾਰਸ ਪਾਵਰ ਤੋਂ ਵੱਧ ਨਾ ਹੋਵੇ ।

---

## ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡਾਂ ਦੁਆਰਾ ਫੰਡ ਦੀ ਵੰਡ

376. (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ } : ਕੀ ਵਿੱਤ ਅਤੇ ਯੋਜਨਾਬੰਦੀ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ

(ੳ) ਵਿੱਤੀ ਸਾਲ 1997-98 ਅਤੇ 1998-99 ਦੇ ਦੌਰਾਨ ਮੋਗਾ ਅਤੇ ਮਾਨਸਾ ਜ਼ਿਲ੍ਹਿਆਂ ਦੇ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡਾਂ ਦੀਆਂ ਕੁੱਲ ਕਿੰਨੀਆਂ-ਕਿੰਨੀਆਂ ਮੀਟਿੰਗਾਂ ਹੋਈਆਂ, ਅਤੇ ਹਰ ਇਕ ਮੀਟਿੰਗ ਕਿਸ-ਕਿਸ ਤਰੀਕ ਨੂੰ ਹੋਈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਜ਼ਿਲ੍ਹਿਆਂ ਵਿਚ ਉਕਤ ਬੋਰਡਾਂ ਦੁਆਰਾ ਵੱਖ-ਵੱਖ ਪੇਂਡੂ ਵਿਕਾਸ ਸਕੀਮਾਂ (ਉੱਨਤ ਗਰਾਮ ਸਕੀਮ) ਅਧੀਨ ਵੰਡੀ ਗਈ ਰਕਮ ਦੇ ਸਬ-ਤਹਿਸੀਲ-ਵਾਰ ਅਤੇ ਪਿੰਡ-ਵਾਰ ਵੇਰਵੇ ਕੀ ਹਨ ਅਤੇ ਅਜਿਹੀ ਰਕਮ ਵੰਡਦੇ ਸਮੇਂ ਕੀ ਕਸੌਟੀ ਅਪਣਾਈ ਗਈ ?

**ਕੈਪਟਨ ਕੰਵਲਜੀਤ ਸਿੰਘ :** (ੳ) ਸਾਲ 1997-98 ਦੌਰਾਨ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ, ਮੋਗਾ ਅਤੇ ਮਾਨਸਾ ਵੱਲੋਂ ਕ੍ਰਮਵਾਰ ਕੁੱਲ ਚਾਰ ਅਤੇ ਤਿੰਨ ਮੀਟਿੰਗਾਂ ਕੀਤੀਆਂ ਗਈਆਂ । ਇਵੇਂ ਹੀ ਸਾਲ 1998-99 ਦੌਰਾਨ ਵੀ ਇਨ੍ਹਾਂ ਬੋਰਡਾਂ ਵੱਲੋਂ ਦੋ ਅਤੇ ਚਾਰ ਮੀਟਿੰਗਾਂ ਕੀਤੀਆਂ ਗਈਆਂ । ਵਿੱਤੀ ਸਾਲ 1997-98 ਅਤੇ 1998-99 ਦੌਰਾਨ ਕੀਤੀਆਂ ਗਈਆਂ ਮੀਟਿੰਗਾਂ ਦਾ ਮਿਤੀਵਾਰ ਵੇਰਵਾ ਅਨੁਲੱਗ-1* ਤੇ ਦਰਸਾਇਆ ਗਿਆ ਹੈ ।

(ਅ) ਪੇਂਡੂ ਵਿਕਾਸ ਸਕੀਮਾਂ (ਉੱਨਤ ਗਰਾਮ ਸਕੀਮ) ਅਧੀਨ ਸਬ ਤਹਿਸੀਲਵਾਰ ਅਤੇ ਪਿੰਡਵਾਰ ਵਿੱਤੀ ਸਾਲ 1997-98 ਅਤੇ 1998-99 ਦੌਰਾਨ ਇਨ੍ਹਾਂ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਵੱਲੋਂ ਵੰਡੀ ਗਈ ਰਕਮ ਦੇ ਵੇਰਵੇ ਕ੍ਰਮਵਾਰ ਅਨੁਲੱਗ II* ਅਤੇ III* ਤੇ ਹਨ । ਜਿਥੋਂ ਤੱਕ ਫੰਡ ਅਲਾਟ ਕਰਨ ਲਈ ਅਪਣਾਈ ਗਈ ਕਸੌਟੀ ਦਾ ਸਵਾਲ ਹੈ, ਇਹ ਯੋਜਨਾਬੰਦੀ ਵਿਭਾਗ, ਪੰਜਾਬ ਵੱਲੋਂ ਸਮੇਂ ਸਮੇਂ ਸਿਰ ਜਾਰੀ ਕੀਤੀਆਂ ਲੀਹਾਂ ਅਨੁਸਾਰ ਹੈ । ਬੋਰਡਾਂ ਦੇ ਮੈਂਬਰਾਂ ਦੀ ਸਰਬਸੰਮਤੀ ਨਾਲ ਕੀਤੀਆਂ ਸਿਫ਼ਾਰਸ਼ਾਂ ਦੇ ਆਧਾਰ ਤੇ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਵੱਲੋਂ ਫੰਡ ਰਲੀਜ਼ ਕੀਤੇ ਜਾਂਦੇ ਹਨ ।

---

## ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡਾਂ, ਮੋਗਾ ਅਤੇ ਮਾਨਸਾ ਨੂੰ ਬੰਧਨ ਮੁਕਤ ਫੰਡ ਦੀ ਅਲੋਕੇਸ਼ਨ

377. (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ } : ਕੀ ਵਿੱਤ ਅਤੇ ਯੋਜਨਾਬੰਦੀ

---

*Placed in the Library.

[ਕਾਮਰੇਡ ਅਜੈਬ ਸਿੰਘ ਰੌਂਤਾ]
ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਵਿੱਤੀ ਸਾਲ 1997-98 ਅਤੇ 1998-99 ਦੇ ਦੌਰਾਨ ਮਾਨਸਾ ਅਤੇ ਮੋਗਾ ਜ਼ਿਲ੍ਹਿਆਂ ਵਿਚ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡਾਂ ਨੂੰ ਐਲੋਕਟ ਕੀਤੇ ਗਏ ਬੰਧਨ ਮੁਕਤ ਫੰਡਾਂ ਦੇ ਵੇਰਵੇ ਕੀ-ਕੀ ਹਨ;

(ਅ) ਅਜਿਹੇ ਕੰਮਾਂ ਦੇ ਸਬ-ਤਹਿਸੀਲ-ਵਾਰ ਵੇਰਵੇ ਕੀ ਹਨ ਜਿਨ੍ਹਾਂ ਲਈ ਉਪਰੋਕਤ ਭਾਗ (ੳ) ਵਿਚ ਵਰਣਿਤ ਫੰਡਾਂ ਦੀ ਰਕਮ ਵੰਡੀ ਗਈ, ਅਤੇ ਉਕਤ ਰਕਮ ਦੇਣ ਸਮੇਂ ਕੀ ਕਸੌਟੀ ਅਪਣਾਈ ਗਈ ?

ਕੈਪਟਨ ਕੰਵਲਜੀਤ ਸਿੰਘ : (ੳ) ਵਿੱਤੀ ਸਾਲ 1997-98 ਅਤੇ 1998-99 ਦੌਰਾਨ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡਾਂ ਮੋਗਾ ਅਤੇ ਮਾਨਸਾ ਨੂੰ ਅਲਾਟ ਕੀਤੇ ਬੰਧਨ-ਮੁਕਤ ਫੰਡਾਂ ਦੇ ਵੇਰਵੇ ਨੱਥੀ ਸੂਚੀ ਨੰ: I* ਵਿਚ ਦਰਜ ਹਨ ।

(ਅ) ਸਾਲ 1997-98 ਅਤੇ 1998-99 ਦੌਰਾਨ ਤਹਿਸੀਲ-ਵਾਰ ਕੰਮਾਂ ਦਾ ਵੇਰਵਾ ਜਿਨ੍ਹਾਂ ਲਈ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਮੋਗਾ ਅਤੇ ਮਾਨਸਾ ਵਲੋਂ ਬੰਧਨ ਮੁਕਤ ਫੰਡ ਅਲਾਟ ਕੀਤੇ ਗਏ, ਦਾ ਵੇਰਵਾ *ਅਨੁਲੱਗ II ਤੇ ਦਰਜ ਹੈ । ਜ਼ਿਲ੍ਹਾ ਯੋਜਨਾ-ਬੰਦੀ ਅਤੇ ਵਿਕਾਸ ਬੋਰਡਾਂ ਵਲੋਂ ਇਨ੍ਹਾਂ ਫੰਡਾਂ ਦੀ ਅਲਾਟਮੈਂਟ ਯੋਜਨਾਬੰਦੀ ਵਿਭਾਗ ਵਲੋਂ ਸਮੇਂ-ਸਮੇਂ ਸਿਰ ਜਾਰੀ ਕੀਤੀਆਂ ਸੇਧਾਂ ਅਤੇ ਇਨ੍ਹਾਂ ਬੋਰਡਾਂ ਦੇ ਮੈਂਬਰਾਂ ਤੋਂ ਪ੍ਰਾਪਤ ਤਜਵੀਜ਼ਾਂ ਦੇ ਆਧਾਰ ਤੇ ਕੀਤੀ ਜਾਂਦੀ ਹੈ ।

---

## ਰਾਜ ਵਿਚ ਇੱਟਾਂ ਦੇ ਭੱਠਿਆਂ ਦੀ ਗਿਣਤੀ

378. (1) ਸਰਦਾਰ ਸੁਖਵਿੰਦਰ ਸਿੰਘ ਔਲਖ
(2) ਸਰਦਾਰ ਗੁਰਦੀਪ ਸਿੰਘ ਭੁੱਲਰ } : ਕੀ ਖੁਰਾਕ ਅਤੇ ਸਪਲਾਈ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਲਾਇਸੈਂਸ-ਸ਼ੁਦਾ ਇੱਟਾਂ ਦੇ ਭੱਠਿਆਂ ਦੀ ਕੁੱਲ ਗਿਣਤੀ ਕਿੰਨੀ ਹੈ ?

ਸ੍ਰੀ ਮਦਨ ਮੋਹਨ ਮਿੱਤਲ : ਸ੍ਰੀਮਾਨ ਜੀ, ਦਫ਼ਤਰੀ ਰਿਕਾਰਡ ਅਨੁਸਾਰ ਮਿਤੀ 18 ਮਾਰਚ 1999 ਨੂੰ ਲਾਇਸੈਂਸ-ਸ਼ੁਦਾ ਇੱਟਾਂ ਦੇ ਭੱਠਿਆਂ ਦੀ ਗਿਣਤੀ 2,577 ਹੈ ।

---

*Placed in the Library.

# MATTERS RAISED DURING ZERO HOUR

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਰਕਾਰ ਦਾ ਧਿਆਨ ਇਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਮਾਨਸਾ ਡਿਸਟ੍ਰਿਕਟ ਵਿਚ ਨੰਗਲ ਕਲਾਂ ਵਿਖੇ ਇਕ ਡੈਂਟਲ ਕਾਲਜ ਹੈ ਅਤੇ ਉਹ 2 ਸਾਲ ਤੋਂ ਚੱਲ ਰਿਹਾ ਹੈ। ਇਸ ਨੂੰ ਨਾ ਤਾਂ ਕੋਈ ਪੰਜਾਬ ਗੌਰਮਿੰਟ ਨੇ ਮਾਨਤਾ ਦਿੱਤੀ ਹੈ ਅਤੇ ਨਾ ਜਿਹੜੀ ਇੰਡੀਆ ਦੀ ਡੈਂਟਲ ਕੌਂਸਲ ਹੈ, ਉਸ ਦੀ ਕੋਈ ਇਸ ਨੂੰ ਮਾਨਤਾ ਪ੍ਰਾਪਤ ਹੈ ਲੇਕਿਨ ਇਸ ਕਾਲਜ ਵਿਚ ਸੈਂਕੜੇ ਬੱਚੇ ਦਾਖਲ ਕੀਤੇ ਜਾਂਦੇ ਹਨ ਅਤੇ 5-5 ਲੱਖ ਰੁਪਿਆ ਡੋਨੇਸ਼ਨ ਬੱਚਿਆਂ ਕੋਲੋਂ ਲੈ ਕੇ ਉਥੇ ਦਾਖਲਾ ਹੁੰਦਾ ਹੈ। ਇਕ ਰਿਟਾਇਰਡ ਆਈ. ਏ. ਐਸ. ਅਫਸਰ ਨੇ ਡੀ. ਜੀ. ਪੀ. ਨੂੰ ਅਤੇ ਹੋਰ ਸਾਰਿਆਂ ਨੂੰ ਸ਼ਿਕਾਇਤ ਕੀਤੀ। ਮੈਡੀਕਲ/ਹੈਲਥ ਦੇ ਜੋ ਸੈਕਟਰੀ ਹਨ, ਉਨ੍ਹਾਂ ਨੇ ਵੀ ਡੀ. ਜੀ. ਪੀ. ਨੂੰ ਲਿਖਿਆ ਹੈ ਕਿ ਇਸ ਦੀ ਇਨਕੁਆਇਰੀ ਕੀਤੀ ਜਾਵੇ ਲੇਕਿਨ ਕਾਲਜ ਦਾ ਮਾਲਕ . ਬੜਾ ਇਨਫਲੂਐਂਸ਼ਲ ਆਦਮੀ ਹੈ, ਕੋਈ ਇਨਕੁਆਇਰੀ ਨਹੀਂ ਹੋਣ ਦਿੰਦਾ। ਲੋਕ ਲੁੱਟੇ ਜਾ ਰਹੇ ਹਨ। ਜਿਨ੍ਹਾਂ ਬੱਚਿਆਂ ਨੇ 5-5 ਲੱਖ ਰੁਪਿਆ ਦਿੱਤਾ ਹੈ, ਉਨ੍ਹਾਂ ਦਾ ਫਿਊਚਰ ਬੜਾ ਡਾਰਕ ਹੈ। ਉਨ੍ਹਾਂ ਨੂੰ ਡਿਗਰੀ ਨਹੀਂ ਮਿਲ ਸਕਦੀ ਕਿਉਂਕਿ ਉਹ ਕਾਲਜ ਮਾਨਤਾ ਪ੍ਰਾਪਤ ਨਹੀਂ ਹੈ। ਇਸ ਦੀ ਇਨਕੁਆਇਰੀ ਕਰਵਾਈ ਜਾਵੇ। ਪੰਜਾਬ ਸਰਕਾਰ ਇਸ ਦੀ ਇਨਕੁਆਇਰੀ ਕਰਾਵੇ ਅਤੇ ਜਿਹੜੀ ਲੁੱਟ ਖਸੁੱਟ ਬੱਚਿਆਂ ਨਾਲ ਉਥੇ ਹੋ ਰਹੀ ਹੈ, ਉਸ ਨਾਲ ਬੱਚਿਆਂ ਦਾ ਬੜਾ ਨੁਕਸਾਨ ਹੋਵੇਗਾ। ਉਨ੍ਹਾਂ ਨੇ 5-5 ਲੱਖ ਰੁਪਿਆ ਦਿੱਤਾ ਹੈ ਲੇਕਿਨ ਉਨ੍ਹਾਂ ਨੂੰ ਡਿਗਰੀ ਨਹੀਂ ਮਿਲ ਸਕਦੀ। ਇਸ ਤਰ੍ਹਾਂ ਦੇ ਕਾਲਜਾਂ ਨੂੰ ਬੰਦ ਕੀਤਾ ਜਾਵੇ। ਇਹ ਪੰਜਾਬ ਦਾ ਬਹੁਤ ਅਹਿਮ ਮਸਲਾ ਹੈ। ਹਾਊਸ ਵਿਚ ਸਬੰਧਿਤ ਮਨਿਸਟਰ ਸਾਹਿਬ ਸਟੇਟਮੈਂਟ ਦੇਣ।

**ਸ੍ਰੀ ਸਪੀਕਰ** : ਤੁਹਾਡਾ ਕੁਐਸਚਨ ਐਡਮਿੱਟ ਹੋਇਆ ਹੋਇਆ ਹੈ, ਤੁਹਾਨੂੰ ਇਸ ਦਾ ਜਵਾਬ ਆ ਜਾਵੇਗਾ।

**ਕਾਮਰੇਡ ਅਜੈਬ ਸਿੰਘ ਰੋਡਾ** : ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇਕ ਬਹੁਤ ਹੀ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ। ਲੰਬੀ ਥਾਣੇ ਵਿਚ ਇਕ ਆਧਰੀਆਂ ਪਿੰਡ ਪੈਂਦਾ ਹੈ। ਉਥੋਂ ਦੇ ਇਕ ਮੁਸ਼ਤੀ ਖਾਨ ਪੁੱਤਰ ਵਲੀ ਮੁਹੰਮਦ ਦੇ ਪਰਿਵਾਰ ਦੇ ਨਾਲ ਮਿਤੀ 2 ਮਾਰਚ, 1999 ਨੂੰ ਇਕ ਦਿਲਬਾਗ ਸਿੰਘ ਪੁੱਤਰ ਜਗੀਰ ਸਿੰਘ ਨਾਂ ਦੇ ਵਿਅਕਤੀ ਨੇ ਬੰਦੂਕ ਦੀ ਨੋਕ ਤੇ ਧੱਕੇਸ਼ਾਹੀ ਕੀਤੀ। ਉਸ ਨੇ ਉਸ ਦੀ ਘਰਵਾਲੀ ਜਿਸ ਦਾ ਨਾਂ ਕਰੇਸ਼ਾ ਹੈ, ਨਾਲ ਸਾਰੀ ਰਾਤ ਧੱਕੇਸ਼ਾਹੀ ਕੀਤੀ ਅਤੇ ਬੁਰੀ ਹਾਲਤ ਕਰ ਦਿੱਤੀ। ਤੜਕੇ ਨੂੰ ਫਿਰ ਉਹ ਸ਼ਰਾਬ ਪੀ ਕੇ ਬੰਦੂਕ ਲੈ ਕੇ ਉਸ ਦੇ ਬਾਰ ਵਿਚ ਜਾ ਬੈਠਾ। ਇਸ ਤੋਂ ਪਹਿਲਾਂ ਵੀ ਬਾਜ਼ੀਗਰਾਂ ਦੇ 2-3 ਪਰਿਵਾਰਾਂ ਨਾਲ ਧੱਕੇਸ਼ਾਹੀ ਕੀਤੀ ਗਈ ਸੀ। ਉਹ ਵਿਚਾਰੇ ਆਪਣੇ ਘਰਾਂ ਨੂੰ ਜੰਦਰੇ ਲਾ ਕੇ ਪਿੰਡ ਛੱਡ ਕੇ ਚਲੇ ਗਏ। ਉਹ ਲੋਕ ਪੰਚਾਇਤ ਨੂੰ ਨਾਲ ਲੈ ਕੇ ਲੰਬੀ ਥਾਣੇ ਗਏ ਅਤੇ ਐਸ. ਐਸ. ਪੀ. ਕੋਲ ਵੀ ਗਏ। ਉਨ੍ਹਾਂ ਨੇ ਹਲਫੀਆ ਬਿਆਨ ਵੀ ਦਿੱਤਾ ਹੈ। ਉਨ੍ਹਾਂ ਦੀ ਰਾਖੀ ਕੀਤੀ ਜਾਵੇ। ਉਹ ਬਹੁਤ ਮਾੜਾ ਬੰਦਾ ਹੈ . .

**ਸ੍ਰੀ ਸਪੀਕਰ** : ਬਜਟ ਤੇ ਜਦੋਂ ਬਹਿਸ ਹੋਣੀ ਹੈ, ਉਦੋਂ ਇਹ ਮਸਲਾ ਲਿਆਇਆ ਜਾ ਸਕਦਾ ਹੈ। ਹੁਣ ਤੁਸੀਂ ਬੈਠ ਜਾਓ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਸ ਹਾਊਸ ਵਿਚ ਬਾਰ ਬਾਰ ਸਰਕਾਰ ਦੀ ਪਾਰਦਰਸ਼ਤਾ ਅਤੇ ਈਮਾਨਦਾਰੀ ਦਾ ਜ਼ਿਕਰ ਹੁੰਦਾ ਰਹਿੰਦਾ ਹੈ । ਮੈਂ ਤੁਹਾਡੇ ਰਾਹੀਂ ਹਾਊਸ ਦੇ ਸਾਹਮਣੇ ਇਕ ਬਹੁਤ ਵੱਡਾ ਸਕੈਂਡਲ ਲਿਆਉਣਾ ਚਾਹੁੰਦਾ ਹਾਂ ਜਿਹੜਾ ਕਿ ਲੋਕ ਹਿੱਤ ਵਿਚ ਵੀ ਹੈ ਅਤੇ ਸਰਕਾਰ ਦੇ ਭਲੇ ਵਿਚ ਵੀ ਹੈ । ਇਸ ਤੇ ਛੇਤੀ ਕਾਰਵਾਈ ਕੀਤੀ ਜਾਵੇ ਅਤੇ ਲੋਕਾਂ ਵਿਚ ਜਿਹੜੀ ਗੱਲ ਇਹ ਕਹਿੰਦੇ ਹਨ ਕਿ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਸਰਕਾਰ ਹੈ, ਉਸ ਨੂੰ ਸਿੱਧ ਕੀਤਾ ਜਾਵੇ ।

**ਸ੍ਰੀ ਸਪੀਕਰ** : ਤੁਸੀਂ ਕੋਈ ਮਸਲਾ ਵੀ ਤਾਂ ਦੱਸੋ ।

**ਸਰਦਾਰ ਅਵਤਾਰ ਸਿੰਘ ਬਰਾੜ** : ਮਸਲੇ ਤੇ ਹੀ ਆ ਰਿਹਾ ਹਾਂ ਜੀ, ਪਹਿਲਾਂ ਇਹ ਥੋੜ੍ਹਾ ਜਿਹਾ ਦੱਸਣਾ ਜ਼ਰੂਰੀ ਸੀ । ਹਾਈ ਕੋਰਟ ਦੇ ਆਦਰਯੋਗ ਜੱਜ ਜਸਟਿਸ ਸਿੰਘਵੀ ਨੇ ਇਕ ਰਿੱਟ ਪੈਟੀਸ਼ਨ ਦੇ ਸਬੰਧ ਵਿਚ 9 ਜਨਵਰੀ, 1998 ਨੂੰ ਇਕ ਫੈਸਲਾ ਦਿੱਤਾ ਕਿ ਜਦੋਂ ਕੋਈ ਅੰਗਹੀਣਾਂ ਦੀ ਨਿਯੁਕਤੀ ਕੀਤੀ ਜਾਵੇ ਤਾਂ ਬਕਾਇਦਾ ਉਹ ਪੋਸਟ ਐਡਵਰਟਾਈਜ਼ ਕੀਤੀ ਜਾਵੇ ਅਤੇ ਇਹ ਨਿਯੁਕਤੀਆਂ ਮੈਰਿਟ ਦੇ ਹਿਸਾਬ ਨਾਲ ਕੀਤੀਆਂ ਜਾਣ । ਲੇਕਿਨ ਇਸ ਗੱਲ ਨੂੰ ਪਾਸੇ ਛੱਡ ਕੇ 4 ਜ਼ਿਲ੍ਹਿਆਂ ਵਿਚ........

**ਸ੍ਰੀ ਸਪੀਕਰ** : ਤੁਸੀਂ ਕੋਈ ਮਸਲਾ ਵੀ ਤਾਂ ਦੱਸੋ ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਦੱਸ ਰਿਹਾ ਹਾਂ ਜੀ । ਮੈਨੂੰ ਤੁਹਾਡੀ ਸਾਰੀ ਸ਼ਕਤੀ ਦਾ ਪਤਾ ਹੈ । ਬਿਠਾਉਣ ਤੋਂ ਲੈ ਕੇ ਅੰਦਰ ਕਰਾਉਣ ਤੱਕ ਦੀ ਸ਼ਕਤੀ ਤੁਹਾਡੇ ਕੋਲ ਹੈ । (ਹਾਸਾ) ਕਪੂਰਥਲਾ, ਜਲੰਧਰ ਅਤੇ ਨਵਾਂ ਸ਼ਹਿਰ ਦੇ ਜ਼ਿਲ੍ਹਾ ਸਿੱਖਿਆ ਅਫ਼ਸਰਾਂ ਨੇ 58 ਨਿਯੁਕਤੀਆਂ ਕੀਤੀਆਂ ਹਨ । ਉਨ੍ਹਾਂ ਵਿਚ ਕੌਣ ਕੌਣ ਭਰਤੀ ਕੀਤੇ ਗਏ ਹਨ, ਉਹ ਮੈਂ ਤੁਹਾਨੂੰ ਦੱਸਦਾ ਹਾਂ । ਇਹ ਪੇਪਰ ਦੀ ਗੱਲ ਹੈ, ਮੈਂ ਆਪਣੇ ਕੋਲੋਂ ਨਹੀਂ ਕਹਿ ਰਿਹਾ । ਇਸ ਵਿਚ ਲਿਖਿਆ ਹੈ ਡੈਫ ਵੂਮੈਨ ਮੇਡ ਆਰਟ ਟੀਚਰ । "ਬੋਲ਼ੀ ਅਧਿਆਪਕਾ ਤੇ ਨੇਤਰਹੀਣ, ਲਾਇਬਰੇਰੀ ਸਹਾਇਕ ।" ਸਿੱਖਿਆ ਵਿਭਾਗ ਦੇ ਨਿਯਮਾਂ ਨੂੰ ਛਿੱਕੇ ਟੰਗ ਕੇ ਇਕ ਵਜ਼ੀਰ ਦੇ ਓਵਰਏਜ ਹੋਏ ਭਾਣਜੇ ਨੂੰ ਨਿਯੁਕਤ ਕੀਤਾ ਗਿਆ ਜਿਸ ਦੀ ਕੋਈ ਢੁਕਵੀਂ ਕੁਆਲੀਫਿਕੇਸ਼ਨ ਨਹੀਂ ਸੀ । (ਵਿਘਨ)

ਕੀ ਇਹ ਇਸ ਦੀ ਜਾਂਚ ਕਰਾਉਣਗੇ ਕਿ ਬਾਕੀ ਪੰਜਾਬ ਵਿਚ ਇਸ ਤਰ੍ਹਾਂ ਦਾ ਕਝ ਨਹੀਂ ਹੋਇਆ ? ਇਨ੍ਹਾਂ 4 ਜ਼ਿਲ੍ਹਿਆਂ ਵਿਚ ਇਹ ਕਿਉਂ ਹੋਇਆ ਹੈ ?

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਦੇ ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਮਾਮਲਾ ਹਾਈਕੋਰਟ ਦੇ ਵਿਚ ਹੈ । ਇਸ ਲਈ ਇਹ ਇਥੇ ਉਠਾਇਆ ਨਹੀਂ ਜਾ ਸਕਦਾ ਹੈ ।

**ਸ੍ਰੀ ਸਪੀਕਰ** : ਹਾਂ ਜੀ, ਠੀਕ ਹੈ ਜੀ । ਕੋਰਟ ਵਿਚ ਮਾਮਲਾ ਹੈ ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** ਮਾਨਯੋਗ ਸਪੀਕਰ ਸਾਹਿਬ, ਮੈਂ ਇਕ ਬੜੇ ਹੀ ਅਹਿਮ ਮਸਲੇ ਵੱਲ ਹਾਊਸ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਪਿਛਲੇ ਦਿਨੀਂ ਲੁਧਿਆਣੇ ਵਿਚ ਲੋਕਲ ਪ੍ਰਸ਼ਾਸਨ ਵਲੋਂ ਬੁਲਡੋਜ਼ਰਾਂ ਰਾਹੀਂ ਗਰੀਬ ਲੋਕਾਂ ਦੀਆਂ ਝੁੱਗੀਆਂ ਢਾਹੀਆਂ ਗਈਆਂ ਹਨ।

**ਸ਼੍ਰੀ ਸਪੀਕਰ** ਇਹ ਕਿੰਨੀ ਤਰੀਕ ਦੀ ਗੱਲ ਹੈ ?

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** ਪਿਛਲੇ ਹਫਤੇ ਜੀ। ਲੁਧਿਆਣਾ ਬਾਈ ਪਾਸ ਦੇ ਨੇੜੇ ਇਹ ਝੁੱਗੀਆਂ ਢਾਹੀਆਂ ਗਈਆਂ ਔਰ ਜਿਹੜੇ ਸਾਡੀ ਪਾਰਟੀ ਦੇ ਜ਼ਿਲ੍ਹਾ ਲੁਧਿਆਣਾ ਦੇ ਆਗੂ ਹਨ, ਪਰੈਜ਼ੀਡੈਂਟ ਹਨ, ਉਹ 25 ਤਰੀਕ ਨੂੰ ਸਾਡੀ ਰੈਲੀ ਹੋਣੀ ਸੀ, ਉਸ ਸਬੰਧ ਵਿਚ ਉਥੇ ਗਰਾਊਂਡ ਦੇਖਣ ਲਈ ਗਏ ਔਰ ਉਨ੍ਹਾਂ ਨੇ ਆਪ ਦੇਖਿਆ ਕਿ ਪੁਲਿਸ ਵੱਲੋਂ ਲੋਕਾਂ ਨੂੰ ਕੁੱਟਿਆ ਜਾ ਰਿਹਾ ਸੀ ਔਰ ਝੁੱਗੀਆਂ ਨੂੰ ਢਾਹਿਆ ਜਾ ਰਿਹਾ ਸੀ। ਜਦੋਂ ਸਾਡੇ ਆਗੂ ਨੇ ਪੁਲਿਸ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਤਾ ਉਨ੍ਹਾਂ ਨੂੰ ਵੀ ਬੁਰੀ ਤਰ੍ਹਾਂ ਜ਼ਖਮੀ ਕੀਤਾ ਗਿਆ ਔਰ ਥਾਣੇ ਵਿਚ ਬੰਦ ਕਰ ਦਿੱਤਾ। ਸਾਡੇ ਜ਼ਿਲ੍ਹਾ ਪ੍ਰਧਾਨ ਪ੍ਰਕਾਸ਼ ਸਿੰਘ ਜੰਡਾਲੀ ਤੇ ਕੇਸ ਦਰਜ ਕੀਤਾ ਗਿਆ। ਮੈਂ ਮਾਨਯੋਗ ਸਪੀਕਰ ਸਾਹਿਬ, ਹਾਊਸ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਪੁਲਿਸ ਵਲੋਂ ਦਲਿਤ ਲੋਕਾਂ ਉਤੇ ਜ਼ਿਆਦਤੀਆਂ ਕੀਤੀਆਂ ਜਾ ਰਹੀਆਂ ਹਨ ਅਤੇ ਜਦੋਂ ਆਪੋਜ਼ੀਸ਼ਨ ਵਾਲੇ ਇਥੇ ਕੋਈ ਅਜਿਹਾ ਮਸਲਾ ਉਠਾਉਂਦੇ ਹਨ ਤਾਂ ਸਪਸ਼ਟੀਕਰਨ ਦਿੱਤਾ ਜਾਂਦਾ ਹੈ ਕਿ ਕੁਝ ਨਹੀਂ ਹੋਇਆ, ਮਹਿਤਪੁਰ ਥਾਣੇ ਵਿਚ ਕੁਝ ਨਹੀਂ ਹੋਇਆ, ਭੰਗਾਰ-ਖੇੜਾ ਵਿਚ ਕੁਝ ਨਹੀਂ ਹੋਇਆ। ਪੰਜਾਬ ਵਿਚ ਹਾਹਾਕਾਰ ਮੱਚੀ ਹੋਈ ਹੈ। ਗਰੀਬ ਲੋਕਾਂ ਨੂੰ ਕੁੱਟਿਆ ਜਾ ਰਿਹਾ ਹੈ ਔਰ ਲੁੱਟਿਆ ਜਾ ਰਿਹਾ ਹੈ। ਸਰਕਾਰ ਇਸ ਮਸਲੇ ਦਾ ਕੋਈ ਪ੍ਰਬੰਧ ਕਰੇ ਕਿ ਲੋਕਾਂ ਨਾਲ ਜਿਹੜੀਆਂ ਜ਼ਿਆਦਤੀਆਂ ਹੋ ਰਹੀਆਂ ਹਨ, ਲੋਕਾਂ ਨੂੰ ਤੰਗ ਕੀਤਾ ਜਾ ਰਿਹਾ ਹੈ ਜਾਂ ਜੋ ਐਨਕਰੋਚਮੈਂਟਸ ਨੂੰ ਉਠਾਉਣਾ ਹੈ ਤਾਂ ਉਸ ਵਾਸਤੇ ਪਹਿਲਾਂ ਸਰਕਾਰ ਕੋਈ ਬਦਲਵਾਂ ਪ੍ਰਬੰਧ ਕਰੇ। ਸਰਕਾਰ ਇਸ ਸਬੰਧੀ ਹਾਊਸ ਵਿਚ ਆਪਣਾ ਬਿਆਨ ਦੇਵੇ।

**ਸ਼੍ਰੀ ਸਪੀਕਰ** ਕੋਈ ਜ਼ਰੂਰੀ ਨਹੀਂ ਕਿ ਸਰਕਾਰ ਇਸ ਤੇ ਕੋਈ ਇਮੀਜੀਏਟ ਜਵਾਬ ਦੇਵੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਪਿੰਡਾਂ ਦੇ ਵਿਚ ਰਹਿੰਦੇ ਲੋਕਾਂ ਦੀਆਂ ਮੁਸ਼ਕਲਾਂ ਵੱਲ ਦਿਵਾਉਣਾ ਚਾਹੁੰਦਾ ਹਾਂ। ਪਿਛਲੇ ਇਕ ਸਾਲ ਤੋਂ ਠੀਕਰੀ ਪਹਿਰੇ ਲੱਗ ਰਹੇ ਹਨ। ਹੁਣ ਫਸਲਾਂ ਦੀ ਕਟਾਈ ਸ਼ੁਰੂ ਹੋ ਗਈ ਹੈ। ਪਿੰਡਾਂ ਦੇ ਲੋਕ ਬਾਹਰ ਰਾਤ ਨੂੰ ਪਹਿਰੇ ਦਿੰਦੇ ਹਨ। ਜੇਕਰ ਕੋਈ ਵਾਰਦਾਤ ਹੋ ਜਾਵੇ ਤਾ ਪੁਲਿਸ ਵਲੋਂ ਲੋਕਾਂ ਨੂੰ ਬੁਲਾ ਬੁਲਾ ਕੇ ਤੰਗ ਕੀਤਾ ਜਾਂਦਾ ਹੈ। ਕੀ ਇਨ੍ਹਾਂ ਠੀਕਰੀ ਪਹਿਰਿਆਂ ਨੂੰ ਸਰਕਾਰ ਤੁਰੰਤ ਬੰਦ ਕਰਵਾਏਗੀ ? ਪੁਲਿਸ ਦੀ ਬਹੁਤ ਵੱਡੀ ਗਿਣਤੀ ਹੈ। ਪੁਲਿਸ ਆਪਣੀ ਪੈਟਰੋਲਿੰਗ ਨੂੰ ਇਨਟੈਂਸੀਫਾਈ ਕਰ ਲਵੇ ਜਿਹੜਾ ਇਹ ਪਿੰਡਾਂ ਵਿਚ ਚੱਕਰ ਲਾਉਣ। ਲੇਕਿਨ ਪਿੰਡਾਂ ਦੇ ਲੋਕਾਂ ਦੀ ਜਿਹੜੀ ਮੁਸ਼ਕਲ ਹੈ, ਠੀਕਰੀ ਪਹਿਰੇ ਤੁਰੰਤ ਬੰਦ ਹੋਣੇ ਚਾਹੀਦੇ ਹਨ।

श्रीमती लक्ष्मी कांता चावला स्पीकर साहिब, मैं आप के माध्यम से, अच्छा हुआ कि मुख्य मंत्री जी भी सदन में आ गये हैं। वैसे मैं इनसे और शिक्षा मंत्री जी से निवेदन करना चाहती हूं कि जो 2,000 नविरत मान अध्यापक हैं उन की भी सरकार खबर ले। केवल इन को पकड़ कर जेलों में भेज देना कोई हल नहीं है। मुख्य मंत्री जी एडवोकेट जनरल (Advocate General) से सलाह ले चुके हैं कि कैसा आर्डीनैंस (ordinance) जारी करें कि उनको नौकरी पर लगाया जा सके। यह इनसानी समस्या है। तीन लड़के पहले ही आत्म हत्या कर चुके हैं ! जैसे भी हो सकता है करे। सरकार सर्व शक्तिमान है। स्पीकर साहिब, आप के द्वारा मेरी बेनती है कि इन अध्यापकों की खबर लें। नहीं तो पता नहीं कितनी इनसानी ज़िन्दगियों का नुकसान हो जायेगा।

ਸ਼੍ਰੀ ਜਗਦੀਸ਼ ਸਾਹਨੀ: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਇਸ ਜ਼ਰੂਰੀ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜਿਉਂ ਹੀ ਅਸੀਂ ਆਪਣੇ ਹਲਕੇ ਤੋਂ ਪਰਟੀਕੂਲਰਲੀ ਬਟਾਲਾ ਤੋਂ ਲੁਧਿਆਣਾ ਆਉਂਦੇ ਹਾਂ, ਅੱਜ ਜਿਹੜਾ ਪੋਲਿਊਸ਼ਨ ਬੋਰਡ ਹੈ ਉਸ ਵੱਲੋਂ ਹਰ ਪਾਸੇ ਛੋਟੀ ਇੰਡਸਟਰੀ ਨੂੰ ਤੰਗ ਕੀਤਾ ਜਾ ਰਿਹਾ ਹੈ, ਨੋਟਿਸ ਵਗੈਰਾ ਦਿੱਤੇ ਜਾਂਦੇ ਹਨ। ਲੇਕਿਨ ਜੋ ਵੱਡੀਆਂ ਇੰਡਸਟਰੀਆਂ ਹਨ, ਬਟਾਲਾ ਤੋਂ ਚਲਕੇ ਸੜਕ ਤੇ ਆ ਜਾਓ। ਜਲੰਧਰ ਜਗਤਜੀਤ ਡਿਸਟਿਲਰੀ ਤੋਂ ਬੜੀ ਬਦਬੂ ਆਉਂਦੀ ਹੈ। ਫਿਲਵਾੜੇ ਤੋਂ ਲੈ ਕੇ ਰੋਪੜ ਤੱਕ ਆ ਜਾਵੋ ਜਿਹੜੀਆਂ ਵੱਡੀਆਂ ਇੰਡਸਟਰੀਜ਼ ਹਨ, ਉਨ੍ਹਾਂ ਤੋਂ ਸੜਕ ਤੇ ਲੰਘਦੇ ਹੋਏ ਬੜੀ ਬਦਬੂ ਆਉਂਦੀ ਹੈ ਜਿਹੜੀ ਕਿ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ ਹੈ। ਜਿਸ ਵੇਲੇ ਇਥੇ ਮੁਹਾਲੀ ਵਿਚ ਐਂਟਰ ਕਰਦੇ ਹਾਂ ਤਾਂ ਉਸ ਵੇਲੇ ਵੀ ਬੜੀਬਦਬੂ ਆਉਂਦੀ ਹੈ। ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪੋਲਿਊਸ਼ਨ ਬੋਰਡ ਛੋਟੀਆਂ ਇੰਡਸਟਰੀਜ਼ ਤੇ ਤਾਂ ਪੂਰਾ ਜ਼ੋਰ ਲਗਾਉਂਦਾ ਹੈ ਪਰ ਜਿਹੜੀਆ ਵੱਡੀਆਂ ਇੰਡਸਟਰੀਆਂ ਹਨ, ਉਨ੍ਹਾਂ ਵੱਲ ਸਰਕਾਰ ਕੋਈ ਧਿਆਨ ਨਹੀਂ ਦੇ ਰਹੀ। ਇਸ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਸਰਦਾਰ ਗੁਰਤੇਜ ਸਿੰਘ ਘੁੜਿਆਣਾ: ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਦੋ ਸਾਲ ਪਹਿਲਾਂ ਸਾਡੀ ਸਰਕਾਰ ਬਣੀ ਅੋਰ ਲੋਕਾਂ ਵਿਚ ਵਿਸ਼ਵਾਸ ਬੱਝਿਆ ਅਤੇ ਭਾਈਚਾਰਾ ਵੀ ਬਹੁਤ ਵਧਿਆ ਹੈ: ਇਹੀ ਕਾਰਨ ਹੈ ਕਿ ਲੋਕ ਰਾਤ ਨੂੰ ਹੁਣ ਬਹੁਤ ਸਫਰ ਕਰਦੇ ਹਨ, ਪਰ ਐਕਸੀਡੈਂਟ ਬਹੁਤ ਹੁੰਦੇ ਹਨ। ਇਸ ਦਾ ਜੋ ਕਾਰਨ ਮੈਂ ਸੋਚਿਆ ਹੈ ਕਿ ਰਾਤ ਨੂੰ ਟਰੈਕਟਰ-ਟਰਾਲੀਆਂ ਬਹੁਤ ਚਲਦੀਆਂ ਹਨ ਅਤੇ ਉਨ੍ਹਾਂ ਦੇ ਪਿੱਛੇ ਰਿਫਲੈਕਟਰ ਨਹੀਂ ਲੱਗੇ ਹੁੰਦੇ। ਇਥੇ ਟਰਾਂਸਪੋਰਟ ਦੇ ਵਜ਼ੀਰ ਸਾਹਿਬ ਵੀ ਬੈਠੇ ਹਨ। ਕੀ ਉਹ ਡੀ. ਟੀ. ਓਜ਼ ਨੂੰ ਕੋਈ ਹਦਾਇਤਾਂ ਜਾਰੀ ਕਰਨਗੇ ਕਿ ਟਰੈਕਟਰ-ਟਰਾਲੀਆਂ ਦੇ ਪਿਛੇ ਰਿਫਲੈਕਟਰ ਲਗਾਏ ਜਾਇਆ ਕਰਨ ਤਾਂ ਜੋ ਕੀਮਤੀ ਜਾਨਾਂ ਬਚ ਸਕਣ ?

ਸ੍ਰੀ ਸਪੀਕਰ : ਪਤਿਆਰਾ ਜੀ ਇਸ ਕੁਐਸਚਨ ਦਾ ਜਵਾਬ ਪਹਿਲਾਂ ਹੀ ਆ ਚੁੱਕਾ ਹੈ । ਹੁਣ ਅਗਲੀ ਆਈਟਮ ਲਈ ਜਾਵੇਗੀ ।

———

## CALL ATTENTION NOTICES UNDER RULE 66

(क्रम संख्या 41)

श्रीमती लक्ष्मी कांता चावला : मैं सरकार का ध्यान सार्वजनिक महत्व के अत्यावश्यक मामले की ओर आकर्षित करना चाहती हूं अर्थात —

कनक का आटा इन दिनों बहुत मंहगा हो गया है । खुले बाजार में 9 से 9½ रुपये प्रति किलो आटा बिक रहा है, जिस से आम आदमी के लिये गुजारा चलाना बहुत कठिन हो गया है । सरकार की ओर से खाने के लिये कनक का आटा नियन्त्रित रेट पर स्वयं बेचने का कोई प्रबन्ध नहीं । इस सम्बन्ध में आवश्यक कार्यवाही कर सम्बद्ध मन्त्री सदन में वक्तव्य दें ।

महत्व :—यह रोटी और जीवन निर्वाह का प्रश्न है । कृपया स्वीकार करें ।

ਖੁਰਾਕ ਤੇ ਸਪਲਾਈਜ਼ ਅਤੇ ਸਿਵਲ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ) : ਇਹ ਗੱਲ ਠੀਕ ਨਹੀਂ ਹੈ ਕਿ ਖੁਲ੍ਹੇ ਬਾਜ਼ਾਰ ਵਿਚ ਕਣਕ ਦਾ ਆਟਾ 9.00 ਰੁਪਏ ਤੋਂ 9.50 ਰੁਪਏ ਪ੍ਰਤੀ ਕਿਲੋ ਦੇ ਭਾਅ ਤੇ ਵੇਚਿਆ ਜਾ ਰਿਹਾ ਹੈ । ਭਾਰਤ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਟੀਚੇ ਮਿਥੀ ਲੋਕ ਵੰਡ ਪ੍ਰਣਾਲੀ ਅਧੀਨ ਅਨੁਸੂਚਿਤ ਜਾਤੀ ਦੇ ਪਰਿਵਾਰਾਂ ਜਿਨ੍ਹਾਂ ਪਾਸ ਪੀਲੇ ਕਾਰਡ ਹਨ, ਨੂੰ 10 ਕਿਲੋ ਅਨਾਜ (8.50 ਕਿਲੋ ਕਣਕ + 1.50 ਕਿਲੋ ਚਾਵਲ) ਪ੍ਰਤੀ ਮਹੀਨਾ ਪ੍ਰਤੀ ਪਰਿਵਾਰ ਕਣਕ ਦੇ ਆਟੇ ਦੀ ਬਜਾਏ ਕਣਕ ਦਾਣਿਆਂ ਦੇ ਰੂਪ ਵਿਚ ਅਤੇ ਚਾਵਲ ਕ੍ਰਮਵਾਰ 258/- ਰੁਪਏ ਪ੍ਰਤੀ ਕੁਇੰਟਲ ਅਤੇ 361/- ਰੁਪਏ ਪ੍ਰਤੀ ਕੁਇੰਟਲ ਦੇ ਭਾਅ ਤੇ ਵੰਡਿਆ ਜਾਂਦਾ ਹੈ ।

ਖੁਲ੍ਹੇ ਬਾਜ਼ਾਰ ਵਿਚ ਕਣਕ ਤੇ ਕਣਕ ਦੇ ਆਟੇ ਦੀਆਂ ਕੀਮਤਾਂ ਵਿਚ ਵਾਧੇ ਦੇ ਰੁੱਖ ਨੂੰ ਦਬਾਉਣ ਲਈ ਰਾਜ ਸਰਕਾਰ ਵਲੋਂ ਆਮ ਲੋਕਾਂ ਨੂੰ ਕਣਕ ਤੇ ਆਟਾ ਵੰਡਣ ਲਈ ਓਪਨ ਮਾਰਕੀਟ ਸੇਲ ਸਕੀਮ (ਘਰੇਲੂ) ਲਾਗੂ ਕੀਤੀ ਗਈ ਹੈ । ਭਾਰਤ ਸਰਕਾਰ ਵਲੋਂ ਪੰਜਾਬ ਰਾਜ ਨੂੰ ਮਹੀਨਾ ਦਸੰਬਰ, 1998, ਜਨਵਰੀ, 1999 ਅਤੇ ਫਰਵਰੀ, 1999 ਲਈ 90,000 ਮੀਟ੍ਰਿਕ ਟਨ ਕਣਕ ਓਪਨ ਮਾਰਕੀਟ ਸੇਲ ਸਕੀਮ ਅਧੀਨ ਜਾਰੀ ਕੀਤੀ ਗਈ ਹੈ । ਰਾਜ ਸਰਕਾਰ ਵਲੋਂ ਓ. ਐਮ. ਐਸ. ਐਸ. ਸਕੀਮ ਅਧੀਨ ਕਣਕ ਵੰਡਣ ਲਈ ਵਿਸਥਾਰ ਪੂਰਵਕ ਹਦਾਇਤਾਂ ਜਾਰੀ ਕੀਤੀਆਂ ਜਾ ਚੁੱਕੀਆਂ ਹਨ ਅਤੇ ਕਣਕ ਦੀ ਰੋਲਰ ਫਲੋਰ

[ਖੁਰਾਕ ਤੇ ਸਪਲਾਈ ਅਤੇ ਸਿਸਦੀ ਮਾਮਲਿਆਂ ਦੇ ਮੰਤਰੀ]
ਮਿੱਲਾਂ ਨੂੰ ਹੇਠ ਲਿਖੀ ਮਾਤਰਾ ਜਾਰੀ ਕੀਤੀ ਸੀ ਤਾਂ ਕਿ ਆਟਾ ਸਸਤੇ ਭਾਅ ਤੇ ਵੇਚਿਆ ਜਾ ਸਕੇ —

| ਮਹੀਨਾ | ਮਾਤਰਾ | ਕੇਂਦਰੀ ਇਸ਼ੂ ਕੀਮਤ |
|---|---|---|
| 1 | 2 | 3 |
| 12/98 ਕੋਟਾ | 35,600 ਮੀਟ੍ਰਿਕ ਟਨ | 645/- ਰੁਪਏ ਪ੍ਰਤੀ ਕੁਇੰਟਲ ਮਿਤੀ 2 ਫਰਵਰੀ 1999 ਤੱਕ । |
| 1/99 ਕੋਟਾ | 11,000 ਮੀਟ੍ਰਿਕ ਟਨ | —ਉਹੀ— |
| 2/99 ਕੋਟਾ | 28,830 ਮੀਟ੍ਰਿਕ ਟਨ | ਮਿਤੀ 3 ਫਰਵਰੀ, 1999 ਤੋਂ ਸੋਧੀ ਕੀਮਤ 653/- ਰੁਪਏ ਪ੍ਰਤੀ ਕੁਇੰਟਲ । |
| | 75,430 ਮੀਟ੍ਰਿਕ ਟਨ | |

ਇਹ ਗੱਲ ਵਰਨਣਯੋਗ ਹੈ ਕਿ ਰੋਲਰ ਫਲੋਰ ਮਿੱਲਾਂ ਨੂੰ ਕਣਕ ਜਾਰੀ ਕਰਨ ਲਈ ਉਪਰਲੀ ਸੀਮਾ ਨਿਸ਼ਚਿਤ ਨਹੀਂ ਕੀਤੀ ਗਈ ਹੈ ਅਤੇ ਕਣਕ ਕੇਵਲ ਮੰਗ ਅਨੁਸਾਰ ਅਲਾਟ ਕੀਤੀ ਗਈ । ਇਸ ਸਕੀਮ ਅਧੀਨ ਪੰਜਾਬ ਸਰਕਾਰ ਵੱਲੋਂ ਮਿੱਲਾਂ ਨੂੰ ਜਾਰੀ ਕੀਤੀ ਕਣਕ ਅਤੇ ਕਣਕ ਦੇ ਪਦਾਰਥਾਂ ਦੀਆਂ ਕੀਮਤਾਂ ਹੇਠ ਲਿਖੇ ਅਨੁਸਾਰ ਨਿਸ਼ਚਿਤ ਕੀਤੀਆਂ ਗਈਆਂ ਹਨ

| ਕ੍ਰਮ ਨੰ | | ਮਿਤੀ 2 ਫਰਵਰੀ 1999 ਤੱਕ ਕੀਮਤਾਂ | ਮਿਤੀ 3 ਫਰਵਰੀ, 1999 ਤੋਂ ਸੋਧੀਆਂ ਕੀਮਤਾਂ |
|---|---|---|---|
| 1 | | 2 | 3 |
| 1. | 90 ਕਿਲੋ ਆਟੇ ਦੀ ਬੋਰੀ | 715/-ਰੁ ਪ੍ਰਤੀ ਕੁਇੰਟਲ | 729.50 ਰੁ ਪ੍ਰਤੀ ਕੁਇੰਟਲ |
| 2. | ਹੋਲਸੇਲ ਆਟਾ ਪ੍ਰਤੀ 10 ਕਿਲੋ ਥੈਲੀ | 76.50 ਰੁ ਪ੍ਰਤੀ 10 ਕਿਲੋ ਥੈਲੀ | 77.95 ਰੁ ਪ੍ਰਤੀ 10 ਕਿਲੋ ਥੈਲੀ |
| 3. | ਰੀਟੇਲਟੋਰ ਆਟਾ ਪ੍ਰਤੀ 10 ਕਿਲੋ ਥੈਲੀ | 74.50 ਰੁ -ਉਹੀ- | 75.95 ਰੁ -ਉਹੀ- |
| 4. | ਮੈਦਾ/ਸੂਜੀ | 830 ਰੁ ਪ੍ਰਤੀ ਕੁਇੰਟਲ | 844.50 ਰੁ: ਪ੍ਰਤੀ ਕੁਇੰਟਲ |

ਉਪਰੋਕਤ ਮਾਰਕੀਟ ਸੇਲ ਸਕੀਮ ਅਧੀਨ ਲੋਕ ਵੰਡ ਪ੍ਰਣਾਲੀ ਲਈ ਸਮੂਹ ਜ਼ਿਲ੍ਹਾ ਡਿਪਟੀ ਕਮਿਸ਼ਨਰਾਂ ਨੂੰ ਬੇਨਤੀ ਕੀਤੀ ਗਈ ਸੀ ਕਿ ਆਪਣੇ ਜ਼ਿਲ੍ਹੇ ਦੀ ਕਣਕ ਅਤੇ ਕਣਕ ਦੇ ਆਟੇ ਦੀ ਮੰਗ ਭੇਜਣ । ਇਸ ਸਕੀਮ ਅਧੀਨ 50 ਕਿਲੋ ਆਟਾ ਪ੍ਰਤੀ ਰਾਸ਼ਨ ਕਾਰਡ ਪ੍ਰਤੀ ਮਹੀਨਾ ਜਾਰੀ ਕੀਤਾ ਜਾ ਸਕਦਾ ਹੈ । ਪ੍ਰੰਤੂ ਕਿਸੇ ਵੀ ਜ਼ਿਲ੍ਹਾ ਡਿਪਟੀ ਕਮਿਸ਼ਨਰ ਵਲੋਂ ਕੋਈ ਐਲੋਕੇਸ਼ਨ ਦੀ ਬੇਨਤੀ ਪ੍ਰਾਪਤ ਨਹੀਂ ਹੋਈ ਕਿਉਂਕਿ ਰਾਸ਼ਨ ਡਿਪੂਆਂ/ਆਮ ਲੋਕਾਂ ਵਲੋਂ ਕੋਈ ਮੰਗ ਨਹੀਂ ਸੀ । ਜ਼ਿਲ੍ਹਿਆਂ ਤੋਂ ਪ੍ਰਾਪਤ ਸੂਚਨਾ ਅਨੁਸਾਰ ਖੁਲ੍ਹੇ ਬਾਜ਼ਾਰ ਵਿਚ ਆਟੇ ਦੀਆਂ ਕੀਮਤਾਂ 7.70 ਰੁਪਏ ਪ੍ਰਤੀ ਕਿਲੋ ਤੋਂ 8.50 ਰੁਪਏ ਪ੍ਰਤੀ ਕਿਲੋ ਹਨ ।

ਸਰਕਾਰ ਸਥਿਤੀ ਤੋਂ ਸੁਚੇਤ ਹੈ ਅਤੇ ਕਣਕ/ਕਣਕ ਆਟੇ ਦੀਆਂ ਕੀਮਤਾਂ ਨੂੰ ਕਾਬੂ ਹੇਠ ਰੱਖਣ ਅਤੇ ਰਾਜ ਵਿਚ ਲੋੜਵੰਦ ਵਿਅਕਤੀਆਂ ਨੂੰ ਕਣਕ ਤੇ ਕਣਕ ਦਾ ਆਟਾ ਮੁਹੱਈਆ ਕਰਨ ਲਈ ਕਾਫੀ ਕਦਮ ਚੁੱਕੇ ਗਏ ਹਨ । ਕਣਕ ਤੇ ਕਣਕ ਦੇ ਆਟੇ ਦੀਆਂ ਕੀਮਤਾਂ ਅਸਾਧਾਰਨ ਨਹੀਂ ਹਨ । ਇਸ ਸਬੰਧੀ ਲੋਕਾਂ ਵਿਚ ਕੋਈ ਰੋਸ, ਵਿਗਾੜ ਨਹੀਂ ਹੈ । ਪਨਸਪ ਕੋਲ ਸਟੇਟ ਖਾਤੇ ਵਿਚ ਕਾਫੀ ਮਾਤਰਾ ਵਿਚ ਕਣਕ ਉਪਲਬਧ ਹੈ ਜਿਹੜੀ ਕਿ ਕੀਮਤਾਂ ਨੂੰ ਕੰਟਰੋਲ ਵਿਚ ਰੱਖਣ ਲਈ ਲੋੜ ਪੈਣ ਤੇ ਰਿਲੀਜ਼ ਕੀਤੀ ਜਾ ਸਕਦੀ ਹੈ । ਉਪਰੋਕਤ ਤੋਂ ਇਲਾਵਾ ਕਣਕ ਦੀ ਨਵੀਂ ਫਸਲ ਕੁਝ ਦਿਨਾਂ ਵਿਚ ਮੰਡੀਆਂ ਵਿਚ ਆ ਜਾਵੇਗੀ ਜਿਸ ਨਾਲ ਕਣਕ ਦੇ ਆਟੇ ਦੀਆਂ ਕੀਮਤਾਂ ਵਿਚ ਹੋਰ ਗਿਰਾਵਟ ਆਉਣ ਦੀ ਸੰਭਾਵਨਾ ਹੈ ।

श्रीमती लक्ष्मी कांता चावला : स्पीकर साहिब, अच्छा था इस शानदार उत्तर के विषय में मैं एक शब्द भी न कहती लेकिन जो मन्त्री जी ने कहा है कि बाजार में 9-00 से 9-30 रुपए किलो आटा नहीं मिलता और मेरी जानकारी गलत है तो इस बात को मैं चुनौती के रूप में स्वीकार करती हूं । अभी सदन से कोई चला जाए और Open मारकीट में मेरे खाने योग्य अच्छा आटा कहां अगर वह मारकीट में 7-30 रुपए मिल जाए तो मैं अभी सदन छोड़ कर सदस्यता से अस्तीफा देने के लिए तैयार बैठी हूं । सरकारी आटा भी नहीं मिलेगा । मैं अभी दूसरी बात नहीं कह रही अगर मैं ठीक हूं तो मैं यहां पर रहूं अगर मन्त्री जी ठीक है तो मन्त्री जी रहें । बाकी इन्होंने कहा कि जनता में कोई रोष विगाड़ा नहीं है । यहां अगर आप माईक आफ कर देते हैं तो मेरी आवाज ही नहीं आती तो जनता की यहां कैसे आएगी । मेरा यह निवेदन है कि मन्त्री जी के पास, सरकार के पास, सरकारी आंकड़े रहते हैं इनको अफसर जो आंकड़े देते हैं वही बताते रहते हैं । 25 तारीख को 9.50 पैसे आटा मैंने खरीदा है वह अच्छा आटा है और खाने योग्य है । जो आटा 7.30 रुपए मिलता है अगर वह हमारे किसी की रसोई में आ जाए और दुपहिर का जो आज का खाना है उस में ही पक जाए तो कोई उस रोटी को खायेगा नहीं । मेरे पास बड़े आंकड़े नहीं, जनता के आंकड़े हैं । डिपू पर कहीं राशन का आटा आज की तारीख में नहीं है ।

**ਸ੍ਰੀ ਸਪੀਕਰ :** ਸਪਲੀਮੈਂਟਰੀ ਕਰੋ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਸਪਲੀਮੈਂਟਰੀ ਕੀ ਕਰਾਂ, ਜਸ ਕਿਹਾ ਹੈ ਸਭ ਕੁਝ ਗਲਤ ਹੈ । मेरा केवल इतना कहना है कि अगर मार्कीट में 7.30 रुपए खाने योग्य आटा मिल रहा है तो मैं अपना सब कुछ कहा सुना वापस लेती हूं । यह 7.30 रुपए किलो आटा डबल रोले का जो इनके घर में पकता है, और मेरे घर में पकता है, यह दिखवा दें । स्पीकर साहिब, कागज के फूलों से खुशबू लाने का जो यत्न है, मेरा यह कहना है कि जब मैं यहां सवाल लाती हूं तो मुझे यह पता होता है कि उसका उत्तर क्या आना है । मैं तो केवल गरीब का दर्द, 9.30 रुपए किलो आटा खाने वालों का दर्द, आप के सामने लाना चाहती हूं । सरकार कुछ करना चाहती है, कर ले, नहीं करना चाहती न करे । बाकी जिस दिन हम यहां बैठे सारे लोग जो कहते हैं कि 7.30 रुपए वाला आटा अच्छा है और खाने योग्य है, अगर वह सब खाना शुरू कर दें, तो मुझे कोई नाराजगी नहीं है । मगर मैं फिर कहती हूं कि जो आटा अच्छा है वह 9.30 रुपए ही बिकता है उस से कम नहीं बिकता है ।

**ਖੁਰਾਕ ਤੇ ਸਪਲਾਈ ਅਤੇ ਸੰਬੰਧੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਜਿੱਥੇ ਤੱਕ ਸਾਡੀ ਭੈਣ ਨੇ ਗੱਲ ਕਹੀ ਕਿ ਉਹ ਅਸਤੀਫਾ ਦੇਣ ਲਈ ਤਿਆਰ ਬੈਠੇ ਹਨ, ਉਥੇ ਤਾਂ ਮੈਂ ਰੋਕ ਨਹੀਂ ਸਕਦਾ । If anybody is not satisfied, I cann t satisfy. ਅਗਰ ਕੋਈ ਸਾਡਾ ਸਾਥੀ ਆਪਣੀਆਂ ਗੱਲਾਂ ਬਾਤਾਂ ਤੋਂ ਸੈਟੇਸਫਾਈ ਨਹੀਂ ਤਾਂ ਅਸੀਂ ਰੋਕ ਨਹੀਂ ਸਕਦੇ । ਕੁਐਸਚਨ ਇਹ ਹੈ ਕਿ ਆਟਾ ਮਾਰਕੀਟ ਵਿੱਚ ਕਿਸ ਭਾਅ ਤੇ ਮਿਲਦਾ ਹੈ, ਘੱਟ ਤੇ ਮਿਲਦਾ, ਵੱਧ ਤੇ ਮਿਲਦਾ । ਜਿਹੜੀ ਭਾਅ ਦੀ ਗੱਲ ਹੈ, 10/- ਰੁਪਏ ਅਤੇ 15/- ਰੁਪਏ ਕਿਲੋ ਵੀ ਆਟਾ ਮਿਲਦਾ ਹੈ ਅਤੇ ਅਮੀਰ ਆਦਮੀ 15/- ਰੁਪਏ ਕਿਲੋ ਦਾ ਵੀ ਖਰੀਦਦੇ ਹਨ । ਇੱਕ ਇੰਟਰਨੈਸ਼ਨਲ ਲੈਵਲ ਦੀ ਪਾਰਟੀ ਹੈ, ਉਹ 15/- ਰੁਪਏ ਤੇ ਵੇਚਦੇ ਹਨ । ਉਹ ਕਹਿੰਦੇ ਹਨ ਕਿ ਇਸ ਦੇ ਵਿਚ ਪ੍ਰੋਟੀਨ ਜ਼ਿਆਦਾ ਹੈ । ਜੇ ਇਹ ਕਹਿਣ ਕਿ ਉਸ ਫਰਮ ਨੇ 15/- ਰੁਪਏ ਕਿਉਂ ਵੇਚਿਆ, There are many rich people who purchase at this rate. ਇਸੇ ਚੰਡੀਗੜ੍ਹ ਦੇ ਵਿੱਚ ਹੀ ਬਹੁਤ ਪ੍ਰਾਈਵੇਟ ਮਿੱਲਾਂ ਹਨ ਅਤੇ ਉਹ ਕਹਿੰਦੇ ਹਨ ਕਿ ਸਾਡਾ ਆਟਾ ਤਾਂ ਬੜਾ ਕੀਮਤੀ ਹੈ ਅਤੇ ਉਹ ਸਭ ਤੋਂ ਜ਼ਿਆਦਾ ਸ਼ਕਤੀ ਪ੍ਰਦਾਨ ਕਰਦਾ ਹੈ । ਅਸੀਂ ਤਾਂ ਜੋ ਸਾਡਾ ਪੀ. ਡੀ. ਐਸ. ਸਿਸਟਮ ਹੈ ਜਿਸ ਦੇ ਰਾਹੀਂ ਅਸੀਂ ਆਮ ਗਰੀਬ ਆਦਮੀ ਨੂੰ ਐਸ਼ੋਅਰ ਕਰਨਾ ਹੈ ਕਿ ਆਟਾ ਠੀਕ ਕੀਮਤ ਤੇ ਮਿਲਿਆ. ਉਹ ਸਰਕਾਰ ਦੀ ਜ਼ਿੰਮੇਵਾਰੀ ਹੈ । ਇਸੇ ਕਰਕੇ ਜਦੋਂ ਸਰਕਾਰ ਹੋਂਦ ਵਿੱਚ ਆਈ ਅਸੀਂ ਮਾਰਕੀਟ ਰੇਟ ਨੂੰ ਕੰਟਰੋਲ ਕਰਨ ਵਾਸਤੇ ਆਪਣੀ ਕਣਕ ਖਰੀਦ ਕੇ ਰੱਖੀ । ਜਦੋਂ ਟਰੇਡਰ ਭਾਅ ਵਧਾਉਣ ਦੀ ਕੋਸ਼ਿਸ਼ ਕਰਦਾ ਹੈ ਤਾਂ ਅਸੀਂ ਇੱਕਦਮ ਫਲੱਡ ਕਰ ਦਿੰਦੇ ਹਾਂ ਤਾਂ ਕਿ ਮਾਰਕੀਟ ਵਿੱਚ ਉਸ ਦਾ ਰੇਟ ਕੰਟਰੋਲ ਵਿੱਚ ਰਹੇ । ਹੁਣ ਵੀ ਸਪੀਕਰ ਸਾਹਿਬ, ਹਾਊਸ ਨੂੰ ਪੁੱਛਿਆ ਹੈ

ਕਿ ਕਣਕ ਸਾਡੇ ਕੋਲ ਪੰਦਰ ਤੋਂ ਆ ਗਈ ਹੈ ਔਰ ਜ਼ਿਲ੍ਹਿਆਂ ਨੂੰ ਸਪਲਾਈ ਕਰ ਦਿੱਤੀ ਹੈ । ਡਿਪਟੀ ਕਮਿਸ਼ਨਰਾਂ ਨੇ ਇਹ ਕਣਕ ਮਿੱਲਾਂ ਨੂੰ ਸਪਲਾਈ ਕਰ ਦਿੱਤੀ ਹੈ । ਡਿਪਟੀ ਕਮਿਸ਼ਨਰਾਂ ਨੂੰ ਕਿਹਾ ਗਿਆ ਹੈ ਕਿ ਜੇ ਹੋਰ ਆਟੇ ਦੀ ਲੋੜ ਹੈ ਜਾਂ ਅਗਰ ਲੋੜਵੰਦ ਲੋਕਾਂ ਨੂੰ ਮਹਿੰਗਾ ਆਟਾ ਮਿਲਦਾ ਹੈ ਤਾਂ ਦੱਸੋ, ਅਸੀਂ ਹੋਰ ਆਟਾ ਸਪਲਾਈ ਕਰੀਏ । ਸਪੀਕਰ ਸਾਹਿਬ, ਤੁਹਾਨੂੰ ਹੈਰਾਨੀ ਹੋਵੇਗੀ ਕਿ ਸਾਡੇ ਕੋਲ ਅਜਿਹੀ ਕੋਈ ਵੀ ਡਿਮਾਂਡ ਨਹੀਂ ਆਈ । ਇਸ ਦਾ ਕਾਰਨ ਇਹ ਹੈ ਕਿ ਓਪਨ ਮਾਰਕੀਟ ਵਿੱਚ ਆਟੇ ਦੀ ਕੀਮਤ ਘੱਟ ਹੈ । ਕਣਕ ਵੀ ਓਪਨ ਮਾਰਕੀਟ ਵਿੱਚ 100/- ਰੁਪਏ ਕੁਇੰਟਲ ਡਾਊਨ ਆ ਗਈ ਹੈ ਅਤੇ ਇਸ ਤਰ੍ਹਾਂ ਓਪਨ ਮਾਰਕੀਟ ਵਿੱਚ ਇਹ ਸਸਤੀ ਮਿਲ ਰਹੀ ਹੈ । ਸਾਡੀ ਕਣਕ ਲੋਕਾਂ ਨੇ ਨਹੀਂ ਚੁੱਕੀ ਕਿਉਂਕਿ ਲੋਕਾਂ ਨੂੰ ਮੈਂਨਟੀਨੈਂਸ ਤੇ ਹੋਰ ਖਰਚੇ ਵਗੈਰਾ ਪੈਂਦੇ ਹਨ । ਪੰਜਾਬ ਨੇ ਬਹੁਤ ਉਪਰਾਲੇ ਕੀਤੇ ਹਨ ਅਤੇ ਸਾਡੀ ਸਟੇਟ ਸਰਪਲੱਸ ਸਟੇਟ ਹੈ । ਮੈਂ ਪੀ. ਡੀ. ਐਸ. ਸਿਸਟਮ ਦੀ ਜਿਹੜੀ ਵੀਟ ਹੈ, ਇਸ ਨੂੰ ਹਰ ਮਹੀਨੇ ਰਿਵੀਊ ਕਰਦਾ ਹਾਂ । ਜਿਹੜਾ ਆਟਾ ਜ਼ਿਲ੍ਹਿਆਂ ਨੂੰ ਦਿੱਤਾ ਜਾਂਦਾ ਹੈ, ਉਹ ਪੂਰਾ ਲਿਫਟ ਨਹੀਂ ਹੁੰਦਾ ਅਤੇ ਨਾ ਹੀ ਜਿਹੜਾ ਭਾਰਤ ਸਰਕਾਰ ਵੱਲੋਂ ਅਨੁਸੂਚਿਤ ਜਾਤੀਆਂ ਨੂੰ ਕੋਟਾ ਦਿੱਤਾ ਜਾਂਦਾ ਹੈ, ਉਹ ਲਿਫਟ ਹੁੰਦਾ ਹੈ ਕਿਉਂਕਿ ਉਹ ਓਪਨ ਮਾਰਕੀਟ ਵਿੱਚੋਂ ਆਟਾ ਖਰੀਦ ਲੈਂਦੇ ਹਨ । ਇਸ ਕਰਕੇ ਮੈਂ ਭੈਣ ਜੀ ਨੂੰ ਬੇਨਤੀ ਕਰਦਾ ਹਾਂ ਕਿ ਮੈਂ ਇਨ੍ਹਾਂ ਨੂੰ ਆਟਾ ਭੇਜ ਦਿੰਦਾ ਹਾਂ । ਇਹੀ ਆਟਾ ਐਮ. ਐਲ. ਏ. ਹੋਸਟਲ ਵਿੱਚ ਮਿਲਦਾ ਹੈ ਔਰ ਮੇਰੇ ਘਰ ਵੀ ਇਹੀ ਆਟਾ ਹੈ । ਇਹ ਮੇਰੇ ਘਰ ਆ ਕੇ ਰੋਟੀ ਖਾ ਕੇ ਦੇਖ ਲੈਣ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਆਟਾ ਖਾ ਲੈਣ . . .

**ਸ੍ਰੀ ਸਪੀਕਰ** : ਬੀਬੀ ਜੀ, ਬੈਠ ਜਾਓ ।

---

*(Serial No. 42)*

**Sardar Ajit Inder Singh Mofar** : Sir, I beg to draw the attention of the Government towards a matter of urgent public importance namely, non-payment of wages and salaries to the workers and several other categories of employees of PUNWIRE for the last two months..........

**ਸ੍ਰੀ ਸਪੀਕਰ** : ਤੁਸੀਂ ਪੰਜਾਬੀ ਵਿੱਚ ਪੜ੍ਹੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੇਰੇ ਕੋਲ ਨੋਟਿਸ ਇੰਗਲਿਸ਼ ਵਿੱਚ ਲਿਖਿਆ ਹੋਇਆ ਹੈ ।

(**ਇੱਕ ਅਵਾਜ਼** : ਤੁਸੀਂ ਆਪਣੀ ਪਾਰਟੀ ਦੀ ਨੀਤੀ ਤੇ ਚਲੋ ।)

ਤੁਹਾਡੀ ਸਰਕਾਰ ਨੇ ਪਹਿਲੀ ਤੋਂ ਅੰਗਰੇਜ਼ੀ ਪੜ੍ਹਾਉਣੀ ਸ਼ੁਰੂ ਕੀਤੀ ਹੈ ।

[Sardar Ajit Inder Singh Mofar]

Sir, I beg to draw the attention of the Government towards a matter of urgent public importance namely, non-payment of wages and salaries to the workers and several other categories of employees of PUNWIRE for the last two months. The situation has created a great resentment and discontentment amongst the employees and the workers of the said organisation. There is likelihood that they may start an agitation for redressel of their genuine grievances.

Keeping in view the obvious and urgent importance of the matter, the Minister concerned may please be asked to make a statement on the floor of the House.

**ਚੋਣਾਂ ਅਤੇ ਉਦਯੋਗ ਦੇ ਰਾਜ ਮੰਤਰੀ** (ਸਰਦਾਰ ਸੁੱਚਾ ਸਿੰਘ ਲੰਗਾਹ) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਨਵਾਇਰ ਵਿੱਚ 42% ਹਿੱਸਾ ਪੀ. ਐਸ. ਆਈ. ਡੀ. ਸੀ. ਦਾ ਹੈ ਅਤੇ ਬਾਕੀ ਆਮ ਜਨਤਾ ਅਤੇ ਵਿੱਤੀ ਸੰਸਥਾਵਾਂ ਦੇ ਸ਼ੇਅਰ ਹਨ। ਇਸ ਦਾ ਆਪਣਾ ਬੋਰਡ ਆਫ ਡਾਇਰੈਕਟਰਜ਼ ਹੈ ਅਤੇ ਇਹ ਸਰਕਾਰੀ ਕੰਪਨੀ ਨਹੀਂ ਹੈ। 'ਪਨਵਾਇਰ' ਦਾ ਕੁੱਲ ਪ੍ਰਾਜੈਕਟ 400 ਕਰੋੜ ਰੁਪਏ ਦਾ ਹੈ ਅਤੇ ਸਾਰੇ ਪ੍ਰਾਜੈਕਟਾਂ ਦੁਆਰਾ ਤਕਰੀਬਨ 2,500 ਵਿਅਕਤੀਆਂ ਨੂੰ ਰੁਜ਼ਗਾਰ ਮੁਹੱਈਆ ਕੀਤਾ ਜਾ ਰਿਹਾ ਹੈ। ਪਨਵਾਇਰ ਦੇ ਕੁੱਲ 1,271 ਕਰਮਚਾਰੀ ਹਨ ਜਿਨ੍ਹਾਂ ਵਿਚੋਂ 848 ਕਲੱਰਕ, ਛੋਟੇ ਕਰਮਚਾਰੀ ਆਦਿ ਹਨ ਅਤੇ 423 ਵੱਡੇ ਅਫਸਰ ਇੰਜੀਨੀਅਰਜ਼ ਆਦਿ ਹਨ। ਨਾਨ-ਮੈਨੇਜਮੈਂਟ ਕਰਮਚਾਰੀਆਂ ਨੂੰ ਜਨਵਰੀ, 1999 ਤੱਕ ਤਨਖਾਹ ਦਿੱਤੀ ਜਾ ਚੁੱਕੀ ਹੈ ਅਤੇ ਮਨੇਜਮੈਂਟ ਕਰਮਚਾਰੀਆਂ ਦੀ ਜਨਵਰੀ ਅਤੇ ਫਰਵਰੀ 1999 ਦੀ ਤਨਖਾਹ ਬਕਾਇਆ ਹੈ। ਕੁੱਲ ਪੈਂਡਿੰਗ ਤਨਖਾਹ ਜਨਵਰੀ ਅਤੇ ਫਰਵਰੀ ਦੀ ਇਕ ਕਰੋੜ ਪੰਜਾਹ ਲੱਖ ਰੁਪਏ ਹੈ। ਰੱਖਿਆ ਮੰਤਰਾਲੇ ਨਾਲ ਸਮਝੌਤੇ ਹੁੰਦੇ ਹਨ ਅਤੇ ਸਮਝੌਤੇ ਨਾਲ 20% ਐਡਵਾਂਸ ਮਿਲਦਾ ਹੈ। ਅਗਲੇ ਹਫਤੇ 11 ਕਰੋੜ ਰੁਪਿਆ, 200 ਕਰੋੜ ਰੁਪਏ ਦੇ ਜਿਹੜੇ ਸਮਝੌਤੇ ਹੋਏ ਹਨ, ਉਨ੍ਹਾਂ ਵਿਚੋਂ ਮਿਲਣ ਦੀ ਸੰਭਾਵਨਾ ਹੈ। ਇਸ ਤਰ੍ਹਾਂ ਇਕ-ਡੇਢ ਹਫਤੇ ਵਿੱਚ ਮੁਲਾਜ਼ਮਾਂ ਨੂੰ ਤਨਖਾਹ ਦੇ ਦਿੱਤੀ ਜਾਵੇਗੀ ਔਰ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਐਜੀਟੇਸ਼ਨ ਵਾਲੀ ਕੋਈ ਗੱਲ ਨਹੀਂ ਹੈ। ਸਾਰੇ ਮੁਲਾਜ਼ਮ ਸੈਟੇਸਫਾਈਡ ਹਨ ਔਰ ਉਨ੍ਹਾਂ ਨੇ ਲਿਖ ਵੀ ਦਿੱਤਾ ਹੈ ਕਿ ਬੜੇ ਚੰਗੇ ਢੰਗ ਨਾਲ ਕੰਪਨੀ ਚਲ ਰਹੀ ਹੈ। ਇਹ ਬੜੇ ਥੋੜ੍ਹੇ ਜਿਹੇ ਪੈਸਿਆਂ ਨਾਲ ਸ਼ੁਰੂ ਹੋਈ ਸੀ ਔਰ ਅੱਜ ਇਹ 400 ਕਰੋੜ ਰੁਪਏ ਤੱਕ ਬਿਜ਼ਨਸ ਲੈ ਗਏ ਹਨ ਔਰ ਬੜੇ ਚੰਗੇ ਢੰਗ ਨਾਲ ਆਪਣਾ ਬਿਜ਼ਨਸ ਚਲਾ ਰਹੇ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਬ, ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਹਫਤੇ ਤੱਕ ਉਹ ਪੈਸੇ ਆ ਜਾਣਗੇ। ਚਲੋ ਇਹ ਮੰਨ ਤਾਂ ਲਿਆ ਕਿ 2 ਮਹੀਨੇ ਤੋਂ ਤਨਖਾਹ ਨਹੀਂ ਮਿਲੀ। ਉਹ ਵੀ ਇਹ ਕਹਿ ਰਹੇ ਹਨ ਕਿ ਸਾਡਾ ਕੋਈ ਸਬੰਧ ਨਹੀਂ। ਐਜੀਟੇਸ਼ਨ ਤਾਂ ਰੋਜ਼ ਚੰਡੀਗੜ੍ਹ ਵਿਚ ਹੁੰਦੀ ਹੈ। ਮਾੜੀ ਜਿਹੀ ਪ੍ਰਾਬਲਮ

ਆ ਜਾਵੇ ਤਾਂ ਐਜੀਟੇਸ਼ਨ ਹੁੰਦੀ ਹੈ। ਆਪਾਂ ਵੇਖਦੇ ਹਾਂ ਜਦੋਂ ਚੰਡੀਗੜ੍ਹ ਆਉਂਦੇ ਹਾਂ ਇਹ ਦੱਸ ਦੇਣ ਕਿ ਜੇ ਤਨਖਾਹ ਨਹੀਂ ਮਿਲਦੀ ਤਾਂ ਇਹ ਕੋਈ ਰੋਲ ਅਦਾ ਕਰਨਗੇ ਤਾਂ ਕਿ ਉਨ੍ਹਾਂ ਨੂੰ ਤਨਖਾਹ ਮਿਲ ਜਾਵੇ। ਉਨ੍ਹਾਂ ਦੇ ਕਿੰਨੇ ਹੀ ਸ਼ੰਕੇ ਹਨ, ਉਸ ਦੇ ਲਈ ਵੀ ਇਹ ਕੋਈ ਉਪਰਾਲਾ ਕਰਨਗੇ ਕਿ ਨਹੀਂ ?

ਰਾਜ ਮੰਤਰੀ : ਉਨ੍ਹਾਂ ਨੂੰ ਕਿਸੇ ਕਿਸਮ ਦਾ ਕੋਈ ਸ਼ੰਕਾ ਨਹੀਂ ਹੋਣ ਦਿੱਤਾ ਜਾਵੇਗਾ। ਉਨ੍ਹਾਂ ਦੀ ਤਸੱਲੀ ਕਰਵਾਈ ਜਾਵੇਗੀ। ਉਨ੍ਹਾਂ ਦੀ ਪੂਰੀ ਤਸੱਲੀ, ਸੈਟਿਸਫੈਕਸ਼ਨ ਕਰਵਾਈ ਜਾਵੇਗੀ।

---

*(Serial No. 43)*

Sardar Ajit Inder Singh Mofar : Sir, I beg to draw the attention of the Government towards a matter of urgent public importance, namely, danger to the residents and crops of a large area of Sub-Division Sardulgarh, District Mansa due to the damage caused to the lining of the Main Bhakra Canal crossing through the said Sub-Division. The damage to the lining at several points has endangered the lives and standing crops worth crores of rupees as there is an imminent danger of a breach of the Canal in question taking place at any place at atleast ten sensitive points, which are within an area of twenty-five kilometers.

Keeping in view the obvious and urgent importance of the matter, the Minister concerned may please be asked to make a statement on the floor of the House.

ਸਿੰਚਾਈ ਰਾਜ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) : ਸਪੀਕਰ ਸਾਹਿਬ, ਇਹ ਠੀਕ ਹੈ ਕਿ ਮਾਨਸਾ ਜ਼ਿਲ੍ਹੇ ਦੇ ਸਰਦੂਲਗੜ੍ਹ ਸਬ-ਡਵੀਜ਼ਨ ਵਿੱਚੋਂ ਦੀ ਲੰਘਦੀ ਭਾਖੜਾ ਮੇਨ ਬਰਾਂਚ ਦੀ ਲਾਈਨਿੰਗ ਕਈ ਥਾਵਾਂ ਤੋਂ ਖਾਸ ਕਰਕੇ ਫਤਿਹਪੁਰ, ਕੁਸਲਾ ਅਤੇ ਗੋਲੇਵਾਲਾ ਹੈੱਡਾਂ ਦੇ ਡਾਊਨ ਸਟਰੀਮ ਪੂਰੀ ਤਰ੍ਹਾਂ ਟੁੱਟ ਚੁੱਕੀ ਹੈ ਅਤੇ ਇਹ ਡਰ ਹੈ ਕਿ ਭਾਖੜਾ ਮੇਨ ਬਰਾਂਚ ਵਿਚ ਪਾਣੀ ਦੇ ਉਤਰਾਅ ਚੜ੍ਹਾਅ ਦੌਰਾਨ ਇਨ੍ਹਾਂ ਥਾਵਾਂ ਤੋਂ ਨਹਿਰ ਟੁੱਟ ਸਕਦੀ ਹੈ। ਇਸ ਤੋਂ ਇਲਾਵਾ ਇਨ੍ਹਾਂ ਗੇਟਾਂ ਦੇ ਸਟਰੱਕਚਰ ਵੀ ਬਹੁਤ ਮਾੜੀ ਹਾਲਤ ਵਿੱਚ ਹਨ ਅਤੇ ਤੁਰੰਤ ਮੁਰੰਮਤ/ਤਬਦੀਲੀ ਦੀ ਲੋੜ ਹੈ।

ਉਪਰੋਕਤ ਦਰਸਾਈਆਂ ਮੁਸ਼ਕਲਾਂ ਦੇ ਹੱਲ ਲਈ ਪੰਜਾਬ, ਹਰਿਆਣਾ ਅਤੇ ਰਾਜਸਥਾਨ ਰਾਜਾਂ ਦੇ ਮੁੱਖ ਇੰਜੀਨੀਅਰਾਂ ਦੇ ਸਾਂਝੇ ਵਿਚਾਰ ਵਟਾਂਦਰੇ ਅਨੁਸਾਰ ਤਿੰਨ ਨਿਗਰਾਨ ਇੰਜੀਨੀਅਰਾਂ ਤੇ ਆਧਾਰਿਤ ਇਕ ਕਮੇਟੀ ਬਣਾਈ ਗਈ ਸੀ। ਕਮੇਟੀ ਦੀ ਪਹਿਲੀ ਮੀਟਿੰਗ ਮਿਤੀ 4 ਸਤੰਬਰ, 1998 ਨੂੰ ਹੋਈ, ਜਿਸ ਵਿੱਚ ਫੈਸਲਾ ਹੋਇਆ ਕਿ ਇਨ੍ਹਾਂ ਗੇਟਾਂ ਦੀ ਤੁਰੰਤ ਮੁਰੰਮਤ ਕੀਤੀ ਜਾਵੇ ਨਹੀਂ ਤਾਂ ਗੇਟਾਂ ਦੇ ਸਹੀ ਢੰਗ ਨਾਲ ਕੰਮ ਨਾ ਕਰਨ ਕਰਕੇ ਬਹੁਤ ਵੱਡੀ ਘਟਨਾ ਵੀ ਵਾਪਰ ਸਕਦੀ ਹੈ। ਕਮੇਟੀ ਵੱਲੋਂ ਇਹ ਵੀ ਸਹਿਮਤੀ ਦਿੱਤੀ ਗਈ ਸੀ ਕਿ ਟੁੱਟ ਚੁੱਕੀ ਲਾਈਨਿੰਗ ਦਾ ਕੰਮ ਵੀ ਭਾਖੜਾ ਮੇਨ ਬਰਾਂਚ ਦੀ ਬੰਦੀ ਦੌਰਾਨ ਸ਼ੁਰੂ ਕਰਵਾਇਆ ਜਾਵੇ।

[ਸਿੰਚਾਈ ਰਾਜ ਮੰਤਰੀ]

ਇਸ ਉਪਰੰਤ ਕਮੇਟੀ ਦੀ ਮੀਟਿੰਗ ਮਿਤੀ 8 ਦਸੰਬਰ, 1998 ਨੂੰ ਪੰਜਾਬ ਹਿੱਸੇ ਵਿੱਚ ਪੈਂਦੇ ਭਾਖੜਾ ਮੇਨ ਬਰਾਂਚ ਦੀ ਟੁੱਟੀ ਲਾਈਨਿੰਗ ਅਤੇ ਰੈਗੂਲੇਸ਼ਨ ਗੇਟਾਂ ਦੀ ਮੁਰੰਮਤ ਤੁਰੰਤ ਕਰਵਾਉਣ ਲਈ ਹੋਈ । ਕਮੇਟੀ ਨੇ ਨੁਕਸਾਨ ਵਾਲੀਆਂ ਥਾਵਾਂ ਦੀ ਇੰਸਪੈਕਸ਼ਨ ਤੋਂ ਉਪਰੰਤ ਫੈਸਲਾ ਕੀਤਾ ਕਿ ਟੁੱਟੀ ਲਾਈਨਿੰਗ ਅਤੇ ਗੇਟਾਂ ਦੀ ਮੁਰੰਮਤ ਦੇ ਕੰਮ ਵੀ ਭਾਖੜਾ ਮੇਨ ਬਰਾਂਚ ਦੀ ਬੰਦੀ ਦੌਰਾਨ ਕਰਾਏ ਜਾਣ । ਇਨ੍ਹਾਂ ਕੰਮਾਂ ਦੀ ਲਾਗਤ ਦੇ ਅੰਦਾਜ਼ਨ ਅਨੁਮਾਨ 521 ਲੱਖ ਰੁਪਏ ਖ਼ਰਚ ਆਉਣ ਦੀ ਸੰਭਾਵਨਾ ਹੈ, ਜਿਸ ਵਿੱਚ ਤਿੰਨੇ ਰਾਜਾਂ ਦੇ ਹਿੱਸੇ ਇਸ ਤਰ੍ਹਾਂ ਹਨ :

| | | |
|---|---|---|
| ਪੰਜਾਬ 1.52 % | .. | 7.92 ਲੱਖ ਰੁਪਏ |
| ਹਰਿਆਣਾ 32.96 % | .. | 171.72 ਲੱਖ ਰੁਪਏ |
| ਰਾਜਸਥਾਨ 65.52 % | .. | 341.36 ਲੱਖ ਰੁਪਏ |
| ਕੁੱਲ | | 521.00 ਲੱਖ ਰੁਪਏ |

ਇਹ ਕੰਮ ਮਾਰਚ, 1999 ਦੌਰਾਨ ਕਰਾਉਣ ਦੀ ਤਜਵੀਜ਼ ਸੀ ਪਰ ਸਬੰਧਿਤ ਰਾਜਾਂ ਤੋਂ ਬਣਦੀ ਹਿੱਸੇ ਦੀ ਰਕਮ ਪ੍ਰਾਪਤ ਨਾ ਹੋਣ ਕਰਕੇ ਅਜਿਹਾ ਨਹੀਂ ਹੋ ਸਕਿਆ । ਫੰਡਜ਼ ਪ੍ਰਾਪਤ ਕਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਸ ਦੇ ਬਾਰੇ ਪਹਿਲਾਂ ਹਾਊਸ ਨੂੰ ਜਾਣਕਾਰੀ ਵੀ ਦਿੱਤੀ ਗਈ ਸੀ ਲੇਕਿਨ ਪਿਛਲੇ 10 ਦਿਨਾਂ ਦੀ ਹਾਲਤ ਇਹ ਹੈ ਕਿ ਜੇਕਰ ਇਸ ਪਾਸੇ ਧਿਆਨ ਨਾ ਦਿੱਤਾ ਗਿਆ ਤਾਂ ਤਿੰਨ ਪਿੰਡਾਂ ਦੇ ਲੋਕ ਬਹੁਤ ਖ਼ਰਾਬ ਹੋਣਗੇ । ਇਨ੍ਹਾਂ ਨੇ ਜਵਾਬ ਵਿੱਚ ਕਹਿ ਦਿੱਤਾ ਕਿ ਦੂਸਰੇ ਸੂਬੇ ਵੀ ਇਨਵਾਲਵ ਹਨ । ਕੀ ਸਰਕਾਰ ਕੋਈ ਇਹੋ ਜਿਹਾ ਉਪਰਾਲਾ ਨਹੀਂ ਕਰ ਸਕਦੀ ਕਿ ਜੋ ਦੂਸਰੇ ਸੂਬੇ ਇਨ੍ਹਾਂ ਨੂੰ ਪੈਸੇ ਨਹੀਂ ਦੇ ਰਹੇ ਤਾਂ ਇਹ ਉਨ੍ਹਾਂ ਦਾ ਪਾਣੀ ਬੰਦ ਕਰ ਦੇਣ ਔਰ ਨਾਲ ਹੀ ਕੀ ਇਹ ਵੀ ਵਿਸ਼ਵਾਸ ਦੇਣਗੇ ਕਿ ਜੇ ਉਥੇ ਬਰੀਚ ਹੋ ਗਈ ਤਾਂ ਪੰਜਾਬ ਦੇ ਵਿੱਚ ਜਿੰਨੀਆਂ ਫਸਲਾਂ ਦਾ ਨੁਕਸਾਨ ਹੋਵੇਗਾ, ਉਨ੍ਹਾਂ ਕਿਸਾਨਾਂ ਦਾ ਮੁਆਵਜ਼ਾ, ਜਾਨ ਅਤੇ ਮਾਲੀ ਨੁਕਸਾਨ ਦਾ ਮੁਆਵਜ਼ਾ ਪੰਜਾਬ ਸਰਕਾਰ ਦੇਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਦੀ ਚਿੰਤਾ ਦੀ ਗੱਲ ਹੈ, ਉਹ ਠੀਕ ਹੈ ਪਰ ਇਨ੍ਹਾਂ ਨਾਲੋਂ ਜ਼ਿਆਦਾ ਚਿੰਤਾ ਪੰਜਾਬ ਸਰਕਾਰ ਨੂੰ ਹੈ ਔਰ ਉਸ ਦੀ ਡਿਊਟੀ ਹੈ ਕਿਉਂਕਿ ਨਹਿਰ ਪੰਜਾਬ ਵਿੱਚ ਜ਼ਿਆਦਾ ਵਗਦੀ ਹੈ । ਇਹ ਅੰਤਰ-ਰਾਜੀ ਮਸਲਾ ਹੈ ਔਰ ਨਹਿਰ ਦਾ ਪਾਣੀ ਰਾਜਸਥਾਨ ਨੂੰ ਵੀ ਜਾਂਦਾ ਹੈ, ਹਰਿਆਣੇ ਨੂੰ ਵੀ ਜਾਂਦਾ ਹੈ, ਵੱਡਾ ਹਿੱਸਾ ਤਾਂ ਉਨ੍ਹਾਂ

ਦਾ ਹੈ । ਪੰਜਾਬ ਦਾ ਹਿਸਾ ਤਾਂ ਨਾ-ਮਾਤਰ ਹੀ ਹੈ । ਇਸ ਕਰਕੇ ਜਿਹੜੇ ਫੰਡ ਹਨ ਉਹ ਸਾਰੇ ਉਨ੍ਹਾਂ ਨੇ ਹੀ ਦੇਣੇ ਹੁੰਦੇ ਹਨ । ਪਹਿਲਾਂ ਅਸੀਂ ਇਕ ਦੋ ਵਾਰੀ ਪਾਣੀ ਵੀ ਬੰਦ ਕਰਕੇ ਦੇਖਿਆ ਹੈ ਇਸ ਗੱਲੋਂ ਕਿ ਜੇਕਰ ਤੁਸੀਂ ਫੰਡ ਨਹੀਂ ਦਿੰਦੇ ਤਾਂ ਤੁਹਾਨੂੰ ਪਾਣੀ ਰੋਕ ਦਿੱਤਾ ਜਾਵੇਗਾ । ਲੇਕਿਨ ਇਹ ਪਾਣੀ ਰੋਕਣਾ ਲੋਕ ਹਿੱਤ ਦੇ ਉਲਟ ਵੀ ਜਾਵੇਗਾ ਕਿਉਂਕਿ ਉਥੇ ਵੀ ਤਾਂ ਇਨਸਾਨ ਹੀ ਰਹਿੰਦੇ ਹਨ । ਪਾਣੀ ਰੋਕ ਦੇਣ ਦੇ ਨਾਲ ਜ਼ਿਆਦਾ ਅਸਰ ਰਾਜਸਥਾਨ ਅਤੇ ਹਰਿਆਣਾ ਦੇ ਲੋਕਾਂ ਉਤੇ ਪਵੇਗਾ । ਸਾਡੀ ਵੱਡੀ ਪੱਧਰ ਦੇ ਉਤੇ ਗੱਲਬਾਤ ਚੱਲ ਰਹੀ ਹੈ, ਉਨ੍ਹਾਂ ਦੇ ਉਤੇ ਜ਼ੋਰ ਪਾਇਆ ਜਾ ਰਿਹਾ ਹੈ ਕਿ ਤੁਸੀਂ ਫੰਡਜ਼ ਛੇਤੀ ਤੋਂ ਛੇਤੀ ਦਿਓ ਤਾਂ ਕਿ ਨਹਿਰ ਜਲਦੀ ਤੋਂ ਜਲਦੀ ਮੁਕੰਮਲ ਕੀਤੀ ਜਾ ਸਕੇ ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਮੈਂ ਇਹ ਪੁੱਛਿਆ ਹੈ ਕਿ ਉਥੇ ਜਿਹੜੇ ਲੋਕਾਂ ਦਾ ਜਾਨੀ ਤੇ ਮਾਲੀ ਨੁਕਸਾਨ ਹੋਵੇਗਾ, ਉਨ੍ਹਾਂ ਨੂੰ ਕੋਈ ਮੁਆਵਜ਼ਾ ਦਿੱਤਾ ਜਾਵੇਗਾ......

ਸ਼੍ਰੀ ਸਪੀਕਰ : ਮੋਫਰ ਜੀ, ਬਹੁਤ ਹੋ ਚੁੱਕਾ ਹੈ, ਬੈਠ ਜਾਓ । ਹਾਂ ਜੀ ਨੈਕਸਟ ਆਈਟਮ ।

------

## PRESENTATION OF SECOND REPORT OF THE BUSINESS ADVISORY COMMITTEE

ਸ਼੍ਰੀ ਸਪੀਕਰ : ਮੈਂ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਸਦਨ ਨੂੰ ਪੇਸ਼ ਕਰਦਾ ਹਾਂ ਜੋ ਇਸ ਪ੍ਰਕਾਰ ਹੈ :-

ਕੁਝ ਵਿਚਾਰ ਕਰਨ ਤੋਂ ਬਾਅਦ ਕਮੇਟੀ ਨੇ ਫੈਸਲਾ ਕੀਤਾ ਕਿ ਪਹਿਲਾਂ ਹੀ ਨਿਸ਼ਚਿਤ ਕੀਤੇ ਗਏ ਕੰਮ-ਕਾਰ ਤੋਂ ਇਲਾਵਾ, ਮੰਗਲਵਾਰ, 30 ਮਾਰਚ, 1999, 2-00 ਵਜੇ ਬਾਅਦ ਦੁਪਹਿਰ ਨੂੰ ਹੋਣ ਵਾਲੀ ਬੈਠਕ ਵਿਚ ਨਿਮਨ ਲਿਖਤ ਕੰਮ-ਕਾਰ ਵੀ ਕੀਤਾ ਜਾਵੇਗਾ :—

1. ਵਿਧਾਨਿਕ ਕੰਮ-ਕਾਰ;

2. ਸਾਲ 1999-2000 ਲਈ ਚੁਣੀਆਂ ਕਮੇਟੀਆਂ ਦੇ ਗਠਨ ਸਬੰਧੀ ਪ੍ਰਸਤਾਵ.

3. ਸਦਨ ਨੂੰ ਅਣ-ਮਿਥੇ ਸਮੇਂ ਲਈ ਮੁਲਤਵਿਤ ਕਰਨ ਸਬੰਧੀ ਨਿਯਮ-16 ਅਧੀਨ ਪ੍ਰਸਤਾਵ ।

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜ-ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫ਼ਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ਼੍ਰੀ ਮਦਨ ਮੋਹਨ ਮਿੱਤਲ) : ਸ਼੍ਰੀ ਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :-

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿੱਚ ਦਰਜ ਸਿਫ਼ਾਰਸ਼ਾਂ ਨਾਲ ਸਹਿਮਤ ਹੈ ।

ਸ੍ਰੀ ਸਪੀਕਰ : ਪ੍ਰਸਤਾਵ ਪੇਸ਼ ਕੀਤਾ —

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿੱਚ ਦਰਜ ਸਿਫ਼ਾਰਸ਼ਾਂ ਨਾਲ ਸਹਿਮਤ ਹੈ ।

ਸ੍ਰੀ ਸਪੀਕਰ : ਪ੍ਰਸ਼ਨ ਹੈ —

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿੱਚ ਦਰਜ ਸਿਫ਼ਾਰਸ਼ਾਂ ਨਾਲ ਸਹਿਮਤ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਇਕ ਟੈਲੀਵਿਜ਼ਨ ਬਾਰੇ ਐਗਰੀਮੈਂਟ ਹੋਇਆ ਸੀ । ਇਸ ਨੂੰ ਮੂਵ ਕਰਨ ਦੀ ਕੀ ਪੁਜ਼ੀਸ਼ਨ ਹੈ ?

ਸ੍ਰੀ ਸਪੀਕਰ : ਉਹ ਕਿਸੇ ਵੀ ਸਮੇਂ ਆ ਸਕਦਾ ਹੈ ।

---

## RESUMPTION OF GENERAL DISCUSSION ON THE BUDGET ESTIMATES FOR THE YEAR 1999-2000

ਸ੍ਰੀ ਸਪੀਕਰ : ਹੁਣ ਸਾਲ 1999-2000 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਹੋਵੇਗੀ । ਕੱਲ ਸਰਦਾਰ ਮੱਖਣ ਸਿੰਘ ਬੋਲ ਰਹੇ ਸਨ ਤਾਂ ਸਦਨ ਸਥੱਗਿਤ ਹੋ ਗਿਆ ਸੀ । ਹੁਣ ਸਰਦਾਰ ਮੱਖਣ ਸਿੰਘ ਆਪਣੀ ਸਪੀਚ ਦੁਬਾਰਾ ਆਰੰਭ ਕਰਨਗੇ । ਸਰਦਾਰ ਮੱਖਣ ਸਿੰਘ, ਸਿਰਫ਼ ਪੰਜ ਮਿੰਟ ਵਿਚ ਆਪਣੀ ਸਪੀਚ ਸਮਾਪਤ ਕਰ ਦਿਓ ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਪੰਜ ਮਿੰਟਾਂ ਦੇ ਨਾਲ ਤਾਂ ਕੁਝ ਨਹੀਂ ਸਰਨਾ....

ਸ੍ਰੀ ਸਪੀਕਰ : ਤੁਸੀਂ ਕੱਲ੍ਹ ਕਾਫ਼ੀ ਸਮਾਂ ਲੈ ਲਿਆ ਹੈ ।

ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਫੇਰ ਮੁੜ ਦੁਬਾਰਾ ਬਹਿਸ ਸ਼ੁਰੂ ਕਰਨ ਦਾ ਮੌਕਾ ਦਿੱਤਾ ਹੈ । ਕੱਲ੍ਹ ਵੈਸੇ ਵੀ ਮਾਨਯੋਗ ਲੀਡਰ ਆਫ਼ ਦੀ ਅਪੋਜ਼ੀਸ਼ਨ ਅਤੇ ਹੋਰ ਮੇਰੇ ਵੀਰ ਸਦਨ ਵਿਚ ਹਾਜ਼ਰ ਨਹੀਂ ਸਨ । ਇਸ ਕਰਕੇ ਬੋਲਣ ਦਾ ਵਿੱਚ ਕੁਝ ਮਜ਼ਾ ਨਹੀਂ ਸੀ ਆ ਰਿਹਾ ਪਰ ਅੱਜ ਚੌਧਰੀ ਸਾਹਿਬ ਹਾਜ਼ਰ ਹਨ ਇਸ ਲਈ ਬੜੀ ਖੁਸ਼ੀ ਅਤੇ ਪ੍ਰਸੰਨਤਾ ਦੀ ਗੱਲ ਹੈ ਮੈਂ ਉਨ੍ਹਾਂ ਦਾ ਆਦਰ ਕਰਦਾ ਹਾਂ ਪਰ ਇਕ ਗੱਲ ਦਾ ਮੈਨੂੰ ਗਿਲਾ ਹੈ ਇਨ੍ਹਾਂ ਦੇ ਉੱਤੇ, ਕਿ ਦੇਖੋ ਕਿਸੇ ਵੇਲੇ ਤੁਸੀਂ ਰਿਹਾਇਸ਼ੀਆਂ ਕੁਰਸੀਆਂ ਤੇ ਉੱਤੇ ਬੈਠਦੇ ਸੀ ਅਤੇ ਕਦੋਂ ਸਾਡੇ ਕੁਝ ਭਰਾ ਉੱਧਰ ਬੈਠੇ ਹੋਣਗੇ । ਏਥੇ ਅਪੋਜ਼ੀਸ਼ਨ ਅਤੇ ਰਾਜ ਕਰਦੀ ਪਾਰਟੀ

ਆਹਮੋ-ਸਾਹਮਣੇ ਬੈਠੇ ਹੋਣ ਤਾਂ ਕੁਝ ਨਾ ਕੁਝ ਤਾਂ ਹੁੰਦਾ ਰਹਿੰਦਾ ਹੈ ਲੇਕਿਨ ਨਿੱਕੀਆਂ ਗੱਲਾਂ ਦੇ ਉਤੇ ਵਾਕ-ਆਊਟ ਕਰਨਾ, ਉਠ ਕੇ ਚਲੇ ਜਾਣਾ ਠੀਕ ਨਹੀਂ । ਚੌਧਰੀ ਸਾਹਿਬ, ਮੈਂ ਸਪੀਕਰ ਸਾਹਿਬ ਦੇ ਰਾਹੀਂ ਤੁਹਾਨੂੰ ਮੁਖਾਤਿਬ ਹਾਂ . . . .

ਕੁਛ ਨਾ ਕੁਛ ਤੋ ਜ਼ਰੂਰ ਹੋਨਾ ਹੈ
ਸਾਮਨਾ ਆਜ ਉਨ ਸੇ ਹੋਨਾ ਹੈ
ਉਠ ਕੇ ਮਹਿਫਲ ਸੇ ਮੱਤ ਚਲੇ ਜਾਨਾ
ਤੁਮ ਸੇ ਰੌਸ਼ਨ ਯੇ ਕੋਨਾ-ਕੋਨਾ ਹੈ ।

ਮੈਂ ਬੇਨਤੀ ਕਰ ਰਿਹਾ ਸੀ ਕਿ ਛੋਟੀ-ਛੋਟੀ ਗੱਲ ਤੇ ਵਾਕ ਆਊਟ ਨਾ ਕਰਿਆ ਕਰੋ । ਇਸ ਹਾਊਸ ਵਿਚ ਸਹਿਯੋਗ ਦਿਓ, ਜਿਵੇਂ ਆਪੋਜ਼ੀਸ਼ਨ ਨੂੰ ਸਹਿਯੋਗ ਦੇਣਾ ਬਣਦਾ ਹੈ । ਇਕ ਹੋਰ ਮੈਨੂੰ ਗਿਲਾ ਹੈ ਮੈਂ ਦੋ ਸਾਲਾਂ ਤੋਂ ਵੇਖ ਰਿਹਾ ਹਾਂ . . . .

ਸ੍ਰੀ ਸਪੀਕਰ : ਤੁਸੀਂ ਬਜਟ ਬਾਰੇ ਗੱਲ ਕਰੋ ।

ਸਰਦਾਰ ਮੱਖਣ ਸਿੰਘ : ਬਜਟ ਤੇ ਹੀ ਗੱਲ ਕਰ ਰਿਹਾ ਹਾਂ ਜੀ । ਇਨ੍ਹਾਂ ਨੇ ਬਜਟ ਤੇ ਬੋਲਦਿਆਂ ਗੱਲਾਂ ਕਹੀਆਂ ਹਨ । ਆਮ ਤੌਰ ਤੇ ਕਹਿ ਦਿੱਤਾ ਜਾਂਦਾ ਹੈ ਕਿ ਅੱਤਵਾਦ ਖੜ੍ਹਾ ਹੋ ਜਾਵੇਗਾ, ਦੁਬਾਰਾ ਦਹਿਸ਼ਤਗਰਦੀ ਨੇ ਸਿਰ ਚੁੱਕ ਲੈਣਾ ਹੈ । ਸਾਨੂੰ ਲੋਕਾਂ ਨੇ ਜ਼ਿੰਮੇਵਾਰੀ ਦਿੱਤੀ ਹੈ ਕਿ ਪੰਜਾਬ ਵਿਚ ਤੁਸੀਂ ਅਮਨ ਰੱਖਣਾ ਹੈ । ਤੁਸੀਂ ਸ਼ਾਂਤੀ ਲਿਆਉਣੀ ਹੈ । ਅਸੀਂ ਕਿਵੇਂ ਮਾੜੇ ਅਨਸਰਾਂ ਨੂੰ ਸਿਰ ਚੁੱਕਣ ਦਾ ਹੀਆ ਕਰਨ ਦਿਆਂਗੇ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਵਚਨਬੱਧ ਹਾਂ ਕਿ ਸਾਡੀ ਸਰਕਾਰ ਇਸ ਤਰ੍ਹਾਂ ਦੇ ਅਨਸਰਾਂ ਨੂੰ ਸਿਰ ਚੁੱਕਣ ਨਹੀਂ ਦੇ ਸਕਦੀ । ਸਾਨੂੰ ਉਹ ਦਿਨ ਚੇਤੇ ਹਨ । ਉਹ ਕਾਲਾ ਸਮਾਂ, ਸੰਤਾਪ ਜੋ ਪੰਜਾਬ ਦੇ ਲੋਕਾਂ ਨੇ ਹੰਢਾਇਆ, ਉਹ ਇੰਨੇ ਕਾਲੇ ਦਿਨ ਜਿਨ੍ਹਾਂ ਦਾ ਦੁਬਾਰਾ ਚੇਤਾ ਕਰਕੇ ਦਿਲ ਨੂੰ ਹੌਲ ਪੈਣ ਲੱਗਦੇ ਹਨ । ਜਦੋਂ ਪੰਜਾਬ ਨੂੰ ਕੋਈ 28 ਹਜ਼ਾਰ ਦੇ ਕਰੀਬ ਆਪਣੇ ਜੰਮਿਆਂ ਦੀਆਂ ਜਾਨਾਂ ਦੇਣੀਆਂ ਪਈਆਂ । ਮਾਵਾਂ ਤੋਂ ਪੁੱਤ ਖੁੱਸ ਗਏ, ਭੈਣਾਂ ਤੋਂ ਭਰਾ ਖੁੱਸ ਗਏ, 70-70 ਸਾਲ ਦੇ ਬਜ਼ੁਰਗਾਂ ਨੇ ਆਪਣੇ ਨੌਜਵਾਨ ਪੁੱਤਰਾਂ ਦੀ ਅਰਥੀ ਨੂੰ ਮੋਢਾ ਦਿੱਤਾ । ਅਸੀਂ ਉਨ੍ਹਾਂ ਦਿਨਾਂ ਨੂੰ ਕਿਵੇਂ ਭੁਲਾ ਸਕਦੇ ਹਾਂ । ਉਸ ਸਮੇਂ ਸ਼੍ਰੋਮਣੀ ਅਕਾਲੀ ਦਲ ਦਾ ਇੰਨਾ ਵੱਡਾ ਨੁਕਸਾਨ ਹੋਇਆ । ਸਭ ਤੋਂ ਪਹਿਲਾ ਨੁਕਸਾਨ ਤਾਂ ਇਹੀ ਹੋ ਗਿਆ ਕਿ ਕੇਂਦਰ ਵਿਚ ਬੈਠੀ ਕਾਂਗਰਸ ਸਰਕਾਰ ਨੂੰ ਜੋ ਹਮੇਸ਼ਾਂ ਬਹਾਨੇ ਢੂੰਡਦੀ ਰਹਿੰਦੀ ਸੀ ਕਿ ਅਕਾਲੀ ਦਲ ਦੀ ਸਰਕਾਰ ਕਿਵੇਂ ਤੋੜੀ ਜਾਵੇ । ਇਸ ਬਹਾਨੇ ਸਰਕਾਰ ਨੂੰ ਤੋੜਨ ਦਾ ਮੌਕਾ ਮਿਲ ਗਿਆ । ਉਹ 10-15 ਵਰ੍ਹੇ ਕਿਉਂਕਿ ਕੇਂਦਰ ਵਿਚ ਕਾਂਗਰਸ ਦੀ ਸਰਕਾਰ ਸੀ ਅਤੇ ਇਥੇ ਗਵਰਨਰ ਵੀ ਕਾਂਗਰਸ ਦੇ ਲੀਡਰ ਲਗਦੇ ਸੀ ਕਦੇ ਸਿਧਾਰਥ ਸ਼ੰਕਰ ਰੇਅ, ਕਦੇ * * ਲੱਗ ਜਾਂਦਾ ਸੀ ਕਦੇ ਵਰਮਾ ਸਾਹਿਬ ਲੱਗ ਜਾਂਦੇ ਸੀ । ਯਾਨੀ ਟੇਢੇ ਢੰਗ ਨਾਲ ਬਿਨਾਂ ਵੋਟਾਂ ਤੋਂ ਇਨ੍ਹਾਂ ਨੂੰ ਇੰਨਾ ਲੰਮਾ ਸਮਾਂ ਇਥੇ ਰਾਜ ਕਰਨ ਦਾ

**Expunged as ordered by the Chair.

[ਸਰਦਾਰ ਮੱਖਣ ਸਿੰਘ]

ਮੌਕਾ ਮਿਲਿਆ । ਉਸ ਤੋਂ ਮਗਰੋਂ ਵੀ ਜਿਵੇਂ ਅੱਜ ਦੋ ਸਾਲਾਂ ਤੋਂ ਇਹ ਲੋਕਾਂ ਵਿੱਚ ਦਹਿਸ਼ਤ ਪੈਦਾ ਕਰ ਰਹੇ ਹਨ। ਡਰ ਪੈਦਾ ਕਰ ਰਹੇ ਹਨ ਉਦੋਂ ਵੀ ਡਰ ਪੈਦਾ ਕਰਕੇ ਵੋਟਾਂ ਕਰਾ ਦਿੱਤੀਆਂ ਅਤੇ ਲੋਕਾਂ ਨੇ ਡਰ ਕੇ ਵੋਟਾਂ ਨਾ ਪਾਈਆਂ। ਪਿਛਲੀ ਸਰਕਾਰ ਵੇਲੇ ਸਪੀਕਰ ਸਾਹਿਬ, ਬਹੁਤ ਥੋੜ੍ਹੀਆਂ ਥੋੜ੍ਹੀਆਂ ਵੋਟਾਂ ਨਾਲ ਜਿੱਤ ਕੇ ਆਏ । ਜਿਨ੍ਹਾਂ ਨੂੰ ਕਦੇ ਇਹ ਆਸ ਨਹੀਂ ਸੀ ਕਿ ਆਪਣੇ ਪਿੰਡ ਵਿਚ ਪੰਚਾਇਤ ਮੈਂਬਰ ਬਣ ਸਕਦੇ ਹਨ ਪਰ ਉਹ ਇਸ ਸਦਨ ਵਿਚ ਮੈਂਬਰ ਬਣ ਕੇ ਆਏ ! ਉਸ ਦਾ ਇਨ੍ਹਾਂ ਨੂੰ ਲਾਭ ਹੋਇਆ, ਇਨ੍ਹਾਂ ਨੂੰ ਲਾਭ ਹੋ ਸਕਦਾ ਹੈ। ਸ਼੍ਰੋਮਣੀ ਅਕਾਲੀ ਦਲ ਨੂੰ ਤਾਂ ਬਹੁਤ ਨੁਕਸਾਨ ਹੋਇਆ। ਹਜ਼ਾਰਾਂ-ਸੈਂਕੜੇ ਸਾਡੇ ਵਰਕਰ ਸ਼ਹੀਦ ਹੋ ਗਏ, ਸਾਡੇ ਲੀਡਰ ਸ਼ਹੀਦ ਹੋ ਗਏ । ਸਾਡੀਆਂ ਧਾਰਮਿਕ ਹਸਤੀਆਂ ਸ਼ਹੀਦ ਹੋਈਆਂ । ਇਸ ਲਈ ਅਸੀਂ ਕਿਵੇਂ ਵੀ ਕਾਲੇ ਦਿਨਾਂ ਨੂੰ ਪੰਜਾਬ ਵਿਚ ਪਰਤਣ ਨਹੀਂ ਦੇਵਾਂਗੇ । ਇਨ੍ਹਾਂ ਨੂੰ ਇੰਨਾ ਸਮਾਂ ਟੇਢੇ-ਮੇਢੇ ਢੰਗ ਨਾਲ ਰਾਜ ਕਰਨ ਦਾ ਮੌਕਾ ਮਿਲਿਆ, ਐਸਾ ਕਰਨ ਦਾ ਮੌਕਾ ਮਿਲਿਆ । ਮੈਂ ਦੱਸ ਦਿਆਂ ਉਸ ਅੱਤਵਾਦ ਦੇ ਵੇਲੇ ਤੋਂ ਲੈ ਕੇ ਹੁਣ ਤੱਕ ਇਨ੍ਹਾਂ ਨੂੰ ਸਰਕਾਰੀ ਗੱਡੀਆਂ ਸਕਿਉਰਟੀ ਦੇ ਤੌਰ ਤੇ ਰੱਖਣ ਦਾ ਅਤੇ ਗੰਨਮੈਨ ਰੱਖਣ ਦਾ ਇਕ ਸ਼ੌਕ ਜਿਹਾ ਪੈਦਾ ਹੋ ਗਿਆ । ਮੇਰੇ ਆਪੋਜ਼ੀਸ਼ਨ ਵਿਚ ਸੀ. ਪੀ. ਆਈ. ਦੇ ਭਰਾ ਵੀ ਬੈਠੇ ਹਨ, ਉਨ੍ਹਾਂ ਨੂੰ ਵੀ ਉਸ ਵੇਲੇ, ਇਨ੍ਹਾਂ ਨੂੰ ਸ਼ਾਇਦ ਗੱਡੀਆਂ ਹਾਸਲ ਕਰਨ ਦਾ ਹੁਣ ਮੌਕਾ ਨਾ ਮਿਲੇ, ਇਨ੍ਹਾਂ ਨੇ ਅੱਤਵਾਦ ਵੇਲੇ ਗੱਡੀਆਂ ਮੁੱਲ ਲੈ ਲਈਆਂ ਤੇ ਕਿਰਾਏ ਉਤਾਰੇ ਪੁਲਿਸ ਦੇ ਪੈਸੇ ਲੈ ਕੇ ਅਤੇ ਆਪਣੀਆਂ ਗੱਡੀਆਂ ਬਣਾ ਲਈਆਂ ।

**ਕਾਮਰੇਡ ਅਜੈਬ ਸਿੰਘ ਰੌਂਤਾ** : ** **

**Mr. Speaker** : This is no Point of Order.

**ਸਰਦਾਰ ਮੱਖਣ ਸਿੰਘ** : ਮੈਂ ਦੱਸਦਾ ਹਾਂ ਕਿ ਮੈਨੂੰ ਵੀ ਉਸ ਵੇਲੇ ਗੱਡੀ ਮਿਲੀ ਸੀ ਪਰ ਮੈਂ ਕਦੇ ਪੁਲਿਸ ਦੇ ਪੈਸੇ ਵਿਚੋਂ ਆਪਣੀ ਗੱਡੀ ਪ੍ਰਾਪਤ ਨਹੀਂ ਕੀਤੀ । ਉਸ ਵੇਲੇ ਐਸ. ਪੀ. ਓ. ਦਿੱਤੇ ਜਾਂਦੇ ਸੀ । ਆਪਣੀ ਮਰਜ਼ੀ ਤੇ ਰੱਖਣ ਲਈ ਜਿਨ੍ਹਾਂ ਤੇ ਇਤਬਾਰ ਹੈ ਜੋ ਤੁਹਾਡੇ ਪਿੱਛੇ ਜਾਨ ਦੇ ਦੇਣਗੇ । ਇਹ ਸਾਡੇ ਭਰਾ ਐਸ. ਪੀ. ਓ. ਰੱਖਦੇ ਸੀ । ਮੈਂ ਜਾਣਦਾ ਹਾਂ ਕੋਈ ਆਪਣੇ ਭਰਾ ਨੂੰ ਰੱਖ ਲੈਂਦਾ ਸੀ, ਕੋਈ ਆਪਣੀ ਭੂਆ ਦੇ ਪੁੱਤ ਨੂੰ ਰੱਖ ਲੈਂਦਾ ਸੀ, ਮਾਮੇ ਦਾ ਪੁੱਤ ਰੱਖ ਲੈਂਦਾ ਸੀ । ਉਵੇਂ ਹੀ ਰੱਖ ਲੈਂਦੇ ਸੀ ਤੇ ਤਨਖਾਹਾਂ ਜੇਬਾਂ ਵਿਚ ਜਾਂਦੀਆਂ ਸਨ । ਇਹ ਚਾਹੁੰਦੇ ਹਨ ਕਿ ਉਹ ਦਿਨ ਫਿਰ ਜ਼ਰੂਰ ਆਉਣ । ਇਹ ਕਾਮਨਾ ਕਰਦੇ ਹਨ, ਉਹ ਦਿਨ ਜ਼ਰੂਰ ਆਉਣ । ਸ਼੍ਰੋਮਣੀ ਅਕਾਲੀ ਦਲ ਵਚਨਬੱਧ ਹੈ, ਭਾਰਤੀ ਜਨਤਾ ਪਾਰਟੀ ਦਾ ਵਾਅਦਾ ਹੈ, ਪੰਜਾਬ ਸਰਕਾਰ ਵਚਨਬੱਧ ਹੈ ਕਿ ਦੋਬਾਰਾ ਪੰਜਾਬ ਵਿਚ ਇਸ ਤਰ੍ਹਾਂ ਦੇ ਦਿਨ ਨਹੀਂ ਆਉਣ ਦਿਆਂਗੇ । ਡੱਟ ਕੇ ਮਾੜੇ ਅਨਸਰਾਂ ਦਾ ਟਾਕਰਾ ਕਰਾਂਗੇ ਤੇ ਉਨ੍ਹਾਂ ਨੂੰ ਸਿਰ ਚੁੱਕਣ ਦੀ ਜੁਅੱਰਤ ਨਹੀਂ ਕਰਨ ਦਿਆਂਗੇ । ਮੈਂ ਬੇਨਤੀ ਕਰ ਰਿਹਾ ਸੀ ...

**Expunged as ordered by the Chair.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਬੜੇ ਸੀਰੀਅਸ ਐਲੀਗੇਸ਼ਨ ਲਾਏ ਹਨ । ਮੇਰੀ ਪਾਰਟੀ ਦਾ ਜ਼ਿਕਰ ਕਰ ਦਿੱਤਾ ਹੈ । ਮੈਨੂੰ ਖੁਸ਼ੀ ਹੈ ਇਸ ਗੱਲ ਦੀ ਕਿ ਨੋਟੀਫਿਕੇਸ਼ਨ ਹੋ ਜਾਣਾ ਚਾਹੀਦਾ ਹੈ । ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਪਿਛਲੇ ਸਾਰੇ ਸਮੇਂ ਵਿਚ ਅੱਤਵਾਦ ਦੇ ਸਮੇਂ ਵਿੱਚ ਜਿੰਨੀ ਸਕਿਓਰਟੀ ਦਿੱਤੀ ਗਈ ਐਸ.ਪੀ.ਓ. ਰੱਖੇ ਗਏ ਇਸ ਵਾਸਤੇ ਹਾਊਸ ਦੀ ਕਮੇਟੀ ਬਣਾਓ ਜੋ ਆਪਣੇ ਤੌਰ ਤੇ ਇਨਕੁਆਇਰੀ ਕਰੇ ਅਤੇ ਸਾਰੇ ਤੱਥ ਲੋਕਾਂ ਦੇ ਸਾਹਮਣੇ ਰੱਖਣੇ ਚਾਹੀਦੇ ਹਨ ।

**Chaudhary Jagjit Singh**: On a Point of Order, Sir, ਸਪੀਕਰ ਸਾਹਿਬ, ਇਥੇ ਮੈਂਬਰ ਸਾਹਿਬ ਨੇ ਐਸ. ਪੀ. ਓਜ਼. ਦੀ ਭਰਤੀ ਬਾਰੇ ਅਤੇ ਆਪਣੀ ਸਿਕਿਉਰਟੀ ਲਈ ਆਪਣੇ ਰਿਸ਼ਤੇਦਾਰਾਂ ਨੂੰ ਲਗਾਉਣ ਬਾਰੇ ਅਤੇ ਸਰਕਾਰੀ ਗੱਡੀਆਂ ਨੂੰ ਯੂਜ਼ ਕਰਨ ਬਾਰੇ ਕਿਹਾ ਹੈ ਪਰ ਉਸ ਸਮੇਂ ਸਿਕਿਉਰਟੀ ਇਨ੍ਹਾਂ ਨੂੰ ਵੀ ਦਿੱਤੀ ਹੋਈ ਸੀ । ਬਾਕੀ ਜਿਹੜਾ ਇਨ੍ਹਾਂ ਨੇ * * ਦਾ ਨਾਂ ਲਿਆ ਹੈ ਉਸ ਨੇ ਪੰਜਾਬ ਦੇ ਲਈ ਰਾਜੀਵ-ਲੌਂਗੋਵਾਲ ਸਮਝੌਤਾ ਕਰਵਾਇਆ ਸੀ । ਉਨ੍ਹਾਂ ਦਾ ਨਾਂ ਐਕਸਪੰਜ ਹੋਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ** ** ਦਾ ਨਾਂ ਐਕਸਪੰਜ ਕਰ ਦਿੱਤਾ ਜਾਵੇ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੇਰੇ ਕੋਲ ਉਸ ਵਕਤ ਵੀ ਸਿਕਿਉਰਟੀ ਸੀ ਅਤੇ ਹੁਣ ਵੀ ਹੈ ਪਰ ਮੇਰਾ ਸਵਾਲ ਸੀ ਕਿ ਕਿਵੇਂ ਉਸ ਵਕਤ ਪੁਲਿਸ ਦੇ ਕਿਰਾਏ ਤੇ ਮੈਂਬਰਾਂ ਨੇ ਆਪਣੀਆਂ ਗੱਡੀਆਂ ਖਰੀਦੀਆਂ ਸਨ ਅਤੇ ਆਪਣੇ ਹੀ ਰਿਸ਼ਤੇਦਾਰਾਂ ਨੂੰ ਐਸ. ਪੀ. ਓਜ਼ ਭਰਤੀ ਕੀਤਾ ਸੀ ਤਾਂਕਿ ਉਨ੍ਹਾਂ ਨੂੰ ਸਰਕਾਰ ਵੱਲੋਂ ਤਨਖਾਹਾਂ ਮਿਲ ਸਕਣ ਅਤੇ ਇਨ੍ਹਾਂ ਤਨਖਾਹਾਂ ਨਾਲ ਉਹ ਆਪਣੀਆਂ ਜੇਬਾਂ ਭਰਦੇ ਰਹੇ ਪਰ ਹੁਣ ਇਥੇ ਵਿੱਤ ਮੰਤਰੀ ਸਾਹਿਬ ਨੇ ਆਪਣੀ ਬਜਟ ਸਪੀਚ ਵਿੱਚ ਗੈਰ ਯੋਜਨਾ ਦੇ ਖਰਚੇ ਨੂੰ ਘੱਟ ਕਰਨ ਦੀ ਤਜਵੀਜ਼ ਦਿੱਤੀ ਹੈ ਅਤੇ ਦੱਸਿਆ ਹੈ ਕਿ ਕਿਵੇਂ 100% ਵਾਧਾ ਹੋ ਗਿਆ ਸੀ । ਹਰ ਮਹਿਕਮੇ ਵਿੱਚ 5/10% ਵਾਧਾ ਹਰ ਸਾਲ ਹੋ ਜਾਂਦਾ ਹੈ, ਪਰ ਪਹਿਲੀ ਵਾਰੀ ਹੈ ਕਿ ਵਿੱਤ ਮੰਤਰੀ ਸਾਹਿਬ ਨੇ ਆਪਣੀ ਸਿਆਣਪ ਨਾਲ ਹਰ ਮਹਿਕਮੇ ਨੂੰ ਹਦਾਇਤ ਕੀਤੀ ਹੈ ਕਿ ਉਹ ਆਪਣੇ ਗੈਰ ਯੋਜਨਾ ਦੇ ਖਰਚਿਆਂ ਵਿੱਚ 5% ਦੀ ਕਮੀ ਕਰਨ ਅਤੇ ਇਹ ਪਹਿਲੀ ਵਾਰ ਇਤਿਹਾਸ ਵਿੱਚ ਹੋਇਆ ਹੈ । ਇਸੇ ਤਰ੍ਹਾਂ ਵਿੱਤ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਹਰ ਮਹਿਕਮੇ ਵਿੱਚ ਗੱਡੀਆਂ 5-7 ਹੁੰਦੀਆਂ ਹਨ ਜਿਸ ਉਤੇ ਸਰਕਾਰੀ ਖਰਚਾ ਕਾਫੀ ਹੁੰਦਾ ਹੈ । ਇਸ ਨੂੰ ਘੱਟ ਕਰਨ ਲਈ ਵੀ ਸੁਝਾਅ ਦਿੱਤੇ ਹਨ ਅਤੇ ਇਸ ਦੇ ਲਈ ਬਕਾਇਦਾ ਇੱਕ ਕਮੇਟੀ ਬਣਾਈ ਗਈ ਹੈ ਜਿਹੜੀ ਇਨ੍ਹਾਂ ਗੱਡੀਆਂ ਦੇ ਖਰਚੇ ਨੂੰ ਘੱਟ ਕਰਨ ਬਾਰੇ ਸੁਝਾਅ ਦੇਵੇਗੀ ਤਾਂਕਿ ਘੱਟੋ ਘੱਟ ਗੱਡੀਆਂ ਦੇ ਨਾਲ ਕੰਮ ਚਲਾਇਆ ਜਾਵੇ । ਅਫ਼ਸਰ ਸਾਹਿਬਾਨ ਨੂੰ ਕਿਹਾ ਗਿਆ ਹੈ ਕਿ ਉਹ ਦੌਰੇ ਤੇ ਆਪਣੀਆਂ ਗੱਡੀਆਂ

**Expunged as ordered by the Chair.

[ਸਰਦਾਰ ਮੱਖਣ ਸਿੰਘ]

ਨਾਲ ਲੈ ਕੇ ਜਾਣ । ਉਨ੍ਹਾਂ ਨੂੰ ਸਰਕਾਰ ਪੈਟਰੋਲ ਦਾ ਖ਼ਰਚਾ ਦੇਵੇਗੀ, ਮੁਰੰਮਤ ਦਾ ਖਰਚਾ ਦੇਵੇਗੀ ਤਾਂਕਿ ਉਨ੍ਹਾਂ ਨੂੰ ਆਪਣੀ ਗੱਡੀ ਦਾ ਦਰਦ ਹੋਵੇ ।

*10-48 ਵਜੇ ਪੂਰਵ ਦੁਪਹਿਰ

(*ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਇਸੇ ਤਰ੍ਹਾਂ ਸਰਕਾਰੀ ਦਫ਼ਤਰਾਂ ਦੇ ਵਿੱਚ ਟੈਲੀਫੂਨਾਂ ਦਾ ਬਹੁਤ ਜ਼ਿਆਦਾ ਖਰਚਾ ਆਉਂਦਾ ਹੈ ਅਤੇ ਦੇਸ਼ ਅਤੇ ਵਿਦੇਸ਼ ਵਿੱਚ ਅੰਨ੍ਹੇਵਾਹ ਕਾਲਾਂ ਕੀਤੀਆਂ ਜਾਂਦੀਆਂ ਹਨ ਅਤੇ ਸਰਕਾਰ ਦੇ ਕਰੋੜਾਂ ਰੁਪਏ ਦੇ ਬਿੱਲ ਆਉਂਦੇ ਹਨ । ਵਿੱਤ ਮੰਤਰੀ ਸਾਹਿਬ ਨੇ ਇਸ ਉਤੇ ਇੱਕ ਲਿਮਿਟ ਫਿਕਸ ਕਰਨ ਦਾ ਸੁਝਾਅ ਦਿੱਤਾ ਹੈ । ਟੈਲੀਫੂਨ ਦੀਆਂ ਕਾਲਜ਼ ਨੂੰ ਲਿਮਿਟ ਕਰਨ ਨਾਲ ਸਰਕਾਰ ਦੇ ਖਰਚੇ ਵਿੱਚ ਕਾਫੀ ਕਮੀ ਆਵੇਗੀ ਅਤੇ ਇਸ ਹੋ ਰਹੇ ਅੰਨ੍ਹੇਵਾਹ ਖਰਚੇ ਨੂੰ ਨੱਥ ਪਵੇਗੀ । ਇਸੇ ਤਰ੍ਹਾਂ ਦਫ਼ਤਰਾਂ ਦੇ ਵਿੱਚ ਜਦੋਂ ਅਸੀਂ ਜਾਂਦੇ ਹਾਂ ਤਾ ਅਸੀਂ ਅਫ਼ਸਰ ਸਾਹਿਬਾਨ ਦੇ ਕਮਰਿਆਂ ਦੇ ਪਰਦੇ ਵੇਖ ਕੇ ਦੰਗ ਰਹਿ ਜਾਂਦੇ ਹਾਂ, ਸੋਫੇ ਵੇਖ ਕੇ ਦੰਗ ਰਹਿ ਜਾਂਦੇ ਹਾਂ, ਕਲੀਨ ਵੇਖ ਕੇ ਦੰਗ ਰਹਿ ਜਾਂਦੇ ਹਾਂ । ਅਫ਼ਸਰ ਸਾਹਿਬਾਨ ਦੇ ਦਫ਼ਤਰਾਂ ਦੇ ਵਿੱਚ ਲੱਗੇ ਹੋਏ ਸਾਜ਼ੋ ਸਾਮਾਨ ਨੂੰ ਵੇਖ ਕੇ ਅਸੀਂ ਦੰਗ ਰਹਿ ਜਾਂਦੇ ਹਾਂ ਜਦ ਕਿ ਦੂਸਰੀ ਤਰਫ ਸਾਡੇ ਐਮ. ਐਲ. ਏਜ਼ ਦਾ ਕੋਈ ਦਫ਼ਤਰ ਹੀ ਨਹੀਂ ਹੁੰਦਾ । ਉਨ੍ਹਾਂ ਨੂੰ ਰਹਿਣ ਲਈ ਇੱਕ ਕਮਰਾ ਦਿੱਤਾ ਹੁੰਦਾ ਹੈ ਉਸ ਦੀ ਵੀ ਬੜੀ ਮਾੜੀ ਹਾਲਤ ਹੈ । ਤੁਸੀਂ ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਦਾ ਸਾਰਾ ਪ੍ਰਬੰਧ ਦੇਖਦੇ ਹੋ । ਕਿੰਨਾ ਜ਼ਮੀਨ ਅਸਮਾਨ ਦਾ ਫ਼ਰਕ ਹੁੰਦਾ ਹੈ ਐਮ. ਐਲ. ਏਜ਼ ਦੇ ਦਫ਼ਤਰ ਦਾ ਅਤੇ ਅਫ਼ਸਰਾਂ ਦੇ ਦਫ਼ਤਰਾਂ ਵਿੱਚ । ਇਸ ਲਈ ਸਰਕਾਰ ਨੂੰ ਇਨ੍ਹਾਂ ਅਫ਼ਸਰ ਸਾਹਿਬਾਨ ਦੇ ਦਫ਼ਤਰਾਂ ਦੇ ਵਿੱਚ ਸਾਜ਼ੋ-ਸਾਮਾਨ ਉਤੇ ਕੀਤੇ ਜਾਂਦੇ ਫਾਲਤੂ ਖ਼ਰਚੇ ਨੂੰ ਵੀ ਘੱਟ ਕਰਨਾ ਚਾਹੀਦਾ ਹੈ ਅਤੇ ਇਸ ਵਿੱਚ ਕਮੀ ਲਿਆਉਣ ਦੀ ਲੋੜ ਹੈ । ਇਸ ਦੇ ਲਈ ਸਾਨੂੰ ਉਪਰਾਲੇ ਕਰਨੇ ਚਾਹੀਦੇ ਹਨ ਅਤੇ ਇਸੇ ਤਰ੍ਹਾਂ ਇਸ ਸਦਨ ਦੇ ਵਿੱਚ ਮੇਰੀ ਭੈਣ ਜੀ ਨੇ ਇਸ਼ਤਿਹਾਰਾਂ ਦੇ ਖਰਚੇ ਬਾਰੇ ਜ਼ਿਕਰ ਕੀਤਾ ਸੀ । ਡਿਪਟੀ ਸਪੀਕਰ ਸਾਹਿਬ, ਅੰਨ੍ਹੇਵਾਹ ਆਪਣੀਆਂ ਫੋਟੋਆਂ ਛਪਵਾਉਣ ਦੇ ਵਾਸਤੇ ਲੀਡਰਾਂ ਵੱਲੋਂ ਵੀ, ਮੰਤਰੀਆਂ ਵੱਲੋਂ ਵੀ, ਅਫ਼ਸਰਾਂ ਵੱਲੋਂ ਵੀ ਧੜਾ-ਧੜ ਛੋਟੇ ਮੋਟੇ ਅਖਬਾਰਾਂ ਵਿੱਚ, ਮੈਗਜ਼ੀਨਾਂ ਵਿੱਚ, ਰੋਜ਼ਾਨਾ ਅਖਬਾਰਾ ਵਿੱਚ ਵੀ ਅਤੇ ਦੂਜੀਆਂ ਭਾਸ਼ਾਵਾਂ ਦੇ ਅਖਬਾਰਾ ਵਿੱਚ ਵੀ ਇਸ਼ਤਿਹਾਰ ਦਿੱਤੇ ਜਾਂਦੇ ਸਨ । ਵਿੱਤ ਮੰਤਰੀ ਸਾਹਿਬ ਨੇ ਇਹ ਠੀਕ ਤੌਰ ਤੇ ਸੁਝਾਓ ਦਿੱਤਾ ਹੈ ਕਿ ਕਿਉਂਕਿ ਹੁਣ ਅਸੀਂ ਇੰਟਰਨੈਟ ਨਾਲ ਜੁੜ ਗਏ ਹਾਂ, ਲੋਕਾਂ ਨਾਲ ਰਾਬਤਾ ਕਾਇਮ ਕਰਨ ਦੇ ਹੋਰ ਵੀ ਕਾਫ਼ੀ ਸਾਧਨ ਹਨ । ਘੱਟੋ-ਘੱਟ 50% ਇਸ਼ਤਿਹਾਰਾਂ ਦੇ ਖਰਚੇ ਵਿੱਚ ਕਮੀ ਦਾ ਸੁਝਾਓ ਦਿੱਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਇਹ ਵੀ ਇੱਕ ਬਹੁਤ ਵਧੀਆ ਸੁਝਾਓ ਦਿੱਤਾ ਹੈ । ਇਸ ਦੇ ਨਾਲ ਹੋਰ ਵੀ ਸਾਧਨ ਜੁਟਾਏ ਜਾਣਗੇ । ਇਹ ਵੀ ਵਿੱਤ ਮੰਤਰੀ ਸਾਹਿਬ ਨੇ ਚੰਗੀ ਗੱਲ ਕੀਤੀ ਹੈ ।

**ਸ੍ਰੀ ਡਿਪਟੀ ਸਪੀਕਰ** ਵਾਈਂਡ ਅੱਪ ਕਰੋ ਜੀ । ਅੱਜ ਸਾਰਿਆਂ ਨੂੰ 5-5 ਮਿੰਟ ਹੀ ਮਿਲਣੇ ਹਨ ।

**ਸਰਦਾਰ ਮੱਖਣ ਸਿੰਘ :** ਇਨ੍ਹਾਂ ਚੰਗੇ ਸੁਝਾਵਾਂ ਦੀ ਰੋਸ਼ਨੀ ਵਿੱਚ ਮੈਂ ਆਪੋਜ਼ੀਸ਼ਨ ਦੇ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਕੋਲ ਕਾਰੋਬਾਰ ਫਿਕੋ ਹੀ ਹੈ । ਜੋ ਗੱਲ ਠੀਕ ਹੈ, ਉਸ ਨੂੰ ਵੀ ਠੀਕ ਨਹੀਂ ਕਹਿਣਾ । ਜੋ ਵਧੀਆ ਗੱਲਾਂ ਹਨ, ਉਨ੍ਹਾਂ ਦੀ ਇਨਾਂ ਨੂੰ ਤਾਰੀਫ ਕਰਨੀ ਚਾਹੀਦੀ ਹੈ । ਇਹ ਵਿੱਤ ਮੰਤਰੀ ਸਾਹਿਬ ਦੇ ਵਧੀਆ ਸੁਝਾਓ ਹਨ । ਅਸੀਂ ਇੱਕ ਨਵੇਂ ਦੌਰ ਵਿੱਚ ਜਾਣਾ ਚਾਹੁੰਦੇ ਹਾਂ, ਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ :—

"ਹੈ ਦੌਰ ਨਵਾਂ, ਹੀਰ ਪੁਰਾਣੀ ਨਾ ਸੁਣ,
ਦੁੱਖ ਚਾਕ ਦਾ, ਸੈਦੇ ਦੀ ਜ਼ਬਾਨੀ ਨਾ ਸੁਣੋ,

ਛੇੜੀ ਹੈ ਜ਼ਮਾਨੇ ਨੇ ਅਵਾਮਾਂ ਦੀ ਕਥਾ,
ਰਾਜੇ ਤੇ ਨਵਾਬਾਂ ਦੀ ਕਹਾਣੀ ਨਾ ਸੁਣੋ ॥"

ਹੁਣ ਪੁਰਾਣੀਆਂ ਗੱਲਾਂ ਛੱਡ ਦਿਓ ਜੋ ਨਵਾਂ ਕੁਝ ਸਾਡੇ ਵਿੱਤ ਮੰਤਰੀ ਸਾਹਿਬ ਨੇ ਤੁਹਾਡੇ ਸਾਹਮਣੇ ਬਜਟ ਲਿਆਂਦਾ ਹੈ ਉਸ ਦਾ ਤੁਹਾਨੂੰ ਸਮਰਥਨ ਕਰਨਾ ਚਾਹੀਦਾ ਹੈ । ਸਾਨੂੰ ਸਾਰਿਆਂ ਨੂੰ ਰਲ ਮਿਲ ਕੇ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਜਿਹੜਾ ਪੰਜਾਬ ਦਾ ਆਰਥਿਕ ਸੰਕਟ ਹੈ, ਇਸ ਦਾ ਸਾਰੇ ਰਲ ਮਿਲ ਕੇ ਹੱਲ ਕੱਢੀਏ । ਸਰਕਾਰ ਬੇਸ਼ੱਕ ਅਸੀਂ ਚਲਾਉਂਦੇ ਹਾਂ ਪਰ ਪੰਜਾਬ ਨੂੰ ਰਲ ਮਿਲ ਕੇ ਸਾਂਭਣਾ ਸਾਡਾ ਸਾਰਿਆਂ ਦਾ ਫਰਜ਼ ਹੈ । ਬਾਰ ਬਾਰ ਇਹੋ ਕਿਹਾ ਜਾਂਦਾ ਹੈ ਕਿ ਤੁਹਾਡਾ ਆਹ ਮਾੜਾ ਹੈ, ਉਹ ਮਾੜਾ ਹੈ । ਸਾਨੂੰ ਦੋ ਸਾਲ ਹੋਏ ਹਨ । ਅਰਜ਼ੀ ਸਾਹਿਬ ਨੂੰ ਮੈਂ ਪੁੱਛਦਾ ਹਾਂ ਕਿ ਦੋ ਸਾਲਾਂ ਦਾ ਹਿਸਾਬ ਕਿਤਾਬ ਬਿੰਦੋ, ਬਿੰਦੇ ਪੁੱਛਦੇ ਰਹਿੰਦੇ ਹਨ । ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਭਾਈ 46 ਸਾਲ ਵਾਲਿਆਂ ਤੋਂ ਵੀ ਹਿਸਾਬ ਕਿਤਾਬ ਮੰਗਿਆ ਕਰੋ ਕਿ ਤੁਹਾਡਾ 46 ਸਾਲਾਂ ਦਾ ਹਿਸਾਬ ਕਿਤਾਬ ਕੀ ਹੈ ? ਦੋ ਸਾਲਾਂ ਦਾ ਹਿਸਾਬ ਕਿਤਾਬ ਤੁਸੀਂ ਕਿੱਲ-ਕਿੱਲ ਕੇ ਹਰ ਰੋਜ਼ ਪੁੱਛਦੇ ਹੋ ਅਤੇ ਕੋਈ ਮੌਕਾ ਨਹੀਂ ਖੁੰਝਣ ਦਿੰਦੇ । ਤੁਸਾਂ ਸਾਨੂੰ ਮੌਕਾ ਦਿਓ । ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਹੋਰਾਂ ਦਾ ਕਹਿਣਾ ਹੈ ਕਿ ਪੰਜ ਸਾਲਾਂ ਵਿੱਚ ਅਸੀਂ 46 ਸਾਲਾਂ ਦਾ ਜੋ ** ਇਨ੍ਹਾਂ ਨੇ ਖਿੰਡਾਇਆ ਹੈ, ਉਸ ਨੂੰ ਅਸੀਂ ਵੱਤਰ ਕਰ ਦਿਆਂਗੇ । ਜੇ ਪੰਜ ਸਾਲ ਸਾਨੂੰ ਹੋਰ ਪੰਜਾਬ ਦੇ ਲੋਕ ਦੇਣਗੇ ਤਾਂ ਕੋਈ ਗਿਲਾ ਸ਼ਿਕਵਾ ਨਹੀਂ ਰਹਿਣ ਦੇਵਾਂਗੇ । ਪੰਜਾਬ ਦੇ ਲੋਕਾਂ ਨਾਲ ਬਾਦਲ ਸਾਹਿਬ ਦੀ ਕਮਿਟਮੈਂਟ ਹੈ ਕਿ ਅਸੀਂ ਲੋਕਾਂ ਦੇ ਚਾਅ ਵੀ ਪੂਰੇ ਕਰਾਂਗੇ ।

---

**Expunged as ordered by the Chair.

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਪੁਆਇੰਟ ਆਫ ਆਰਡਰ. ਡਿਪਟੀ ਸਪੀਕਰ ਸਾਹਿਬ। ਮੈਂਬਰ ਸਾਹਿਬ ਨੇ ਬੋਲਦੇ ਸਮੇਂ ** ** ਦਾ ਲਫ਼ਜ਼ ਵਰਤਿਆ ਹੈ। ਇਹ ਲਫ਼ਜ਼ ਐਕਸਪੰਜ ਹੋਣਾ ਚਾਹੀਦਾ ਹੈ।

**ਸ਼੍ਰੀ ਡਿਪਟੀ ਸਪੀਕਰ** : ਇਹ ਲਫ਼ਜ਼ ਐਕਸਪੰਜ ਕਰ ਦਿਓ।

**ਸਰਦਾਰ ਮੱਖਣ ਸਿੰਘ** : ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੋਰਾਂ ਦੀ ਅਗਵਾਈ ਵਿੱਚ ਪੰਜਾਬ ਸਰਕਾਰ ਦੀ ਇਹ ਕਮਿਟਮੈਂਟ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਇਹ ਕਮਿਟਮੈਂਟ ਹੈ। ਇਨ੍ਹਾਂ 5 ਸਾਲਾਂ ਵਿਚ ਚੱਲੋ ** ** ਸ਼ਬਦ ਨਹੀਂ ਅੱਛਾ ਤਾਂ ਮੈਂ ਕਹਿ ਦਿੰਦਾ ਹਾਂ ਕਿ ਜੋ ਕੁਝ ਮਾੜਾ ਕੀਤਾ ਹੈ, ਉਹ ਸਾਰੇ ਮਾੜੇ ਨੂੰ ਠੀਕ ਕਰਨ ਦਾ ਯਤਨ ਕਰ ਲਵਾਂਗੇ।

(ਕੁਝ ਆਵਾਜ਼ਾਂ : ** ** ਲਫ਼ਜ਼ ਐਕਸਪੰਜ ਹੋਣਾ ਚਾਹੀਦਾ ਹੈ।)

**ਸ਼੍ਰੀ ਡਿਪਟੀ ਸਪੀਕਰ** : ਇਹ ਮੈਂ ਐਕਸਪੰਜ ਕਰਾ ਦਿੱਤਾ ਹੈ। ਕਾਂਝਲਾ ਜੀ, ਤੁਸੀਂ ਦਸੋ।

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨਾਂ ਅਤੇ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਸੁਣੋ ਜੇ ** ** ਨੂੰ ਇਹ ਅਨਪਾਰਲੀਮੈਂਟਰੀ ਸ਼ਬਦ ਕਹਿੰਦੇ ਹਨ ਤਾਂ ਉਹਦੀ ਭਾਸ਼ਾ ਵਿੱਚ ਕੋਈ ਹੋਰ ਉਲਥਾ ਦੱਸ ਸਕਦੇ ਹਨ। ** ** ਨੂੰ ਹੋਰ ਕੀ ਕਹਿਣਗੇ, ਇਹ ਦੱਸ ਦੇਣ। ਇਹ ਅਨਪਾਰਲੀਮੈਂਟਰੀ ਸ਼ਬਦ ਨਹੀਂ। ਉਸ ਨੂੰ ਇਹ ਇਨਕਰੇਜ ਕਰਨ ਕਿਉਂਕਿ ਇਹ ਚੰਗੇ ਸ਼ਬਦ ਬੋਲ ਰਹੇ ਹਨ।

**ਸ਼੍ਰੀ ਡਿਪਟੀ ਸਪੀਕਰ** : ਕਾਂਝਲਾ ਜੀ, ਬੈਠੋ। ਮੱਖਣ ਸਿੰਘ ਜੀ, ਤੁਸੀਂ ਇੱਕ ਦੋ ਮਿੰਟਾਂ ਵਿੱਚ ਖਤਮ ਕਰੋ।

**ਸਰਦਾਰ ਮੱਖਣ ਸਿੰਘ** : ਅਸਲ ਵਿੱਚ ਡੋਗਰਾ ਸਾਹਿਬ, ਤੁਸੀਂ ਥੋੜ੍ਹਾ ਬਹੁਤ ਸਾਹਿਤ ਪੜ੍ਹਿਆ ਕਰੋ। ਡਿਪਟੀ ਸਪੀਕਰ ਸਾਹਿਬ, ਹੋਰ ਜੇਕਰ ਪੰਜਾਬ ਦੇ ਲੋਕ ਪੰਜ ਸਾਲ ਦਾ ਮੌਕਾ ਦੇਣਗੇ ਤਾਂ ਪੰਜਾਬ ਦੀਆਂ ਸਾਰੀਆਂ ਮੰਗਾਂ ਹੀ ਪੂਰੀਆਂ ਨਹੀਂ ਹੋ ਜਾਣਗੀਆਂ ਬਲਕਿ ਬਾਦਲ ਸਾਹਿਬ ਦੀ ਕਮਿਟਮੈਂਟ ਹੈ ਕਿ ਪੰਜਾਬ ਦੇ ਲੋਕਾਂ ਦੇ ਚਾਅ ਵੀ ਪੂਰੇ ਕਰਾਂਗੇ। ਸੋ, ਮੈਂ ਸਮਝਦਾ ਹਾਂ ਕਿ ਇਨ੍ਹਾਂ ਦੋ ਸਾਲਾਂ ਵਿੱਚ ਜਿਹੜੀਆਂ ਪ੍ਰਾਪਤੀਆਂ ਮੈਂ ਕੱਲ੍ਹ ਗਿਣਾਈਆਂ ਸਨ। ਮੈਂ ਡਿਪਟੀ ਸਪੀਕਰ ਸਾਹਿਬ, ਦੋ ਬਹੁਤ ਵੱਡੀਆਂ ਗੱਲਾਂ ਦੱਸਣੀਆਂ ਚਾਹੁੰਦਾ ਹਾਂ ਕਿ ਹਾਊਸ ਵਿੱਚ ਜੋ ਸਾਡੀਆਂ ਦੋ ਸਾਲ ਦੀਆਂ ਪ੍ਰਾਪਤੀਆਂ ਹਨ। ਦੋ ਸਾਲ ਪਹਿਲਾਂ ਦਾ, ਉਹ ਸਮਾਂ ਯਾਦ ਕਰੋ ਜਦੋਂ ਪਹਿਲੀ ਸਰਕਾਰ ਸੀ, ਜਦੋਂ

**Expunged as ordered by the Chair.

ਅੱਤਵਾਦ ਸਮੇਂ ਪੁਲਿਸ ਨੂੰ ਵੱਧ ਅਧਿਕਾਰ ਮਿਲੇ ਹੋਏ ਸਨ । ਉਹ ਸਰਦਾਰ ਬੇਅੰਤ ਸਿੰਘ ਨੇ ਅਧਿਕਾਰ ਹੋਰ ਵਧਾ ਦਿੱਤੇ ਸਨ । ਯਾਦ ਕਰੋ ਉਨ੍ਹਾਂ ਦਿਨਾਂ ਨੂੰ ਜਦੋਂ ਥਾਣਿਆਂ ਦੇ ਬਾਹਰ ਸਾਰਾ ਸਾਰਾ ਦਿਨ ਪਿੰਡਾਂ ਅਤੇ ਸ਼ਹਿਰਾਂ ਦੇ ਲੋਕ ਅਤੇ ਪੰਚਾਇਤਾਂ ਖੜ੍ਹੀਆਂ ਰਹਿੰਦੀਆਂ ਸਨ ਅਤੇ ਉਨ੍ਹਾਂ ਦੀ ਕੋਈ ਗੱਲ ਨਹੀਂ ਪੁੱਛਦਾ ਸੀ ਅਤੇ ਉਨ੍ਹਾਂ ਨੂੰ ਬੇਇੱਜ਼ਤ ਕੀਤਾ ਜਾਂਦਾ ਸੀ । ਮੈਂ ਅੱਖੀਂ ਵੇਖੀ ਇੱਕ ਘਟਨਾ ਇਥੇ ਸੁਣਾਉਣੀ ਚਾਹੁੰਦਾ ਹਾਂ ਕਿ ਇਸੇ ਸਦਨ ਦੇ ਮੈਂਬਰ ਰਹੇ, ਮੰਤਰੀ ਰਹੇ ਇਕ ਸਾਹਿਬਾਨ ਮੇਰੇ ਨਾਲ ਸਨ ਅਤੇ ਜ਼ਿਲ੍ਹਾ ਬਠਿੰਡਾ ਨਾਲ ਸਬੰਧ ਰੱਖਦੇ ਸਨ । ਅਸੀਂ ਇੱਕ ਸਾਂਝੇ ਕੰਮ ਵਾਸਤੇ ਸੀ. ਆਈ. ਏ. ਬਠਿੰਡਾ ਵਿੱਚ ਗਏ । ਉਨ੍ਹਾਂ ਦਾ ਦਰਵਾਜ਼ਾ ਖੁੱਲ੍ਹਾ ਸੀ . . .

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ ਪਲੀਜ਼ । ਮੈਂ ਤੁਹਾਨੂੰ ਅੱਗੇ ਵੀ ਰਿਕੁਐਸਟ ਕੀਤੀ ਹੈ ।

**ਸਰਦਾਰ ਮੱਖਣ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਹੁਕਮ ਮੰਨਾਂਗਾ ਅਤੇ ਹੁਣੇ ਹੀ ਵਾਈਂਡ ਅੱਪ ਕਰ ਦੇਵਾਂਗਾ । ਉਥੋਂ ਇੱਕ ਇੰਸਪੈਕਟਰ ਸਾਹਿਬ ਆਏ ਅਤੇ ਉਹ ਸਾਹਿਬਾਨ ਜੋ ਕਾਂਗਰਸ ਪਾਰਟੀ ਨਾਲ ਸਬੰਧ ਰੱਖਦੇ ਸੀ, ਉਸ ਨੇ (ਇੰਸਪੈਕਟਰ ਨੇ) ਉਨ੍ਹਾਂ ਦਾ ਮੌਢਾ ਫੜਿਆ ਅਤੇ ਉਨ੍ਹਾਂ ਨੂੰ ਥਾਣੇ ਵਿਚੋਂ ਬਾਹਰ ਕਰ ਦਿੱਤਾ । ਉਹ ਤਾਂ ਕੁਝ ਨਹੀਂ ਬੋਲੇ ਪਰ ਮੈਂ ਉਨ੍ਹਾਂ ਦੀ ਜਗ੍ਹਾ ਬੋਲਿਆ ਕਿ ਇਹ ਮਾਨਯੋਗ ਮੰਤਰੀ ਰਹੇ ਹਨ, ਐਮ. ਐਲ. ਏ. ਰਹੇ ਹਨ ਅਤੇ ਇਹ ਰਵੱਈਆ ਠੀਕ ਨਹੀਂ ਹੈ । ਇਸ ਤਰ੍ਹਾਂ ਦੀ ਦੁਰਦਸ਼ਾ ਸੀ । ਮੈਂ ਹੁਣ ਆਪੋਜ਼ੀਸ਼ਨ ਦੇ ਭਰਾਵਾਂ ਨੂੰ ਬੇਨਤੀ ਕਰਦਾ ਹਾਂ ਕਿ ਪੰਜਾਬ ਦੇ ਕਿਸੇ ਵੀ ਥਾਣੇ ਵਿੱਚ ਫੋਨ ਤੇ ਗੱਲ ਕਰੋ । ਫੋਨ ਤੇ ਸੁਣਨ ਵਾਲੇ ਨੂੰ ਤਾਂ ਨਹੀਂ ਪਤਾ ਹੁੰਦਾ ਕਿ ਕੌਣ ਬੋਲ ਰਿਹਾ ਹੈ ਅਤੇ ਕਿਸ ਨੇ ਫੋਨ ਕੀਤਾ ਹੈ । ਉਥੋਂ ਤੁਹਾਨੂੰ ਸੁਣਨ ਨੂੰ ਮਿਲੇਗਾ "ਸਤਿ ਸ੍ਰੀ ਅਕਾਲ ਜੀ, ਬਲਜੀਤ ਸਿੰਘ, ਮੁਨਸ਼ੀ ਅਰਜ਼ ਕਰ ਰਿਹਾ ਹਾਂ ।" ਹੁਣ ਇਸ ਤਰ੍ਹਾਂ ਦੀ ਰਵਾਇਤ ਕਾਇਮ ਹੋਈ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ । ਇਹ ਜਵਾਬ ਇਨ੍ਹਾਂ ਦੇ ਥਾਣਿਆਂ ਵਿੱਚ ਮਿਲਦਾ ਹੋਵੇਗਾ । Nobody is bothered for the M. L. As. They are very disrespectful. Even the Deputy Commissioner and even the staff below is disrespectful to us. I emphasize it and I can prove it.

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠੋ । ਸਰਦਾਰ ਮੱਖਣ ਸਿੰਘ ਜੀ, ਵਾਈਂਡ ਅੱਪ ਕਰੋ ਜੀ ।

**ਸਰਦਾਰ ਮੱਖਣ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਦੂਸਰੀ ਤਬਦੀਲੀ ਬਾਰੇ ਦੱਸਣਾ ਚਾਹੁੰਦਾ ਹਾਂ . . . . . .

**ਸ੍ਰੀ ਸਿੰਗਾਰਾ ਰਾਮ ਸਹੂੰਗੜਾ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਇਹ ਕਹਿੰਦੇ ਹਨ ਕਿ ਜਦੋਂ ਵੀ ਥਾਣੇ ਵਿਚ ਕੋਈ ਫੋਨ ਜਾਂਦਾ

[ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ]

ਹੈ ਤਾਂ ਮੁਨਸ਼ੀ 'ਸਤਿ ਸ੍ਰੀ ਅਕਾਲ' ਕਹਿੰਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਹੜੇ ਰਾਜ ਦੀ ਅਤੇ ਕਿਹੜੇ ਥਾਣੇ ਦੀ ਗੱਲ ਕਰ ਰਹੇ ਹਨ ? ਮੈਂ ਗੜ੍ਹਸ਼ੰਕਰ ਥਾਣੇ ਦੀ ਗੱਲ ਦੱਸਦਾ ਹਾਂ। ਸਾਡੇ ਤੇ ਦਰਵਾਜ਼ਾ ਤੋੜਨ ਦਾ ਕੇਸ ਦਰਜ ਕਰਕੇ ਸਾਨੂੰ ਜੇਲ੍ਹ ਵਿਚ ਭੇਜ ਦਿੱਤਾ।

**ਸਰਦਾਰ ਮੱਖਣ ਸਿੰਘ** : ਦੂਜੀ ਬਹੁਤ ਵੱਡੀ ਤਬਦੀਲੀ ਜਿਹੜੀ ਹੈ, ਮੈਂ ਦੱਸਣੀ ਚਾਹੁੰਦਾ ਹਾਂ ਕਿ ਪਿਛਲੇ ਰਾਜ ਦੇ ਸਮੇਂ ਕਿਸੇ ਐਮ. ਐਲ. ਏ. ਨੂੰ, ਕਿਸੇ ਮੰਤਰੀ ਜੀ ਨੂੰ, ਕਿਸੇ ਅਫਸਰ ਨੂੰ ਮਿਲਣਾ ਬਹੁਤ ਮੁਸ਼ਕਲ ਸੀ। ਉਨ੍ਹਾਂ ਨੂੰ ਹਰ ਵੇਲੇ ਗੰਨਮੈਨ ਘੇਰੀ ਰੱਖਦੇ ਸੀ। ਹੁਣ ਸਾਡੇ ਰਾਜ ਵੇਲੇ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਨੇ ਬੰਦੋਬਸਤ ਕੀਤਾ ਹੈ ਅਤੇ ਅਫਸਰਾਂ ਨੂੰ ਹਦਾਇਤ ਕੀਤੀ ਹੈ, ਐਮ. ਐਲ. ਏਜ਼. ਨੂੰ ਹਦਾਇਤ ਕੀਤੀ ਹੈ, ਮੰਤਰੀਆਂ ਨੂੰ ਕਿਹਾ ਹੈ ਕਿ ਤੁਸੀਂ ਆਪ ਲੋਕਾਂ ਦੀਆਂ ਬਰੂਹਾਂ ਤੇ ਜਾ ਕੇ ਲੋਕਾਂ ਦੀਆਂ ਗੱਲਾਂ ਸੁਣੋ, ਲੋਕਾਂ ਦੇ ਦੁੱਖ ਦੂਰ ਕਰੋ, ਲੋਕਾਂ ਨੂੰ ਇਨਸਾਫ ਦਿਉ, ਨਿਆਂ ਦਿਉ, ਲੋਕਾਂ ਦੀਆਂ ਮੁਸ਼ਕਲਾਂ ਹੱਲ ਕਰੋ। ਪਿਛਲੇ 2 ਸਾਲਾਂ ਤੋਂ ਆਪ ਬਾਦਲ ਸਾਹਿਬ, ਮੰਤਰੀ ਸਾਹਿਬਾਨ ਵੀ ਅਤੇ ਅਫਸਰ ਸਾਹਿਬਾਨ ਵੀ ਪਿੰਡਾਂ ਵਿਚ ਜਾਂਦੇ ਹਨ, ਲੋਕਾਂ ਦੀਆਂ ਬਰੂਹਾਂ ਤੇ ਜਾ ਕੇ ਉਨ੍ਹਾਂ ਦੀਆਂ ਦੁੱਖ ਤਕਲੀਫਾਂ ਸੁਣਦੇ ਹਨ ਅਤੇ ਮੌਕੇ ਤੇ ਨਿਪਟਾਰਾ ਕਰਦੇ ਹਨ। ਪਹਿਲਾਂ ਤਾਂ ਮੰਤਰੀ ਸਾਹਿਬਾਨ ਨੂੰ, ਡੋਗਰਾ ਸਾਹਿਬ ਨੂੰ ਗੰਨਮੈਨ ਮਿਲਣ ਹੀ ਨਹੀਂ ਸੀ ਦਿੰਦੇ

**ਸ੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਇਹ ਕਹਿ ਰਹੇ ਹਨ ਕਿ ਮੁੱਖ ਮੰਤਰੀ ਜੀ ਦੇ ਆਰਡਰ ਹਨ ਅਤੇ ਲੋਕਾਂ ਦੀ ਬੜੀ ਇੱਜ਼ਤ ਕੀਤੀ ਜਾਂਦੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਨੂੰ ਤਾਂ ਇਸ ਤਰ੍ਹਾਂ ਦੀ ਕੋਈ ਗੱਲ ਨਜ਼ਰ ਨਹੀਂ ਆਉਂਦੀ। ਸਾਨੂੰ ਤਾਂ ਡੀ. ਸੀ. ਹੁਸ਼ਿਆਰਪੁਰ ਨੂੰ ਮਿਲਣ ਵਾਸਤੇ ਕਈ ਕਈ ਵਾਰ ਟਾਈਮ ਲੈਣਾ ਪੈਂਦਾ ਹੈ ਅਤੇ ਕਈ ਰਿਕੁਐਸਟਸ ਕਰਨੀਆਂ ਪੈਂਦੀਆਂ ਹਨ। ਕਈ ਫੋਨ ਕਰਨੇ ਪੈਂਦੇ ਹਨ ਅਤੇ ਅੱਗੋਂ ਫੋਨ ਦਾ ਜਵਾਬ ਵੀ ਵਾਪਸ ਨਹੀਂ ਦੇਂਦੇ। ਇਹੋ ਪੁਲਿਸ ਦੀ ਗੱਲ ਹੈ। ਬਾਦਲ ਸਾਹਿਬ ਨੂੰ ਮਿਲਣਾ ਤਾਂ ਆਸਾਨ ਹੈ, ਪਰ ਅਫਸਰ ਸਾਹਿਬਾਨ ਨੂੰ ਮਿਲਣਾ ਬਹੁਤ ਮੁਸ਼ਕਲ ਹੈ। ਇਹ ਕਹਿੰਦੇ ਹਨ ਕਿ ਬਾਦਲ ਸਾਹਿਬ ਨੇ ਇਸਟ੍ਰਕੱਸ਼ਨਾਂ ਦਿੱਤੀਆਂ ਹਨ ਪਰ ਸਾਨੂੰ ਤਾਂ ਡਿਪਟੀ ਕਮਿਸ਼ਨਰ ਨੂੰ ਵੀ ਅਤੇ ਉਨਾਂ ਤੋਂ ਥੱਲੇ ਅਫਸਰਾਂ ਨੂੰ ਵੀ ਬਹੁਤ ਮਿਲਣਾ ਮੁਸ਼ਕਲ ਹੈ। ਇਨ੍ਹਾਂ ਨੂੰ ਹੀ ਮਿਲਦੇ ਹੋਣਗੇ। ਸਾਨੂੰ ਤਾਂ ਕੋਈ ਟੈਲੀਫੋਨ ਤੇ ਵੀ ਮਿਲਾਈ ਨਹੀਂ ਦਿੰਦਾ। *He is unnecessarily praising them. I can not understand.*

**ਸ੍ਰੀ ਡਿਪਟੀ ਸਪੀਕਰ** : ਬੈਠੋ। ਇਕ ਮਿੰਟ ਦੇ ਵਿਚ ਵਾਈਂਡ ਅਪ ਕਰ ਦਿਉ, ਪਲੀਜ਼।

**ਸਰਦਾਰ ਮੱਖਣ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰਦਾ ਹਾਂ ਪਰ ਇਹ ਮੈਨੂੰ ਬੋਲਣ ਹੀ ਨਹੀਂ ਦਿੰਦੇ, ਵਿਚ ਹੀ ਡਿਸਟਰਬ ਕਰ ਦਿੰਦੇ ਹਨ। ਮੈਂ ਕੋਸ਼ਿਸ਼ ਕਰਦਾ ਹਾਂ ਜੀ। ਮੈਂ ਅਗਲੀ ਬੇਨਤੀ ਕਰਨੀ ਚਾਹੁੰਦਾ ਹਾਂ,

ਇਨ੍ਹਾਂ ਨੂੰ ਵੀ ਪਤਾ ਹੈ ਕਿਉਂਕਿ ਇਸ ਬਾਰੇ ਤਾਂ ਸਾਰੇ ਪੇਪਰਾਂ ਵਿਚ ਖਬਰਾਂ ਲੱਗੀਆਂ ਹਨ ਕਿ ਅੱਜ ਫਲਾਣੀ ਜਗ੍ਹਾ ਖੁੱਲ੍ਹਾ ਦਰਬਾਰ ਲਾਇਆ, ਜਿਸ ਵਿਚ ਡਿਪਟੀ ਕਮਿਸ਼ਨਰ ਨੇ, ਐਸ. ਐਸ. ਪੀ. ਨੇ ਲੋਕਾਂ ਦੀਆਂ ਸ਼ਿਕਾਇਤਾਂ ਸੁਣੀਆਂ ਅਤੇ ਮੌਕੇ ਤੇ ਨਿਪਟਾਰਾ ਕੀਤਾ । ਬਾਦਲ ਸਾਹਿਬ ਦਾ ਖਿਆਲ ਹੈ ਜਿਸ ਵਿਚ ਉਨ੍ਹਾਂ ਨੇ ਅਫਸਰ ਸਾਹਿਬਾਨ ਨੂੰ, ਐਮ. ਐਲ. ਏਜ਼. ਨੂੰ ਅਤੇ ਮੰਤਰੀ ਸਾਹਿਬਾਨ ਨੂੰ ਕਿਹਾ ਹੈ ਕਿ ਲੋਕਾਂ ਦੀ ਕਚਹਿਰੀ ਵਿਚ ਜਾਓ ਅਤੇ ਉਨ੍ਹਾਂ ਦੀਆਂ ਮੁਸ਼ਕਲਾਂ ਹੱਲ ਕਰੋ, ਦੁੱਖ ਤਕਲੀਫਾਂ ਹੱਲ ਕਰੋ ।

ਅਸਲੀ ਗੱਲ ਇਹ ਹੈ, ਡਿਪਟੀ ਸਪੀਕਰ ਸਾਹਿਬ, ਇਕ ਖੇਤਰ ਹੈ ਸੈਰ ਸਪਾਟੇ ਦਾ ਅਤੇ ਉਸ ਦਾ ਵੀ ਇਸ ਦੇ ਵਿਚ ਜਿਕਰ ਹੈ । ਮੈਂ ਸਮਝਦਾ ਹਾਂ ਕਿ ਸੈਰ ਸਪਾਟੇ ਦੇ ਵਾਸਤੇ ਕੋਈ ਬਹੁਤੇ ਯਤਨ ਨਹੀਂ ਕੀਤੇ ਜਾ ਰਹੇ । ਇਸ ਦੇ ਵਿਚ ਜ਼ਿਕਰ ਹੈ ਕਿ 14-15 ਰਹਿਣ ਵਾਲੇ ਸੈਰ ਸਪਾਟੇ ਦੇ ਘਰ ਖੋਲ੍ਹੇ ਗਏ ਹਨ ਅਤੇ ਇਕ 3 ਤਾਰਾ ਹੋਟਲ ਆਨੰਦਪੁਰ ਸਾਹਿਬ ਵਿਚ ਕਾਇਮ ਕੀਤਾ ਜਾ ਰਿਹਾ ਹੈ । ਮੈਂ ਸਮਝਦਾ ਹਾਂ ਕਿ ਇੰਨਾ ਹੀ ਕਾਫੀ ਨਹੀਂ ਹੈ । ਉਤਨੀ ਦੇਰ ਕੋਈ ਗੱਲ ਨਹੀਂ ਬਣ ਸਕਦੀ ਜਿਤਨੀ ਦੇਰ ਅਸੀਂ ਸੈਰ ਸਪਾਟੇ ਦੇ ਪ੍ਰਚਾਰ ਲਈ ਕੇਂਦਰ ਨਹੀਂ ਖੋਲ੍ਹਦੇ, ਜਿਨ੍ਹਾਂ ਵਿਚ ਇਹ ਜਾਣਕਾਰੀ ਦਿੱਤੀ ਜਾਵੇ ਕਿ ਪੰਜਾਬ ਵਿਚ ਵੇਖਣ ਵਾਸਤੇ ਕੀ ਕੀ ਹੈ । ਮੈਂ ਦੂਜੇ ਸੂਬਿਆਂ ਵਿਚ ਜਾਂਦਾ ਹਾਂ । ਉਥੇ ਸੈਰ-ਸਪਾਟੇ ਦੇ ਨਾਂ ਤੇ ਕੁਝ ਬਿਲਡਿੰਗਾਂ ਹੁੰਦੀਆਂ ਹਨ, ਕੁਝ ਝੀਲਾਂ ਹੁੰਦੀਆਂ ਹਨ, ਕੁਝ ਤਲਾਬ ਹੁੰਦੇ ਹਨ, ਕੁਝ ਸੈਰਗਾਹਾਂ ਹੁੰਦੀਆਂ ਹਨ ਜਾਂ ਕੁਝ ਪਾਰਕ ਹੁੰਦੇ ਹਨ । ਇਨ੍ਹਾਂ ਦੇ ਆਧਾਰ ਤੇ ਹੀ ਉਨ੍ਹਾਂ ਦੇ ਸੈਰ-ਸਪਾਟਾ ਕੇਂਦਰ ਪ੍ਰਫੁੱਲਿਤ ਹੁੰਦੇ ਹਨ ਅਤੇ ਬਹੁਤ ਸਾਰੇ ਲੋਕ ਉਨ੍ਹਾਂ ਨੂੰ ਵੇਖਣ ਵਾਸਤੇ ਆਉਂਦੇ ਹਨ । ਪੰਜਾਬ ਵਰਗਾ ਪੱਧਰਾ ਅਤੇ ਗਰੀਨਰੀ ਵਾਲਾ ਲੈਂਡ ਸਕੇਪ ਸ਼ਾਇਦ ਹੋਰ ਕਿਸੇ ਸਟੇਟ ਵਿਚ ਨਹੀਂ ਮਿਲੇਗਾ । ਇਥੇ ਬਹੁਤ ਸਾਰੀਆਂ ਇਤਿਹਾਸਕ ਇਮਾਰਤਾਂ ਹਨ । ਗੁਰੂ ਸਾਹਿਬਾਨ ਨਾਲ ਸਬੰਧਿਤ ਅਨੇਕਾਂ ਖੂਬਸੂਰਤ ਗੁਰਦੁਆਰੇ ਬਣੇ ਹੋਏ ਹਨ । ਬੜੀਆਂ ਅਨੂਠੀਆਂ ਇਮਾਰਤਾਂ ਇਥੇ ਮੌਜੂਦ ਹਨ । ਪੰਜਾਬ ਵਿਚ ਇਤਿਹਾਸਕ ਕਿਲੇ ਮੌਜੂਦ ਹਨ । ਬੜੀਆਂ ਖੂਬਸੂਰਤ ਨਦੀਆਂ ਵਗਦੀਆਂ ਹਨ । ਬੜੇ ਵਧੀਆ ਬੇਲੇ ਇਥੇ ਮੌਜੂਦ ਹਨ । ਹੋਰ ਵੀ ਬਹੁਤ ਸਾਰੇ ਦਿਲਕਸ਼ ਨਜ਼ਾਰੇ ਹਨ । ਇਨ੍ਹਾਂ ਦੇ ਪ੍ਰਚਾਰ ਵਾਸਤੇ ਸਾਨੂੰ ਪੂਰਣ ਯਤਨ ਕਰਨਾ ਚਾਹੀਦਾ ਹੈ । ਜੇ ਅਸੀਂ ਇਹ ਪ੍ਰਚਾਰ ਕਰ ਸਕੀਏ ਤਾਂ ਅਸੀਂ ਬਹੁਤ ਸਾਰੇ ਟੂਰਿਸਟਾਂ ਨੂੰ ਅਟਰੈਕਟ ਕਰ ਸਕਦੇ ਹਾਂ । ਇਸ ਪਾਸੇ ਵੱਲ ਕੋਈ ਵਧੀਆ ਉਪਰਾਲਾ ਨਹੀਂ ਹੋਇਆ ਹੈ । ਜਿਥੋਂ ਜਿਥੋਂ ਵੀ ਟੂਰਿਸਟ ਆਉਂਦੇ ਹਨ ਜਿਵੇਂ ਰੇਲਵੇ ਸਟੇਸ਼ਨ ਹਨ ਜਾਂ ਹਵਾਈ ਅੱਡੇ ਹਨ, ਉਥੇ ਉਥੇ ਪ੍ਰਚਾਰ ਵਾਸਤੇ ਟੂਰਿਸਟ ਕੇਂਦਰ ਖੋਲ੍ਹਣੇ ਚਾਹੀਦੇ ਹਨ । ਇਸ ਦੇ ਬਾਰੇ ਵਿਚ ਵਧੀਆ ਮੈਟੀਰੀਅਲ ਛਾਪਣਾ ਚਾਹੀਦਾ ਹੈ । ਇਸ ਸਨਅਤ ਨੂੰ ਪ੍ਰਫੁੱਲਿਤ ਕਰਕੇ ਅਸੀਂ ਸਰਕਾਰ ਵਾਸਤੇ ਕਾਫੀ ਕਮਾਈ ਕਰ ਸਕਦੇ ਹਾਂ । ਇੰਨਾ ਕਹਿੰਦਾ ਹੋਇਆ, ਜੋ ਬਜਟ ਵਿੱਤ ਮੰਤਰੀ ਜੀ ਨੇ ਪੇਸ਼ ਕੀਤਾ ਹੈ, ਉਸ ਦਾ ਮੈਂ ਸਮਰਥਨ ਕਰਦਾ ਹਾਂ । ਇਸ ਤੋਂ ਪਹਿਲਾਂ ਵੀ ਪਿਛਲੇ ਸਮਿਆਂ ਵਿਚ ਜੋ ਦੋ ਬਜਟ ਪੇਸ਼ ਕੀਤੇ ਗਏ ਸਨ, ਉਨ੍ਹਾਂ ਦੇ ਸਾਕਾਰਆਤਮਿਕ ਸਿੱਟੇ ਨਿਕਲੇ ਹਨ । ਅਸੀਂ ਪੰਜਾਬ ਨੂੰ ਇਕ ਨਵੀਂ ਦਿਸ਼ਾ, ਇਕ ਨਵਾਂ ਸੁਨੇਹਾ ਦੇਣ ਦੇ ਵਾਸਤੇ ਅਤੇ ਇਸ ਨੂੰ ਇਕ ਖੂਬਸੂਰਤ ਖਿੱਤਾ ਬਣਾਉਣ ਦੇ ਵਾਸਤੇ ਯਤਨਸ਼ੀਲ ਹਾਂ । ਮੈਂ ਆਪੋਜ਼ੀਸ਼ਨ ਦੇ ਵੀਰਾਂ ਨੂੰ ਕਹਿਣਾ

[ਸਰਦਾਰ ਮੱਖਣ ਸਿੰਘ]

ਚਾਹੁੰਦਾ ਹਾਂ ਕਿ ਇਹ ਰੋਖ ਵਿਚ ਮੇਖ ਹੀ ਨਾ ਮਾਰੀ ਜਾਣ ਸਗੋਂ ਸਰਕਾਰ ਦੇ ਨਾਲ ਸਹਿਯੋਗ ਵੀ ਕਰਨ ਕਿਉਂਕਿ ਅਸੀਂ ਸਾਰਿਆਂ ਨੇ ਪੰਜਾਬ ਨੂੰ ਅੱਗੇ ਲਿਜਾਣਾ ਹੈ। ਇੰਨਾ ਕਹਿੰਦਾ ਹੋਇਆ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਵਾਹਵਾ ਚੰਗਾ ਟਾਈਮ ਦਿੱਤਾ ਹੈ।

**ਸ੍ਰੀ ਡਿਪਟੀ ਸਪੀਕਰ** : ਮੋਫਰ ਸਾਹਿਬ, ਤੁਸੀਂ 5-7 ਮਿੰਟ ਵਿਚ ਹੀ ਸਪੀਚ ਖਤਮ ਕਰ ਦੇਣਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਡਿਪਟੀ ਸਪੀਕਰ ਸਾਹਿਬ, ਮੈਨੂੰ ਟਾਈਮ ਥੋੜ੍ਹਾ ਜਿਹਾ ਜ਼ਿਆਦਾ ਦੇ ਦਿਓ ਕਿਉਂਕਿ ਮੈਂ ਆਪਣੀ ਪਾਰਟੀ ਦਾ ਇਕੱਲਾ ਹੀ ਸਪੀਕਰ ਹਾਂ। ਮੈਨੂੰ ਇਕ ਘੰਟਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਇਹ ਜੋ ਬਜਟ ਇਸ ਸਦਨ ਵਿਚ ਪੇਸ਼ ਕੀਤਾ ਗਿਆ ਹੈ ਇਸ ਦੇ ਉਤੇ ਹੋ ਰਹੀ ਡਿਬੇਟ ਵਿਚ ਭਾਗ ਲੈਂਦਾ ਹੋਇਆ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਐਮ. ਐਲ. ਏ. ਜਿੱਤ ਕੇ ਇਸ ਸਦਨ ਵਿਚ ਆਏ ਹਨ, ਉਨ੍ਹਾਂ ਸਾਰਿਆਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਲੋਕਾਂ ਪ੍ਰਤੀ, ਆਪਣੇ ਇਲਾਕਿਆਂ ਪ੍ਰਤੀ ਆਪਣੀ ਜ਼ਿੰਮੇਵਾਰੀ ਸਮਝਦੇ ਹੋਏ, ਉਨ੍ਹਾਂ ਦੀਆਂ ਮੁਸ਼ਕਲਾਂ ਸਰਕਾਰ ਦੇ ਅੱਗੇ ਰੱਖਣ। ਲੋਕਾਂ ਨੂੰ ਕੀ ਕੀ ਮੁਸ਼ਕਲਾਂ ਹਨ, ਉਨ੍ਹਾਂ ਨੂੰ ਕੀ ਕੀ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਇਸੇ ਨੂੰ ਧਿਆਨ ਵਿਚ ਰੱਖਦਿਆਂ ਇਸ ਬਜਟ ਵਿਚ ਜਿਹੜੀਆਂ ਤਜਵੀਜ਼ਾਂ ਹਨ, ਉਨ੍ਹਾਂ ਬਾਰੇ ਅਤੇ ਆਪਣੇ ਇਲਾਕਿਆਂ ਦੀਆਂ ਮੁਸ਼ਕਲਾਂ ਬਾਰੇ ਮੈਂਬਰ ਸਾਹਿਬਾਨ ਖੁਲ੍ਹ ਕੇ ਸਰਕਾਰ ਨੂੰ ਦੱਸ ਰਹੇ ਹਨ ਅਤੇ ਸਰਕਾਰ ਨੂੰ ਇਨ੍ਹਾਂ ਉਤੇ ਪੂਰਾ ਗੌਰ ਕਰਨਾ ਚਾਹੀਦਾ ਹੈ। ਇਸ ਬਜਟ ਤੇ ਪੰਜਾਬ ਦੀ ਗਲੀ ਗਲੀ ਵਿਚ ਚਰਚਾ ਹੋ ਰਹੀ ਹੈ। ਇਸ ਬਜਟ ਰਾਹੀਂ ਸਰਕਾਰ ਨੇ ਜੋ ਤਜਵੀਜ਼ਾਂ ਲਿਆਂਦੀਆਂ ਹਨ, ਉਸ ਮੁਤਾਬਿਕ ਇਹ ਸਾਰਾ ਖਰਚਾ 2,680 ਕਰੋੜ ਰੁਪਏ ਦਾ ਰੱਖਿਆ ਗਿਆ ਹੈ। 990 ਕਰੋੜ ਰੁਪਏ ਦਾ ਵਾਧੂ ਖਰਚਾ ਦਿਖਾਇਆ ਗਿਆ ਹੈ। ਡੀਜ਼ਲ ਤੇ ਇਕ ਰੁਪਿਆ ਵਧਾਉਣ ਦੀ ਗੱਲ ਕਰਕੇ ਜੋ ਵਾਪਸ ਲੈ ਲਿਆ ਹੈ,ਉਸ ਦੇ ਵਾਸਤੇ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਬਾਕੀ ਜੋ 990 ਕਰੋੜ ਰੁਪਏ ਦਾ ਖਰਚਾ ਹੈ, ਉਸ ਦੇ ਬਾਰੇ ਹੋਰ ਮੈਂਬਰ ਸਾਹਿਬਾਨ ਨੇ ਵੀ ਕਿਹਾ ਹੈ ਕਿ ਇਹ ਜਿਹੜਾ ਵਾਧੂ ਖਰਚਾ ਹੋ ਰਿਹਾ ਹੈ, ਇਸ ਤੇ ਚੈਕ ਲੱਗਣਾ ਚਾਹੀਦਾ ਹੈ। ਬਿਊਰੋਕਰੇਸੀ ਤੇ ਬੜਾ ਭਾਰੀ ਖਰਚਾ ਹੋ ਰਿਹਾ ਹੈ। ਮਨਿਸਟਰਾਂ ਦਾ ਖਰਚਾ ਉਸ ਤੋਂ ਕਿਤੇ ਜ਼ਿਆਦਾ ਹੈ। ਜੇ ਅਸੀਂ ਇਨ੍ਹਾਂ ਖਰਚਿਆਂ ਤੇ ਚੈਕ ਲਾ ਦੇਈਏ, ਜੋ 6 ਮਹੀਨੇ ਵਾਸਤੇ ਇਸ ਵਿੱਚ 50 ਫੀਸਦੀ ਦੀ ਕੱਟ ਲੱਗ ਜਾਵੇ ਤਾਂ ਘੱਟੋ ਘੱਟ 600 ਕਰੋੜ ਰੁਪਿਆ 6 ਮਹੀਨੇ ਦੇ ਵਿਚ ਹੀ ਪੂਰਾ ਹੋ ਜਾਵੇਗਾ ਔਰ ਤਿੰਨ ਮਹੀਨੇ ਲਈ ਫਿਰ ਹੋਰ ਕਟੌਤੀ ਕਰ ਦਿੱਤੀ ਜਾਵੇ ਤਾਂ 990 ਕਰੋੜ ਰੁਪਏ ਦਾ ਘਾਟਾ ਪੂਰਾ ਹੋ ਸਕਦਾ ਹੈ ਔਰ ਤਿੰਨ ਮਹੀਨੇ ਫਿਰ ਵੀ ਬਾਕੀ ਬਚ ਜਾਂਦੇ ਹਨ ਅਤੇ ਜੇਕਰ ਉਸ ਸਮੇਂ ਵਿੱਚ ਵੀ ਇਹ ਸੰਜਮ ਕਰ ਲੈਣ ਤਾਂ ਫਿਰ ਤੁਹਾਡਾ ਸਮੁੱਚਾ ਬਜਟ ਹੀ ਠੀਕ ਹੋ ਸਕਦਾ ਹੈ।

ਡਿਪਟੀ ਸਪੀਕਰ ਸਾਹਿਬ, ਜੋ ਖਾਲਸੇ ਦੇ ਜਸ਼ਨਾਂ ਦੀ ਗੱਲ ਕੀਤੀ ਗਈ ਹੈ, ਉਸ ਲਈ ਸਰਕਾਰ ਦੇ ਬੜੇ ਵੱਡੇ ਉਪਰਾਲੇ ਹਨ । 300 ਸਾਲਾ ਜੋ ਖਾਲਸੇ ਦਾ ਜਨਮ ਦਿਨ ਮਨਾਉਣ ਦੀ ਗੱਲ ਕੀਤੀ ਗਈ ਹੈ, ਉਸ ਦੇ ਬਾਰੇ ਵੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 10ਵੇਂ ਪਾਤਸ਼ਾਹ ਨੇ ਜਦੋਂ ਖਾਲਸੇ ਨੂੰ ਸਜਾਇਆ ਤਾਂ ਉਸ ਵੇਲੇ ਲੋਕਾਂ ਉਤੇ ਉਤੇ ਬੜਾ ਭਾਰੀ ਜ਼ੁਲਮ ਹੋ ਰਿਹਾ ਸੀ । ਔਰੰਗਜ਼ੇਬ ਨੇ ਕੋਈ ਕਸਰ ਬਾਕੀ ਨਹੀਂ ਸੀ ਛੱਡੀ ਅਤੇ ਦਬੇ ਕੁਚਲੇ ਲੋਕਾਂ ਨੂੰ ਇਸਲਾਮ ਕਬੂਲ ਕਰਨ ਲਈ ਮਜਬੂਰ ਕੀਤਾ ਜਾ ਰਿਹਾ ਸੀ । ਉਸ ਵੇਲੇ ਜਦੋਂ 10ਵੇਂ ਪਾਤਸ਼ਾਹ ਨੇ 1699 ਵਿੱਚ ਖਾਲਸੇ ਦੀ ਸਾਜਨਾ ਦਾ ਪ੍ਰੋਗਰਾਮ ਬਣਾਇਆ ਅਤੇ ਸੰਗਤ ਨੂੰ ਇਕੱਠਾ ਕੀਤਾ ਤਾਂ ਉਸ ਵੇਲੇ ਔਰੰਗਜ਼ੇਬ ਦਾ ਜੋ ਡੀ. ਆਈ. ਜੀ. ਰੈਂਕ ਦਾ ਸੀ. ਆਈ. ਡੀ. ਦਾ ਅਫਸਰ ਉਥੇ ਪੁੱਜਾ ਅਤੇ ਉਸ ਦੇ ਨਾਲ ਦੇ ਹੋਰ ਅਫਸਰ ਉਥੇ ਮੌਜੂਦ ਸਨ । ਜਦੋਂ ਪਹਿਲੀ ਵਾਰ ਪਹਿਲੇ ਸਿਰ ਦੀ ਮੰਗ ਕੀਤੀ ਗਈ ਤਾਂ ਇਸ ਪ੍ਰਤੀ ਲੋਕਾਂ ਦੇ ਇਕੱਠ ਦੇ ਵਿੱਚ ਹਾਹਾਕਾਰ ਮੱਚ ਗਈ । ਜਿੰਨੇ ਵੀ ਲੋਕ ਆਏ ਹੋਏ ਸਨ, ਉਹ ਸਾਰੇ ਘਬਰਾ ਗਏ । ਲੇਕਿਨ ਜਦੋਂ ਬਾਰ ਬਾਰ ਦਸ਼ਮੇਸ਼ ਪਿਤਾ ਨੇ ਪੰਜ ਸਿੰਘਾਂ ਦੇ ਸੀਸ ਮੰਗ ਕੇ, ਉਨ੍ਹਾਂ ਨੂੰ ਦੁਬਾਰਾ ਸਿੰਘ ਸਜਾ ਕੇ ਸਟਜ ਤੇ ਲਿਆਂਦਾ ਤਾਂ ਇਸ ਦ੍ਰਿਸ਼ ਨੂੰ ਦੇਖ ਕੇ ਉਹ ਡੀ. ਆਈ. ਜੀ. ਰੈਂਕ ਦਾ ਮੁਸਲਮਾਨ ਅਫਸਰ ਬਹੁਤ ਪ੍ਰਭਾਵਿਤ ਹੋਇਆ ਔਰ ਉਸ ਨੇ ਆਪ ਦੇਖਿਆ ਕਿ ਜਿਹੜੇ ਪੰਜ ਸਿੰਘ ਸਨ, ਉਨ੍ਹਾਂ ਦੀਆਂ ਸ਼ਕਲਾਂ ਇਕੋ ਜਿਹੀਆਂ ਹੋ ਗਈਆਂ ਸਨ ਅਤੇ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਮਿਲਦੀਆਂ ਸਨ ਫਿਰ ਗੁਰੂ ਸਾਹਿਬ ਨੇ ਲਾਈਨ ਵਿੱਚ ਲਗਾ ਕੇ ਅੰਮ੍ਰਿਤ ਛਕਣ ਦੀ ਗੱਲ ਕੀਤੀ । ਇਹ ਦ੍ਰਿਸ਼ ਦੇਖ ਕੇ ਉਸ ਅਫਸਰ ਨੇ ਆਪਣੇ ਸੈਕਿੰਡ ਇਨ-ਕਮਾਂਡ ਮੁਸਲਮਾਨ ਅਫਸਰ ਨੂੰ ਕਿਹਾ ਕਿ ਔਰੰਗਜ਼ੇਬ ਨੂੰ ਸੁਨੇਹਾ ਦੇ ਦਿਓ ਕਿ ਤੇਰੀ ਜਿਹੜੀ ਹਕੂਮਤ ਹੈ, ਇਹ ਲੋਕਾਂ ਦੇ ਉਤੇ ਬਹੁਤ ਅਨਿਆਂ ਕਰ ਰਹੀ ਹੈ ਅਤੇ ਤੂੰ ਇਸਲਾਮ ਦੀ ਬੇਇਜ਼ਤੀ ਕਰ ਰਿਹਾ ਹੈਂ । ਇਸ ਲਈ ਮੈਂ ਸਿੱਖ ਧਰਮ ਵਿੱਚ ਤਬਦੀਲ ਹੋ ਰਿਹਾ ਹਾਂ । ਡਿਪਟੀ ਸਪੀਕਰ ਸਾਹਿਬ, ਇਸ ਵਾਸਤੇ ਜੋ ਸਾਡਾ ਸਮਾਜਿਕ ਸਭਿਆਚਾਰਕ, ਪ੍ਰੋਗਰਾਮ ਹੈ ਇਸ ਲਈ ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਇਸ ਦੇ ਲਈ ਸਾਡੀਆਂ ਜ ਵਿਧਵਾਵਾਂ ਹਨ ਔਰ ਜੋ ਔਰਤ ਜਾਤ ਪ੍ਰਤੀ ਪ੍ਰੋਗਰਾਮ ਹਨ, ਉਨ੍ਹਾਂ ਨੂੰ ਉਚਾ ਚੁੱਕਣਾ ਚਾਹੀਦਾ ਹੈ । ਜਿੰਨੇ ਸਾਡੇ ਬੱਚੇ ਹਨ ਇਥੇ ਉਨ੍ਹਾਂ ਵਾਸਤੇ ਪੌਸ਼ਟਿਕ ਖੁਰਾਕ ਦੀ ਗੱਲ ਕੀਤੀ ਗਈ ਹੈ । 66 % ਅਸੀ ਦੁਨੀਆਂ ਦੇ ਵਿਚ ਬਹੁਤ ਥੱਲੇ ਹਾਂ । ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਅੰਕੜੇ ਸਾਡੀ ਸਰਕਾਰ ਨੂੰ ਦੱਸਣੇ ਚਾਹੀਦੇ ਹਨ ਕਿ ਪੰਜਾਬ ਦਾ ਪੁਜ਼ੀਸ਼ਨ ਕੀ ਹੈ । ਅਸੀਂ ਹਿੰਦੁਸਤਾਨ ਦੀ ਗੱਲ ਕਰ ਦਿੱਤੀ ਹੈ । ਸਰਕਾਰ ਨੂੰ ਪੰਜਾਬ ਬਾਰੇ ਦੱਸਣਾ ਚਾਹੀਦਾ ਸੀ ਔਰ ਉਸ ਵਾਸਤੇ ਸਾਡੇ ਹੈਲਥ ਡਿਪਾਰਟਮੈਂਟ ਨੂੰ ਇਕਦਮ ਉਪਰਾਲੇ ਕਰਨੇ ਚਾਹੀਦੇ ਹਨ । ਸਾਡੀ ਇਸ ਖੁਰਾਕ ਵਿੱਚ ਜੋ ਤੱਤ ਘੱਟ ਹਨ ਉਨ੍ਹਾਂ ਬਾਰੇ ਪਿੰਡ ਲੈਵਲ ਤੋਂ ਲੈ ਕੇ, ਸ਼ਹਿਰ ਲੈਵਲ ਤੋਂ ਲੈ ਕੇ, ਬਸਤੀਆਂ ਤੋਂ ਲੈ ਕੇ ਉਨ੍ਹਾਂ ਲੋਕਾਂ ਨੂੰ ਇਹ ਖੁਰਾਕ ਠੀਕ ਮੁਹੱਈਆ ਕਰਾਉਣ ਲਈ ਯਤਨ ਕਰਨੇ ਚਾਹੀਦੇ ਹਨ ਤਾਂ ਕਿ ਸਾਡੇ ਬੱਚੇ ਆਉਣ ਵਾਲੇ ਸਮੇਂ ਵਿੱਚ ਤਕੜੇ ਹੋ ਸਕਣ । ਦੂਸਰੀ ਗੱਲ, ਡਿਪਟੀ ਸਪੀਕਰ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਮਾਰਤਾਂ ਬਣ ਰਹੀਆਂ ਹਨ, ਸੜਕਾਂ ਬਣ ਰਹੀਆਂ ਹਨ ਲੇਕਿਨ ਅਸੀਂ ਆਪਣੇ ਸਭਿਆਚਾਰ ਬਾਰੇ ਕੀ ਕਰ ਰਹੇ ਹਾਂ, ਇਸ ਬਾਰੇ ਕੁਝ ਵੀ ਨਹੀਂ ਦੱਸਿਆ ਗਿਆ ।

ਡਿਪਟੀ ਸਪੀਕਰ ਸਾਹਿਬ, ਸਾਡੇ ਸਮਾਜ ਵਿੱਚ ਬਹੁਤ ਸਾਰੇ ਮੈਂਟਲੀ ਰੀਟਾਰਡਿਡ ਬੱਚੇ ਹਨ, ਉਨ੍ਹਾ ਬਾਰੇ ਵੀ ਸਰਕਾਰ ਨੂੰ ਕੁਝ ਸੋਚਣਾ ਚਾਹੀਦਾ ਹੈ । ਪਟਿਆਲੇ ਇਕ ਸਕੂਲ ਹੈ ਜਿਹੜਾ ਕਿ ਬਹੁਤ ਵੱਡਾ ਕੰਮ ਕਰ ਰਿਹਾ ਹੈ ਪਰ ਸਰਕਾਰ ਉਨ੍ਹਾਂ ਬੱਚਿਆਂ ਬਾਰੇ ਸੁਹਿਰਦ ਨਹੀਂ ਹੈ । ਮੈਂ ਦੋ ਗਵਾਂਢੀ ਰਾਜਾਂ ਵਿੱਚ ਵੀ ਦੇਖਿਆ ਹੈ । ਸਰਕਾਰ ਨੂੰ ਪਟਿਆਲੇ ਵਿਖੇ ਇੱਕ ਰੀਸਰਚ ਇੰਸਟੀਚਿਊਟ ਖੋਲ੍ਹਣਾ ਚਾਹੀਦਾ ਹੈ ਜਿਸ ਵਿੱਚ ਇਹ ਜਿਹੜੇ ਮੈਂਟਲੀ ਰੀਟਾਰਡਿਡ ਬੱਚੇ ਹਨ ਉਨ੍ਹਾਂ ਨੂੰ ਕੋਈ ਸਹਾਇਤਾ ਮਿਲ ਸਕੇ ਔਰ ਸਾਡਾ ਜਿਹੜਾ 300 ਸਾਲਾ ਖਾਲਸੇ ਦਾ ਦਿਨ ਹੈ, ਉਸ ਨੂੰ ਇਹ ਸਮਰਪਿਤ ਹੋਵੇ ।

ਡਿਪਟੀ ਸਪੀਕਰ ਸਾਹਿਬ, ਜਿਸ ਤਰੀਕੇ ਦੇ ਨਾਲ ਐਗਰੀਕਲਚਰ ਯੂਨੀਵਰਸਿਟੀ ਹੈ, ਗੁਰੂ ਨਾਨਕ ਦੇਵ ਯੂਨੀਵਰਸਿਟੀ ਹੈ, ਪੰਜਾਬੀ ਯੂਨੀਵਰਸਿਟੀ ਹੈ, ਪਰ ਦਮਦਮਾ ਸਾਹਿਬ ਜਿਥੇ ਦਸਵੇਂ ਪਾਤਸ਼ਾਹ ਨੇ 9 ਮਹੀਨੇ, 9 ਘੜੀਆਂ, 9 ਪਲ ਰਹਿ ਕੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖੀ ਔਰ ਉਸ ਇਲਾਕੇ ਨੂੰ ਇਸ ਹਿਸਾਬ ਨਾਲ ਇਹ ਬਹੁਤ ਵੱਡੀ ਦੇਣ ਹੈ, ਲੇਕਿਨ ਉਹ ਇਲਾਕਾ ਹਰ ਤਰ੍ਹਾਂ ਨਾਲ ਵਾਂਝਿਆ ਪਿਆ ਹੈ । ਫਰੀਦਕੋਟ ਵਿਖੇ ਤਾਂ ਇੱਕ ਮੈਡੀਕਲ ਯੂਨੀਵਰਸਿਟੀ ਬਣ ਰਹੀ ਹੈ ਇਸ ਵਾਸਤੇ ਮੈਂ ਸੀ. ਐਮ. ਸਾਹਿਬ ਨੂੰ ਵਧਾਈ ਵੀ ਦੇਣੀ ਚਾਹੁੰਦਾ ਹਾਂ ਲੇਕਿਨ ਉਸ ਇਲਾਕੇ ਵਿੱਚ ਕੋਈ ਵੱਡੀ ਯੂਨੀਵਰਸਿਟੀ ਬਣਾਉਣੀ ਚਾਹੀਦੀ ਹੈ । ਤਜਵੀਜ਼ਾਂ ਆ ਰਹੀਆਂ ਹਨ ਲੇਕਿਨ ਜੇ ਕੋਈ ਐਗਰੋ ਬੇਸਡ ਤੇ ਫੋਰੈਸਟ ਬੇਸਡ ਯੂਨੀਵਰਸਿਟੀ ਬਣਾਉਣ ਦੀ ਤਜਵੀਜ਼ ਹੋਵੇ ਤਾਂ ਇਹ ਇੱਕ ਬਹੁਤ ਵੱਡੀ ਦੇਣ ਹੋਵੇਗੀ । ਜਿਹੜੀ ਅਸੀਂ ਜਸ਼ਨਾਂ ਦੀ ਤਿਆਰੀ ਕਰ ਰਹੇ ਹਾਂ, ਇਹ ਵੀ ਉਸ ਨੂੰ ਸਮਰਪਿਤ ਹੋਵੇਗੀ ।

ਡਿਪਟੀ ਸਪੀਕਰ ਸਾਹਿਬ, ਜੋ ਬਜਟ ਵਿੱਚ ਦੱਸਿਆ ਗਿਆ ਹੈ, ਉਸ ਨਾਲ ਕਾਮਨ-ਮੈਨ ਤੇ ਬੜਾ ਵੱਡਾ ਭਾਰ ਪਿਆ ਹੈ, ਉਨ੍ਹਾਂ ਦੇ ਨਾਲ ਬੜਾ ਵੱਡਾ ਧੱਕਾ ਹੋਇਆ ਹੈ । ਪਹਿਲਾਂ ਪਿਆਜ਼ਾਂ ਦੀਆਂ ਕੀਮਤਾਂ ਅਸਮਾਨ ਨੂੰ ਚੜ੍ਹ ਗਈਆਂ । ਫਿਰ ਲੂਣ ਦੀਆਂ ਕੀਮਤਾਂ ਵੀ ਵਧੀਆਂ । ਹੁਣ ਬਜਟ ਵਿੱਚ ਸਾਈਕਲਾਂ ਤੇ ਵੀ ਟੈਕਸ ਵਧਾ ਦਿੱਤਾ ਹੈ, ਦਾਲਾਂ ਤੇ ਟੈਕਸ ਵਧਾ ਦਿੱਤਾ ਹੈ, ਮਸਾਲਿਆਂ ਤੇ ਟੈਕਸ ਵਧਾ ਦਿੱਤਾ ਹੈ । ਭਾਵ ਕਾਮਨ-ਮੈਨ ਵਾਸਤੇ ਵਰਤਣ ਵਾਲੀਆਂ ਸਾਰੀਆਂ ਚੀਜ਼ਾਂ ਉੱਤੇ ਹੀ ਟੈਕਸ ਵਧਾ ਦਿੱਤਾ ਹੈ । ਲੋਕ ਬਿਲਕੁਲ ਬੇਚੈਨ ਹੋਏ ਪਏ ਹਨ । ਅਮੀਰਾਂ ਵਾਸਤੇ ਤਾਂ ਧਨ ਦੀ ਕੋਈ ਕਮੀ ਨਹੀਂ ਹੈ ਪਰ ਉਨ੍ਹਾਂ ਵੱਲ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ ਅਤੇ ਉਨ੍ਹਾਂ ਵਾਸਤੇ ਕਹਿ ਦਿੱਤਾ ਕਿ ਮੇਵਿਆਂ ਨੂੰ ਅਸੀਂ ਟੈਕਸ ਤੋਂ ਛੋਟ ਦੇ ਦਿੱਤੀ ਹੈ । ਇਥੇ ਇਹ ਗੱਲ ਦੱਸਣ ਦੀ ਕੋਈ ਲੋੜ ਹੀ ਨਹੀਂ ਸੀ, ਅੰਕੜੇ ਦੇਣ ਦੀ ਜ਼ਰੂਰਤ ਹੀ ਨਹੀਂ ਸੀ । ਮੇਵੇ ਜਿਨਾਂ ਨੂੰ ਅਮੀਰ ਲੋਕ ਹੀ ਵਰਤ ਸਕਦੇ ਹਨ, ਉਨ੍ਹਾਂ ਉਤੇ ਟੈਕਸ ਤੋਂ ਛੋਟ ਦੇ ਦਿੱਤੀ । ਇਸ

ਤੋਂ ਸਰਕਾਰ ਦੇ ਰੁਝਾਨ ਦਾ ਪਤਾ ਲੱਗਦਾ ਹੈ । ਪਹਿਲਾਂ ਇਥੇ ਗੱਲ ਆਈ ਕਿ ਸਾਡੀ ਭਾਈ ਲਾਲੋਆਂ ਦੀ ਸਰਕਾਰ ਹੈ ਅਤੇ ਦੂਜੇ ਪਾਸੇ ਮਲਿਕ ਭਾਗੋਆਂ ਦੀ ਸਰਕਾਰ ਸੀ. (ਵਿਘਨ) ਜਦੋਂ ਤੁਸੀਂ ਸਾਡੀ ਸਿਹਤ ਦਾ ਖਿਆਲ ਰੱਖੋਗੇ, ਉਸ ਤੋਂ ਪਹਿਲਾਂ ਪੰਜਾਬ ਦੇ ਬੱਚਿਆਂ ਦੀ, ਪੰਜਾਬ ਦੇ ਲੋਕਾਂ ਦੀ ਭਲਾਈ ਦਾ ਖਿਆਲ ਰੱਖੋ ਤਾਂ ਮੈਂ ਮੰਤਰੀ ਜੀ ਦਾ ਬੜਾ ਧੰਨਵਾਦ ਕਰਾਂਗਾ । ਸੋ, ਡਿਪਟੀ ਸਪੀਕਰ ਸਾਹਿਬ, ਗਰੀਬ ਆਦਮੀ ਉਤੇ ਬਹੁਤ ਟੈਕਸ ਲਗਾਏ ਗਏ ਹਨ । ਪਹਿਲਾਂ ਜਦੋਂ ਕਾਂਗਰਸ ਦੀ ਸਰਕਾਰ ਸੀ ਤਾਂ ਉਸ ਨੇ ਸਸਤੇ ਅਨਾਜ ਰਾਸ਼ਨ ਡਿਪੂਆਂ ਰਾਹੀਂ ਦੇ ਕੇ ਪੰਜ ਸਾਲ ਤੱਕ ਲੋਕਾਂ ਤੇ ਰਾਜ ਕੀਤਾ ਪ੍ਰੰਤੂ ਤੁਹਾਡੀ ਸਰਕਾਰ ਨੇ ਉਨ੍ਹਾਂ ਹੀ ਚੀਜ਼ਾਂ ਉਤੇ ਟੈਕਸ ਲੱਗਾ ਦਿੱਤੇ ਹਨ । ਲੋਕਾਂ ਵਿੱਚ ਬੇਚੈਨੀ ਪਾਈ ਜਾ ਰਹੀ ਹੈ । ਦਵਾਈਆਂ ਉਤੇ ਵੀ ਟੈਕਸ ਲੱਗਾ ਦਿੱਤੇ । ਆਮ ਲੋਕਾਂ ਵਾਸਤੇ ਲਾਈਫ-ਸੇਵਿੰਗ-ਡਰੱਗਜ਼ ਵੀ ਬੜੀਆਂ ਦੂਰ ਹਨ । ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਹ ਲੋਕਾਂ ਦੀ ਜਾਨ ਅਤੇ ਮਾਲ ਦੀ ਰਾਖੀ ਕਰੇ । ਪ੍ਰੰਤੂ ਸਾਡੇ ਕੋਲ ਮਾਲ ਤਾਂ ਪਹਿਲਾਂ ਹੀ ਹੈ ਨਹੀਂ ਅਤੇ ਪੰਜਾਬ ਦੇ ਲੋਕਾਂ ਦੀ ਦੁਰਦਸ਼ਾ ਹੋਈ ਪਈ ਹੈ । ਸਰਕਾਰ ਇਸ ਪ੍ਰਤੀ ਤੁਰੰਤ ਸੀਰੀਅਸ ਹੋਵੇ ਅਤੇ ਦਵਾਈਆਂ ਉਤੇ ਟੈਕਸ ਵਾਪਸ ਲਵੇ । ਜਿਹੜੀਆਂ ਲਾਈਫ-ਸੇਵਿੰਗ-ਡਰੱਗਜ਼ ਹਨ, ਉਹ ਵੀ ਨਹੀਂ ਮਿਲਦੀਆਂ । ਖੇਤਾਂ ਵਿਚ ਜਿਹੜੇ ਮਜ਼ਦੂਰ ਕੰਮ ਕਰਦੇ ਹਨ, ਆਮ ਲੋਕ ਪੰਜਾਬ ਵਿੱਚ ਜਿਹੜੇ ਰਹਿੰਦੇ ਹਨ, ਜਦੋਂ ਉਨ੍ਹਾਂ ਨੂੰ ਪਿੰਡਾਂ ਵਿੱਚ ਕੋਈ ਪ੍ਰਾਬਲਮ ਆਉਂਦੀ ਹੈ ਤਾਂ ਜਿਹੜਾ ਉਥੇ ਨੇੜੇ ਦਾ ਐਸ. ਐਮ. ਓ. ਡਿਸਪੈਂਸਰੀ ਵਿੱਚ ਹੋਵੇ, ਉਸ ਦੀ ਡਿਊਟੀ ਬਣਦੀ ਹੈ ਕਿ ਉਹ ਉਨ੍ਹਾਂ ਨੂੰ ਲਾਈਫ-ਸੇਵਿੰਗ-ਡਰੱਗਜ਼ ਪਹੁੰਚਾਵੇ । ਜੇਕਰ ਉਸ ਪਾਸ ਇਹ ਨਹੀਂ ਹਨ ਤਾਂ ਉਹ ਜ਼ਿਲ੍ਹੇ ਵਿਚੋਂ ਮੰਗਵਾ ਕੇ ਦੇਵੇ । ਜੇ ਨੇੜੇ ਦੇ ਹਸਪਤਾਲ ਵਿੱਚ ਰੈਫਰ ਕਰਨ ਦੀ ਜਰੂਰਤ ਪਵੇ ਤਾਂ ਉਥੇ ਪਹੁੰਚਾਉਣ ਦੀ ਜ਼ਿੰਮੇਵਾਰੀ ਵੀ ਉਨ੍ਹਾਂ ਦੀ ਹੀ ਹੋਣੀ ਚਾਹੀਦੀ ਹੈ । ਅੱਜ ਬਿਮਾਰੀਆਂ ਵੱਧ ਰਹੀਆਂ ਹਨ, ਹਜ਼ਾਰਾਂ ਜਾਨਾਂ ਅਜਾਈਂ ਜਾ ਰਹੀਆਂ ਹਨ ਪ੍ਰੰਤੂ ਇਸ ਪ੍ਰਤੀ ਸਰਕਾਰ ਨੇ ਕੋਈ ਗੌਰ ਨਹੀਂ ਕੀਤਾ । ਪ੍ਰਮਾਤਮਾ ਵੀ ਉਨ੍ਹਾਂ ਦੀ ਆਹ ਸੁਣਦਾ ਹੈ, ਉਨ੍ਹਾਂ ਅੰਦਰ ਬੇਚੈਨੀ ਪਾਈ ਜਾ ਰਹੀ ਹੈ, ਸਾਨੂੰ ਵੀ ਉਨ੍ਹਾਂ ਨੂੰ ਸੁਣਨਾ ਚਾਹੀਦਾ ਹੈ । ਜੇਕਰ ਅਸੀਂ ਉਨ੍ਹਾਂ ਲੋਕਾਂ ਦੀ ਗੱਲ ਨਹੀਂ ਕਰਦੇ ਜਾਂ ਉਨ੍ਹਾਂ ਵੱਲ ਧਿਆਨ ਨਹੀਂ ਦਿੰਦੇ ਤਾਂ ਇਹ ਉਨ੍ਹਾਂ ਗਰੀਬ ਲੋਕਾਂ ਨਾਲ ਬੜਾ ਵੱਡਾ ਧੱਕਾ ਹੋਵੇਗਾ ।

ਪੈਟਰੋਲ ਦੀਆਂ ਕੀਮਤਾਂ ਵੀ ਵਧਾ ਦਿੱਤੀਆਂ ਹਨ । ਜੇਕਰ ਕਿਸੇ ਨੇ ਜਾਣ ਵਾਸਤੇ ਕੋਈ ਟੈਕਸੀ ਕਰਨੀ ਹੈ ਤਾਂ ਉਸ ਨੂੰ ਹੁਣ ਵੱਧ ਪੈਸੇ ਦੇਣੇ ਪੈਣਗੇ ਕਿਉਂਕਿ ਪੈਟਰੋਲ ਦਾ ਰੇਟ ਵੱਧ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਰਿਸਪੈਕਟਿਡ ਮੈਂਬਰ ਸਾਹਿਬਾਨ ਹਨ, ਜਾਂ ਚੰਡੀਗੜ੍ਹ ਵਿਚ ਬਿਊਰੋਕਰੇਟਸ ਹਨ, ਉਨ੍ਹਾਂ ਨੂੰ ਇਥੇ ਇਧਰ-ਉਧਰ ਜਾਣ ਲਈ ਕਮ-ਤੋਂ-ਕਮ ਸਾਈਕਲਾਂ ਤੇ ਜਾਣਾ ਚਾਹੀਦਾ ਹੈ । ਇਸ ਨਾਲ ਐਟਲੀਸਟ ਬਹੁਤ ਸਾਰਾ ਖਰਚਾ ਬਚੇਗਾ ਅਤੇ ਉਨ੍ਹਾਂ ਦੀ ਸਿਹਤ ਵੀ ਠੀਕ ਰਹੇਗੀ । ਜਿਹੜੇ ਮੈਂਬਰ ਸਾਹਿਬਾਨ ਨਹੀਂ ਚਲਾ ਸਕਦੇ ਉਨ੍ਹਾਂ ਨੂੰ ਮੈਂ ਨਹੀਂ ਕਹਿੰਦਾ । (ਵਿਘਨ) ।

(ਇੱਕ ਅਵਾਜ਼ : ਫਿਰ ਤਾਂ ਤੁਹਾਡੇ ਤੋਂ ਹੀ ਸ਼ੁਰੂ ਕਰ ਲੈਂਦੇ ਹਾਂ ।)

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਡਿਪਟੀ ਸਪੀਕਰ ਸਾਹਿਬ, ਅੱਜ ਗਰੀਬਾਂ ਦੇ ਚੁੱਲੇ ਠੰਢੇ ਹੋਏ ਪਏ ਹਨ। ਸਰਕਾਰ ਨੂੰ ਤੁਰੰਤ ਇਸ ਬਾਰੇ ਕਹਿਣਾ ਚਾਹੀਦਾ ਹੈ ਕਿ ਜੋ ਅਸੀਂ ਟੈਕਸ ਗਰੀਬਾਂ ਉਤੇ, ਕਾਮਨ ਮੈਨ ਉਤੇ ਲਗਾਏ ਹਨ, ਉਨ੍ਹਾਂ ਨੂੰ ਅਸੀਂ ਵਾਪਸ ਲੈ ਰਹੇ ਹਾਂ, ਦਵਾਈਆਂ ਉਤੇ ਅਤੇ ਦਾਲਾਂ ਉਤੇ ਲਗਾਏ ਟੈਕਸ ਵੀ ਅਸੀਂ ਵਾਪਸ ਲੈ ਰਹੇ ਹਾਂ। ਇਸ ਤਰੀਕੇ ਨਾਲ ਦੁਬਾਰਾ ਫਿਰ ਉਨ੍ਹਾਂ ਦੇ ਚੁਲ੍ਹਿਆਂ ਵਿਚ ਅੱਗ ਬਲ ਸਕੇਗੀ।

ਡਿਪਟੀ ਸਪੀਕਰ ਸਾਹਿਬ, ਮਿੰਨੀ ਬੱਸਾਂ ਉਤੇ ਵੀ 10% ਤੋਂ 20% ਤੱਕ ਟੈਕਸ ਵਧਾ ਦਿੱਤਾ ਹੈ। ਇਸ, ਦਾ ਬੋਝ ਵੀ ਸਾਰਾ ਆਮ ਲੋਕਾਂ ਉਤੇ ਹੀ ਪੈਣਾ ਹੈ ਕਿਉਂਕਿ ਕਿਰਾਏ ਵੱਧ ਜਾਣੇ ਹਨ। ਦੂਸਰੇ ਪਾਸੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਤਾਂ ਪ੍ਰਾਈਵੇਟ ਬੱਸਾਂ ਵਾਲੇ ਹਨ ਉਹ ਬੜੀ ਮੁਸ਼ਕਲ ਨਾਲ ਟੈਕਸ ਵਗੈਰਾ ਦਿੰਦੇ ਹਨ, ਪਰ ਇਸ ਦੇ ਬਾਵਜੂਦ ਵੀ ਉਹ ਚਾਰ ਪੈਸੇ ਬਚਾ ਲੈਂਦੇ ਹਨ। ਪਰ ਜਿਹੜੀ ਸਾਡੀ ਕਾਰਪੋਰੇਸ਼ਨ ਹੈ, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਹੈ ਅਤੇ ਪੰਜਾਬ ਰੋਡਵੇਜ਼ ਹੈ ਉਹ ਹਰ ਵਾਰੀ ਸਾਨੂੰ ਕਰੋੜਾਂ ਰੁਪਏ ਦਾ ਘਾਟਾ ਦੇ ਰਹੀ ਹੈ। ਸਰਕਾਰ ਇਸ ਘਾਟੇ ਨੂੰ ਪੂਰਾ ਕਿਉਂ ਨਹੀਂ ਕਰ ਸਕਦੀ ? ਜਦ ਕਿ ਪ੍ਰਾਈਵੇਟ ਉਪਰੇਟਰ ਇਸ ਨੂੰ ਬਚਾ ਲੈਂਦੇ ਹਨ। ਇਸ ਬਾਰੇ ਵੀ ਸਰਕਾਰ ਨੂੰ ਗੌਰ ਕਰਨੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਇੱਕ ਹੋਰ ਬੜੀ ਅਹਿਮ ਗੱਲ ਮੈਂ ਸਦਨ ਦੇ ਧਿਆਨ ਵਿੱਚ ਲਿਆਉਣੀ ਚਾਹੁੰਦਾ ਹਾਂ ਕਿ ਅਸੀਂ ਬਜਟ ਵਿੱਚ ਵੀ ਲੋਕਲ ਬਾਡੀਜ਼ ਬਾਰੇ ਗੱਲ ਕੀਤੀ ਹੈ, ਇਸਦੇ ਨਾਲ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਦੇ ਆਲੇ-ਦੁਆਲੇ ਜਿਹੜੀ ਜ਼ਮੀਨ ਐਕੁਆਇਰ ਕੀਤੀ ਜਾਂਦੀ ਹੈ ਉਸਦੇ ਲਈ ਐਨ. ਓ. ਸੀ. ਲੈਣੇ ਪੈਂਦੇ ਹਨ ਲੇਕਿਨ ਉਥੇ ਕੀ ਹੁੰਦਾ ਹੈ ਕਿ ਜਿਹੜੇ ਵੀ ਲੋਕ ਇਸ ਏਰੀਏ ਨੂੰ ਕੰਟਰੋਲ ਕਰਦੇ ਹਨ, ਉਹ ਲੋਕਾਂ ਨੂੰ ਸਸਤੇ ਭਾਅ ਤੇ ਥੋੜ੍ਹੇ ਜਿਹੇ ਪੈਸੇ ਦੇ ਕੇ ਜ਼ਮੀਨ ਲੈ ਲੈਂਦੇ ਹਨ ਅਤੇ ਐਨ. ਓ. ਸੀ. ਨਹੀਂ ਲੈਂਦੇ ਅਤੇ ਫਿਰ ਉਹ ਲੱਖਾਂ ਰੁਪਏ ਦੇ ਮਹਿੰਗੇ ਭਾਅ ਤੇ ਵੇਚਦੇ ਹਨ ਅਤੇ ਇਸ ਨਾਲ ਸਰਕਾਰ ਨੂੰ ਬੜਾ ਘਾਟਾ ਪੈਂਦਾ ਹੈ। ਇਸ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਅੱਗੇ ਮੈਂ ਇੱਕ ਬੜੇ ਹੀ ਅਹਿਮ ਮਸਲੇ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਸ ਦੇ ਨਾਲ ਅਸੀਂ ਤਰੇ ਫਿਰਦੇ ਹਾਂ। ਮੈਂ ਖੇਤੀਬਾੜੀ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਕਿਸਾਨ ਦਾ ਬੜਾ ਮਾੜਾ ਹਾਲ ਹੈ। ਉਸ ਦੇ ਵਾਸਤੇ ਅਸੀਂ ਕੀ ਕਰ ਸਕਦੇ ਹਾਂ ਇਸ ਬਾਰੇ ਵੀ ਸਰਕਾਰ ਨੂੰ ਸੋਚਣਾ ਚਾਹੀਦਾ ਹੈ। ਪਿਛਲੇ ਸਮੇਂ ਵਿੱਚ ਮੋਨੋ ਐਗਰੀਕਲਚਰਲ ਪੈਟਰਨ ਦੇ ਆਧਾਰ ਤੇ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਨੇ ਕਣਕ ਝੋਨੇ ਦਾ ਜੋ ਪ੍ਰੋਗਰਾਮ ਦਿੱਤਾ ਸੀ, ਉਹ ਹੁਣ ਹੱਦ ਤੋਂ ਟੱਪ ਗਏ ਹਨ। ਅੱਜ ਸਾਡੀ ਨਰਮੇ, ਕਪਾਹ ਅਤੇ ਝੋਨੇ ਦੀ ਫ਼ਸਲ ਤਬਾਹ, ਬਰਬਾਦ ਹੋ ਰਹੀ ਹੈ, ਉਸ ਦੇ ਲਈ ਬਹੁਤ ਕੁਝ ਕਰਨ ਦੀ ਸਰਕਾਰ ਨੂੰ ਲੋੜ ਹੈ। ਇਸਦੇ ਬਾਰੇ ਰੀਸਰਚ ਕਰਨ ਦੀ ਲੋੜ ਹੈ। ਪਹਿਲਾਂ ਕਣਕ ਦੇ ਨਾਲ ਛੋਲਿਆਂ ਦੇ ਅਤੇ ਛੋਲਿਆਂ ਦੇ ਨਾਲ ਸਰ੍ਹੋਂ ਦੇ

ਫੇਰ ਹੁੰਦੇ ਸੀ ਅਤੇ ਜੇ ਬੀਮਾਰੀ ਕਿਸੇ ਫਸਲ ਨੂੰ ਲੱਗ ਜਾਂਦੀ ਸੀ ਤਾਂ ਉਹ ਉੱਥੇ ਹੀ ਰੁੱਕ ਜਾਂਦੀ ਸੀ ਅਤੇ ਕੇਵਲ ਏਕੜ ਜਾਂ ਏਕੜ ਦਾ ਹੀ ਨੁਕਸਾਨ ਹੁੰਦਾ ਸੀ ਪਰ ਹੁਣ ਜਦੋਂ ਕੋਈ ਬੀਮਾਰੀ ਲੱਗ ਜਾਂਦੀ ਹੈ ਤਾਂ ਕਈ ਕਈ ਏਕੜ ਫਸਲ ਖਰਾਬ ਹੁੰਦੀ ਹੈ ਅਤੇ ਕਰੋੜਾਂ ਰੁਪਏ ਦਾ ਲੋਕਾਂ ਦਾ ਨੁਕਸਾਨ ਹੁੰਦਾ ਹੈ ਅਤੇ ਫਸਲ ਦੀ ਬਰਬਾਦੀ ਹੁੰਦੀ ਹੈ। ਜੋ ਲੋਕ ਉਹ ਅਨਾਜ ਖਾਂਦੇ ਹਨ ਉਸਦੇ ਨਾਲ ਬੀਮਾਰੀਆਂ ਫੈਲਦੀਆਂ ਹਨ। ਅੱਜ ਜੋ ਦੁਵਾਈਆਂ ਅਸੀਂ ਵਰਤਦੇ ਹਾਂ, ਉਸਦੇ ਬਾਰੇ ਦੂਜੇ ਦੇਸ਼ਾਂ ਤੋਂ ਅੰਕੜੇ ਮੰਗਵਾ ਕੇ ਦੇਖੇ ਜਾ ਸਕਦੇ ਹਨ ਉਹ ਦੁਵਾਈਆਂ ਬਿਲਕੁਲ ਯੂਜ਼ ਨਹੀਂ ਕਰਦੇ। ਕਿਉਂਕਿ ਇਸਦੇ ਨਾਲ ਇੰਨੀਆਂ ਭੈੜੀਆਂ ਬੀਮਾਰੀਆਂ ਲੱਗਦੀਆਂ ਹਨ ਜਿਸ ਦੇ ਨਾਲ ਪਹਿਲਾ ਤਾਂ ਲੋਕਾਂ ਨੂੰ ਪਤਾ ਨਹੀਂ ਲੱਗਦਾ ਪਰ ਜਦੋਂ ਬੀਮਾਰੀ ਆਉਂਦੀ ਹੈ ਤਾਂ ਕੀਮਤੀ ਜਾਨਾਂ ਚਲੀਆਂ ਜਾਂਦੀਆਂ ਹਨ। ਇਸ ਲਈ ਜ਼ਰੂਰਤ ਹੈ ਕਿ ਫਸਲਾਂ ਤੇ ਰੀਸਰਚ ਕਰਕੇ ਲੋਕਾਂ ਨੂੰ ਪੇਟੈਂਟ ਬੀਜ ਮੁਹੱਈਆ ਕੀਤੇ ਜਾਣ। ਪੰਜਾਬ ਦੇ ਜ਼ਿਮੀਂਦਾਰਾਂ ਨੂੰ ਹੋਰ ਵੀ ਰਿਲੀਫ਼ ਦਿੱਤਾ ਜਾਣਾ ਚਾਹੀਦਾ ਹੈ। ਜ਼ਿਮੀਂਦਾਰਾਂ ਦੇ ਜਿਹੜੇ 8,500 ਕਰੋੜ ਰੁਪਏ ਦੇ ਕਰਜ਼ੇ ਹਨ, ਉਹ ਮੁਆਫ਼ ਕਰਨੇ ਚਾਹੀਦੇ ਹਨ ਤਾਂ ਕਿ ਉਨ੍ਹਾਂ ਦਾ ਨਵਾਂ ਜੀਵਨ ਸ਼ੁਰੂ ਹੋ ਸਕੇ। ਡਿਪਟੀ ਸਪੀਕਰ ਸਾਹਿਬ, ਇੱਕ ਅਹਿਮ ਗੱਲ ਹੋਰ ਹੈ ਪਾਣੀ ਦੀ। ਜਦੋਂ ਅਸੀਂ ਝੋਨੇ ਦੀ ਫਸਲ ਲਗਾਉਂਦੇ ਹਾਂ ਤਾਂ ਕਈ ਕਿਲੋਮੀਟਰ ਵਿੱਚ ਖੜ੍ਹਾ ਪਾਣੀ ਇੱਕ ਦਰਿਆ ਵਾਂਗ ਦਿਖਾਈ ਦਿੰਦਾ ਹੈ ਕਿਉਂਕਿ ਪਾਣੀ is a Golden Liquid, ਕਈ ਥਾਵਾਂ ਤੇ ਤਾਂ ਸੇਮ ਆ ਰਹੀ ਹੈ ਅਤੇ ਕਈ ਥਾਵਾਂ ਤੇ ਪਾਣੀ ਦੀ ਘਾਟ ਕਾਰਨ ਜ਼ਮੀਨ ਰੇਗਿਸਤਾਨ ਵਿੱਚ ਬਦਲਦੀ ਜਾ ਰਹੀ ਹੈ। ਕਈ ਥਾਵਾਂ ਤੇ ਪੀਣ ਵਾਲੇ ਪਾਣੀ ਦੀ ਵੀ ਬੜੀ ਘਾਟ ਹੈ ਅਤੇ ਕਈ ਜ਼ਿਲ੍ਹੇ, ਕਈ ਪਿੰਡ ਅਤੇ ਕਈ ਸ਼ਹਿਰਾਂ ਵਿੱਚ ਪੀਣ ਵਾਲਾ ਪਾਣੀ ਨਹੀਂ ਮਿਲ ਰਿਹਾ ਅਤੇ ਲੋਕਾਂ ਵਿੱਚ ਫਲੋਰਿਸਿਜ਼ ਦੀ ਬੀਮਾਰੀ ਹੋ ਰਹੀ ਹੈ ਜਿਸ ਦੇ ਨਾਲ ਹੱਡੀਆਂ ਕਮਜ਼ੋਰ ਹੋ ਜਾਂਦੀਆਂ ਹਨ ਅਤੇ ਦੰਦ ਬਾਹਰ ਨਿਕਲ ਜਾਂਦੇ ਹਨ। ਲੋਕਾਂ ਨੂੰ ਇਸ ਪਾਸੇ ਜਾਗਰੂਕ ਕਰਨਾ ਚਾਹੀਦਾ ਹੈ।

ਸ੍ਰੀ ਡਿਪਟੀ ਸਪੀਕਰ : ਮੋਫਰ ਜੀ, ਵਾਈਂਡ-ਅੱਪ ਕਰੋ। ਤੁਹਾਡੇ 15 ਮਿੰਟ ਹੋ ਗਏ ਹਨ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਡਿਪਟੀ ਸਪੀਕਰ ਸਾਹਿਬ, ਬੱਸ ਦੋ ਮਿੰਟ ਹੋਰ ਲਵਾਂਗਾ ਜੀ, ਬੱਸ ਵਾਈਂਡ ਅੱਪ ਹੀ ਕਰਨ ਲੱਗਾ ਹਾਂ ਜੀ। ਡਿਪਟੀ ਸਪੀਕਰ ਸਾਹਿਬ, ਸਾਡਾ ਜ਼ਿਲ੍ਹਾ ਮਾਨਸਾ ਇਸ ਸਮੇਂ ਸੇਮ ਦੀ ਲਪੇਟ ਵਿੱਚ ਆਇਆ ਹੋਇਆ ਹੈ, ਵੈਸੇ ਤਾਂ ਮੁੱਖ ਮੰਤਰੀ ਸਾਹਿਬ ਨੇ ਵਿਸ਼ਵਾਸ ਦਿਵਾਇਆ ਹੈ, ਕਿਉਂਕਿ ਮਲੋਟ ਨਾਲੋਂ ਵੀ ਇੱਥੇ ਹਾਲਤ ਖ਼ਰਾਬ ਹੋ ਗਈ ਹੈ। ਪਿੰਡਾਂ ਵਿੱਚ ਹਜ਼ਾਰਾਂ ਏਕੜ ਫਸਲ ਬਰਬਾਦ ਹੋ ਗਈ ਹੈ ਅਤੇ ਕਈ ਥਾਵਾਂ ਤੇ ਛੇ ਛੇ ਫੁੱਟ ਪਾਣੀ ਖੜਾ ਹੈ। ਇਸ ਸੇਮ ਨੂੰ ਖਤਮ ਕਰਨ ਲਈ ਇੱਕ ਨਾਲਾ ਪੁੱਟ ਕੇ ਘੱਗਰ ਵਿੱਚ ਪਾਇਆ ਜਾ ਸਕਦਾ ਹੈ ਲੇਕਿਨ ਇੱਕ ਅਸਰ-ਰਸੂਖ ਵਾਲੇ ਆਦਮੀ ਦੀ ਜ਼ਮੀਨ ਉਸ ਵਿੱਚ ਆਉਂਦੀ ਹੈ ਅਤੇ ਉਹ ਆਦਮੀ ਪਿਛਲੇ 10 ਸਾਲ ਤੋਂ ਉਹ ਨਾਲਾ ਬਣਨ ਨਹੀਂ ਦਿੰਦਾ। ਇਸ ਲਈ ਮੈਂ ਰਿਕਵੈਸਟ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਕਰਦਾ ਹਾਂ ਕਿ ਉਹ ਵਿਅਕਤੀ ਮੇਰੀ ਜ਼ਮੀਨ ਵਿਚੋਂ ਜਿਹੜੇ ਮਰਜ਼ੀ 5-7 ਕਿਲੇ ਜ਼ਮੀਨ ਲੈ ਲਵੇ ਪਰ ਲੋਕਾਂ ਨਾਲ ਧੱਕਾ ਨਹੀਂ ਹੋਣਾ ਚਾਹੀਦਾ। (ਘੰਟੀ) ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਸੰਬੰਧੀ ਤੁਰੰਤ ਟਾਈਮਲੀ ਐਕਸ਼ਨ ਜੇ ਨਾ ਲਿਆ ਤਾਂ ਮਾਨਸਾ ਬਿਲਕੁਲ ਸੇਮ ਵਿੱਚ ਆ ਜਾਵੇਗਾ ਅਤੇ ਸਰਕਾਰ ਦਾ ਅਰਬਾਂ ਰੁਪਏ ਦਾ ਅਤੇ ਲੋਕਾਂ ਦਾ ਅਰਬਾਂ ਰੁਪਏ ਦਾ ਨੁਕਸਾਨ ਹੋ ਜਾਵੇਗਾ। ਇਸ ਸੇਮ ਨੂੰ ਠੀਕ ਕਰਨ ਲਈ ਵੈਸੇ ਤਾਂ ਬਾਦਲ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਵਿੱਚ ਇੱਕ ਇੰਚ ਥਾਂ ਵੀ ਸੇਮ ਥੱਲੇ ਨਹੀਂ ਰਹੇਗੀ। ਇਸ ਲਈ ਸਾਡਾ ਵੀ ਇਹ ਫਰਜ਼ ਬਣਦਾ ਹੈ ਕਿ ਜਿੱਥੇ ਵੀ ਸੇਮ ਹੈ ਉਹ ਇਨ੍ਹਾਂ ਦੇ ਧਿਆਨ ਵਿਚ ਲਿਆਂਦੀ ਜਾਵੇ।

ਡਿਪਟੀ ਸਪੀਕਰ ਸਾਹਿਬ, ਇੱਕ ਹੋਰ ਬੜੀ ਅਹਿਮ ਗੱਲ ਹੈ ਕਿ ਲੱਖਾਂ ਰੁਪਏ ਸਰਕਾਰ ਦਾ ਅਣ-ਵੇਖਿਆ ਅਜਾਈਂ ਜਾਂਦਾ ਹੈ। ਇੱਕ ਐਸ. ਐਮ. ਓ. ਮਾਨਸਾ ਵਿਖੇ ਲੱਗਿਆ ਹੋਇਆ ਹੈ। 10 ਸਾਲ ਡਿਸਮਿਸ ਰਹੇ ਬੰਦੇ ਨੂੰ ਐਸ. ਐਮ. ਓ. ਲੱਗਾ ਦਿੱਤਾ ਗਿਆ ਹੈ ਔਰ ਉਸ ਬੰਦੇ ਨੂੰ ਪੰਦਰਾਂ ਲੱਖ ਰੁਪਿਆ ਬਤੌਰ ਏਰੀਅਰ ਮਿਲਿਆ ਹੈ। ਜਿਸ ਵਾਸਤੇ ਕੋਈ ਵੀ ਰੂਲ ਪਰਮਿਟ ਨਹੀਂ ਕਰਦਾ। ਪੰਜਾਬ ਵਿੱਚ ਇਸ ਸਮੇਂ 667 ਡਾਕਟਰ ਡਿਸਮਿਸ ਹਨ। ਇਹ ਤਿੰਨ ਸਾਲ ਤੋਂ ਡਿਸਮਿਸ ਹਨ। ਉਹ ਹਾਈ ਕੋਰਟ ਵਿੱਚ ਜਾਣਗੇ ਅਤੇ ਜੇ ਫਿਰ ਸਰਕਾਰ ਨੂੰ ਉਨ੍ਹਾਂ ਨੂੰ ਲਗਾਉਣਾ ਪਿਆ ਤਾਂ ਘੱਟੋ-ਘੱਟ ਕਰੋੜਾਂ ਰੁਪਏ ਦਾ ਖਰਚਾ ਸਰਕਾਰ ਨੂੰ ਝੱਲਣਾ ਪਵੇਗਾ। ਮੈਨੂੰ ਪਤਾ ਨਹੀਂ ਕਿ ਇਹ ਰੂਲਜ਼ ਕਿਵੇਂ ਅਣਦੇਖੇ ਕੀਤੇ ਜਾਂਦੇ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਹੁਣੇ ਹੀ ਸਮ-ਅੱਪ ਕਰਨ ਲੱਗਾ ਹਾਂ। ਮੇਰੇ ਵੱਲੋਂ 2-3 ਸੁਜੈਸ਼ਨਾਂ ਹਨ। ਮੇਰੀ ਪਹਿਲੀ ਸੁਜੈਸ਼ਨ ਇਹ ਹੈ ਕਿ ਸ਼ਿਵਾਲਿਕ ਫੁੱਟ ਹਿੱਲਜ਼ ਦੇ ਵਿੱਚ ਸਰਕਾਰ ਨੂੰ ਚਾਹੀਦਾ ਹੈ ਕਿ ਜੜ੍ਹੀਆਂ-ਬੂਟੀਆਂ ਲਗਾਵੇ, ਉਨ੍ਹਾਂ ਦੀ ਰਿਸਰਚ ਕਰਵਾਏ ਔਰ ਉਨ੍ਹਾਂ ਨੂੰ ਪੇਟੈਂਟ ਕਰੇ। ਇਸ ਨਾਲ ਸਾਨੂੰ ਕਈ ਕੀਮਤੀ ਦਵਾਈਆਂ ਮਿਲਣਗੀਆਂ। ਜਿਸ ਤਰ੍ਹਾਂ ਅਮਰੀਕਾ ਵਰਗੇ ਮੁਲਕ ਨੇ ਵਿਆਗਰਾ ਦਵਾਈ ਵਿੱਚ ਅਰਬਾਂ ਰੁਪਿਆ ਕਮਾਇਆ ਹੈ। ਹੋ ਸਕਦਾ ਹੈ ਕਿ ਪੰਜਾਬ ਵਿੱਚ ਵੀ ਕੋਈ ਐਸੀ ਚੀਜ਼ ਮਿਲ ਜਾਵੇ। ਇਸ ਕਰਕੇ ਇਹ ਕੰਮ ਸਰਕਾਰ ਨੂੰ ਕਰਨਾ ਚਾਹੀਦਾ ਹੈ।

ਦੂਜੀ ਗੱਲ ਇਹ ਹੈ ਕਿ ਜਿਹੜੀਆਂ ਸਾਡੀਆਂ ਮਿੱਲਾਂ ਹਨ, ਉਨ੍ਹਾਂ ਵਿਚੋਂ ਕਈ ਘਾਟੇ ਵਿੱਚ ਜਾ ਰਹੀਆਂ ਹਨ। ਬਾਦਲ ਸਾਹਿਬ ਨੇ ਕਿਹਾ ਸੀ ਔਰ ਵਿਸ਼ਵਾਸ ਦਿੱਤਾ ਸੀ ਕਿ ਉਹ ਪ੍ਰਾਈਵੇਟ ਕਰਾਂਗੇ। ਬੁਢਲਾਡਾ ਖੰਡ ਮਿੱਲ ਵੀ ਘਾਟੇ ਵਿੱਚ ਜਾ ਰਹੀ ਹੈ, ਇਸ ਨੂੰ ਪ੍ਰਾਈਵੇਟ ਕਰ ਦੇਣਾ ਚਾਹੀਦਾ ਹੈ ਕਿਉਂਕਿ ਜੇ ਇਸ ਤੇ ਪੈਸਾ ਲਗਾਇਆ ਗਿਆ ਤਾਂ ਕਾਫ਼ੀ ਪੈਸਾ ਖਰਚ ਹੋ ਜਾਵੇਗਾ। ਇਸੇ ਤਰ੍ਹਾਂ ਕਤਾਈ ਮਿੱਲਾਂ ਨੂੰ ਵੀ ਪ੍ਰਾਈਵੇਟਾਈਜ਼ ਕਰ ਦੇਣਾ ਚਾਹੀਦਾ ਹੈ। ਇੱਥੋਂ ਤੱਕ ਕਿ ਬਿਜਲੀ ਬੋਰਡ ਨੂੰ ਵੀ ਪ੍ਰਾਈਵੇਟਾਈਜ਼ ਕਰ ਦੇਣਾ ਚਾਹੀਦਾ ਹੈ। ਇਸ ਨਾਲ ਲੋਕਾਂ ਨੂੰ ਪੂਰੀ ਬਿਜਲੀ ਮਿਲੇਗੀ। ਇਸ ਨਾਲ ਸਰਕਾਰ ਦਾ ਖਰਚ ਵੀ ਘੱਟ ਹੋਵੇਗਾ। ਹੁਣ ਅਸੀਂ ਕਰੋੜਾਂ ਰੁਪਿਆ ਖਰਚ ਕਰ ਰਹੇ ਹਾਂ।

ਡਿਪਟੀ ਸਪੀਕਰ ਸਾਹਿਬ, ਇਕ ਸੁਝਾਉ ਮੇਰਾ ਕੋਆਪ੍ਰੇਟਿਵ ਸੈਕਟਰ ਵੱਲ ਹੈ। ਪਿਛਲੇ ਸਾਲ ਕੋਆਪ੍ਰੇਟਿਵ ਸੈਕਟਰ ਵਿੱਚ 36 ਕਰੋੜ ਰੁਪਿਆ ਹਿੱਸਾ ਪਾਉਣਾ ਸੀ ਪਰ ਉਹ ਪਾਇਆ ਨਹੀਂ ਗਿਆ। ਹੁਣ 26 ਕਰੋੜ ਰੁਪਿਆ ਰੱਖਿਆ ਗਿਆ ਹੈ। ਇਹ ਜ਼ਰੂਰ ਪਾਉਣਾ ਚਾਹੀਦਾ ਹੈ ਤਾਂ ਕਿ ਕੋਆਪ੍ਰੇਟਿਵ ਸੈਕਟਰ ਨੂੰ ਫਾਇਦਾ ਹੋ ਸਕੇ।

ਡਿਪਟੀ ਸਪੀਕਰ ਸਾਹਿਬ, ਅਖੀਰ ਵਿਚ ਮੈਂ ਇਕ ਬਹੁਤ ਹੀ ਵੱਡੀ ਸੁਜੈਸ਼ਨ ਦੇਣੀ ਚਾਹੁੰਦਾ ਹਾਂ। ਜੇ ਸਰਕਾਰ ਇਸ ਵੱਲ ਗੌਰ ਕਰ ਲਵੇ ਤਾਂ ਇਸ ਦਾ ਬਹੁਤ ਵੱਡਾ ਫਾਇਦਾ ਹੋ ਸਕਦਾ ਹੈ। ਜਿਹੜੇ ਸਾਡੇ ਥਰਮਲ ਪਲਾਂਟ ਚਲਦੇ ਹਨ, ਉਨ੍ਹਾਂ ਲਈ ਜਿਹੜਾ ਕੋਲਾ ਆਉਂਦਾ ਹੈ, ਉਸ ਕੋਲੇ ਦੀ ਐਸ਼ ਬਰਨਿੰਗ ਪੁਆਇੰਟ ਤੇ ਹੋਣ ਨਾਲ ਮਸ਼ੀਨਰੀ ਦਾ ਕਾਫੀ ਨੁਕਸਾਨ ਹੁੰਦਾ ਹੈ। ਪਰ ਜਿਹੜਾ ਇੰਪੋਰਟਿਡ ਕੋਲਾ ਹੈ, ਉਸ ਦੀ ਕੀਮਤ ਵੀ ਘੱਟ ਹੈ ਅਤੇ ਉਸ ਦੀ ਵਰਤੋਂ ਨਾਲ ਇਕ ਚੌਥਾਈ ਭਾਵ 650 ਕਰੋੜ ਰੁਪਏ ਦਾ ਫਾਇਦਾ ਹੁੰਦਾ ਹੈ। ਜੇ ਸਾਰੇ ਥਰਮਲ ਪਲਾਂਟਾਂ ਵਾਸਤੇ ਇੰਪੋਰਟਿਡ ਕੋਲਾ ਹੀ ਮੰਗਵਾ ਲਿਆ ਜਾਵੇ ਤਾਂ ਇਸ ਨਾਲ ਸਰਕਾਰ ਨੂੰ 2,000 ਕਰੋੜ ਰੁਪਏ ਦਾ ਫਾਇਦਾ ਹੋਵੇਗਾ। ਮੇਰੇ ਹਿਸਾਬ ਨਾਲ ਸਾਰਾ ਬਜਟ ਹੀ ਇਸ ਵਿਚੋਂ ਨਿਕਲ ਸਕਦਾ ਹੈ। ਇਸ ਕਰਕੇ ਇਸ ਗੱਲ ਤੇ ਗੌਰ ਕਰਨੀ ਚਾਹੀਦੀ ਹੈ ਕਿਉਂਕਿ ਜਿਹੜਾ ਕੋਲਾ ਇਥੋਂ ਆਉਂਦਾ ਹੈ ਉਸ ਵਿਚ ਕਾਫੀ ਪੱਥਰ ਹੁੰਦਾ ਹੈ ਜਿਸ ਨਾਲ ਮਸ਼ੀਨਰੀ ਟੁੱਟ ਜਾਂਦੀ ਹੈ। ਇਸ ਵਿਚ ਫਿਰ ਕੁਰੱਪਸ਼ਨ ਵੀ ਹੁੰਦੀ ਹੈ। ਥਰਮਲ ਪਲਾਂਟਾਂ ਦੇ ਅਫਸਰ ਇਕ ਲੱਖ ਦੀ ਚੀਜ਼ ਨੂੰ 10 ਲੱਖ ਰੁਪਏ ਦੀ ਅਤੇ 20 ਲੱਖ ਦੀ ਚੀਜ਼ ਨੂੰ ਇਕ ਕਰੋੜ ਦੀ ਬਣਾ ਕੇ ਭੇਜਦੇ ਹਨ, ਜਿਸ ਵਿਚ ਸਰਕਾਰ ਕੁਝ ਨਹੀਂ ਕਰ ਸਕਦੀ। ਜਿਹੜੀਆਂ ਅਸੈਸਮੈਂਟਾਂ ਹੁੰਦੀਆਂ ਹਨ, ਉਹ ਵੀ ਦਬਾਅ ਲਈਆਂ ਜਾਂਦੀਆਂ ਹਨ। ਇਥੋਂ ਦੇ ਕੋਲੇ ਵਿਚ ਐਸ਼ ਕੰਟੈਂਟਸ 35-40 % ਹੁੰਦਾ ਹੈ ਪਰ ਬਾਹਰਲੇ ਕੋਲੇ ਵਿਚ ਇਹ ਸਿਰਫ 12-14 % ਹੀ ਹੁੰਦਾ ਹੈ। ਇਸ ਕਰਕੇ ਇਹ ਬੜੀ ਹੀ ਜ਼ਰੂਰੀ ਗੱਲ ਹੈ ਅਤੇ ਇਸ ਤੇ ਗੌਰ ਕਰਨਾ ਚਾਹੀਦਾ ਹੈ। ਪਰ ਡਿਪਟੀ ਸਪੀਕਰ ਸਾਹਿਬ, ਜੇ ਸਰਕਾਰ ਅਜਿਹਾ ਨਹੀਂ ਕਰਨਾ ਚਾਹੁੰਦੀ ਤਾਂ ਫਿਰ ਮੈਂ ਇਕ ਹੋਰ ਸੁਝਾਓ ਦਿੰਦਾ ਹਾਂ। ਜਿੱਥੇ ਜਿੱਥੇ ਵੀ ਕੋਲਾ ਨਿਕਲਦਾ ਹੈ, ਸਾਰੇ ਥਰਮਲ ਪਲਾਂਟ ਉਥੇ ਹੀ ਸਥਾਪਿਤ ਕਰ ਦਿੱਤੇ ਜਾਣ ਤਾਂ ਕਿ ਟਰਾਂਸਪੋਰਟ ਦਾ ਖਰਚਾ ਬਚ ਸਕੇ। ਇਸ ਨਾਲ ਬਿਜਲੀ ਵੀ ਵਧੇਰੇ ਪੈਦਾ ਹੋਵੇਗੀ ਅਤੇ ਬਿਜਲੀ ਪੈਦਾ ਕਰਨ ਦਾ ਜਿਹੜਾ ਟਾਰਗੈਟ ਹੈ, ਉਹ ਵੀ ਪੂਰਾ ਹੋ ਜਾਵੇਗਾ ਅਤੇ ਕਰੋੜਾਂ ਰੁਪਿਆ ਵੀ ਬਚ ਜਾਵੇਗਾ। ਇਸ ਕਰਕੇ ਮੇਰੇ ਇਸ ਸੁਝਾਓ ਤੇ ਸਰਕਾਰ ਨੂੰ ਜ਼ਰੂਰ ਗੌਰ ਕਰਨੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਅੰਤ ਵਿਚ ਮੈਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਇਸ ਬਜਟ ਦਾ ਆਮ ਬੰਦੇ ਤੇ ਭੈੜਾ ਅਸਰ ਪੈ ਰਿਹਾ ਹੈ। ਇਸ ਕਰਕੇ ਸਰਕਾਰ ਨੂੰ ਇਸ ਤੇ ਦੁਬਾਰਾ ਗੌਰ ਕਰਨੀ ਚਾਹੀਦੀ ਹੈ। ਇਕ-ਦੋ ਪਰਸੈਂਟ ਜਿਹੜੇ ਟੈਕਸ ਵਧਾਏ ਹਨ, ਉਹ ਵਾਪਸ ਲੈਣੇ ਚਾਹੀਦੇ ਹਨ। ਜਿਹੜੀਆਂ ਮੇਰੀਆਂ ਤਜਵੀਜ਼ਾਂ ਹਨ ਜਾਂ ਹੋਰ ਆਨਰੇਬਲ ਮੈਂਬਰ ਸਾਹਿਬਾਨ ਨੇ ਤਜਵੀਜ਼ਾਂ ਰੱਖੀਆਂ ਹਨ, ਉਨ੍ਹਾਂ ਤੇ ਦੁਬਾਰਾ ਗੌਰ ਕਰਨੀ ਚਾਹੀਦੀ ਹੈ। ਇਹ ਜਿਹੜੇ ਟੈਕਸ ਲਗਾ ਕੇ ਕਰੋੜਾਂ ਰੁਪਿਆ ਵਧਾਇਆ ਹੈ, ਇਸ ਨਾਲ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]
ਹਜ਼ਾਰਾਂ ਬੰਦੇ ਵੀਫਿਕਟ ਹੋ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਇਸ ਕਰਕੇ ਮੇਰੀ ਬੇਨਤੀ ਹੈ ਕਿ ਇਨ੍ਹਾਂ ਤਜਵੀਜ਼ਾਂ ਤੇ ਗੌਰ ਕੀਤਾ ਜਾਵੇ ਔਰ ਜੋ ਪੁਆਇੰਟ ਮੈਂ ਕਹੇ ਹਨ, ਉਨ੍ਹਾਂ ਤੇ ਵੀ ਗੌਰ ਕੀਤਾ ਜਾਵੇ। ਲੋਕਾਂ ਤੇ ਟੈਕਸਾਂ ਦਾ ਭਾਰ ਨਾ ਪਾਇਆ ਜਾਵੇ ਅਤੇ ਇਹ ਵਾਪਸ ਲਏ ਜਾਣ। ਬਹੁਤ ਬਹੁਤ ਧੰਨਵਾਦ।

**ਸ਼੍ਰੀ ਡਿਪਟੀ ਸਪੀਕਰ** : ਸ਼੍ਰੀ ਰਮੇਸ਼ ਚੰਦਰ ਡੋਗਰਾ ਜੀ। ਤੁਸੀਂ 10-12 ਮਿੰਟਾਂ ਵਿਚ ਖਤਮ ਕਰ ਲੈਣਾ।

**ਸ਼੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਡਿਪਟੀ ਸਪੀਕਰ ਸਾਹਿਬ, ਤੁਹਾਡੀ ਬਹੁਤ ਹੀ ਮਿਹਰਬਾਨੀ ਕਿਉਂਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ ਤਾਂ ਕਿ ਮੈਂ ਆਪਣੇ ਵਿਚਾਰ ਪ੍ਰਗਟ ਕਰ ਸਕਾਂ। ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਬਜਟ ਜਿਹੜਾ ਕਿ ਹਾਊਸ ਦੇ ਵਿਚ ਪੇਸ਼ ਕੀਤਾ ਗਿਆ, ਮੈਂ ਇਸ ਨੂੰ ਪੂਰੀ ਤਰ੍ਹਾਂ ਪੜ੍ਹਿਆ ਹੈ ਔਰ ਮੈਂ ਇਹ ਮਹਿਸੂਸ ਕੀਤਾ ਹੈ ਕਿ ਇਹ ਬਜਟ ਜਿਹੜਾ ਹੈ, ਇਹ ਗਰੀਬ ਵਿਰੋਧੀ ਬਜਟ ਹੈ ਔਰ ਇਸ ਦੇ ਨਾਲ ਨਾਲ ਵਪਾਰੀ ਤਬਕਿਆਂ ਦਾ ਵੀ ਵਿਰੋਧੀ ਹੈ। ਇਸੇ ਤਰ੍ਹਾਂ ਹੀ ਅਗਰ ਇੰਪਲਾਈਜ਼ ਦੀ ਗੱਲ ਲਈਏ, ਇੰਪਲਾਈਜ਼ ਦਾ ਵੀ ਵਿਰੋਧੀ ਹੈ। ਮੈਨੂੰ ਕੋਈ ਇਸ ਤਰ੍ਹਾਂ ਦੀ ਗੱਲ ਨਹੀਂ ਲੱਗੀ, ਜਿਸ ਦੇ ਨਾਲ ਇਸ ਬਜਟ ਵਿਚੋਂ ਕੋਈ ਅੱਛੀ ਗੱਲ ਨਿਕਾਲ ਸਕੀਏ। ਫਾਈਨਾਂਸ ਮਨਿਸਟਰ ਸਾਹਿਬ ਨੇ 990 ਕਰੋੜ ਰੁਪਏ ਦੇ ਘਾਟੇ ਦਾ ਬਜਟ ਇਸ ਹਾਊਸ ਦੇ ਵਿਚ ਪੇਸ਼ ਕੀਤਾ ਔਰ ਉਨ੍ਹਾਂ ਨੇ ਇਸ ਦੇ ਨਾਲ ਨਾਲ ਇਸ 990 ਕਰੋੜ ਰੁਪਏ ਦੇ ਘਾਟੇ ਨੂੰ ਪੂਰਾ ਕਰਨ ਦੇ ਬਾਰੇ ਲਿਖਿਆ ਹੈ : Reduction in subsidies and increasing user charges for public services and Additional Mobilisation of Resources. ਉਨ੍ਹਾਂ ਨੇ ਇਸ ਘਾਟੇ ਨੂੰ ਪੂਰਾ ਕਰਨ ਦੇ ਵਾਸਤੇ ਇਹ ਦੋ ਚੀਜ਼ਾਂ ਕਹੀਆਂ ਹਨ। ਇਸ ਦੇ ਇਲਾਵਾ ਕੁਝ ਹੋਰ ਵੀ ਗੱਲਾਂ ਲਿਖੀਆਂ ਹਨ ਜਿਸ ਦੇ ਨਾਲ ਕਾਫੀ ਸਾਰਾ ਘਾਟਾ ਪੂਰਾ ਕਰਨ ਦਾ ਪ੍ਰਯਤਨ ਹੈ। ਜੋ ਬਜਟ ਦੇ ਵਿਚ ਕੁਝ ਸਲਾਘਾਯੋਗ ਕੰਮ ਕੀਤੇ, ਮੈਂ ਉਨ੍ਹਾਂ ਦੀ ਸ਼ਲਾਘਾ ਕਰਾਂਗਾ ਲੇਕਿਨ ਉਸ ਦੇ ਨਾਲ ਨਾਲ ਮੈਂ ਇਹ ਵੀ ਕਹਾਂਗਾ ਕਿ ਜਿਹੜੇ ਟੈਕਸ ਲਗਾਏ ਹਨ, ਉਹ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ, ਪੂਰੀ ਤਰ੍ਹਾਂ ਵਾਪਸ ਲੈ ਲੈਣੇ ਚਾਹੀਦੇ ਹਨ। ਸਾਡੀ ਸਰਕਾਰ ਪਿਛਲੇ ਪੰਜ ਸਾਲ ਲਗਾਤਾਰ ਚੱਲੀ ਔਰ ਕੋਈ ਵੀ ਟੈਕਸ ਨਹੀਂ ਲਗਾਇਆ, ਟੈਕਸ ਫਰੀ ਬਜਟ ਹਰ ਸਾਲ ਦਿੰਦੇ ਰਹੇ। ਇਹ ਅਸੀਂ ਦੇਖਦੇ ਹਾਂ ਕਿ ਜਦੋਂ ਤੋਂ ਇਹ ਸਰਕਾਰ ਬਣੀ ਹੈ ਹਰ ਸਾਲ ਕਿਸੇ ਨਾ ਕਿਸੇ ਢੰਗ ਨਾਲ ਟੈਕਸ ਲਗਾਏ ਜਾਂਦੇ ਹਨ ਔਰ ਲੋਕਾਂ ਨੂੰ ਪੀੜਤ ਕੀਤਾ ਜਾਂਦਾ ਹੈ। ਸਭ ਤੋਂ ਪਹਿਲਾਂ ਅਸੀਂ ਦੇਖਿਆ ਹੈ ਕਿ ਪਿਛਲੇ ਸਾਲ ਇਨ੍ਹਾਂ ਨੇ ਬੱਸਾਂ ਦੇ ਕਿਰਾਏ ਵਧਾਏ ਔਰ ਉਸ ਦੇ ਨਾਲ ਨਾਲ ਬਿਜਲੀ ਦਾ ਖਰਚ ਵਧਾ ਦਿੱਤਾ ਔਰ ਹੁਣ ਹੌਲੀ ਹੌਲੀ ਕਰਕੇ

**ਸਿੰਚਾਈ ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਡੋਗਰਾ ਸਾਹਿਬ ਆਪਣੀ ਗੱਲ ਬੜੀ ਸਫਾਈ ਨਾਲ ਪੇਸ਼ ਕਰ ਰਹੇ ਹਨ ਕਿ ਸਾਡੀ ਸਰਕਾਰ

ਨੇ ਪੰਜ ਸਾਲ ਕੋਈ ਟੈਕਸ ਨਹੀਂ ਲਗਾਇਆ ਪਰ ਸ਼ਾਇਦ ਇਹ ਭੁੱਲ ਗਏ ਹਨ ਕਿ ਤਿੰਨ ਵਾਰੀ ਇਨ੍ਹਾਂ ਨੇ ਬੱਸਾਂ ਦਾ ਭਾੜਾ ਵਧਾਇਆ । ਬਿਜਲੀ ਦੀਆਂ ਮੋਟਰਾਂ ਦਾ ਰੇਟ ਪਹਿਲਾਂ 85/- ਰੁਪਏ ਪਰ ਮੋਟਰ ਪੰਜ ਹਾਰਸ ਪਾਵਰ ਸੀ, ਉਹ ਇਨ੍ਹਾਂ ਨੇ 250 ਰੁਪਏ ਕੀਤਾ। ਇਹ ਸਾਰਾ ਕੁਝ ਇਨ੍ਹਾਂ ਨੇ ਕੀਤਾ ਫਿਰ ਇਹ ਹਾਊਸ ਨੂੰ ਕਿਉਂ ਗੁਮਰਾਹ ਕਰ ਰਹੇ ਹਨ ਕਿ ਅਸੀਂ ਟੈਕਸ ਹੀ ਨਹੀਂ ਲਗਾਏ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਜਿਹੜੀਆਂ ਆਈਟਮਾਂ ਤੇ ਟੈਕਸ ਲੱਗੇ ਹਨ, ਉਹ ਵੇਖ ਰਿਹਾ ਸੀ । ਮੈਂ ਇਨ੍ਹਾਂ ਦੇ ਬਾਰੇ ਥੋੜ੍ਹੀ ਜਿਹੀ ਗੱਲ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਸਭ ਤੋਂ ਵੱਡੀ ਦੁੱਖ ਦੀ ਗੱਲ ਹੈ, ਉਹ ਦਾਲਾਂ ਦੀ ਹੈ, ਪਲਸਜ਼ ਦੀ ਹੈ । ਪਲਸਜ਼ ਉਤੇ ਵੀ ਟੈਕਸ ਲਗਾ ਦਿੱਤਾ । ਪਿਛਲੀ ਵਾਰ ਜਦੋਂ ਸਾਡੀ ਸਰਕਾਰ ਸੀ ਤਾਂ 4% ਟੈਕਸ ਹੁੰਦਾ ਸੀ, ਸਰਦਾਰ ਬੇਅੰਤ ਸਿੰਘ ਜੀ ਸਾਡੇ ਮੁੱਖ ਮੰਤਰੀ ਨੇ ਵਪਾਰੀਆਂ ਦੇ ਨਾਲ ਇਸ ਨੂੰ ਡਿਸਕਸ ਕੀਤਾ ਔਰ ਵਪਾਰੀਆਂ ਦੇ ਕਹਿਣ ਤੇ ਇਸ ਨੂੰ ਘਟਾ ਕੇ 2% ਕਰ ਦਿੱਤਾ ਗਿਆ । ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਸਾਲ ਇਹ 2% ਰਿਹਾ, ਉਸ ਸਾਲ ਮੈਕਸੀਮਮ ਦਾਲਾਂ ਦੇ ਟੈਕਸ ਦੀ ਕੁਲੈਕਸ਼ਨ ਹੋਈ । ਉਸ ਨੂੰ ਇਹ ਵੇਖਣ ਕਿ ਉਦੋਂ ਕੁਲੈਕਸ਼ਨ ਕਿੰਨੀ ਸੀ ਅਤੇ ਅੱਜ ਜਦੋਂ 4% ਹੈ ਤਾਂ ਕਿੰਨੀ ਹੈ ? ਮੈਂ ਸਮਝਦਾ ਹਾਂ ਕਿ ਜਦੋਂ 4% ਸੀ ਤਾਂ ਕੁਲੈਕਸ਼ਨ ਘੱਟ ਸੀ ਔਰ ਜਦੋਂ 2% ਹੋਈ ਤਾਂ ਕੁਲੈਕਸ਼ਨ ਜ਼ਿਆਦਾ ਹੋਈ ਹੈ । ਦਿੱਲੀ ਦੇ ਵਿਚ ਦਾਲਾਂ ਦੇ ਉਤੇ ਕੋਈ ਟੈਕਸ ਨਹੀਂ । ਅੱਜ ਵੀ ਦਿੱਲੀ ਵਿਚ ਕੋਈ ਵੀ ਵਿਅਕਤੀ ਕਿਸੇ ਵੀ ਨਾਮ ਤੇ ਦਾਲ ਲੈ ਸਕਦਾ ਹੈ ਔਰ ਇਥੇ ਬਿਨਾਂ ਬਿਲ ਕੱਟੇ ਵੇਚ ਲਵੇਗਾ । ਉਸ ਦਾ ਬਿੱਲ ਵੀ ਕੋਈ ਨਹੀਂ ਬੋਲੇਗਾ । ਇਸ ਦਾ ਰਿਜ਼ਲਟ ਇਹ ਹੋਵੇਗਾ ਕਿ ਸਰਕਾਰ ਨੂੰ ਕੋਈ ਵੀ ਟੈਕਸ ਨਹੀਂ ਮਿਲੇਗਾ । ਨੰਬਰ ਦੋ, ਦਾਲ ਹਰ ਘਰ ਵਿਚ ਵਰਤੀ ਜਾਂਦੀ ਹੈ । ਇਹ ਹਰ ਗਰੀਬ ਦੀ ਖੁਰਾਕ ਹੈ । ਮੈਂ ਇਹ ਪ੍ਰਾਰਥਨਾ ਕਰਦਾ ਹਾਂ ਕਿ ਕਮ-ਜ-ਕਮ ਇਹ ਜਿਹੜੀ ਦਾਲ ਦੀ ਆਈਟਮ ਹੈ, ਇਸ ਤਰ੍ਹਾਂ ਦੀਆਂ ਸਾਰੀਆਂ ਆਈਟਮਾਂ ਤੋਂ ਟੈਕਸ ਵਾਪਸ ਲੈ ਲੈਣੇ ਚਾਹੀਦੇ ਹਨ । ਇਹ ਮੇਨ ਆਈਟਮ ਹੈ, ਇਸ ਦੇ ਵਾਸਤੇ ਜ਼ਰੂਰ ਬੇਨਤੀ ਕਰਾਂਗਾ । ਇਸ ਦੇ ਨਾਲ ਨਾਲ, ਸਪੀਕਰ ਸਾਹਿਬ, ਡੈਜ਼ਰਟ ਕੂਲਰ ਵੀ ਸਾਧਾਰਨ ਜਨਤਾ ਹੀ ਇਸਤੇਮਾਲ ਕਰਦੀ ਹੈ । ਇਸ ਦੇ ਬਾਰੇ ਸਾਡੇ ਲੀਡਰ ਆਫ ਦੀ ਆਪੋਜੀਸ਼ਨ ਨੇ ਵੀ ਗੱਲ ਕਹੀ ਸੀ ਕਿ ਬਿਹਤਰ ਹੁੰਦਾ ਡੈਜ਼ਰਟ ਕੂਲਰਾਂ ਦੀ ਜਗ੍ਹਾ ਏ. ਸੀ. ਤੇ ਟੈਕਸ ਲਗਾਉਂਦੇ, ਜਿਸ ਨੂੰ ਅਮੀਰ ਵਿਅਕਤੀ ਇਸਤੇਮਾਲ ਕਰਦਾ ਹੈ । ਉਹ ਚੀਜ਼ ਜਿਸ ਨੂੰ ਆਮ ਵਿਅਕਤੀ ਇਸਤੇਮਾਲ ਕਰਦਾ ਹੈ, ਉਸ ਚੀਜ਼ ਤੇ ਟੈਕਸ ਨਾ ਲਗਾਉ । ਮੈਂ ਸਰਕਾਰ ਨੂੰ ਇਹ ਕਹਿਣਾ ਚਾਹਾਂਗਾ ਕਿ ਇਸ ਤਰ੍ਹਾਂ ਦੀਆਂ ਆਈਟਮਾਂ ਤੇ ਟੈਕਸ ਲੋਕਾਂ ਨੂੰ ਪੀੜਤ ਕਰੇਗਾ । ਘਰ ਘਰ ਵਿਚ ਇਸ ਗੱਲ ਦੀ ਚਰਚਾ ਹੈ । ਇਸ ਕਰਕੇ ਇਨ੍ਹਾਂ ਟੈਕਸਾਂ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ ਤਾਂ ਕਿ ਪੰਜਾਬ ਦੇ ਲੋਕ ਰਾਹਤ ਮਹਿਸੂਸ ਕਰ ਸਕਣ ਔਰ ਫਿਰ ਅੱਛਾ ਇਮੇਜ ਸਰਕਾਰ ਦਾ ਉਨ੍ਹਾਂ ਦੇ ਵਿਚ ਜਾਵੇ । ਇਸ ਦੇ ਨਾਲ ਨਾਲ, ਡਿਪਟੀ ਸਪੀਕਰ ਸਾਹਿਬ, ਜਿਥੇ ਇਸ ਟੈਕਸ ਦੀ ਗੱਲ ਕਰਦਾ ਹਾਂ ਉਥੇ ਮੈਂ ਇਕ ਗੱਲ ਹੋਰ ਵੇਖੀ ਹੈ । ਇਨਫੋਰਸਮੈਂਟ ਦਾ ਇਕ ਵਿੰਗ ਹੈ, ਜਿਸ ਦੇ ਵਿਚ ਇਨ੍ਹਾਂ ਨੇ ਸਿਰਫ 31

[ਸ੍ਰੀ ਰਮੇਸ਼ ਚੰਦਰ ਡੋਗਰਾ]

ਤੇ ਇਕ ਗੱਲ ਕਹੀ । That in the next fiscal year "Information Collection Centres" would be set up at all major entry points of Punjab. ਚੰਗੀ ਗੱਲ ਹੈ ਕਿ ਇਮਾਨਦਾਰ ਢੰਗ ਨਾਲ ਇਸ ਤਰ੍ਹਾਂ ਦੇ ਸੈਂਟਰ ਕਾਇਮ ਕੀਤੇ ਜਾਣ । ਮੈਂ ਜਾਣਨਾ ਚਾਹੁੰਦਾ ਹਾਂ ਕਿ ਉਸ ਦੇ ਨਾਲ ਨਾਲ ਇਨਫੋਰਸਮੈਂਟ ਵਿੰਗ ਜਿਹੜਾ ਸੇਲਜ਼ ਟੈਕਸ ਦਾ ਹੈ, ਜਿਹੜਾ ਕਿ ਪੂਰੀ ਤਰ੍ਹਾਂ ਵਪਾਰੀਆਂ ਨੂੰ ਪੀੜ੍ਹਤ ਕਰ ਰਿਹਾ ਹੈ ਕੀ ਇਸ ਨੂੰ ਵਾਪਸ ਲੈ ਲਿਆ ਜਾਵੇਗਾ ? ਇਸ ਡਿਪਾਰਟਮੈਂਟ ਨੂੰ ਇਸ ਕੰਮ ਤੋਂ ਹਟਾ ਦਿੱਤਾ ਜਾਵੇਗਾ ? ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਇਨਫੋਰਸਮੈਂਟ ਬਾਰੇ ਆਮ ਤੌਰ ਤੇ ਦੇਖਿਆ ਗਿਆ ਹੈ ਕਿ ਜਦੋਂ ਹੀ ਕਿਸੇ ਵਿਅਕਤੀ ਨੂੰ ਇਹ ਫੜ੍ਹਦੇ ਹਨ,ਜਿਹੜਾ ਕਿ ਮਾਲ ਲਿਜਾ ਰਿਹਾ ਹੁੰਦਾ ਹੈ ਤਾਂ ਉਸ ਨੂੰ ਖੜ੍ਹਾ ਕਰਕੇ ਕਹਿੰਦੇ ਹਨ ਕਿ ਬਿੱਲ ਦਿਖਾ । ਜਦੋਂ ਉਹ ਬਿੱਲ ਦਿਖਾਉਂਦਾ ਹੈ ਤਾਂ ਉਸਨੂੰ ਝੂਠਾ ਕਰਾਰ ਦੇ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਜਿਸ ਬੰਦੇ ਤੋਂ ਮਾਲ ਲੈ ਕੇ ਆਇਆ ਹੈਂ,ਉਸ ਤੋਂ ਜਾ ਕੇ ਕਿਤਾਬਾਂ ਲਿਆ ਕੇ ਦਿਖਾ । ਕਿਸੇ ਨੂੰ ਕਿਤਾਬਾਂ ਲਿਆਉਣ ਵਾਸਤੇ ਦਿੱਲੀ ਜਾਣਾ ਪਵੇਗਾ, ਕਿਸੇ ਨੂੰ ਕਿਤੇ ਜਾਣਾ ਪਵੇਗਾ ਇਹ ਵਪਾਰੀਆਂ ਵਾਸਤੇ ਬਹੁਤ ਮੁਸ਼ਕਲ ਹੈ ਕਿ ਵਪਾਰੀ ਕਿਥੇ ਘੁੰਮਦਾ ਰਹੇ ਅਤੇ ਕੌਣ ਇਨਫੋਰਸਮੈਂਟ ਵਾਲਿਆਂ ਨੂੰ ਕਿਤਾਬਾਂ ਪੇਸ਼ ਕਰੇਗਾ ।

**ਖੁਰਾਕ ਤੇ ਸਪਲਾਈ ਰਾਜ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਡੋਗਰਾ ਸਾਹਿਬ ਕਹਿ ਰਹੇ ਹਨ, ਇਹ ਬਿਲਕੁਲ ਗਲਤ ਬਿਆਨੀ ਕਰ ਰਹੇ ਹਨ । ਇਨ੍ਹਾਂ ਦੇ ਵੇਲੇ ਜਦੋਂ ਇਨਫੋਰਸਮੈਂਟ ਵਾਲੇ ਟਰੱਕ ਫੜ੍ਹ ਲੈਂਦੇ ਸਨ ਤਾਂ ਛੱਡਦੇ ਹੀ ਨਹੀਂ ਸਨ । ਇਹ ਤੱਥਾਂ ਨੂੰ ਲੁੱਕੋ ਰਹੇ ਹਨ । ਇਹ ਆਪਣੇ ਇਤਿਹਾਸ ਨੂੰ ਭੁੱਲ ਗਏ ਹਨ । ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਦੋਂ ਟਰੱਕ ਨੂੰ ਰੋਕਣਾ/ਫੜਨਾ ਹੈ ਤਾਂ ਜ਼ਮਾਨਤ ਉਤੇ ਟਰੱਕ ਨੂੰ ਛੱਡ ਦਿਉ ਔਰ ਨਾਲ ਦੀ ਨਾਲ ਜਿਹੜਾ ਮਾਲ ਹੈ, ਉਹ ਵੀ ਛੱਡ ਦਿਉ, ਤਾਂ ਕਿ ਉਹ ਮਾਲ ਆਪਣੇ ਘਰੀਂ ਲੈ ਜਾਣ । ਪਹਿਲਾ ਇਨ੍ਹਾਂ ਦੇ ਜ਼ਮਾਨੇ ਵਿਚ ਮਾਲ ਥਾਣਿਆਂ ਵਿਚ ਹੀ ਗਲ ਜਾਂਦਾ ਸੀ । ਡੋਗਰਾ ਜੀ ਜੋ ਵੈਰੀਫਿਕੇਸ਼ਨ ਬਾਰੇ ਕਹਿ ਰਹੇ ਹਨ ਜਿਥੇ ਕਿਤੇ ਇੱਕ ਅੱਧਾ ਪ੍ਰੈਸੈਂਟ ਕਿਤੇ ਸ਼ੱਕ ਹੋ ਜਾਂਦਾ ਹੈ, ਕੋਈ ਇਨ੍ਹਾਂ ਦੀ ਪਾਰਟੀ ਵਰਗਾ ਬੰਦਾ ਟੱਕਰ ਜਾਂਦਾ ਹੈ ਜਿਨ੍ਹਾਂ ਨੂੰ ਆਦਤ ਪਈ ਹੋਈ ਹੈ ਉਨ੍ਹਾਂ ਨੂੰ ਦੱਸਣ ਦੀ ਖਾਤਰ ਕਿ ਹੁਣ ਰਾਜ ਬਦਲ ਗਿਆ ਹੈ । ਚੋਰੀ ਵਾਲਾ ਰਾਜ ਭਾਗ ਚਲਿਆ ਗਿਆ ਇਕ ਅੱਧਾ ਪਰਸੈਂਟ ਹੀ ਵੈਰੀਫੀਕੇਸ਼ਨ ਕਰਦੇ ਹਾਂ ਜਨਰਲ ਨਹੀਂ ਕਰਦੇ ।

**श्रीमती लक्ष्मी कांता चावला :** मेरा निवेदन है कि जो गर्ग साहब ने कहा है क्या यह नीति सचमुच बन गई है ? जे बनी है तो नीचे लागू नहीं हो रही मुझे कई बार ट्रक छुड़वाने जाना पड़ता है, और वह भी ਇਨ੍ਹਾਂ ਉਨ੍ਹਾਂ ਲੋਕਾਂ ਵਰਗੇ ਨਹੀਂ, वही लोगों को प्रेशान करते है, अगर सही ट्रक पकड़ा है तो बाद में क्यों छोड़ देते हैं । कई-2 दिन माल समेत ट्रक का बाऊंड करके रखने के बाद व्योपारी को कहना कि किताबें लाओ । और किताबें भी ऐकतुली नोट चाहती हैं । यहां मुख्य मंत्री जी बैठे हैं इस को नियंत्रत करें ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਮੰਤਰੀ ਜੀ ਨੇ ਜੋ ਕਿਹਾ ਹੈ ਉਸ ਬਾਰੇ ਮੇਰੀ ਭੈਣ ਜੀ ਨੇ ਸਪਸ਼ਟ ਤੌਰ ਤੇ ਕਹਿ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਇਨਫੋਰਸਮੈਂਟ ਵਾਲੇ ਜਦੋਂ ਟਰੱਕ ਨੂੰ ਫੜਦੇ ਹਨ ਤੇ ਬਿੱਲ ਨੂੰ ਦੇਖਦੇ ਹਨ, ਇਹ ਦੇਖਣੇ ਚਾਹੀਦੇ ਹਨ। ਬਿੱਲ ਸੱਚਾ ਵੀ ਹੋ ਸਕਦਾ ਹੈ, ਝੂਠਾ ਵੀ ਹੋ ਸਕਦਾ ਹੈ। ਲੇਕਿਨ ਜੋ ਸੱਚਾ ਬਿੱਲ ਹੁੰਦਾ ਹੈ ਇਹ ਉਸਨੂੰ ਝੂਠਾ ਕਰਾਰ ਦੇ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਜਿਸ ਵਿਅਕਤੀ ਕੋਲੋਂ ਮਾਲ ਲਿਆ ਹੈ ਉਸ ਤੋਂ ਕਿਤਾਬਾਂ ਲੈ ਕੇ ਆਵੋ ਅਤੇ ਉਹ ਦਿਖਾਵੋ ਤਾਂ ਅਸੀਂ ਮਾਲ ਨੂੰ ਛੱਡਾਂਗੇ। ਕਿਤਾਬਾਂ ਲਿਆਉਣ ਵਾਸਤੇ ਇਕ-ਇੱਕ, ਦੋ-ਦੋ ਦਿਨ ਟਾਈਮ ਲੱਗ ਸਕਦਾ ਹੈ। ਦੂਸਰੀ ਪਾਰਟੀ ਕਹਿ ਦਿੰਦੀ ਹੈ ਕਿ ਅਸੀਂ ਨਹੀਂ ਲੈ ਕੇ ਆਉਂਦੇ, ਅਸੀਂ ਕਿਉਂ ਜਾਈਏ। ਇਸ ਬਾਰੇ ਮੈਂ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਜੋ ਬਿੱਲ ਦਿੱਤਾ ਜਾਂਦਾ ਹੈ, ਇਨਫੋਰਸਮੈਂਟ ਸਟਾਫ ਨੂੰ ਅਸੈਪਟ ਕਰਨਾ ਚਾਹੀਦਾ ਹੈ ਅੌਰ ਉਸ ਬਿੱਲ ਨੂੰ ਜਿਥੋਂ ਮਾਲ ਖਰੀਦ ਕੇ ਲਿਆਂਦਾ ਹੈ, ਉਥੇ ਜਾ ਕੇ ਕਿਤਾਬਾਂ ਨਾਲ ਚੈਕ ਕਰ ਲੈਣਾ ਚਾਹੀਦਾ ਹੈ ਅਗਰ ਉਨ੍ਹਾਂ ਦਾ ਇਹ ਬਿੱਲ ਗਲਤ ਹੁੰਦਾ ਹੈ ਤਾਂ ਉਸ ਨੂੰ ਜੁਰਮਾਨਾ ਕੀਤਾ ਜਾ ਸਕਦਾ ਹੈ ਅਤੇ ਕਰੜੀ ਤੋਂ ਕਰੜੀ ਸਜ਼ਾ ਦਿਤੀ ਜਾ ਸਕਦੀ ਹੈ। ਇਹ ਤਰੀਕਾ ਗਲਤ ਹੈ ਕਿ ਜਿਹੜਾ ਵਪਾਰੀ ਮਾਲ ਲਿਜਾ ਰਿਹਾ ਹੈ, ਉਸ ਨੂੰ ਰਸਤੇ ਵਿਚ ਹਰਾਸ ਕੀਤਾ ਜਾਵੇ। ਇੱਕ-ਇਕ, ਦੋ-ਦੋ ਦਿਨ ਟਰੱਕ ਖੜ੍ਹਾ ਕਰਕੇ ਅਨਡਿਊ ਫਾਈਨ ਕੀਤਾ ਜਾਂਦਾ ਹੈ ਅੌਰ ਜੇਕਰ ਅਨਡਿਊ ਫਾਈਨ ਕਰਨ ਤੋਂ ਪਹਿਲਾਂ ਉਨ੍ਹਾਂ ਦੀ ਜੇਬ ਵਿੱਚ ਪੈਸੇ ਚਲੇ ਜਾਣ ਤਾਂ ਛੱਡ ਦਿਤਾ ਜਾਂਦਾ ਹੈ ਸੋ ਇਸ ਗੱਲ ਵੱਲ ਸਰਕਾਰ ਨੂੰ ਗੌਰ ਕਰਨੀ ਚਾਹੀਦੀ ਹੈ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਮੈਂ ਜਲਦੀ ਹੀ ਵਾਈਂਡ ਅੱਪ ਕਰ ਰਿਹਾ ਹਾਂ ਜੀ। ਡਿਪਟੀ ਸਪੀਕਰ ਸਾਹਿਬ, ਨੈਕਸਟ ਮੈਂ ਕਹਾਂਗਾ ਕਿ 990 ਕਰੋੜ ਰੁਪਏ ਦੇ ਬਜਟ ਘਾਟੇ ਨੂੰ ਪੂਰਾ ਕਰਨ ਵਾਸਤੇ ਜੋ ਸਾਧਨ ਸਾਡੇ ਵਿੱਤ ਮੰਤਰੀ ਨੇ ਦੱਸੇ ਹਨ, ਉਨ੍ਹਾਂ ਤੋਂ ਇਲਾਵਾ ਮੇਰੀ ਪ੍ਰਾਰਥਨਾ ਹੈ ਕਿ ਜਿਸ ਤਰ੍ਹਾਂ ਅਸੀਂ ਮਿਊਂਸੀਪਲ ਕਮੇਟੀਆਂ ਦੀ ਆਕਸ਼ਨ ਕਰਦੇ ਹਾਂ ਅਤੇ ਉਨ੍ਹਾਂ ਤੋਂ ਬਹੁਤ ਸਾਰਾ ਰੁਪਿਆ ਆਉਣਾ ਸ਼ੁਰੂ ਹੋ ਗਿਆ ਹੈ, ਉਸੇ ਤਰ੍ਹਾਂ ਹੀ ਮਾਰਕੀਟ ਕਮੇਟੀਆਂ ਦੀ ਵੀ ਆਕਸ਼ਨ ਕਰਨੀ ਚਾਹੀਦੀ ਹੈ, ਕਿਉਂਕਿ ਬਹੁਤ ਸਾਰੇ ਘਪਲੇ ਮਾਰਕੀਟ ਕਮੇਟੀਆਂ ਵਿੱਚ, ਲੱਖਾਂ ਕਰੋੜਾਂ ਰੁਪਏ ਦੇ ਹਰ ਸਾਲ ਹੁੰਦੇ ਹਨ। ਕਈ ਚੀਜ਼ਾਂ ਤੇ ਮਾਰਕੀਟ ਫੀਸ ਪੂਰੀ ਨਹੀਂ ਲਗਾਈ ਜਾਂਦੀ ਜਿਸ ਨਾਲ ਸਰਕਾਰ ਨੂੰ ਘਾਟਾ ਪੈਂਦਾ ਹੈ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਇਨ੍ਹਾਂ ਦੀ ਵੀ ਆਕਸ਼ਨ ਕਰਨੀ ਚਾਹੀਦੀ ਹੈ ਅਤੇ ਜਿਹੜਾ ਰੈਵੇਨਿਊ, ਮਾਰਕੀਟ ਕਮੇਟੀ/ਮਾਰਕੀਟ ਬੋਰਡ ਨੂੰ ਆਵੇਗਾ ਉਹ ਸੜਕਾਂ ਬਣਾਉਣ ਵਾਸਤੇ ਬਹੁਤ ਉਪਯੋਗੀ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਪੜ੍ਹ ਰਿਹਾ ਸੀ ਕੰਢੀ ਏਰੀਏ ਵਾਸਤੇ, ਫਾਈਨਾਂਸ ਮਨਿਸਟਰ ਸਾਹਿਬ ਜਦੋਂ ਬਜਟ ਪੜ੍ਹ ਰਹੇ ਸੀ ਤਾਂ ਉਨ੍ਹਾਂ ਨੇ ਮੈਨੂੰ ਸਪੈਸ਼ਲ ਰੈਫਰੈਂਸ ਕੀਤਾ ਸੀ ਕਿ ਡੋਗਰਾ ਸਾਹਿਬ ਮੇਜ਼ ਥਪ-ਥਪਾਓ

[ਸ਼੍ਰੀ ਰਮੇਸ਼ ਚੰਦਰ ਡੋਗਰਾ]

ਕਿਉਂਕਿ ਕੰਡੀ ਏਰੀਏ ਵਾਸਤੇ ਮੈਂ ਬੜਾ ਸੋਚ ਵਿਚਾਰ ਕੀਤਾ ਹੈ । ਉਸ ਬਦਲੇ ਕੰਡੀ ਏਰੀਏ ਦੀ ਹਾਲਤ ਸੁਧਾਰਨ ਵਾਸਤੇ ਵਰਲਡ ਬੈਂਕ ਅਸਿਸਟੈਂਸ ਪ੍ਰੋਜੈਕਟ ਦੀ ਗੱਲ ਕੀਤੀ ਸੀ ਕਿ 93 ਕਰੋੜ ਰੁਪਏ ਦਾ ਪ੍ਰਾਜੈਕਟ ਚਲ ਰਿਹਾ ਹੈ ਅਤੇ ਦੂਸਰਾ ਤਕਰੀਬਨ 313 ਕਰੋੜ ਦਾ ਪ੍ਰਾਜੈਕਟ ਅਗਲੇ ਸਾਲ ਤੋਂ ਸ਼ੁਰੂ ਹੋ ਰਿਹਾ ਹੈ । ਜਿਸ ਵਿਚ ਕੰਡੀ ਏਰੀਏ ਨੂੰ ਕਾਫੀ ਫਾਇਦਾ ਮਿਲੇਗਾ । ਇਸ ਪ੍ਰਾਜੈਕਟ ਦੇ ਆਉਣ ਨਾਲ ਕੰਡੀ ਏਰੀਏ ਵਿਚ ਤਰੱਕੀ ਹੋਵੇਗੀ । ਮੈਂ ਸਰਕਾਰ ਦੀ ਸ਼ਲਾਘਾ ਕਰਦਾ ਹਾਂ ਅਲੋਚਨਾ ਨਹੀਂ ਕਰਦਾ । ਮੈਂ ਕਹਿਣਾ ਚਾਹੁੰਦਾ ਹਾਂ ਡਿਪਟੀ ਸਪੀਕਰ ਸਾਹਿਬ, ਮੇਰੇ ਇਲਾਕੇ ਵਿਚ ਪਹਾੜੀ ਖੇਤਰ ਹੈ ਖਾਸ ਕਰਕੇ ਤਲਵਾੜਾ ਬਲਾਕ ਅਤੇ ਦਸੂਹੇ ਦਾ ਉਪਰਲਾ ਪੋਰਸ਼ਨ । ਇਸੇ ਤਰ੍ਹਾਂ ਸੈਣੀ ਸਾਹਿਬ ਦਾ ਧਾਰ ਬਲਾਕ ਹੈ; ਇਹ ਵੀ ਪਹਾੜੀ ਏਰੀਆ ਹੈ ।

**ਸ਼੍ਰੀ ਡਿਪਟੀ ਸਪੀਕਰ** : ਪੰਜ ਮਿੰਟ ਤੁਹਾਨੂੰ ਹੋਰ ਮਿਲਣਗੇ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਇਹ ਵੇਖਿਆ ਗਿਆ ਹੈ ਕਿ ਜਦੋਂ ਤੋਂ ਪੰਜਾਬ ਵਿਚ ਡੈਮੋਕਰੇਟਿਕ ਸਰਕਾਰਾਂ ਆਈਆਂ ਉਸ ਵਿਚ ਸਾਡੀ ਸਰਕਾਰ ਵੀ ਹੋ ਸਕਦੀ ਹੈ, ਇਨ੍ਹਾਂ ਦੀ ਵੀ ਹੈ, ਮੈਂ ਵੇਖਿਆ ਕਿ ਕੰਡੀ ਤੇ ਪਹਾੜੀ ਏਰੀਏ ਵਾਸਤੇ ਕੋਈ ਸਪੈਸ਼ਲ ਨਾਰਮ ਤਿਆਰ ਨਹੀਂ ਕੀਤੇ ਗਏ । ਖਾਸ ਕਰਕੇ ਪਹਾੜੀ ਏਰੀਏ ਵਾਸਤੇ ਇਸ ਵਿਚ ਕੋਈ ਜ਼ਿਕਰ ਨਹੀਂ ਕੀਤਾ, ਜਿਸ ਨਾਲ ਪਹਾੜੀ ਖੇਤਰ ਵਾਸਤੇ ਕੋਈ ਕਿਸੇ ਤਰ੍ਹਾਂ ਦਾ ਫਾਇਦਾ ਬਜ਼ਟ ਵਿਚ ਦਿੱਤਾ ਹੋਵੇ ਜਾਂ ਬਜ਼ਟ ਵਿਚ ਇਨ੍ਹਾਂ ਦੇ ਵਿਕਾਸ ਵਾਸਤੇ ਕੋਈ ਕੰਸਿਡਰੇਸ਼ਨ ਇਸ ਕਿਤਾਬ ਵਿਚ ਲਿਖੀਆਂ ਹੋਣ । ਮੈਂ ਇਹ ਗੱਲ ਕਹਿਣ ਲੱਗਿਆ ਹਾਂ ਕਿ ਪਹਾੜੀ ਖੇਤਰ ਵਿਚ ਸੜਕਾਂ ਦੀ ਗੱਲ ਚੱਲੀ ਸੀ । ਮੈਂ ਉਦੋਂ ਵੀ ਇਹ ਗੱਲ ਕਹੀ ਸੀ ਅਤੇ ਅੱਜ ਵੀ ਕਹੇ ਬਿਨਾਂ ਰਹਿ ਨਹੀਂ ਸਕਦਾ । ਮੇਰਾ ਪਹਾੜੀ ਖੇਤਰ ਹੈ ਉਸ ਵਿਚ, ਅੱਜ ਵੀ, ਇਥੇ ਤਾਂ ਗੱਲਾਂ ਚਲਦੀਆਂ ਹਨ ਕਿ 20-20 ਕਿਲੋਮੀਟਰ ਨਵੀਆਂ ਸੜਕਾਂ ਦੀਆਂ, ਇੰਟਰ ਲਿੰਕਸ ਦੀਆਂ । ਅਸੀਂ ਅੱਜ ਵੀ ਆਪਣੇ ਫਸਟ ਲਿੰਕ ਰੋਡਜ਼ ਤੋਂ ਵਾਂਝੇ ਹਾਂ । ਸਾਡੇ ਏਰੀਏ ਵਿਚ 2-3 ਪਿੰਡ ਇਸ ਤਰ੍ਹਾਂ ਦੇ ਹਨ ਜਿਥੇ ਫਸਟ ਲਿੰਕ ਰੋਡਜ਼ ਵੀ ਨਹੀਂ ਹਨ । ਇਸ ਵਾਸਤੇ ਕੋਈ ਵੀ ਪ੍ਰਯਤਨ ਵੇਰੀਅਸ ਟਾਈਮਜ਼ ਉਤੇ ਸਰਕਾਰਾਂ ਆਈਆਂ, ਮੈਨੂੰ ਜਦੋਂ ਤੋਂ 1985 ਤੋਂ ਲੋਕਾਂ ਦੀ ਸੇਵਾ ਕਰਨ ਦਾ ਮੌਕਾ ਮਿਲਿਆ, ਮੈਂ ਹਮੇਸ਼ਾ ਕੁਐਸਚਨ ਕਰਦਾ ਰਿਹਾ ਕਿ ਕਿੰਨੀਆਂ ਫਸਟ ਲਿੰਕ ਰੋਡਜ਼ ਸਾਡੀਆਂ ਰਹਿੰਦੀਆਂ ਹਨ, ਵੇਰਵਾ ਦਿੱਤਾ ਵੀ ਜਾਂਦਾ ਹੈ ਕਿ ਬਣਾ ਦਿਆਂਗੇ । ਲੇਕਿਨ ਉਨ੍ਹਾਂ ਨੂੰ ਬਣਾਉਣ ਵਾਸਤੇ ਕੋਈ ਪ੍ਰਯਤਨ ਨਹੀਂ ਕੀਤਾ ਗਿਆ । ਇੰਟਰ ਲਿੰਕਸ ਦੀ ਗੱਲ ਆਉਂਦੀ ਹੈ ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡੀ ਚੀਜ਼ ਹੈ । ਕੋਈ ਫਸਟ ਲਿੰਕ ਨਹੀਂ ਮਿਲੀ । ਸੋ ਇਸ ਵਾਸਤੇ, ਡਿਪਟੀ ਸਪੀਕਰ ਸਾਹਿਬ, ਪਹਾੜੀ ਏਰੀਏ ਦੀ ਡਿਵੈਲਮੈਂਟ ਵਾਸਤੇ, ਬਹੁਤ ਸਟੈਪਸ ਚਾਹੀਦੇ ਹਨ, ਇਕ ਮਿੰਟ ਦੀ ਗੱਲ ਨਹੀਂ । It is a continuous process of development. We Should continue it in the Pahari area, which is not being done. ਇਸ ਵਾਸਤੇ ਡਿਪਟੀ ਸਪੀਕਰ ਸਾਹਿਬ, ਅਸੀਂ ਉਸ ਏਰੀਏ ਦਾ ਵਿਕਾਸ ਕੀਤਾ ਉਸ ਕਾਰਨ ਹੀ ਵਿਧਾਨ ਸਭਾ ਵਿਚ ਅਸੀਂ ਚੁਣ ਕੇ ਆਏ ਹਾਂ । ਲੋਕਾਂ ਨਾਲ ਝੂਠ ਬੋਲ ਕੇ ਇਥੇ ਨਹੀਂ ਪਹੁੰਚੇ ਹਾਂ ।

ਡਿਪਟੀ ਸਪੀਕਰ ਸਾਹਿਬ, ਮੈਂ ਪ੍ਰਾਰਥਨਾ ਕਰਨਾ ਚਾਹੁੰਦਾ ਹਾਂ ਆਪਣੇ ਪਹਾੜੀ ਏਰੀਏ ਵਾਸਤੇ, ਕਿ ਜਦੋਂ ਵੀ ਪੰਜਾਬ ਵਿਚ ਕੋਈ ਪਲੈਨ ਬਣਦੀ ਹੈ, ਸਕੀਮ ਬਣਦੀ ਹੈ, ਤਾਂ ਪਹਾੜੀ ਖੇਤਰ ਵਾਸਤੇ ਸੈਪਰੇਟ ਸੋਚ, ਉਸ ਪਲੈਨ ਵਿਚ ਕਰਨੀ ਚਾਹੀਦੀ ਹੈ ਨਾ ਕਿ ਉਸੇ ਤਰ੍ਹਾਂ ਜਿਸ ਤਰ੍ਹਾਂ ਬਾਕੀ ਪੰਜਾਬ ਬਾਰੇ ਸੋਚ ਕਰ ਰਹੇ ਹਾਂ ਉਸੇ ਤਰ੍ਹਾਂ ਕਰ ਦਿਤੀ । ਜਿਸ ਤਰ੍ਹਾਂ ਸੜਕਾਂ ਦੀ ਗੱਲ ਕਹਿ ਦਿੱਤੀ ਕਿ ਜਿਨ੍ਹਾਂ ਸੜਕਾਂ ਦੀ ਮੁਰੰਮਤ ਕਰਨੀ ਹੈ, ਨਵੀਆਂ ਬਣਾਉਣੀਆਂ ਹਨ । ਪੰਜਾਬ ਵਿਚ ਬੜੇ ਅਮੀਰ ਲੋਕ ਹਨ, ਇਨ੍ਹਾਂ ਕੋਲ ਟਰੈਕਟਰ ਵੀ ਹਨ, ਹਰ ਤਰ੍ਹਾਂ ਦੇ ਸਾਧਨ ਆਪਣੇ ਹਨ, ਇਹ ਮਿੱਟੀ ਵੀ ਆਪ ਪਾ ਸਕਦੇ ਹਨ । ਬਿਲਕੁਲ ਉਹੀ ਨਾਰਮਜ਼ ਪਹਾੜੀ ਏਰੀਏ ਵਿਚ ਲਗਾ ਦਿੱਤੀਆਂ । ਡਿਪਟੀ ਸਪੀਕਰ ਸਾਹਿਬ, ਇਕ ਕਿਲੋਮੀਟਰ ਪਹਾੜੀ ਏਰੀਏ ਵਿਚ ਸੜਕ ਬਣਾਉਣ ਵਾਸਤੇ 60-60 ਫੁੱਟ ਕਟਿੰਗ ਕਰਨੀ ਪੈਂਦੀ ਹੈ । ਕਈ ਥਾਂ 50-50 ਫੁੱਟ ਫਿਲਿੰਗ ਕਰਨੀ ਪੈਂਦੀ ਹੈ, ਕਈ ਜਗ੍ਹਾ ਰਿਟੇਨਿੰਗ ਵਾਲਜ਼ ਬਣਾਉਣੀਆਂ ਪੈਂਦੀਆਂ ਹਨ । ਮੈਂ ਐਫ. ਐਮ. ਸਾਹਿਬ ਨੂੰ ਪ੍ਰਾਰਥਨਾ ਕਰਾਂਗਾ ਤੇ ਕਹਿਣਾ ਚਾਹੁੰਦਾ ਹਾਂ ਕਿ ਕਮ-ਸੇ-ਕਮ ਮੁੱਖ ਮੰਤਰੀ ਜੀ ਨੇ ਤਾਂ ਧਿਆਨ ਨਹੀਂ ਕੀਤਾ । (ਸ਼ੋਰ)

**Mr. Deputy Speaker:** No interruption, please.

**ਸ਼੍ਰੀ ਰਮੇਸ਼ ਚੰਦਰ ਡੋਗਰਾ :** ਜਦੋਂ ਗਵਰਨਰ ਭਾਸ਼ਣ ਦੇ ਧੰਨਵਾਦ ਦੇ ਮਤੇ ਤੇ ਮੁੱਖ ਮੰਤਰੀ ਸਾਹਿਬ ਜਵਾਬ ਦੇ ਰਹੇ ਸਨ, ਮੈਂ ਬੇਨਤੀ ਕੀਤੀ ਸੀ ਕਿ ਪਹਾੜੀ ਏਰੀਏ ਵਾਸਤੇ ਅਰਥ ਵਰਕ ਐਗਜ਼ਮਪਟ ਹੋਣਾ ਚਾਹੀਦਾ ਹੈ, ਚਾਹੇ ਪੁਰਾਣੀਆਂ ਹੋਣ ਚਾਹੇ ਨਵੀਆਂ ਹੋਣ । ਉਸ ਦਾ ਕੋਈ ਜਵਾਬ ਨਹੀਂ ਦਿੱਤਾ ਗਿਆ ? ਮੈਂ ਤੁਹਾਡੇ ਰਾਹੀਂ ਫਿਰ ਵਿੱਤ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਡੋਗਰੇ ਦੀ ਖਾਤਰ ਨਹੀਂ, ਜਾਂ ਐਮ. ਐਲ. ਏ. ਦੀ ਖਾਤਰ ਨਹੀਂ, ਇਹ ਗਰੀਬ ਲੋਕਾਂ ਦੀ ਖਾਤਰ ਹੈ, ਜੋ ਪਹਾੜਾਂ ਵਿਚ ਰਹਿ ਰਹੇ ਹਨ । ਉਹ ਵੀ ਸੜਕਾਂ ਤੇ ਤੁਰ ਸਕਣ, ਫਾਇਦਾ ਲੈ ਸਕਣ । ਮਿਹਰਬਾਨੀ ਕਰਕੇ ਮਿੱਟੀ ਦੀ ਐਗਜ਼ਮਪਸ਼ਨ ਜ਼ਰੂਰ ਕਰ ਦਿਓ ਜਿਸ ਨਾਲ ਲੋਕਾਂ ਨੂੰ ਤਕਲੀਫ ਨਾ ਹੋ ਸਕੇ ।

ਇਸ ਤੋਂ ਵੀ ਡਿਪਟੀ ਸਪੀਕਰ ਸਾਹਿਬ, ਪਹਾੜੀ ਏਰੀਏ ਵਾਸਤੇ ਬਹੁਤ ਵੱਡੀ ਜ਼ਰੂਰੀ ਚੀਜ਼ ਹੈ, ਇਰੀਗੇਸ਼ਨ ਦੀ । ਸਾਡੇ ਕੋਲ ਇਰੀਗੇਸ਼ਨ ਦੇ ਕੋਈ ਸੋਰਸਿਜ਼ ਨਹੀਂ ਹਨ । ਪਹਾੜਾਂ ਵਿਚ ਪਾਣੀ ਪੰਜ ਛੇ ਸੌ ਫੁੱਟ ਤੋਂ ਥੱਲੇ ਮਿਲਦਾ ਹੈ ਜਿਸ ਤਰ੍ਹਾਂ ਪੀਣ ਦੇ ਪਾਣੀ ਦੀ ਸਮੱਸਿਆ ਹੈ । ਪਿਛਲੇ ਸਾਲ ਇਸ ਸਬੰਧ ਵਿਚ ਕੁਝ ਯਤਨ ਕੀਤੇ ਗਏ ਸਨ ਅਤੇ ਤਰੀਕੇ ਅਪਨਾਏ ਗਏ ਸਨ ਤਾਕਿ ਪੀਣ ਦੇ ਪਾਣੀ ਦੀ ਸਮੱਸਿਆ ਦਾ ਸਮਾਧਾਨ ਹੋ ਸਕੇ, ਪਰ ਹਾਲੇ ਵੀ ਇਹ ਸਮੱਸਿਆ ਹੈ, ਕਿਉਂਕਿ ਆਬਾਦੀ ਵੱਧ ਜਾਂਦੀ ਹੈ ਅਤੇ ਪਿੰਡ ਫੈਲ ਜਾਂਦੇ ਹਨ ਜਿਸ ਕਰਕੇ ਬਹੁਤ ਸਾਰੇ ਹੋਰ ਇੰਤਜ਼ਾਮ ਕਰਨ ਦੀ ਲੋੜ ਰਹਿੰਦੀ ਹੈ । ਇਸ ਉਤੇ ਸਰਕਾਰ ਵਲੋਂ ਹਰ ਸਾਲ ਖਰਚਾ ਕੀਤਾ ਜਾਣਾ ਚਾਹੀਦਾ ਹੈ । ਇਸ ਲਈ ਸਰਕਾਰ ਨੂੰ ਬਜਟ ਦੇ ਵਿਚ ਵਿਸ਼ੇਸ਼ ਪ੍ਰਬੰਧ ਕਰਨਾ ਚਾਹੀਦਾ ਹੈ । ਪਾਈਪਾਂ ਨੂੰ ਵਿਛਾਉਣ ਦਾ ਕੰਮ ਹੈ ਇਸ ਦੇ ਲਈ ਕਰੋੜਾਂ ਰੁਪਏ ਦਾ ਬਜਟ ਚਾਹੀਦਾ ਹੈ ਕਿਉਂਕਿ ਉਥੇ ਜਿਹੜੀ 25

[ਸ਼੍ਰੀ ਰਮੇਸ਼ ਚੰਦਰ ਡੋਗਰਾ]
ਸਾਲਾਂ ਦੀ ਪੁਰਾਣੀ ਪਾਈਪ ਲਾਈਨ ਵਿੱਛੀ ਹੋਈ ਹੈ ਉਸ ਨੂੰ ਰਿਪਲੇਸ ਕਰਨ ਦੀ ਲੋੜ ਹੈ ਅਤੇ ਜਿਹੜੀ ਪੁਰਾਣੀ ਮਸ਼ੀਨਰੀ ਲੱਗੀ ਹੋਈ ਹੈ ਉਸ ਨੂੰ ਵੀ ਰਿਪਲੇਸ ਕਰਨ ਦੀ ਲੋੜ ਹੈ ਤਾਂ ਕਿ ਪਹਾੜੀ ਇਲਾਕੇ ਦੇ ਲੋਕਾਂ ਨੂੰ ਪੀਣ ਦਾ ਪਾਣੀ ਮਿਲ ਸਕੇ। ਪਿਛਲੇ ਸਾਲ ਸਰਕਾਰ ਵਲੋਂ 20 ਲੱਖ ਰੁਪਿਆ ਇਸ ਕੰਮ ਲਈ ਦਿੱਤਾ ਗਿਆ ਸੀ ਪਰ ਇਤਨੇ ਥੋੜੇ ਪੈਸੇ ਨਾਲ ਰੀਪੇਅਰ ਹੀ ਹੋ ਸਕਦੀ ਹੈ ਹੋਰ ਕੋਈ ਵੀ ਨਵਾਂ ਕੰਮ ਨਹੀਂ ਹੋ ਸਕਦਾ। ਪੁਰਾਣੇ ਸਿਸਟਮ ਨੂੰ ਚੇਂਜ ਨਹੀਂ ਕੀਤਾ ਜਾ ਸਕਦਾ। ਜਿਸ ਤਰ੍ਹਾਂ ਸਰਕਾਰ ਵਲੋਂ ਸਿੰਚਾਈ ਵਾਸਤੇ ਕਈ ਨਵੇਂ ਤਰੀਕੇ ਅਪਨਾਏ ਜਾਂਦੇ ਹਨ।

ਸ਼੍ਰੀ ਡਿਪਟੀ ਸਪੀਕਰ : ਵਾਈਂਡ ਅੱਪ ਕਰੋ ਪਲੀਜ਼।

ਸ਼੍ਰੀ ਰਮੇਸ਼ ਚੰਦਰ ਡੋਗਰਾ : ਡਿਪਟੀ ਸਪੀਕਰ ਸਾਹਿਬ, ਬੱਸ ਮੈਂ 2-3 ਮਿੰਟ ਦੇ ਵਿਚ ਹੀ ਵਾਈਂਡ ਅੱਪ ਕਰ ਦੇਵਾਂਗਾ। ਸਾਡੇ ਪਹਾੜੀ ਇਲਾਕੇ ਵਿਚ ਡੀਪ ਬੋਰ ਟਿਊਬਵੈਲ ਲਗਾਏ ਜਾਣੇ ਚਾਹੀਦੇ ਹਨ ਜਿਸ ਦਾ ਇਸ ਬਜਟ ਦੇ ਵਿਚ ਕੋਈ ਜ਼ਿਕਰ ਨਹੀਂ ਹੈ ਅਤੇ ਨਾ ਹੀ ਇਸ ਦੇ ਲਈ ਕੋਈ ਪੈਸਾ ਰੱਖਿਆ ਗਿਆ ਹੈ। ਸਾਡੇ ਪਹਾੜੀ ਇਲਾਕੇ ਦੇ ਲੋਕਾਂ ਦੀ ਪੀਣ ਦੇ ਪਾਣੀ ਦੀ ਸਮੱਸਿਆ ਨੂੰ ਹੱਲ ਕਰਨ ਲਈ ਕੋਈ ਜ਼ਿਕਰ ਨਹੀਂ ਕੀਤਾ ਗਿਆ। ਵਿੱਤ ਮੰਤਰੀ ਸਾਹਿਬ ਆਪਣੀ ਬਜਟ ਸਪੀਚ ਉਤੇ ਜਵਾਬ ਦਿੰਦੇ ਹੋਏ ਇਸ ਦਾ ਕੋਈ ਹੱਲ ਕੱਢਣ ਅਤੇ ਹਾਊਸ ਦੇ ਵਿਚ ਐਲਾਨ ਕਰਨ ਅਤੇ ਡੀਪ ਬੋਰ ਟਿਊਬਵੈਲਜ਼ ਲਗਾਉਣ ਲਈ ਪ੍ਰਬੰਧ ਕਰਨ।

ਇਸ ਦੇ ਨਾਲ ਪੰਜਾਬ ਵਿਚ ਬਹੁਤ ਸਾਰੀਆਂ ਸੈਂਟਰਲ ਗੌਰਮਿੰਟ ਸਪੌਂਸਰਡ ਸਕੀਮਾਂ ਆਉਂਦੀਆਂ ਹਨ ਜਿਹੜੀਆਂ ਬਹੁਤ ਹੀ ਲੋਕਾਂ ਦੇ ਭਲੇ ਵਾਸਤੇ ਹੁੰਦੀਆਂ ਹਨ। ਜਿਸ ਤਰ੍ਹਾਂ ਮਿਊਂਸਿਪਲ ਏਰੀਅਜ਼ ਵਿਚ ਵਾਟਰ ਸਪਲਾਈ ਦੀ ਸਕੀਮ ਹੈ। ਆਮ ਤੌਰ ਤੇ ਵੇਖਿਆ ਗਿਆ ਹੈ ਕਿ ਪੰਜਾਬ ਸਰਕਾਰ ਦਾ ਆਪਣਾ ਇਸ ਦੇ ਵਿਚ 50 % ਜਿਹੜਾ ਸ਼ੇਅਰ ਹੁੰਦਾ ਹੈ ਉਹ ਦਿੰਦੀ ਨਹੀਂ ਹੈ ਜਿਸ ਕਰਕੇ ਉਸ ਸਕੀਮ ਦਾ ਫ਼ਾਇਦਾ ਨਹੀਂ ਹੁੰਦਾ ਹੈ ਅਤੇ ਫਾਈਨਾਂਸ ਡਿਪਾਰਟਮੈਂਟ ਵਾਲੇ ਅੜਿਚਣਾ ਪੈਦਾ ਕਰ ਦਿੰਦੇ ਹਨ ਚਾਹੇ ਕੋਈ ਵੀ ਸਰਕਾਰ ਹੋਵੇ ਫਾਈਨਾਂਸ ਡਿਪਾਰਟਮੈਂਟ ਨੇ ਪੈਸੇ ਦੇਣ ਲੱਗੇ ਅੜਿਚਣਾਂ ਪੈਦਾ ਕਰਨੀਆਂ ਹੁੰਦੀਆਂ ਹਨ। ਜਿਸ ਤਰ੍ਹਾਂ ਸਲੱਮ ਕਲੀਨ ਪਲਾਨ ਸੈਂਟਰਲ ਸਪੌਂਸਰਡ ਸਕੀਮ ਅਧੀਨ ਪ੍ਰੋਗਰਾਮ ਚਲ ਰਿਹਾ ਹੈ, ਇਸ ਦੇ ਵਾਸਤੇ ਕੇਂਦਰ ਸਰਕਾਰ ਨੇ 15 ਕਰੋੜ ਰੁਪਿਆ ਦੇ ਦਿੱਤਾ ਹੈ ਪਰ ਪੰਜਾਬ ਸਰਕਾਰ ਵਲੋਂ ਇਸ ਸਕੀਮ ਉਤੇ ਆਪਣੇ ਸ਼ੇਅਰ ਦੇ ਵਿਚੋਂ ਕੇਵਲ 10 ਕਰੋੜ ਰੁਪਿਆ ਹੀ ਰੀਲੀਜ਼ ਕੀਤਾ ਗਿਆ ਹੈ। ਜਿਸ ਕਰਕੇ ਸੈਂਟਰਲ ਸਪੌਂਸਰਡ ਸਕੀਮਾਂ ਦਾ ਅਸੀਂ ਪੂਰੀ ਤਰ੍ਹਾਂ ਫਾਇਦਾ ਨਹੀਂ ਉਠਾ ਸਕਦੇ। ਇਸ ਦੇ ਵਿਚ ਪੰਜਾਬ ਸਰਕਾਰ ਨੂੰ ਆਪਣਾ ਪੂਰਾ ਹਿੱਸਾ ਦੇ ਦੇਣਾ ਚਾਹੀਦਾ ਹੈ ਕਿਉਂਕਿ 50 % ਆਪਣਾ ਸ਼ੇਅਰ ਨਾ ਦੇਣ ਕਰਕੇ ਕੰਮ ਰੁੱਕ ਜਾਂਦੇ ਹਨ।

ਇਸੇ ਤਰ੍ਹਾਂ ਸੀਵਰੇਜ ਅਤੇ ਵਾਟਰ ਸਪਲਾਈ ਦੀ ਸਕੀਮ ਦਸੂਹਾ ਲਈ ਸੈਂਕਸ਼ਨ ਹੋਈ ਹੈ। ਇਹ ਬਹੁਤ ਵੱਡਾ ਪ੍ਰਾਜੈਕਟ ਹੈ ਜਿਸ ਉਤੇ ਕੰਮ ਚਲ ਰਿਹਾ ਹੈ 60 ਲੱਖ ਰੁਪਿਆ ਲੱਗ ਚੁੱਕਾ ਹੈ ਅਤੇ ਕਾਫ਼ੀ ਅੰਡਰਗਰਾਊਂਡ ਪਾਈਪਾਂ ਪਾਉਣ ਦਾ ਕੰਮ

ਹੋ ਚੁੱਕਾ ਹੈ ਪਰ ਫੰਡਾਂ ਦੀ ਕਮੀ ਕਰਕੇ ਇਹ ਕੰਮ ਰੁਕਿਆ ਪਿਆ ਹੈ । ਜਿਹੜੀਆਂ ਪਾਈਪਾਂ ਅੰਡਰਗਰਾਊਂਡ ਪਈਆਂ ਹਨ, ਉਥੇ ਹੀ ਪਈਆਂ ਹਨ ਅਤੇ ਜਿਹੜੀਆਂ ਪਾਈਪਾਂ ਬਾਹਰ ਪਈਆਂ ਸਨ, ਉਹ ਬਾਹਰ ਹੀ ਪਈਆਂ ਹਨ । ਇਸ ਲਈ ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਇਸ ਸ਼ਹਿਰ ਦੇ ਲੋਕਾਂ ਨੂੰ ਸੀਵਰੇਜ ਅਤੇ ਪੀਣ ਦੇ ਪਾਣੀ ਦੀ ਸਹੂਲਤ ਦੇਣ ਲਈ, ਉਨ੍ਹਾਂ ਦੀ ਇਸ ਸਮੱਸਿਆ ਦਾ ਸਮਾਧਾਨ ਕੀਤਾ ਜਾਣਾ ਚਾਹੀਦਾ ਹੈ । ਇਹ ਪ੍ਰਾਜੈਕਟ ਅਪਰੂਵ ਕੀਤਾ ਹੋਇਆ ਹੈ. ਫੰਡਜ਼ ਦੀ ਕਮੀ ਨੂੰ ਦੂਰ ਕਰ ਦਿੱਤਾ ਜਾਵੇ ਤਾਂਕਿ ਕੰਮ ਚਾਲੂ ਰਹੇ ।

ਇਸੇ ਤਰ੍ਹਾਂ ਇਥੇ ਕਈ ਮੈਂਬਰਾਂ ਨੇ ਸੰਗਤ ਦਰਸ਼ਨ ਦਾ ਜ਼ਿਕਰ ਕੀਤਾ ਸੀ । ਠੀਕ ਹੈ ਇਹ ਪ੍ਰੋਗਰਾਮ ਬਹੁਤ ਅੱਛਾ ਹੈ । ਮੈਂ ਇਸ ਦੀ ਤਾਰੀਫ ਕਰਦਾ ਹਾਂ, ਸ਼ਲਾਘਾ ਕਰਦਾ ਹਾਂ । ਪਰ ਸੰਗਤ ਦਰਸ਼ਨ ਕਾਰਨ ਬਲਾਕ ਹੈਡਕੁਆਟਰਜ਼ ਅਤੇ ਜ਼ਿਲ੍ਹਾ ਹੈਡਕੁਆਟਰਜ਼ ਤੇ ਕੋਈ ਅਫਸਰ ਨਹੀਂ ਮਿਲਦਾ ਸਾਰੇ ਹੀ ''ਸੰਗਤ ਦਰਸ਼ਨ'' ਵਿਚ ਪਹੁੰਚ ਜਾਂਦੇ ਹਨ ਅਤੇ ਹੈਡਕੁਆਟਰਜ਼ ਤੇ ਬਾਕੀ ਦੇ ਕੰਮ ਰੁੱਕ ਜਾਂਦੇ ਹਨ ਅਫਸਰ ਮਿਲਦੇ ਹੀ ਨਹੀਂ । ਇਸ ਲਈ ਸੰਗਤ ਦਰਸ਼ਨ ਦੇ ਨਾਲ ਲੋਕਾਂ ਦੇ ਕੰਮ ਨਹੀਂ ਹੁੰਦੇ ਅਤੇ ਜ਼ਿਲ੍ਹਾ ਹੈਡਕੁਆਟਰਜ਼ ਤੇ ਅਫਸਰ ਸਾਹਿਬਾਨ ਮਿਲਦੇ ਹੀ ਨਹੀਂ ਹਨ, ਸਾਰੇ ਸੰਗਤ ਦਰਸ਼ਨ ਤੇ ਪਹੁੰਚ ਜਾਂਦੇ ਹਨ । ਅਸੀਂ ਵੀ ਜਾਣਦੇ ਹਾਂ ਅਤੇ ਤੁਸੀਂ ਵੀ ਜਾਣਦੇ ਹੋ ਕਿ ਕਿੰਨੇ ਲੋਕਾਂ ਦੇ ਕੰਮ ਹੁੰਦੇ ਹਨ । ਡਿਪਟੀ ਸਪੀਕਰ ਸਾਹਿਬ, ਸੰਗਤ ਦਰਸ਼ਨ ਵਿਚ ਜੇਕਰ 25 % ਪਰਾਬਲਮਜ਼ ਆਉਂਦੀਆਂ ਹਨ ਤਾਂ 10 % ਪਰਾਬਲਮਜ਼ ਵੀ ਹੱਲ ਨਹੀਂ ਹੁੰਦੀਆਂ । ਲੋਕ ਵਿਚਾਰੇ ਸੰਗਤ ਦਰਸ਼ਨ ਤੋਂ ਵਾਪਿਸ ਘਰ ਆ ਜਾਂਦੇ ਹਨ । (ਵਿਘਨ)

ਡਿਪਟੀ ਸਪੀਕਰ ਸਾਹਿਬ, ਸੰਗਤ ਦਰਸ਼ਨ ਦੀ ਗੱਲ ਹੋਈ ਹੈ । ਜਿਹੜੇ ਡਿਪਟੀ ਕਮਿਸ਼ਨਰ ਸਾਹਿਬਾਨ ਹਨ, ਉਹ ਇਕ ਐਮ. ਐਲ. ਏ. ਸਾਹਿਬਾਨ ਨੂੰ ਨਹੀਂ ਮਿਲਦੇ ਹਾਲਾਂ ਕਿ ਮੈਂ ਟੈਲੀਫੂਨ ਕਰਕੇ ਟਾਈਮ ਵੀ ਲਿਤਾ ਸੀ ਪਰ ਨਹੀਂ ਮਿਲੇ । ਉਹ ਸੰਗਤ ਦਰਸ਼ਨ ਵਿਚ ਆਮ ਲੋਕਾਂ ਨੂੰ ਕੀ ਮਿਲਣਗੇ । ਇਹ ਠੀਕ ਹੈ ਕਿ ਬਾਦਲ ਸਾਹਿਬ ਨੇ ਇੰਸਟਰਕਸ਼ਨਾਂ ਦਿਤੀਆਂ ਹੋਣਗੀਆਂ ਅਤੇ ਇਹ ਚੰਗੀ ਗੱਲ ਹੈ ਪਰ ਇੰਪਲੀਮੈਂਟੇਸ਼ਨ ਬਿਲਕੁਲ ਨਹੀਂ ਹੈ । ਅਫਸਰ ਸਾਹਿਬਾਨ ਡਿਸਟ੍ਰਿਕਟ ਹੈਡਕੁਆਰਟਰ ਤੇ, ਬਲਾਕ ਹੈਡਕੁਆਰਟਰ ਤੇ they are behaving like this. They are not behaving like government officers.

**ਸਿੰਚਾਈ ਰਾਜ ਮੰਤਰੀ :** ਡਿਪਟੀ ਸਪੀਕਰ ਸਾਹਿਬ, ਡੋਗਰਾ ਜੀ ਸੰਗਤ ਦਰਸ਼ਨ ਬਾਰੇ ਗਲਤ ਕਹਿ ਰਹੇ ਹਨ । ਮੁੱਖ ਮੰਤਰੀ ਬਾਦਲ ਸਾਹਿਬ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਲੋਕਾਂ ਨੂੰ ਨਿਆਂ ਦਿਤਾ ਜਾਵੇ । ਪੰਜਾਬ ਦੇ ਲੋਕਾਂ ਨੂੰ ਅਫਸਰਾਂ ਕੋਲ ਚਲ ਕੇ ਨਾ ਜਾਣਾ ਪਵੇ ਬਲਕਿ ਅਫਸਰ ਲੋਕਾਂ ਦੇ ਕੋਲ ਚਲ ਕੇ ਜਾਣ । ਡੋਗਰਾ ਜੀ ਗਲਤ ਬਿਆਨੀ ਕਰ ਰਹੇ ਹਨ ਕਿ ਡਿਪਟੀ ਕਮਿਸ਼ਨਰ ਐਮ. ਐਲ. ਏ. ਸਾਹਿਬਾਨ ਨੂੰ ਨਹੀਂ ਮਿਲਦੇ । ਇਹ ਨਹੀਂ ਹੋ ਸਕਦਾ ਅਤੇ ਮੈਂ ਇਸ ਗੱਲ ਵਿਚ ਨਹੀਂ ਜਾਣਾ ਚਾਹੁੰਦਾ । ਪੰਜਾਬ ਦੇ ਗਰੀਬ ਲੋਕਾਂ ਦੀਆਂ ਜੋ ਸਮੱਸਿਆਵਾਂ ਹਨ, ਉਨ੍ਹਾਂ ਸਮੱਸਿਆਵਾਂ ਨੂੰ ਸਰਕਾਰ ਨੇ

[ਸਿੰਚਾਈ ਰਾਜ ਮੰਤਰੀ]

ਹੱਲ ਕੀਤਾ ਹੈ ਅਤੇ ਇਸ ਨਾਲ ਪੰਜਾਬ ਦੇ ਲੋਕਾਂ ਨੂੰ ਬਹੁਤ ਫਾਇਦਾ ਹੋਇਆ ਹੈ । ਪੰਜਾਬ ਦੇ ਲੋਕ ਖੁਸ਼ ਹਨ । ਜੇਕਰ ਡੋਗਰਾ ਜੀ ਚਾਹੁੰਦੇ ਹਨ ਕਿ ਲੋਕਾਂ ਨੂੰ ਇਨਸਾਫ ਨਾ ਦਿਤਾ ਜਾਵੇ ਤਾਂ ਇਹ ਸਕੀਮ ਨੂੰ ਬੰਦ ਕਰਨ ਲਈ ਕਹਿਣ । ਇਹ ਗੁੰਮਰਾਹ ਕਰ ਰਹੇ ਹਨ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਹੈ ।

**ਸ਼੍ਰੀ ਡਿਪਟੀ ਸਪੀਕਰ** : ਤੁਸੀ ਇਕ ਮਿੰਟ ਵਿਚ ਗੱਲ ਖਤਮ ਕਰੋ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਮੈਂ ਬੜੀ ਜ਼ਿੰਮੇਵਾਰੀ ਦੇ ਨਾਲ ਕਹਿ ਸਕਦਾ ਹਾਂ ਕਿ ਜਿਨ੍ਹਾਂ ਦੇ ਅਫਸਰ ਖਾਸ ਕਰਕੇ ਸੀਨੀਅਰ ਮੋਸਟ ਅਫਸਰ । The appointed officers, senior-most officers in the District and Block Headquarters, they are not behaving well. I do not want to name. They are thinking we are in the Opposition. They are not even meeting us. This is the way they are behaving.

ਮੇਰੇ ਕੋਲ ਇਨਸਟਾਂਸ ਹਨ ਕਿ ਮੈਂ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਨੂੰ ਮਿਲਣ ਗਿਆ ਅਤੇ ਟੈਲੀਫੂਨ ਵੀ ਕੀਤਾ ਸੀ, ਟਾਈਮ ਵੀ ਲਿਆ ਸੀ ਪਰ ਮਿਲੇ ਨਹੀਂ ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਇਸ ਬਾਰੇ ਲਿਖ ਕੇ ਦੇ ਦੇਣਾ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਅਫਸਰ ਸਾਨੂੰ ਨਹੀਂ ਮਿਲਦੇ । ਉਹ ਇਸ ਤਰ੍ਹਾਂ ਬੀਹੇਵ ਕਰਦੇ ਹਨ । ਉਹ ਬਿਲਕੁਲ ਨਹੀ ਮਿਲਦੇ । ਜੋ ਤੁਸੀਂ ਇੰਸਟਰਕਸ਼ਨਾਂ ਦਿਤੀਆਂ ਹਨ ਉਹ ਸਹੀ ਇੰਮਪਲੀਮੈਂਟ ਹੋਣ । ਮੇਰੀ ਸੁਜੈਸ਼ਨ ਹੈ ਕਿ ਕਮ-ਸੇ-ਕਮ ਇੰਸਟਰਕਸ਼ਨਾਂ ਸਹੀ ਇੰਪਲੀਮੈਂਟ ਹੋਣ ਤਾਂ ਹੀ ਫਾਇਦਾ ਹੈ : ਸਹੀ ਢੰਗ ਦੇ ਨਾਲ ਅਫਸਰ ਸਾਹਿਬਾਨ ਗੱਲ ਕਰਨ । Do not keep officers who are only alligned with your party and who are only party officers. Do not keep such officers. They are only sub-standard officers. Thank you.

**ਸ਼੍ਰੀ ਡਿਪਟੀ ਸਪੀਕਰ** : ਸ਼੍ਰੀ ਸੱਤਿਆ ਪਾਲ ਸੈਣੀ ਜੀ ਤੁਸੀਂ 10 ਮਿੰਟਾਂ ਵਿਚ ਖਤਮ ਕਰ ਲੈਣਾ ।

**ਸ਼੍ਰੀ ਸੱਤਿਆ ਪਾਲ ਸੈਣੀ (ਸੁਜਾਨਪੁਰ)** : ਡਿਪਟੀ ਸਪੀਕਰ ਸਾਹਿਬ, ਮੈਨੂੰ ਤੁਸੀਂ ਬੋਲਣ ਲਈ ਸਮਾਂ ਦਿਤਾ ਹੈ, ਉਸ ਲਈ ਮੈਂ ਤੁਹਾਡਾ ਦਿਲੋਂ ਬਹੁਤ ਅਭਾਰੀ ਹਾਂ । ਮੈਂ 20-25 ਮਿੰਟ ਬੋਲਣਾ ਚਾਹੁੰਦਾ ਹਾਂ ।

**ਸ਼੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਪਾਰਟੀ ਵਲੋਂ ਮੇਰੇ ਬੋਲਣ ਦਾ ਟਾਈਮ ਨੰਬਰ ਇੱਕ ਤੇ ਸੀ । I have been kept waiting. ਮੈਂ ਦਵਾਈ ਲੈਣ ਵੀ ਜਾਣਾ ਸੀ ਪਰ ਮੈਂ ਗਿਆ ਨਹੀਂ । ਜੇਕਰ ਤੁਸੀਂ ਮੈਨੂੰ ਬੋਲਣ ਲਈ ਟਾਈਮ ਦੇ ਦਿਉ ਤਾਂ ਤੁਹਾਡੀ ਬਹੁਤ ਮਿਹਰਬਾਨੀ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਇਸ ਤੋਂ ਬਾਅਦ ਬੋਲ ਲੈਣਾ ।

(ਇਸ ਵੇਲੇ ਸ੍ਰੀ ਸਿੰਗਾਰਾ ਰਾਮ ਸਹੂੰਗੜਾ ਅਤੇ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਬੋਲਣ ਲਈ ਟਾਈਮ ਮੰਗ ਰਹੇ ਸਨ ।)

I know everything. Everything is on record. I will request Mr. Saini to continue with his speech. After this Mr. Sawhney and then Smt. Chawla Ji.

**ਸ੍ਰੀ ਸੱਤਿਆ ਪਾਲ ਸੈਣੀ** : ਮੈਂ ਬਜਟ ਦੇ ਸੰਦੇਸ਼ ਦੇ ਬਾਰੇ ਵਿਚ ਇਕ ਗੱਲ ਕਹਿਣੀ ਹੈ ਕਿ ਬਜਟ ਕਹਿਣਾ ਕੀ ਚਾਹੁੰਦਾ ਹੈ । ਬਜਟ ਦੀ ਮੁੱਖ ਭਾਵਨਾ ਦੇ ਤਹਿਤ ਕੁਝ 4-5 ਬਿੰਦੂ ਹਨ ਜਿਸ ਤੇ ਬਜਟ ਨੇ ਆਪਣੇ ਆਪ ਨੂੰ ਕੇਂਦਰਤ ਕੀਤਾ ਹੈ । ਬਜਟ ਵਿਚ ਇਕ ਭਾਵਨਾ ਹੈ ਜਿਸ ਦੀ ਕਿ ਕਦਰ ਕੀਤੀ ਜਾਣੀ ਚਾਹੀਦੀ ਹੈ ਕਿ ਇਹ ਬਜਟ ਖੁੱਲ੍ਹੇ ਮਨ ਨਾਲ ਤਿਆਰ ਹੋਇਆ ਹੈ, ਕਿਸੇ ਡਰ ਨਾਲ, ਭੈਅ ਨਾਲ, ਕੌਣ ਨਾਰਾਜ਼ ਹੋ ਜਾਵੇਗਾ, ਕੌਣ ਖੁਸ਼ ਹੋ ਜਾਵੇਗਾ, ਇਸਦੀ ਚਿੰਤਾ ਕੀਤੇ ਬਗੈਰ ਪੰਜਾਬ ਦੇ ਹਿੱਤ ਨੂੰ ਸਰਵੋਪਰੀ ਰੱਖ ਕੇ ਇਹ ਬਜਟ ਬਣਾਇਆ ਗਿਆ ਹੈ । ਇਸ ਵਿਚ, ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਹਿੱਤ ਨੂੰ ਸਰਵੋਪਰੀ ਰੱਖਿਆ ਗਿਆ ਹੈ ਅੌਰ ਇਸ ਦੇ ਵਿੱਚ ਇਕ ਉਦਾਹਰਣ ਵਜੋਂ 5% ਨਾਨ-ਪਲਾਨ ਖਰਚੇ ਨੂੰ ਘਟਾਇਆ ਗਿਆ ਹੈ ਅੌਰ ਸਭ ਵਰਗਾਂ ਤੋਂ ਕੁਝ ਤਿਆਗ ਕਰਨ ਵਾਸਤੇ ਉਪੇਕਸ਼ਾ ਕੀਤੀ ਗਈ ਹੈ । ਸਭ ਵਰਗਾਂ ਤੋਂ, ਮੈਂ ਧੰਨਵਾਦੀ ਹਾਂ ਇਨ੍ਹਾਂ ਕਾਂਗਰਸੀ ਵੀਰਾਂ ਦਾ ਜਿਹੜੇ ਕਿ ਇਸਨੂੰ ਸਹਿਣ ਕਰ ਰਹੇ ਹਨ, ਜਿਹੜੇ ਸੁਣ ਰਹੇ ਹਨ ਅੌਰ ਇਹ ਅੰਗਰੇਜ਼ ਦੀ ਕੁੱਖ ਤੋਂ ਜਨਮੀ ਹੋਈ 113 ਸਾਲ ਦੀ ਬੁੱਢੀ ਹੋਈ ਸੰਸਥਾ ਜਿਹੜੀ ਜਰਜਰ ਅਵਸਥਾ ਵਿਚ ਹੈ ਅਤੇ ਦੇਸ਼ ਦੇ ਬੋਝ ਨੂੰ ਉਠਾ ਨਹੀਂ ਪਾ ਰਹੀ, ਇਸ ਨੇ ਇਸ ਬਜਟ ਨੂੰ ਸਹਿਣ ਕੀਤਾ ਹੈ, । ਪਰ ਮੇਰੇ ਕਾਮਰੇਡ ਵੀਰ ਜਿਹੜੇ ਇਨ੍ਹਾਂ ਦੀ ਪਾਰਟੀ ਦਾ ਹੀ ਹਿੱਸਾ ਹਨ, ਉਨ੍ਹਾਂ ਨੂੰ ਵੀ ਸੁਣਨਾ ਚਾਹੀਦਾ ਹੈ । ਅਸੀਂ ਵੀ ਇਨ੍ਹਾਂ ਦੁਆਰਾ ਕੀਤੀ ਅਲੋਚਨਾ ਨੂੰ ਬੜੇ ਧੀਰਜ ਨਾਲ ਝੋਲੀ ਵਿਚ ਪਾਇਆ ਹੈ, ਤੁਸੀਂ ਵੀ ਜ਼ਰਾ ਸੁਣੋ । ਮੈਂ ਸਕਾਰਾਤਮਕ ਗੱਲਾਂ ਹੀ ਕਰਾਂਗਾ, ਤੁਹਾਡੇ ਵਿਰੋਧ ਵਿਚ ਕੋਈ ਗੱਲ ਨਹੀਂ ਕਰਾਂਗਾ । ਮੈਂ ਤੁਹਾਡਾ ਆਦਰ ਕਰਦਾ ਹਾਂ । ਬਜਟ ਵਿਚ ਅਸੀਂ ਕੁਝ ਕਟੌਤੀਆਂ ਕੀਤੀਆਂ ਹਨ । ਇਨ੍ਹਾਂ ਕਟੌਤੀਆਂ ਦੇ ਬਾਰੇ ਵਿਚ ਅਸੀਂ ਆਗਰਹਿ ਕੀਤਾ ਹੈ ਸਮਾਜ ਦੇ ਸੰਪਨ ਵਰਗ ਨੂੰ ਕਿ ਤੁਸੀਂ ਕੁਝ ਹੱਕਾਂ ਛੱਡੋ ਤਾਂਕਿ ਜਿਹੜੇ ਨਿਮਨ ਲੋਕ, ਥੱਲੇ ਬੈਠੇ, ਜ਼ਮੀਨ ਤੇ ਬੈਠੇ ਲੋਕ ਹਨ, ਉਹ ਜਿਹੜਾ ਵਰਗ ਹੈ, ਉਸਨੂੰ ਵੀ ਕੁਝ ਪ੍ਰਾਪਤ ਹੋ ਜਾਵੇ ਇਸਦੇ ਵਾਸਤੇ ਆਹਵਾਨ ਕੀਤਾ ਹੈ ਕਿ ਟੈਲੀਫੋਨ ਦਾ ਖਰਚਾ ਘਟੇ, ਗੱਡੀਆਂ ਦੀ ਦੌੜ ਜਿਹੜੀ ਹੈ, ਉਹ ਸਕਾਰਾਤਮਕ ਹੋਵੇ ਅਤੇ ਜਿਹੜੇ ਸਾਰੇ ਵਰਗ ਹਨ, ਉਨ੍ਹਾਂ ਵਿਚ ਇਸ ਤਰ੍ਹਾਂ ਲੱਗੇ ਕਿ ਨਿਆਂ ਸਭ ਨੂੰ ਪਹੁੰਚ ਰਿਹਾ ਹੈ । ਮੇਰੇ ਵੀਰੋ, ਮੈਂ ਹੁਣ ਵਿਗਾਰਾਂ ਕਹਿੰਦਾ ਹਾਂ । ਮੈਂ ਸਭ ਤੋਂ ਪਹਿਲਾਂ ਇਰੀਗੇਸ਼ਨ ਅਤੇ ਪਾਵਰ ਤੇ ਆਉਂਦਾ ਹਾਂ । ਮੇਰੇ ਜਦੋਂ ਵਾਲ ਸਾਰੇ ਕਾਲੇ ਸਨ, ਉਦੋਂ ਮੈਂ ਸੁਣ ਰਿਹਾ ਸੀ ਕਿ ਡੈਮ ਬਣ ਰਿਹਾ ਹੈ, ਰਣਜੀਤ ਸਾਗਰ ਡੈਮ ਬਣ ਰਿਹਾ ਹੈ । ਉਦੋਂ ਮੇਰੇ ਵਾਲ ਸਾਰੇ ਕਾਲੇ ਸਨ ਅੌਰ ਮੈਂ ਹੁਣ ਬਿਲਕੁਲ ਕਿਨਾਰੇ

[ਸ਼੍ਰੀ ਸੱਤਿਆ ਪਾਲ ਸੈਣੀ]

ਤੇ ਪਹੁੰਚਣ ਵਾਲਾ ਸੀ ਰਾਜਨੀਤੀ ਵਿਚ ਜਦੋਂ ਮੈਂ 58-59 ਸਾਲ ਪਾਰ ਕਰ ਰਿਹਾ ਸੀ, ਉਸ ਵੇਲੇ ਵੀ ਡੈਮ ਦਾ ਕੋਈ ਕਿਨਾਰਾ ਨਹੀਂ ਸੀ ਲਗ ਰਿਹਾ । ਮੈਂ ਵਧਾਈ ਦਿੰਦਾ ਹਾਂ ਇਸ ਸਰਕਾਰ ਨੂੰ ਜਿਸ ਨੇ 2 ਸਾਲਾਂ ਵਿਚ 700 ਕਰੋੜ ਰੁਪਿਆ ਰਣਜੀਤ ਸਾਗਰ ਡੈਮ ਨੂੰ ਪੂਰਾ ਕਰਨ ਵਾਸਤੇ ਦਿੱਤਾ ਹੈ । (ਥੰਪਿੰਗ) ਔਰ ਵਧਾਈ ਦਿੰਦਾ ਹਾਂ ਇਸ ਸਰਕਾਰ ਨੂੰ ਆਪਣੇ ਰਹਿਨੁਮਾ ਨੇਤਾ ਸਰਦਾਰ ਬਾਦਲ ਜੀ ਨੂੰ ਜਿਨ੍ਹਾਂ ਨੇ 35 ਕਰੋੜ ਰੁਪਏ ਬੈਰਾਜ ਪ੍ਰਾਜੈਕਟ ਜਿਹੜਾ ਉਥੇ ਬਣਨਾ ਹੈ, ਜਿਸਦੀ ਮੰਨਜ਼ੂਰੀ ਦੇ ਦਿੱਤੀ ਹੈ ਅਤੇ 35 ਕਰੋੜ ਰੁਪਏ ਦੀ ਪ੍ਰਾਰੰਭਕ ਰਾਸ਼ੀ ਵੀ ਭੇਜੀ ਦਿੱਤੀ ਹੈ । (ਥੰਪਿੰਗ) ਇਹ ਬੇਸਿਕ ਗੱਲ ਹੈ, ਇਸ ਦੇ ਨਾਲ ਪਾਣੀ, ਵੱਡਮੁੱਲਾ ਪਾਣੀ, ਸੋਨਾ ਪਾਣੀ, ਜਿਹੜਾ ਪਾਕਿਸਤਾਨ ਨੂੰ ਚਲਾ ਜਾਂਦਾ ਸੀ, ਉਹ ਸਾਡੇ ਦੇਸ਼ ਵਿਚ ਹੀ ਰਹਿ ਜਾਵੇਗਾ ਅਤੇ ਗੁਰਦਾਸਪੁਰ, ਅੰਮ੍ਰਿਤਸਰ ਵਿਚ ਜੋ ਬਰਬਾਦੀ ਕਰਦਾ ਸੀ, ਉਹ ਬਰਬਾਦੀ ਹੁਣ ਰੁੱਕ ਜਾਵੇਗੀ । ਮੇਰੇ ਵੀਰੋ, ਜੇ ਚੰਦਰਮਾ ਚੜ੍ਹਿਆ ਹੋਵੇ, ਉਸਦੇ ਉਤੇ ਕਾਲੀ ਪੱਟੀ, ਚਾਦਰ ਲਗਾ ਦਿਉ ਤਾਂ ਚੰਦਰਮਾ ਦਾ ਪ੍ਰਕਾਸ਼ ਖਤਮ ਨਹੀਂ ਹੁੰਦਾ, ਚੰਦਰਮਾ ਦਿੱਸਦਾ ਹੀ ਰਹਿੰਦਾ ਹੈ । ਮੇਰੇ ਵੀਰੋ, ਖੇਤੀ ਦੇ ਬਾਰੇ ਕੀ ਤੁਸੀਂ ਜਾਣਦੇ ਹੋ ਕਿ 2 ਲੱਖ ਏਕੜ ਜ਼ਮੀਨ ਮੁਕਤਸਰ ਦੇ ਇਲਾਕੇ, ਬਠਿੰਡਾ ਅਤੇ ਫਰੀਦਕੋਟ ਦੇ ਜਿਹੜੇ ਇਲਾਕੇ ਸੇਮ ਤੋਂ ਪ੍ਰਭਾਵਤ ਸਨ, ਜਿਥੇ ਲੋਕਾਂ ਦੇ ਮਕਾਨ ਡਿੱਗੀ ਜਾਂਦੇ ਸਨ, ਸੇਮ ਨਾਲ ਉਨ੍ਹਾਂ ਦੀ ਕਿੰਨੀ ਦੁਰਦਸ਼ਾ ਸੀ, ਉਹ 2 ਲੱਖ ਏਕੜ ਜ਼ਮੀਨ ਜਿਹੜੀ ਹੈ, ਉਸਦੀ ਤਰਫ ਇਸ ਸਰਕਾਰ ਨੇ ਧਿਆਨ ਦਿੱਤਾ ਹੈ ਔਰ ਉਸ ਦੇ ਵੱਲ ਅੱਜ ਜਾ ਕੇ ਵੇਖੋ । ਅੱਜ ਉਥੇ ਕਣਕਾਂ ਉਗੀਆਂ ਹੋਈਆਂ ਹਨ । ਕਣਕਾਂ ਲਹਿਲਹਾ ਰਹੀਆਂ ਹਨ । ਇਹ ਬਾਦਲ ਸਾਹਿਬ, ਦਾ ਸੁਪਨਾ ਸੀ । ਇਹ ਸੋਚਦੇ ਸਨ ਕਿ ਉਹ ਲੋਕ ਕਿਉਂ ਤਰਸਦੇ ਰਹਿਣ । ਇਸ ਕੰਮ ਵਾਸਤੇ ਉਥੇ ਇਕ 370 ਕਿਲੋਮੀਟਰ ਲੰਮੀ ਡਰੇਨ ਕੱਢੀ ਹੈ । ਇਹ ਕੋਈ ਛੋਟੀ ਉਪਲਬਧੀ ਨਹੀਂ ਹੈ । ਮੈਂ ਇਨ੍ਹਾਂ (ਕਾਂਗਰਸੀ) ਵੀਰਾਂ ਨੂੰ ਸੁਣ ਰਿਹਾ ਸੀ । ਇਨ੍ਹਾਂ ਨੂੰ ਸਾਕਾਰਾਤਮਿਕ ਭੂਮਿਕਾ ਅਦਾ ਕਰਨੀ ਚਾਹੀਦੀ ਹੈ । ਵਿਪਕਸ਼ ਦੇ ਲੋਕ ਵੀ ਬੜੇ ਦਾਨਸ਼ਵਰ ਲੋਕ ਹਨ । ਮੈਨੂੰ ਉਨ੍ਹਾਂ ਤੋਂ ਬਹੁਤ ਉਪੇਕਸ਼ਾ ਸੀ । ਕੁਝ ਸੁਝਾਅ ਉਨ੍ਹਾਂ ਨੇ ਚੰਗੇ ਵੀ ਦਿੱਤੇ ਹਨ ਅਤੇ ਮੈਂ ਉਨ੍ਹਾਂ ਦਾ ਵੈਲਕਮ ਵੀ ਕਰਦਾ ਹਾਂ । ਇਹ ਦੋ ਪੁਆਇੰਟ ਐਸੇ ਹਨ ਜਿਹੜੇ ਕਿ ਚਮਕਦੇ ਸੂਰਜ ਦੀ ਤਰ੍ਹਾਂ ਸਾਹਮਣੇ ਵਿਖਾਈ ਦਿੰਦੇ ਹਨ । ਮੈਂ ਇਨਾਂ ਵੀਰਾਂ ਨੂੰ ਇਹ ਨਿਮੰਤਰਣ ਦਿੰਦਾ ਹਾਂ ਕਿ ਚਲੋ ਰਣਜੀਤ ਸਾਗਰ ਡੈਮ ਵੇਖ ਕੇ ਆਈਏ । ਇਹ ਡੈਮ ਅੱਜ ਹਿੰਦੁਸਤਾਨ ਦਾ ਕਿਤਨਾ ਸੁੰਦਰ ਮੰਦਰ ਬਣ ਗਿਆ ਹੈ । ਮੈਂ ਇਨ੍ਹਾਂ ਨੂੰ ਨਿਮੰਤਰਣ ਦਿੰਦਾ ਹਾਂ ਕਿ ਇਹ ਇਸ ਡੈਮ ਨੂੰ ਵੇਖਣ ਵਾਸਤੇ ਚੱਲਣ । ਇਸ ਡੈਮ ਨੂੰ ਕੰਪਲੀਟ ਕਰਨ ਵਾਸਤੇ ਬਾਦਲ ਸਾਹਿਬ ਨੇ ਇਕ ਟਾਈਮ-ਬਾਊਂਡ ਪ੍ਰੋਗਰਾਮ ਦਿੱਤਾ ਸੀ । ਹਰ ਮਹੀਨੇ ਇਕ ਸੀਨੀਅਰ ਅਫਸਰ ਉਥੇ ਜਾਂਦਾ ਸੀ ਅਤੇ ਉਸ ਦੀ ਪ੍ਰਗਤੀ ਵੇਖਦਾ ਸੀ । ਇਨ੍ਹਾਂ ਨੇ ਉਸ ਡੈਮ ਦੀ ਹਰ ਮਹੀਨੇ ਵਾਸਤੇ ਗਤੀ ਬੰਨ੍ਹ ਦਿੱਤੀ ਸੀ । ਜੂਨ 1999 ਵਿਚ ਇਸ ਦਾ ਪਹਿਲਾ ਪੜਾਅ ਪੂਰਾ ਹੋ ਜਾਵੇਗਾ ਅਤੇ ਇਸ ਤੋਂ 150 ਮੈਗਾਵਾਟ ਬਿਜਲੀ ਤਿਆਰ ਹੋਣੀ ਸ਼ੁਰੂ ਹੋ ਜਾਵੇਗੀ । ਇਸੇ ਤਰ੍ਹਾਂ ਹੀ ਸ੍ਰੀ ਹਰਗੋਬਿੰਦ ਥਰਮਲ ਪਲਾਂਟ ਤੋਂ ਵੀ 210 ਮੈਗਾਵਾਟ ਬਿਜਲੀ ਪ੍ਰਾਪਤ ਹੋਣ ਦੀ ਗੱਲ ਹੈ । ਇਸ ਤੋਂ ਬਾਅਦ 450 ਮੈਗਾਵਾਟ ਦਾ ਲੀਕੁਇਡ ਫਿਊਲ ਗੈਸ ਪਲਾਂਟ ਹੈ । ਇਸ ਤੋਂ ਇਲਾਵਾ ਇਸ ਸਬੰਧ

ਵਿਚ ਹੋਰ ਸੋਰਸਿਜ਼ ਢੂੰਢਣ ਵਾਸਤੇ ਸਾਡੀ ਹਿਮਾਚਲ ਪ੍ਰਦੇਸ਼ ਨਾਲ ਵੀ ਗੱਲ ਚੱਲ ਰਹੀ ਹੈ । ਇਹ ਜਿਹੜਾ ਮੇਰਾ ਇਲਾਕਾ ਹੈ ਇਸ ਨੇ ਸਾਰੇ ਪੰਜਾਬ ਨੂੰ ਖੁਸ਼ਹਾਲੀ ਦੇਣੀ ਹੈ । ਬਾਦਲ ਸਾਹਿਬ ਦੇ ਅੱਗੇ ਮੇਰਾ ਇਕ ਸੁਝਾਅ ਹੈ । ਮੇਰੇ ਇਲਾਕੇ ਨੇ ਬਹੁਤ ਵੱਡਾ ਤਿਆਗ ਕੀਤਾ ਹੈ । ਆਪਣੀ ਜ਼ਮੀਨ ਇਸ ਨੇ 8 ਹਜ਼ਾਰ ਤੋਂ 15 ਹਜ਼ਾਰ ਰੁਪਏ ਏਕੜ ਤੱਕ ਦਿੱਤੀ ਹੈ । ਹੁਣ ਇਸ ਸਰਕਾਰ ਨੇ ਹੋਰ ਕ੍ਰਿਪਾ ਕੀਤੀ ਹੈ । ਇਸ ਇਲਾਕੇ ਦੇ ਲੋਕਾਂ ਨੇ ਇਸ ਡੈਮ ਦੀ ਖਾਤਰ ਆਪਣਾ ਕਾਰੋਬਾਰ ਵੀ ਛੱਡ ਦਿੱਤਾ, ਸਭ ਕੁਝ ਛੱਡ ਦਿੱਤਾ । ਇਸ ਖੇਤਰ ਦੀ ਆਬਾਦੀ ਸੰਘਣੀ ਨਹੀਂ ਹੈ । ਮੇਰਾ ਇਲਾਕਾ ਕੋਈ ਜ਼ਿਆਦਾ ਵੱਸਿਆ ਹੋਇਆ ਨਹੀਂ ਹੈ । ਮੇਰੀ ਬੇਨਤੀ ਹੈ ਕਿ ਇਸ ਇਲਾਕੇ ਦੀ ਵਿਕਾਸ ਦਰ 1% ਦੀ ਬਜਾਏ ਡੇਢ ਪ੍ਰਤੀਸ਼ਤ ਕਰ ਦਿੱਤੀ ਜਾਵੇ ਭਾਵ ਡੇਢ ਗੁਣਾਂ ਕਰ ਦਿੱਤੀ ਜਾਵੇ ਤਾਂ ਕਿ ਪੰਜਾਬ ਦੀ ਤਰੱਕੀ ਵਿਚ ਆਪਣਾ ਹਿੱਸਾ ਪਾ ਸਕਣ । ਮੈਂ ਸੂਚਨਾ ਦੇ ਰਿਹਾ ਸੀ ਕਿ ਮੈਂ ਕੱਲ੍ਹ ਜਾ ਕੇ ਡਾਟਾ ਕੁਲੈਕਟ ਕੀਤਾ ਸੀ ਬਿਜਲੀ ਵਿਭਾਗ ਦੇ ਅਧਿਕਾਰੀਆਂ ਤੋਂ, ਮੁਖੀਆਂ ਤੋਂ । ਮੈਨੂੰ ਇਹ ਸੂਚਨਾ ਸੁਣ ਕੇ ਬੜਾ ਆਨੰਦ ਆਇਆ ਕਿ ਇਸ ਵੇਲੇ ਅਸੀਂ 70 ਲੱਖ ਯੂਨਿਟ ਬਿਜਲੀ ਆਪਣੇ ਕੋਲੋਂ ਬਚਤ ਕਰਕੇ ਵੇਚ ਰਹੇ ਹਾਂ । ਇਹ ਮੇਰੇ ਕੋਲ ਕਾਗਜ਼ ਮੌਜੂਦ ਹਨ । ਵੈਰੀਫਿਕੇਸ਼ਨ ਵਾਸਤੇ ਮੇਰੇ ਕਾਂਗਰਸੀ ਵੀਰ ਵੇਖਣਾ ਚਾਹੁਣ ਤਾਂ ਵੇਖ ਕੇ ਆਨੰਦ ਲੈ ਸਕਦੇ ਹਨ । ਅਸੀਂ ਇਸ ਵੇਲੇ 70 ਲੱਖ ਯੂਨਿਟ ਬਿਜਲੀ ਵੇਚ ਰਹੇ ਹਾਂ । ਇਹ ਦੋਨੋਂ ਪ੍ਰਾਜੈਕਟ ਪੂਰੇ ਹੋਣ ਤੋਂ ਬਾਅਦ ਅਤੇ ਗੋਇੰਦਵਾਲ ਦਾ ਪ੍ਰਾਜੈਕਟ ਸ਼ੁਰੂ ਹੋਣ ਬਾਅਦ ਅਸੀਂ ਬਿਜਲੀ ਦੇ ਮਾਮਲੇ ਵਿਚ ਇਕ ਸਰਪਲਸ ਸਟੇਟ ਬਣ ਜਾਵਾਂਗੇ । ਫਿਰ ਅਸੀਂ 24 ਘੰਟੇ ਬਿਜਲੀ ਆਪਣੇ ਲੋਕਾਂ ਨੂੰ ਦੇ ਪਾਵਾਂਗੇ । ਬਿਜਲੀ ਦੀ ਦਿੱਕਤ ਨਾਂ ਦੀ ਕੋਈ ਚੀਜ਼ ਹੀ ਨਹੀਂ ਰਹੇਗੀ । ਇਹ ਚੀਜ਼ ਪੰਜਾਬ ਦੇ ਵਿਕਾਸ ਵਾਸਤੇ ਇਕ ਮੀਲ-ਪੱਥਰ ਸਾਬਤ ਹੋਵੇਗੀ ।

ਗ੍ਰਾਮੀਣ ਵਿਕਾਸ ਦੇ ਵਾਸਤੇ ਇਸ ਵਾਰ ਲੜਕੇ ਅਤੇ ਲੜਕੀਆਂ ਨੂੰ ਸਿੱਖਿਆ ਦੇਣ ਦੀ ਵਿਵਸਥਾ ਕੀਤੀ ਗਈ ਹੈ । ਇਸ ਕੰਮ ਵਾਸਤੇ ਪਿਛਲੀ ਵਾਰ 116 ਕਰੋੜ ਰੁਪਿਆ ਪ੍ਰੋਵਾਈਡ ਕੀਤਾ ਗਿਆ ਸੀ ਜਦ ਕਿ ਇਸ ਵਾਰ 149 ਕਰੋੜ ਰੁਪਿਆ ਪ੍ਰੋਵਾਈਡ ਕੀਤਾ ਗਿਆ ਹੈ । ਸੋਹਣੇ ਗ੍ਰਾਮ ਦੀ ਕਲਪਨਾ ਲੈ ਕੇ ਪਿੰਡਾਂ ਵਿਚ ਵਿਕਾਸ ਹੋਵੇ, ਇਸ ਦੇ ਵਾਸਤੇ 9.80 ਕਰੋੜ ਰੁਪਏ ਦੀ ਪ੍ਰੋਵੀਜ਼ਨ ਕੀਤੀ ਗਈ ਹੈ । 85% ਹਿੱਸਾ ਪਾਉਣ ਨਾਲ ਪ੍ਰਾਇਮਰੀ ਸਕੂਲਾਂ ਦਾ ਨਿਰਮਾਣ ਹੋ ਸਕਦਾ ਹੈ । ਜਿਸ ਨਾਲ ਪ੍ਰਾਇਮਰੀ ਸਕੂਲਾਂ ਦਾ ਨਿਰਮਾਣ ਹੋ ਸਕਦਾ ਹੈ । ਸਿੱਖਿਆ ਦੇ ਖੇਤਰ ਵਿਚ ਇਕ ਉਪਲਬਧੀ ਹੋਰ ਕੀਤੀ ਹੈ ਪੰਚਾਇਤਾਂ ਨੂੰ ਹਸਤਾਖਸ਼ੇਪ ਕਰਨ ਅਤੇ ਸੁਧਾਰੂ ਸੁਝਾਅ ਦੇਣ ਦਾ ਮੌਕਾ ਦਿੱਤਾ ਹੈ ਔਰ ਜੇਕਰ ਉਥੇ ਲੋੜ ਹੈ, ਜਿਵੇਂ ਪਹਾੜੀ ਖੇਤਰ ਵਿਚ ਜਾਂ ਬਾਰਡਰ ਖੇਤਰ ਵਿਚ ਤਾਂ ਉਸ ਦੇ ਵਿਚ ਟੀਚਰ ਵੀ ਉਹ ਆਪ ਲਗਾ ਸਕਦੇ ਹਨ । ਕੱਲ੍ਹ ਮੇਰੇ ਵਿਰੋਧੀ ਪਾਰਟੀਆਂ ਦੇ ਵੀਰ ਆਪਣੇ ਆਪ ਨੂੰ ਇਸ ਤਰ੍ਹਾਂ ਪਰਦਰਸ਼ਤ ਕਰ ਰਹੇ ਸੀ ਜਿਵੇਂ ਇਹ ਵਿਰੋਧੀ ਧਿਰ ਦੇ ਨੇਤਾ ਨਹੀਂ, ਇਹ ਇਕ ਵਿਸ਼ੇਸ਼ ਸਮੁਦਾਇ ਦੇ ਨੇਤਾ ਹੋਣ ਔਰ ਇਕ ਵਿਸ਼ੇਸ਼ ਵਰਗ ਦੇ ਨੇਤਾ ਹਨ ਇਹ ਵਾਰ ਵਾਰ 'ਸਾਨੂੰ' ਸ਼ਬਦ ਦਾ ਪ੍ਰਯੋਗ ਕਰ ਰਹੇ ਸੀ । ਮੈਂ ਬਾਬਾ ਸਾਹਿਬ ਅੰਬੇਦਕਰ, ਦੇ ਉਨ੍ਹਾਂ ਸ਼ਬਦਾਂ ਨੂੰ ਯਾਦ ਕਰਵਾਵਾਂ, ਪੜ੍ਹ ਕੇ ਸੁਣਾਵਾਂ, ਤਾਂ ਕਿ

[ਸ੍ਰੀ ਸੱਤਿਆ ਪਾਲ ਸੈਣੀ]

ਉਸ ਮਹਾਨ ਆਤਮਾ ਦੇ ਜੀਵਨ ਤੋਂ ਅਸੀਂ ਕੁਝ ਸਬਕ ਸਿਖੀਏ । सदीयों की गुलामी के प्रणाम स्वरूप, हमने कुछ विकरितियां, ऊंच नीच, अर्थक भिखणता का पिछापन जातिवाद, आदि उत्पन हुए । परन्तु इसे हथियार बना कर कोई विदेशी हमारे सपनों का अपहरण करेगा या करना चाहेगा तो हम उसे सहन नहीं करेंगे । हम उस की यह अकांक्षा मिट्टी में मिला देगें । यह हमारा घरेलू मामला है । इस लिए हम आपस में निपटेंगे । अपने लाभमात्र का समाजिक दृष्टी से अपनी अनुपस्थति से निकलने की इच्छा से हम कोई विदेशी के हस्तक नहीं बनेंगे । हम अपने उतमस, अपने में उत्पन जय चन्दों से सावधान रहना होगा । अपने जिस राष्ट्रय और समाज के हम अंग अपंग हैं, उसके हितों को ठीक प्रकार से पहचाने——— "ਬਾਬਾ ਸਾਹਿਬ ਅੰਬੇਦਕਰ, ਪੰਜ ਫਰਵਰੀ, 1950. ਸੰਵਿਧਾਨ ਸਭਾ ਦੀ ਬੈਠਕ ।"

ਇਹ ਉਨ੍ਹਾਂ ਦਾ ਸੁਪਨਾ ਸੀ ਔਰ ਅੱਜ ਉਨ੍ਹਾਂ ਦੇ ਸੁਪਨੇ ਨੂੰ ਸਾਕਾਰ ਕਰਨ ਵਾਸਤੇ ਜੋ ਇਸ ਸਰਕਾਰ ਨੇ ਸਭ ਤੋਂ ਮਹੱਤਵ ਦਿੱਤਾ ਹੈ ਤਾਂ ਇਸ ਮੁੱਦੇ ਨੂੰ ਦਿੱਤਾ ਹੈ ਕਿ ਅਸੀਂ 112.6 ਕਰੋੜ ਰੁਪਏ ਦਾ ਇਸ ਵਿਚ ਪ੍ਰਾਵਾਧਾਨ ਕੀਤਾ ਹੈ ਔਰ 50/-ਰੁਪਏ ਹਾਜ਼ਰੀ ਵਜੀਫਾ ਬੱਚੇ ਨੂੰ ਦੇਣ ਦਾ ਪ੍ਰਬੰਧ ਕੀਤਾ ਹੈ ਤਾਂ ਕਿ ਗੈਰ-ਹਾਜ਼ਰੀ ਨੂੰ ਖਤਮ ਕਰਕੇ ਹਾਜ਼ਰੀ ਯਕੀਨੀ ਬਣਾਈ ਜਾ ਸਕੇ । 38,000 ਬੱਚੀਆਂ ਨੂੰ ਸ਼ਗਨ ਦਾ ਪ੍ਰਬੰਧ ਔਰ ਇਸ ਤੋਂ ਇਲਾਵਾ ਹੋਰ ਸਮੁਦਾਇਆਂ ਨੂੰ ਵੀ ਇਸ ਸਕੀਮ ਵਿਚ ਜੋੜਿਆ ਹੈ । ਇਸ ਤੋਂ ਇਲਾਵਾ 58 ਕਰੋੜ ਰੁਪਏ ਦਾ ਸਮੂਹਿਕ ਪਖਾਨੇ, ਰੋਸ਼ਨੀ, ਪਾਣੀ ਔਰ ਹੋਰ ਸਹੂਲਤਾਂ ਵਾਸਤੇ ਵੀ ਪ੍ਰਾਵਾਧਾਨ ਕੀਤਾ ਹੈ ਤਾਂ ਕਿ ਇਸ ਵਰਗ ਨੂੰ ਇਹ ਮਹਿਸੂਸ ਨਾ ਹੋਵੇ ਕਿ ਸਾਨੂੰ ਸਰਕਾਰ ਕੋਈ ਸਹੂਲਤ ਨਹੀਂ ਦੇ ਰਹੀ । ਸਾਨੂੰ ਵਾਂਝੇ ਰੱਖਿਆ ਜਾ ਰਿਹਾ ਹੈ ।

ਡਿਪਟੀ ਸਪੀਕਰ ਸਾਹਿਬ, ਮੁਆਫ਼ ਕਰਨਾ ਮੈਂ ਇੱਕ ਸੈਕਿੰਡ ਜਾਇਆ ਕਰ ਦਿੱਤਾ । ਮੈਂ ਬਾਕੀ ਵਿਸ਼ੇ ਨੂੰ ਹੋਰ ਲੰਮਾ ਨਾ ਕਰਦਾ ਇਕ ਦੋ ਹੋਰ ਸੁਝਾਅ, ਸਾਕਾਰਤਮਕ ਸੁਝਾਅ, ਵਿਧਾਇਕ ਹੋਣ ਦੇ ਨਾਤੇ ਦੇਣਾ ਚਾਹੁੰਦਾ ਹਾਂ । ਪਿਛਲੀ ਕਾਂਗਰਸ ਸਰਕਾਰ ਨੇ ਕੁਝ ਐਸੇ . . .

**ਸ੍ਰੀ ਡਿਪਟੀ ਸਪੀਕਰ** ਸੈਣੀ ਸਾਹਿਬ ਪੰਜ ਮਿੰਟ ਤੋਂ ਜਿਆਦਾ ਹੋਰ ਸਮਾ ਨਹੀਂ ਲਾਉਣਾ ।

**ਸ੍ਰੀ ਸੱਤਿਆ ਪਾਲ ਸੈਣੀ** ਡਿਪਟੀ ਸਪੀਕਰ ਸਾਹਿਬ, ਪਿਛਲੀ ਕਾਂਗਰਸ ਸਰਕਾਰ ਨੇ ਕੁਝ ਐਸੇ ਕੰਮ ਕਰ ਦਿੱਤੇ ਹਨ ਜਿਨ੍ਹਾਂ ਦੇ ਭੁਗਤਾਨ ਆਉਣ ਵਾਲੀਆਂ ਜੇਨਰੇਸ਼ਨਾਂ ਨੂੰ ਭੁਗਤਣੇ ਪੈਣੇ ਹਨ । ਅਸੀਂ ਬਹੁਤ ਭਾਗੀਸ਼ਾਲੀ ਹਾਂ ਜਿਨ੍ਹਾਂ ਦਾ ਕਿ ਜਨਮ ਇਸ ਵੇਲੇ ਹੋਇਆ ਹੈ ਜਿਸ ਵੇਲੇ ਕਿ ਉਨ੍ਹਾਂ ਗੁਰੂਆਂ ਦੀ ਪਰੰਪਰਾ ਦੇ ਵਿਚ 300 ਸਾਲ ਦਾ ਅਰਸਾ ਹੋਇਆ ਹੈ । ਉਹ ਲੋਕ ਵਾਂਝੇ ਰਹਿ ਗਏ ਜਿਨ੍ਹਾਂ ਦੀ ਮ੍ਰਿਤੂ ਪੰਦਰਾਂ ਸਾਲ ਪਹਿਲਾਂ ਹੋ ਗਈ ਔਰ ਉਹ ਵੀ ਲੋਕ ਵਾਂਝੇ ਰਹਿ ਜਾਣਗੇ ਜਿਹੜੇ ਇਹ ਸਮਾਂ ਨਹੀਂ ਦੇਖ ਸਕਣਗੇ ।

ਅਸੀਂ ਭਾਗਸ਼ਾਲੀ ਹਾਂ ਔਰ ਮੇਰਾ ਇਹ ਸਮਾਜ, ਹਿੰਦੂ ਸਮਾਜ, ਮਹਾਨ ਗੁਰੂਆਂ ਦਾ ਰਿਣੀ ਹੈ, ਜਿਨ੍ਹਾਂ ਨੇ ਆਪਣੀ ਜਾਨ ਦੇ ਕੇ, ਜੀਵਨ ਦੇ ਕੇ, ਸਾਡੀ ਇਹ ਪਹਿਚਾਣ ਬਣਾ ਕੇ ਰੱਖੀ ਹੈ। ਅਸੀਂ ਉਨ੍ਹਾਂ ਦਾ ਰਿਣ ਨਹੀਂ ਉਤਾਰ ਸਕਦੇ। ਸਾਡੀਆਂ ਆਉਣ ਵਾਲੀਆਂ ਪੁਸ਼ਤਾਂ ਵੀ ਉਨ੍ਹਾਂ ਦਾ ਰਿਣ ਨਹੀਂ ਉਤਾਰ ਸਕਦੀਆਂ। ਸਾਡੀਆਂ ਜੈਨਰੇਸ਼ਨਾਂ ਉਸ ਮਹਾਨ ਇਨਸਾਨ, ਗੁਰੂ ਦੀ ਕਦਰ ਕਰਦੀਆਂ ਰਹਿਣਗੀਆਂ। ਅਸੀਂ ਉਨ੍ਹਾਂ ਦੇ ਕੋਟ ਕੋਟ ਧੰਨਵਾਦੀ ਹਾਂ। ਜੋ ਉਸ ਵਾਸਤੇ ਕੇਂਦਰ ਸਰਕਾਰ ਨੇ ਥੋੜ੍ਹਾ ਜਿਹਾ ਯੋਗਦਾਨ ਦਿੱਤਾ ਹੈ ਤਾਂ ਕੋਈ ਅਹਿਸਾਨ ਨਹੀਂ ਕੀਤਾ। ਬੜਾ ਤੁੱਛ ਜਿਹਾ ਹਿੱਸਾ ਪਾਇਆ ਹੈ। ਇਸ ਦੇ ਵਾਸਤੇ ਮੈਂ ਸਾਰੇ ਮੈਂਬਰਾਂ ਨੂੰ, ਸਾਰੇ ਹਾਊਸ ਨੂੰ, ਸਾਰੇ ਪੰਜਾਬੀਆਂ ਨੂੰ ਤੁਹਾਡੇ ਮਾਧਿਅਮ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਮਹਾਨ ਦਿਨ ਨੂੰ ਸਾਰੇ ਜਣੇ ਸ਼ਾਮਲ ਹੋ ਕੇ ਮਨਾਈਏ ਅਤੇ ਪੁੰਨ ਦੇ ਭਾਗੀ ਬਣੀਏ ਔਰ ਉਨ੍ਹਾਂ ਦੇ ਰਿਣ ਵਿਚੋਂ ਇਕ ਥੋੜ੍ਹਾ ਜਿਹਾ ਬੂੰਦ ਮਾਤਰ ਰਿਣ ਚੁਕਾਈਏ। ਮੈਂ ਇਕ-ਦੋ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ (ਵਿਰੋਧੀ ਬੈਂਚਾਂ ਵੱਲ ਇਸ਼ਾਰਾ) ਕੁਝ ਗਲਤੀਆਂ ਕੀਤੀਆਂ ਹਨ ਪਰ ਇਹ ਕਦੀ ਆਪਣੀ ਗਲਤੀ ਤੋਂ ਕਨਵਿੰਸ ਨਹੀਂ ਹੋਏ ਪਰ ਗਲਤੀਆਂ ਕੀਤੀਆਂ। ਜਿਸ ਤਰ੍ਹਾਂ ਇਨ੍ਹਾਂ ਨੇ ਜ਼ਿਲ੍ਹੇ ਬਣਾਏ ਹਨ ਉਹ ਰਾਜਨੀਤਕ ਹਿੱਤਾਂ ਨੂੰ ਮੁੱਖ ਰੱਖ ਕੇ ਬਣਾਏ ਹਨ। ਐਸੇ ਜ਼ਿਲ੍ਹਿਆਂ ਦੀ ਰਚਨਾ ਕੀਤੀ ਜਿਥੇ ਇਕ ਪਾਸੇ ਡਿਪਟੀ ਕਮਿਸ਼ਨਰ ਜਾ ਰਿਹਾ ਹੈ ਅਤੇ ਦੂਸਰੀ ਗਲੀ ਵਿਚ ਉਪ ਮੰਡਲ ਅਫਸਰ (ਸ) ਜਾ ਰਿਹਾ ਹੈ। ਇਸ ਵਿਸ਼ੇ ਨੂੰ ਵਿਚਾਰਨ ਦੀ ਜ਼ਰੂਰਤ ਹੈ। ਨਵੇਂ ਜ਼ਿਲ੍ਹੇ ਪੰਜਾਬ ਦੇ ਸਮੁੱਚੇ ਹਿੱਤਾਂ ਨੂੰ ਸਾਹਮਣੇ ਰੱਖ ਕੇ ਹੀ ਬਣਾਏ ਜਾਣੇ ਚਾਹੀਦੇ ਹਨ, ਜਿਥੇ ਕਿ ਜ਼ਰੂਰੀ ਆਵੱਸ਼ਕਤਾ ਹੈ। ਸਾਡੇ ਪਠਾਨਕੋਟ ਦੇ ਇਲਾਕੇ ਵਿਚ ਜਿਹੜੇ ਲੋਕ ਸਟਰੈਟਜਿਕ ਪੁਆਇੰਟ ਤੇ ਬੈਠੇ ਹਨ ਉਹ ਲੋਕ 140 ਕਿਲੋਮੀਟਰ ਦਾ ਪੈਂਡਾ ਤਹਿ ਕਰਕੇ ਜ਼ਿਲ੍ਹਾ ਹੈਡ ਕੁਆਰਟਰ ਤੇ ਪਹੁੰਚਦੇ ਹਨ ਅਤੇ ਉਨ੍ਹਾਂ ਨੂੰ ਜ਼ਿਲ੍ਹਾ ਹੈਡਕੁਆਰਟਰ ਤੇ ਪਹੁੰਚਣ ਵਾਸਤੇ 50/- ਰੁਪਏ ਇਕ ਪਾਸੇ ਦਾ ਕਿਰਾਇਆ ਖਰਚ ਕਰਨਾ ਪੈਂਦਾ ਹੈ। ਸਾਨੂੰ ਅਜਿਹੀਆਂ ਜਗ੍ਹਾ ਤੇ ਜ਼ਿਲ੍ਹੇ ਬਣਾਉਣ ਵਾਸਤੇ ਵੀ ਵਿਚਾਰ ਕਰਨਾ ਚਾਹੀਦਾ ਹੈ।

**ਸ਼੍ਰੀ ਰਮੇਸ਼ ਚੰਦਰ ਡੋਗਰਾ** ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਜ਼ਿਲ੍ਹਿਆਂ ਦੀ ਗੱਲ ਕਰ ਰਹੇ ਹਨ। ਅਸੀਂ ਤਾਂ ਫਤਿਹਗੜ੍ਹ ਸਾਹਿਬ ਨੂੰ ਵੀ ਜ਼ਿਲ੍ਹਾ ਬਣਾਇਆ ਹੈ। ਕੋਈ ਰਾਜਨੀਤਕ ਹਿੱਤ ਨਹੀਂ ਸੀ।

**ਸ਼੍ਰੀ ਡਿਪਟੀ ਸਪੀਕਰ** ਡੋਗਰਾ ਜੀ, ਬੈਠ ਜਾਉ। ਸੈਣੀ ਸਾਹਿਬ, ਤੁਸੀਂ ਆਪਣੀ ਸਪੀਚ 2-3 ਮਿੰਟ ਵਿਚ ਹੀ ਖਤਮ ਕਰੋ।

**ਸ਼੍ਰੀ ਸੱਤਿਆ ਪਾਲ ਸੈਣੀ** ਅਸੀਂ ਸਰਕਾਰ ਦੇ ਧੰਨਵਾਦੀ ਹਾਂ ਕਿ ਇਸ ਨੇ ਪਹਿਲੀ ਵਾਰ ਬਾਰਡਰ ਏਰੀਏ ਅਤੇ ਖਾਸ ਕਰਕੇ ਕੰਡੀ ਏਰੀਏ ਬਾਰੇ ਧਿਆਨ ਦਿੱਤਾ ਹੈ। ਡੋਗਰਾ ਸਾਹਿਬ ਭਾਵੇਂ ਗਲਤ ਕਹਿ ਦੇਣ ਮੈਂ ਉਨ੍ਹਾਂ ਨੂੰ ਕੁਝ ਨਹੀਂ ਕਹਿ ਸਕਦਾ ਪਰ ਉਹ ਜ਼ਰਾ ਅੰਕੜਿਆਂ ਨੂੰ ਤਾਂ ਵੇਖ ਲੈਣ। ਪਹਿਲੀ ਵਾਰ ਉਥੇ ਦੀਨਾਨਗਰ ਵਿਚ, ਬਾਰਡਰ ਏਰੀਏ ਵਿਚ ਲੜਕੀਆਂ ਲਈ ਪਾਲਿਟੈਕਨਿਕ ਕਾਲਜ ਬਣਾਉਣ ਵਾਸਤੇ ਬੜੀ ਵੱਡੀ ਰਕਮ ਦਾ ਪ੍ਰਾਵਧਾਨ ਕੀਤਾ ਹੈ..(ਵਿਘਨ)..

[ਸ੍ਰੀ ਸੱਤਿਆ ਪਾਲ ਸੈਣੀ]

(ਇਕ ਆਵਾਜ਼ : ਤੁਸੀਂ ਕਿਹੜੇ ਏਰੀਏ ਦੀ ਗੱਲ ਕਰ ਰਹੇ ਹੋ, ਬਾਰਡਰ ਦੀ ਜਾਂ ਕੰਡੀ ਏਰੀਏ ਦੀ) ਮੈਂ ਦੋਵਾਂ, ਬਾਰਡਰ ਅਤੇ ਕੰਡੀ ਏਰੀਏ ਦੀ ਗੱਲ ਕਰ ਰਿਹਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਸੈਣੀ ਜੀ, ਕਿਰਪਾ ਕਰਕੇ ਵਾਈਂਡ-ਅੱਪ ਕਰੋ ।

**ਸ੍ਰੀ ਸੱਤਿਆ ਪਾਲ ਸੈਣੀ** : ਇਸ ਮੱਦ ਵਾਸਤੇ ਬਜਟ ਵਿਚ ਸਾਲ 1998-99 ਲਈ 50.54 ਕਰੋੜ ਰੁਪਏ ਦੇ ਮੁਕਾਬਲੇ ਇਸ ਸਾਲ 1999-2000 ਵਿਚ 67.99 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਉਥੇ ਹੁਣ ਕਾਲਜ ਦੀ ਡਿਵੈਲਪਮੈਂਟ ਦਾ ਕਾਰਜ ਚਲ ਰਿਹਾ ਹੈ । ਅਸੀਂ ਕਦੀ ਸੋਚ ਵੀ ਨਹੀਂ ਸੀ ਸਕਦੇ ਕਿ ਸਾਡੇ ਉਥੇ ਵੀ ਕੋਈ ਪੁੱਲ ਬਣ ਸਕੇਗਾ । ਸਾਡੇ ਉਸ ਇਲਾਕੇ ਦੇ ਲੋਕ ਕਠੂਆ (ਜੇ. ਐਂਡ. ਕੇ.) ਤੋਂ ਹੋ ਕੇ ਨਰੋਟ ਜੈਮਲ ਸਿੰਘ ਜਾਂਦੇ ਹਨ । ਮੇਰੇ ਵਿਰੋਧੀ ਧਿਰ ਦੇ ਨੇਤਾ ਵੀ ਉਥੇ ਕਈ ਵਾਰ ਗਏ ਸਨ । ਉਹ ਵੀ ਪਹਿਲਾਂ ਪਠਾਨਕੋਟ ਤੋਂ ਜੰਮੂ ਤੇ ਕਸ਼ਮੀਰ ਵਿਚੋਂ ਦੀ ਹੋ ਕੇ ਕਠੂਆ ਜਾਂਦੇ ਸਨ ਅਤੇ ਫਿਰ ਉਸ ਹਲਕੇ ਦੇ ਏਰੀਏ ਵਿਚ ਜਾ ਸਕਦੇ ਸਨ । ਉਥੇ ਹੁਣ ਪੁਲ ਬਣਾਉਣ ਵਾਸਤੇ ਵੀ ਪ੍ਰਾਵਧਾਨ ਕੀਤਾ ਹੈ । ਇਸ ਵਾਸਤੇ ਵੀ ਅਸੀਂ ਬੜੇ ਧੰਨਵਾਦੀ ਹਾਂ । ਬਜਟ ਵਿਚ ਮੈਂ ਇਕ-ਦੋ ਸੁਝਾਓ ਦੇਣਾ ਚਾਹੁੰਦਾ ਹਾਂ । ਕੁਝ ਮੱਦਾਂ ਉਤੇ ਪੁਨਰ-ਵਿਚਾਰ ਹੋਣਾ ਚਾਹੀਦਾ ਹੈ । ਜਿਸ ਤਰ੍ਹਾਂ ਮੈਂ ਵਿਸ਼ਵਾਸ ਤਾਂ ਨਹੀਂ ਕਰ ਸਕਦਾ, ਹੋ ਸਕਦਾ ਹੈ ਕੁਝ ਲਿਖਤ-ਪੜ੍ਹਤ ਜਾਂ ਛਪਣ ਵਿਚ ਗੱਲਾਂ ਰਹਿ ਗਈਆਂ ਹੋਣ । ਕਾਜੂ ਬਦਾਮ ਦੀ ਗੱਲ ਬਿਲਕੁਲ ਨਹੀਂ ਲਿਖੀ ਹੋਈ

**ਸ੍ਰੀ ਡਿਪਟੀ ਸਪੀਕਰ** : ਸੈਣੀ ਸਾਹਿਬ, ਪਲੀਜ਼ ਸਪੀਚ ਮੁਕਾਓ ।

**ਸ੍ਰੀ ਸੱਤਿਆ ਪਾਲ ਸੈਣੀ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਕੇਵਲ ਇਕ ਅੱਧਾ ਮਿੰਟ ਹੀ ਲਵਾਂਗਾ ਅਤੇ ਆਖਰ ਵਿਚ ਬਹੁਤਾ ਕੁਝ ਨਾ ਕਹਿੰਦਾ ਹੋਇਆ ਸਮਾਪਤ ਕਰਾਂਗਾ । ਮੈਂ ਸਾਹਮਣੇ ਬੈਠੇ ਵੀਰਾਂ ਨੂੰ, ਜਿਹੜੇ ਕਿ ਬੜੀ ਥੋੜ੍ਹੀ ਜਿਹੀ ਗਿਣਤੀ ਵਿਚ ਬੈਠੇ ਹਨ, (ਕਾਂਗਰਸ ਬੈਂਚਾਂ ਵੱਲ ਇਸ਼ਾਰਾ) ਉਨ੍ਹਾਂ ਨੂੰ ਸੁਝਾਓ ਦਿੰਦਾ ਹਾਂ ਕਿ ਅਸੀਂ ਆਪਣੀ ਵਿਧਾਨ ਸਭਾ ਨੂੰ, ਇਸ ਦੇ ਸਤਰ ਨੂੰ, ਇਸ ਦੀ ਪ੍ਰਤਿਸ਼ਠਾ ਨੂੰ, ਗਰਿਮਾ ਨੂੰ ਹੋਰ ਵਧਾਉਣਾ ਹੈ । ਪਹਿਲੀ ਵਾਰ ਇਸ ਸਰਕਾਰ ਨੇ ਕੰਡੀ ਏਰੀਏ ਦੇ ਵਿਕਾਸ ਵਾਸਤੇ ਬਹੁਤ ਵੱਡੀ ਰਾਸ਼ੀ ਦਾ ਪ੍ਰਬੰਧ ਕੀਤਾ ਹੈ । ਵੱਡੇ-ਵੱਡੇ ਬੰਧ ਬਣਾਉਣ ਦਾ ਪ੍ਰਬੰਧ ਕੀਤਾ ਗਿਆ ਹੈ । 120 ਬੰਧ ਜਿਹੜੇ ਹਨ ਉਹ ਸਿੰਚਾਈ ਵਾਸਤੇ ਬਣਾਉਣੇ ਹਨ, ਜਿਸ ਦੇ ਨਾਲ ਮੇਰੇ ਇਲਾਕੇ ਵਿਚ ਪਾਣੀ ਮਿਲ ਸਕੇਗਾ, ਤਿੰਨ ਬਣ ਵੀ ਗਏ ਹਨ ਅਤੇ ਉਹ ਬਣਾਉਣ ਦਾ ਫੈਸਲਾ ਤਾਂ ਕੀਤਾ ਕਿ ਸਿੰਚਾਈ ਦਾ ਪ੍ਰਬੰਧ ਹੋਵੇ । ਪਾਣੀ ਦੇ ਵਾਸਤੇ ਪਿਛਲੇ ਸਾਲ ਕੁਝ ਥੋੜ੍ਹਾ ਉਪਬੰਧ ਕੀਤਾ ਸੀ ਲੇਕਿਨ ਇਸ ਵਾਰ ਪਾਣੀ ਦੇ ਲਈ ਅੱਛੀ ਰਾਸ਼ੀ ਰੱਖੀ ਗਈ ਹੈ । ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਬਜਟ ਦੀ ਭਾਵਨਾ ਦਾ, ਸਰੂਪ ਜਿਹੜਾ ਹੈ, ਉਸਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਹੁਣ ਮੈਂ ਕਰਮਚਾਰੀਆਂ ਬਾਰੇ ਨਿਵੇਦਨ ਕਰਨਾ ਚਾਹੁੰਦਾ ਹਾਂ ।

**Mr. Deputy Speaker** : Time is over. Please wind up......

(Interruptions) No. No.

ਸ਼੍ਰੀ ਸਤਿਆ ਪਾਲ ਸੈਣੀ : ਮੇਰੇ ਏਰੀਏ ਦੇ ਲਈ ਬਹੁਤ ਘੱਟ ਸਮਾਂ ਰਹਿ ਗਿਆ ਹੈ । ਮੇਰਾ ਧਾਰ ਦਾ ਏਰੀਆ ਹੈ, ਮੈਂ ਦੂਜੇ ਏਰੀਏ ਦੇ ਲੋਕਾਂ ਬਾਰੇ ਗੱਲਾ ਕਰਦਾ ਰਹਿ ਗਿਆ ਹਾਂ । ਮੇਰੇ ਇਲਾਕੇ ਦੀਆਂ ਸਮੱਸਿਆਵਾਂ ਰਹਿ ਗਈਆਂ ਹਨ । ਮਹਾਂਪੁਰਸ਼, ਕੰਢੀ ਏਰੀਆ ਮੇਰਾ ਹੈ, ਜਿਸ ਦੇ ਬਾਰੇ ਮੈਂ ਧਾਰ ਬਲਾਕ, ਧਾਰ ਬਲਾਕ ਕਹਿੰਦਾ ਰਹਿੰਦਾ ਹਾਂ । ਮੇਰੀ ਇਸ ਬੇਨਤੀ ਨੂੰ, ਮੇਰੇ ਨਿਵੇਦਨ ਨੂੰ, ਸਵੀਕਾਰ ਵੀ ਕੀਤਾ ਹੈ । ਮੈਂ ਇਕ ਸੁਝਾਓ ਮੰਤਰੀ ਜੀ ਨੂੰ ਦਿਤਾ ਸੀ ਕਿ ਪਾਣੀ ਦੀ ਕਮੀ ਨੂੰ ਦੂਰ ਕਰਨ ਲਈ ਤੁਸੀਂ ਜੇ 25 ਨਲਕੇ ਉਥੇ ਦੇ ਦਿਓ, ਜਿਹੜਾ ਕਿ ਡੇਢ ਲੱਖ ਰੁਪਏ ਦੀ ਕੀਮਤ ਨਾਲ ਲਗਦਾ ਹੈ ਤਾਂ ਮੇਰੇ ਹਲਕੇ ਵਿਚ 50% ਪਾਣੀ ਦੀ ਸਮੱਸਿਆ ਹੱਲ ਹੋ ਸਕਦੀ ਹੈ । ਸੋ, ਮੈਂ ਇਕੋ ਸੁਝਾਓ ਦਿੰਦਾ ਹੋਇਆ ਕਿ ਸਾਰੇ ਕੰਢੀ ਏਰੀਏ ਵਿਚ ਪਾਣੀ ਦਾ ਪ੍ਰਬੰਧ ਹੋਵੇ ਅਤੇ ਬਾਕੀ ਦੇ ਖਣਨਾਂ ਲਈ, ਹੋਰ ਰਾਸ਼ੀ ਪ੍ਰਾਪਤ ਹੋਵੇ, ਇਹ ਨਿਵੇਦਨ ਕਰਦਾ ਹੋਇਆ ਇਸ ਬਜਟ ਦੀ ਪ੍ਰੋੜਤਾ ਕਰਦਾ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਵੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਕ ਗਰਾਮੀਣ ਸੇਵਕ ਨੂੰ ਇਤਨਾ ਸਮਾਂ ਦਿੱਤਾ ਹੈ, ਧੰਨਵਾਦ ।

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ : ਡਿਪਟੀ ਸਪੀਕਰ ਸਾਹਿਬ, ਮੈਂਬਰ ਬੋਲਣ ਵਾਲੇ ਜ਼ਿਆਦਾ ਹਨ ਅਤੇ ਸਾਡੇ ਕੋਲ ਟਾਈਮ ਕੇਵਲ ਅੱਧਾ ਘੰਟਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਮੈਂਬਰ ਸਾਹਿਬਾਨ ਨੂੰ ਬੋਲਣ ਲਈ ਲਿਮਟਿਡ ਸਮਾਂ ਦਿਤਾ ਜਾਵੇ, ਕਿਉਂਕਿ ਵਿੱਤ ਮੰਤਰੀ ਸਾਹਿਬ ਨੇ ਜਵਾਬ ਦੇਣਾ ਹੈ ।

Mr. Deputy Speaker : I have spoken to all the speakers to please take only 5-10 minutes. They are not winding up. (Interruptions)

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਬਲਦੇਵ ਸਿੰਘ ਖਿਆਲਾ ਜੀ ਬੋਲਣ ਲਈ ਖੜ੍ਹੇ ਸਨ ।)

I will give time for 10 minutes. Now I will request all the Hon'ble Speakers to speak for only 10 minutes. I have given the time. I have already given the time.... Please Sawhney ji, take your seat. Please take your seat. Let Khiala ji speak for two minutes.

ਸਰਦਾਰ ਬਲਦੇਵ ਸਿੰਘ ਖਿਆਲਾ (ਜੋਗਾ) : ਡਿਪਟੀ ਸਪੀਕਰ ਸਾਹਿਬ, ਮੈਂ ਦੋ ਤਿੰਨ ਗੱਲਾ ਹੀ ਕਹਿਣੀਆਂ ਹਨ । ਇਕ ਤਾਂ ਇਹ ਬਜਟ ਜਿਹੜਾ ਪੇਸ਼ ਕੀਤਾ ਗਿਆ ਹੈ ਇਹ ਬੜੇ ਹੀ ਚੰਗੇ ਤਰੀਕੇ ਨਾਲ ਬਣਾਇਆ ਗਿਆ ਹੈ । ਕਫਾਇਤ ਕਰਕੇ, ਖਰਚੇ ਘਟਾ ਕੇ, ਇਸਦੇ ਵਿਚ ਟੈਕਸਾਂ ਦਾ ਜਿਹੜਾ ਪ੍ਰਬੰਧ ਕੀਤਾ ਗਿਆ ਹੈ, ਬੜੀ ਵਧੀਆ ਗੱਲ ਹੈ । ਸਾਨੂੰ ਚਾਹੀਦਾ ਹੈ ਕਿ ਖਰਚਿਆਂ ਵਿਚ ਕਫਾਇਤ ਕੀਤੀ ਜਾਵੇ, ਭਾਵੇਂ ਉਹ ਵਜ਼ੀਰਾਂ ਦੇ ਖਰਚੇ ਹਨ, ਭਾਵੇਂ ਅਫਸਰਾਂ ਦੇ ਹਨ, ਕਿਉਂਕਿ ਸਾਡੀ ਸਟੇਟ ਵਿਚ ਪੈਸੇ ਦੀ ਬੜੀ ਥੁੜ੍ਹ

[ਸਰਦਾਰ ਬਲਦੇਵ ਸਿੰਘ ਖਿਆਲਾ]

ਹੈ। ਵੈਸੇ ਬੜਾ ਵਧੀਆ ਬਜਟ ਪੇਸ਼ ਕੀਤਾ ਗਿਆ ਹੈ। ਨੰਬਰ 2 ਤੇ ਮੈਂ ਇਕ ਗਲ ਕਹਿਣੀ ਚਾਹੁੰਦਾ ਹਾਂ ਕਿ ਗੱਡੀਆਂ ਤੇ ਜਿਹੜੀ ਰਜਿਸਟਰੇਸ਼ਨ ਫ਼ੀਸ ਵਿਚ ਵਾਧਾ ਕੀਤਾ ਗਿਆ ਹੈ, ਸਾਡੇ ਨਾਲ ਦੇ ਗੁਆਂਢੀ ਸੂਬੇ, ਹਿਮਾਚਲ ਹੈ, ਹਰਿਆਣਾ ਹੈ, ਕਰੋ ਇਸ ਤਰ੍ਹਾਂ ਨਾ ਹੋਵੇ ਕਿ ਇਥੇ ਟੈਕਸ ਵੱਧ ਲਗਣ ਕਰਕੇ ਲੋਕ ਉਥੋਂ ਰਜਿਸਟਰੇਸ਼ਨ ਕਰਾਉਣ ਜਾਣ ਲੱਗ ਪੈਣ ਅਤੇ ਸਾਡੀ ਸਟੇਟ ਨੂੰ ਹੋਰ ਘਾਟਾ ਪੈ ਜਾਵੇ। ਮੈਂ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਾਨੂੰ ਇਸ ਤੇ ਦੁਬਾਰਾ ਵਿਚਾਰ ਕਰ ਲੈਣਾ ਚਾਹੀਦਾ ਹੈ।

ਤੀਜੀ ਗੱਲ ਦਾਲਾਂ ਤੇ ਟੈਕਸ ਲਗਾਉਣ ਦੀ ਹੈ। ਇਹ ਬੜੀ ਮਾੜੀ ਗੱਲ ਹੈ। ਡਿਪਟੀ ਸਪੀਕਰ ਸਾਹਿਬ, ਦਾਲਾਂ ਤਾਂ ਸਿਰਫ਼ ਗਰੀਬ ਲੋਕਾਂ ਦੀ ਲੋੜ ਹੈ ਅਤੇ ਅਮੀਰ ਤਾਂ ਇਹ ਖਾਂਦੇ ਨਹੀਂ। ਇਸ ਲਈ ਇਸ ਟੈਕਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ ਅਤੇ ਦਾਲਾਂ ਤੋਂ ਘਟਾ ਕੇ ਕਾਜੂ-ਬਦਾਮਾਂ ਤੇ ਲਗਾ ਦਿਓ, ਇਹ ਮੇਰੀ ਮੰਗ ਹੈ।

**ਸ੍ਰੀ ਡਿਪਟੀ ਸਪੀਕਰ :** ਠੀਕ ਹੈ, ਖਿਆਲਾ ਜੀ, Thank you, ਹਾਂ ਜੀ, ਸਾਹਨੀ ਸਾਹਿਬ।

**ਸ੍ਰੀ ਜਗਦੀਸ਼ ਸਾਹਨੀ (ਬਟਾਲਾ) :** ਆਦਰਨੀਯ ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਜਟ ਅਨੁਮਾਨ ਕੈਪਟਨ ਕੰਵਲਜੀਤ ਸਿੰਘ ਜੀ ਨੇ ਸਾਲ 1999-2000 ਲਈ ਪੇਸ਼ ਕੀਤਾ ਹੈ, ਇਹ ਬੜੇ ਹੀ ਅੱਛੇ ਢੰਗ ਨਾਲ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿਉਂਕਿ ਸਾਡੀ ਜੋ ਆਰਥਿਕ ਵਿਵਸਥਾ ਸੀ, ਬਿਲਕੁਲ ਮਾੜੀ ਸੀ। ਮੇਰੇ ਤੋਂ ਪਹਿਲਾਂ ਬੋਲਦਿਆਂ ਹੋਇਆਂ ਮੇਰੇ ਵੀਰਾਂ ਨੇ ਦੱਸਿਆ ਸੀ ਕਿ ਇਹ ਟੈਕਸ ਨਹੀਂ ਲੱਗਣੇ ਚਾਹੀਦੇ। ਇਨ੍ਹਾਂ ਦੀ ਪੁਰਾਣੀ ਰਿਵਾਇਤ ਰਹੀ ਹੈ ਕਿ ਇਹ ਆਰਡੀਨੈਂਸਾਂ ਦੇ ਥਰੂ ਪਬਲਿਕ ਤੇ ਬੋਝ ਪਾਉਂਦੇ ਰਹੇ ਹਨ ਪਰ ਭਾਰਤੀ ਜਨਤਾ ਪਾਰਟੀ ਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਬੜੇ ਸਿੱਧੇ ਰੂਪ ਵਿਚ ਆਪਣੀ ਆਰਥਿਕਤਾ ਨੂੰ ਮਜ਼ਬੂਤ ਕਰਨ ਲਈ ਅਤੇ ਪੰਜਾਬ ਰਾਜ ਨੂੰ ਮਜ਼ਬੂਤ ਕਰਨ ਲਈ ਉਪਰਾਲੇ ਕੀਤੇ ਹਨ। ਅੱਜ ਪੰਜਾਬ ਵਿਚ ਇਨ੍ਹਾਂ ਟੈਕਸਾਂ ਦੀ ਜ਼ਰੂਰਤ ਹੈ। ਪੰਜਾਬ ਸਰਕਾਰ ਨੂੰ ਚਲਾਉਣ ਲਈ ਪੈਸੇ ਦੀ ਬਹੁਤ ਲੋੜ ਹੈ। ਇਸ ਵਿਚ ਕਿਸੀ ਵੀ ਪੱਖ ਨੂੰ ਖਾਲੀ ਨਹੀਂ ਛੱਡਿਆ ਗਿਆ। ਹਰ ਪੱਖ ਨੂੰ ਮਜ਼ਬੂਤੀ ਦੇਣ ਲਈ 2,680 ਕਰੋੜ ਰੁਪਏ ਦਾ ਬਜਟ ਪੰਜਾਬ ਵਰਗੀ ਛੋਟੀ ਜਿਹੀ ਸਟੇਟ ਵਿਚ ਪੇਸ਼ ਕਰਨਾ, ਬੜੇ ਮਾਅਨੇ ਰੱਖਦਾ ਹੈ। ਡਿਪਟੀ ਸਪੀਕਰ ਸਾਹਿਬ, ਸੰਨ 1994 ਵਿਚ ਜਿਸ ਵੇਲੇ 1,400 ਕਰੋੜ ਰੁਪਏ ਦਾ ਬਜਟ ਪੇਸ਼ ਕੀਤਾ ਗਿਆ ਸੀ ਤਾਂ ਉਸ ਵੇਲੇ ਮੱਧ ਪ੍ਰਦੇਸ਼ ਦੇ ਮੁੱਖ ਮੰਤਰੀ ਨੇ ਕਿਹਾ ਸੀ ਕਿ ਸਾਡੇ ਕੋਲ ਪੰਜਾਬ ਨਾਲੋਂ ਚਾਰ ਗੁਣਾਂ ਵੱਧ ਲੈਂਡ ਹੈ ਮਗਰ ਸਾਡਾ ਬਜਟ ਸਿਰਫ 1,250 ਕਰੋੜ ਰੁਪਏ ਦਾ ਹੈ। 1994 ਤੋਂ ਬਾਅਦ ਹੁਣ ਸਾਡਾ ਬਜਟ 2,680 ਕਰੋੜ ਰੁਪਏ ਤੱਕ ਪਹੁੰਚ ਗਿਆ ਹੈ। ਇਸ ਵੇਲੇ ਲੋਕਾਂ ਦੀ ਭਲਾਈ ਲਈ ਅਤੇ ਉਨ੍ਹਾਂ ਨੂੰ ਮੁਢਲੀਆਂ ਸਹੂਲਤਾਂ ਦੇਣ ਲਈ ਜੋ ਉਪਰਾਲੇ ਕੀਤੇ ਜਾ ਰਹੇ ਹਨ, ਉਨ੍ਹਾਂ ਤੋਂ ਲੋਕਾਂ ਨੂੰ ਪਿਛਲੇ ਪੰਜਾਹ ਸਾਲ ਤੋਂ ਵਾਂਝਾ ਰੱਖਿਆ ਗਿਆ ਹੈ। ਅੱਜ ਵੀ ਸਾਡੇ ਮੁੱਖ ਮੰਤਰੀ ਸਾਹਿਬ ਨੇ ਹਾਊਸ ਵਿਚ ਵੀਹ ਵਾਰੀ ਕਿਹਾ ਹੈ ਕਿ ਪੰਜਾਹ ਸਾਲ ਅਜ਼ਾਦੀ ਮਿਲਣ ਉਪਰੰਤ ਵੀ

ਸਾਡੇ ਕੋਲ ਅਨੇਕਾਂ ਪਰਾਬਲਮਜ਼ ਹਨ । ਸਾਡੇ ਕੋਲ ਸੜਕਾਂ ਨਹੀਂ ਹਨ, ਬਿਜਲੀ ਨਹੀਂ ਔਰ ਇਨਸਾਨ ਦੇ ਜੋ ਸੰਵਿਧਾਨਕ ਅਧਿਕਾਰ ਹਨ ਜਾਂ ਹੋਰ ਸੁਵਿਧਾਵਾਂ ਹਨ, ਉਨ੍ਹਾਂ ਤੋਂ ਵੰਚਿਤ ਰੱਖਿਆ ਗਿਆ ਹੈ । ਮੇਰੇ ਤੋਂ ਪਹਿਲਾਂ ਬੋਲਦੇ ਮੇਰੇ ਸਾਥੀਆਂ ਨੇ ਦੱਸਿਆ ਹੈ ਕਿ ਅਸੀਂ ਕਿਸ ਤਰ੍ਹਾਂ ਬਿਜਲੀ ਵਿਚ ਸਰਪਲੱਸ ਹੋ ਰਹੇ ਹਾਂ । ਸੈਣੀ ਸਾਹਿਬ ਨੇ ਦੱਸਿਆ ਹੈ ਕਿ ਅਸੀਂ ਬਿਜਲੀ ਵਿਚ ਅੱਗੇ ਜਾ ਰਹੇ ਹਾਂ । ਇਸ ਸਰਕਾਰ ਨੇ ਪੰਜਾਬ ਵਿਚ ਬਿਜਲੀ ਨੂੰ ਮਜ਼ਬੂਤੀ ਪ੍ਰਦਾਨ ਕਰਨ ਲਈ ਪਿਛਲੇ ਬਜਟ ਤੋਂ, ਇਸ ਬਜਟ ਤਕ ਬਹੁਤ ਉਪਰਾਲੇ ਕੀਤੇ ਹਨ । ਇਹ ਨਹੀਂ ਕਿ ਬਿਜਲੀ ਵੱਲ ਹੀ ਜ਼ੋਰ ਦਿੱਤਾ ਗਿਆ ਹੈ ਅਤੇ ਸੜਕਾਂ ਨੂੰ ਛੱਡ ਦਿੱਤਾ ਗਿਆ ਹੈ, ਅਜਿਹਾ ਨਹੀਂ ਹੈ । ਇਸ ਸਾਲ ਸੜਕਾ ਦੀ ਉਸਾਰੀ ਵਾਸਤੇ 572 ਕਰੋੜ ਰੁਪਏ ਦੇ ਉਪਰਾਲੇ ਕੀਤੇ ਜਾ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਸੜਕਾਂ ਦੀ ਮਿਆਦ ਪੰਜ ਸਾਲ ਹੁੰਦੀ ਹੈ ਪਰ ਜਿਹੜੀਆਂ ਸੜਕਾਂ ਦੋ ਸਾਲ ਪਹਿਲਾਂ ਬਣੀਆਂ ਸਨ, ਉਨ੍ਹਾਂ ਦੀ ਹਾਲਤ ਇਹ ਹੈ ਕਿ ਸਾਰਾ ਪੰਜਾਬ ਤਰਾਹ ਤਰਾਹ ਕਰ ਰਿਹਾ ਹੈ, ਸੜਕਾਂ ਨਹੀਂ ਹਨ । ਬਾਦਲ ਸਾਹਿਬ ਨੇ ਮੁੱਖ ਰੂਪ ਵਿਚ ਸੜਕਾਂ ਦੇ ਵਿਕਾਸ ਦੇ ਕੰਮਾਂ ਵੱਲ ਧਿਆਨ ਦਿੱਤਾ ਹੈ । ਅੱਜ ਪੰਜਾਬ ਵਿਚ ਹਰ ਪੱਖ ਤੋਂ ਉਪਰਾਲੇ ਕੀਤੇ ਜਾ ਰਹੇ ਹਨ । ਅੱਜ ਸਾਡੇ ਆਪੋਜ਼ੀਸ਼ਨ ਦੇ ਮੈਂਬਰ ਕਹਿ ਰਹੇ ਹਨ ਕਿ ਬੈਂਕਾਂ ਤੋਂ ਲੋਨ ਕਿਉਂ ਲਿਆ ਜਾ ਰਿਹਾ ਹੈ, ਟੈਕਸ ਕਿਉਂ ਲਗਾਏ ਜਾ ਰਹੇ ਹਨ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਲੋਨ ਵੀ ਨਾ ਲਈਏ ਅਤੇ ਟੈਕਸ ਵੀ ਨਾ ਲਗਾਈਏ ਤਾਂ ਡਿਵੈਲਪਮੈਂਟ ਦੇ ਕੰਮ ਕਿਵੇਂ ਹੋਣਗੇ ? ਇਸ ਤਰ੍ਹਾਂ ਪੰਜਾਬ ਅੱਗੇ ਨਹੀਂ ਵੱਧ ਸਕਦਾ । ਇਨ੍ਹਾਂ ਸਾਰੇ ਕੰਮਾਂ ਲਈ ਪੈਸੇ ਦੀ ਬਹੁਤ ਜ਼ਰੂਰਤ ਹੈ । ਮੈਂ ਇਸ ਗੱਲ ਦੀ ਪ੍ਰੋੜਤਾ ਕਰਦਾ ਹਾਂ ।

ਡਿਪਟੀ ਸਪੀਕਰ ਸਾਹਿਬ ਮੈਂ ਕੁਝ ਸੁਝਾਓ ਵੀ ਦੇਣੇ ਚਾਹੁੰਦਾ ਹਾਂ । ਜਿਸ ਤਰ੍ਹਾਂ ਖਿਆਲਾ ਸਾਹਿਬ ਨੇ ਦੱਸਿਆ ਕਿ ਦਾਲਾਂ ਤੇ ਟੈਕਸ ਨਹੀਂ ਲਗਾਉਣਾ ਚਾਹੀਦਾ ਕਿਉਂਕਿ ਗਰੀਬ ਨੂੰ ਤਾਂ ਸਿਰਫ ਦਾਲ ਹੀ ਮਿਲਦੀ ਹੈ । ਕਾਜੂਆਂ ਤੇ ਟੈਕਸ ਭਾਵੇਂ ਦੱਸ ਗੁਣਾਂ ਵੱਧ ਲਗਾ ਦਿਓ ਕਿਉਂਕਿ ਜਿਹੜਾ ਕਾਜੂ ਖਾ ਸਕਦਾ ਹੈ, ਉਹ ਟੈਕਸ ਵੀ ਦੇ ਸਕਦਾ ਹੈ ।

ਡਿਪਟੀ ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਕਫਾਇਤ ਦੇ ਕਈ ਕੰਮ ਕੀਤੇ ਹਨ, ਖਰਚੇ ਵੀ ਘਟਾਏ ਹਨ ਪਰ ਜਿਹੜੇ ਅਨ-ਨਸੈਸਰੀ ਖਰਚੇ ਹਨ, ਉਹ ਵੀ ਘਟਾਏ ਜਾਣੇ ਚਾਹੀਦੇ ਹਨ । ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਜਿਹੜੀ ਗੰਨਮੈਨਾਂ ਦੀ ਫੌਜ ਹੈ, ਇਹ ਘਟਾਈ ਜਾਵੇ । ਹਰ ਬੰਦੇ ਨੂੰ 6-6 ਗੰਨਮੈਨ ਮਿਲੇ ਹੋਏ ਹਨ । ਇਕ ਐਮ. ਐਲ. ਏ. ਤੇ ਪੰਜਾਬ ਸਰਕਾਰ ਦਾ ਢਾਈ ਲੱਖ ਰੁਪਿਆ ਖਰਚ ਹੁੰਦਾ ਹੈ । ਇਸ ਕਰਕੇ ਇਹ ਫੋਜ ਘਟਾ ਦੇਣੀ ਚਾਹੀਦੀ ਹੈ । ਮੰਤਰੀਆਂ ਦੀਆਂ ਜਿਹੜੀਆਂ ਦੋ ਜਿਪਸੀਆਂ ਹਨ, ਉਹ ਇਕ ਕਰ ਦੇਣੀ ਚਾਹੀਦੀ ਹੈ । ਜੇ ਪੰਜਾਬ ਵਿਚ ਪੂਰੀ ਨਾਰਮੈਲੇਸੀ ਆ ਗਈ ਹੈ, ਪੂਰਨ ਸ਼ਾਂਤੀ ਹੋ ਗਈ ਹੈ ਤਾਂ ਇਹ ਘਟਾ ਦੇਣੀ ਚਾਹੀਦੀ ਹੈ । ਘਰਾਂ ਵਿਚ 10-10 ਬੰਦੇ ਗੰਨਮੈਨਾਂ ਦੇ ਖੜ੍ਹੇ ਰਹਿੰਦੇ ਹਨ ਅਤੇ ਉਹ ਵੀ ਘਟਾ ਕੇ 2-3 ਕਰ ਦੇਣੇ ਚਾਹੀਦੇ ਹਨ ਤਾਂ ਕਿ ਬੱਚਤ ਹੋ ਸਕੇ ਅਤੇ ਪਬਲਿਕ ਨੂੰ ਸਹੂਲਤਾਂ ਮਿਲ ਸਕਣ ।

ਦੂਸਰੀ ਗੱਲ, ਮੈਂ ਕੈਪਟਨ ਸਾਹਿਬ ਨੂੰ ਸੁਝਾਓ ਵੀ ਦਿੱਤਾ ਸੀ ਕਿ ਜਿਸ ਤਰ੍ਹਾਂ ਅਸੀਂ ਚੁੰਗੀਆਂ ਨਿਲਾਮ ਕਰਦੇ ਹਾਂ, ਸਾਡੇ ਟੰਡਨ ਸਾਹਿਬ ਨੇ ਦੱਸਿਆ ਹੈ ਕਿ ਚੁੰਗੀਆਂ ਨਿਲਾਮ

[ਸ਼੍ਰੀ ਜਗਦੀਸ਼ ਸਾਹਨੀ]

ਕਰਨ ਤੋਂ ਪਹਿਲਾਂ, ਬਟਾਲੇ ਵਿਚ 35 ਤੋਂ 40 ਹਜ਼ਾਰ ਤੋਂ ਵੱਧ ਦੀ ਰਸੀਟ ਨਹੀਂ ਸੀ ਪਰ ਅੱਜ ਦੇਖਿਆ ਜਾਵੇ ਤਾਂ ਇਹ 70 ਹਜ਼ਾਰ ਰੁਪਏ ਦੀ ਹੈ। ਮੇਰਾ ਇਹ ਸੁਝਾਅ ਹੈ ਕਿ ਜਿਸ ਤਰ੍ਹਾਂ ਮੰਡੀਆਂ ਹਨ, ਮਾਰਕੀਟ ਕਮੇਟੀਆਂ ਹਨ, ਉਨ੍ਹਾਂ ਵਿਚ ਬੇ-ਇੰਤਹਾ ਚੋਰੀ ਹੁੰਦੀ ਹੈ। ਇੰਨੀ ਚੋਰੀ ਕਿ ਕੋਈ ਕੁਝ ਨਹੀਂ ਕਹਿ ਸਕਦਾ। ਜਿੰਨੀ ਫਸਲ ਦੀ ਪਰਚੀ ਕਟਾਉਂਦੇ ਹਨ, ਉਸ ਤੋਂ ਵੱਧ ਫਸਲ ਅਫ਼ਸਰਾਂ ਜਾਂ ਕਲਰਕਾਂ ਦੇ ਹੱਥਾਂ ਵਿਚ ਚਲੀ ਜਾਂਦੀ ਹੈ। ਮੈਂ ਇਹ ਨਹੀਂ ਕਹਿੰਦਾ ਕਿ ਸਾਰੇ ਕਲੱਰਕ ਇਸ ਵਿਚ ਸ਼ਾਮਲ ਹਨ ਪਰ ਪੰਜ-ਸੱਤ ਜਾਂ ਦੱਸ, ਜਿਹੜੇ ਕੀ ਪੋਸਟਾਂ ਤੇ ਲੱਗੇ ਹੋਏ ਹੁੰਦੇ ਹਨ, ਉਹ ਲੈ ਜਾਂਦੇ ਹਨ। ਜਿਹੜੇ ਅਫਸਰ ਲਾਏ ਹਨ, ਉਨ੍ਹਾਂ ਨੂੰ ਮਹੀਨੇ ਦੇ ਰੂਪ ਵਿਚ ਚਲਾ ਜਾਂਦਾ ਹੈ। ਜੇ ਇਨ੍ਹਾਂ ਕਮੇਟੀਆਂ ਨੂੰ ਨਿਲਾਮ ਕੀਤਾ ਜਾਵੇ, ਤਾਂ ਮੈਂ ਕੈਲਕੁਲੇਟ ਕੀਤਾ ਹੈ, ਡਿਪਟੀ ਸਪੀਕਰ ਸਾਹਿਬ, 80 ਤੋਂ 100 ਕਰੋੜ ਰੁਪਿਆ ਪੰਜਾਬ ਦੇ ਬਜਟ ਦੇ ਵਿਚ ਬਿਨਾਂ ਕਿਸੇ ਟੈਕਸ ਲਾਉਣ ਤੋਂ ਵਾਧਾ ਹੋ ਸਕਦਾ ਹੈ, ਜੋ ਕਿ ਕਿਸੇ ਗਿਣਤੀ-ਕਤਾਰ ਵਿਚ ਨਹੀਂ ਹੈ।

ਇਸੇ ਤਰ੍ਹਾਂ ਸਾਨੂੰ ਸਮਝ ਨਹੀਂ ਆਉਂਦਾ, ਮੈਂ ਟਰਾਂਸਪੋਰਟਰ ਵੀ ਹਾਂ, ਪਿਛਲੇ ਸਾਲ ਕੈਪਟਨ ਸਾਹਿਬ ਨੇ ਇਕ ਹੋਰ ਬਾਜ਼ ਟਰਾਂਸਪੋਰਟਰਾਂ ਦੇ ਮਾਰਿਆ ਸੀ। ਸ਼ਾਇਦ ਇਹ ਪ੍ਰਾਈਵੇਟ ਟਰਾਂਸਪੋਰਟਰਾਂ ਨੂੰ ਜ਼ਿਆਦਾ ਸੁਖੀ ਮੰਨਦੇ ਹਨ। 44% ਕਿਰਾਇਆ ਪਿਛਲੇ ਸਾਲ ਵਧਾਇਆ ਗਿਆ ਸੀ, ਜਿਸ ਦੀ ਪਬਲਿਕ ਦੇ ਵਿਚ ਹਾਹਾਕਾਰ ਹੋਈ। ਅਸੀਂ ਵੀ ਬੜਾ ਆਪਣੇ ਆਪ ਨੂੰ ਦੇਖਿਆ ਪਰ ਉਸ ਦਾ ਨਤੀਜਾ ਇਹ ਨਿਕਲਿਆ ਕਿ ਮੁਰਗੇ ਦੀ ਜਾਨ ਗਈ ਪਰ ਖਾਣ ਵਾਲਿਆਂ ਨੂੰ ਸਵਾਦ ਨਾ ਆਇਆ। ਪਬਲਿਕ ਨੂੰ ਜਾਨ ਤੋੜਨੀ ਪਈ ਪਰ ਉਨ੍ਹਾ ਨੂੰ (ਟਰਾਂਸਪੋਰਟਰਾਂ ਨੂੰ) ਵੀ ਸਵਾਦ ਨਹੀਂ ਆਇਆ। ਇਸੇ ਤਰ੍ਹਾਂ ਲੋਕਾਂ ਤੇ ਇੰਨੇ ਟੈਕਸ ਲਾਉਣ ਦੇ ਬਾਵਜੂਦ ਰੂਟ ਪਰਮਿਟਾਂ ਦੀ ਫੀਸ ਵਧਾ ਦਿੱਤੀ। ਇਹ ਟੈਕਸਾਂ ਦੀ ਸਲੈਬ ਨਹੀਂ ਦੇਖੀ। ਡਿਪਟੀ ਸਪੀਕਰ ਸਾਹਿਬ, ਇਕ ਹਜ਼ਾਰ ਰੁਪਿਆ ਪਰਮਿਟ ਫੀਸ ਤੋਂ 10 ਹਜ਼ਾਰ ਰੁਪਏ ਇਕ ਰਿਜਨ ਦੀ ਕਰ ਦਿੱਤੀ। ਜਿਹੜੀ ਗੱਡੀ ਬਟਾਲੇ ਤੋਂ ਮੁਹਾਲੀ ਤੱਕ ਆਏਗੀ, ਉਸ ਨੇ ਤਿੰਨ ਰਿਜਨ ਪਾਸ ਕਰਨੇ ਹਨ, ਦੋ ਤਾਂ ਮਿਨੀਮਮ ਕਰੇਗੀ ਹੀ। ਜਿਹੜੀ ਅੰਮ੍ਰਿਤਸਰ ਤੋਂ ਪਟਿਆਲੇ ਆਵੇਗੀ ਉਸ ਨੂੰ ਤਿੰਨ ਰਿਜਨ ਟੱਚ ਕਰਨੇ ਪੈਣਗੇ ਅਤੇ ਉਸ ਦਾ ਇਕ ਹਜ਼ਾਰ ਤੋਂ 30 ਹਜ਼ਾਰ ਰੁਪਿਆ ਬਣ ਗਿਆ। ਇੰਨੀ ਵੱਡੀ ਮਾਤਰਾ ਵਿਚ ਫੀਸ ਦੇ ਕੇ ਕਿੱਥੇ ਕੋਈ ਸਰਵਾਈਵ ਕਰ ਪਾਏਗਾ। ਸਾਨੂੰ ਇਹ ਦੇਖਣਾ ਚਾਹੀਦਾ ਹੈ।

ਤੀਸਰੀ ਗੱਲ ਸੇਲ ਟੈਕਸ ਦੀ ਕੀਤੀ ਹੈ। ਸੇਲ ਟੈਕਸ ਗੱਡੀਆਂ ਦੇ ਇੰਨੇ ਵਧਾ ਦਿੱਤੇ ਕਿ ਉਸ ਦੇ ਨਾਲ ਪ੍ਰਾਬਲਮ ਇਹ ਹੋਏਗੀ ਕਿ ਜਿਤਨੇ ਵੀ ਪ੍ਰਾਈਵੇਟ ਅਪਰੇਟਰ ਹਨ, ਜਿੰਨੇ ਵੀ ਟਰੱਕਾਂ ਦਾ ਧੰਦਾ ਕਰਨ ਵਾਲੇ ਹਨ, ਉਹ ਇਥੋਂ ਟਰੱਕ ਹੀ ਨਹੀਂ ਲੈਣਗੇ। ਉਹ ਹਰਿਆਣੇ ਤੋਂ ਲੈ ਲੈਣਗੇ, ਦਿੱਲੀ ਵਿਚੋਂ ਲੇ ਲੈਣਗੇ, ਹਿਮਾਚਲ ਵਿਚੋਂ ਲੈ ਲੈਣਗੇ। ਅੱਗੇ ਵੀ ਸਾਨੂੰ ਯਾਦ ਹੈ, ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਗੁਜਰਾਤ ਤੋਂ, ਗਾਂਧੀ ਨਗਰ ਤੋਂ ਟਰੱਕਾਂ ਦੀ ਆਮਦ ਹੁੰਦੀ ਰਹੀ ਹੈ, ਕਿਉਂਕਿ ਉਥੇ ਟੈਕਸ ਘੱਟ ਸੀ। ਇਹੋ ਹਾਲਤ ਫਿਰ ਹੋ ਰਹੀ ਹੈ। 25 ਤੋਂ 30 ਹਜ਼ਾਰ ਰੁਪਿਆ ਫੀ ਟਰੱਕ ਪੰਜਾਬ ਵਿਚ ਵਧਾਇਆ ਗਿਆ ਹੈ। ਕਿਹੜਾ 30 ਹਜ਼ਾਰ ਰੁਪਿਆ ਵੱਧ ਦੇ ਕੇ ਪੰਜਾਬ ਵਿਚ

ਰਜਿਸਟਰ ਕਰਵਾਏਗਾ । ਮੈਨੂੰ ਨਹੀਂ ਸਮਝ ਆਉਂਦੀ ਕਿ ਕਿਸ ਆਦਮੀ ਨੇ ਇਹ ਪ੍ਰਪੋਜ਼ਲ ਬਣਾ ਕੇ ਦਿੱਤੀ ਹੈ, ਜਿਸ ਨਾਲ ਇੰਨਾ ਵੱਡਾ ਸਲੈਬ ਵਿਚ ਫਰਕ ਹੋਇਆ ਹੈ । ਇਹ ਮੇਰੇ ਚੰਦ ਸੁਝਾਅ ਹਨ, ਜੇਕਰ ਅਸੀਂ ਇਨ੍ਹਾਂ ਨੂੰ ਐਡਾਪਟ ਕਰਾਂਗੇ ਤਾਂ ਪੰਜਾਬ ਨੂੰ ਹੋਰ ਵਾਧੇ ਵਿਚ ਲਿਜਾ ਸਕਦੇ ਹਾਂ । ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਬਹੁਤ ਬਹੁਤ ਧੰਨਵਾਦ ।

**ਸ਼੍ਰੀ ਡਿਪਟੀ ਸਪੀਕਰ** : ਸਰਦਾਰ ਅਜੈਪਾਲ ਸਿੰਘ ਜੀ, ਦੋ ਮਿੰਟ ਲੈਣੇ । ਦੋ ਮਿੰਟ ਮਤਲਬ ਦੋ ਮਿੰਟ । ਫਿਰ ਇਸ ਤੋਂ ਬਾਅਦ ਫ਼ੌਜਲਵੱਡੀ ਜੀ ਅਤੇ ਫਿਰ ਲਕਸ਼ਮੀ ਕਾਂਤਾ ਚਾਵਲਾ ਜੀ ਬੋਲਣਗੇ ।

**ਜਥੇਦਾਰ ਅਜੈਪਾਲ ਸਿੰਘ ਮੀਰਾਂਕੋਟ** (ਜੰਡਿਆਲਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ ਪਰ ਸਮਾਂ ਥੋੜ੍ਹਾ ਹੈ, ਕ੍ਰਿਪਾ ਕਰਕੇ ਸਮਾਂ ਵਧਾ ਦਿਉ । 24 ਮਾਰਚ,1999 ਨੂੰ ਸਰਦਾਰ ਬਾਦਲ ਦੀ ਸਰਕਾਰ ਦਾ ਤੀਸਰਾ ਬਜਟ ਪੇਸ਼ ਹੋਇਆ ਹੈ, ਜਿਸ ਵਿੱਚ ਵਿੱਤ ਮੰਤਰੀ, ਕੈਪਟਨ ਕੰਵਲਜੀਤ ਜੀ ਨੇ ਬੜੀ ਮਿਹਨਤ ਅਤੇ ਸੰਜੀਦਗੀ ਨਾਲ ਸਾਰੇ ਵਰਗਾਂ ਦੇ ਹਿੱਤਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਪੇਸ਼ ਕੀਤਾ ਹੈ ।

**ਸ਼੍ਰੀ ਡਿਪਟੀ ਸਪੀਕਰ** : ਅਜੈਪਾਲ ਸਿੰਘ ਜੀ, ਜੇ ਕੋਈ ਸੁਝਾਅ ਦੇਣਾ ਹੈ ਤਾਂ ਦਿਉ, ਭਾਸ਼ਣ ਨਾ ਦਿਉ । ਜੇਕਰ ਕੋਈ ਸੁਝਾਅ ਦੇਣੇ ਹਨ, ਜਿਸ ਤਰ੍ਹਾਂ ਖਿਆਲਾ ਜੀ ਨੇ ਸੁਝਾਅ ਦਿੱਤੇ ਹਨ, ਦਿਉ । ਅਗਲੇ ਕਿਸੇ ਹੋਰ ਦਾ ਟਾਈਮ ਵੀ ਹੈ । It is rather better to give suggestions as 1, 2, 3, 4, 5.

**ਜਥੇਦਾਰ ਅਜੈਪਾਲ ਸਿੰਘ ਮੀਰਾਂਕੋਟ** : ਮੌਜੂਦਾ ਵਿੱਤੀ ਸਾਲ ਵਿੱਚ ਇਹ ਗੱਲ ਸਭ ਤੋਂ ਅਹਿਮ ਅਤੇ ਮਹੱਤਵਪੂਰਣ .....

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਜਿਹੜਾ ਮੈਂਬਰ ਕਦੇ ਕਦੇ ਬੋਲਦਾ ਹੈ, ਉਸ ਨੂੰ ਦੋ-ਤਿੰਨ ਮਿੰਟ ਵੱਧ ਦੇ ਦਿਆ ਕਰੋ । ਇਹ ਮੈਂਬਰ ਪਹਿਲੀ ਵਾਰ ਬੋਲਣ ਲੱਗੇ ਹਨ, ਦੋ-ਤਿੰਨ ਮਿੰਟ ਵੱਧ ਦੇ ਦਿਉ । ਡਿਪਟੀ ਸਪੀਕਰ ਸਾਹਿਬ, ਅਜੈਪਾਲ ਸਿੰਘ ਜੀ ਪਹਿਲੀ ਵਾਰ ਬੋਲਣ ਲੱਗੇ ਹਨ ।

**ਸ਼੍ਰੀ ਡਿਪਟੀ ਸਪੀਕਰ** : ਕੋਈ ਗੱਲ ਨਹੀਂ, ਠੀਕ ਹੈ ਜੀ ।

**ਜਥੇਦਾਰ ਅਜੈਪਾਲ ਸਿੰਘ ਮੀਰਾਂਕੋਟ** : ਸਾਲ 1999 ਨੂੰ ਖਾਲਸੇ ਦੀ ਤੀਸਰੀ ਜਨਮ ਸ਼ਤਾਬਦੀ ਵਜੋਂ ਮਨਾਇਆ ਜਾ ਰਿਹਾ ਹੈ । ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1699 ਵਿਚ ਤਖਤ ਸ਼੍ਰੀ ਕੇਸਗੜ੍ਹ ਸਾਹਿਬ ਦੇ ਇਤਿਹਾਸਕ ਮੈਦਾਨ ਵਿਚ ਬਹੁਤ ਅਦੁੱਤੀ ਤੇ ਅਲੌਕਿਕ ਘਟਨਾ ਵਰਤਾਈ ਸੀ । ਸੰਸਾਰ ਅੰਦਰ ਇਕ ਨਵੀਂ ਕੌਮ ਨੂੰ ਜਨਮ ਦਿੱਤਾ । ਇਹ ਕੋਈ ਅਚਨਚੇਤ ਘਟਨਾ ਨਹੀਂ ਸੀ ਸਗੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਅਤੇ ਹੋਰ ਅਨੇਕਾਂ ਘਟਨਾਵਾਂ ਘਟੀਆਂ । ਸਮੇਂ ਦੀ ਸਰਕਾਰ ਨੇ ਅਨੇਕਾਂ ਜ਼ੁਲਮ ਮਾਨਵਤਾ ਦੇ ਉਤੇ ਢਾਹੇ । ਕਿਸੇ ਦਾ ਧਰਮ

[ਜਥੇਦਾਰ ਅਜੈਪਾਲ ਸਿੰਘ ਮੀਰਾਂਕੋਟ]

ਸੁਰੱਖਿਅਤ ਨਹੀਂ ਸੀ । ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਤਿਲਕ ਜੰਞੂ ਦੀ ਰੱਖਿਆ ਲਈ ਸ਼ਹੀਦੀ ਪ੍ਰਾਪਤ ਕੀਤੀ । ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਤੀਖਣ ਬੁੱਧੀ ਤੇ ਵਿਸ਼ਾਲ ਸੋਚ ਨੇ ਇਸ ਗੱਲ ਨੂੰ ਭਾਂਪ ਲਿਆ ਸੀ ਕਿ ਕੌਮ ਵਿਚ ਜਾਨਦਾਰ ਯੋਧੇ ਪੈਦਾ ਕੀਤੇ ਜਾਣ । ਜ਼ੁਲਮ ਦਾ ਟਾਕਰਾ ਕਰਨ ਲਈ 13 ਅਪ੍ਰੈਲ, 1699 ਦੀ ਘਟਨਾ ਇਸੇ ਸੋਚ ਦਾ ਹੀ ਹਿੱਸਾ ਸੀ । ਜ਼ੁਲਮ ਤੇ ਜਬਰ ਦਾ ਟਾਕਰਾ ਕਰਨ ਲਈ ਖਾਲਸੇ ਦਾ ਜਨਮ ਹੋਇਆ ਜਿਸ ਨੇ ਤਿੰਨ ਸਦੀਆ ਦੌਰਾਨ ਪਹਿਲਾਂ ਮੁਗਲਾਂ ਨਾਲ ਜੰਗਾਂ ਲੜੀਆਂ । ਨਾਦਰਸ਼ਾਹ, ਮੀਰ ਮੰਨੂ ਅਤੇ ਅਹਿਮਦ ਸ਼ਾਹ ਅਬਦਾਲੀ ਵਰਗਿਆਂ ਦੇ ਪੈਰ ਪੰਜਾਬ ਵਿਚ ਲਗਣ ਨਹੀਂ ਦਿਤੇ ਅਤੇ ਆਪਣੀ ਪੰਜਾਬੀ ਮਾਤ ਭੂਮੀ ਦੀ ਰੱਖਿਆ ਕੀਤੀ । ਪੰਜਾਬ ਦੀ ਧਰਤੀ ਦੇ ਉਤੋਂ ਬਿਦੇਸ਼ੀ ਹਮਲਾਵਰਾਂ ਨੂੰ ਆਪਣਾ ਡੇਰਾ ਕੂਚ ਕਰਨਾ ਪਿਆ । ਮਹਾਰਾਜਾ ਰਣਜੀਤ ਸਿੰਘ ਦਾ ਪੰਜਾਬ ਵਿਚ ਸੈਕੂਲਰ ਰਾਜ ਸਥਾਪਤ ਹੋਇਆ ਤੇ ਅੱਧੀ ਸਦੀ ਉਸ ਸੈਕੂਲਰ ਰਾਜ ਵਿਚ ਸਾਰੇ ਲੋਕ ਖੁਸ਼ ਤੇ ਖੁਸ਼ਹਾਲ ਸਨ । ਅੰਗਰੇਜ਼ਾਂ ਦਾ ਪੰਜਾਬ ਉਤੇ ਕਬਜ਼ਾ ਹੋ ਜਾਣ ਤੇ ਫਿਰ ਆਜ਼ਾਦੀ ਵਾਸਤੇ 100 ਵਿਚੋਂ 80% ਕੁਰਬਾਨੀਆਂ ਪੰਜਾਬੀਆਂ ਨੇ ਦਿੱਤੀਆਂ । ਕਹਿਣ ਤੋਂ ਭਾਵ ਕਿ ਪਿਛਲੀਆਂ ਦੋ ਸ਼ਤਾਬਦੀਆਂ ਮੁਗਲਾ ਨਾਲ ਜੰਗਾਂ ਅਤੇ ਅੰਗਰੇਜ਼ਾਂ ਦੀ ਗੁਲਾਮੀ ਵਿਚ ਹੀ ਲੰਘ ਗਈਆਂ । ਹੁਣ 300ਵੇਂ ਵਰੇ ਗੰਢ ਸਮੇਂ ਪੰਜਾਬ ਦੀ ਹਕੂਮਤ ਹਰਮਨ ਪਿਆਰੇ ਨੇਤਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਹੱਥਾਂ ਵਿਚ ਹੋਣ ਕਰਕੇ ਔਰ ਦੇਸ਼ ਦੇ ਵਿੱਚ ਵੀ ਸਾਂਝੀ ਸਰਕਾਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੋਣ ਕਰਕੇ ਸ਼ਾਨੋ-ਸ਼ੌਕਤ ਨਾਲ ਮਨਾਈ ਜਾ ਰਹੀ ਹੈ । ਡਿਪਟੀ ਸਪੀਕਰ ਸਾਹਿਬ, ਮੁਲਾਜ਼ਮ ਵਰਗ ਨੂੰ ਵੱਧ ਤਨਖਾਹ ਸਕੇਲ ਦੇ ਕੇ 1000 ਕਰੋੜ ਰੁਪਏ ਦੀ ਰਾਸ਼ੀ ਪਹਿਲਾਂ ਨਾਲੋਂ ਜ਼ਿਆਦਾ ਖਰਚ ਕੀਤੀ ਹੈ ਅਤੇ ਭਾਵੇਂ ਇਸ ਕਰਕੇ ਸਰਕਾਰ ਨੂੰ ਕਈ ਔਕੜਾਂ ਦਾ ਸਾਹਮਣਾ ਵੀ ਕਰਨਾ ਪਿਆ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਸਮਾਂ ਆ ਗਿਆ ਹੈ ਕਿ ਸਮੁੱਚੀ ਆਰਥਿਕਤਾ ਨੂੰ ਸੁਚੱਜੀ ਲੀਹਾਂ ਉਤੇ ਪਾਇਆ ਜਾਵੇ । ਭਾਰਤ ਵਿਚ ਹੀ ਨਹੀਂ ਬਲਕਿ ਕਈ ਵਿਕਸਤ ਦੇਸ਼ਾਂ ਦੀ ਆਰਥਿਕ ਬੇੜੀ ਲੜ-ਖੜਾ ਰਹੀ ਹੈ । ਜਪਾਨ ਵਰਗੇ ਵਿਕਸਤ ਅਤੇ ਅਗਾਂਹਵਧੂ ਦੇਸ਼ ਦੀ ਆਰਥਿਕ ਸਥਿਤੀ ਵਿਚ ਖੜੋਤ ਆ ਗਈ ਹੈ । ਸੋ, ਸਾਨੂੰ ਬੇਲੋੜੇ ਖਰਚਿਆਂ ਅਤੇ ਸਬਸਿਡੀਆਂ ਜਿਨ੍ਹਾਂ ਦੇ ਉਤੇ ਸਰਕਾਰ ਦੇ ਬਜਟ ਦਾ ਬਹੁਤ ਵੱਡਾ ਹਿੱਸਾ ਖਰਚ ਹੋ ਰਿਹਾ ਹੈ, ਦੁਬਾਰਾ ਨਜ਼ਰਸ਼ਾਨੀ ਕਰਨੀ ਚਾਹੀਦੀ ਹੈ । ਵਿੱਤ ਮੰਤਰੀ ਨੇ ਸਰਕਾਰੀ ਵਿਭਾਗਾਂ ਅਤੇ ਪ੍ਰਸ਼ਾਸਕੀ ਅਤੇ ਟ੍ਰਾਂਸਪੋਰਟ ਦੇ ਖਰਚਿਆਂ ਉਤੇ 5% ਜਿਹੜੀ ਕੱਟ ਲਾਈ ਹੈ, ਬਹੁਤ ਹੀ ਸ਼ਲਾਘਾਯੋਗ ਕਦਮ ਹੈ, ਇਹ ਹੋਰ ਵੀ ਖੁਸ਼ੀ ਦੀ ਗੱਲ ਹੈ ਕਿ ਇਹ ਲਿਮਿਟਾਂ ਸਭ ਤੋਂ ਪਹਿਲਾਂ ਮੰਤਰੀ ਮੰਡਲ ਉਪਰ ਲਗਾਈਆ ਗਈਆਂ ਹਨ ।

ਸ੍ਰੀ ਡਿਪਟੀ ਸਪੀਕਰ : ਵਾਈਂਡ ਅੱਪ ਕਰੋ ਪਲੀਜ਼ ।

**ਜਥੇਦਾਰ ਅਜੈਪਾਲ ਸਿੰਘ ਮੀਰਾਂਕੋਟ** : ਸੋ, ਅੰਤ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦੇ ਬਜਟ ਦਾ ਵੱਡਾ ਹਿੱਸਾ ਕਰਮਚਾਰੀਆਂ ਦੀਆਂ ਤਨਖਾਹਾਂ ਉਪਰ ਖਰਚ ਹੋ ਰਿਹਾ ਹੈ । ਸਰਕਾਰੀ ਅੰਕੜਿਆਂ ਮੁਤਾਬਕ 1997 ਵਿਚ ਕਰਮਚਾਰੀਆਂ ਦੀ ਗਿਣਤੀ

ਲੱਖ 74 ਹਜ਼ਾਰ ਦਰਸਾਈ ਗਈ ਹੈ। ਤਨਖਾਹ ਸਕੇਲ ਵੀ ਕੇਂਦਰ ਤੇ ਗੁਆਂਢੀ ਪ੍ਰਾਂਤਾਂ ਨਾਲੋਂ ਜ਼ਿਆਦਾ ਹਨ। ਅੱਜ ਮੁਲਾਜ਼ਮਾਂ ਦੀ ਵੱਧ ਭਰਤੀ ਕਰਨ ਦੀ ਬਜਾਏ ਇਨ੍ਹਾਂ ਕੋਲੋਂ ਪ੍ਰਫਾਰਮੈਂਸ ਲੈਣ ਦੀ ਲੋੜ ਹੈ। ਡਿਪਟੀ ਸਪੀਕਰ ਸਾਹਿਬ, ਸਹਿਕਾਰੀ ਖੇਤਰ ਇਕ ਵਿਸ਼ਾਲ ਅਦਾਰਾ ਹੈ। ਇਸ ਦੇ ਅੰਦਰ ਕਈ ਬੈਂਕਾਂ ਅਤੇ ਕਾਰਪੋਰੇਸ਼ਨਾਂ ਆਉਂਦੀਆਂ ਹਨ ਅਤੇ ਸਰਕਾਰ ਵੱਡੀ ਮਾਤਰਾ ਵਿਚ ਪੂੰਜੀ ਨਿਵੇਸ਼ ਕਰਦੀ ਹੈ। ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਅੰਤਰਰਾਸ਼ਟਰੀ ਅਤੇ ਰਾਸ਼ਟਰੀ ਮਾਹਿਰਾਂ ਦੀ ਕਮੇਟੀ ਬਣਾਈ ਸੀ ਉਸ ਦੀ ਰਿਪੋਰਟ ਨੂੰ ਲਾਗੂ ਕਰਨ ਨਾਲ ਸਹਿਕਾਰੀ ਸੰਸਥਾਵਾਂ ਵਿਚ ਸੁਧਾਰ ਦੀ ਆਸ ਹੈ।

ਸ੍ਰੀ ਡਿਪਟੀ ਸਪੀਕਰ : ਵਾਈਂਡ ਅੱਪ ਕਰੋ ਪਲੀਜ਼।

**ਜਥੇਦਾਰ ਅਜੈਪਾਲ ਸਿੰਘ ਮੀਰਾਂਕੋਟ** : ਵਿੱਤ ਮੰਤਰੀ ਸਾਹਿਬ ਨੇ ਸਰਕਾਰੀ ਅਤੇ ਸਹਿਕਾਰੀ ਸੰਸਥਾਵਾਂ ਉਪਰ ਲਗਾਈ ਕੁੱਲ ਪੂੰਜੀ ਦਾ ਘੱਟੋ ਘੱਟ 4% ਮੁਨਾਫਾ ਲੈਣ ਦੀ ਗੱਲ ਕੀਤੀ ਹੈ ਜੋ ਬਹੁਤ ਹੀ ਉਚਿਤ ਤੇ ਸਲਾਘਾਯੋਗ ਕਦਮ ਹੈ ਅਤੇ ਇਸ ਨਾਲ ਇਨ੍ਹਾਂ ਸੰਸਥਾਵਾਂ ਨੂੰ ਵੱਧ ਜ਼ਿੰਮੇਵਾਰੀ ਨਾਲ ਕੰਮ ਕਰਨਾ ਪਵੇ ਅਤੇ ਜ਼ਿੰਮੇਵਾਰੀ ਵਿਕਸ ਹੋਵੇ। ਡਿਪਟੀ ਸਪੀਕਰ ਸਾਹਿਬ, ਭਾਰਤ ਤੇ ਪੰਜਾਬ ਸਰਕਾਰ ਦੇ ਸਾਂਝੇ ਯਤਨਾਂ ਨਾਲ ਪੰਚਾਇਤ ਸੰਚਾਰ ਦਾ ਜੋ ਨਵਾਂ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਹੈ, ਇਹ ਬਹੁਤ ਹੀ ਪ੍ਰਸ਼ੰਸਾਯੋਗ ਉਪਰਾਲਾ ਹੈ, ਜਿਸ ਨਾਲ ਨਾ ਸਿਰਫ ਪੇਂਡੂ ਯੁਵਕਾਂ ਨੂੰ ਰੁਜ਼ਗਾਰ ਮਿਲੇਗਾ ਸਗੋਂ ਪ੍ਰਾਈਵੇਟ ਫੋਨ, ਪ੍ਰਾਈਵੇਟ ਡਾਕਘਰਾਂ ਨਾਲ ਡਾਕ ਸਹੂਲਤਾਂ ਦਾ ਵੀ ਬਿਹਤਰ ਪਬੰਧ ਹੋਵੇਗਾ।

ਸ੍ਰੀ ਡਿਪਟੀ ਸਪੀਕਰ : ਕੋਈ ਲਾਸਟ ਗੱਲ ਰਹਿ ਗਈ ਹੈ ਤਾਂ ਕਹਿ ਲਓ।

**ਜਥੇਦਾਰ ਅਜੈਪਾਲ ਸਿੰਘ ਮੀਰਾਂਕੋਟ** : ਮਿਹਨਤਕਸ਼ ਅਤੇ ਕਾਰੀਗਰ ਵਰਗ ਜਿਹੜੇ ਆਪਣੇ ਹੁਨਰ ਨਾਲ, ਜੜਾਓ ਕੰਮ ਨਾਲ, ਸਾਜ਼ੀ ਕੋਈ ਲੱਕੜ ਹੁਨਰ ਤੇ ਕਮਾਲ ਨਾਲ, ਤਿਆਰ ਕਰਦੇ ਹਨ ਉਸ ਤੇ ਟੈਕਸ ਮੁਆਫ ਕੀਤਾ ਗਿਆ ਹੈ, ਇਹ ਵੀ ਸਲਾਘਾਯੋਗ ਗੱਲ ਹੈ। ਕੈਪਟਨ ਕੰਵਲਜੀਤ ਸਿੰਘ ਹੋਰਾਂ ਵਲੋਂ ਜੋ ਬਜਟ ਪੇਸ਼ ਕੀਤਾ ਗਿਆ ਹੈ, ਜੋ ਦਾਲਾਂ ਤੇ ਟੈਕਸ ਲਾਇਆ ਗਿਆ ਹੈ, ਇਸ ਤੇ ਦੁਬਾਰਾ ਝਾਤ ਮਾਰ ਕੇ ਗਰੀਬ ਵਰਗ ਦਾ ਖਿਆਲ ਰੱਖਣਾ ਚਾਹੀਦਾ ਹੈ। ਅੰਤ ਵਿਚ ਮੈਂ ਇਸ ਬਜਟ ਦੀ ਸਲਾਘਾ ਕਰਦਾ ਹਾਂ।

**Mr. Deputy Speaker** : Shri Sahungra. You are given three or four minutes.

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਕਿਹਾ ਸੀ। ਮੈਨੂੰ ਟਾਈਮ ਪਹਿਲਾਂ ਦਿੱਤਾ ਜਾਵੇ। ਮੈਂ ਜਾਣਾ ਹੈ।

**ਸ੍ਰੀ ਡਿਪਟੀ ਸਪੀਕਰ** : ਮੈਨੂੰ ਤੁਹਾਡਾ ਧਿਆਨ ਹੈ, ਬੀਬੀ ਜੀ। ਇਸ ਤੋਂ ਬਾਅਦ ਤੁਸੀਂ ਬੋਲ ਲੈਣਾ।

ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ : ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ । ਇਹ ਜਿਹੜਾ ਬਜਟ ਹੈ....

ਸ਼੍ਰੀ ਅਰੁਨੇਸ਼ ਕੁਮਾਰ : ਡਿਪਟੀ ਸਪੀਕਰ ਸਾਹਿਬ, ਮੈਂ ਮਿੰਟ ਵਿਚ ਦੋ ਮਿੰਟ ਬੋਲਣਾ ਚਾਹੁੰਦਾ ਹਾਂ ।

ਸ਼੍ਰੀ ਡਿਪਟੀ ਸਪੀਕਰ : ਤੁਹਾਡਾ ਪੁਆਇੰਟ ਆਫ ਆਰਡਰ ਹੈ ਤਾਂ ਦੱਸੋ ।

ਸ਼੍ਰੀ ਅਰੁਨੇਸ਼ ਕੁਮਾਰ (ਮੁਕੇਰੀਆਂ) : ਨਹੀਂ ਜੀ, ਮੈਂ ਬਜਟ ਤੇ ਬੋਲਣਾ ਚਾਹੁੰਦਾ ਹਾਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕੈਪਟਨ ਸਾਹਿਬ ਵਲੋਂ ਜੋ ਬਜਟ ਪੇਸ਼ ਕੀਤਾ ਗਿਆ ਹੈ, ਇਹ ਬਹੁਤ ਅੱਛਾ ਹੈ । ਪਰ ਦਾਲਾਂ ਦਾ ਟੈਕਸ ਘਟਾ ਹੋਣਾ ਚਾਹੀਦਾ ਹੈ । ਇਹ ਜੋ ਮਿੱਟੀ ਪਾਉਣ ਦੀ ਸਕੀਮ ਚੱਲੀ ਹੈ ਕਿ ਸਰਕਾਰ ਨਹੀਂ ਪਾਏਗੀ ਲੋਕ ਹੀ ਪਾਉਣਗੇ, ਕੰਢੀ ਏਰੀਏ ਵਾਸਤੇ ਇਹ ਬੰਦ ਹੋਣਾ ਚਾਹੀਦਾ ਹੈ । ਇਸ ਦੇ ਨਾਲ ਹੀ ਮੇਰਾ ਭਾਸ਼ਣ ਪੜ੍ਹਿਆ ਸਮਝਿਆ ਜਾਵੇ । (ਥੰਪਿੰਗ)

ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ (ਗੜ੍ਹਸ਼ੰਕਰ) : ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ, ਧੰਨਵਾਦ । ਕੈਪਟਨ ਸਾਹਿਬ ਨੇ 24 ਮਾਰਚ ਨੂੰ ਅਸੈਂਬਲੀ ਅੰਦਰ ਜਿਹੜਾ ਬਜਟ ਪੇਸ਼ ਕੀਤਾ ਇਸ ਨਾਲ ਮੈਂ ਸਮਝਦਾ ਹਾਂ ਕਿ ਇਕ ਲਾਈਨ ਖਿੱਚੀ ਗਈ ਹੈ ਕਿਉਂਕਿ ਜਿਨ੍ਹਾਂ ਦੇ ਹੱਕ ਵਿਚ ਇਹ ਬਜਟ ਹੈ ਉਨ੍ਹਾਂ ਵਲੋਂ ਤਰੀਫ ਕਰਨੀ ਬਣਦੀ ਹੈ ਲੇਕਿਨ ਇਕ ਹਿੱਸਾ ਸੁਸਾਇਟੀ ਦਾ ਜਿਸ ਨਾਲ ਸਦੀਆਂ ਤੋਂ ਧੱਕਾ ਹੁੰਦਾ ਆਇਆ ਹੈ ਅਤੇ ਉਨ੍ਹਾਂ ਦੇ ਹਿੱਤ ਨੂੰ ਵਿਸ਼ੇਸ਼ ਤੌਰ ਤੇ ਜਾਣ ਬੁੱਝ ਕੇ ਇਗਨੋਰ ਕੀਤਾ ਗਿਆ ਹੈ ਅਤੇ ਉਹ ਵੀ ਉਸ ਵਰ੍ਹੇ ਅੰਦਰ ਜਦੋਂ ਤਿੰਨ ਸੌ ਸਾਲਾ ਖਾਲਸੇ ਦਾ ਜਨਮ ਦਿਵਸ ਮਨਾਉਣ ਦੀ ਗੱਲ ਚੱਲ ਰਹੀ ਹੈ ਅਤੇ ਮਨਾਇਆ ਜਾ ਰਿਹਾ ਹੈ । ਉਸ ਵਰ੍ਹੇ ਅੰਦਰ ਜਿਨ੍ਹਾਂ ਲੋਕਾਂ ਦੀ ਖਾਤਿਰ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਲਾਸਾਨੀ ਕੁਰਬਾਨੀ ਕਰਕੇ, ਉਨ੍ਹਾਂ ਲੋਕਾਂ ਨੂੰ ਇਸ ਦੇਸ਼ ਦੀ ਸਮਾਜਿਕ ਗਿਰੀਆਂ ਹੋਈਆਂ ਕਦਰਾਂ ਕੀਮਤਾਂ ਤੋਂ ਉਪਰ ਚੁੱਕਣ ਲਈ, ਉਨ੍ਹਾਂ ਨੂੰ ਸਮਾਜਿਕ ਪੱਧਰ ਉਤੇ, ਆਰਥਿਕ ਪੱਧਰ ਉਤੇ ਬਰਾਬਰ ਲਿਆਉਣ ਲਈ ਲਾਸਾਨੀ ਕੁਰਬਾਨੀ ਕੀਤੀ । ਉਨ੍ਹਾਂ ਦਾ ਤਿੰਨ ਸੌ ਸਾਲਾ ਖਾਲਸੇ ਦਾ ਜਨਮ ਦਿਵਸ ਮਨਾਉਣ ਲਈ, ਉਹ ਸਰਕਾਰ ਜਿਹੜੀ ਖਾਲਸੇ ਦੀ ਤਰਜ਼ਮਾਨੀ ਕਰਦੀ ਹੈ, ਗੁਰੂ ਗੋਬਿੰਦ ਸਿੰਘ ਜੀ ਦੀਆਂ ਸਿਖਿਆਵਾਂ ਦੀ ਉਹ ਤਰਜ਼ਮਾਨੀ ਕਰਦੀ ਹੈ ਘਟ-ਸੇ-ਘਟ ਇਸ ਵਰ੍ਹੇ ਅੰਦਰ ਇਸ ਗੱਲ ਨੂੰ ਤਾਂ ਛੱਡ ਦੇਵੇ ਕਿ ਕੋਈ ਐਸਾ ਉਪਬੰਧ ਹੋਣਾ ਚਾਹੀਦਾ ਸੀ ਉਨ੍ਹਾਂ ਲੋਕਾਂ ਦੀ ਖਾਤਿਰ ਜਿਹੜੇ ਹਜ਼ਾਰਾਂ ਸਾਲ ਤੋਂ ਇਸ ਸੁਸਾਇਟੀ ਅੰਦਰ ਗਿਰਾਏ ਗਏ ਅਤੇ ਉਨ੍ਹਾਂ ਨੂੰ ਪਛਾੜਿਆ ਗਿਆ । ਮੈਂ ਕਹਿਣਾ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਜਿਨ੍ਹਾਂ ਨੇ ਤਿੰਨ ਸੌ ਸਾਲ ਪਹਿਲਾਂ ਖਾਲਸੇ ਦੀ ਸਿਰਜਨਾ ਕੀਤੀ ਸੀ ਉਨ੍ਹਾਂ ਦੀ ਕੁਰਬਾਨੀ ਬਾਰੇ ਇਹੋ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਕੁਰਬਾਨੀ ਸਿਰਫ ਇਥੇ ਤੱਕ ਹੀ ਨਹੀਂ ਕਿ ਇਕ ਨਵੀਂ ਕੌਮ ਸਾਜ ਦਿੱਤੀ । ਮੈਂ ਕਹਿਣਾ ਚਾਹੁੰਦਾ ਹਾਂ ਕਿ

ਸਾਈਂ ਬੁੱਲ੍ਹੇ ਸ਼ਾਹ ਜੋ ਕਿ ਮੁਸਲਮਾਨ ਸੀ, ਉਸ ਨੇ ਗੁਰੂ ਗੋਬਿੰਦ ਸਿੰਘ ਜੀ ਬਾਰੇ ਕਿਹਾ ਕਿ

ਨਾ ਕਹੂੰ ਅਬ ਕੀ, ਨਾ ਕਹੂੰ ਤਬ ਕੀ
ਬਾਤ ਕਹੂੰ ਮੈਂ ਜਬ ਕੀ
ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ,
ਤੋ ਸੁੰਨਤ ਹੋਤੀ ਸਬ ਕੀ ।

ਅਗਰ ਅੱਜ ਇਸ ਦੇਸ਼ ਦੇ ਅੰਦਰ ਰਾਮ ਜੀ ਦੀ ਜੈ ਹੋ ਰਹੀ ਹੈ, ਸ੍ਰੀ ਕ੍ਰਿਸ਼ਨ ਜੀ ਦੀ ਜੈ ਹੋ ਰਹੀ ਹੈ, ਇਹ ਗੁਰੂ ਗੋਬਿੰਦ ਸਿੰਘ ਜੀ ਦੀ ਕੁਰਬਾਨੀ ਕਰਕੇ ਹੋ ਰਹੀ ਹੈ । ਜੇਕਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਾ ਹੁੰਦੇ ਤਾਂ ਅੱਜ ਰਾਮ ਜਾਂ ਕ੍ਰਿਸ਼ਨ ਦਾ ਨਾਂ ਲੈਣ ਵਾਲਾ ਕੋਈ ਨਾ ਹੁੰਦਾ । ਇਸ ਰਾਸ਼ਟਰ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਰਿਣੀ ਹੋਣਾ ਚਾਹੀਦਾ ਹੈ । ਇਸ ਦੇਸ਼ ਦੇ ਵਾਸੀਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਰਿਣੀ ਹੋਣਾ ਚਾਹੀਦਾ ਹੈ । ਸਿਰਫ ਖਾਲਸਾ ਸਿਰਜਨਾ ਦਿਵਸ ਦੇ ਮੌਕੇ ਤੇ 100 ਕਰੋੜ ਰੁਪਏ ਦੇਣ ਨਾਲ ਗੱਲ ਖਤਮ ਨਹੀਂ ਹੋ ਜਾਂਦੀ । ਪਹਿਲੀ ਖਾਲਸਾ ਦੇ ਜਨਮ ਸ਼ਤਾਬਦੀ ਸਮੇਂ ਮੁਗਲਾਂ ਦਾ ਬੋਲ ਬਾਲਾ ਸੀ ਅਤੇ ਦੂਜੀ ਖਾਲਸਾ ਜਨਮ ਸ਼ਤਾਬਦੀ ਸਮੇਂ ਅੰਗਰੇਜ਼ਾਂ ਦਾ ਬੋਲ ਬਾਲਾ ਸੀ ਅਤੇ ਹੁਣ ਤੀਸਰੀ ਖਾਲਸੇ ਦੀ ਜਨਮ ਸ਼ਤਾਬਦੀ ਸਮੇਂ ਉਸ ਸਰਕਾਰ ਦਾ ਦਿੱਲੀ ਵਿਚ ਬੋਲ ਬਾਲਾ ਹੈ, ਜਿਸ ਦੀ ਇਹ ਸਰਕਾਰ ਤਰਜਮਾਨੀ ਕਰਦੀ ਹੈ । ਸਾਡੇ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ 9 ਸਾਲ ਦੀ ਉਮਰ ਵਿਚ ਆਪਣੇ ਪਿਤਾ ਨੂੰ ਮੁਗਲਾਂ ਦੇ ਅਤੇ ਜ਼ੁਲਮ ਰੋਕਣ ਲਈ ਭੇਜ ਦਿੱਤਾ ਤਾਂ ਕਿ ਧਰਮ ਦੀ ਰਾਖੀ ਹੋ ਸਕੇ । ਉਸ ਵਕਤ ਮੁਗਲ ਹਿੰਦੂ ਧਰਮ ਉਤੇ ਬੜਾ ਜ਼ੁਲਮ ਕਰ ਰਹੇ ਸਨ । ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਅਗਰ ਸੱਚ-ਮੁੱਚ ਹੀ ਇਹ ਰਾਸ਼ਟਰ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਆਪਣੇ ਆਪ ਨੂੰ ਰਿਣੀ ਮਹਿਸੂਸ ਕਰਦਾ ਹੈ ਤਾਂ ਜਿਸ ਤਰ੍ਹਾਂ ਟੈਲੀਵਿਜ਼ਨ ਉਤੇ ਨੈਸ਼ਨਲ ਪ੍ਰੋਗਰਾਮ ਵਿਚ ਰਾਮਾਇਣ ਅਤੇ ਮਹਾਂਭਾਰਤ ਨੂੰ ਵਿਖਾਇਆ ਗਿਆ ਹੈ ਅਤੇ ਲੋਕਾਂ ਨੂੰ ਇਸਦਾ ਗਿਆਨ ਦਿੱਤਾ ਹੈ ਅਤੇ ਇਸ ਦਾ ਲਗਾਤਾਰ ਪ੍ਰਸਾਰਨ ਕੀਤਾ ਹੈ, ਉਸੇ ਤਰ੍ਹਾਂ 300 ਸਾਲਾ ਖਾਲਸੇ ਦੀ ਜਨਮ ਸ਼ਤਾਬਦੀ ਉਤੇ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਜੀਵਨੀ ਅਤੇ ਚਰਿੱਤਰ ਉਤੇ ਨੈਸ਼ਨਲ ਨੈੱਟਵਰਕ ਉਤੇ ਪ੍ਰਸਾਰਨ ਕਰਵਾ ਦੇਣ ਤਾਂ ਆਉਣ ਵਾਲੇ 5 ਸਾਲਾਂ ਦੇ ਵਿਚ ਹਿੰਦੁਸਤਾਨ ਦੇ ਲੋਕ ਆਪਣੇ ਆਪ ਨੂੰ ਉਨ੍ਹਾਂ ਵਾਂਗ ਹੀ ਕਰ ਲੈਣਗੇ ਅਤੇ ਉਹ ਰਾਸ਼ਟਰ ਤੋਂ ਦੂਰ ਨਹੀਂ ਰਹਿਣਗੇ ਅਤੇ ਆਪਣੇ ਜੀਵਨ ਨੂੰ ਬਦਲ ਲੈਣਗੇ । ਉਨ੍ਹਾਂ ਦੀ ਜੀਵਨੀ ਤੋਂ ਸਾਨੂੰ ਕਾਫੀ ਗਿਆਨ ਮਿਲ ਸਕਦਾ ਹੈ ਅਤੇ ਅਸੀਂ ਆਪਣੇ ਆਪ ਨੂੰ ਬਦਲ ਲਵਾਂਗੇ । ਮੈਨੂੰ ਪਿਛੇ ਗਵਰਨਰ ਸਾਹਿਬ ਦੇ ਐਡਰੈੱਸ ਉਤੇ ਬੋਲਦੇ ਹੋਏ, ਸਰਦਾਰ ਗੋਬਿੰਦ ਸਿੰਘ ਕਾਂਝਲਾ ਨੇ ਕਿਹਾ ਸੀ ਕਿ ਤੁਸੀਂ ਪਹਿਲੇ ਆਪਣਾ ਸਰੂਪ ਸਿੱਖਾਂ ਵਾਲਾ ਬਣਾਓ । ਪਰ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਬਾਬਾ ਸਾਹਿਬ ਭੀਮ ਰਾਓ ਅੰਬੇਡਕਰ 1935 ਵਿਚ 6 ਕਰੋੜ ਲੋਕਾਂ ਦੀ ਹਜ਼ੂਰੀ ਵਿਚ ਸਿੱਖ ਸਜਣ ਲਈ ਦਰਬਾਰ ਸਾਹਿਬ ਦੀ ਚੌਖਟ ਤੇ ਗਏ ਸਨ ਤਾਂ ਮੋੜ ਦਿੱਤਾ ਗਿਆ ਸੀ । ਉਹ ਨਿਰਾਸ਼ ਹੋ ਕੇ ਵਾਪਸ ਆ ਗਏ ਸਨ ਅਤੇ

[ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ]

ਫਿਰ ਉਨ੍ਹਾਂ ਨੇ 14 ਨਵੰਬਰ, 1956 ਨੂੰ ਨਾਗਪੁਰ ਵਿਖੇ ਜਾ ਕੇ 10 ਲੱਖ ਲੋਕਾਂ ਦੇ ਨਾਲ ਬੁੱਧ ਧਰਮ ਨੂੰ ਅਪਣਾਇਆ ਸੀ । 50 ਸਾਲ ਇਸ ਦੇਸ਼ ਨੂੰ ਆਜ਼ਾਦ ਹੋਏ ਨੂੰ ਹੋ ਗਏ ਹਨ ਅਗਰ ਦਿੱਲੀ ਦੀ ਸਰਕਾਰ ਦਾ ਮੁਲਅੰਕਣ ਕੀਤਾ ਜਾਵੇ ਤਾਂ ਪਤਾ ਲਗ ਜਾਵੇਗਾ ਕਿ ਇਨ੍ਹਾਂ 50 ਸਾਲਾਂ ਦੇ ਵਿਚ ਪਿਛਲੀਆਂ ਸਰਕਾਰਾਂ ਨੇ ਕੀ ਕੁਝ ਕੀਤਾ । ਹੁਣ ਅਸੀਂ 300 ਸਾਲਾ ਖਾਲਸੇ ਦਾ ਜਨਮ ਦਿਵਸ ਮਨਾ ਰਹੇ ਹਾਂ ਅਤੇ ਇਥੋਂ ਦੀ ਸਰਕਾਰ ਵੀ, ਦਿੱਲੀ ਦੀ ਸਰਕਾਰ ਵਿਚ ਤਰਜਮਾਨੀ ਕਰਦੀ ਹੈ । ਇਨ੍ਹਾਂ ਨੂੰ ਦੇਖਣਾ ਚਾਹੀਦਾ ਹੈ ਕਿ ਪਿਛਲੇ 50 ਸਾਲਾਂ ਦੇ ਵਿਚ ਅਸੀਂ ਰਾਸ਼ਟਰ ਦੇ ਲਈ ਕੀ ਕਮਾਇਆ, ਕੀ ਗੁਆਇਆ ਹੈ, ਕਿੰਨਾ ਘਾਟਾ ਪਿਆ । ਕੀ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਇਸ ਰਾਸ਼ਟਰ ਵਿਚ ਮਿਸ਼ਨ ਪੂਰਾ ਹੋਇਆ ? ਜੇ ਨਹੀਂ ਹੋਇਆ ਤਾਂ ਇਸ ਦੇ ਕੀ ਕਾਰਣ ਹਨ । ਜਿੰਨੀਆਂ ਕੁਰਬਾਨੀਆਂ ਇਸ ਰਾਸ਼ਟਰ ਦੇ ਲਈ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਦਿੱਤੀਆਂ, ਉਨ੍ਹਾਂ ਨੂੰ ਭੁਲਾਇਆ ਨਹੀਂ ਜਾ ਸਕਦਾ । ਉਨ੍ਹਾਂ ਨੇ ਮੁਗਲਾਂ ਦੇ ਨਾਲ ਯੁੱਧ ਕੀਤੇ ਅਤੇ ਮਾਛੀਵਾੜੇ ਦੇ ਜੰਗਲਾਂ ਵਿਚ ਕੰਡਿਆਂ ਉਤੇ ਸੌਂਏ, ਨਾ ਕੋਈ ਸਾਥੀ ਸੀ ਨਾ ਕੋਈ ਕਲਗੀ ਸੀ. ਫੇਰ ਵੀ ਕਿਹਾ "ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦੇ ਰਹਿਣਾ" । ਸਾਡੇ ਧਰਮ ਅਤੇ ਨੈਤਿਕਤਾ ਵਿਚ ਕਮੀ ਆ ਗਈ ਹੈ ਅਤੇ ਰਾਸ਼ਟਰ ਦੇ ਵਿਚ ਵੀ ਨੈਤਿਕ ਕਦਰਾਂ ਅਤੇ ਕੀਮਤਾਂ ਵਿਚ ਕਮੀ ਆਈ ਹੈ ਅਤੇ ਇਹ ਨੈਤਿਕਤਾ ਨੂੰ ਤਹਿਸ-ਨਹਿਸ ਕਰ ਰਹੀਆਂ ਹਨ ਅਤੇ ਸਾਡੀ ਧਾਰਮਿਕ ਭਾਵਨਾਵਾਂ ਨੂੰ ਤਹਿਸ-ਨਹਿਸ ਕਰ ਰਹੀਆਂ ਹਨ । ਜਿਸ ਖਾਲਸੇ ਦੀ ਤਰਜਮਾਨੀ ਇਹ ਸਰਕਾਰ ਕਰ ਰਹੀ ਹੈ ਇਸ ਦੇ ਵਿਚ ਵੀ ਨੈਤਿਕ ਕੀਮਤਾਂ ਅਤੇ ਕਦਰਾਂ ਨੂੰ ਤਹਿਸ-ਨਹਿਸ ਕੀਤਾ ਜਾ ਰਿਹਾ ਹੈ ਅਤੇ ਭਾਈ ਭਤੀਜਾਵਾਦ ਨੂੰ ਬੜਾਵਾ ਦਿੱਤਾ ਜਾ ਰਿਹਾ ਹੈ ਅਤੇ ਜੋ ਕੁਝ ਪੰਜਾਬ ਵਿਚ ਭਾਣਾ ਵਰਤ ਰਿਹਾ ਹੈ ਅਤੇ ਇਹ ** ** ਦੇ ਨਾਲ ਸਿੱਧੀ ਟੱਕਰ ਲੈ ਰਹੇ ਹਨ ਇਹ ਤਹਿਸ-ਨਹਿਸ ਹੋ ਜਾਣਗੇ ।

**ਸ਼੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਦੇ ਵਿਚ ** ਦਾ ਜਿਕਰ ਕੀਤਾ ਗਿਆ ਹੈ, ਇਸ ਨੂੰ ਐਕਸਪੰਜ ਕਰ ਦਿੱਤਾ ਜਾਣਾ ਚਾਹੀਦਾ ਹੈ ।

**ਸ਼੍ਰੀ ਡਿਪਟੀ ਸਪੀਕਰ** : ** ** ਦੇ ਲਫਜ਼ ਨੂੰ ਐਕਸਪੰਜ ਕਰ ਦਿੱਤਾ ਜਾਵੇ ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ**: ਡਿਪਟੀ ਸਪੀਕਰ ਸਾਹਿਬ, ਬੱਸ ਮੈਂ ਵਾਈਂਡ ਅੱਪ ਹੀ ਕਰਨ ਵਾਲਾ ਹਾਂ । ਜਿਹੜੀ ਸ਼ਗਨ ਸਕੀਮ ਦਲਿਤ ਵਰਗ ਦੀਆਂ ਲੜਕੀਆਂ ਵਾਸਤੇ ਇਥੇ ਚਾਲੂ ਕੀਤੀ ਗਈ ਹੈ ਇਸ ਦਾ ਫਾਇਦਾ 38 ਹਜ਼ਾਰ ਲੜਕੀਆਂ ਨੂੰ ਹੋਇਆ ਹੈ । ਇਸ ਸਕੀਮ ਦਾ ਜਵਾਬ ਦਿੰਦੇ ਹੋਏ ਇਸ ਹਾਊਸ ਦੇ ਵਿਚ ਮੁੱਖ ਮੰਤਰੀ ਸਾਹਿਬ ਨੇ ਮੇਰੇ ਵੱਲ

---

**Expunged as ordered by the Chair.

ਇਸ਼ਾਰਾ ਕਰਦੇ ਹੋਏ ਇਸ ਸਕੀਮ ਬਾਰੇ ਕਿਹਾ ਸੀ ਕਿ ਯੂ. ਪੀ. ਦੇ ਵਿਚ ਇਨ੍ਹਾਂ ਦੀ ਸਰਕਾਰ ਸੀ ਅਤੇ ਇਨ੍ਹਾਂ ਦੀ ਮਾਇਆਵਤੀ ਮੁੱਖ ਮੰਤਰੀ ਸੀ । ਕੀ ਯੂ. ਪੀ. ਦੇ ਵਿਚ ਇਨ੍ਹਾਂ ਨੇ ਐਸੀ ਕੋਈ ਸਕੀਮ ਬਣਾਈ ? ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਾਇਆਵਤੀ ਜਦੋਂ ਯੂ. ਪੀ. ਦੀ ਮੁੱਖ ਮੰਤਰੀ ਸੀ ਤਾਂ ਉਸ ਨੇ 12 ਲੱਖ ਏਕੜ ਜ਼ਮੀਨ ਉਨ੍ਹਾਂ ਲੋਕਾਂ ਨੂੰ ਵੰਡੀ ਜਿਨ੍ਹਾਂ ਦਾ ਹਜ਼ਾਰਾਂ ਸਾਲਾਂ ਤੋਂ ਸ਼ੋਸ਼ਣ ਹੋ ਰਿਹਾ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਅਸੀਂ ਖਾਲਸੇ ਦਾ 300 ਸਾਲਾ ਜਨਮ ਦਿਵਸ ਮਨਾ ਰਹੇ ਹਾਂ ਤਾਂ ਸਾਨੂੰ ਉਨ੍ਹਾਂ ਲੋਕਾਂ ਦੀ ਖਾਤਰ ਕੋਈ ਐਸਾ ਉਪਬੰਧ ਕਰਨਾ ਚਾਹੀਦਾ ਹੈ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਵਾਸਤੇ ਕੁਰਬਾਨੀਆਂ ਕੀਤੀਆਂ ।

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਖਤਮ ਕਰੋ, ਵਾਈਂਡ ਅੱਪ ਕਰੋ । ਮੱਖਣ ਸਿੰਘ ਜੀ, ਤੁਸੀਂ ਦੱਸੋ ।

**ਸਰਦਾਰ ਮੱਖਣ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ । ਇਹ ਗੱਲ ਰਿਕਾਰਡ ਦੇ ਉਪਰ ਹੈ ਕਿ ਬਹੁਤ ਸਾਰੇ ਪੰਜਾਬੀਆਂ ਨੇ ਪੰਜਾਬ ਵਿਚੋਂ ਜਾ ਕੇ ਜੰਗਲਾਂ ਨੂੰ ਸਾਫ ਕਰਕੇ ਜ਼ਮੀਨਾਂ ਵਾਹੀਯੋਗ ਬਣਾਈਆਂ ਪਰ ਜਦੋਂ ਯੂ. ਪੀ. ਵਿੱਚ ਸ਼੍ਰੀਮਤੀ ਮਾਇਆਵਤੀ ਦੀ ਸਰਕਾਰ ਆਈ ਤਾਂ ਉਹ ਪੰਜਾਬੀਆਂ ਦੀਆਂ ਜ਼ਮੀਨਾਂ ਖੋਹਣ ਲੱਗ ਪਈ ।

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਇਕ ਮਿੰਟ ਵਿਚ ਖਤਮ ਕਰੋ ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਇਹ ਦਲ ਬਦਲੂ ਹਨ, ਮੈਂ ਇਨ੍ਹਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ :

"ਜਦੋਂ ਕੌਮਾਂ ਆਜ਼ਾਦ ਹੋ ਜਾਂਦੀਆਂ ਨੇ,
ਫਿਰ ਦੋ ਕਤਾਰਾਂ ਬਣਦੀਆਂ ਨੇ ।
ਪਹਿਲੀ ਕਤਾਰ ਵਿਚ ਖੜ੍ਹੇ ਸਰਕਾਰ ਹੁੰਦੇ,
ਕੌਮਾਂ ਸਿਜਦਾ ਸਰਕਾਰਾਂ ਨੂੰ ਕਰਦੀਆਂ ਨੇ ।
(ਇਸ ਤਰ੍ਹਾਂ ਦੇ ਹੁੰਦੇ ਨੇ)
ਦੂਜੀ ਕਤਾਰ ਵਿਚ ਖੜ੍ਹੇ ਦਲ ਬਦਲੂ ਹੁੰਦੇ
ਕੌਮਾਂ ਲਾਹਨਤਾਂ ਸਿਰਾਂ ਵਿਚ ਧਰਦੀਆਂ ਨੇ ।"

ਬੜੀ ਤਕਲੀਫ ਹੋ ਰਹੀ ਹੈ ਬਾਰ ਬਾਰ ਉਠ, ਉਠਕੇ (ਵਿਘਨ) (ਸ਼ੋਰ) .

[ਸ਼੍ਰੀ ਸਿੰਗਾਰਾ ਰਾਮ ਸਹੂੰਗੜਾ]

(ਇਸ ਵੇਲੇ ਸਰਦਾਰ ਮੱਖਣ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ।) (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਨਹੀਂ ਜੀ । ਮੈਂ ਤੁਹਾਨੂੰ ਬੋਲਣ ਲਈ ਅਲਾਓ ਨਹੀਂ ਕਰਦਾ ।

**ਸ਼੍ਰੀ ਸਿੰਗਾਰਾ ਰਾਮ ਸਹੂੰਗੜਾ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ, ਇਸ ਦੇ ਵਿਚ ਜਿਹੜਾ ਗਰੀਬ ਵਰਗ ਹੈ, ਉਸ ਨੂੰ ਅੱਖੋਂ ਪਰੋਖੇ ਕੀਤਾ ਗਿਆ ਹੈ । ਸਰਕਾਰ ਇਸ ਦੇ ਲਈ ਕੋਈ ਵਿਸ਼ੇਸ਼ ਤੌਰ ਤੇ ਉਪਬੰਧ ਕਰੇ ਔਰ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਮੈਂ ਪਿਛਲੀ ਵਾਰੀ ਵੀ ਕਿਹਾ ਸੀ ਕਿ ਅਗਰ 300 ਸਾਲਾ ਖਾਲਸੇ ਦੇ ਜਨਮ ਦਿਵਸ ਦੇ ਉਤੇ ਸਰਕਾਰ, ਜਿਹੜੀ ਖਾਲਸੇ ਦੀ ਤਰਜਮਾਨੀ ਕਰਨ ਵਾਲੀ ਸਰਕਾਰ ਹੈ, ਇਸ ਵਿਚ ਕੋਈ ਐਸਾ ਪ੍ਰਬੰਧ ਕਰਦੀ ਹੈ, ਦਬੇ ਕੁਚਲੇ ਲੋਕਾਂ ਦੀ ਖਾਤਿਰ, ਦਲਿਤ ਲੋਕਾਂ ਦੀ ਖਾਤਿਰ, ਤਾਂ ਅਸੀਂ ਸਮੁੱਚੇ ਤੌਰ ਤੇ ਜਿਹੜਾ ਸਾਜਨਾ ਦਿਵਸ ਹੈ, ਜਸ਼ਨ ਹੈ, ਉਨ੍ਹਾਂ ਵਿਚ ਸ਼ਾਮਲ ਹੋ ਸਕਦੇ ਹਾਂ ਨਹੀਂ ਤਾਂ ਮੈਂ ਕਿਹਾ ਸੀ ਕਿ 13 ਅਪਰੈਲ ਨੂੰ ਅਸੀਂ ਅਨੰਦਪੁਰ ਸਾਹਿਬ ਦੀ ਧਰਤੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਿਕਾਇਤ ਕਰਨ ਲਈ ਇਕੱਠੇ ਹੋ ਰਹੇ ਹਾਂ ਕਿ :—

"ਏਤੀ ਮਾਰ ਪਈ ਕੁਰਲਾਣੇ, ਤੈਂ ਕੀ ਦਰਦੁ ਨਾ ਆਇਆ ।"

ਮੈਂ, ਧੰਨਵਾਦੀ ਹਾਂ, ਡਿਪਟੀ ਸਪੀਕਰ ਸਾਹਿਬ । ਇਕ ਮੈਂ ਆਪਣੇ ਹਲਕੇ ਦੀ ਬੇਨਤੀ ਕਰਨੀ ਹੈ ਕਿਉਂਕਿ ਸਮੱਸਿਆਵਾਂ ਬਹੁਤ ਸਾਰੀਆਂ ਹਨ । ਮੈਂ ਇਹ ਬੇਨਤੀ ਕਰਾਂਗਾ ਸਰਕਾਰ ਨੂੰ, ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਕਿ ਕੰਢੀ ਦੇ ਇਲਾਕੇ ਦੇ ਜਿੰਨੇ ਵੀ ਐਮ. ਐਲ. ਏਜ਼. ਸਾਹਿਬਾਨ ਹਨ, ਹੁਸ਼ਿਆਰਪੁਰ ਦੇ ਜਾਂ ਦੂਸਰੇ, ਉਨ੍ਹਾਂ ਦੀ ਇਕ ਮੀਟਿੰਗ ਬੁਲਾ ਕੇ ਹਮਦਰਦੀ ਨਾਲ ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਸੁਣ ਕੇ, ਉਨ੍ਹਾਂ ਤੇ ਕੁਝ ਕੀਤਾ ਜਾਵੇ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਜੈ ਜਵਾਨ, ਜੈ ਕਿਸਾਨ ।

**श्रीमती लक्ष्मी कांता चावला (अमृतसर केन्द्रीय) :** उपाध्यक्ष महोदय, धन्यवाद । मेरा तो आप को बात कहने का समय नहीं है अपने इलाके की मांग कहने का समय रह गया है । चाहे राज्यपाल का भाषण था, चाहे बजट का भाषण था, यहां इस बात पर शुरु किया गया है कि खालसा पंथ की त्रैशताब्दी है । मैं भी इसी से शुरु करती हूं कि खालसा पंथ की त्रैशताब्दी है तो गुरु गोविन्द सिंह जी के विचित्र नाटक की दो पंक्तियां याद कर लीजिए । दो पंक्तियां में उन्होंने कहा था :

"जिन वेद पड़े तो वेदी कहाये,
तिने धर्म के कर्म निके हलाये ।"

ग्रौर गुरु नानक देव जी की यही परंपरा थी ग्रौर गुरु गोविन्द सिंह जी महाराज ने संस्कृत पढ़ने के लिए निर्मले संतों को काशी में, बनारस में भेजा था तो पंजाब सरकार इस बजट में यह नोट कर लें कि इस त्रैशताब्दी वर्ष में विद्यार्थियों को संस्कृत पढ़ना जरूरी तो न करे लेकिन जो पढ़ना चाहते हैं उन के लिए प्रबंध करे। सारे पंजाब में दसवीं के लिए 8 से ज्यादा स्कूलों में पढ़ने का प्रबन्ध नहीं ग्रौर हिन्दी को तो वैसे ही डंडे मार मार कर निकाला हुग्रा है। त्रिभाषीय फार्मूला रो रहा है ग्रौर त्रिभाषीय फार्मूले को पता नहीं कब ग्रौर कहां से तोड़ा। पहली क्लास से ग्रंग्रेजी पढ़ानी शुरू कर दी। मुझे लगता है, यह ग्रच्छा किया लेकिन हिन्दी पढ़ने वालों ने क्या गुनाह किया? उन्हें हिन्दी माध्यम में पढ़ने की छूट नहीं दी ग्रौर मैं दावे के साथ कहती हूं कि जिन्होंने हिंदी, संस्कृत नहीं पढ़ी, वह गुरु गोबिंद सिंह जी के दशम ग्रंथ को भी समझ नहीं सकते। सरकार यह कराए कि दशम ग्रंथ की शिक्षा बच्चों को दे। गुरु गोबिंद सिंह जी ने 'चंडी दी वार में,' 'चंडी चरित्र' में ग्रौर 'बचित्र नाटक' में जो कहा है, वो बच्चों को पढ़ाएं, तब पता चलेगा कि गुरु गोबिंद सिंह जी क्या हमसे चाहते थे। उन्होंने कहा था कि

'सकल जगत में खालसा पंथ गाजे,
जगे धर्म हिन्दू सकल भंड भाजे।'

उनका ग्रौर कोई उद्देश्य नहीं था ग्रौर यह पक्की बात है कि ग्रगर गुरु गोबिंद सिंह जी का वो खड़ग हमें उस समय न मिला होता तो ग्राज पंजाब की सूरत बिगड़ी होती ग्रौर ग्राज हम लोग इस रूप में न होते। तो हम गुरु गोबिंद सिंह जी का कहना भी मानें, पंजाब सरकार से इतना मेरा निवेदन है।

मुझे ग्रच्छा लगा कि पंजाब सरकार ने कुछ खर्च कम किया। विज्ञापनों पर खर्च कम किया। लेकिन इसमें श्रेय मैं लेना चाहती हूं कि ग्रगर मेरे वो 2-3 प्रश्न यहां न लगे होते कि कितना खर्चा हुग्रा तो शायद वित्त मंत्री जी को याद भी न ग्राता ग्रौर मैं यह भी कहूंगी कि जो कर्मचारियों का एल.टी.सी. एक वर्ष के लिये ले लिया है, एक वर्ष के लिये हम ग्रपनी यात्रा भी कम करें ग्रौर जो हमारे विधायक भाई बहन हैं उनको पूरी छुट्टी है, ग्रध्यक्ष जी के विषय में मैं कुछ कह नहीं सकती, वो दुनिया कितनी घूमें न घूमें मेरा ग्रधिकार नहीं लेकिन हमें भी एक साल के लिए सारी मीटिंगें पंजाब में ही रखनी चाहिएं। हम छोटी मोटी मीटिंगों के नाम पर कोई गोग्रा के सागर की लहरें देखने से लेकर लेह लद्दाख में हिमालय का रेगिस्तान देखते हैं। इसको भी बंद किया जाए। ग्रौर यह जो जन संपर्क विभाग की डायरियों के बारे में चर्चा हो रही थी ग्रौर पब्लिक ग्रंडरटेकिंग

[श्रीमती लक्ष्मी कांता चावला]
कमेटी की मैंबर होने के नाते 5 डायरियां तो मुझे मिली हैं। पनसप की अलग, मंडी बोर्ड की अलग, बिजली बोर्ड, पी. ऐस. आई. डी. सी. की अलग व सरकार की अलग। अगर सभी विभागों के फोन नंबर एक ही डायरी में रख लिए जाएं और दो दो पेज उनके बढ़ा दिए जाएं और डायरी सरकार एक छाप दे तो यह अलग अलग खिचड़ी नहीं पकेगी और सरकार का माल खर्च करने की कोई तुक नहीं रह जाएगी। सारे सरकारी विभागों की एक डायरी निकालें तो लाखों करोड़ों रुपए इस में से ही बच सकते हैं।

(ਇੱਕ ਆਵਾਜ਼ : ਇਹ ਗੱਲ ਠੀਕ ਹੈ।)

पहले जो अपनी चमड़ी को सेक लगता है, वह ठीक नहीं। मेरा यह कहना है कि कर्मचारियों को जो 10% मकान का किराया देना पड़ता है तो पहले सरकार की यह शर्त रहती थी कि या तो हाऊस रैंट लगेगा या फ्री अकामोडेशन मिलेगी। अब हाऊस रैंट तो मिलना ही नहीं और तनख्वाह का 10% और काट लिया। यह कर्मचारियों के साथ बिलकुल अन्याय है, और फिर जो कर्मचारी चंडीगढ़ में रहता है, चाहे 500 गज की कोठी में रहता हो, उसको 120 रुपए देना पड़ेगा और जो बेचारे मोहाली में रहते हैं, उनको कई हज़ार रुपए देने पड़ेंगे। इसको भी वित्त मंत्री जी बदलें क्योंकि सब एक जैसे हैं। यह भी गुरु गोबिंद सिंह जी का उपदेश है।

और जहां तक बात है पुलिस की, कानून व्यवस्था आजकल गड़बड़ा गई है और मैं सरकार को एक बात कहूंगी कि जो केवल चापलूसी करते हैं वह मित्र नहीं होते हैं, दुश्मन होते हैं। सच्ची बात बतानी चाहिए। अमृतसर में कल एक कत्ल और हो गया, चाहे आपसी लड़ाई में हो गया। जिस तरह सच्च कहना और सच्च सुनना दोनों ईश्वर के दिए हुए वरदान हैं और गुरु नानक देव जी ने कहा है

"सबो ऊपर सच्च है,
ऊपर सच्च आचार।"

तो मेरा यह कहना है कि यह लूटपाट, कत्ल आदि जो पंजाब में हो रहे हैं अबोहर की व्यापारियों तक, बस लूटने से लेकर यह ठीक नहीं हो रहा।

इसके अलावा अस्पतालों की हालत काफी खस्ता है। यहां विधान सभा में सजे सजाए प्रश्नों के सजे सजाए उत्तर आ जाते हैं। इनसे पेट नहीं भरता, मरीजों को दवाई नहीं मिलती। टी. बी. अस्पताल में दवाई नहीं, मैंटल अस्पताल

में रोटी नहीं, पटियाला में डायलिसिस मशीन 1993 से खराब है, यह सरकार ने स्वयं माना है कि 1995 से खराब है । मेरा यह निवेदन है वित्त मंत्री जी से कि पंजाब के किसी भी अस्पताल में गुर्दे क्यों नहीं बदले जाते, अगर प्राईवेट अस्पतालों में बदले जाते हैं : हार्ट का आप्रेशन क्यों नहीं होता अगर प्राईवेट अस्पतालों में होता है तो ? क्यों लोगों को 4-4 लाख रुपए खर्च कर, मांग कर, दिल्ली व जालन्धर के बड़े अस्पतालों में जाना पड़ता है ? इस तरफ कृपा ध्यान दिया जाए और मैडीकल कालेज जो गवर्नमैंट के हैं, उनके प्रोफैसरज को आप पूरा वेतन नहीं दे रहे । नए वेतनमान को लागू नहीं किया । तो देश के बुधीजीवि जो हैं, आप उनको भी अगर सड़कों पर हड़ताल करने के लिए ले आएंगे तो इस से देश का भला होने वाला बिल्कुल नहीं है । हमारा पंजाब सब से बढ़िया है । हमारा पंजाब मिहनती और कमाऊ है । यह समझदार लोगों का पंजाब है । यह आतंकवाद से, लड़ने वाला पंजाब है । इस के बुद्धिजीवी वर्ग को अगर आप सड़कों पर बिठा देंगे तो अच्छा नहीं होगा : कालेज और स्कूल अध्यापकों की मांगें मान कर आपने अच्छा किया, धन्यवाद । लेकिन उन की मांगें आप ने कैसे मानी–लाठियां मार कर, डंडे मार कर और जेलों में भेज कर । कृपा आप कुछ ऐसा करियेकि ना उन को बांटें, नान टीचिंग अलग कर दें. टीचिंग स्टाफ अलग कर दें तो फिर हरेक की हड़ताल होगी । बेचारे चीफ सैक्टरी साहिब तो इन की मीटिंगों में ही लगे रहते हैं । जो कुछ मुलाजमों को देना है पहले ही दे दें । बाद में तड़फा तड़फा कर, और डंडे मार मार कर दिया तो क्या दिया : इस में डंडे और गंडे वाली बात हो जाती है, मिलता कुछ नहीं ।

मैं वित्त मंत्री जी से खास एक बात कहूंगी । (विघ्न) मुझे पंजाबी आती है, आप अंग्रेजी का मोह छोड़िए । वित्त मंत्री जी, मैं आप से एक प्रार्थना करती हूं । एक तो यह जो पैनशन रोकी जाती है जिन बेचारों का और कोई आसरा नहीं, कृपया इस बारे ऐसा कुछ करिए । आतंकवाद पीड़त महिला को पैनशन न मिले, आतंकवाद पीड़त बच्चे को पढ़ाई के लिए खर्चा न मिले और जिस को 6 महीने पैसा नहीं मिलता, वह तो साढे सात रुपये किलो वाला आटा भी नहीं खा सकता । 6 महीनों में 2500 रुपया लेने वाला क्या खाएगा । यह गवर्नमैंट की दूरअंदेशी नहीं निकट अंदेशी है । आम आदमी को क्या मिलना चाहिए, आप यह देखिए ।

ऐस. पी. ओ. और होम गार्डज को इस बार आप बिल्कुल ही भूल गए हैं । उनको न कोई छुट्टी मिलती है और न कोई टी. ए./डी. ए. मिलता है । उन के लिए दिहाड़ी सौ रुपया जरूर कर दें ।

अमृतसर में कोई बड़ा उद्योग लगाने की घोषणा आप ने कभी नहीं की है । इस को ध्यान में रखिये ।

[श्रीमती लक्ष्मी कांता चावला]

अमृतसर में सरकारी जमीनों पर नजायज कब्जे बहुत हो रहे हैं और निर्माण भी हो रहे हैं। गरीब का तो एक बैंच भी उठा कर ले जाते हैं लेकिन बड़े आदमियों की बिल्डिंगें खड़ी हो जाती हैं तो बाद में कह दिया जाता है कि अब इस को आप कंपाऊंड कर लें तो सरकारी सर्टीफिकेट उन को मिल जाता है। अमृतसर का बस स्टैंड बड़ी देर से बन रहा है। बादल साहिब ने इस के लिए एक कमेटी भी बना दी है लेकिन इस बजट में मुझे इस के विषय में कुछ नहीं मिला है। आप का धन्यवाद कि आप ने अमृतसर में गवर्नमेंट कालेज खोल दिया है लेकिन अब कालेज खुल गया है तो कालेज के आस पास का वातावरण . .

ਸ੍ਰੀ ਡਿਪਟੀ ਸਪੀਕਰ : ਚਾਵਲਾ ਜੀ, ਵਾਈਂਡ ਅੱਪ ਕਰੋ।

श्रीमती लक्ष्मी कांता चावला : मुझे 15 मिनट का टाईम आप ने दिया हुआ है।

मेरा एक निवेदन और है कि दाल, साईकल, दवाईयां मुझे पता है कि दालों पर आप ने ड्यूटी वापिस ले ली है लेकिन यह भी एक नीति होती है कि पहले बहुत सारी चीजों पर बढ़ा दो फिर 2-4 पर वापिस ले लो ताकि लोगों को आक्सीजन मिल जाए और लगे कि कुछ हुआ है। मुझे अभी अभी बैठे बैठे अमृतसर में सराफा बाजार से टैलीफोन आया है कि सोने, चांदी के आभूषणों पर जो टैक्स लगाया गया है, उस से यह व्यापार और उखड़ जायेगा जो पहले ही उखड़ा हुआ है। और मुझे एक बात समझ नहीं आई कि दवाई मंहगी करके आप सूखे मेवे सस्ते करते हैं। गरीब का पैन मंहगा करके, कापी मंहगी करके, आप को क्या लगता है कि अगर पैन मंहगे कर दिये तो चावला ने कहीं लिखना बंद कर देना है। तो पैन मंहगा करना कहीं की बात नहीं है। एयर कंडीशनर सस्ते हो जाएंगे, कूलर बिचारा जो मध्यम वर्ग का परिवार ले जाता है, वह मंहगा हो गया। मेरा यह कहना है कि अगर कुछ मंहगा करना है तो वो चीजें करिये जो लगजरी हैं और अमृतसर का गंदा नाला ढकने के लिए पैसा दीजिए। 1995 में यह बनना शुरू हुआ था। बलरामजी दास टंडन स्थानीय सरकार मंत्री सुन रहे होंगे। गंदे नाले के किनारे जो लोग रहते हैं, उन को तकलीफ समझिए प्रदूषण बहुत है। सफाई पंजाब में 6 दिन होती है। 7वें दिन का कूड़ा प्लस पहले दिन का छोड़ा हुआ कूड़ा प्लस अगले दिन का कूड़ा, तो लोगों की जो हालत है, मैं तो यह कहूंगी कि -

"दुरदशा गरीब की गरीब होकर देखिए
ईश्वर आपको अमीर रखे पर हमारी हालत जरूर देखिए।"

जालन्धर-अमृतसर सड़क चौड़ा करने का कहीं कोई नाम नहीं है और जो ट्रैक्टर ट्रालियां सब से ज्यादा एक्सीडैंट करती है, उन के पीछे आप कहते हैं कि लाल कागज लगा दो और उत्तर में कहते हैं कि वह लाल कागज स्वयं सेवी संस्थाओं ने दे दिया। वह स्वयं सेवी संस्थाओं ने नहीं दिया मंत्री महोदय, वह E.T.C.S. ने ट्रांसपोर्टज को आदेश दिया के लिखा है कि इनको थान भेज दो। बेचारे तो फंसे हैं। खरबूजा चाकू पर गिरा तो खरबूजा मरा, चाकू खरबूजे पर गिरा तो खरबूजा मरा। ठीक है कि सारा कागज मुफ्त लिया गया है लेकिन यह जबरी लिया गया है, जबरदस्ती लिया गया है। अगर इन के लिये लिखा है कि पीछे कागज लगायो तो सभी गाड़ियों के लिये ही यह कागज लगाना परमिट (Permit) कर दें। ऐसा करने से लालबत्ती और बैटरियों का खर्चा भी बचेगा।

इस के अलावा डिप्टी स्पीकर साहिब, आप अमृतसर की किसी गली और सड़क पर चले जाएं, सभी और अंधेरा ही अंधेरा है। स्ट्रीट लाईट जो है वो आधी बिजली बोर्ड की है और आधी नगर पालिका की है

"सांझे बाप को ना रोए कोई"

मेरी आप से प्रार्थना है कि कृपा करके अमृतसर में बिजली का भी प्रबंध करा दिया जाए। इस के साथ ही मैं यह भी कहना चाहती हूं कि जो कपूरथला (Kapurthala) जिला है इस में सड़कों के ऊपर मिट्टी पड़ी हुई है पिछले पांच साल से, तीन साल से दो साल से सड़कों की हालत बहुत बुरी है। उस को भी देख लेना चाहिए। पिछले समय में सब से अधिक मंत्री इस इलाके के ही बनते रहे हैं। अंत में मेरी यह प्रार्थना है कि शिक्षा की ओर इन्स्टीच्यूट की ओर सब से पहले ध्यान दें और जो प्राईवेट ऐजूकेशनल Institutes है उन की हालत यह है कि उन में जो फीस है, कैपीटेशन फीस है, उस में लोगों को लूटा जा रहा है इस का भी नियंत्रण करें। धन्यवाद। Thank you, very much

**ਸ੍ਰੀ ਡਿਪਟੀ ਸਪੀਕਰ :** ਹਾਂ ਜੀ, ਵਿੱਤ ਮੰਤਰੀ ਸਾਹਿਬ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਡਿਪਟੀ ਸਪੀਕਰ ਸਾਹਿਬ, ਮੈਂ ਵੀ ਖੜ੍ਹਾ ਹਾਂ। ਪਹਿਲਾਂ ਥੋੜ੍ਹਾ ਜਿਹਾ ਮੈਨੂੰ ਵੀ ਬੋਲ ਲੈਣ ਦਿਓ।

**ਸ੍ਰੀ ਡਿਪਟੀ ਸਪੀਕਰ :** ਚਲੋ ਠੀਕ ਹੈ ਜੀ, ਤੁਸੀਂ ਵੀ ਪਹਿਲਾਂ ਦੋ ਮਿੰਟ ਬੋਲ ਲਓ। ਲੇਕਿਨ ਦੋ ਮਿੰਟ ਵਿਚ ਹੀ ਸਮਾਪਤ ਕਰ ਲੈਣਾ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** (ਖਡੂਰ ਸਾਹਿਬ, ਐਸ. ਸੀ) : ਡਿਪਟੀ ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਪਹਿਲਾਂ ਤੁਸੀਂ ਮੇਰਾ ਨਾਂ ਬੋਲ ਕੇ ਫਿਰ ਮੇਰੇ ਨਾਂ ਤੇ ਕੱਟ ਲਗਾ ਦਿੱਤੀ। ਤੁਸੀਂ ਮੇਰੇ ਜ਼ਿਲ੍ਹੇ ਦੇ ਹੋ। ਤੁਹਾਨੂੰ ਤਾਂ ਮੈਨੂੰ ਸਗੋਂ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਜ਼ਿਆਦਾ ਟਾਈਮ ਦੇਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਮਾਨਯੋਗ ਕੈਪਟਨ ਕੰਵਲਜੀਤ ਸਿੰਘ ਜੀ ਨੇ ਬਹੁਤ ਵਧੀਆ ਬਜਟ ਪੇਸ਼ ਕੀਤਾ ਹੈ । ਮੈਂ ਕੁਝ ਗੱਲਾਂ ਹੀ ਕਹਿਣੀਆਂ ਹਨ । ਮੈਂ ਤੁਹਾਡਾ ਬਹੁਤਾ ਸਮਾਂ ਨਹੀਂ ਲੈਣਾ । 300 ਸਾਲਾ ਜੋ ਖ਼ਾਲਸੇ ਦੀ ਜਨਮ ਸ਼ਤਾਬਦੀ ਮਨਾਈ ਜਾ ਰਹੀ ਹੈ, ਇਸ ਦਿਨ ਸਿੱਖ ਕੌਮ ਦੀ ਸਾਜਨਾ ਹੋਈ ਸੀ । ਖ਼ਾਲਸੇ ਦੀ ਸਾਜਨਾ ਦਾ ਮੁੱਖ ਕਾਰਨ ਕੀ ਸੀ ? ਜਦੋਂ ਗੁਰੂ ਤੇਗ ਬਹਾਦਰ ਸਾਹਿਬ ਦਾ ਸੀਸ ਚਾਂਦਨੀ ਚੌਂਕ, ਦਿੱਲੀ, ਵਿਖੇ ਕਲਮ ਕਰ ਦਿੱਤਾ ਗਿਆ ਸੀ ਔਰ ਜਿਸ ਨੂੰ ਕਿਸੇ ਵੀ ਉਚ ਜਾਤੀ ਦੇ ਬੰਦੇ ਨੇ ਚੁੱਕਣ ਦਾ ਹੀਆ ਨਹੀਂ ਸੀ ਕੀਤਾ ਕਿ ਮੈਂ ਇਸ ਸੀਸ ਨੂੰ ਚੁੱਕ ਲਵਾਂ, ਉਸ ਵੇਲੇ ਬਾਬਾ ਜੀਵਨ ਸਿੰਘ ਉਠੇ ਤੇ ਉਠ ਕੇ ਸੀਸ ਚੁੱਕ ਕੇ ਉਹ ਆਨੰਦਪੁਰ ਸਾਹਿਬ ਵਿਖੇ ਸੀਸ ਨੂੰ ਲੈ ਕੇ ਆਏ । ਗੁਰੂ ਗੋਬਿੰਦ ਸਿੰਘ ਜੀ ਦੇ ਮਨ ਵਿਚ ਆਇਆ ਕਿ ਇੱਕ ਪਛੜੀ ਜਾਤੀ ਦੇ ਆਦਮੀ ਨੇ ਇਹ ਸੀਸ ਚੁੱਕ ਕੇ ਲਿਆਂਦਾ ਹੈ। ਉਨ੍ਹਾਂ ਦੇ ਨਾਲ ਆਦਮੀ ਨੂੰ ਪੁੱਛਿਆ ਕਿ ਦੱਸੋ ਉਥੇ ਕੋਈ ਹੋਰ ਬੈਠਾ ਨਹੀਂ ਸੀ, ਉਚ ਸ਼੍ਰੇਣੀ ਦਾ ਬੰਦਾ ਨਹੀਂ ਸੀ ਤਾਂ ਉਨ੍ਹਾਂ ਨੇ ਕਿਹਾ ਕਿ ਬਹੁਤ ਸਾਰੇ ਸੀ, ਪਰ ਸਾਰੇ ਲੋਕ ਛੁੱਪ ਗਏ ਸੀ ਔਰ ਉਥੇ ਕਿਸੇ ਨੇ ਹਿੰਮਤ ਨਹੀਂ ਸੀ ਕੀਤੀ । ਜੇ ਕੀਤੀ ਸੀ ਤਾਂ ਇੱਕ ਪਛੜੇ ਵਰਗ ਦੇ ਬਾਬਾ ਜੀਵਨ ਸਿੰਘ ਨੇ ਹਿੰਮਤ ਕੀਤੀ, ਜੋ ਕਿ ਮਜ਼੍ਹਬੀ ਜਾਤੀ ਨਾਲ ਸਬੰਧ ਰੱਖਦਾ ਸੀ । ਗੁਰੂ ਸਾਹਿਬ ਨੇ ਉਨ੍ਹਾਂ ਨੂੰ "ਰੰਗਰੇਟਾ, ਗੁਰੂ ਕਾ ਬੇਟਾ" ਹੋਣ ਦਾ ਖਿਤਾਬ ਦਿੱਤਾ (ਘੰਟੀ) ਜਦੋਂ ਉਨ੍ਹਾਂ ਨੇ ਉਥੇ ਗੁਰੂ ਸਾਹਿਬ ਨੂੰ ਸੀਸ ਲਿਆ ਕੇ ਦਿੱਤਾ ਤਾਂ ਉਨ੍ਹਾਂ ਨੇ ਕਿਹਾ ਕਿ ਸਾਰੇ ਲੋਕ ਛੁਪ ਗਏ ਸੀ ਲੇਕਿਨ ਮੈਂ ਇਹੋ ਜਿਹਾ ਸਿੱਖ ਸਾਜਾਂਗਾ ਜਿਹੜਾ ਕਿ ਲੱਖਾਂ ਦੇ ਵਿੱਚ ਖੜ੍ਹਾ ਆਪਣੇ ਆਪ ਪਛਾਣਿਆ ਜਾਵੇਗਾ । ਜੇਕਰ ਉਹ ਖੁਦ ਛੱਪਣਾ ਚਾਹੇ ਤਾਂ ਵੀ ਉਹ ਛੁਪ ਨਹੀਂ ਸਕੇਗਾ ਔਰ ਉਹ ਲੱਖਾਂ ਵਿਚ ਖੜ੍ਹਾ ਪਛਾਣਿਆ ਜਾਏਗਾ । ਅੱਜ ਉਸ ਖ਼ਾਲਸੇ ਦਾ 300 ਸਾਲਾ ਜਨਮ ਦਿਵਸ ਮਨਾਇਆ ਜਾ ਰਿਹਾ ਹੈ ਜਿਸ ਦੇ ਕਾਰਨ ਬਾਬਾ ਜੀਵਨ ਸਿੰਘ 'ਰੰਗਰੇਟਾ, ਗੁਰੂ ਕਾ ਬੇਟਾ' ਹੈ । ਡਿਪਟੀ ਸਪੀਕਰ ਸਾਹਿਬ, ਅੱਜ ਮਾਨਯੋਗ ਕੈਪਟਨ ਸਾਹਿਬ ਨੂੰ ਇਸ ਵਾਸਤੇ ਵਿਸ਼ੇਸ਼ ਫੰਡ ਰੱਖਣੇ ਚਾਹੀਦੇ ਸੀ ਜਿਨ੍ਹਾਂ ਦੀ ਬਦੌਲਤ ਇਹ ਸਿੱਖ ਕੌਮ ਸਾਜੀ ਗਈ ਔਰ ਜਿਸ ਦਾ ਇਹ 300 ਸਾਲਾ ਜਨਮ ਦਿਵਸ ਮਨਾਇਆ ਜਾ ਰਿਹਾ ਹੈ । ਮੈਂ ਮਾਨਯੋਗ ਕੈਪਟਨ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਨੇ ਬਹੁਤ ਸਾਰੇ ਖਰਚ ਘਟਾਏ ਹਨ, ਇਹ ਪਹਿਲੇ ਫਾਇਨਾਂਸ ਮਨਿਸਟਰ ਹਨ ਜਿਨ੍ਹਾਂ ਨੇ ਬਿਓਰੋਕਰੇਸੀ ਨੂੰ ਹੱਥ ਪਾਇਆ ਹੈ ਅਤੇ ਇਨ੍ਹਾਂ ਦੀਆਂ ਗੱਡੀਆਂ ਦੀ ਗਿਣਤੀ ਨੂੰ ਘਟਾਇਆ ਹੈ । ਇਨ੍ਹਾਂ ਦੀਆਂ ਗੱਡੀਆਂ ਗੰਢੇ, ਪਿਆਜ਼ ਲੈਣ ਵਾਸਤੇ ਜਾਂਦੀਆਂ ਹਨ, ਤੀਲਾਂ ਦੀ ਡੱਬੀ ਲੈਣ ਵਾਸਤੇ ਜਾਂਦੀਆਂ ਹਨ, ਨਾਲੇ 50/- ਰੁਪਏ ਦਾ ਤੇਲ ਵੀ ਫੂਕ ਕੇ ਆਉਂਦੀਆਂ ਹਨ । ਮੈਂ ਇਹ ਵੀ ਕਹਿੰਦਾ ਹਾਂ ਕਿ ਕੈਪਟਨ ਸਾਹਿਬ ਨੇ ਫਰਾਖਦਿਲੀ ਦਿਖਾਈ ਹੈ ਕਿ ਪਹਿਲਾਂ ਅਸੀਂ ਆਪਣੇ ਆਪ ਤੇ ਖਰਚ ਘਟਾਵਾਂਗੇ, ਟੈਲੀਫੂਨਾਂ ਤੇ ਖਰਚ ਘਟਾਵਾਂਗੇ ਅਤੇ ਨਾਲ ਹੀ ਇਹ ਗੱਲ ਵੀ ਕਰ ਦਿੱਤੀ ਹੈ ਕਿ ਜਿਹੜੀਆਂ ਇਨ੍ਹਾਂ ਦੇ ਨਾਲ 2-2, 3-3 ਗੱਡੀਆਂ ਚਲਦੀਆਂ ਹਨ, ਉਹ ਵੀ ਘੱਟ ਕੀਤੀਆਂ ਜਾਣਗੀਆਂ । ਕੈਪਟਨ ਸਾਹਿਬ, ਜੇ ਹਰਿਆਣੇ ਦੇ ਵਿੱਚ ਮੰਤਰੀ ਬਚ ਸਕਦੇ ਹਨ ਤਾਂ ਤੁਹਾਨੂੰ ਵੀ ਕੋਈ ਖਤਰਾ ਨਹੀਂ ਹੋਣਾ ਚਾਹੀਦਾ । ਤੁਸੀਂ ਵੀ ਇੱਕ ਗੱਡੀ ਲੈ ਕੇ ਜਾਓ । ਤੁਸੀਂ ਸਾਡੇ ਤੇ ਬੜੀ ਮਿਹਰਬਾਨੀ ਕੀਤੀ ਹੈ ਕਿ ਤੁਸੀਂ ਸਾਨੂੰ ਸੂਮੋ

ਗੱਡੀਆਂ ਲੈ ਕੇ ਦਿੱਤੀਆਂ ਹਨ, ਅਜਿਹਾ ਕਰਕੇ ਤੁਸੀਂ ਸਰਕਾਰ ਦਾ 60 ਲੱਖ ਰੁਪਿਆ ਬਚਾ ਕੇ ਦਿੱਤਾ ਹੈ । ਸਾਡੇ ਨਾਲ ਤਾਂ ਕੋਈ ਡਰਾਈਵਰ ਨਹੀਂ ਲਗਦੇ ਕਿਉਂਕਿ ਤੁਹਾਡੇ ਡਰਾਈਵਰਾਂ ਨੂੰ ਤੇਲ ਖਾਣ ਦੀ ਆਦਤ ਹੈ ਅਤੇ ਉਨ੍ਹਾਂ ਦੀਆਂ ਗੱਡਆਂ 8 ਕਿਲੋਮੀਟਰ ਦੀ ਐਵਰੇਜ ਦਿੰਦੀਆਂ ਹਨ ਜਦੋਂ ਕਿ ਬਾਕੀ ਸਾਰੀਆਂ ਗੱਡੀਆਂ 10 ਜਾਂ 11 ਕਿਲੋਮੀਟਰ ਪ੍ਰਤੀ ਲੀਟਰ ਦੀ ਐਵਰੇਜ਼ ਦਿੰਦੀਆਂ ਹਨ । ਇਸੇ ਕਰਕੇ ਸਾਡੇ ਐਮ. ਐਲ. ਏ. ਨਾਲ ਤਾਂ ਕੋਈ ਡਰਾਈਵਰ ਡਿਊਟੀ ਕਰਨ ਨੂੰ ਤਿਆਰ ਨਹੀਂ ਅਤੇ ਕਹਿੰਦੇ ਹਨ ਕਿ ਤੁਹਾਡੀ ਗੱਡੀ ਤੇ ਸਾਨੂੰ ਤੇਲ ਨਹੀਂ ਬਚਦਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਤੁਸੀਂ ਐਮ. ਐਲ ਏ. ਸਾਹਿਬਾਨ ਨੂੰ ਡੀਜ਼ਲ ਵਾਲੀਆਂ ਸੂਮੋਂ ਗੱਡੀਆਂ ਦੇ ਕੇ ਖ਼ਰਚ ਬਚਾਇਆ ਹੈ, ਇਸੇ ਤਰ੍ਹਾਂ ਹੀ ਮੰਤਰੀ ਸਾਹਿਬਾਨ ਨੂੰ ਵੀ ਡੀਜ਼ਲ ਦੀਆਂ ਗੱਡੀਆਂ ਦਿੱਤੀਆਂ ਜਾਣ । ਜਿਹੜੀ ਪ੍ਰਾਈਵੇਟ ਗੱਡੀਆਂ ਦੇਣ ਦੀ ਗੱਲ ਕੀਤੀ ਗਈ ਹੈ, ਇਹ ਬਹੁਤ ਵਧੀਆ ਗੱਲ ਹੈ । ਮੇਰੀ ਕੁਝ ਆਈ. ਏ. ਐਸ. ਅਫ਼ਸਰ ਸਾਹਿਬਾਨ ਨਾਲ ਵੀ ਗੱਲ ਹੋਈ ਹੈ ਅਤੇ ਉਹ ਕਹਿੰਦੇ ਹਨ ਕਿ ਜੇਕਰ ਉਨ੍ਹਾਂ ਨੂੰ ਪ੍ਰਾਈਵੇਟ ਗੱਡੀਆਂ ਵਰਤਣ ਦੀ ਇਜਾਜ਼ਤ ਦੇ ਦਿੱਤੀ ਜਾਵੇ ਤਾਂ ਉਹ ਪਹਿਲਾਂ ਨਾਲੋਂ ਵਧੀਆ ਪ੍ਰਸ਼ਾਸਨ ਦੇ ਸਕਣਗੇ । ਜਿਸ ਤਰ੍ਹਾਂ ਮਲੂਕਾ ਸਾਹਿਬ ਮੰਤਰੀ ਜੀ ਨੇ ਆਪਣੀ ਪ੍ਰਾਈਵੇਟ ਗੱਡੀ ਰੱਖੀ ਹੋਈ ਹੈ । ਇਸੇ ਤਰ੍ਹਾਂ ਜੇਕਰ ਹੋਰ ਵੀ ਰੱਖ ਲੈਣ ਤਾਂ ਇਸ ਨਾਲ ਡਰਾਈਵਰਾਂ ਵਲੋਂ ਕੀਤੀ ਜਾਂਦੀ ਲੁੱਟ-ਖਸੁੱਟ ਤੇ ਝੂਠ ਤੋਂ ਖਚ ਹੋ ਤੇਲ ਦੀ ਕਾਫ਼ੀ ਬਚਤ ਕੀਤੀ ਜਾ ਸਕਦੀ ਹੈ ।

(*ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

*1-01 ਵਜੇ ਬਾਅਦ ਦੁਪਹਿਰ

ਸਪੀਕਰ ਸਾਹਿਬ, ਮੈਂ ਬਹੁਤਾ ਸਮਾਂ ਨਾ ਲੈਂਦਾ ਹੋਇਆ ਇਤਨਾ ਹੀ ਕਹਿੰਦਾ ਹਾਂ ਕਿ ਜਿਹੜਾ ਸਾਈਕਲਾਂ ਤੇ 5 % ਤੋਂ 6 % ਟੈਕਸ ਵਧਾਇਆ ਹੈ, ਕਿਉਂਕਿ ਇਹ ਗਰੀਬ ਦਾ ਵਹੀਕਲ ਹੈ, ਇਸ ਲਈ ਇਸ ਨੂੰ ਘੱਟ ਕਰਨਾ ਚਾਹੀਦਾ ਹੈ ਤਾਂ ਜੋ ਗਰੀਬ ਲੋਕਾਂ ਨੂੰ ਕੁਝ ਫਾਇਦਾ ਹੋ ਸਕੇ ।

ਮੈਂ ਧੰਨਵਾਦੀ ਹਾਂ ਕਿ ਜਿਹੜਾ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਵਾਸਤੇ ਪਹਿਲਾਂ ਜੋ ਬਾਹਰਵਾਰ ਮਕਾਨ ਬਣਾ ਕੇ, ਕਲੋਨੀਆਂ ਬਣਾ ਕੇ ਦਿੱਤੀਆਂ ਜਾਂਦੀਆਂ ਸਨ ਅਤੇ ਇਸ ਤਰ੍ਹਾਂ ਉਨ੍ਹਾਂ ਦਾ ਸੋਸ਼ਣ ਹੁੰਦਾ ਸੀ, ਉਸ ਦੀ ਥਾਂ ਤੇ ਹੁਣ ਕੈਪਟਨ ਸਾਹਿਬ ਅਤੇ ਮਾਨਯੋਗ ਮੁੱਖ ਮੰਤਰੀ ਜੀ ਨੇ ਇਹ ਕਰ ਦਿੱਤਾ ਹੈ ਕਿ ਜਿਥੇ ਉਹ ਹੁਣ ਰਹਿੰਦੇ ਹਨ ਉਥੇ ਹੀ ਉਨ੍ਹਾਂ ਨੂੰ ਆਪਣੇ ਮਕਾਨ ਪੱਕੇ ਕਰਨ ਵਾਸਤੇ 25,000/- ਰੁਪਏ ਦੀ ਰਕਮ ਮਿਲਿਆ ਕਰੇਗੀ, ਇਹ ਬੜੀ ਵਧੀਆ ਗੱਲ ਹੋਵੇਗੀ ।

ਸਪੀਕਰ ਸਾਹਿਬ, ਪਿਛੇ ਜਿਹੇ ਅਸੀਂ ਸਾਰੇ ਪਛੜੇ ਵਰਗਾਂ ਦੇ ਐਮ. ਐਲ ਏਜ਼ ਨੇ ਮੀਟਿੰਗ ਕੀਤੀ ਸੀ । ਕੈਪਟਨ ਸਾਹਿਬ ਅਤੇ ਸਪੀਕਰ ਸਾਹਿਬ ਨੂੰ ਕਿਹਾ ਸੀ ਕਿ ਕੋਠੀਆਂ/ ਗੱਡੀਆਂ ਨਾਲ ਸਾਡੀ ਗੱਲ ਨਹੀਂ ਬਣਨੀ । ਉਹ ਕੌਮ ਉਤਨੀ ਦੇਰ ਤੱਕ ਉਪਰ ਨਹੀਂ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਉਠ ਸਕਦੀ ਜਿਤਨੀ ਦੇਰ ਤੱਕ ਉਹ ਐਜੂਕੇਟ ਨਾ ਹੋਵੇ। ਸਾਨੂੰ ਸਦੀਆਂ ਤੋਂ ਇਗਨੋਰ ਕੀਤਾ ਜਾ ਰਿਹਾ ਹੈ। ਸਾਡੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਲੋਕ ਐਜੂਕੇਸ਼ਨ ਵਿਚ ਬਹੁਤ ਹੀ ਜ਼ਿਆਦਾ ਪਛੜੇ ਹੋਏ ਹਨ। ਜਿਤਨੇ ਵੀ ਅਨੁਸੂਚਿਤ ਜਾਤੀਆਂ ਦੇ ਆਈ. ਏ. ਐਸ ਅਫਸਰ ਹਨ ਉਨ੍ਹਾਂ ਵਿਚੋਂ ਸ਼ਾਇਦ ਹੀ ਕੋਈ ਇਕ-ਦੋ ਪ੍ਰਤੀਸ਼ਤ ਹੀ ਮਜ਼ਬੀ ਸਿੱਖਾਂ ਦੇ ਹੋਣਗੇ। ਸਾਡੇ ਭਾਈਚਾਰੇ ਦੇ ਸਿਰ ਤੇ ਪਿਛਲੇ ਪੰਜਾਹ ਸਾਲ ਕਾਂਗਰਸ ਪਾਰਟੀ ਨੇ ਰਾਜ ਕੀਤਾ। ਸਾਡੇ ਨਾਲ ਫੋਕੀਆਂ ਗੱਲਾਂ ਤਾਂ ਕੀਤੀਆਂ, ਪਰ ਅਸਲ ਵਿਚ ਕੀਤਾ ਕੁਝ ਵੀ ਨਹੀਂ। ਸਾਡੇ ਮਾਨਯੋਗ ਕੈਪਟਨ ਸਾਹਿਬ ਅਤੇ ਮਾਨਯੋਗ ਮੁੱਖ ਮੰਤਰੀ ਸਾਡੇ ਪਛੜੇ ਵਰਗ ਦੇ ਨਾਲ ਬਹੁਤ ਜ਼ਿਆਦਾ ਹਮਦਰਦੀ ਰੱਖਦੇ ਹਨ। ਇਹ ਸਾਡੇ ਪਹਿਲੇ ਖਜ਼ਾਨਾ ਮੰਤਰੀ ਹਨ, ਜਿਨ੍ਹਾਂ ਦੇ ਮਨ ਵਿਚ ਅਨੁਸੂਚਿਤ ਜਾਤੀਆਂ ਦੇ ਪ੍ਰਤੀ ਕੋਈ ਵਿਤਕਰਾ ਨਹੀਂ ਹੈ। ਮੈਂ ਉਨ੍ਹਾਂ ਨੂੰ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਵਾਸਤੇ ਪੰਜਾਬ ਵਿਚ ਬਲਾਕ ਪੱਧਰ ਤੇ ਇਕ-ਇਕ ਪ੍ਰਾਈਵੇਟ ਸਕੂਲ ਖੋਲ੍ਹਿਆ ਜਾਵੇ, ਜਿਨ੍ਹਾਂ ਵਿਚ 50% ਬੱਚੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਹੋਣ, 25% ਬੱਚੇ ਛੋਟੇ ਕਿਸਾਨਾਂ ਦੇ ਹੋਣ ਅਤੇ ਬਾਕੀ ਦੇ ਦੂਸਰੇ ਭਾਈਚਾਰੇ ਦੇ ਹੋਣ। ਉਨ੍ਹਾਂ ਸਕੂਲਾਂ ਨੂੰ ਏਡ ਦੇ ਕੇ ਕਿਸੇ ਪ੍ਰਾਈਵੇਟ ਸੰਸਥਾ ਵਲੋਂ ਚਲਵਾਇਆ ਜਾਵੇ ਤਾਂ ਕਿ ਸਾਡੇ ਬੱਚਿਆਂ ਨੂੰ ਵਧੀਆ ਐਜੂਕੇਸ਼ਨ ਮਿਲ ਸਕੇ। ਗੌਰਮਿੰਟ ਸਕੂਲਾਂ ਦਾ ਬਿਲਕੁਲ ਹੀ ਭੱਠਾ ਬੈਠਾ ਹੋਇਆ ਹੈ। ਉਨ੍ਹਾਂ ਸਕੂਲਾਂ ਵਿਚ ਕੇਵਲ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਜਾਤੀਆਂ ਦੇ ਬੱਚੇ ਹੀ ਪੜ੍ਹਦੇ ਹਨ। ਕੋਈ ਸਰਮਾਏਦਾਰਾਂ ਦੇ ਬੱਚੇ ਨਹੀਂ ਪੜ੍ਹਦੇ। ਸਵਰਨ ਜਾਤੀਆਂ ਦੇ ਮਾਸਟਰ ਉਨ੍ਹਾਂ ਬੱਚਿਆਂ ਨੂੰ ਕੋਈ ਪੜ੍ਹਾਈ ਨਹੀਂ ਕਰਵਾਉਂਦੇ। ਜੇਕਰ ਇਸੇ ਤਰ੍ਹਾਂ ਹੀ ਚਲਦਾ ਰਿਹਾ ਤਾਂ ਸਾਡੇ ਬੱਚੇ ਬਹੁਤ ਹੀ ਪਿਛੇ ਰਹਿ ਜਾਣਗੇ। ਸਾਡੀ ਪੰਜਾਬ ਵਿਚ ਕੁੱਲ 32% ਆਬਾਦੀ ਹੈ। ਸਰਕਾਰ 2% ਮੁਲਾਜ਼ਮਾਂ ਵਾਸਤੇ ਤਾਂ ਬੜਾ ਧਿਆਨ ਦੇ ਰਹੀ ਹੈ, ਠੀਕ ਹੈ ਦੇਣਾ ਵੀ ਚਾਹੀਦਾ ਹੈ ਪ੍ਰੰਤੂ ਸਾਡੀ 32% ਆਬਾਦੀ ਹੋਣ ਤੇ ਜੋ ਧਿਆਨ, ਜੋ ਪੈਸਾ ਰੱਖਿਆ ਜਾਣਾ ਚਾਹੀਦਾ ਸੀ, ਉਹ ਨਹੀਂ ਰੱਖਿਆ ਗਿਆ। ਇਸ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਮੈਂ ਦੁਬਾਰਾ ਫਿਰ ਇਹ ਬੇਨਤੀ ਕਰਾਂਗਾ ਕਿ ਸਾਡੇ ਵਾਸਤੇ ਕੋਈ ਵਿਸ਼ੇਸ਼ ਸਕੂਲ ਖੋਲ੍ਹੇ ਜਾਣ ਤਾਂ ਕਿ ਜੋ ਲੋਕ ਸਦੀਆਂ ਤੋਂ ਲਿਤਾੜੇ ਹੋਏ ਹਨ ਅਤੇ ਉਪਰ ਨਹੀਂ ਉਠ ਸਕੇ, ਉਹ ਐਜੂਕੇਟ ਹੋ ਕੇ ਆਪਣੇ ਦੇਸ਼, ਕੌਮ ਵਿਚ ਭਾਗੀਦਾਰੀ ਲੈ ਸਕਣ ਅਤੇ ਉਨ੍ਹਾਂ ਦੇ ਬੱਚੇ ਅਫਸਰ ਬਣ ਸਕਣ। ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤਾ ਸਮਾਂ ਨਹੀਂ ਲੈਣਾ। ਮੈਂ ਇੱਕ ਦੋ ਗੱਲਾਂ ਆਪਣੇ ਹਲਕੇ ਦੀਆਂ ਕਰਨੀਆਂ ਹਨ। ਸਾਡੀ ਐਗਰੀਕਲਚਰ ਜ਼ਮੀਨ ਵਧ ਨਹੀਂ ਸਕਦੀ ਅਤੇ ਇਸਦਾ ਸਬਸਿਟ੍ਰਿਊਟ ਹੈ ਫੈਕਟਰੀਆਂ ਜਾਂ ਪਸ਼ੂ ਧਨ ਨੂੰ ਡਿਵੈਲਪ ਕੀਤਾ ਜਾਵੇ। ਸਾਡੇ ਮਾਨਯੋਗ ਮੰਤਰੀ ਡਾਕਟਰ ਰਤਨ ਸਿੰਘ ਜੀ ਮੇਰੀ ਕੰਸਟੀਚੂਐਂਸੀ ਵਿੱਚ ਜਾ ਕੇ ਐਲਾਨ ਕਰਕੇ ਆਏ ਹਨ ਕਿ ਦੋ ਡਿਸਪੈਂਸਰੀਆਂ ਖੋਲ੍ਹੀਆ ਜਾਣਗੀਆਂ, ਮੈਂ ਇਨ੍ਹਾਂ ਨੂੰ ਕਿਹਾ ਸੀ ਕਿ ਬਹੁਤੀਆਂ ਨਹੀਂ ਖੋਲ੍ਹ ਸਕਦੇ ਤਾਂ ਐਲਾਨ ਨਾ ਕਰਨਾ। ਇਹ ਐਲਾਨ ਕਰ ਆਏ ਅਤੇ ਹੁਣ ਉਹ ਆਪਣੇ ਐਲਾਨ ਤੇ ਪੂਰੇ ਨਹੀਂ ਉਤਰੇ ਅਤੇ ਉਥੇ ਕੋਈ ਡਿਸਪੈਂਸਰੀ ਨਹੀਂ ਖੋਲ੍ਹੀ ਗਈ।

**ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ (ਡਾਕਟਰ ਰਤਨ ਸਿੰਘ) :** ਸਪੀਕਰ ਸਾਹਿਬ, ਸਾਡੇ ਕੋਲ ਸਟਾਫ ਦੀ ਕਮੀ ਸੀ। ਇਕ ਅਪ੍ਰੈਲ ਤੋਂ ਸਟਾਫ ਪੂਰਾ ਹੋ ਜਾਵੇਗਾ। ਦੋ ਦੀ ਥਾਂ ਉਥੇ ਪੰਜ ਡਿਸਪੈਂਸਰੀਆਂ ਖੋਲ੍ਹ ਦਿਆਂਗੇ ਜੀ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਮੈਂ ਇਨ੍ਹਾਂ ਦਾ ਬੜਾ ਧੰਨਵਾਦੀ ਹਾਂ ਜੀ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਸਾਡੇ ਐਲਾਨ ਕਰਕੇ ਆਏ ਸਨ ਕਿ 100 ਬੈਡ ਵਾਲਾ ਹਸਪਤਾਲ ਬਣਾਇਆ ਜਾਵੇਗਾ ਪਰ ਅਜੇ ਤੱਕ ਉਥੇ ਇਕ ਵੀ ਇੱਟ ਨਹੀਂ ਪੁੱਜੀ ਅਤੇ ਨਾ ਹੀ ਹੋਰ ਕੁਝ ਕੀਤਾ ਗਿਆ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੋ ਤੁਸੀਂ ਤਿੰਨ ਵੇਰ ਐਲਾਨ ਕਰਕੇ ਆਏ ਹੋ, ਸਾਡੀ ਸਬ-ਡਵੀਜ਼ਨ ਖਡੂਰ ਸਾਹਿਬ, ਜਿਸ ਨੂੰ 8 ਗੁਰੂਆਂ ਦੀ ਚਰਨ-ਛੋਹ ਪ੍ਰਾਪਤ ਹੈ, ਉਥੇ ਹੀ ਸੰਗਤ-ਪੰਗਤ ਦਾ ਕੰਮ ਸ਼ੁਰੂ ਹੋਇਆ ਸੀ, ਉਥੇ ਹਸਪਤਾਲ ਤੁਰੰਤ ਬਣਾਇਆ ਜਾਵੇ। ਮੁੱਖ ਮੰਤਰੀ ਸਾਹਿਬ ਦੋ ਵਾਰ ਉਥੇ ਐਗਰੀਕਲਚਰਲ ਡਿਵੈਲਪਮੈਂਟ ਬੈਂਕ ਖੋਲ੍ਹਣ ਬਾਰੇ ਵੀ ਕਹਿਕੇ ਆਏ ਹਨ, ਦੋ ਸਾਲ ਹੋ ਚੁੱਕੇ ਹਨ। ਇਕ ਵੇਰ ਉਥੇ ਮੇਲੇ ਤੇ ਅਤੇ ਇਕ ਵੇਰ ਡਾ. ਭੀਮ ਰਾਓ ਜੀ ਦੀ ਪਤਨੀ ਸੀਤਾ ਰਾਓ ਜਦੋਂ ਆਈ ਸੀ, ਉਦੋਂ ਵੀ ਉਥੇ ਐਲਾਨ ਕਰਕੇ ਆਏ ਸੀ ਕਿ ਇਥੇ ਹਸਪਤਾਲ ਤਿਆਰ ਕਰ ਦੇਵਾਂਗੇ ਅਤੇ ਬੈਂਕ ਵੀ ਖੋਲ੍ਹਾਂਗੇ। ਇਸ ਲਈ ਮੇਰੀ ਬੇਨਤੀ ਹੈ ਕਿ ਮੁੱਖ ਮੰਤਰੀ ਸਾਹਿਬ ਜੋ ਐਲਾਨ ਕਰਕੇ ਆਏ ਸਨ, ਉਸ ਨੂੰ ਪੂਰਾ ਕਰਨ ਦੀ ਖੇਚਲ ਕਰਨ, ਤਾਂ ਕਿ ਸਾਡੀ ਸਰਕਾਰ ਨੇ ਜੋ ਕਿਸਾਨਾਂ ਨੂੰ ਇਕ ਲੱਖ ਰੁਪਏ ਦੀ ਲਿਮਟ ਦਿੱਤੀ ਹੈ ਅਤੇ ਉਸਦੇ ਨਾਲ ਖੁਸ਼ਹਾਲੀ ਆਉਣੀ ਹੈ, ਕਿਸਾਨ ਉਸਦਾ ਫਾਇਦਾ ਉਠਾ ਸਕਣ। ਤਰਨਤਾਰਨ ਸਬ-ਡਵੀਜ਼ਨ ਵਿੱਚ ਮੇਰੇ ਏਰੀਏ ਦੇ ਲੋਕ ਜਾ ਨਹੀਂ ਸਕਦੇ, ਇਸ ਲਈ ਖਡੂਰ ਸਾਹਿਬ ਵਿਖੇ ਬੈਂਕ ਖੋਲ੍ਹਿਆ ਜਾਵੇ ਤਾਂ ਕਿ ਕਿਸਾਨ ਲਿਮਟ ਦਾ ਫਾਇਦਾ ਉਠਾ ਸਕਣ। ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ ਸਾਹਿਬ ਵੀ ਦੋ ਵਾਰ ਐਲਾਨ ਕਰਕੇ ਆਏ ਹਨ। ਮੈਂ ਬੇਨਤੀ ਕਰਾਂਗਾ ਕਿ ਉਹ ਆਪਣੇ ਐਲਾਨ ਤੇ ਪੂਰਾ ਉਤਰਣ ਤਾਂ ਕਿ ਸਰਕਾਰ ਦੇ ਭਰੋਸੇ ਤੇ ਲੋਕ ਵਿਸ਼ਵਾਸ ਕਰ ਸਕਣ। ਇਨ੍ਹਾਂ ਗੱਲਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ਼੍ਰੀ ਸਪੀਕਰ :** ਵਿੱਤ ਮੰਤਰੀ ਸਾਹਿਬ। ਹਾਂ ਜੀ, ਤੁਸੀਂ ਕਿੰਨਾ ਸਮਾਂ ਲਵੋਗੇ।

**ਵਿੱਤ ਅਤੇ ਯੋਜਨਾ ਮੰਤਰੀ :** 35-40 ਮਿੰਟ ਲੱਗਣਗੇ।

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਇਸ ਹਾਊਸ ਦੀ ਪਰੰਪਰਾ ਹੈ ਕਿ ਨਵੇਂ ਚੁਣੇ ਮੈਂਬਰਾਂ ਨੂੰ ਵੀ ਸਮਾਂ ਦਿੱਤਾ ਜਾਂਦਾ ਹੈ। ਮੇਰਾ ਨਾਮ ਪਾਰਲੀਮਾਨੀ ਅਫੇਅਰਜ਼ ਦੇ ਮਨਿਸਟਰ ਸਾਹਿਬ ਨੇ ਕੱਲ੍ਹ ਦਾ ਤੁਹਾਨੂੰ ਭੇਜਿਆ ਹੋਇਆ ਹੈ। ਮੈਂ ਸਾਰੀ ਰਾਤ ਤਿਆਰੀ ਕਰਦਾ ਰਿਹਾ ਹਾਂ। ਇਸ ਲਈ ਬੇਨਤੀ ਹੈ ਕਿ ਮੈਨੂੰ ਦੋ ਚਾਰ ਮਿੰਟ ਨਵੇਂ ਬੰਦੇ ਨੂੰ ਜ਼ਰੂਰ ਦੇਣੇ ਚਾਹੀਦੇ ਹਨ। ਆਪਾਂ ਖਾਣਾ ਹੀ ਖਾਣਾ ਹੈ, ਦੋ ਚਾਰ ਮਿੰਟ ਬਾਅਦ ਵਿੱਚ ਖਾ ਲਵਾਂਗੇ ਜੀ।

**ਸ੍ਰੀ ਸਪੀਕਰ :** ਠੀਕ ਹੈ । ਮੁਖਮੈਲਪੁਰਾ ਜੀ ਸਿਰਫ਼ ਦੋ ਤਿੰਨ ਮਿੰਟ ਹੀ ਬੋਲਣਾ ਹੈ ।

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ** (ਘਨੌਰ) : ਮਾਨਯੋਗ ਸਪੀਕਰ ਸਾਹਿਬ, ਤੁਸੀਂ ਮੈਨੂੰ ਦੋ ਤਿੰਨ ਮਿੰਟ ਦਾ ਸਮਾਂ ਦਿਤਾ ਹੈ, ਧੰਨਵਾਦ ।

ਸਪੀਕਰ ਸਾਹਿਬ ਮੈਂ ਥੋੜ੍ਹੇ ਜਿਹੇ ਸਮੇਂ ਵਿਚ ਹੀ ਖਤਮ ਕਰ ਦੇਵਾਂਗਾ । ਸਪੀਕਰ ਸਾਹਿਬ, ਜੋ ਬਜਟ ਵਿੱਤ ਮੰਤਰੀ ਸਾਹਿਬ ਕੈਪਟਨ ਕੰਵਲਜੀਤ ਸਿੰਘ ਜੀ ਵਲੋਂ ਪੇਸ਼ ਕੀਤਾ ਗਿਆ ਹੈ, ਮੈਂ ਇਸ ਦੇ ਹੱਕ ਵਿਚ ਔਰ ਸਪੋਰਟ ਵਿਚ ਖੜ੍ਹਾ ਹੋਇਆ ਹਾਂ । ਹੁਣ ਅਸੀਂ ਵੀਹਵੀਂ ਸਦੀ ਤੋਂ ਇਕੀਵੀਂ ਸਦੀ ਵਿਚ ਦਾਖਲ ਹੋ ਰਹੇ ਹਾਂ । ਇਹ ਜਿਹੜਾ ਬਜਟ ਪੇਸ਼ ਹੋਇਆ ਹੈ, ਇਸ ਬਜਟ ਤੇ ਸਾਹਮਣੇ ਬੈਠੇ ਵੀਰਾਂ ਨੇ ਬਹੁਤ ਕਿੰਤੂ-ਪਰੰਤੂ ਕੀਤਾ ਹੈ ਪਰ ਜੇ ਇਸ ਬਜਟ ਨੂੰ ਘੋਖਿਆ ਜਾਵੇ ਤਾਂ ਇਹ ਬਹੁਤ ਵਧੀਆ ਬਜਟ ਸਾਬਤ ਹੁੰਦਾ ਹੈ । ਪਹਿਲਾਂ ਜਿਹੜੇ ਬਜਟ ਪੇਸ਼ ਕੀਤੇ ਜਾਂਦੇ ਰਹੇ ਹਨ, ਉਹ ਘਾਟੇ ਵਾਲੇ ਬਜਟ ਤੇ ਮਾਰੂ ਬਜਟ ਪੇਸ਼ ਕੀਤੇ ਜਾਂਦੇ ਰਹੇ ਹਨ । ਅੱਜ ਅਸੀਂ ਵੀਹਵੀਂ ਸਦੀ ਪਾਰ ਕਰਕੇ ਇੱਕੀਵੀਂ ਸਦੀ ਵੱਲ ਜਾ ਰਹੇ ਹਾਂ । ਵਿੱਤ ਮੰਤਰੀ ਸਾਹਿਬ ਨੇ ਇਸ ਬਜਟ ਵਿਚ ਕਾਫੀ ਕੁਝ ਦਰਸਾਉਣ ਦੀ ਕੋਸ਼ਿਸ਼ ਕੀਤੀ ਹੈ । ਸਾਨੂੰ ਅਜ਼ਾਦੀ ਮਿਲੀ ਨੂੰ ਪੰਜਾਹ ਸਾਲ ਬੀਤ ਚੁੱਕੇ ਹਨ ਪਰ ਕੁਝ ਵੀ ਨਹੀਂ ਕੀਤਾ ਗਿਆ । ਸਭ ਤੋਂ ਪਹਿਲਾਂ ਜਿਹੜਾ ਮਨੋਰਥ ਰੱਖਿਆ ਗਿਆ ਉਹ ਹੈ ਰਿਸਟੋਰੇਸ਼ਨ ਆਫ ਹਿਊਮਨ ਡਿਗਨਿਟੀ ਐਂਡ ਆਨਰ । ਇਸ ਵਿਚ ਹਰ ਨਾਗਰਿਕ ਦਾ ਮਾਣ-ਸਨਮਾਨ ਕਿਵੇਂ ਬਰਕਰਾਰ ਰੱਖਿਆ ਜਾਵੇ, ਇਸ ਦਾ ਲੇਖਾ ਜ਼ੋਖਾ ਕਰਨਾ ਹੈ । ਸਪੀਕਰ ਸਾਹਿਬ, ਜਦੋਂ ਤੋਂ ਬਾਦਲ ਸਾਹਿਬ ਨੇ ਸਰਕਾਰ ਸੰਭਾਲੀ ਹੈ, ਉਸ ਤੋਂ ਬਾਅਦ ਪੰਜਾਬ ਵਿਚ ਜੋ ਤਰੱਕੀ ਹੋਈ ਹੈ, ਉਹ ਪਿਛਲੇ ਪੰਜਾਹ ਸਾਲ ਵਿਚ ਨਹੀਂ ਹੋਈ । ਮੇਰੇ ਸਾਹਮਣੇ ਬੈਠੇ ਵੀਰ ਕਈ ਵਾਰੀ ਇਸ ਗੱਲ ਦਾ ਗੁੱਸਾ ਗਿਲਾ ਕਰਦੇ ਰਹੇ ਹਨ, ਸਾਡੇ ਤੇ ਇਲਜ਼ਾਮ ਲਗਾਉਂਦੇ ਰਹੇ ਹਨ । ਇਹ ਅਖਬਾਰਾਂ, ਟੀ. ਵੀ. ਅਤੇ ਰੇਡੀਓ ਰਾਹੀਂ ਸਾਡੇ ਤੇ ਇਲਜ਼ਾਮ ਲਗਾਉਂਦੇ ਹਨ ਪਰ ਪਿਛਲੇ ਸਮੇਂ ਵਿਚ ਲੋਕਾਂ ਨੇ ਜੋ ਲੇਖਾ-ਜੋਖਾ ਕੀਤਾ ਹੈ, ਉਹ ਸਭ ਦੇ ਸਾਹਮਣੇ ਹੈ ।

ਹੁਣ ਮੈਂ ਬਜਟ ਵਿਚ ਦਰਜ ਪੈਰ੍ਹਾ-5 ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, 300 ਸਾਲਾ ਖਾਲਸੇ ਦਾ ਸਾਜਨਾ ਦਿਵਸ ਮਨਾਇਆ ਜਾ ਰਿਹਾ ਹੈ । ਬਜਟ ਵਿਚ ਪੈਰ੍ਹਾ ਨੰਬਰ 5 ਵਿਚ ਲਿਖਿਆ ਹੈ ਕਿ 300 ਸਾਲਾ ਖਾਲਸਾ ਸਾਜਨਾ ਦਿਵਸ ਦੇ ਸਬੰਧ ਵਿਚ ਆਨੰਦਪੁਰ ਸਾਹਿਬ ਨੂੰ ਹਿੰਦੁਸਤਾਨ ਦਾ ਅੱਠਵਾਂ ਅਜੂਬਾ ਬਣਾਇਆ ਜਾ ਰਿਹਾ ਹੈ । "ਸੇਵਨ ਵੰਡਰਜ਼ ਆਫ ਦਿ ਵਰਲਡ" ਵਿਚੋਂ ਸੱਤਵਾਂ ਅਜੂਬਾ ਆਗਰੇ ਵਿਚ ਹੈ । ਇਹ ਅਜੂਬਾ ਸ਼ਾਹ ਜਹਾਨ ਨੇ ਆਪਣੀ ਬੇਗਮ ਮੁਮਤਾਜ ਦੀ ਯਾਦ ਵਿਚ ਬਣਵਾਇਆ ਸੀ । ਬਾਦਲ ਸਾਹਿਬ ਨੇ ਅੱਠਵਾਂ ਅਜੂਬਾ ਆਨੰਦਪੁਰ ਸਾਹਿਬ ਵਿਖੇ ਬਣਾਉਣ ਦਾ ਫੈਸਲਾ ਕੀਤਾ ਹੈ । ਉਹ ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਕਮੇਟੀ ਅਤੇ ਹੋਰ ਸਿੱਖ ਜਥੇਬੰਦੀਆਂ ਨਾਲ ਮਿਲ ਕੇ ਆਨੰਦਪੁਰ ਸਾਹਿਬ ਵਿਖੇ ਅੱਠਵਾਂ ਅਜੂਬਾ ਬਣਾ ਰਹੇ ਹਨ । ਅੱਜ ਜਿਹੜੇ ਲੋਕ ਬਾਦਲ ਸਾਹਿਬ ਨੂੰ ਪੁੱਤਰ ਮੋਹ ਵਾਲਾ ਕਹਿੰਦੇ ਹਨ, ਅੱਜ ਉਹ ਦੇਖਣ ਕਿ ਬਾਦਲ

ਸਾਹਿਬ ਕੌਮ ਪ੍ਰਤੀ, ਪੰਜਾਬੀਆਂ ਦੇ ਲੋਕ ਪ੍ਰਤੀ ਕਿੰਨੇ ਸੁਹਿਰਦ ਹਨ ਅਤੇ ਆਨੰਦਪੁਰ ਸਾਹਿਬ ਵਿਖੇ 300 ਸਾਲਾ ਖਾਲਸਾ ਸਾਜਨਾ ਦਿਵਸ ਮਨਾ ਕੇ ਅੱਠਵਾਂ ਅਜੂਬਾ ਕਾਇਮ ਕਰ ਰਹੇ ਹਨ। ਇਸ ਨੂੰ ਦੁਨੀਆਂ ਭਰ ਦੇ ਲੋਕ ਦੇਖਣ ਆਉਣਗੇ। ਇਸ ਸਮੇਂ ਜਿੱਥੇ ਅਸੀਂ ਖਾਲਸਾ ਪੰਥ ਦਾ 300 ਸਾਲਾ ਸਾਜਨਾ ਦਿਵਸ ਮਨਾ ਰਹੇ ਹਾਂ ਉਥੇ ਸਮੁੱਚੇ ਸੰਸਾਰ ਵਿਚ "ਵਿਮੈਨ ਡੇ" ਮਨਾਇਆ ਜਾ ਰਿਹਾ ਹੈ, "ਵਿਮੈਨ ਡੇ" ਵਿਚ ਸਭ ਤੋਂ ਪਹਿਲਾਂ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਬੀਬੀ ਜਾਗੀਰ ਕੌਰ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਬਣਾਇਆ ਹੈ।

(ਇਸ ਸਮੇਂ ਸਰਦਾਰ ਮਨਜੀਤ ਸਿੰਘ ਕਲਕੱਤਾ ਅਤੇ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ।)

**ਸ੍ਰੀ ਸਪੀਕਰ** : ਨਹੀਂ ਜੀ।

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ** : ਸਪੀਕਰ ਸਾਹਿਬ, ਇਸਤਰੀਆਂ ਨੂੰ ਉਨ੍ਹਾਂ ਦੇ ਹੱਕਾਂ ਤੋਂ ਵਾਂਝਾ ਨਹੀਂ ਕੀਤਾ ਜਾ ਸਕਦਾ। ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਆਪਣੀ ਬਾਣੀ ਵਿਚ ਲਿਖਿਆ ਸੀ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ ॥"

(ਇਸ ਸਮੇਂ ਸਰਦਾਰ ਮਨਜੀਤ ਸਿੰਘ ਕਲਕੱਤਾ ਅਤੇ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਕਾਫ਼ੀ ਸ਼ੋਰ ਸੀ।)

**ਸ੍ਰੀ ਸਪੀਕਰ** : ਜ਼ੀਰਾ ਸਾਹਿਬ, ਬੈਠ ਜਾਓ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਅਸੀਂ ਪ੍ਰੋਟੈਸਟ ਵਜੋਂ ਵਾਕ ਆਊਟ ਕਰਦੇ ਹਾਂ।

---

## WALK OUT

(ਇਸ ਸਮੇਂ ਸਰਦਾਰ ਮਨਜੀਤ ਸਿੰਘ ਕਲਕੱਤਾ [ਮੈਂਬਰ ਸ਼੍ਰੋਮਣੀ ਅਕਾਲੀ ਦਲ] ਸਦਨ ਵਿਚੋਂ ਵਾਕ ਆਊਟ ਕਰ ਗਏ।)

---

## GENERAL DISCUSSION ON THE BUDGET ESTIMATES FOR THE YEAR 1999-2000 (*Resumption*)

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ** : ਸਪੀਕਰ ਸਾਹਿਬ, ਬੀਬੀ ਜਗੀਰ ਕੌਰ ਇਸ ਮਹਾਨ ਸਦਨ ਦੀ ਮੈਂਬਰ ਹੈ। ਉਸ ਨੂੰ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਬਣਾਇਆ ਗਿਆ ਹੈ।

[ਸਰਦਾਰ ਅਜੈਬ ਸਿੰਘ ਮੁਖਮੈਲਪੁਰਾ]

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ **ਬੋਲ ਰਹੇ ਸਨ ਪਰ ਮਾਈਕ ਬੰਦ ਹੋਣ ਕਾਰਨ ਸੁਣਾਈ ਨਹੀਂ ਸੀ ਦੇ ਰਿਹਾ ।)

**ਸ਼੍ਰੀ ਸਪੀਕਰ** ਜ਼ੀਰਾ ਜੀ, ਤੁਸੀਂ ਬੈਠ ਜਾਓ । ਉਨ੍ਹਾਂ ਨੂੰ ਸੁਣਨ ਦੀ ਕੋਸ਼ਿਸ਼ ਕਰੋ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਜ਼ੀਰਾ ਸਾਹਿਬ ਜੋ ਬੋਲ ਰਹੇ ਹਨ, ਇਹ ਐਕਸਪੰਜ ਕਰ ਦੇਣਾ । ਸਰਦਾਰ ਅਜੈਬ ਸਿੰਘ ਜੀ, ਤੁਸੀਂ ਆਪਣੀ ਸਪੀਚ ਕੰਟੀਨਿਊ ਰੱਖੋ ।

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ** ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਇਸ ਬਜਟ ਵਿਚ ਸਾਰਿਆਂ ਦੀਆਂ ਮੰਗਾਂ ਸਵੀਕਾਰ ਕਰਦੇ ਹੋਏ, ਗੁਰੂ ਸਾਹਿਬ ਤੋਂ ਆਸ਼ੀਰਵਾਦ ਪ੍ਰਾਪਤ ਕਰਕੇ, ਸਾਰੇ ਕੰਮ ਨੂੰ ਨਿਰਭੈ ਹੋ ਕੇ, ਨਿਡਰ ਹੋ ਕੇ, ਇਹ ਬਜਟ ਪੇਸ਼ ਕੀਤਾ ਹੈ । ਇਸ ਦੇ ਵਿਚ ਸਾਰਿਆਂ ਦੇ ਉਪਰ ਜੋ ਥੋੜ੍ਹਾ ਜਿਹਾ ਟੈਕਸ ਲਗਾਇਆ ਗਿਆ ਹੈ, ਉਹ ਸਰਕਾਰ ਚਲਾਉਣ ਵਾਸਤੇ ਜ਼ਰੂਰੀ ਸੀ । ਗੁਰੂ ਜੀ ਨੇ 'ਸ਼ਿਵਾ' ਜੀ ਤੋਂ ਸ਼ਕਤੀ ਲਈ ਸੀ, ਉਨ੍ਹਾਂ ਨੇ ਕਿਹਾ ਸੀ ,

"ਦੇਹ ਸਿਵਾ ਬਰ ਮੋਹ ਇਹੈ, ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ ।

ਨਾ ਡਰੋਂ ਅਰ ਸਿਉਂ ਜਬ ਜਾਇ ਲਰੋਂ, ਨਿਸਚੈ ਕਰ ਅਪਨੀ ਜੀਤ ਕਰੋਂ ।"

ਉਸੇ ਧਾਰਨਾ ਤਹਿਤ ਇਹ ਬਜਟ ਪੇਸ਼ ਕੀਤਾ ਹੈ । ਇਸ ਵਿਚ ਹਰ ਇਕ ਤੇ ਟੈਕਸ ਲਾਇਆ ਹੈ । ਜਿਹੜੇ ਮੇਰੇ ਵੀਰ ਕਹਿੰਦੇ ਹਨ ਕਿ ਟੈਕਸ ਲਗਾਇਆ ਹੈ, ਟੈਕਸਾਂ ਤੋਂ ਬਿਨਾਂ ਇਹ ਸਰਕਾਰ ਨਹੀਂ ਚੱਲਣੀ । ਟੈਕਸਾਂ ਦੇ ਨਾਲ ਨਾਲ ਕਟੌਤੀਆਂ ਵੀ ਕੀਤੀਆਂ ਹਨ । ਟੈਲੀਫੋਨ ਦੇ ਬਿੱਲਾਂ ਤੇ ਕਟੌਤੀ ਕੀਤੀ ਹੈ, ਵਾਹਨਾਂ ਦੀ ਕਟੌਤੀ ਕੀਤੀ ਹੈ ਅਤੇ ਇਹ ਸਭ ਕਰਕੇ ਇਸ ਬਜਟ ਨੂੰ ਵਧੀਆ ਤਰੀਕੇ ਨਾਲ ਪੇਸ਼ ਕੀਤਾ ਹੈ । ਮੈਂ ਬੇਨਤੀ ਕਰਾਂਗਾ ਸਾਹਮਣੇ ਬੈਠੇ ਵੀਰਾਂ ਨੂੰ, ਇਹ ਕਈ ਵਾਰ ਰੌਲਾ ਪਾ ਦਿੰਦੇ ਹਨ ਕਿ ਪੰਜਾਬ ਦੇ ਵਿਚ ਬੜੀ ਬੇਚੈਨੀ ਹੈ । ਦੋ ਸਾਲਾਂ ਤੋਂ ਸਰਕਾਰ ਆਈ ਹੈ ਅਤੇ ਬੜੀ ਬੇਚੈਨੀ ਹੈ । ਮੈਂ ਅਰਸ਼ੀ ਸਾਹਿਬ ਦਾ ਧੰਨਵਾਦ ਕਰਾਂਗਾ ਜਿਨ੍ਹਾਂ ਨੇ ਗਵਰਨਰ ਐਡਰੇਸ ਵਿਚ ਇਹ ਮੰਨਿਆ ਸੀ ਕਿ ਪੰਜਾਬ ਦੀ ਸਰਕਾਰ ਦੋ ਸਾਲਾਂ ਤੋਂ ਜਦੋਂ ਤੋਂ ਹੋਂਦ ਵਿਚ ਆਈ ਹੈ, ਪੰਜਾਬ ਦੇ ਵਿਚ ਕੋਈ ਅੱਤਵਾਦ ਦੀ ਘਟਨਾ ਨਹੀਂ ਵਾਪਰੀ । ਇਸ ਗੱਲ ਦਾ ਮੈਂ ਵੀ ਅਤੇ ਸਾਹਮਣੇ ਬੈਠੀ ਪਾਰਟੀ ਦੇ ਅਰਸ਼ੀ ਸਾਹਿਬ ਨੇ ਵੀ ਹਾਊਸ ਦੇ ਵਿਚ ਇਹ ਬਿਆਨ ਦਿੱਤਾ ਸੀ । ਮੈਂ ਇਨ੍ਹਾਂ ਦਾ ਬਹੁਤ ਧੰਨਵਾਦ ਕਰਦਾ ਹਾਂ । ਹੋਰ ਮੈਂ ਅੱਗੇ ਬੇਨਤੀ ਕਰਦਾ ਹਾਂ . . .

**ਸ਼੍ਰੀ ਸਪੀਕਰ** ਹੁਣ ਵਾਈਂਡ ਅੱਪ ਕਰੋ ।

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ** ਸਪੀਕਰ ਸਾਹਿਬ, ਮੈਂ ਵਾਈਂਡ ਅੱਪ ਕਰਦਾ ਹਾਂ, ਬੱਸ ਥੋੜ੍ਹਾ ਜਿਹਾ ਰਹਿ ਗਿਆ ਹੈ । ਜਦੋਂ ਪੰਜਾਬ ਸਰਕਾਰ ਦੀ ਵਾਗਡੋਰ ਬਾਦਲ

**Expunged as ordered by the Chair.

ਸਾਹਿਬ ਨੇ ਬੀ. ਜੇ. ਪੀ. ਦੀ ਭਾਈਵਾਲੀ ਨਾਲ ਸੰਭਾਲੀ ਤਾਂ ਇਥੇ ਵਿੱਤੀ ਪੁਜੀਸ਼ਨ ਕੀ ਸੀ; ਉਹ ਕਿਸੇ ਤੋਂ ਭੁੱਲੀ ਨਹੀਂ। ਕੇਂਦਰ ਦੇ ਤਨਖਾਹ ਕਮਿਸ਼ਨ ਦੀ ਜੋ ਰਿਪੋਰਟ ਆਈ ਸੀ ਅਤੇ ਉਹ ਜਦੋਂ ਪੰਜਾਬ ਵਿਚ ਲਾਗੂ ਕੀਤੀ ਤਾਂ ਪੰਜਾਬ ਦੀ ਸਰਕਾਰ ਤੇ ਇਕ ਹਜ਼ਾਰ ਕਰੋੜ ਰੁਪਏ ਦਾ ਬੋਝ ਪਿਆ। ਫਿਰ ਥੀਨ ਡੈਮ, ਰਣਜੀਤ ਸਾਗਰ ਡੈਮ ਜੋ 22 ਸਾਲ ਪਹਿਲਾਂ ਬਾਦਲ ਸਾਹਿਬ ਨੇ ਸ਼ੁਰੂ ਕੀਤਾ ਸੀ, ਅਤੇ ਉਸ ਦੇ ਬਾਰੇ ਸਾਹਮਣੇ ਬੈਠੇ ਵੀਰਾਂ ਨੇ ਕਦੇ ਸੋਚਿਆ ਨਹੀਂ ਸੀ, ਉਸ ਨੂੰ ਨੇਪਰੇ ਨਹੀਂ ਚਾੜ੍ਹਿਆ ਗਿਆ, ਉਸ ਨੂੰ ਨੇਪਰੇ ਚਾੜ੍ਹਨ ਲਈ 150 ਕਰੋੜ ਰੁਪਿਆ ਕੇਂਦਰ ਸਰਕਾਰ ਨੇ ਦੇਣਾ ਸੀ ਅਤੇ 300 ਕਰੋੜ ਰੁਪਿਆ ਪੰਜਾਬ ਸਰਕਾਰ ਨੇ ਲਾਇਆ ਹੈ, ਇਸ ਦੀ ਵਜ੍ਹਾ ਕਰਕੇ ਪੰਜਾਬ ਵਿਚ ਆਹ ਮਾੜੀ ਮੋਟੀ ਔਕੜ ਆਈ ਹੈ।

ਮੈਂ ਇਸ ਨੂੰ ਛੋਟੀ ਗੱਲ ਸਮਝਦਾ ਸੀ। ਦੂਜੀ ਗੱਲ ਜੋ ਟੈਲੀਫੋਨ ਦੇ ਬਿੱਲਾਂ ਵਿਚ ਕਟੌਤੀ ਕੀਤੀ ਹੈ, ਦਫ਼ਤਰਾਂ ਦੇ . . . .

**ਸ੍ਰੀ ਰਮੇਸ਼ ਚੰਦਰ ਡੋਗਰਾ** 300 ਕਰੋੜ ਰੁਪਿਆ ਦੀ ਜਗ੍ਹਾ 3,300 ਕਰੋੜ ਰੁਪਏ ਨਾਲ ਹੁਣ ਬਣਿਆ ਹੈ।

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ**: ਜੇਕਰ ਤੁਸੀਂ ਉਦੋਂ ਬਣਾ ਲੈਂਦੇ ਤਾਂ 84 ਕਰੋੜ ਰੁਪਏ ਨਾਲ ਹੀ ਬਣ ਜਾਣਾ ਸੀ।

**ਸ੍ਰੀ ਜਗਦੀਸ਼ ਸਾਹਨੀ** ਸਪੀਕਰ ਸਾਹਿਬ......

**ਸ੍ਰੀ ਸਪੀਕਰ** ਸਾਹਨੀ ਸਾਹਿਬ, ਬੈਠ ਜਾਉ। ਨਾਟ ਅਲਾਊਡ। ਨਹੀਂ ਜੀ।

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ**. ਵਿੱਤ ਮੰਤਰੀ ਸਾਹਿਬ ਨੇ ਜੋ ਬਜਟ ਪੇਸ਼ ਕੀਤਾ ਹੈ, ਇਸ ਵਿਚ ਬਿਜਲੀ ਦੀ ਕਟੌਤੀ ਕੀਤੀ ਹੈ, ਟੈਲੀਫੋਨ ਬਿੱਲਾਂ ਦੀ ਕਟੌਤੀ ਕੀਤੀ ਹੈ, ਦਫਤਰਾਂ ਵਾਸਤੇ ਇਕ ਬਿਲਡਿੰਗ ਬਣਾ ਰਹੇ ਹਨ। ਮੁਹਾਲੀ ਵਿਖੇ ਇਕ ਬਹੁਤ ਵੱਡਾ ਕੰਪਲੈਕਸ ਬਣਾ ਰਹੇ ਹਨ, ਜਿਸ ਨਾਲ ਖਰਚੇ ਘਟਾਉਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਇਸ ਬਜਟ ਦੀ ਬੜੀ ਪ੍ਰਸ਼ੰਸਾ ਕਰਦਾ ਹਾਂ। ਜੋ ਬੀਬੀ ਚਾਵਲਾ ਜੀ ਕਹਿਕੇ ਗਏ ਹਨ, ਇਸ਼ਤਿਹਾਰ ਬਾਜ਼ੀ ਦੇ ਖਰਚਿਆਂ ਵਿਚ ਕਟੌਤੀ ਕੀਤੀ ਗਈ ਹੈ। ਇਸ ਵਾਸਤੇ ਹਰ ਕਿਸੇ ਨੇ ਇਸ ਬਜਟ ਦੀ ਸਰਾਹਨਾ ਕੀਤੀ ਹੈ। ਮੇਰੇ ਸਾਹਮਣੇ ਬੈਠੇ ਵੀਰ ਐਵੇਂ ਹੀ ਇਸ ਦੇ ਖਿਲਾਫ ਬੋਲੀ ਜਾ ਰਹੇ ਹਨ.. ...

**ਸ੍ਰੀ ਸਪੀਕਰ**. ਬੈਠ ਜਾਉ, ਵਾਈਂਡ ਅੱਪ ਕਰੋ।

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ** ਵਿੱਤ ਮੰਤਰੀ ਸਾਹਿਬ ਨੇ ਜੋ ਟਰੱਕ ਬਾਹਰੋਂ ਆਉਂਦੇ ਸਨ, ਉਨ੍ਹਾਂ ਤੇ ਟੈਕਸ ਲਗਾਇਆ ਹੈ। ਮੇਰਾ ਹਲਕਾ ਹਰਿਆਣੇ ਨਾਲ ਲੱਗਦਾ ਹੈ। ਹਰਿਆਣੇ ਵਿਚ ਜਾਣ ਸਮੇਂ ਟਰੱਕ ਵਾਲਿਆਂ ਦੀ ਪਰਚੀ ਕੱਟਦੇ ਸਨ ਪਰ ਪੰਜਾਬ ਵਿਚ ਟਰੱਕ ਵੈਸੇ ਹੀ ਘੁੰਮਦੇ ਰਹਿੰਦੇ ਸਨ। ਅੱਜ ਇਹ ਟੈਕਸ ਲਗਾ ਕੇ ਹਰਿਆਣੇ ਦੇ

[ਸਰਦਾਰ ਅਜੈਬ ਸਿੰਘ ਮੁਖਮੈਲਪੁਰਾ]

ਬਰਾਬਰ ਕੀਤਾ ਗਿਆ ਹੈ । ਮੈਂ ਵਿੱਤ ਮੰਤਰੀ ਸਾਹਿਬ ਨੂੰ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਇਸ ਦੇ ਵਿਚ ਜੋ ਟੈਕਸ ਵਧਾਏ ਗਏ ਹਨ, ਉਹ ਘਟਾਏ ਜਾਣ ਤਾਂ ਕਿ ਟਰਾਂਸਪੋਰਟਰ ਆਪਣੀਆਂ ਗੱਡੀਆਂ ਬਾਹਰ ਜਾ ਕੇ ਰਜਿਸਟਰਡ ਨਾ ਕਰਾਉਣ । ਇਸ ਕਰਕੇ ਇਹ ਬੇਨਤੀ ਜ਼ਰੂਰ ਕਰਨੀ ਚਾਹੁੰਦਾ ਹਾਂ......

**ਸ੍ਰੀ ਸਪੀਕਰ** : ਹੁਣ ਤੁਸੀਂ ਬੈਠ ਜਾਉ ।

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ** : ਥੋੜ੍ਹਾ ਜਿਹਾ ਹੀ ਰਹਿ ਗਿਆ ਹੈ ਜੀ ।

**ਸ੍ਰੀ ਸਪੀਕਰ** : ਤੁਹਾਨੂੰ ਸੱਤ ਮਿੰਟ ਦੇ ਦਿੱਤੇ ਹਨ ।

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ** : ਮੈਂ ਲਾਸਟ ਵਿਚ ਬੇਨਤੀ ਕਰਦਾ ਹਾਂ ਕਿ ਜੋ ਇੰਡਸਟਰੀ ਪੰਜਾਬ ਵਿਚ ਸਾਹਮਣੇ ਬੈਠੇ ਵੀਰਾਂ ਨੇ 50 ਸਾਲ ਦੇ ਵਿਚ ਨਹੀਂ ਲਿਆਂਦੀ, ਉਹ ਹੁਣ ਦੋ ਸਾਲਾਂ ਵਿਚ 16 ਹਜ਼ਾਰ ਕਰੋੜ ਰੁਪਏ ਦੀ ਇੰਡਸਟਰੀ ਪੰਜਾਬ ਵਿਚ ਆਈ ਹੈ । ਇਸ ਦਾ ਸਿਹਰਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਜਾਂਦਾ ਹੈ । ਮੈਂ ਤਾਂ ਕਹਾਂਗਾ

**Mr. Speaker** : Please sit down.

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ** : 16 ਹਜ਼ਾਰ ਕਰੋੜ ਰੁਪਏ ਦੀ ਇੰਡਸਟਰੀ ਪੰਜਾਬ ਵਿਚ ਆਈ ਹੈ । ਆਖਰ ਵਿਚ ਮੈਂ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਅਤੇ ਇਹ ਬਜਟ ਜੋ ਵਿੱਤ ਮੰਤਰੀ ਸਾਹਿਬ ਨੇ ਪੇਸ਼ ਕੀਤਾ ਹੈ, ਬਹੁਤ ਵਧੀਆ ਬਜਟ ਹੈ ਪੰਜਾਬ ਦੇ ਲੋਕਾਂ ਲਈ ਅਤੇ ਮੈਂ ਇਸ ਦੀ ਸਰਾਹਨਾ ਕਰਦਾ ਹਾਂ ।

**ਵਿੱਤ ਤੇ ਯੋਜਨਾ ਮੰਤਰੀ** (ਕੈਪਟਨ ਕੰਵਲਜੀਤ ਸਿੰਘ) : ਸਪੀਕਰ ਸਾਹਿਬ, ਜੋ ਮੈਂ ਸਾਲ 1999-2000 ਦਾ ਬਜਟ ਇਸ ਪਵਿੱਤਰ ਹਾਊਸ ਦੇ ਵਿਚ

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ** ** **

**ਸ੍ਰੀ ਸਪੀਕਰ** : ਇਹ ਐਕਸਪੰਜ ਕੀਤਾ ਜਾਵੇ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ ** ** **

**ਸ੍ਰੀ ਸਪੀਕਰ** : ਜੋ ਕੁਝ ਜ਼ੀਰਾ ਸਾਹਿਬ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ ।

(ਇਸ ਸਮੇਂ ਸਦਨ ਵਿਚ ਕਾਫ਼ੀ ਸ਼ੋਰ ਸੀ)

**ਵਿੱਤ ਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਤੁਸੀਂ ਡਿਸਿਪਲਿਨ ਲਾਗੂ ਕਰੋ . . .
(ਸ਼ੋਰ)

---

**Expunged/Not recorded as ordered by the Chair.

**Food & Supplies and Parliamentary Affairs Minister**: Sir, whatever is spoken without your permission should not be allowed.

(Noise and Interruption in the House)

## WALK-OUT

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਬਿਕਰਮਜੀਤ ਸਿੰਘ ਖਾਲਸਾ, ਸਰਦਾਰ ਹਰਮੇਲ ਸਿੰਘ ਟੌਹੜਾ, ਸਰਦਾਰ ਪ੍ਰੇਮ ਸਿੰਘ ਲਾਲਪੁਰਾ ਅਤੇ ਸ਼੍ਰੀਮਤੀ ਦਲਜੀਤ ਕੌਰ [ਸ਼੍ਰੋਮਣੀ ਅਕਾਲੀ ਦਲ] ਸਦਨ ਦੇ ਵਿਚੋਂ ਵਾਕ-ਆਊਟ ਕਰ ਗਏ ।)

## GENERAL DISCUSSION ON THE BUDGET ESTIMATES FOR THE YEAR 1999-2000 (*Resumption*)

**ਵਿੱਤ ਅਤੇ ਯੋਜਨਾ ਮੰਤਰੀ** (ਕੈਪਟਨ ਕੰਵਲਜੀਤ ਸਿੰਘ): ਮਾਨਯੋਗ ਸਪੀਕਰ ਸਾਹਿਬ, ਮੇਰੇ ਵਲੋਂ ਜੋ 1999-2000 ਦਾ ਬਜਟ ਪੇਸ਼ ਕੀਤਾ ਗਿਆ ਹੈ, ਇਸ ਬਾਰੇ ਇਸ ਹਾਊਸ ਦੇ ਬੜੇ ਉਸਾਰੂ, ਬੜੇ ਦਿਲਚਸਪ ਅਤੇ ਬਹੁਤ ਹੀ ਅੱਛੇ ਸੁਝਾਅ, ਇਸ ਬਹਿਸ ਦੇ ਵਿਚ ਆਏ ਹਨ । ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਵਿਰੋਧੀ ਧਿਰ ਦਾ ਧੰਨਵਾਦ ਕਰਨਾ ਚਾਹਾਂਗਾ ਕਿ ਲੀਡਰ ਆਫ ਦਿ ਆਪੋਜ਼ੀਸ਼ਨ, ਚੌਧਰੀ ਜਗਜੀਤ ਸਿੰਘ ਜੀ, ਕਾਮਰੇਡ ਹਰਦੇਵ ਸਿੰਘ ਅਰਸ਼ੀ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਹੁਰਾਂ ਨੇ ਜਿਥੇ ਬਾਕੀ ਗੱਲਾਂ ਆਖੀਆਂ ਹਨ, ਉਥੇ ਉਨ੍ਹਾਂ ਨੇ ਜੋ ਬੁਨਿਆਦੀ ਸੁਧਾਰ ਮੇਰੇ ਵਲੋਂ ਬਜਟ ਵਿਚ ਪੇਸ਼ ਕੀਤੇ ਹਨ, ਉਨ੍ਹਾਂ ਦੀ ਸ਼ਲਾਘਾ ਵੀ ਕੀਤੀ ਹੈ । ਸਪੀਕਰ ਸਾਹਿਬ, ਹਾਊਸ ਦੇ ਵਿਚ ਬਹਿਸ ਹੋਈ, ਉਸ ਦੇ ਨਾਲ ਨਾਲ ਪੰਜਾਬ ਅਤੇ ਦੇਸ਼ ਦੇ ਛਪਦੇ ਪ੍ਰਮੁੱਖ ਅਖਬਾਰਾਂ ਦੇ ਵਿਚ ਇਸ ਬਜਟ ਦੇ ਪ੍ਰਤੀ ਜੋ ਟਿਪਣੀਆਂ ਕੀਤੀਆਂ ਗਈਆਂ ਜਿਹੜੀਆਂ ਕਿ ਮੈਂ ਆਪ ਦੀ ਆਗਿਆ ਲੈ ਕੇ ਦੋ ਚਾਰ ਸੰਖੇਪ ਰੂਪ ਦੇ ਵਿਚ ਪੜ੍ਹ ਕੇ ਸੁਣਾਉਣਾ ਚਾਹਾਂਗਾ । ਇੰਡਸਟਰੀ ਦਾ ਸ੍ਰੀ ਰਾਕੇਸ਼ ਮਿੱਤਲ, ਚੇਅਰਮੈਨ ਸੀ. ਆਈ. ਆਈ. ਪੰਜਾਬ ਸਟੇਟ ਕੌਂਸਲ ਉਨ੍ਹਾਂ ਦਾ ਬਿਆਨ ਹੈ :

The reduction in the non plan expenditure of all Government departments by 5 per cent, reduction in the fleet of Govt. vehicles, freeze of L. T. C., reduction in the Govt. advertisements this would help in releasing funds for the Govt. which shall be utilised for sectors like housing, education and health.

Further, he also welcomed the features like reduction of the sales tax slabs from 13 to 7, deemed assessment schemes to dispose of all pending cases, lowering of sales tax on items like photographic goods, plastic furniture, rubber goods, dry fruits and more opportunities on iron and steel, re-rolling industry'

[ਵਿੱਤ ਅਤੇ ਯੋਜਨਾ ਮੰਤਰੀ]

ਇਸੇ ਤਰ੍ਹਾਂ ਸਪੀਕਰ ਸਾਹਿਬ, ਸ੍ਰੀ ਅਮਰਜੀਤ ਗੋਇਲ, ਚੇਅਰਮੈਨ, ਪੰਜਾਬ ਕਮੇਟੀ, ਪੀ. ਐਚ. ਡੀ. ਸੀ. ਸੀ. ਆਈ. ਨੇ ਕਿਹਾ ਹੈ ਸਰਦਾਰ ਗੁਰਸ਼ਰਨ ਸਿੰਘ, ਕੋ-ਚੇਅਰਮੈਨ ਉਨ੍ਹਾਂ ਨੇ ਆਖਿਆ ਹੈ :

> We welcome the announcement of Captain Kanwaljit Singh for restructuring the sales tax slab from the present 13 to 7 and also introduction of the VAT system in Punjab in a phased manner to save the iron and steel industry in Punjab from dying. The announcement for reduction of sales tax from 4 per cent to 2 per cent is welcome as also the proposal of the Government to completely exempt handicraft from all sales tax.

**ਸਰਦਾਰ ਬਲਦੇਵ ਸਿੰਘ ਖਿਆਲਾ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਹਾਊਸ ਦਾ ਮੈਂਬਰ ਹੈ, ਉਸ ਨੂੰ ਸਮਝ ਆਉਣਾ ਚਾਹੀਦਾ ਹੈ ਕਿ ਕੀ ਜਵਾਬ ਦਿੱਤਾ ਜਾ ਰਿਹਾ ਹੈ ਜਾਂ ਫੇਰ ਪੰਜਾਬੀ ਵਿਚ ਉਲਥਾ ਕਰਕੇ ਦਿਓ, ਨਹੀਂ ਤਾਂ ਸਾਨੂੰ ਮਸ਼ੀਨ ਲੈ ਕੇ ਦਿਓ, ਜਿਹੜੀ ਪੰਜਾਬੀ ਦਾ ਉਲੱਥਾ ਕਰੇ, ਜਿਹੜਾ ਸਾਡੀ ਸਮਝ ਵਿਚ ਆਵੇ ਕਿ ਕੀ ਕਿਹਾ ਜਾ ਰਿਹਾ ਹੈ ।

**ਵਿੱਤ ਅਤੇ ਯੋਜਨਾ ਮੰਤਰੀ** : ਮੈਂ ਆਪਣੇ ਵਲੋਂ ਕੁਝ ਨਹੀਂ ਆਖ ਰਿਹਾ । ਜੋ ਅਖ਼ਬਾਰਾਂ ਵਿਚ ਲਿਖਿਆ ਹੈ, ਉਸ ਬਾਰੇ ਹੀ ਕਹਿ ਰਿਹਾ ਹਾਂ । ਇਸੇ ਤਰ੍ਹਾਂ ਪ੍ਰਮੁੱਖ ਪੰਜਾਬ ਦਾ ਅਖ਼ਬਾਰ 'ਅਜੀਤ' ਜਲੰਧਰ ਤੋਂ ਛਪਦਾ ਹੈ । ਉਸ ਦੇ ਪ੍ਰਮੁੱਖ ਸੰਪਾਦਕ ਬਰਜਿੰਦਰ ਸਿੰਘ ਨੇ ਆਪਣੇ ਲੇਖ ਵਿਚ ਲਿਖਿਆ ਹੈ : ਵਿੱਤ ਮੰਤਰੀ ਦਾ ਇਹ ਬਜਟ ਤਕੜੀ ਯੋਜਨਾਬੰਦੀ ਰਾਹੀਂ ਆਰਥਿਕਤਾ ਨੂੰ ਥਾਂ ਸਿਰ ਲਿਆਉਣ ਦਾ ਇਕ ਯਤਨ ਹੈ ਕਿਉਂਕਿ ਉਨ੍ਹਾਂ ਨੇ ਆਪਣੀ ਤਕਰੀਰ ਵਿਚ ਕਿਹਾ ਹੈ ਕਿ 1994 ਤੋਂ 1997 ਤੱਕ ਰਾਜ ਦੀ ਆਰਥਿਕ ਸਥਿਤੀ ਵਿਚ ਨਿਘਾਰ ਆਇਆ ਸੀ ।' ਇਸੇ ਤਰ੍ਹਾਂ ਹੀ ਇੰਗਲਿਸ਼ ਟ੍ਰਿਬਿਊਨ ਅਖ਼ਬਾਰ ਦੇ ਐਡੀਟਰ ਵਲੋਂ ਐਡੀਟੋਰੀਅਲ ਛਪਿਆ । ਇਹ ਵੀ ਕਿਉਂਕਿ ਅੰਗਰੇਜ਼ੀ ਵਿਚ ਹੈ ਅਤੇ ਮੈਂ ਅਖ਼ਬਾਰ ਨੂੰ ਕੋਟ ਕਰ ਰਿਹਾ ਹਾਂ । ਮੈਂ ਸਦਨ ਦੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਉਹ ਸੁਣਨ ਦੀ ਖੇਚਲ ਕਰਨ । ਲਿਖਿਆ ਹੈ:—

> "The Minister has stressed the need for a thorough overhaul of the relations so that the Government which takes care of the basic needs of the people also has the resources to meet the obligation. On his part he has set the State firmly on the path of greater financial discipline and there is no going back now. The first step is the most difficult and the months of much published financial difficulties has set the right mood for him to effect a breakthrough."

ਇਸੇ ਤਰ੍ਹਾਂ, ਸਪੀਕਰ ਸਾਹਿਬ, ਹੋਰ ਬਹੁਤ ਸਾਰੇ ਵਿਚਾਰ ਵੀ ਆਏ ਹਨ ਮੈਂ ਉਨ੍ਹਾਂ ਦੀ ਕਦਰ ਕਰਦਾ ਹਾਂ । ਜਦ ਮੈਂ ਆਪਣੀ ਤਕਰੀਰ ਕਰ ਰਿਹਾ ਸੀ ਉਦੋਂ ਵੀ ਅਤੇ ਅੱਜ ਵੀ ਮੈਂ ਇਹ ਗੱਲ ਕਹਿਣੀ ਚਾਹਾਂਗਾ ਕਿ ਸਾਡੇ ਸਾਹਮਣੇ ਸਭ ਤੋਂ ਵੱਡੀ ਗੱਲ ਇਹ ਸੀ ਕਿ ਕਿਸੇ ਨਾ ਕਿਸੇ ਵੇਲੇ ਜਿਹੜੇ ਪੰਜਾਬ ਦੀ ਆਰਥਿਕਤਾ ਵਿਚ ਨਿਘਾਰ ਆਇਆ, ਉਸ ਵਿਚ ਸੁਧਾਰ ਲਿਆਉਣ ਲਈ, ਉਸ ਨੂੰ ਆਪਣੇ ਪੈਰਾਂ ਤੇ ਪੱਕਾ ਖੜ੍ਹਾ ਕਰਨ ਲਈ ਅਤੇ ਜਿਹੜੀਆਂ ਸਾਡੀਆਂ ਵਚਨਬੱਧਤਾਵਾਂ ਹਨ, ਉਨ੍ਹਾਂ ਦੀ ਪੂਰਤੀ ਲਈ ਲਾਜ਼ਮੀ ਸੀ ।

---

## EXTENSION OF TIME OF THE SITTING

**ਸ੍ਰੀ ਸਪੀਕਰ** : ਕੈਪਟਨ ਸਾਹਿਬ, ਇਕ ਮਿੰਟ । ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਜਿੰਨੀ ਦੇਰ ਵਿੱਤ ਮੰਤਰੀ ਜੀ ਬੋਲ ਰਹੇ ਹਨ, ਉਂਨੀ ਦੇਰ ਹਾਊਸ ਐਕਸਟੈਂਡ ਕਰ ਦਿੱਤਾ ਜਾਵੇ ?

**ਆਵਾਜ਼ਾਂ** : ਹਾਂ ਜੀ, ਹਾਂ ਜੀ ।

**ਸ੍ਰੀ ਸਪੀਕਰ** : ਹਾਊਸ, ਜਿੰਨੀ ਦੇਰ ਤੱਕ ਵਿੱਤ ਮੰਤਰੀ ਜੀ ਬੋਲਣਗੇ, ਐਕਸਟੈਂਡ ਕੀਤਾ ਜਾਂਦਾ ਹੈ ।

---

## GENERAL DISCUSSION ON THE BUDGET ESTIMATES FOR THE YEAR 1999-2000 (*Resumption*)

**ਵਿੱਤ ਅਤੇ ਯੋਜਨਾ ਮੰਤਰੀ** : ਇਹ ਲਾਜ਼ਮੀ ਸੀ ਕਿ ਕੋਈ ਬੋਲਡ ਸਟੈਪ ਚੁੱਕੇ ਜਾਣ ਅਤੇ ਉਹ ਇਸ ਢੰਗ ਨਾਲ ਬਣਾਏ ਜਾਣ ਕਿ ਅਸੀਂ ਪੰਜਾਬ ਦੀ ਜਨਤਾ ਦੀ ਅਤੇ ਪੰਜਾਬ ਦੇ ਦੋ ਕਰੋੜ ਵੋਟਰਾਂ ਦੀਆਂ ਜੋ ਆਸਾਂ ਹਨ, ਜੋ ਉਮੰਗਾਂ ਹਨ ਉਨ੍ਹਾਂ ਦੀ ਪੂਰਤੀ ਵਾਸਤੇ ਵਿੱਤੀ ਸਾਧਨ ਜੋੜ ਸਕੀਏ । ਸਪੀਕਰ ਸਾਹਿਬ, ਮੈਂ ਇਸ ਗੱਲ ਦਾ ਮਾਣ ਮਹਿਸੂਸ ਕਰਦਾ ਹਾਂ ਕਿ ਪਹਿਲੀ ਵਾਰ ਪੰਜਾਬ ਅੰਦਰ ਇਕ ਸਥਿਤੀ ਨੂੰ ਸੁਲਝਾਉਣ ਵਾਸਤੇ, ਉਸ ਨੂੰ ਸਰਲ ਕਰਨ ਵਾਸਤੇ, ਕੁਸ਼ਲਪੂਰਵਕ ਕਦਮ ਪੁੱਟੇ ਹਨ ਅਤੇ ਸੁਚੱਜੀ ਪਲੈਨਿੰਗ ਨੂੰ ਸਾਡੀ ਫਿਸਕਲ ਮੈਨੇਜਮੈਂਟ ਨੂੰ ਇਕ ਵਿਸ਼ੇਸ਼ ਦ੍ਰਿਸ਼ ਦਿੱਤਾ ਹੈ । ਔਰ ਮੈਂ ਇਸ ਗੱਲ ਦੀ ਆਸ ਪ੍ਰਗਟ ਕਰਦਾ ਹਾਂ ਕਿ ਆਉਣ ਵਾਲੇ ਸਮੇਂ ਵਿਚ ਅਸੀਂ ਆਪਣੇ ਹਾਲਾਤ ਨੂੰ ਹੋਰ ਬੇਹਤਰ ਬਣਾ ਸਕਾਂਗੇ ਅਤੇ ਪੰਜਾਬ ਦੇ ਲੋਕਾਂ ਦੀਆਂ ਮੰਗਾਂ ਨੂੰ ਅਤੇ ਉਮੀਦਾਂ ਨੂੰ ਪੂਰਾ ਕਰਨ ਵਿਚ ਆਪਣੇ ਵਿੱਤੀ ਸਾਧਨਾਂ ਨੂੰ ਜੜ ਸਕਾਂਗੇ ਅਤੇ ਅਸੀਂ ਇਸ ਵਿਚ ਕਾਮਯਾਬ ਹੋਵਾਂਗੇ । ਜਿੰਨਾ ਪੈਸਾ ਪੰਜਾਬ ਸਰਕਾਰ ਨੂੰ ਆਮਦਨੀ ਵਜੋਂ ਪੰਜਾਬ ਦੇ ਖਜ਼ਾਨੇ ਵਿਚ ਆਉਂਦਾ ਹੈ ਉਸ ਦਾ ਲੇਖਾ ਜੋਖਾ ਮੈਂ ਦੱਸਣਾ ਚਾਹੁੰਦਾ ਹਾਂ । ਜਿਸ ਵਕਤ ਸਾਡੀ ਸਰਕਾਰ ਨੇ ਪੰਜਾਬ ਵਿਚ ਜ਼ਿੰਮੇਵਾਰੀ ਸੰਭਾਲੀ ਸੀ, ਉਸ ਵਕਤ ਇਕ ਰੁਪਏ ਵਿਚੋਂ 67 ਪੈਸੇ ਸਰਕਾਰ ਦੇ ਕੰਮ ਕਾਰ ਨੂੰ ਚਲਾਉਣ ਵਾਸਤੇ ਖਰਚ ਹੁੰਦੇ ਸਨ । ਇਸ ਦੋ ਕਰੋੜ ਆਬਾਦੀ ਵਾਲੇ ਪੰਜਾਬ ਨੂੰ, ਜਿਹੜੇ ਪੰਜਾਬੀਆਂ ਨੇ ਸਾਨੂੰ ਵੋਟਾਂ ਦੇ ਕੇ ਇਥੇ ਭੇਜਿਆ ਅਤੇ ਸਾਡੇ ਉਪਰ ਜ਼ਿੰਮੇਵਾਰੀ

[ਵਿੱਤ ਅਤੇ ਯੋਜਨਾ ਮੰਤਰੀ]

ਪਾਈ ਅਤੇ ਸਾਡੇ ਤੇ ਆਸਾਂ ਰੱਖ ਕੇ ਸਾਨੂੰ ਇਥੇ ਭੇਜਿਆ, ਸਮੇਂ ਸਮੇਂ ਦੀਆਂ ਸਰਕਾਰਾਂ ਇਸ ਮਹਾਨ ਸਦਨ ਵਿਚ ਆਈਆਂ ਅਤੇ ਪੰਜਾਬ ਦੇ ਲੋਕਾਂ ਦੀਆਂ ਸਮੱਸਿਆਵਾਂ ਦਾ ਹੱਲ ਕਰਨ ਲਈ ਕੰਮ ਕਰਦੀਆਂ ਰਹੀਆਂ ਹਨ। ਪਹਿਲੀਆਂ ਸਰਕਾਰਾਂ ਇਕ ਰੁਪਏ ਵਿਚੋਂ 33 ਪੈਸੇ ਲੋਕਾਂ ਉਤੇ ਅਤੇ 67 ਪੈਸੇ ਆਪਣੇ ਕੰਮ ਚਲਾਉਣ ਲਈ ਖਰਚ ਕਰਦੀਆਂ ਰਹੀਆਂ ਹਨ। ਆਖਿਰਕਾਰ ਇਸ ਤਰੁੱਟੀ ਨੂੰ ਠੀਕ ਕਰਨ ਲਈ ਅਸੀਂ ਬੋਲਡ ਸਟੈਪ ਲਏ ਅਤੇ ਇਸ ਰਿਵਾਇਤ ਨੂੰ ਤੋੜਨ ਦੀ ਕੋਸ਼ਿਸ਼ ਕੀਤੀ ਹੈ। ਅਸੀਂ ਬੜੀ ਦਲੇਰੀ ਨਾਲ ਫੈਸਲਾ ਲਿਆ ਹੈ ਔਰ ਪੰਜਾਬ ਦੀ ਜਨਤਾ ਦੀ ਖੁਸ਼ਹਾਲੀ ਲਈ ਅਸੀਂ ਵਚਨਬੱਧ ਹਾਂ ਅਤੇ ਸਾਡੀ ਇਹ ਜ਼ਿੰਮੇਵਾਰੀ ਵੀ ਹੈ। ਮੈਂ ਆਪਣੇ ਬਜਟ ਦੇ ਵਿਚ ਜਿਥੇ ਟੈਕਸਾਂ ਦੇ ਰਾਹੀਂ ਪੈਸੇ ਇਕੱਠੇ ਕਰਕੇ ਪੰਜਾਬ ਦੀ ਡਿਵੈਲਪਮੈਂਟ ਲਈ ਕੋਸ਼ਿਸ਼ ਕੀਤੀ ਹੈ ਅਤੇ ਪੈਸੇ ਜੋੜਨ ਦੀ ਵਿਧੀ ਬਣਾਈ ਹੈ ਅਤੇ ਨਾਲ ਹੀ ਇਕ ਨਵੀਂ ਵਿਧੀ ਜੋੜੀ ਹੈ, ਜਿਸ ਦੇ ਨਾਲ ਅਸੀਂ ਮਹਿਸੂਸ ਕਰਦੇ ਹਾਂ ਕਿ ਇਸ ਨੂੰ ਸਾਰੇ ਪਰਵਾਨ ਕਰਨਗੇ ਕਿ ਅਗਰ ਅਸੀਂ ਪੰਜਾਬ ਨੂੰ ਦੇਸ ਦੇ ਬਾਕੀ ਸੂਬਿਆਂ ਨਾਲੋਂ ਅੱਗੇ ਇਕ ਨੰਬਰ ਤੇ ਕਾਇਮ ਰੱਖਣਾ ਹੈ ਤਾਂ ਸਾਨੂੰ 5 ਹਜ਼ਾਰ ਕਰੋੜ ਰੁਪਿਆ ਪੰਜਾਬ ਦੇ ਇਨਫਰਾਸਟ੍ਰਕੱਚਰ ਉਤੇ ਖਰਚ ਕਰਨਾ ਪਵੇਗਾ ਪਰ ਜਿਸ ਤਰ੍ਹਾਂ ਦੇ ਹਾਲਾਤ ਹਨ ਅਸੀਂ ਪੰਜਾਬ ਦੀ ਜਨਤਾ ਉਤੇ ਟੈਕਸ ਦਾ ਬੋਝ ਹੋਰ ਨਹੀਂ ਪਾ ਸਕਦੇ। ਦੂਸਰੇ ਪਾਸੇ ਪੰਜਾਬ ਦੀ ਇਕਾਨਮੀ ਨੂੰ ਆਰਥਿਕਤਾ ਨੂੰ ਮੁੜ ਸੁਰਜੀਤ ਕਰਨ ਲਈ ਇਹ ਟੈਕਸ ਲਗਾਉਣੇ ਵੀ ਜ਼ਰੂਰੀ ਹਨ। ਪੰਜਾਬ ਦੀ ਤਰੱਕੀ ਵਾਸਤੇ ਪੈਸੇ ਬੜਾ ਜ਼ਰੂਰੀ ਹਨ। ਇਸ ਲਈ ਇਕ ਨਵੀਂ ਵਿਧੀ ਜੋੜ ਕੇ ਟੈਕਸ ਲਗਾਉਣੇ ਵੀ ਜ਼ਰੂਰੀ ਹਨ ਇਨਫਰਾਸਟ੍ਰਕੱਚਰ ਵਿਚ ਪ੍ਰਾਈਵੇਟ ਲੋਕਾਂ ਦਾ ਪਾਰਟੀਸਿਪੇਸ਼ਨ ਦਾ ਇਕ ਪ੍ਰੋਗਰਾਮ ਆਰੰਭ ਕੀਤਾ ਹੈ ਜਿਸ ਦੇ ਨਾਲ ਪੰਜਾਬ ਦਾ ਕੋਈ ਨੁਕਸਾਨ ਨਹੀਂ ਹੋਵੇਗਾ ਬਲਕਿ ਪੰਜਾਬ ਦੀ ਇਕਾਨਮੀ ਨੂੰ ਮਜ਼ਬੂਤੀ ਮਿਲੇਗੀ। ਰੈਵੇਨਿਊ ਨੂੰ ਮਜ਼ਬੂਤੀ ਮਿਲੇਗੀ ਅਤੇ ਪੰਜਾਬ ਦੀ ਜਨਤਾ ਦਾ ਲਾਭ ਹੋਵੇਗਾ ਨੁਕਸਾਨ ਕੋਈ ਨਹੀਂ ਹੋਵੇਗਾ। ਇਸ ਨਵੀਂ ਵਿਧੀ ਨਾਲ ਹਜ਼ਾਰ ਕਰੋੜ ਰੁਪਏ ਦਾ ਅਨੁਮਾਨ ਹੈ ਜਿਸ ਨਾਲ ਪੰਜਾਬ ਵਿਚ ਇਕ ਇਨਕਲਾਬ ਆਵੇਗਾ ਅਤੇ ਇਕ ਨਵੀਂ ਰੰਗਤ ਆਵੇਗੀ। ਸਾਡੀ ਸਰਕਾਰ ਦੀ ਸਭ ਤੋਂ ਵੱਡੀ ਜਿੰਮੇਵਾਰੀ ਇਹ ਹੈ ਕਿ ਅਸੀਂ ਪੰਜਾਬ ਨੂੰ ਅੱਗੇ ਲੈ ਕੇ ਜਾਈਏ। ਪੰਜਾਬ ਨੂੰ ਅੱਗੇ ਲਿਜਾਉਣ ਲਈ ਇਥੇ ਹਾਊਸ ਦੇ ਵਿਚ ਰਾਜਨੀਤਕ ਤੌਰ ਤੇ ਹਰ ਮੈਂਬਰ ਸਪੀਚਾਂ ਕਰਦਾ ਹੈ ਅਤੇ ਪੰਜਾਬ ਨੂੰ ਕੈਲੀਫੋਰਨੀਆ ਵਰਗਾ ਬਣਾਉਣ ਦੀਆਂ ਗੱਲਾਂ ਕਰਦਾ ਹੈ ਚਾਹੇ ਉਹ ਆਪੋਜ਼ੀਸ਼ਨ ਦਾ ਹੋਵੇ ਜਾਂ ਰੂਲਿੰਗ ਪਾਰਟੀ ਦਾ ਮੈਂਬਰ ਹੋਵੇ। ਚਾਹੇ ਕੋਈ ਲਿਖਾਰੀ ਹੋਵੇ ਉਹ ਪੰਜਾਬ ਦਾ ਮੁਕਾਬਲਾ ਕੈਲੀਫੋਰਨੀਆ ਦੇ ਨਾਲ ਕਰਦਾ ਹੈ, ਪਰ ਇਨ੍ਹਾਂ ਗੱਲਾਂ ਦੇ ਨਾਲ ਪੰਜਾਬ ਵਿਚ ਰੈਵੇਨਿਊ ਇਨਕਲਾਬ ਨਹੀਂ ਆ ਸਕਦਾ। ਇਸ ਦੇ ਲਈ ਸਾਨੂੰ ਕੁਝ ਬੋਲਡ ਸਟੈਪਸ ਲੈਣੇ ਪੈਣਗੇ। ਅਸੀਂ ਪੰਜਾਬ ਦੇ ਲਈ ਇਕ ਇਕ ਪੈਸਾ ਜੋੜ ਕੇ ਪੰਜਾਬ ਦੇ ਵਿਕਾਸ ਦੇ ਕੰਮਾਂ ਲਈ ਉਪਲਬਧ ਕਰਵਾਵਾਂਗੇ ਅਤੇ ਪੰਜਾਬ ਦੀ ਜਨਤਾ ਨੂੰ ਇਕ ਇਕ ਪੈਸਾ ਉਪਲਬਧ ਕਰਵਾ ਕੇ ਵਿਕਾਸ ਦੇ ਕੰਮਾਂ ਵਿਚ ਯੋਗਦਾਨ ਪਾਵਾਂਗੇ।

ਸਪੀਕਰ ਸਾਹਿਬ, ਮੈਂ ਆਪਣੇ ਇਸ ਬਜਟ ਵਿਚ ਜਿਹੜਾ ਕਿ ਮੈਂ ਮਾਣ ਦੇ ਨਾਲ ਕਹਿ ਸਕਦਾ ਹਾਂ, ਫਖਰ ਦੇ ਨਾਲ ਕਹਿ ਸਕਦਾ ਹਾਂ ਕਿ ਇਸ ਮਹਾਨ ਸਦਨ ਦੀ ਔਰ ਪੰਜਾਬ

ਦੀ ਆਰਥਿਕਤਾ ਵਿਚ ਇਕ ਨਵਾਂ ਮਾਇਲ ਸਟੋਨ, ਅੱਜ ਸ਼ਾਇਦ ਨਾ ਲੱਗੇ ਪਰ ਅੱਜ ਤੋਂ 10 ਸਾਲਾਂ ਬਾਅਦ ਲੋਕ ਇਸ ਦੀ ਪ੍ਰਸ਼ੰਸਾ ਜ਼ਰੂਰ ਕਰਨਗੇ ਕਿ ਇਕ ਮਾਇਲ ਸਟੋਨ ਰੱਖਿਆ ਗਿਆ ਸੀ। (ਵਿਘਨ) ਜਿਥੇ ਮੈਂ ਸਾਰੇ ਸੰਕਲਪ ਕੀਤੇ ਹਨ ਅਤੇ ਇਹ ਗੱਲਾਂ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਕੁਝ ਐਸੀਆਂ ਗੱਲਾਂ ਵੀ ਆਈਆਂ ਹਨ, ਬਹਿਸ ਦੇ ਦੌਰਾਨ, ਜਿਨ੍ਹਾਂ ਦਾ ਮੈਂ ਉੱਤਰ ਦੇਣਾ ਚਾਹਾਂਗਾ। ਲੇਕਿਨ ਉੱਤਰ ਦੇਣ ਤੋਂ ਪਹਿਲਾਂ ਮੈਂ ਸਾਹਮਣੇ ਬੈਠੇ ਕਾਂਗਰਸੀ ਵਿਰੋਧੀ ਵੀਰਾਂ ਨਾਲ ਹਮਦਰਦੀ ਵੀ ਪ੍ਰਗਟ ਕਰਨੀ ਚਾਹਾਂਗਾ। ਅੱਜ ਮੈਨੂੰ ਲੱਗਦਾ ਹੈ ਕਿ ਇਹ ਵੀ ਨੋਟ ਦੀ ਮਾਰ ਵਿਚ ਆ ਗਏ ਹਨ ਜਾਂ ਚੌਧਰੀ ਸਾਹਿਬ ਦੀ ਅਗਵਾਈ ਵਿਚ 14 ਤੋਂ 4 ਮੈਂਬਰ ਰਹਿ ਗਏ ਇਨ੍ਹਾਂ ਦਾ ਅੰਦਰੂਨੀ ਝਗੜਾ ਹੈ, ਪਰ ਮੈਂ ਉਹ ਗੱਲ ਨਹੀਂ ਕਰਨੀ ਚਾਹੁੰਦਾ।

(ਸ਼੍ਰੀ ਰਮੇਸ਼ ਚੰਦਰ ਡੋਗਰਾ ਵਲੋਂ ਵਿਘਨ)

**ਸ਼੍ਰੀ ਸਪੀਕਰ** : ਡੋਗਰਾ ਜੀ, ਨਹੀਂ।

**ਵਿੱਤ ਅਤੇ ਯੋਜਨਾ ਮੰਤਰੀ** : ਜਿਥੇ ਮੈਂ ਸਪੀਕਰ ਸਾਹਿਬ, ਇਹ ਗੱਲ ਕਹੀ ਹੈ ਉਥੇ ਮੈਂ ਅਫਸੋਸ ਵੀ ਪ੍ਰਗਟ ਕਰਾਂਗਾ ਕਿ ਆਪੋਜ਼ੀਸ਼ਨ ਦੇ ਲੀਡਰ ਨੇ ਮੇਰਾ ਬਜਟ ਬਗੈਰ ਪੜ੍ਹੇ ਤੋਂ ਤਕਰੀਰ ਕਰ ਦਿੱਤੀ ਅਤੇ ਮੇਰੇ ਤੇ ਇਲਜ਼ਾਮ ਲਗਾਇਆ ਕਿ ਜਿਹੜਾ ਡੈਫੀਸਿਟ ਬਜਟ ਹੈ ਉਹ 5,000/- ਕਰੋੜ ਰੁਪਏ ਦਾ ਹੈ। ਜੇ ਇਹ ਅੰਕੜੇ ਪੜ੍ਹ ਲੈਂਦੇ ਜਾਂ ਸਪੀਚ ਪੜ੍ਹ ਲੈਂਦੇ ਤਾਂ ਸ਼ਾਇਦ ਬੋਲਣ ਲੱਗੇ ਇਹ ਗੱਲ ਸਿੱਧ ਹੋ ਜਾਂਦੀ।

(ਡੋਗਰਾ ਜੀ ਵਲੋਂ ਵਿਘਨ, 'ਅਸੀਂ ਤਾਂ ਜਾਣਾ ਕਿਹਾ ਹੈ'।)

ਸਪੀਕਰ ਸਾਹਿਬ, ਮੈਨੂੰ ਇਹ ਗੱਲ ਕਹਿਣ ਵਿਚ ਮਾਣ ਹੈ ਕਿ ਜੋ ਬਜਟ ਮੈਂ ਪੇਸ਼ ਕੀਤਾ ਹੈ ਉਹ ਇਕ ਬੈਲੈਂਸਡ ਬਜਟ ਹੈ। ਇਸ ਦੇ ਵਿਚ ਡੈਫੀਸਿਟ ਜਿਹੜਾ ਮੈਂ ਦਿਖਾਇਆ ਹੈ, ਉਹ 1,611 ਕਰੋੜ ਰੁਪਏ ਦਾ ਸੀ। ਜਿਹੜੇ ਅਸੀਂ ਆਪਣੇ ਰਿਸੋਰਸਿਜ਼ ਦੇ ਨਾਲ ਟਰਾਂਸਪੋਰਟ ਅਤੇ ਮਾਲ ਵਿਭਾਗ ਤੋਂ ਪੈਸੇ ਇਕਠੇ ਕਰਨੇ ਹਨ, ਉਹ 565 ਕਰੋੜ ਰੁਪਏ ਹਨ। ਸੈਂਟਰਲ ਅਸਿਸਟੈਂਸ 504 ਕਰੋੜ ਰੁਪਏ ਹਨ। ਸਪੀਕਰ ਸਾਹਿਬ, 2,680 ਕਰੋੜ ਰੁਪਏ ਦਾ ਪੂਰਾ ਪਲਾਨ ਤਿਆਰ ਹੈ। ਇਸ ਦੇ ਵਿਚ 900 ਕਰੋੜ ਰੁਪਏ ਦਾ ਘਾਟਾ ਵਿਖਾਇਆ ਸੀ ਅਤੇ ਇਸ ਨੂੰ ਪੂਰਾ ਕਰਨ ਦੀ ਤਜਵੀਜ਼ ਵੀ ਮੈਂ ਬਜਟ ਦੇ ਵਿਚ ਦਿੱਤੀ ਹੈ। ਸਬਸਿਡੀਜ਼ ਘੱਟ ਕਰਨਾ 450 ਕਰੋੜ ਰੁਪਏ, ਐਡੀਸ਼ਨਲ ਰਿਸੋਰਸਿਜ਼ ਮੋਬਲਾਈਜ਼ੇਸ਼ਨ 200 ਕਰੋੜ ਰੁਪਏ, ਸੈਂਟਰਲ ਟੈਕਸਿਜ਼ ਵੱਧ ਸ਼ੇਅਰ 150 ਕਰੋੜ ਰੁਪਏ, ਪਲਾਨਿੰਗ ਕਮਿਸ਼ਨ ਤੋਂ 100 ਕਰੋੜ ਰੁਪਏ, ਐਡੀਸ਼ਨਲ ਮਾਰਕੀਟ ਬੋਰਿੰਗਜ਼ ਤੋਂ 150 ਕਰੋੜ ਰੁਪਏ। ਇਸ ਤਰ੍ਹਾਂ ਇਹ ਬਜਟ ਪੂਰਾ ਬੈਲੈਂਸ ਹੋ ਜਾਂਦਾ ਹੈ। ਸਾਨੂੰ ਬਹੁਤ ਮੁਸ਼ਕਲਾਂ ਆਈਆਂ ਹਨ। ਅੱਜ ਦੀ ਸਥਿਤੀ ਨੂੰ ਹੱਲ ਕਰਨ ਲਈ ਅਤੇ ਅੱਜ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਲਈ, ਉਨ੍ਹਾਂ ਦੇ ਹੱਲ ਲੱਭਣ ਅਤੇ ਪੰਜਾਬ ਨੂੰ ਇਕ ਨਵੀਂ ਦਿਸ਼ਾ ਵੱਲ ਤੋਰਨ ਲਈ। ਸਪੀਕਰ ਸਾਹਿਬ, ਇਹ ਸਾਰਾ ਕੁਝ ਕਰਨ ਦੀ ਲੋੜ ਪਈ, ਮਜਬੂਰੀ ਹੋਈ। ਉਹ ਇਹ ਹੈ ਕਿ ਜਦੋਂ ਅਸੀਂ ਕਾਰਜਭਾਰ ਸੰਭਾਲਿਆ ਤਾਂ ਉਸ ਸਮੇਂ ਜੋ ਸਥਿਤੀ ਦੇਖੀ ਉਸ ਦਾ ਮੈਂ ਜ਼ਿਕਰ

ਕਰਨਾ ਚਾਹਾਂਗਾ । ਸਪੀਕਰ ਸਾਹਿਬ, 1997 ਵਿਚ ਜਦੋਂ ਅਸੀਂ ਜ਼ਿੰਮੇਵਾਰੀ ਸੰਭਾਲੀ ਸੀ, ਉਸ ਵੇਲੇ ਪੰਜਾਬ ਸਰਕਾਰ ਦਾ ਬਜਟ ਦਾ ਘਾਟਾ 1,366 ਕਰੋੜ ਰੁਪਏ ਦਾ ਸੀ । ਇਸ ਤਰ੍ਹਾਂ ਸਪੀਕਰ ਸਾਹਿਬ, 1997 ਵਿਚ ਜਦੋਂ ਉਸ ਵੇਲੇ ਚੌਧਰੀ ਸਾਹਿਬ ਹੋਰਾਂ ਦੀ ਸਰਕਾਰ ਸੀ ਅਤੇ ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ ਬਦਲ ਕੇ ਪੰਜਾਬ ਤੋਂ ਇਨ੍ਹਾਂ ਨੂੰ ਡਿਸਮਿਸ ਕਰ ਦਿੱਤਾ, ਉਸ ਵੇਲੇ 15,344 ਕਰੋੜ ਰੁਪਏ ਦਾ ਪੰਜਾਬ ਸਿਰ ਕਰਜ਼ਾ ਸੀ । ਸਪੀਕਰ ਸਾਹਿਬ, ਮੈਂ ਹੋਰ ਗੱਲਾਂ ਦਸਾਂਗਾ । ਇਨ੍ਹਾਂ ਦੀ ਆਮਦਨ ਦਾ 5 ਸਾਲਾਂ ਦਾ ਪਿਛਲਾ ਰਿਕਾਰਡ ਵੇਖ ਲਉ, ਆਖਰਕਾਰ ਜਿਹੜੇ ਅਸੀਂ ਮਾਲੀ ਰਿਸੋਰਸਿਜ਼ ਜੁਟਾਉਣੇ ਹਨ, ਉਨ੍ਹਾਂ ਦਾ ਰੈਵੇਨਿਊ ਤੇ ਖਰਚੇ ਨਾਲ ਸਿੱਧਾ ਸਬੰਧ ਹੈ । ਖਰਚੇ ਇਨ੍ਹਾਂ ਨੇ ਵਧਾ ਲਏ, ਖਰਚਾ ਵਧ ਗਿਆ । ਆਮਦਨ ਦੀ ਹਾਲਤ ਮੈਂ ਦੱਸਦਾ ਹਾਂ, 1993-94 ਵਿਚ ਟੈਕਸ ਵਿਚ ਜੋ ਵਾਧਾ ਹੋਇਆ ਉਹ 18.7% ਹੋਇਆ । 1994-95 ਵਿਚ 24% ਹੋਇਆ ਅਤੇ 1995-96 ਵਿਚ ਸਪੀਕਰ ਸਾਹਿਬ, ਉਹ ਖਤਮ ਹੋ ਕੇ ਮਾਈਨਸ 7% ਮਾਈਨਸ ਪੁਆਇੰਟ 7% ਰਹਿ ਗਿਆ । ਫੇਰ 1996-97 ਵਿਚ 6.9% ਅਤੇ ਫੇਰ ਅਸੀਂ ਆਪ ਕੋਸ਼ਿਸ਼ ਕੀਤੀ, ਮਿਹਨਤ ਕੀਤੀ ਔਰ ਉਸ ਮਿਹਨਤ ਦੇ ਨਾਲ, ਮੈਂ ਖੁਸ਼ੀ ਨਾਲ ਕਹਿ ਸਕਦਾ ਹਾਂ ਕਿ 1997-98 ਸਾਲ ਦੇ ਦੌਰਾਨ ਅਸੀਂ ਆਪਣੇ ਟੈਕਸਾਂ ਰਾਹੀਂ ਪੰਜਾਬ ਸਰਕਾਰ ਦੇ ਟੈਕਸਾਂ ਦੀ ਗਿਣਤੀ ਵਿਚ, ਪਰਸੈਂਟੇਜ ਵਿਚ 10.4% ਦਾ ਵਾਧਾ ਕੀਤਾ ਹੈ । (ਥੰਪਿੰਗ) ਫੇਰ, ਇਹ ਕਹਿਣਗੇ ਕਿ ਪਤਾ ਨਹੀਂ ਹਾਲਾਤ ਸੁਖਾਵੇਂ ਸਨ

**ਸ਼੍ਰੀ ਰਮੇਸ਼ ਚੰਦਰ ਡੋਗਰਾ** ਇਹ ਗਲਤ ਫਿਗਰਜ਼ ਹਨ, ਇਹ ਆਲ ਮੈਨੀਪੁਲਿਟਡ ਹਨ ।

**ਵਿੱਤ ਅਤੇ ਯੋਜਨਾ ਮੰਤਰੀ** ਇਹ ਫੈਕਟਸ ਸਾਰੇ ਆਥੈਂਟੀਕੇਟਿਡ ਹਨ ਜੇ ਕਿਸੇ ਨੂੰ ਸ਼ੱਕ ਹੈ ਤਾਂ ਚੈਕ ਕਰ ਲਵੇ । ਸਪੀਕਰ ਸਾਹਿਬ, ਮੈਂ ਦਸਾਂਗਾ ਕਿ ਸੇਲ ਟੈਕਸ ਦੀ ਕੁਲੈਕਸ਼ਨ ਵਿਚ ਗਰੋਥ 1995-96 ਵਿਚ ਪੰਜਾਬ ਵਿਚ ਹੋਈ ਮਾਈਨਸ 1.8%, ਹਰਿਆਣੇ ਵਿਚ ਗਰੋਥ ਹੋਈ 18.4%, ਹਿਮਾਚਲ ਪ੍ਰਦੇਸ਼ ਵਿਚ ਹੋਈ 18% ਅਤੇ ਦਿੱਲੀ ਵਿਚ ਹੋਈ 21% ਪੰਜਾਬ ਦੀ ਮਾਈਨਸ 1.8% ।

**ਸ਼੍ਰੀ ਰਮੇਸ਼ ਚੰਦਰ ਡੋਗਰਾ** ਉਦੋਂ ਪੰਜਾਬ ਅੱਤਵਾਦ ਨਾਲ ਪ੍ਰਭਾਵਤ ਸੀ । ਇਨ੍ਹਾਂ ਦੀ ਹੀ ਮਿਹਰਬਾਨੀ ਸੀ ਉਸ ਗੱਲ ਵਿਚ ਹੀ . .

**ਸ਼੍ਰੀ ਸਪੀਕਰ** ਡੋਗਰਾ ਜੀ, ਤੁਸੀਂ ਪੁਆਇੰਟ ਆਫ ਆਰਡਰ ਲੈ ਕੇ ਬੋਲਿਆ ਕਰੋ ।

**ਵਿੱਤ ਅਤੇ ਯੋਜਨਾ ਮੰਤਰੀ** ਮੈਂ ਇਕ ਸਾਲ ਹੋਰ ਕੋਟ ਕਰਾਂਗਾ । 1996-97 ਵਿਚ ਪੰਜਾਬ ਦੀ ਜਨਤਾ ਨੇ ਇਨ੍ਹਾਂ ਨੂੰ ਜਦ ਵਿਦਾਇਗੀ ਬਖਸ਼ੀ, ਤਾਂ ਪੰਜਾਬ ਦੀ ਇਨ-ਕਰੀਜ਼ 1.3% ਸੀ, ਹਰਿਆਣੇ ਦੀ 33.4% ਅਤੇ ਇਹਦੇ ਨਾਲ ਦਿੱਲੀ ਦੀ 17.9% ਸੀ । ਇਸ ਢੰਗ ਨਾਲ, ਸਪੀਕਰ ਸਾਹਿਬ, ਇਨ੍ਹਾਂ ਸਾਡੇ ਵਿਰੋਧੀ ਧਿਰ ਵਾਲਿਆਂ ਨੇ ਪੰਜਾਬ ਦੀ ਆਰਥਿਕਤਾ ਨਾਲ ਖਿਲਵਾੜ ਖੇਡਿਆ ਹੈ । ਇਹ ਜੋ ਪੰਜਾਬ ਦੀ ਆਰਥਿਕਤਾ ਨੂੰ ਪਿਛਲੇ 14-15 ਸਾਲਾਂ ਵਿਚ ਨੁਕਸਾਨ ਪਹੁੰਚਾਇਆ ਗਿਆ, ਉਸ ਆਰਥਿਕਤਾ ਨੂੰ ਆਪਣੇ ਪੈਰਾਂ ਤੇ

ਮਹਿਸੂਸ ਕਰਨ ਲਗੇ, ਸਪੀਕਰ ਸਾਹਿਬ, ਕੋਈ ਘਾਟੇ ਦੀ ਗੱਲ ਤਾਂ ਸਾਡੇ ਕੋਲ ਨਹੀਂ ਮਨ ਵਿਚ ਗੱਲ ਮਨਜ਼ੂਰ ਹੈ ਕਿ ਇਸਨੂੰ ਅਸੀਂ ਹਰ ਕਦਮ ਤੇ, ਹਰ ਮੋੜ ਤੇ, ਇਮਾਨਦਾਰੀ ਦੇ ਨਾਲ ਪੰਜਾਬ ਦੀ ਆਰਥਿਕਤਾ ਨੂੰ ਆਪਣੇ ਪੈਰਾਂ ਤੇ ਖੜ੍ਹਾ ਕਰਾਂਗੇ ਅਤੇ ਇਨ੍ਹਾਂ 5 ਸਾਲਾਂ ਨੂੰ ਪੂਰਾ ਕਰਨ ਤੋਂ ਬਾਅਦ ਪੰਜਾਬ ਦੀ ਜਨਤਾ ਤੋਂ ਆਪਣੀ ਪਰਫਾਰਮੈਂਸ ਦੇ ਉਪਰ, ਅਗਲੇ 5 ਸਾਲਾਂ ਲਈ ਫੇਰ ਵੋਟਾਂ ਲੈ ਕੇ ਆਵਾਂਗੇ ਕਿਉਂਕਿ ਅਸੀਂ ਆਪਣਿਆਂ ਗੱਲਾਂ ਤੇ ਪੂਰੇ ਉਤਰੇ ਹਾਂ। (ਥੰਪਿੰਗ)

ਸਪੀਕਰ ਸਾਹਿਬ, ਸਾਡੇ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਜੋ ਨੁਕਤਾਚੀਨੀ ਕੀਤੀ ਹੈ। ਉਨ੍ਹਾਂ ਨੇ ਆਖਿਆ ਕਿ ਪੈਟਰੋਲ ਦੇ ਉਪਰ ਵਧਾਕੇ ਟੈਕਸ ਲਾ ਦਿੱਤਾ ਹੈ। ਉਨ੍ਹਾਂ ਨੂੰ ਜਿਹੜੇ ਲੋਕ ਕਾਰਾਂ ਵਿਚ ਸੈਰਾਂ ਕਰਦੇ ਹਨ, ਉਨ੍ਹਾਂ ਨਾਲ ਬੜੀ ਹਮਦਰਦੀ ਹੈ। ਜੇ ਉਹ ਪਿੰਡਾਂ ਵਿਚ ਰਹਿਣ ਵਾਲੇ ਗਰੀਬ ਦਲਿਤ ਵੀਰਾਂ ਦੀ ਗੱਲ ਕਰਦੇ ਤਾਂ ਮੈਂ ਸ਼ਾਇਦ ਗੱਲ ਪਰਵਾਨ ਕਰ ਲੈਂਦਾ ਲੇਕਿਨ ਉਨ੍ਹਾਂ ਨੇ ਵੱਡੀਆਂ ਵੱਡੀਆਂ ਗੱਡੀਆਂ ਵਿਚ ਚੜ੍ਹਨ ਵਾਲਿਆਂ ਦੀ ਗੱਲ ਕੀਤੀ ਹੈ।

**ਸ੍ਰੀ ਰਮੇਸ਼ ਚੰਦਰ ਡੋਗਰਾ** : ** ** **

**Mr. Speaker** : Not allowed.

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਗੱਲ ਕੀਤੀ ਹੈ ਕਿ ਸਾਡੇ ਕਾਂਗਰਸੀ ਵੀਰਾਂ ਨੂੰ ਪੈਟ੍ਰੋਲ ਦਾ ਬੜਾ ਫਿਕਰ ਪੈ ਗਿਆ। ਇਸ ਕਰਕੇ ਮੈਂ ਆਪਣੇ ਅਫਸਰਾਂ ਨੂੰ ਕਿਹਾ ਕਿ ਇਹ ਵੇਖੋ ਕਿ ਜਿਹੜੇ ਸੂਬਿਆਂ ਵਿਚ ਇਨ੍ਹਾਂ ਦਾ ਰਾਜ ਭਾਗ ਹੈ ਉਥੇ ਸੇਲਜ਼ ਟੈਕਸ ਦਾ ਕੀ ਮਿਆਰ ਹੈ। ਪਹਿਲਾਂ ਤਾਂ ਸਾਨੂੰ ਮੁਸ਼ਕਿਲ ਬੜੀ ਹੋਈ, ਕੋਈ ਇਸ ਤਰ੍ਹਾਂ ਦਾ ਸੂਬਾ ਹੀ ਨਾ ਲੱਭੇ ਜਿੱਥੇ ਇਨ੍ਹਾਂ ਦਾ ਰਾਜ ਭਾਗ ਹੈ। ਔਖੇ ਸੌਖੇ ਹੋ ਕੇ ਇਕ ਅੱਧਾ ਸੂਬਾ ਲੱਭਿਆ। ਮੈਂ ਇਸ ਦੇ ਬਾਰੇ ਇਕ ਕੰਪੈਰੇਟਿਵ ਸਟੇਟਮੈਂਟ ਦੱਸਦਾ ਹਾਂ। ਜਿਹੜਾ ਮੈਂ ਪੰਜਾਬ ਦੇ ਅੰਦਰ ਪਰਪੋਜ਼ ਕੀਤਾ ਹੈ, ਉਹ 10% ਹੈ ਔਰ ਇਨ੍ਹਾਂ ਦੇ ਸੂਬੇ ਮੱਧ-ਪ੍ਰਦੇਸ਼ ਵਿਚ ਇਹ ਇਸ ਨਾਲੋਂ ਦੁੱਗਣਾ ਯਾਨੀ 20% ਸੇਲਜ਼ ਟੈਕਸ ਚਾਰਜ ਕਰਦੇ ਹਨ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਰਾਜਸਥਾਨ ਵਿਚ ਜਿਥੇ ਇਨ੍ਹਾਂ ਦੀ ਪਾਰਟੀ ਦਾ ਰਾਜ ਹੈ, ਪੈਟ੍ਰੋਲ ਦੇ ਉਪਰ ਸੇਲਜ਼ ਟੈਕਸ 16% ਹੈ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਅਸੀਂ ਇਥੇ ਸਿਰਫ ਪੰਜਾਬ ਦੀ ਗੱਲ ਹੀ ਕਰ ਰਹੇ ਹਾਂ। ਬਾਹਰਲੀਆਂ ਸਟੇਟਾਂ ਦੀ ਗੱਲ ਨਹੀਂ ਕਰ ਰਹੇ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਮੇਰੀ ਗੱਲ ਪੂਰੀ ਤਰ੍ਹਾਂ ਸੁਣ ਲੈਣ ਜਿਸ ਤਰ੍ਹਾਂ ਮੈਂ ਬਾਕੀ ਗੱਲਾਂ ਵੀ ਆਖ ਸਕਦਾ ਹਾਂ ਇਥੇ ਬੜੀ ਹਮਦਰਦੀ ਪ੍ਰਗਟਾਈ ਗਈ, ਬੜਾ ਦੁੱਖ ਪ੍ਰਗਟ ਕੀਤਾ ਗਿਆ ਕਿ ਦਵਾਈਆਂ ਦੀਆਂ ਕੀਮਤਾਂ ਵਧਾ ਦਿੱਤੀਆਂ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਪਿਛਲੇ

*Expunged as ordered by the Chair.

[ਵਿੱਤ ਅਤੇ ਯੋਜਨਾ ਮੰਤਰੀ]

ਸਾਲ ਮੈਂ ਆਪਣੇ ਬਜਟ ਦੇ ਦੌਰਾਨ ਇਸ ਮਹਾਨ ਸਦਨ ਦੇ ਵਿਚ ਜਿੰਨੀਆਂ ਵੀ ਲਾਈਫ ਸੇਵਿੰਗ ਡਰੱਗਜ਼ ਸਨ, ਉਨ੍ਹਾਂ ਦਾ ਸਾਰਾ ਟੈਕਸ ਵਾਪਸ ਲੈ ਲਿਆ ਸੀ। ਅੱਜ ਜੋ ਇਹ ਦਵਾਈਆਂ ਮਹਿੰਗੀਆਂ ਹੋਈਆਂ ਹਨ ਤਾਂ ਇਸ ਦਾ ਕਾਰਣ ਕੀ ਹੈ ? 1991 ਦੀ ਉਸ ਵੇਲੇ ਦੀ ਕਾਂਗਰਸ ਸਰਕਾਰ ਨੇ ਇਕ ਇਕਨਾਮਿਕ ਪਾਲਿਸੀ ਲਾਗੂ ਕੀਤੀ ਸੀ। ਉਸ ਪਾਲਿਸੀ ਦੇ ਬਾਰੇ ਮੈਂ ਇਹ ਗੱਲ ਕਹਾਂਗਾ ਕਿ ਉਸ ਨੇ ਸਾਰੇ ਹਿੰਦੁਸਤਾਨ ਦੀ ਆਰਥਿਕਤਾ ਦਾ ਭੱਠਾ ਬਿਠਾ ਦਿੱਤਾ। ਉਸ ਦੇ ਨਾਲ 2 ਗੱਲਾਂ ਹੋਈਆਂ। ਇਕ ਤਾਂ ਇਹ ਹੋਈ ਕਿ ਸਾਰੇ ਮੁਲਕ ਦੇ ਵਿਚ ਰਿਸੈਸ਼ਨ ਪੈਦਾ ਹੋ ਗਿਆ ਅਸਥਿਰਤਾ ਪੈਦਾ ਹੋ ਗਈ, ਜਿਸਨੂੰ ਹੱਲ ਕਰਨ ਵਿਚ ਅਸੀਂ ਹਾਲੇ ਤੱਕ ਵੀ ਕਾਮਯਾਬ ਨਹੀਂ ਹੋਏ। ਲੱਖਾਂ ਨੌਜਵਾਨ ਬੇਰੋਜ਼ਗਾਰੀ ਦਾ ਸ਼ਿਕਾਰ ਹੋ ਗਏ ਹਜ਼ਾਰਾਂ ਲੱਖਾਂ ਕਾਰਖਾਨੇ ਬੰਦ ਹੋ ਗਏ। ਲੱਖਾਂ ਕਾਰਖਾਨੇ ਜਿਹੜੇ ਸਾਡੇ ਦੇਸ਼ ਵਾਸੀਆਂ ਵੱਲੋਂ ਚਲਾਏ ਜਾਂਦੇ ਸਨ, ਉਨ੍ਹਾਂ ਨੂੰ ਬਾਹਰ ਦੇ ਸਰਮਾਏਦਾਰਾਂ ਨੇ ਖਰੀਦ ਕੇ ਉਨ੍ਹਾਂ ਤੇ ਆਪਣਾ ਕਬਜ਼ਾ ਕਰ ਲਿਆ ਇਸ ਪਾਲਿਸੀ ਦਾ ਸਿੱਟਾ ਇਹ ਹੋਇਆ ਕਿ ਇਨ੍ਹਾਂ ਨੇ ਸਾਡੇ ਹਿੰਦੁਸਤਾਨ ਨੂੰ, ਸਾਡੀ ਆਰਥਿਕਤਾ ਨੂੰ, ਗਿਰਵੀ ਕਰ ਦਿੱਤਾ ਇਸ ਦੇ ਨਾਲ ਇਨਫਲੇਸ਼ਨ ਵਧਿਆ ਹੈ।

ਸ਼੍ਰੀ ਰਮੇਸ਼ ਚੰਦਰ ਡੋਗਰਾ ** ** **

ਸ੍ਰੀ ਸਪੀਕਰ : ਕਿਉਂ ਐਵੇਂ ਇੰਟਰਪਟ ਕਰਦੇ ਹੋ ? ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਵਿੱਤ ਅਤੇ ਯੋਜਨਾ ਮੰਤਰੀ : ਸਪੀਕਰ ਸਾਹਿਬ, ਮੈਂ ਇਹ ਗੱਲ ਕਹਾਂਗਾ ਕਿ ਜਿਥੇ ਹਿੰਦੁਸਤਾਨ ਦੀ ਆਰਥਿਕਤਾ ਨੂੰ ਰਿਸੈਸ਼ਨ ਵਿਚ ਧੱਕਣ ਲਈ ਇਨ੍ਹਾਂ ਦੀਆਂ ਇਹ ਨੀਤੀਆਂ ਜ਼ਿੰਮੇਵਾਰ ਹਨ, ਉਥੇ ਮੈਂ ਇਹ ਗੱਲ ਵੀ ਕਹਿਣੀ ਚਾਹਵਾਂਗਾ ਕਿ ਉਨ੍ਹਾਂ ਨੀਤੀਆਂ ਦੇ ਕਾਰਣ ਹੀ ਹਿੰਦੁਸਤਾਨ ਵਿਚ ਮਹਿੰਗਾਈ ਲੱਕ ਤੋੜਵੀਂ ਵਧੀ ਹੈ ਅਤੇ ਰਿਸੈਸ਼ਨ ਡਬਲ ਹੋਇਆ ਹੈ। ਮੈਂ ਇਸਨੂੰ ਸਾਬਤ ਵੀ ਕਰ ਸਕਦਾ ਹਾਂ ਕਿ ਰਾਤੋਂ ਰਾਤ ਦਵਾਈਆਂ ਦੀ ਕੀਮਤ ਦੁੱਗੁਣੀ ਹੋਈ ਹੈ ਇਸ ਦੇ ਨਾਲ ਪੰਜਾਬ ਔਰ ਹਿੰਦੁਸਤਾਨ ਦੀ ਇਕਾਨਮੀ ਵਿਚ ਅਸਥਿਰਤਾ ਪੈਦਾ ਹੋਈ ਹੈ। ਅੱਜ ਸਾਰਾ ਹਿੰਦੁਸਤਾਨ ਇਸ ਦੀ ਜਕੜ ਵਿਚ ਆਇਆ ਬੈਠਾ ਹੈ ਲੇਕਿਨ ਸਪੀਕਰ ਸਾਹਿਬ, ਇਹ ਗੱਲਾਂ ਕਰਦੇ ਹਨ ਗਰੀਬਾਂ ਦੀਆਂ, ਗਰੀਬਾਂ ਦੇ ਨਾਲ ਖੜ੍ਹਦੇ ਹਨ। ਗਰੀਬਾਂ ਦੇ ਨਾਲ, ਇਨ੍ਹਾਂ ਦੇ ਖੜ੍ਹਣ ਦੀ ਗੱਲ ਸੁਣ ਲਓ। ਸਪੀਕਰ ਸਾਹਿਬ, ਬਿਹਾਰ ਦੇ ਵਿਚ ਕਤਲੇਆਮ ਹੋਇਆ, ਸਾਡੇ ਚੌਧਰੀ ਸਾਹਿਬ ਦੀ ਬਰਾਦਰੀ ਦਾ ਕਤਲੇਆਮ ਹੋਇਆ, ਦਲਿੱਤਾਂ ਦਾ ਕਤਲੇਆਮ ਹੋਇਆ ਔਰ ਉਥੇ ਬੜਾ ਜ਼ੋਰ-ਸ਼ੋਰ ਨਾਲ ਬੇਰਹਿਮੀ ਦੇ ਨਾਲ ਕਤਲੇਆਮ ਹੋਇਆ। ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਹੀ ਆਰਟੀਕਲ 356 ਦੇ ਬਰਖਿਲਾਫ ਰਿਹਾ ਹੈ। ਲੇਕਿਨ ਅਸੀਂ ਸਪੀਕਰ ਸਾਹਿਬ, ਆਪਣੇ ਦਲਿੱਤ ਵੀਰਾਂ ਦਾ ਕਤਲੇਆਮ ਨਹੀਂ ਸੀ ਵੇਖ ਸਕਦੇ। ਅਸੀਂ ਇਸ ਕਤਲੇਆਮ ਨੂੰ ਰੋਕਣ ਦੇ ਲਈ ਇਸ ਗੱਲ ਦੇ ਲਈ ਵੀ ਮਜਬੂਰ ਹੋਏ ਕਿ ਬਿਹਾਰ ਦੀ ਸਰਕਾਰ ਨੂੰ ਡਿਸਮਿਸ ਕੀਤਾ ਜਾਵੇ। ਬਿਹਾਰ ਦੀ ਸਰਕਾਰ ਨੂੰ ਡਿਸਮਿਸ ਕਰਨ ਦੇ ਲਈ ਫੈਸਲਾ ਹੋਇਆ। ਰਾਸ਼ਟਰਪਤੀ ਜੀ ਨੇ ਇਸ ਉਤੇ

**Expunged as ordered by the Chair.

ਦਸਤਖਤ ਕਰ ਦਿੱਤੇ ਤਾਂ ਫਿਰ ਦਲਿਤਾਂ ਦੇ ਠੇਕੇਦਾਰਾਂ ਨੇ, ਦਲਿਤਾਂ ਦੇ ਰੱਖਵਾਲਿਆਂ ਨੇ ਉਸ ਸਰਕਾਰ, ਜਿਸ ਸਰਕਾਰ ਦੇ ਅੰਦਰ ਦਲਿਤਾਂ ਦੇ ਕਤਲ ਹੋਏ, ਉਸ ਨੂੰ ਦੁਬਾਰਾ ਬਹਾਲ ਕਰਨ ਲਈ ਇੰਨ੍ਹਾਂ ਵੀਰਾਂ ਨੇ ਵੋਟਾਂ ਪਾਈਆਂ ਅਤੇ ਵੋਟਾਂ ਪਾ ਕੇ ਉਸੇ ਸਰਕਾਰ ਨੂੰ ਬਹਾਲ ਕੀਤਾ। (ਟਰੇਜ਼ਰੀ ਬੈਂਚਾਂ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ)।

**ਚੌਧਰੀ ਜਗਜੀਤ ਸਿੰਘ** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

**ਸ੍ਰੀ ਸਪੀਕਰ** : ਇਕ ਮਿੰਟ, ਚੌਧਰੀ ਸਾਹਿਬ ਦੀ ਪਹਿਲਾਂ ਗੱਲ ਸੁਣ ਲਓ, ਕੈਪਟਨ ਸਾਹਿਬ ਤੁਸੀਂ ਜ਼ਰਾ ਬੈਠ ਜਾਓ, ਪਲੀਜ਼।

**ਚੌਧਰੀ ਜਗਜੀਤ ਸਿੰਘ** ਸਪੀਕਰ ਸਾਹਿਬ, ਜੋ ਕੈਪਟਨ ਸਾਹਿਬ ਨੇ ਬਿਹਾਰ ਦੀ ਗੱਲ ਕੀਤੀ ਹੈ ਅਤੇ ਇਸ ਵਿਚ ਆਰਟੀਕਲ 356 ਦਾ ਜ਼ਿਕਰ ਕੀਤਾ ਹੈ। ਸਪੀਕਰ, ਸਾਹਿਬ, 356 ਦੇ ਖਿਲਾਫ ਕਿੰਨੇ ਚਿਰ ਤੋਂ ਇਹ ਜਦੋ-ਜਹਿਦ ਕਰਦੇ ਆ ਰਹੇ ਹਨ।

**ਸ੍ਰੀ ਸਪੀਕਰ** ਚੌਧਰੀ ਸਾਹਿਬ, ਕੋਈ ਕਲੈਰੀਫਿਕੇਸ਼ਨ ਹੈ ਤਾਂ ਕੋਈ ਗੱਲ ਕਰ ਲਓ।

**ਚੌਧਰੀ ਜਗਜੀਤ ਸਿੰਘ** ** ** **

**Mr. Speaker** : Not allowed. ਨਹੀਂ ਜੀ, ਚੌਧਰੀ ਸਾਹਿਬ, ਨਹੀਂ। .... (ਵਿਘਨ)....

(ਇਸ ਵੇਲੇ ਵਿਰੋਧੀ ਧਿਰ ਦੇ ਨੇਤਾ ਦਾ ਮਾਈਕ ਬੰਦ ਕਰ ਦਿੱਤਾ ਗਿਆ ਪਰੰਤੂ ਉਹ ਫਿਰ ਵੀ ਬੋਲਦੇ ਰਹੇ ** **)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਨਹੀਂ ਜੀ। ਕੋਈ ਗੱਲ ਨਹੀਂ ਬਣਦੀ। ਆਪਾਂ ਬਹੁਤ ਕੁਝ ਕਹਿ ਲਿਆ ਹੈ ਬੈਠ ਜਾਓ (ਵਿਘਨ) (ਸ਼ੋਰ) ਰਿਕਾਰਡ ਨਾ ਕੀਤਾ ਜਾਵੇ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਜੋ ਚੌਧਰੀ ਸਾਹਿਬ ਬੋਲ ਰਹੇ ਹਨ। They are only shedding crocodile tears.

**ਸ੍ਰੀ ਸਪੀਕਰ** : ਇਹ ਰਿਕਾਰਡ ਨਹੀਂ ਹੋ ਰਿਹਾ ਜੀ। ਮੈਂ ਕਿਹਾ ਹੈ ਕਿ ਇਹ ਰਿਕਾਰਡ ਨਹੀਂ ਹੋ ਰਿਹਾ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ, ਇਕ ਮਿੰਟ ਜੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਪਾਰਟੀ ਨੇ ਸਾਰੇ ਹਿੰਦੁਸਤਾਨ ਦੇ ਵਿੱਚ 100 ਵਾਰ ਗਵਰਨਰੀ ਰਾਜ ਲਾਗੂ ਕੀਤਾ। ਪੰਜਾਬ

---

**Expunged as ordered by the Chair.

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]
ਵੀ ਇਸ ਦਾ ਸ਼ਿਕਾਰ ਰਿਹਾ ਹੈ। ਪਹਿਲੀ ਵਾਰ ਇਨ੍ਹਾਂ ਨੇ ਗੁੱਡ ਗਵਰਨੈਂਸ ਨੂੰ ਧੋਖਾ ਦਿੱਤਾ ਔਰ ਐਸੀ ਸਰਕਾਰ ਉਥੇ ਲਾਗੂ ਕੀਤੀ ਕਿ ਅੱਜ ਵੀ ਉਥੇ ਕਤਲੇਆਮ ਹੋ ਰਿਹਾ ਹੈ। They have shown their bankruptcy in political decisions.

ਮੈਂ ਅਗਲੀ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਹੁਣ ਇਹ ਫਿਰ ਕਹਿ ਰਹੇ ਹਨ ਕਿ ਬਿਹਾਰ ਸਰਕਾਰ ਨੂੰ ਮੌਰਲੀ ਛੱਡ ਦੇਣਾ ਚਾਹੀਦਾ ਹੈ ਪਰ ਜਦੋਂ ਵੋਟ ਪਾਉਣ ਦਾ ਮੌਕਾ ਆਉਂਦਾ ਹੈ ਤਾਂ ਫਿਰ ਇਹ ਮੈਦਾਨ ਵਿੱਚੋਂ ਭੱਜ ਜਾਂਦੇ ਹਨ। ਜਿਹੜੀ ਇਹ ਰਣਬੀਰ ਸੈਨਾ ਦੀ ਗੱਲ ਕਰਦੇ ਹਨ ਇਹ ਰਣਬੀਰ ਸੈਨਾ ਇਨ੍ਹਾਂ ਨਾਲ ਹੀ ਤਾਅਲੁੱਕ ਰੱਖਦੀ ਹੈ। ਰਣਬੀਰ ਸੈਨਾ ਦਾ ਕਿਸੇ ਹੋਰ ਪਾਰਟੀ ਨਾਲ ਤਾਅਲੁੱਕ ਨਹੀਂ ਹੈ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਮੈਂ ਜ਼ਿਕਰ ਕਰ ਰਿਹਾ ਸਾ ਸਰਕਾਰ ਦੀ ਡਿਸਮਿਸਲ ਤੋਂ ਪਹਿਲਾਂ ਬਿਹਾਰ ਵਿੱਚ ਕਤਲ ਹੋਏ। ਸਪੀਕਰ ਸਾਹਿਬ, ਇਨ੍ਹਾਂ ਵੱਲੋਂ ਬਹਾਲ ਕੀਤੀ ਸਰਕਾਰ ਦੇ ਦੌਰਾਨ ਅੱਜ ਵੀ ਸੈਂਕੜਿਆਂ ਦੀ ਗਿਣਤੀ ਵਿੱਚ ਕਤਲ ਹੋ ਰਹੇ ਹਨ। ਕਿੱਥੇ ਗਿਆ ਕਾਨੂੰਨ, ਕਿੱਥੇ ਗਿਆ ਰਾਜ, ਕਿੱਥੇ ਗਏ ਦਲਿਤ ਮੈਂ ਹੁਣ ਇਸ ਗੱਲ ਤੋਂ ਅੱਗੇ ਚਲਦਾ ਹਾਂ। . . .

**ਸ੍ਰੀ ਰਮੇਸ਼ ਚੰਦਰ ਡੋਗਰਾ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ (ਵਿਘਨ. . . .)

**ਸ੍ਰੀ ਸਪੀਕਰ** : ਡੋਗਰਾ ਸਾਹਿਬ, ਨਹੀਂ ਜੀ। ਤੁਸੀਂ ਆਪ ਹੀ ਲੇਟ ਹੋਣਾ ਹੈ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਲੀਡਰ ਆਫ ਦੀ ਆਪੋਜ਼ੀਸ਼ਨ ਨੇ ਮੁਲਾਜ਼ਮਾਂ ਨੂੰ ਖੁਸ਼ ਕਰਨ ਵਾਸਤੇ ਮੇਰੇ ਉਤੇ ਨੁਕਤਾਚੀਨੀ ਕੀਤੀ ਹੈ। ਮੈਂ ਇੱਕੋ ਹੀ ਸਵਾਲ ਕਰਦਾ ਹਾਂ ਕਿ ਪੰਜ ਸਾਲ ਇਨ੍ਹਾਂ ਦੀ ਸਰਕਾਰ ਰਹੀ। ਇਹ ਮੈਨੂੰ ਦੋ ਕਦਮ ਦੱਸ ਦੇਣ ਜਿਹੜੇ ਇਨ੍ਹਾਂ ਨੇ ਮੁਲਾਜ਼ਮਾਂ ਨੂੰ ਰਾਹਤ ਦੇਣ ਬਾਰੇ ਚੁੱਕੇ ਹੋਣ ਔਰ ਕਦੇ ਇਨ੍ਹਾਂ ਨੇ ਮੁਲਾਜ਼ਮਾਂ ਨੂੰ ਖੁਸ਼ ਕੀਤਾ ਹੋਵੇ ਜਾਂ ਮੈਂ ਦੱਸ ਦਿੰਦਾ ਹਾਂ ਕਿ ਸਾਡੀ ਸਰਕਾਰ ਨੇ ਮੁਲਾਜ਼ਮਾਂ ਦੀ ਬਿਹਤਰੀ ਲਈ ਕੀ ਕੀ ਕੀਤਾ ਔਰ ਕਿਹੜੇ ਕਿਹੜੇ ਕਦਮ ਪੁੱਟੇ . . ਅਸੀਂ ਚੌਥੇ ਪੇ-ਕਮਿਸ਼ਨ ਦੀ ਰਿਪੋਰਟ ਲਾਗੂ ਕਰਕੇ 1,000 ਕਰੋੜ ਰੁਪਏ ਦੀ ਮੁਲਾਜ਼ਮਾਂ ਨੂੰ ਰਾਹਤ ਦਿੱਤੀ ਹੈ। ਇਹ ਅਸੀਂ ਦਿੱਤੀ ਹੈ। ਇਹ ਦੱਸ ਦੇਣ ਕਿ ਇਨ੍ਹਾਂ ਨੇ ਕੀ ਰਾਹਤ ਦਿੱਤੀ ਹੈ। ਜੇ ਦੱਸ ਦੇਣ ਤਾਂ ਚਲੋ ਅਸੀਂ ਮੰਨ ਲਵਾਂਗੇ। (ਸ੍ਰੀ ਰਮੇਸ਼ ਚੰਦਰ ਡੋਗਰਾ ਵੱਲੋਂ ਵਿਘਨ)

**ਸ੍ਰੀ ਸਪੀਕਰ** : ਡੋਗਰਾ ਸਾਹਿਬ, ਐਵੇਂ ਟਾਈਮ ਵੇਸਟ ਕਰਨ ਦਾ ਕੋਈ ਫ਼ਾਇਦਾ ਨਹੀਂ ਹੋਵੇਗਾ।

**ਵਿੱਤ ਅਤੇ ਯੋਜਨਾ ਮੰਤਰੀ** : ਜਿਹੜੀਆਂ ਗੱਲਾਂ ਤੁਸੀਂ ਬੋਲੀਆਂ ਹਨ, ਉਨ੍ਹਾਂ ਦਾ ਜਵਾਬ ਤਾਂ ਮੈਂ ਦੇਣਾ ਹੀ ਹੈ । ਚੌਧਰੀ ਸਾਹਿਬ ਨੇ ਦਲਿਤ ਵੀਰਾਂ ਦੀ ਅਤੇ ਸੋਸ਼ਲ ਵੈਲਫੇਅਰ ਦੀ ਗੱਲ ਕੀਤੀ ਹੈ । ਇਸ ਦੇ ਬਾਰੇ ਮੈਂ ਆਪ ਜੀ ਨੂੰ ਦੱਸਣਾ ਚਾਹਾਂਗਾ । ਸਪੀਕਰ ਸਾਹਿਬ, ਜਿਥੋਂ ਤੱਕ ਸਾਡੇ ਦਲਿਤ ਮੁਲਾਜ਼ਮਾਂ ਦੀ ਪਰਮੋਸ਼ਨ ਦਾ ਸਵਾਲ ਹੈ, ਜਿਸ ਵੇਲੇ ਚੌਧਰੀ ਸਾਹਿਬ ਦੀ ਪਾਰਟੀ ਦੀ ਸਰਕਾਰ ਸੀ ਅਤੇ ਉਸ ਵਿਚ ਚੌਧਰੀ ਸਾਹਿਬ ਖੁਦ ਮਨਿਸਟਰ ਸਨ ਅਤੇ ਇਹ ਮਹਿਕਮਾ ਵੀ ਉਨ੍ਹਾਂ ਕੋਲ ਹੀ ਸੀ । ਉਸ ਵੇਲੇ ਇਹ ਕੇਸ ਸੁਪਰੀਮ ਕੋਰਟ ਵਿਚ ਲੜਿਆ ਜਾ ਰਿਹਾ ਸੀ । ਸਪੀਕਰ ਸਾਹਿਬ, ਉਸ ਵੇਲੇ ਪੰਜਾਬ ਸਰਕਾਰ ਦਾ ਕੋਈ ਵੀ ਵਕੀਲ ਉਥੇ ਸੁਪਰੀਮ ਕੋਰਟ ਵਿਚ ਪੇਸ਼ ਨਹੀਂ ਸੀ ਹੋਇਆ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਬਿਆਨੀ ਕਰ ਰਹੇ ਹਨ । ਰਿਕਾਰਡ ਦੀ ਗੱਲ ਹੈ । ਉਥੇ ਸੁਪਰੀਮ ਕੋਰਟ ਵਿਚ ਪੰਜਾਬ ਸਰਕਾਰ ਦਾ ਵਕੀਲ ਮੌਜੂਦ ਸੀ । ਅਸੀਂ ਫੈਸਲਾ ਕੀਤਾ ਸੀ ਕਿ ਵੈਲਫੇਅਰ ਡਿਪਾਰਟਮੈਂਟ ਖੁਦ ਇਸ ਕੇਸ ਵਿਚ ਵਕੀਲ ਕਰੇਗਾ । ਜਦੋਂ ਇਨ੍ਹਾਂ ਦੀ ਸਰਕਾਰ ਆਈ ਤਾਂ ਇਨ੍ਹਾਂ ਨੇ ਆ ਕੇ ਫੈਸਲਾ ਹੀ ਦਬਾ ਦਿੱਤਾ । ਸਪੀਕਰ ਸਾਹਿਬ, ਮੈਂ ਤਾਂ ਇਹ ਗੱਲ ਕਹੀ ਸੀ ਕਿ ਸਰਕਾਰ ਨੂੰ ਉਥੇ ਸੁਪਰੀਮ ਕੋਰਟ ਵਿਚ ਕੋਈ ਤਕੜਾ ਵਕੀਲ ਕਰਨ ਵਾਸਤੇ ਫੈਸਲਾ ਕਰਾਉਣਾ ਚਾਹੀਦਾ ਹੈ ਤਾਂ ਜੋ ਜਿਹੜੀਆਂ ਪੰਜਾਬ ਦੀਆਂ ਤਰੱਕੀਆਂ ਰੁਕੀਆਂ ਹੋਈਆਂ ਹਨ, ਉਹ ਤਰੱਕੀਆਂ ਖੁੱਲ੍ਹ ਸਕਣ । ਸਪੀਕਰ ਸਾਹਿਬ, ਇਹ ਬੜੀ ਦੇਰ ਤੋਂ ਪ੍ਰੋਗਰਾਮ ਚਲਦਾ ਆ ਰਿਹਾ ਹੈ । (ਵਿਘਨ) ਉਦੋਂ ਪੰਜਾਬ ਦੇ ਸਾਰੇ ਅਨੁਸੂਚਿਤ ਜਾਤੀਆਂ ਦੇ ਮੁਲਾਜ਼ਮਾਂ ਨੇ ਬੜੀ ਵੱਡੀ ਰੈਲੀ ਕੀਤੀ ਸੀ ਅਤੇ ਉਸ ਵਿਚ ਸਰਦਾਰ ਗੁਰਦੇਵ ਸਿੰਘ ਬਾਦਲ ਨੇ ਇਹ ਪ੍ਰੋਮੋਸ਼ਨਾਂ ਦੇਣ ਦਾ ਐਲਾਨ ਵੀ ਕੀਤਾ ਸੀ, ਪ੍ਰੰਤੂ ਉਸ ਐਲਾਨ ਦੇ ਮੁਤਾਬਿਕ ਇਸ ਦੀ ਪੂਰਤੀ ਨਹੀਂ ਕੀਤੀ ਗਈ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਮੈਂ ਰਿਕਾਰਡ ਤੋਂ ਬੋਲ ਰਿਹਾ ਹਾਂ । ਜੇਕਰ ਚੌਧਰੀ ਸਾਹਿਬ ਵੇਖਣਾ ਚਾਹੁੰਣ ਤਾਂ ਆ ਕੇ ਵੇਖ ਸਕਦੇ ਹਨ । ਜਿਹੜੇ ਸਪੈਸ਼ਲ ਕੰਪੋਨੈਂਟ ਪਲਾਨ ਰਾਹੀਂ ਇਹ ਦਲਿਤਾਂ ਨਾਲ ਹਮਦਰਦੀ ਦਾ ਪ੍ਰਗਟਾਵਾ ਕਰਦੇ ਹਨ ਅਤੇ ਮੇਰੀ ਇਨ੍ਹਾਂ ਨੇ ਨੁਕਤਾਚੀਨੀ ਕੀਤੀ ਹੈ, ਉਸ ਬਾਰੇ ਮੈਂ ਦੱਸਦਾ ਹਾਂ ਕਿ 1992 ਤੋਂ ਲੈ ਕੇ 1997 ਤੱਕ ਚੌਧਰੀ ਸਾਹਿਬ ਦੀ ਪਾਰਟੀ ਦੀ ਸਰਕਾਰ ਰਹੀ ਹੈ । ਇਸ ਸਾਰੇ ਸਮੇਂ ਦੌਰਾਨ ਇਨ੍ਹਾਂ ਨੇ 447 ਕਰੋੜ ਰੁਪਏ ਖਰਚ ਕੀਤੇ ਹਨ । ਸਪੀਕਰ ਸਾਹਿਬ, ਮੈਂ ਬੜੇ ਮਾਣ ਨਾਲ ਕਹਿ ਸਕਦਾ ਹਾਂ ਕਿ ਸਾਡੀ ਸਰਕਾਰ ਨੇ ਪਿਛਲੇ ਦੋ ਸਾਲਾਂ ਦੇ ਵਿਚ ਸਪੈਸ਼ਲ ਕੰਪੋਨੈਂਟ ਪਲਾਨ ਉਤੇ 305 ਕਰੋੜ ਰੁਪਏ ਖਰਚ ਕੀਤੇ ਹਨ । (ਥੰਪਿੰਗ) (ਵਿਘਨ)

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਗਲਤ ਬਿਆਨੀ ਹੋ ਰਹੀ ਹੈ । ਮੈਂ ਦੱਸਦਾ ਹਾਂ ਕਿ ਜਿਹੜੇ ਪੈਸੇ ਇਨ੍ਹਾਂ ਨੇ ਸਪੈਸ਼ਲ ਕੰਪੋਨੈਂਟ ਪਲਾਨ ਵਿੱਚ ਰੱਖੇ ਹਨ, ਉਹ ਸਾਰੇ ਵੱਖ ਵੱਖ ਡਿਪਾਰਟਮੈਂਟਾਂ ਰਾਹੀਂ ਮਿਲ ਰਹੇ ਹਨ । ਅਜੇ ਤੱਕ 31 ਮਾਰਚ ਦੀ

[ਚੌਧਰੀ ਜਗਜੀਤ ਸਿੰਘ]
ਨਹੀਂ ਆਇਆ ਅਤੇ ਇਹ ਸਾਰਾ ਪੈਸਾ ਖਰਚ ਵੀ ਨਹੀਂ ਹੋਇਆ । ਸਪੀਕਰ ਸਾਹਿਬ, ਦੂਸਰੇ ਪਾਸੇ ਇਸ ਪੈਸੇ ਦੀ ਡਾਈਵਰਸ਼ਨ ਹੋ ਰਹੀ ਹੈ । ਇਹ ਪੈਸਾ ਨੈਸ਼ਨਲ ਹੈ । ਇਸ ਪੈਸੇ ਨਾਲ ਕਿਧਰੇ ਸੜਕ ਬਣਾਈ ਜਾ ਰਹੀ ਹੈ । ਕਿਧਰੇ ਹਸਪਤਾਲ ਬਣਾਇਆ ਜਾ ਰਿਹਾ ਹੈ । ਪ੍ਰੰਤੂ ਅਸਲ ਮੰਤਵ ਵਾਸਤੇ ਖਰਚ ਹੀ ਨਹੀਂ ਕੀਤਾ ਜਾ ਰਿਹਾ । ਇਹ ਸਾਰੀ ਗਲਤ ਬਿਆਨੀ ਹੋ ਰਹੀ ਹੈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਕਿਰਪਾ ਕਰਕੇ ਇਨ੍ਹਾਂ ਨੂੰ, ਵਿੱਤ ਮੰਤਰੀ ਸਾਹਿਬ ਨੂੰ ਸੁਣਨਾ ਚਾਹੀਦਾ ਹੈ । ਪਹਿਲਾਂ ਉਨ੍ਹਾਂ ਦੀ ਸਪੀਚ ਤਾਂ ਖਤਮ ਹੋ ਲੈਣ ਦਿਓ ।

**ਵਿੱਤ ਅਤੇ ਯੋਜਨਾ ਮੰਤਰੀ** : ਮੈਂ ਇਕ ਗੱਲ ਕਹਿੰਦਾ ਹਾਂ ਕਿ ਗਲਤ ਫਹਿਮੀ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਜਿਹੜਾ ਸਪੈਸ਼ਲ ਕੰਪੋਨੈਂਟ ਪਲਾਨ ਨੂੰ ਲਾਗੂ ਕਰਨ ਲਈ ਡਾਇਰੈਕਟੋਰੇਟ ਸਥਾਪਤ ਕੀਤਾ ਗਿਆ ਸੀ, ਉਹ ਅਸੀਂ ਚੁੱਕ ਲਿਆ ਹੈ, । ਸਪੀਕਰ ਸਾਹਿਬ, ਉਹ ਡਾਇਰੈਕਟੋਰੇਟ ਪਹਿਲਾਂ ਵਾਂਗ ਹੀ ਕੰਮ ਕਰ ਰਿਹਾ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਬਿਲਕੁਲ ਨਹੀਂ ਕਿਹਾ ਕਿ ਡਾਇਰੈਕਟੋਰੇਟ ਚੁੱਕ ਲਿਆ ਹੈ । ਮੈਂ ਕਿਹਾ ਸੀ ਕਿ ਉਹ ਕੰਮ ਜੋ ਉਸਨੂੰ ਦਿੱਤਾ ਸੀ ਉਹ ਵਾਪਸ ਲੈ ਲਿਆ ਹੈ ਡਾਇਰੈਕਟੋਰੇਟ ਤਾਂ ਹੁਣ ਵੀ ਕਾਇਮ ਹੈ ਪਰ ਉਸਦਾ ਕੰਮ ਵਾਪਸ ਲੈ ਲਿਆ ਹੈ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਸਾਡੀ ਨੁਕਤਾਚੀਨੀ ਕੀਤੀ ਗਈ ਕਿ ਦਲਿਤਾਂ ਬਾਰੇ ਕੁਝ ਨਹੀਂ ਕੀਤਾ । ਮੈਂ ਆਪ ਜੀ ਨੂੰ ਦੱਸਣਾ ਚਾਹਾਂਗਾ ਕਿ ਦਲਿਤ ਵੀਰਾਂ ਦੀ ਧਰਮਸ਼ਾਲਾ ਲਈ ਜਿਹੜੀ ਇਨ੍ਹਾਂ ਦੀ ਸਕੀਮ ਵੇਲੇ ਪ੍ਰਸਤਾਵਿਤ ਰਾਸ਼ੀ 50 ਹਜ਼ਾਰ ਰੁਪਏ ਸੀ, ਸਾਡੀ ਸਰਕਾਰ ਨੇ ਉਸਨੂੰ ਦੁੱਗਣਾ ਕਰਕੇ ਇਕ ਲੱਖ ਰੁਪਏ ਕਰ ਦਿੱਤਾ ਹੈ । ਇਸੇ ਤਰ੍ਹਾਂ ਧਰਮਸ਼ਾਲਾ ਦੀ ਮੁਰੰਮਤ ਲਈ ਇਨ੍ਹਾਂ ਵੇਲੇ 15 ਹਜ਼ਾਰ ਰੁਪਏ ਦਿੱਤੇ ਜਾਂਦੇ ਸਨ, ਸਾਡੀ ਸਰਕਾਰ ਨੇ ਉਸ ਨੂੰ ਤਿਗਣੇ ਤੋਂ ਵੀ ਵੱਧ, 50 ਹਜ਼ਾਰ ਰੁਪਏ ਕਰ ਦਿੱਤਾ ਹੈ । ਸਪੀਕਰ ਸਾਹਿਬ, ਮੈਂ ਇਹ ਗੱਲ ਕਹਾਂਗਾ ਕਿ ਅਰਸ਼ੀ ਸਾਹਿਬ ਨੇ ਇਹ ਗੱਲ ਆਖੀ ਸੀ ਕਿ ਪੰਜਾਬ ਦੀ ਖੇਤੀਬਾੜੀ ਲਈ ਇਸ ਬਜਟ ਵਿਚ ਕੋਈ ਵਿਵਸਥਾ ਨਹੀਂ ਹੈ, ਕੋਈ ਦਿਸ਼ਾ ਨਹੀਂ ਹੈ । ਸਪੀਕਰ ਸਾਹਿਬ, ਇਸਦੇ ਬਾਰੇ ਕੋਈ ਦੋ ਰਾਵਾਂ ਨਹੀਂ ਹਨ ਕਿ ਕੇਂਦਰ ਸਰਕਾਰ 50 ਸਾਲਾਂ ਤੋਂ ਲਗਾਤਾਰ ਖੇਤੀਬਾੜੀ ਦੇ ਸੈਕਟਰ ਨੂੰ ਅੱਖੋਂ ਓਹਲੇ ਕਰਦੀ ਰਹੀ ਹੈ । ਇਸਦੇ ਵਿੱਚ ਕੋਈ ਸ਼ੱਕ ਨਹੀਂ ਹੈ ਕਿ 50 ਸਾਲ, ਜਿਸ ਦਿਨ ਤੋਂ ਦੇਸ਼ ਆਜ਼ਾਦ ਹੋਇਆ ਹੈ, ਸਪੀਕਰ ਸਾਹਿਬ, ਉਦੋਂ ਤੋਂ ਹੁਣ ਤੱਕ ਕੋਈ ਕੰਪਰੀਹੈਂਸਿਵ ਐਗਰੀਕਲਚਰ ਪਾਲਿਸੀ ਨਹੀਂ ਬਣਾਈ ਗਈ । ਲੇਕਿਨ ਫਿਰ ਵੀ ਪੰਜਾਬ ਦੇ ਅੰਦਰ, ਸਪੀਕਰ ਸਾਹਿਬ, ਪੰਜਾਬ ਦੇ ਕਿਸਾਨ ਨੇ ਮਿਹਨਤ ਕੀਤੀ, ਰਿਸਕ ਲਿਆ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਮੇਰਾ ਪੁਆਇੰਟ ਆਫ ਆਰਡਰ ਹੈ ਜੀ ।

ਸ੍ਰੀ ਸਪੀਕਰ : ਇਸ ਤਰ੍ਹਾਂ ਤਾਂ ਆਪਣਾ ਕੰਮ ਖਤਮ ਨਹੀਂ ਹੋਣਾ । ਚਲੋ ਬੋਲੋ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਵਿੱਤ ਮੰਤਰੀ ਸਾਹਿਬ ਨੇ ਕਿਹਾ ਕਿ ਕੇਂਦਰ ਸਰਕਾਰ ਨੇ ਐਗਰੀਕਲਚਰ ਵੱਲ ਧਿਆਨ ਨਹੀਂ ਦਿੱਤਾ । ਭਾਖੜਾ ਡੈਮ ਕਿਸ ਨੇ ਬਣਾਇਆ, ਐਗਰੀਕਲਚਰ ਯੂਨੀਵਰਸਿਟੀ ਕਿਸ ਨੇ ਬਣਾਈ ?

**ਸਥਾਨਕ ਸਰਕਾਰ, ਕਿਰਤ ਅਤੇ ਰੁਜ਼ਗਾਰ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਇਨ੍ਹਾਂ ਮੈਂਬਰ ਸਾਹਿਬਾਨ ਦੀ ਕਲਾਸ ਲਗਾ ਕੇ ਇਹ ਦੱਸਿਆ ਜਾਵੇ ਕਿ ਪੁਆਇੰਟ ਆਫ਼ ਆਰਡਰ, ਕਿਸੇ ਰੂਲ ਬਾਰੇ ਕਿਹਾ ਗਿਆ ਹੈ ਤਾਂ ਕਹਿਣਾ ਹੈ, ਕੋਈ ਕੋਰਟ ਕੇਸ ਹੋਵੇ ਤਾਂ ਪੁਆਇੰਟ ਆਫ਼ ਆਰਡਰ ਕਹਿਣਾ ਹੈ ਲੇਕਿਨ ਆਪਣੀ ਗੱਲ ਕਹਿਣ ਵਾਸਤੇ ਤਾਂ ਪੁਆਇੰਟ ਆਫ਼ ਆਰਡਰ ਨਹੀਂ ਕਿਹਾ ਜਾ ਸਕਦਾ । ਇਸ ਲਈ ਸਪੀਚ ਨੂੰ ਡਿਸਟਰਬ ਕਰਨਾ That is not a Point of Order.

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਫਿਰ ਵੀ ਪੰਜਾਬ ਦੇ ਕਿਸਾਨ ਨੇ ਮਿਹਨਤ ਕਰਕੇ, ਰਿਸਕ ਲੈ ਕੇ, ਹਿੰਦੁਸਤਾਨ ਦੇ ਵਿੱਚ ਅਨਾਜ ਦੀ ਘਾਟ ਨੂੰ ਪੂਰਾ ਕਰਨ ਲਈ ਅਤੇ ਵਿਦੇਸ਼ਾਂ ਤੋਂ ਇੰਪੋਰਟ ਕਰਨ ਦੀ ਜੋ ਪਾਲਿਸੀ ਚਲ ਰਹੀ ਸੀ, ਉਸਨੂੰ ਖਤਮ ਕਰਕੇ ਪੰਜਾਬ ਵਿੱਚ ਅਨਾਜ ਪੈਦਾ ਕੀਤਾ ਅਤੇ ਦੇਸ਼ ਦੇ ਅਨਾਜ ਭੰਡਾਰ ਭਰੇ । ਸਾਨੂੰ ਦੁੱਖ ਉਦੋਂ ਹੋਇਆ ਕਿ ਇਕ ਅਕਨਾਮੀ ਪਾਲਿਸੀ 1991 ਦੇ ਵਿੱਚ ਰਿਲੀਜ਼ ਕੀਤੀ ਗਈ ਸੀ । ਉਸ ਪਾਲਿਸੀ ਨੇ ਇੰਡਸਟਰੀ ਨੂੰ ਟੈਕਲ ਕੀਤਾ, ਉਸਨੇ ਕਮਰਸ ਨੂੰ ਟੈਕਲ ਕੀਤਾ ਅਤੇ ਉਸਨੇ ਇੰਪੋਰਟ ਨੂੰ ਟੈਕਲ ਕੀਤਾ, ਅਸੀਂ ਉਸਦੀ ਸ਼ਲਾਘਾ ਕਰਦੇ ਹਾਂ ਕਿ ਇੰਡਸਟਰੀ ਅਤੇ ਕਮਰਸ ਨੂੰ ਬੜ੍ਹਾਵਾ ਦੇਣਾ ਚਾਹੀਦਾ ਹੈ, ਪਰ ਮੈਂ ਉਸ ਤੇ ਵੀ ਨੁਕਤਾਚੀਨੀ ਕਰਾਂਗਾ ਕਿ ਉਸ ਪਾਲਿਸੀ ਵਿੱਚ ਖੇਤੀਬਾੜੀ ਦੇ ਬਾਰੇ ਕੋਈ ਗੱਲਬਾਤ ਤਕ ਨਹੀਂ ਕੀਤੀ ਗਈ ਅਤੇ ਸਿੱਟਾ ਇਹ ਹੋਇਆ ਕਿ ਇਕ ਡਿਸਕੰਨਸਟਰੱਕਟਿਵ ਪਾਲਿਸੀ ਚਲਦੀ ਰਹੀ ਅਤੇ ਪੰਜਾਬ ਦੀ ਖੇਤੀਬਾੜੀ ਦੇ ਨਾਲ, ਕਿਸਾਨਾਂ ਨਾਲ ਡਿਸਕੰਨਸਟਰੱਕਟਿਵ ਕਾਰਵਾਈ ਹੁੰਦੀ ਰਹੀ । ਇਹ ਅੰਕੜੇ ਦੱਸਦੇ ਹਨ ।

ਸਪੀਕਰ ਸਾਹਿਬ, ਆਸ਼ੀ ਸਾਹਿਬ ਨੇ ਜ਼ਿਕਰ ਕੀਤਾ ਕਿ ਅੱਜ ਕਿਸਾਨ ਖੁਦ-ਕਸ਼ੀਆਂ ਕਰ ਰਹੇ ਹਨ । ਇਹ ਸਭ ਕੁਝ ਦਿਨ-ਰਾਤ ਜਾਂ ਰਾਤੋ ਰਾਤ ਨਹੀਂ ਹੋ ਜਾਂਦਾ । ਉਨ੍ਹਾਂ ਨੂੰ ਪੰਜਾਹ ਸਾਲ ਦੇ ਅੰਦਰ ਜਾਣ ਬੁੱਝ ਕੇ ਉਨ੍ਹਾਂ ਨਾਲ ਡਿਸਕਰਿਮੀਨੇਸ਼ਨ ਕਰਕੇ, ਇਹੋ ਜਿਹੇ ਹਾਲਾਤ ਪੈਦਾ ਕੀਤੇ ਗਏ ਹਨ ਲੇਕਿਨ ਅਸੀਂ ਮਹਿਸੂਸ ਕਰਦੇ ਹਾਂ ਕਿ ਅੱਜ ਪੰਜਾਬ ਵਿੱਚ ਖੇਤੀਬਾੜੀ ਨੂੰ ਨਵੀਂ ਸੇਧ ਦੇਣ ਦੀ ਲੋੜ ਹੈ । ਇਹ ਸੇਧ ਆਪਣੇ ਬਜਟ ਵਿੱਚ ਦਰਸਾਈ ਹੈ । ਅੱਜ ਪੰਜਾਬ ਅੰਦਰ ਝੋਨੇ ਅਤੇ ਕਣਕ ਦੀ ਫਸਲ ਨੂੰ ਬਦਲ ਕੇ ਨਵੀਆਂ ਫਸਲਾਂ ਲਿਆਉਣ ਦੀ ਲੋੜ ਹੈ । ਇਸ ਲਈ ਸਪੈਸੀਫਿਕ ਤੌਰ ਤੇ ਸਕੀਮਾਂ ਲਾਗੂ ਕੀਤੀਆਂ ਗਈਆਂ ਹਨ ਅਤੇ ਇਹ ਬਜਟ ਵਿੱਚ

[ਵਿੱਤ ਅਤੇ ਯੋਜਨਾ ਮੰਤਰੀ]

ਦਰਸਾਈਆਂ ਗਈਆਂ ਹਨ । ਮੈਂ ਇਹ ਗੱਲ ਆਖੀ ਸੀ ਕਿ ਅੱਜ ਪੰਜਾਬ ਵਿੱਚ ਪਿਛਲੇ 25-30 ਸਾਲ ਤੋਂ ਜਿਹੜੀ ਡੋਮੀਨੇਸ਼ਨ ਹੈ, ਉਹ ਕੁਝਗਰੇਨ ਵਿੱਚ ਹੈ । ਅਸੀਂ ਕਣਕ ਅਤੇ ਚੌਲ ਪੈਦਾ ਕਰਦੇ ਰਹੇ ਅਤੇ ਜਿਹੜੇ ਘਾਟੇ ਵਾਲੇ ਸੂਬੇ ਹਨ, ਉਨ੍ਹਾਂ ਨੂੰ ਦਿੰਦੇ ਰਹੇ । ਸਪੀਕਰ ਸਾਹਿਬ, ਹੁਣ ਉਨ੍ਹਾਂ ਸੂਬਿਆਂ ਨੇ ਵੀ ਆਪਣੀ ਪੈਦਾਵਾਰ ਵਿੱਚ ਵਾਧਾ ਕਰਨਾ ਸ਼ੁਰੂ ਕਰ ਦਿੱਤਾ ਹੈ । ਉਨ੍ਹਾਂ ਨੇ ਆਪਣਾ ਅਨਾਜ ਪੈਦਾ ਕਰਨਾ ਸ਼ੁਰੂ ਕਰ ਦਿੱਤਾ ਹੈ । ਸਿੱਟੇ ਵਜੋਂ ਸਾਡੇ ਰਾਜ ਦੇ ਅਨਾਜ ਦੀ ਮੰਗ ਦਿਨ ਪ੍ਰਤੀ ਦਿਨ ਘੱਟਦੀ ਜਾ ਰਹੀ ਹੈ । ਮੈਂ ਜਿੱਥੇ ਆਖਿਆ ਸੀ ਕਿ ਪੰਜਾਬ ਦੀ ਪੈਦਾਵਾਰ ਨੂੰ ਠੀਕ ਕਰਕੇ ਅਤੇ ਮੰਡੀਕਰਨ ਲਈ ਹੋਰ ਸਹੂਲਤਾਂ ਦੇਣ ਦੀ ਲੋੜ ਹੈ ਉਥੇ, ਸਪੀਕਰ ਸਾਹਿਬ, ਮੈਂ ਇਹ ਗੱਲ ਵੀ ਆਖੀ ਸੀ ਕਿ ਪੰਜਾਬ ਵਿੱਚ ਜੇ ਦੂਸਰਾ ਫੇਜ਼, ਦੂਸਰਾ ਹਰਾ ਇਨਕਲਾਬ ਲਿਆਉਣਾ ਹੈ, ਕਾਇਮ ਕਰਨਾ ਹੈ ਤਾਂ ਉਸ ਵਿੱਚ ਅਸੀਂ ਤਾਂ ਹੀ ਸਫਲ ਹੋ ਸਕਦੇ ਹਾਂ ਜੇ ਅਸੀਂ ਪੰਜਾਬ ਦੀ ਉਪਜ ਨੂੰ, ਪੰਜਾਬ ਤੋਂ ਬਾਹਰਲੇ ਸੂਬਿਆਂ ਵਿੱਚ ਐਕਸਪੋਰਟ ਕਰੀਏ । ਇਸ ਕਰਕੇ ਮੈਂ ਆਪਣੀ ਬਜਟ ਸਪੀਚ ਵਿੱਚ, ਭਾਰਤ ਦੇ ਪ੍ਰਧਾਨ ਮੰਤਰੀ ਸ਼੍ਰੀ ਅਟਲ ਬਿਹਾਰੀ ਵਾਜਪਾਈ ਜੀ ਨੇ ਜੋ ਆਪਸੀ ਵਪਾਰ ਵਧਾਉਣ ਦੀ ਨੀਤੀ ਸ਼ੁਰੂ ਕੀਤੀ ਹੈ, (ਥੰਪਿੰਗ) ਜੇ ਇਹ ਸਕੀਮ ਸਿਰੇ ਚੜ੍ਹ ਜਾਂਦੀ ਹੈ ਤਾਂ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿ ਸਕਦਾ ਹਾਂ ਕਿ ਪੰਜਾਬ ਦੇ ਦਰਵਾਜ਼ੇ ਬਾਹਰਲੇ ਮੁਲਕਾਂ ਲਈ ਖੁੱਲ੍ਹ ਜਾਣਗੇ ਅਤੇ ਪੰਜਾਬ ਦੀ ਕਿਸਾਨੀ ਵਿੱਚ ਇਨਕਲਾਬ ਆ ਜਾਵੇਗਾ । ਪੰਜਾਬ ਦਾ ਮੰਡੀਕਰਨ ਸ਼ੁਰੂ ਹੋ ਜਾਵੇਗਾ । (ਥੰਪਿੰਗ) ਸਪੀਕਰ ਸਾਹਿਬ, ਜਿੱਥੇ ਅਸੀਂ ਇਸ ਸਕੀਮ ਦੇ, ਇਸ ਪਾਲਿਸੀ ਦੇ ਲਾਗੂ ਹੋਣ ਦਾ ਇੰਤਜ਼ਾਰ ਕਰ ਰਹੇ ਹਾਂ, ਉਥੇ ਅਸੀਂ ਖਾੜੀ ਦੇ ਮੁਲਕਾਂ ਵਿੱਚ ਅਤੇ ਦੇਸ਼ੀਆ ਵਿੱਚ ਹੋਰ ਸਬਜ਼ੀਆਂ ਅਤੇ ਫਲਾਂ ਦੀ ਮਾਰਕੀਟ ਬਣਾ ਸਕਦੇ ਹਾਂ । ਅੰਮ੍ਰਿਤਸਰ ਦੇ ਹਵਾਈ ਅੱਡੇ ਨੂੰ ਇੰਟਰਨੈਸ਼ਨਲ ਏਅਰ ਪੋਰਟ ਡਿਕਲੇਅਰ ਕੀਤਾ ਗਿਆ ਹੈ । ਇਸ ਸਾਲ ਇਸ ਵਾਸਤੇ 124 ਕਰੋੜ ਰੁਪਏ ਰੱਖੇ ਗਏ ਹਨ ਤਾਂ ਕਿ ਹਵਾਈ ਉਡਾਣਾਂ ਸ਼ੁਰੂ ਹੋ ਸਕਣ । (ਥੰਪਿੰਗ) ਇੱਥੇ ਅਸੀਂ ਇੱਥੇ ਸਟੈਪਿੰਗ ਸਟੋਨ ਜੰਪਿੰਗ ਸਟੋਨ ਬਣਾ ਰਹੇ ਹਾਂ । ਇਸ ਨਾਲ ਪੰਜਾਬ ਵਿਚ ਨਵਾਂ ਇਨਕਲਾਬ ਆਵੇਗਾ । ਇਹ ਪਾਲਿਸੀਆਂ ਰਾਤੋ-ਰਾਤ ਨਹੀਂ ਬਣ ਜਾਂਦੀਆਂ ਇਨ੍ਹਾਂ ਨੂੰ ਲਾਗੂ ਕਰਨ ਵਾਸਤੇ ਯਤਨ ਕਰਨੇ ਪੈਂਦੇ ਹਨ । ਇਨ੍ਹਾਂ ਦੀਆਂ ਕਮਜ਼ੋਰੀਆਂ ਦੂਰ ਕਰਨੀਆਂ ਪੈਂਦੀਆਂ ਹਨ । ਮੈਂ ਆਪਣੀ ਸਪੀਚ ਵਿੱਚ ਇੱਕ ਗੱਲ ਆਖੀ ਸੀ ਅਤੇ ਮੈਂ ਹੁਣ ਵੀ ਕਹਾਂਗਾ ਕਿ ਜਿਹੜਾ ਸਰਪਲਸ ਅਨਾਜ ਹੈ, ਇਸ ਦੀ ਝਲਕ ਹਾਲੇ ਤੱਕ ਸਥਾਪਿਤ ਕੀਤੀ ਗਈ ਹੈ । ਹਿੰਦੁਸਤਾਨ ਦੀ ਜਨਤਾ ਬੁਰੀ ਤਰ੍ਹਾਂ ਮਾਲਨਿਊਟ੍ਰੀਸ਼ਨ ਦੇ ਨਾਲ ਸ਼ਿਕਾਰ ਹੈ । ਲੋਕਾਂ ਕੋਲ ਅਨਾਜ ਖਰੀਦਣ ਦੀ ਸ਼ਕਤੀ ਨਹੀਂ । ਇਸ ਸ਼ਕਤੀ ਨੂੰ ਵਧਾਉਣ ਦੀ ਲੋੜ ਹੈ । ਜਦੋਂ ਅਨਾਜ ਖਰੀਦਣ ਦੀ ਸ਼ਕਤੀ ਵਧੇਗੀ ਤਾਂ ਮੰਡੀਆਂ ਵੱਧਣਗੀਆਂ । ਸਾਡੇ ਹੋਰ ਸਾਧਨ ਪੈਦਾ ਹੋਣਗੇ । ਮੈਂ ਕਹਾਂਗਾ ਜਿੱਥੇ ਅਸੀਂ ਸਾਰਾ ਕੁਝ ਕੀਤਾ ਉਥੇ ਅਸੀਂ ਪੰਜਾਬ ਅੰਦਰ ਐਗਰੋ ਇੰਡਸਟਰੀ ਵਧੀਆ ਤਰੀਕੇ ਨਾਲ ਲਾਗੂ ਕਰੀਏ । ਇਸ ਨਾਲ ਕਿਸਾਨ ਦੀ ਉਪਜ ਵਧੇਗੀ ਅਤੇ ਮੰਡੀਕਰਨ ਵੱਧ ਹੋਵੇਗਾ । ਇੱਕ ਅਸੀਂ ਬਹੁਤ ਹੀ ਵਧੀਆ ਕੰਪੋਨੈਂਟ ਪਲਾਨ ਤਿਆਰ ਕੀਤੀ ਜਿਸ ਨਾਲ ਖੇਤੀਬਾੜੀ ਦੀ ਉਪਜ ਵਧੇਗੀ ਅਤੇ ਦੂਜੇ ਪਾਸੇ ਉਸ ਨੂੰ

ਪ੍ਰੋਸੈਸ ਕਰਨ ਲਈ ਪੰਜਾਬ ਵਿਚ ਕਾਰਖਾਨੇ ਲੱਗਣਗੇ । ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ ਅਤੇ ਇਹ ਕਹਾਂਗਾ ਕਿ ਐਗਰੋ ਇੰਡਸਟਰੀ ਨੂੰ ਪੰਜਾਬ ਦੇ ਅੰਦਰ ਕਾਇਮ ਕਰਨ ਲਈ, ਪੰਜਾਬ ਦੀ ਕਿਸਾਨੀ ਅਤੇ ਪੰਜਾਬ ਦੇ ਕਿਸਾਨਾਂ ਦੀ ਉਪਜ ਨੂੰ ਹੋਰ ਵਿਵਸਥਾ ਮੁਹੱਈਆ ਕਰਨ ਲਈ, ਉਨ੍ਹਾਂ ਲਈ ਮਾਰਕੀਟ ਪੈਦਾ ਕਰਨ ਲਈ ਐਗਰੋ ਇੰਡਸਟਰੀ ਵਾਸਤੇ ਇੱਕ ਵਿਸ਼ੇਸ਼ ਨੀਤੀ ਤਿਆਰ ਕੀਤੀ ਹੈ, ਜਿਹੜੀ ਲਾਗੂ ਹੋ ਚੁੱਕੀ ਹੈ ਅਤੇ ਮੈਂ ਆਪਣੀ ਸਪੀਚ ਵਿੱਚ ਦੁਬਾਰਾ ਜ਼ਿਕਰ ਕੀਤਾ ਸੀ । ਉਸ ਦੇ ਨਾਲ ਬਾਹਰੋਂ ਕਾਰਖਾਨੇ ਆਉਣਗੇ । ਇਥੋਂ ਸਬਜ਼ੀਆਂ ਡੱਬਿਆਂ ਵਿੱਚ ਬੰਦ ਹੋਣਗੀਆਂ ਅਤੇ ਫਲ-ਫਰੂਟ ਡੱਬਿਆਂ ਵਿੱਚ ਬੰਦ ਹੋਣਗੇ । ਮੈਂ ਇੱਥੇ ਦੱਸਣਾ ਚਾਹਾਂਗਾ ਕਿ ਇਥੋਂ ਜਿਹੜੀ ਕਣਕ ਕੱਚੇ ਰੂਪ ਵਿੱਚ ਜਾਂਦੀ ਹੈ ਅਸੀਂ ਨਹੀਂ ਚਾਹੁੰਦੇ ਕਿ ਪੰਜਾਬ ਵਿੱਚੋਂ ਕੋਈ ਵੀ ਕਿਸਾਨ ਦੀ ਉਪਜ ਕੱਚੇ ਰੂਪ ਵਿੱਚ ਜਾਵੇ । ਅਸੀਂ ਚਾਹੁੰਦੇ ਹਾਂ ਕਿ ਪੰਜਾਬ ਵਿੱਚੋਂ ਹਰ ਉਪਜ ਵੈਲਿਊ ਐਡਿਡ ਹੋ ਕੇ ਜਾਵੇ । ਇਥੋਂ ਦੇ ਕਾਰਖਾਨਿਆਂ ਵਿੱਚ ਪ੍ਰੋਸੈਸ ਹੋ ਕੇ ਜਾਵੇ । ਜਿਸ ਨਾਲ ਰੋਜ਼ਗਾਰ ਮੁਹੱਈਆ ਹੋਵੇਗਾ, ਜਿਸ ਨਾਲ ਪੰਜਾਬ ਦੀ ਆਰਥਿਕਤਾ ਵਿੱਚ ਮਜ਼ਬੂਤੀ ਆਵੇਗੀ ਅਤੇ ਕਿਸਾਨ ਨੂੰ ਮੰਡੀਕਰਨ ਵਿੱਚ ਕੋਈ ਮੁਸ਼ਕਲ ਨਹੀਂ ਹੋਵੇਗੀ । ਇਸ ਦੇ ਨਾਲ, ਸਪੀਕਰ ਸਾਹਿਬ, ਅਸੀਂ ਇਹ ਪਾਲਿਸੀ ਲਾਗੂ ਕੀਤੀ ਹੈ, ਜਿਹੜੀ ਬੜੀ ਅੱਛੀ ਅਤੇ ਵਧੀਆ ਹੈ ਅਤੇ ਉਸ ਦੇ ਚੰਗੇ ਸਿੱਟੇ ਨਿਕਲਣ ਦੀ ਆਸ ਹੈ । ਪਹਿਲਾਂ ਮੈਂ ਇਹ ਗੱਲ ਦੱਸੀ ਸੀ ਕਿ ਇਸ ਸਾਲ ਅਸੀਂ ਪਹਿਲੀ ਵਾਰ ਪੰਜਾਬ ਦੇ ਕਿਸਾਨ ਤੋਂ ਕਿੰਨੂ ਸਾਰੇ ਦੇਸ਼ ਵਿੱਚ ਮੰਡੀਕਰਨ ਲਈ ਭੇਜੇ ਹਨ । ਉਸ ਦਾ ਵਧੀਆ ਸਿੱਟਾ ਨਿਕਲਿਆ ਹੈ । ਇਸੇ ਤਰ੍ਹਾਂ ਹੋਰ ਵਿਵਸਥਾਵਾਂ ਵੀ ਆਉਣ ਵਾਲੇ ਸਮੇਂ ਵਿੱਚ ਜਲਦੀ ਤੋਂ ਜਲਦੀ ਲੈ ਕੇ ਆਈਆਂ ਜਾਣਗੀਆਂ ।

ਸਪੀਕਰ ਸਾਹਿਬ, ਸਾਡੇ ਪੰਜਾਬ ਦੇ ਕੋਆਪਰੇਟਿਵ ਸੈਕਟਰ ਦੇ ਵਿਚ, ਪੰਜਾਬ ਦੇ ਕਿਸਾਨ ਨੂੰ ਸਸਤੇ ਕਰਜ਼ੇ ਦਿਵਾਉਣ ਲਈ ਅਤੇ ਇਨ੍ਹਾਂ ਨੂੰ ਪ੍ਰਾਈਵੇਟ ਮਨੀ ਲੈਂਡਰਜ਼ ਦੇ ਕਲੱਚੇਜ਼ ਤੋਂ ਬਚਾਉਣ ਲਈ ਸਾਡੀ ਸਰਕਾਰ ਨੇ ਪੰਜਾਬ ਦੇ ਕੋਆਪ੍ਰੇਟਿਵ ਸੈਕਟਰ ਦੇ ਵਿੱਚ ਪੰਜਾਬ ਦੇ ਕਿਸਾਨ ਨੂੰ ਦੇਣ ਵਾਲੇ ਕਰਜ਼ਿਆਂ ਲਈ ਇੰਟਰੈਸਟ ਰੇਟ ਦੇ ਵਿੱਚ ਕਮੀ ਕੀਤੀ ਹੈ । ਇਸ ਕਮੀ ਦੇ ਨਾਲ ਹੀ ਇਹ ਵੀ ਗੱਲ ਕੀਤੀ ਹੈ ਕਿ ਕਿਸਾਨ ਨੂੰ ਹੋਰ ਜਿਹੜੀਆਂ ਚੀਜ਼ਾਂ ਖਰੀਦਣ ਦੀ ਲੋੜ ਹੈ, ਉਨ੍ਹਾਂ ਲਈ ਵੀ ਕਰਜ਼ੇ ਦਿੱਤੇ ਜਾਣਗੇ । ਜਿਹੜੀ ਪਿਛਲੀਆਂ ਸਰਕਾਰਾਂ ਵੱਲੋਂ ਨੀਤੀ ਲਾਗੂ ਕੀਤੀ ਗਈ ਸੀ ਕਿ ਕੋਆਪ੍ਰੇਟਿਵ ਦੇ ਕਰਜ਼ਿਆਂ ਦੇ ਚੈਕ, ਕਿਸਾਨਾਂ ਨੂੰ ਨਹੀਂ ਸੀ ਦਿੱਤੇ ਜਾਂਦੇ । ਸਪੀਕਰ ਸਾਹਿਬ, ਚੈਕ ਡੀਲਰਾਂ ਨੂੰ ਦਿੱਤੇ ਜਾਂਦੇ ਸੀ ਅਤੇ ਪੰਜਾਬ ਦੇ ਕਿਸਾਨਾਂ ਨੂੰ ਲੁੱਟਿਆ ਜਾਂਦਾ ਸੀ । ਕਿਸਾਨ ਦੇ ਸਿਰ ਕਰਜ਼ਾ ਪੈਂਦਾ ਸੀ ਅਤੇ ਉਸ ਵਿਚੋਂ ਕਮਿਸ਼ਨ ਨਿਕਲਦਾ ਸੀ ਮੁਲਾਜ਼ਮਾਂ ਦਾ । ਉਸ ਦੇ ਵਿੱਚੋਂ ਕਮਿਸ਼ਨ ਨਿਕਲਦਾ ਸੀ ਏਜੰਟਾਂ ਦਾ, ਉਸ ਦੇ ਵਿੱਚੋਂ ਕਮਿਸ਼ਨ ਨਿਕਲਦਾ ਸੀ ਖਰੀਦਣ ਵਾਲਿਆਂ ਦਾ । ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਇਸ ਪ੍ਰਥਾ ਨੂੰ ਖਤਮ ਕਰਕੇ ਸਿੱਧੇ ਚੈਕ ਪੰਜਾਬ ਦੇ ਕਿਸਾਨਾਂ ਨੂੰ ਦੇਣੇ ਸ਼ੁਰੂ ਕਰ ਦਿੱਤੇ ਹਨ । (ਥੰਪਿੰਗ) ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਜਿਹੜੇ ਹੋਰ ਅੱਛੇ ਅੱਛੇ ਕੰਮ ਕੀਤੇ ਹਨ, ਉਨ੍ਹਾਂ ਦੇ ਬਾਰੇ ਸਾਰਾ ਵਿਸਥਾਰਪੂਰਵਕ ਮੈਂ ਆਪਣੀ ਸਪੀਚ ਦੇ ਵਿੱਚ ਵੀ ਦੱਸਿਆ ਸੀ ।

[ਵਿੱਤ ਅਤੇ ਯੋਜਨਾ ਮੰਤਰੀ]

ਇਸ ਮਹਾਨ ਸਦਨ ਦੇ ਅਲਫਾਜ਼ ਦੀ ਔਰ ਜਜ਼ਬਾਤ ਦੀ ਮੈਂ ਹਮੇਸ਼ਾ ਕਦਰ ਕਰਦਾ ਰਿਹਾ ਹਾਂ ਔਰ ਕਰਦਾ ਰਹਾਂਗਾ, ਸਾਡੀ ਸਰਕਾਰ ਦਾ ਇਹ ਲਕਸ਼ ਹੈ । ਇਥੇ ਜ਼ਿਕਰ ਆਇਆ, ਖਾਸ ਕਰਕੇ ਖਿਆਲਾ ਸਾਹਿਬ ਨੇ ਆਖਿਆ ਸੀ, ਮੈਂ ਸਪੀਕਰ ਸਾਹਿਬ, ਅੱਜ ਐਲਾਨ ਕਰਦਾ ਹਾਂ ਕਿ ਪੰਜਾਬ ਦੇ ਵਿੱਚ ਜਿਹੜੀਆਂ ਦਾਲਾਂ ਹਨ, ਉਨ੍ਹਾਂ ਨੂੰ ਅੱਜ ਤੋਂ ਬਾਅਦ ਸਸਤਾ ਕੀਤਾ ਜਾਵੇਗਾ । (ਥੰਪਿੰਗ) ਇਨ੍ਹਾਂ ਤੇ 4 ਪ੍ਰਤੀਸ਼ਤ ਤੋਂ ਘਟਾ ਕੇ 2 ਪ੍ਰਤੀਸ਼ਤ ਟੈਕਸ ਲਾਗੂ ਕੀਤਾ ਜਾਵੇਗਾ (ਥੰਪਿੰਗ) ਔਰ ਸਪੀਕਰ ਸਾਹਿਬ, ਆਹ ਸਾਡੀ ਸਰਮਾਏਦਾਰੀ ਦੇ ਮਾਲਕ, ਜਿਹੜੇ ਕਰੋੜਾਂ ਪਤੀ ਹਨ, ਜਿਨ੍ਹਾਂ ਨੇ ਪਿਛਲੇ ਪੰਜ ਸਾਲਾਂ ਦੇ ਵਿੱਚ ਬੜੇ ਵੱਡੇ ਵੱਡੇ ਧਨ ਇਕੱਠੇ ਕੀਤੇ ਹਨ, ਸਪੀਕਰ ਸਾਹਿਬ, ਰਿਕਾਰਡ ਹੈ ਕਿ ਕੋਈ ਕਿਸੇ ਕੇਦ ਵਿੱਚ ਫਿਰਦਾ ਹੈ, ਕੋਈ ਕਿਤੇ ਫਿਰਦਾ ਹੈ । ਉਨ੍ਹਾਂ ਨੂੰ ਮੈਂ ਹੋਰ ਟੈਕਸ ਲਾ ਕੇ, ਜਿਹੜੇ ਉਹ ਕਾਜੂ ਖਾਂਦੇ ਹਨ, ਮੈਂ 3 ਪ੍ਰਤੀਸ਼ਤ ਕਰ ਦੇਵਾਂਗਾ । (ਵਿਘਨ) (ਹਾਸਾ) . . .ਇਨ੍ਹਾਂ ਵਿਚਾਰਾਂ ਦੇ ਨਾਲ, ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ ਸਾਲ 1999-2000 ਲਈ ਮੇਰੇ ਵੱਲੋਂ ਪੇਸ਼ ਕੀਤਾ ਗਿਆ ਬਜਟ ਪਾਸ ਕੀਤਾ ਜਾਵੇ । (ਥੰਪਿੰਗ)

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਕੱਲ੍ਹ ਮੈਂ ਇਸ ਦੇ ਬਾਰੇ ਕਿਹਾ ਸੀ ਕਿ ਮਾਨਯੋਗ ਵਿੱਤ ਮੰਤਰੀ ਜੀ ਆਪਣੀ ਬਜਟ ਸਪੀਚ ਵਿੱਚ ਦੱਸਣਗੇ ਕਿ ਪੰਜਾਬ ਦੇ ਜਿੰਮੇ ਇਸ ਵੇਲੇ ਜਿਹੜੀਆਂ ਬੈਂਕਾਂ ਦਾ ਕਰਜ਼ਾ ਹੈ, ਨਾਬਾਰਡ ਦਾ ਹੈ, ਹੁੱਡਕੋ ਦਾ ਹੈ, ਉਹ ਟੋਟਲ ਕਿੰਨਾ ਕਰਜ਼ਾ ਪੰਜਾਬ ਦੇ ਜਿੰਮੇ ਹੈ । ਸਾਡੀ ਪੰਜਾਬ ਦੀ ਸਰਕਾਰ ਨੇ ਕਿੰਨਾ ਕਰਜ਼ਾ ਦੇਣਾ ਹੈ ਲੇਕਿਨ ਇਸ ਦੇ ਮੁਤੱਅਲਕ ਸਾਡੇ ਵਿੱਤ ਮੰਤਰੀ ਜੀ ਨੇ ਜ਼ਿਕਰ ਨਹੀਂ ਕੀਤਾ ਹੈ । ਇਸ ਹਾਊਸ ਦੇ ਵਿੱਚ ਇਹ ਗੱਲ ਦੱਸੀ ਜਾਵੇ ਕਿ ਪੰਜਾਬ ਦੇ ਸਿਰ ਕੁੱਲ ਕਿੰਨਾਂ ਕਰਜ਼ਾ ਹੈ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਮੈਂ ਸ਼ੁਰੂ ਵਿੱਚ ਹੀ ਗੱਲ ਆਖੀ ਸੀ ਕਿ ਚੌਧਰੀ ਸਾਹਿਬ ਬਿਜ਼ੀ ਰਹਿੰਦੇ ਹਨ, ਉਨ੍ਹਾਂ ਨੂੰ ਤਿਆਰੀ ਕਰਨ ਦਾ ਟਾਈਮ ਨਹੀਂ ਲਗਦਾ ।

**ਚੌਧਰੀ ਜਗਜੀਤ ਸਿੰਘ** : ਮੈਂ ਪਹਿਲਾਂ ਵੀ ਗੱਲ ਕੀਤੀ ਸੀ, ਤੁਸੀਂ ਕਹਿੰਦੇ ਹੋ ਕਿ ਪੜ੍ਹ ਕੇ ਨਹੀਂ ਆਉਂਦੇ । ਅਸੀਂ ਸਭ ਕੁਝ ਪੜ੍ਹ ਕੇ ਆਉਂਦੇ ਹਾਂ । ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹੋ ਜਿਹੀਆਂ ਗੱਲਾਂਬਾਤਾਂ ਨਾਲ ਕੰਮ ਨਹੀਂ ਚਲਦਾ । ਮੇਰਾ ਸਵਾਲ ਇਹ ਹੈ ਕਿ ਤੁਸੀਂ ਦੱਸੋ ਕਿ ਪੰਜਾਬ ਦੇ ਸਿਰ ਕਿੰਨਾ ਕਰਜ਼ਾ ਚੜ੍ਹਿਆ ਹੋਇਆ ਹੈ । ਇਹ ਹਾਸੇ ਮਖੌਲ ਵਾਲੀ ਗੱਲ ਨਹੀਂ । ਤੁਸੀਂ ਪੰਜਾਬ ਦੇ ਖਜ਼ਾਨਾ ਮੰਤਰੀ ਹੋ, ਇਸ ਨੂੰ ਸੀਰੀਅਸਲੀ ਲਿਆ ਜਾਣਾ ਚਾਹੀਦਾ ਹੈ । ਤੁਸੀਂ ਦੱਸੋ ਕਿ ਇਸ ਵੇਲੇ ਪੰਜਾਬ ਦੇ ਸਿਰ ਕਿੰਨਾ ਕਰਜ਼ਾ ਰਹਿੰਦਾ ਹੈ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ ਮੈਂ ਆਪ ਦੇ ਰਾਹੀਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਹਾਲੇ ਗਰਾਂਟਸ ਦੇ ਉਤੇ, ਡਿਮਾਂਡਜ਼ ਦੇ ਉੱਤੇ ਬਹਿਸ ਹੋਣੀ ਹੈ । ਉਸ ਵੇਲੇ ਇਹ ਜੋ ਜੋ ਕਹਿਣਗੇ, ਉਸ ਦਾ ਉੱਤਰ ਨਾਲ ਦੀ ਨਾਲ ਦੇ ਦਿਆਂਗੇ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕੰਡੀ ਖੇਤਰ ਦੇ ਵਿੱਚ ਸੜਕਾਂ ਦੇ ਐਕਸਪੈਨਸ਼ਨ ਬਾਰੇ ਇਨ੍ਹਾਂ ਨੇ ਜ਼ਵਾਬ ਨਹੀਂ ਦਿੱਤਾ ।

**ਸ੍ਰੀ ਸਪੀਕਰ** : ਉਹ ਬਾਉਂਡ ਥੋੜ੍ਹਾ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮਾਨਯੋਗ ਸਪੀਕਰ ਸਾਹਿਬ, ਜੋ ਵਿੱਤ ਮੰਤਰੀ ਜੀ ਨੇ ਦਾਲਾਂ ਦੇ ਉਤੇ ਸੇਲ ਟੈਕਸ ਇਨਕਰੀਜ਼ ਕੀਤਾ ਸੀ ਉਹ ਘੱਟ ਕਰ ਦਿੱਤਾ ਹੈ, ਉਸ ਦੇ ਬਾਰੇ ਦੋਹਾਂ ਪਾਸੇ ਤੋਂ ਸਰਾਹਣਾ ਹੋਈ ਹੈ । ਲੇਕਿਨ ਜਿਸ ਤਰ੍ਹਾਂ ਟੂਥ ਪੇਸਟ ਹਨ, ਸਾਬਣਾਂ ਹਨ, ਸਾਇਕਲਾਂ ਦੇ ਉਤੇ ਸੈਲ ਟੈਕਸ ਇਨਕਰੀਜ਼ ਕੀਤਾ ਹੈ, ਉਨ੍ਹਾਂ ਦੇ ਬਾਰੇ ਕੋਈ ਜਵਾਬ ਨਹੀਂ ਆਇਆ । ਤੁਸੀਂ ਹਮਦਰਦੀ ਨਾਲ ਜਦੋਂ ਐਪਰੋਪ੍ਰੀਏਸ਼ਨ ਬਿੱਲ ਦੇ ਉਤੇ ਰਿਪਲਾਈ ਦਿਉਗੇ, ਇਨ੍ਹਾਂ ਦੇ ਉਤੇ ਵਿਚਾਰ ਕਰਨਾ ਨਹੀਂ ਤਾਂ ਲੋਕਾਂ ਦੇ ਉਤੇ ਬਹੁਤ ਵੱਡਾ ਬੋਝ ਪਵੇਗਾ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਮੈਂ ਕਲੈਰੀਫਿਕੇਸ਼ਨ ਦੇਣੀ ਚਾਹਾਂਗਾ ਜੋ ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਕਿ ਨਵੇਂ ਟੈਕਸ ਲਗਾਏ ਗਏ ਹਨ । ਸਪੀਕਰ ਸਾਹਿਬ, ਸਾਰੇ ਨਾਰਥ ਜੋਨ ਦੇ ਫਾਈਨਾਂਸ ਮਨਿਸਟਰਜ਼ ਦੀ ਮੀਟਿੰਗ ਹੋਈ ਸੀ ਔਰ ਸਾਰੇ ਨੈਸ਼ਨਲ ਪੱਧਰ ਦੇ ਉਤੇ ਵੀ ਇਹ ਗੱਲ ਪ੍ਰਵਾਨ ਕੀਤੀ ਗਈ ਹੈ ਕਿ ਟੈਕਸਾਂ ਨੂੰ ਰੈਸ਼ਨੇਲਾਈਜ਼ ਕਰਨ ਦੀ ਲੋੜ ਹੈ । ਇਸ ਦੇ ਨਾਲ ਇਹ ਗੱਲ ਵੀ ਆਈ ਹੈ ਕਿ ਜਿਹੜੀਆਂ ਟੈਕਸਾਂ ਦੀਆਂ ਸਲੈਬਾਂ ਹਨ ਜਿਹੜੀਆਂ ਅਣਗਿਣਤ ਹਨ ਉਨ੍ਹਾਂ ਨੂੰ ਘੱਟ ਤੋਂ ਘੱਟ ਕੀਤਾ ਜਾਵੇ । ਇਹ ਗੱਲ ਟਰੇਡਰਜ਼ ਵਲੋਂ ਵੀ ਆਈ ਹੈ, ਵਪਾਰੀਆਂ ਵਲੋਂ ਵੀ ਆਈ ਹੈ ਕਿ ਇਹ ਕੰਮ ਕੀਤੇ ਜਾਣੇ ਚਾਹੀਦੇ ਹਨ । ਇਸ ਕਰਕੇ ਇਹ ਜਿਹੜੇ ਅਖਬਾਰ ਮੈਂ ਪੜ੍ਹ ਕੇ ਸੁਣਾਏ ਹਨ ਉਨ੍ਹਾਂ ਵਲੋਂ ਪ੍ਰਸੰਸਾ ਹੋਈ ਹੈ । ਅਸੀਂ ਟੈਕਸਾਂ ਨੂੰ ਰੈਸ਼ਨੇਲਾਈਜ਼ ਕੀਤਾ ਹੈ, ਕੁਝ ਸਲੈਬਾਂ ਨੂੰ ਖਤਮ ਕਰ ਦਿੱਤਾ ਹੈ ਔਰ ਇਸ ਤਰ੍ਹਾਂ ਜਿਹੜੇ ਟੈਕਸੇਸ਼ਨ ਦੇ ਰੇਟ ਸੀ ਉਸ ਨੂੰ ਆਪਣੇ ਲਾਗਲੇ ਸੂਬਿਆਂ ਨਾਲ ਜੋੜ ਦਿੱਤਾ । ਇਹ ਕਿਤੇ ਘਟਾਏ ਹਨ, ਕਿਤੇ ਵਧਾਏ ਹਨ । ਕੋਈ ਨਵਾਂ ਟੈਕਸ ਨਹੀਂ ਲਗਾਇਆ ਗਿਆ, ਜਿਸ ਤਰ੍ਹਾਂ ਇਨ੍ਹਾਂ ਨੇ ਪ੍ਰਸਤਾਵ ਕੀਤਾ ਹੈ ਕਿ ਨਵੇਂ ਟੈਕਸ ਲਗਾਏ ਗਏ ਹਨ ।

**ਸ਼੍ਰੀ ਸਪੀਕਰ** : ਜੇ ਹਾਊਸ ਦੇ ਆਨਰੇਬਲ ਮੈਂਬਰ ਚਾਹੁਣ ਤਾਂ ਮੈਂ ਸਮਝਦਾ ਹਾਂ ਕਿ ਜਿਥੇ ਆਪਾਂ ਰੀਅਸੈਂਬਲ 2.30 ਵਜੇ ਹੋਣਾ ਸੀ ਹੁਣ 3.00 ਵਜੇ ਹੋਇਆ ਜਾਵੇ ?

**ਆਵਾਜ਼ਾਂ** : ਹਾਂ ਜੀ, ਹਾਂ ਜੀ ।

**ਸ਼੍ਰੀ ਸਪੀਕਰ** : ਹੁਣ ਹਾਊਸ ਅੱਜ ਮਿਤੀ 27 ਮਾਰਚ, 1999 ਦੇ 3.00 ਵਜੇ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ ।

*2.19 ਵਜੇ ਬਾਅਦ ਦੁਪਹਿਰ : (ਇਸ ਉਪਰੰਤ ਸਦਨ ਅੱਜ ਮਿਤੀ 27 ਮਾਰਚ, 1999 ਦੇ 3-00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ ।)

1101—9-8-99—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

2

# PUNJAB VIDHAN SABHA

## DEBATES

*27th March, 1999*

*(Afternoon Sitting)*

VOL.VII-NO.12

OFFICIAL REPORT



CONTENTS

*Saturday, the 27th March, 1999*

*(Afternoon Sitting)*




Punjab Vidhan Sabha Secretariat, Chandigarh.

Price Rs———

# PUNJAB VIDHAN SABHA

*Saturday, the 27th March, 1999*

(*Afternoon Sitting*)

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.30P.M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

### ਅਧਿਆਪਕਾਂ ਦੀ ਭਰਤੀ

*1450. (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ } : ਕੀ ਹਾਇਰ ਸੈਕੰਡਰੀ

ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 1997 ਦੇ ਦੌਰਾਨ ਸਿੱਖਿਆ ਵਿਭਾਗ ਦੀ ਵਿਭਾਗੀ ਚੋਣ ਕਮੇਟੀ (ਟੀਚਿੰਗ)ਦੇ ਚੇਅਰਮੈਨ ਦੁਆਰਾ ਵੱਖ-ਵੱਖ ਵਿਸ਼ਿਆਂ ਦੇ ਅਧਿਆਪਕਾਂ ਦੀ ਭਰਤੀ ਲਈ ਅਖਬਾਰਾਂ ਵਿੱਚ ਕੋਈ ਇਸ਼ਤਿਹਾਰ ਦਿੱਤੇ ਗਏ ਸਨ ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਬਿਨੈਕਾਰਾਂ ਜਿਨ੍ਹਾਂ ਨੇ ਉਕਤ ਆਸਾਮੀਆਂ ਲਈ ਅਪਲਾਈ ਕੀਤਾ ਸੀ, ਦੀ ਵਿਸ਼ੇ–ਵਾਰ ਕੁੱਲ ਗਿਣਤੀ ਕਿੰਨੀ–ਕਿੰਨੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਬਿਨੈਕਾਰਾਂ ਦੀ ਇੰਟਰਵਿਊ ਲੈ ਲਈ ਗਈ ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਉਮੀਦਵਾਰਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੂੰ ਨਿਯੁਕਤੀ ਪੱਤਰ ਜਾਰੀ ਕਰ ਦਿੱਤੇ ਗਏ ਹਨ ?

**ਸਰਦਾਰ ਤੋਤਾ ਸਿੰਘ** : (ੳ) ਹਾਂ ਜੀ । ਵਿਸ਼ਾਵਾਰ ਸੂਚੀ ਨਾਲ ਨੱਥੀ ਹੈ ।

(ਅ) ਨਾਲ ਨੱਥੀ ਸੂਚੀ ਵਿੱਚੋਂ ਕੇਵਲ ਦੋ ਕੈਟਾਗਰੀਆਂ ਲੈਕਚਰਾਰ ਕੈਮਿਸਟਰੀ ਅਤੇ ਲੈਕਚਰਾਰ ਬਾਇਲੋਜੀ ਦੀ ਇੰਟਰਵਿਊ ਲਈ ਗਈ ਸੀ ਅਤੇ ਇਨ੍ਹਾਂ ਵਿਚੋਂ ਚੁਣੇ ਗਏ ਉਮੀਦਵਾਰਾਂ ਦੀ ਸਿਫਾਰਸ਼ ਨਿਯੁਕਤੀਕਾਰ ਨੂੰ ਕਰ ਦਿੱਤੀ ਗਈ ਸੀ । ਚੁਣੇ ਗਏ ਉਮੀਦਵਾਰਾਂ ਵਿੱਚੋਂ

[ਹਾਜ਼ਿਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਹੇਠ ਲਿਖੇ ਅਨੁਸਾਰ ਨਿਯੁਕਤੀਆਂ ਦਿੱਤੀਆਂ ਗਈਆਂ ਹਨ :–

| ਵਿਸ਼ਾ | ਜਿੰਨੇ ਉਮੀਦਵਾਰਾਂ ਨੂੰ ਨਿਯੁਕਤੀਆਂ ਦਿੱਤੀਆਂ ਗਈਆਂ | ਵਿਸ਼ੇਸ਼ ਕਥਨ |
|---|---|---|
| ਕੈਮਿਸਟਰੀ | 115 | ਸਾਰਿਆਂ ਨੂੰ ਨਿਯੁਕਤੀ ਦੇ ਦਿੱਤੀ ਗਈ। |
| ਬਾਇਲੋਜੀ | 18 | 70 ਉਮੀਦਵਾਰਾਂ ਦੀ ਸਿਫਾਰਸ਼ ਕੀਤੀ ਗਈ ਸੀ, ਪਰ ਨਿਯੁਕਤੀ ਕੇਵਲ 18 ਨੂੰ ਦਿੱਤੀ ਗਈ ਕਿਉਂਕਿ ਹੋਰ ਪੋਸਟਾਂ ਉਪਲਬਧ ਨਹੀਂ ਹਨ। |

## ਵਿਸ਼ਾਵਾਰ ਸੂਚੀ

| ਵਿਸ਼ਾ | ਪ੍ਰਾਪਤ ਅਰਜ਼ੀਆਂ ਦੀ ਗਿਣਤੀ |
|---|---|
| ਮਾਸਟਰ/ਮਿਸਟਰੈਸਜ਼ (ਸ.ਸ) | 15385 |
| ਮੈਥ ਮਾਸਟਰ/ਮਿਸਟਰੈਸਜ਼ | 3989 |
| ਪੰਜਾਬੀ ਮਾਸਟਰ/ਮਿਸਟਰੈਸਜ਼ | 7721 |
| ਹਿੰਦੀ ਮਾਸਟਰ/ਮਿਸਟਰੈਸਜ਼ | 5375 |
| ਡੀ.ਪੀ.ਐਡ. ਮਾਸਟਰ/ਮਿਸਟਰੈਸਜ਼ | 901 |
| ਸਾਇੰਸ (ਮੈਡੀਕਲ) ਮਾਸਟਰ/ਮਿਸਟਰੈਸਜ਼ | 2704 |
| ਸਾਇੰਸ (ਨਾਨ ਮੈਡੀਕਲ) ਮਾਸਟਰ/ਮਿਸਟਰੈਸਜ਼ | 1449 |
| ਪੀ. ਟੀ. ਆਈ. ਟੀਚਰ | 1729 |
| ਆਰਟ ਤੇ ਕਰਾਫਟ ਟੀਚਰ | 3557 |
| ਲੈਕਚਰਾਰ ਫਿਜ਼ਿਕਸ | 201 |
| ਲੈਕਚਰਾਰ ਕੈਮਿਸਟਰੀ | 329 |
| ਲੈਕਚਰਾਰ ਬਾਇਲੋਜੀ | 475 |

| 1 | 2 |
|---|---|
| ਲੈਕਚਰਾਰ ਮੈਥ | 729 |
| ਲੈਕਚਰਾਰ ਜ਼ੋਗਰਫੀ | 198 |
| ਲੈਕਚਰਾਰ ਪੋਲੀਟੀਕਲ ਸਾਇੰਸ | 1859 |
| ਲੈਕਚਰਾਰ ਹਿਸਟਰੀ | 1429 |
| ਲੈਕਚਰਾਰ ਇਕਨੋਮਿਕਸ | 981 |
| ਲੈਕਚਰਾਰ ਪੰਜਾਬੀ | 2634 |
| ਲੈਕਚਰਾਰ ਅੰਗਰੇਜ਼ੀ | 998 |
| ਲੈਕਚਰਾਰ ਫਿਜ਼ੀਕਲ ਐਜੂਕੇਸ਼ਨ | 255 |
| ਲੈਕਚਰਾਰ ਹਿੰਦੀ | 1499 |
| ਲੈਕਚਰਾਰ ਕਮਰਸ | 904 |
| ਈ. ਟੀ. ਟੀ. ਟੀਚਰ | 809 |
| ਵੋਕੇਸ਼ਨਲ ਮਾਸਟਰ/ਮਿਸਟਰੈਸਜ਼ | 2668 |
| ਕੁੱਲ ਜੋੜ : | 58778 |

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਆਪ ਜੀ ਦੁਆਰਾ ਮਾਨਯੋਗ ਵਿੱਦਿਆ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਕੈਮਿਸਟਰੀ ਦੇ 115 ਉਮੀਦਵਾਰ ਹਨ ਤੇ ਬਾਇਲੋਜੀ ਦੇ 18 ਹਨ। ਮੰਤਰੀ ਜੀ ਦੇ ਉੱਤਰ ਅਨੁਸਾਰ ਹੁਣ ਤੱਕ ਕੇਵਲ 133 ਟੀਚਰ ਰੱਖੇ ਗਏ ਹਨ। ਜੇ ਇਹ ਸੱਚ ਹੈ ਤਾਂ ਇਹ ਅਖਬਾਰਾਂ ਰਾਹੀਂ ਭਾਸ਼ਣਬਾਜ਼ੀ ਕਿਉਂ ਕਰਦੇ ਹਨ ਕਿ 8500 ਟੀਚਰ ਲਗਾ ਦਿੱਤੇ ਗਏ ਹਨ ? ਕੀ ਇਹ ਉਹੀ ਟੀਚਰ ਹਨ ਜੋ ਪਿਛਲੀ ਸਰਕਾਰ ਨੇ ਲਾਏ ਸੀ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਨੂੰ ਬੜਾ ਦੁੱਖ ਆਉਂਦਾ ਹੈ। ਇਹ ਐਡ ਬਾਅਦ ਵਿਚ ਆਈ ਸੀ। ਜਿਹੜੀ ਪਹਿਲਾਂ ਐਡ ਦਿੱਤੀ ਸੀ ਉਸ ਦੇ ਕੁਝ ਰਿਜ਼ਲਟ ਪਹਿਲੀ ਸਰਕਾਰ ਵੇਲੇ ਅਤੇ ਕੁਝ ਇਸ ਸਰਕਾਰ ਵੇਲੇ ਨਿਕਲੇ। ਜਿਹੜੀ ਦਸੰਬਰ, 1996 ਦੀ ਐਡ ਸੀ, ਉਸ ਮੁਤਾਬਿਕ 31 ਦਸੰਬਰ ਤੋਂ ਪਹਿਲਾਂ ਰਿਜ਼ਲਟ ਨਿਕਲੇ, ਕੁਝ ਬਾਅਦ ਵਿੱਚ ਬਾਦਲ ਸਾਹਿਬ ਦੀ ਸਰਕਾਰ ਵੇਲੇ ਨਿਕਲੇ। ਉਸ ਸਬੰਧੀ, ਮੈਂ ਸਪੀਚ ਵਿੱਚ ਬੋਲਣਾ ਹੈ, ਪੂਰੇ ਅੰਕੜੇ ਦੇ ਦੇਵਾਂਗਾ ਕਿ ਕਿੰਨੇ ਹਜ਼ਾਰ ਟੀਚਰ ਅਸੀਂ ਰੱਖੇ, ਕਿੰਨੀਆਂ ਨਿਯੁਕਤੀਆਂ ਕੀਤੀਆਂ।

**ਕਾਮਰੇਡ ਅਜੈਬ ਸਿੰਘ ਰੌਂਤਾ** : ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਵੱਧ ਟੀਚਰ ਰੱਖੇ ਹਨ । ਮੈਂ ਜਾਣਨਾ ਚਾਹੁੰਦਾ ਹਾਂ ਕਿ 10 ਅਪ੍ਰੈਲ, 1997 ਨੂੰ ਤੁਸੀਂ ਐਡ ਦਿੱਤੀ ਸੀ । ਉਸ ਵਿਚ ਤੁਸੀਂ 13096 ਪੋਸਟਾਂ ਤੇ ਭਰਤੀ ਲਈ ਅਰਜ਼ੀਆਂ ਮੰਗੀਆਂ ਸਨ । ਅਪਲਾਈ ਕੀਤਾ 58778 ਨੇ ਤੇ ਲਗਾਏ ਕੇਵਲ 133 ਹਨ । ਇੰਨੀਆਂ ਆਸਾਮੀਆਂ ਲਈ ਐਡ ਕਿਉਂ ਦਿੱਤੀ ਗਈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਪੋਸਟਾਂ ਹਮੇਸ਼ਾਂ ਸਮੇਂ-ਸਮੇਂ ਤੇ ਐਡਵਰਟਾਈਜ਼ ਕੀਤੀਆਂ ਗਈਆਂ ਹਨ । ਜਿਵੇਂ ਪਹਿਲਾਂ 1994 ਵਿੱਚ ਤੇ ਫੇਰ 1996 ਵਿੱਚ । ਸਿਲੈਕਸ਼ਨਾਂ 1996 ਵਾਲੀਆਂ ਹਨ । ਮਗਰੋਂ ਉਸੇ ਆਧਾਰ ਤੇ ਚੇਅਰਮੈਨ ਨੇ ਅਪ੍ਰੈਲ, 1997 ਵਿੱਚ ਐਡਵਰਟਾਈਜ਼ ਕਰ ਦਿੱਤੀਆਂ, ਪਰ ਉਸ ਮੁਤਾਬਿਕ ਅਸੀਂ ਸਿਲੈਕਸ਼ਨ ਨਹੀਂ ਕੀਤੀ । ਸਾਨੂੰ ਪਤਾ ਸੀ ਕਿ ਸਾਡੇ ਕੋਲ ਪੋਸਟਾਂ ਨਹੀਂ । ਇਸ ਕਰਕੇ ਸਿਲੈਕਸ਼ਨ ਨਹੀਂ ਕੀਤੀ ਅਤੇ ਮੁੜ ਕੇ ਰੱਦ ਵੀ ਕਰ ਦਿੱਤੀਆਂ ਕਿ ਅਸੀਂ ਇਹ ਐਡਵਰਟਾਇਜ਼ਮੈਂਟ ਨਹੀਂ ਮੰਨਦੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਪ੍ਰਸ਼ਨ ਦਾ ਉੱਤਰ ਬਿਲਕੁਲ ਸਪੱਸ਼ਟ ਨਹੀਂ ਆ ਰਿਹਾ । ਡਰਾਫਟਿੰਗ ਬਿਲਕੁਲ ਕਲੀਅਰ ਹੈ । ਅਸੀਂ ਅਪ੍ਰੈਲ, 1997 ਦਾ ਜ਼ਿਕਰ ਕੀਤਾ ਕਿ ਕੀ ਤੁਸੀਂ ਕੋਈ ਐਡ ਦਿੱਤੀ ਸੀ ? ਉਸ ਤੇ ਇਨ੍ਹਾਂ ਨੇ ਉੱਤਰ ਦਿੱਤਾ ਹੈ ਹਾਂ ਜੀ ਤੇ ਉਸ ਐਡ ਦੀ ਕਾਪੀ ਮੇਰੇ ਕੋਲ ਹੈ । ਇਸ ਮੁਤਾਬਿਕ ਡਿਫਰੈਂਟ ਕੈਟਾਗਰੀਜ਼ ਟੀਚਰਾਂ ਦੀਆਂ 13096 ਪੋਸਟਾਂ ਇਸ ਐਡ ਵਿਚ ਦਰਸਾਈਆਂ ਹਨ । ਤੁਸੀਂ ਆਪਣੇ ਉੱਤਰ ਵਿਚ ਨਹੀਂ ਕਿਹਾ ਕਿ ਅਸੀਂ ਐਡ ਕੈਂਸਲ ਕਰ ਦਿੱਤੀ ਸੀ । ਤੁਸੀਂ ਕਿਹਾ ਹੈ ਕਿ ਜਿੰਨੇ ਕੈਂਡੀਡੇਟ ਅਵੇਲੇਬਲ ਹੋਏ ਡਿਫਰੈਂਟ ਕੈਟਾਗਰੀਜ਼ ਦੇ, ਜਿਸ ਵਿਚ ਦੋ ਕੈਟਾਗਰੀਆਂ ਹਨ, ਉਸ ਵਿਚ ਲਏ 133 ਜਦ ਕਿ ਅਪਲਾਈ 58000 ਨੇ ਕੀਤਾ । ਇਸ ਵਿਚ ਕੈਂਸਲ ਕਰਨ ਦਾ ਜ਼ਿਕਰ ਨਹੀਂ । ਜੇਕਰ ਪੋਸਟਾਂ ਅਵੇਲੇਬਲ ਨਹੀਂ ਸੀ ਤਾਂ ਫੇਰ ਜੇ ਕਿਸੇ ਨੇ ਆਪਣੀ ਮਰਜ਼ੀ ਨਾਲ ਐਡ ਦੇ ਦਿੱਤੀ ਅਤੇ ਨੋਟਿਸ ਵਿਚ ਨਹੀਂ ਲਿਆਂਦਾ ਤਾਂ ਸਬੰਧਿਤ ਅਫ਼ਸਰ ਵਿਰੁੱਧ ਕੀ ਐਕਸ਼ਨ ਲਿਆ ਹੈ ? ਸਪੀਕਰ ਸਾਹਿਬ, ਪੋਸਟਾਂ ਅਵੇਲੇਬਲ ਨਹੀਂ ਸੀ ਤੇ ਐਡ ਦੇ ਦਿੱਤੀ, ਇਹ ਸਥਿਤੀ ਸਪਸ਼ਟ ਨਹੀਂ ਹੋ ਰਹੀ । ਇਹ ਸਪਸ਼ਟ ਹੋ ਜਾਵੇ, ਫੇਰ ਮੈਂ ਅਗਲਾ ਪ੍ਰਸ਼ਨ ਪੁੱਛਾਂਗਾ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਦੀ ਤਸੱਲੀ ਕਰਾਉਣੀ ਚਾਹੁੰਦਾ ਹਾਂ ਕਿ ਜਿਹੜੀਆਂ ਪੋਸਟਾਂ ਐਡਵਰਟਾਈਜ਼ ਕੀਤੀਆਂ ਸੀ, ਇਨ੍ਹਾਂ ਦੀ ਲੋੜ ਨਹੀਂ ਸੀ । ਇਹ ਅਪ੍ਰੈਲ 1997 ਵਿਚ ਕੀਤੀਆਂ ਸਨ । ਸਾਨੂੰ ਬਾਇਲੋਜੀ ਦੇ ਥੋੜ੍ਹੇ ਕੈਂਡੀਡੇਟ ਤੇ ਥੋੜ੍ਹੇ ਕੈਮਿਸਟਰੀ ਲਈ ਚਾਹੀਦੇ ਸੀ । ਕੈਮਿਸਟਰੀ ਲਈ 115 ਦੀ ਐਡ ਦਿੱਤੀ ਅਤੇ 115 ਹੀ ਸਿਲੈਕਟ ਕਰਕੇ ਲਾ ਦਿੱਤੇ । ਬਾਇਲੋਜੀ ਵਾਲਿਆਂ ਦੀ ਥੋੜ੍ਹਿਆਂ ਜਿਹਿਆਂ ਦੀ ਲੋੜ ਸੀ ਅਤੇ ਮੈਂ ਬਹੁਤੀ ਵਿਸਥਾਰ ਨਾਲ ਬਾਇਲੋਜੀ ਬਾਰੇ ਕਹਿਣਾ ਨਹੀਂ ਚਾਹੁੰਦਾ ਕਿਉਂ-ਕਿ ਇਹ ਕੇਸ ਹਾਈ ਕੋਰਟ ਵਿਚ ਸਿਲੈਕਸ਼ਨ ਬਾਰੇ ਗਿਆ ਹੈ, ਇਸ ਬਾਰੇ ਡਿਸਪਿਊਟ ਹੈ । ਜਿਨ੍ਹਾਂ ਪੋਸਟਾਂ ਦੀ ਐਡ ਦਿੱਤੀ, ਉਹ ਮੈਂ ਵੇਰਵੇ ਵਾਰ ਦੱਸ ਦਿੱਤਾ ਹੈ । ਕਿੰਨਿਆਂ ਦੀ ਐਡ ਦਿਤੀ, ਇਹ ਪੁੱਛਿਆ ਨਹੀਂ ਗਿਆ । ਪੁੱਛਿਆ ਇਹ ਸੀ ਕਿ ਕਿੰਨਿਆਂ ਦੀਆਂ ਐਪਲੀਕੇਸ਼ਨਾਂ ਆਈਆਂ ਹਨ ।

ਸਪੀਕਰ ਸਾਹਿਬ, ਜਿਹੜੀਆਂ ਐਪਲੀਕੇਸ਼ਨਾਂ ਸਾਡੇ ਕੋਲ ਆਈਆਂ ਸਨ, ਉਹ ਇਨ੍ਹਾਂ ਕੈਟੇਗਰੀਜ਼ ਦੀਆਂ ਸਨ, ਐਸ. ਐਸ. ਮਾਸਟਰ, ਮੈਥ ਮਾਸਟਰ, ਪੰਜਾਬੀ ਮਾਸਟਰ, ਹਿੰਦੀ ਮਾਸਟਰ, ਡੀ.ਪੀ.ਐਡ. ਮਾਸਟਰ, ਸਾਇੰਸ, ਮੈਡੀਕਲ ਅਤੇ ਨਾਨ ਮੈਡੀਕਲ ਮਾਸਟਰ, ਪੀ. ਟੀ. ਆਈ. ਟੀਚਰ, ਆਰਟ ਤੇ ਕਰਾਫਟ ਟੀਚਰ, ਲੈਕਚਰਾਰ ਫਿਜ਼ਿਕਸ, ਲੈਕਚਰਾਰ ਕੈਮਿਸਟਰੀ, ਲੈਕਚਰਾਰ ਬਾਇਲੋਜੀ, ਲੈਕਚਰਾਰ ਮੈਥ, ਲੈਕਚਰਾਰ ਜੋਗਰਫੀ ਲੈਕਚਰਾਰ ਪੋਲੀਟੀਕਲ ਸਾਇੰਸ, ਹਿਸਟਰੀ, ਇਕਨੋਮਿਕਸ, ਪੰਜਾਬੀ, ਅੰਗਰੇਜ਼ੀ, ਫਿਜ਼ੀਕਲ ਐਜੂਕੇਸ਼ਨ, ਹਿੰਦੀ, ਕਮਰਸ, ਈ.ਟੀ.ਟੀ. ਟੀਚਰ, ਵੋਕੇਸ਼ਨਲ ਮਾਸਟਰ ਇਹ ਟੋਟਲ 58778 ਐਪਲੀਕੇਸ਼ਨਾਂ ਬਣਦੀਆਂ ਹਨ ਜਿਨ੍ਹਾਂ ਨੇ ਅਪਲਾਈ ਕੀਤਾ । ਜਿਹੜੀ ਤੁਸੀਂ ਗੱਲ ਕੀਤੀ ਹੈ ਕਿ ਕੀ ਉਸ ਅਫਸਰ ਦੇ ਖਿਲਾਫ ਕੋਈ ਕਾਰਵਾਈ ਕੀਤੀ ਹੈ ਜਿਸ ਨੇ ਇਹ ਐਡਵਰਟਾਈਜ਼ਮੈਂਟ ਦਿੱਤੀ ਸੀ, ਅਸੀਂ ਉਸ ਅਫਸਰ ਨੂੰ ਚਾਰਜਸ਼ੀਟ ਕੀਤਾ ਹੈ ।

---

**ਸਰਕਾਰੀ ਪ੍ਰਾਇਮਰੀ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਲਈ ਇਮਾਰਤਾਂ ਮੁਹੱਈਆ ਕਰਨਾ**

*1598. **ਸ਼੍ਰੀ ਤਿਕਸ਼ਨ ਸੂਦ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਇਸ ਸਮੇਂ ਅਜਿਹੇ ਸਰਕਾਰੀ ਸੀਨੀਅਰ ਸੈਕੰਡਰੀ ਅਤੇ ਪ੍ਰਾਇਮਰੀ ਸਕੂਲਾਂ ਦੇ ਨਾਂ ਕੀ ਹਨ ਜਿਹੜੇ ਸਰਕਾਰੀ ਇਮਾਰਤਾਂ ਵਿਚ ਨਹੀਂ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਨੂੰ ਇਮਾਰਤਾਂ ਮੁਹੱਈਆ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਤੋਤਾ ਸਿੰਘ** : (ੳ) ਜ਼ਿਲ੍ਹਾ ਹੁਸ਼ਿਆਰਪੁਰ ਵਿੱਚ 10 ਸਰਕਾਰੀ ਪ੍ਰਾਇਮਰੀ ਸਕੂਲ ਅਜਿਹੇ ਹਨ, ਜਿਨ੍ਹਾਂ ਦੀਆਂ ਆਪਣੀਆਂ ਬਿਲਡਿੰਗਾਂ ਨਹੀਂ ਹਨ । ਅਨੁਲੱਗ ਸੂਚੀ 'ੳ' ਤੇ ਹੈ ।

ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਅਜਿਹਾ ਕੋਈ ਵੀ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਨਹੀਂ ਹੈ, ਜਿਸ ਦੀ ਆਪਣੀ ਬਿਲਡਿੰਗ ਨਹੀਂ ਹੈ ।

(ਅ) ਨਹੀਂ ਜੀ । ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

## ਅਨੁਲੱਗ 'ੳ'

### ਜਿਲ੍ਹਾ ਹੁਸ਼ਿਆਰਪੁਰ ਵਿੱਚ ਬਿਨਾਂ ਇਮਾਰਤਾਂ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਸੂਚੀ

| ਲੜੀ ਨੰਬਰ | ਸਕੂਲ ਦਾ ਨਾਂ | ਬਲਾਕ |
|---|---|---|
| 1. | ਸਰਕਾਰੀ ਪ੍ਰਾਇਮਰੀ ਸਕੂਲ, ਸੁਭਾਸ਼ ਨਗਰ, ਹੁਸ਼ਿਆਰਪੁਰ । | ਹੁਸ਼ਿਆਰਪੁਰ–1 ਬੀ |
| 2. | ਸਰਕਾਰੀ ਪ੍ਰਾਇਮਰੀ ਸਕੂਲ, ਗੋਕਲ ਨਗਰ | ਹੁਸ਼ਿਆਰਪੁਰ–1 ਬੀ |
| 3. | ਸਰਕਾਰੀ ਪ੍ਰਾਇਮਰੀ ਸਕੂਲ, ਸਲਵਾੜਾ | –ਉਹੀ– |
| 4. | ਸਰਕਾਰੀ ਪ੍ਰਾਇਮਰੀ ਸਕੂਲ, ਕ੍ਰਿਸ਼ਨ ਨਗਰ | ਹੁਸ਼ਿਆਰਪੁਰ–1 ਏ |
| 5. | ਸਰਕਾਰੀ ਪ੍ਰਾਇਮਰੀ ਸਕੂਲ, ਕਲਕਟ | –ਉਹੀ– |
| 6. | ਸਰਕਾਰੀ ਪ੍ਰਾਇਮਰੀ ਸਕੂਲ, ਦਸੂਹਾ-1 | ਦਸੂਹਾ–1 |
| 7. | ਸਰਕਾਰੀ ਪ੍ਰਾਇਮਰੀ ਸਕੂਲ, ਗੁਰਦੇਵਪੁਰਾ | ਮੁਕੇਰੀਆਂ–1 |
| 8. | ਸਰਕਾਰੀ ਪ੍ਰਾਇਮਰੀ ਸਕੂਲ, ਉਹਦਰਾ | ਦਸੂਹਾ–2 |
| 9. | ਸਰਕਾਰੀ ਪ੍ਰਾਇਮਰੀ ਸਕੂਲ, ਚਠਿਆਸ਼ਿਨ ਚਠਿਆਲ | ਭੂੰਗਾ–2 |
| 10. | ਸਰਕਾਰੀ ਪ੍ਰਾਇਮਰੀ ਸਕੂਲ, ਬੁਗੜਾ | ਗੜ੍ਹਸ਼ੰਕਰ–1 |

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਤੋਂ ਪਹਿਲਾਂ ਹੁਸ਼ਿਆਰਪੁਰ ਦੇ ਕਿੰਨੇ ਸਕੂਲਾਂ ਨੂੰ ਕਿੰਨੇ ਕਿੰਨੇ ਪੈਸੇ ਭੇਜੇ ਗਏ ਸਨ ਅਤੇ ਇਨ੍ਹਾਂ ਵਿਚੋਂ ਦਿਹਾਤੀ ਸਕੂਲ ਕਿੰਨੇ ਸਨ ਅਤੇ ਸ਼ਹਿਰੀ ਸਕੂਲ ਕਿੰਨੇ ਸਨ ?

**ਮੰਤਰੀ** : ਸਪੀਕਰ ਸਾਹਿਬ, ਇਹ ਵੱਖਰਾ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ ਕਿ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਸਕੂਲਾ ਨੂ ਕਿਨੇ ਕਿਨੇ ਪਸ ਦਿੱਤੇ ਗਏ ਹਨ । ਅਸੀਂ ਸਕੂਲਾਂ ਦੀਆਂ ਬਿਲਡਿੰਗਾਂ ਬਣਾਉਣ ਲਈ ਪੈਸੇ ਭੇਜੇ ਸਨ ਅਤੇ ਅਸੀਂ 97,565/- ਰੁਪਏ ਪ੍ਰਤੀ ਸਕੂਲ ਭੇਜੇ ਸਨ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਨ੍ਹਾਂ ਨੇ 10 ਸਕੂਲਾਂ ਦੀ ਲਿਸਟ ਸਾਨੂੰ ਦਿਤੀ ਹੈ । ਇਨ੍ਹਾਂ ਵਿਚੋਂ 6 ਸਕੂਲ ਸ਼ਹਿਰੀ ਹਨ ਪਰ ਸ਼ਹਿਰੀ ਸਕੂਲਾਂ ਦੇ ਲਈ ਕੋਈ ਗ੍ਰਾਂਟ ਨਹੀਂ ਗਈ । ਕੀ ਇਹ ਸ਼ਹਿਰੀ ਸਕੂਲਾਂ ਦੀਆਂ ਬਿਲਡਿੰਗਾਂ ਲਈ ਇਸ ਸਾਲ ਕੋਈ ਫੰਡਜ਼ ਭੇਜਣਗੇ ਜਿਹੜੇ ਪ੍ਰਾਇਮਰੀ ਸਕੂਲ ਬਿਨਾਂ ਬਿਲਡਿੰਗ ਦੇ ਹਨ ?

ਮੰਤਰੀ : ਸਪੀਕਰ ਸਾਹਿਬ, ਜੋ ਗ੍ਰਾਂਟਾਂ ਦੇ ਪੈਸੇ ਅਸੀਂ ਸਕੂਲਾਂ ਨੂੰ ਭੇਜੇ ਸਨ, ਉਹ ਅਨਸੇਫ ਬਿਲਡਿੰਗਾਂ ਵਾਸਤੇ ਸੀ ਤਾਂ ਕਿ ਇਹ ਮਸਲਾ ਹੱਲ ਕੀਤਾ ਜਾ ਸਕੇ ਪਰ ਜਿਹੜੇ ਸਕੂਲਾਂ ਦੇ ਕੋਲ ਜਗ੍ਹਾ ਹੀ ਨਹੀਂ ਜਿਸ ਤਰ੍ਹਾਂ ਪ੍ਰਾਇਮਰੀ ਸਕੂਲ ਤੋਂ ਮਿਡਲ ਸਕੂਲ ਕਰਨਾ ਹੋਵੇ, ਲੋਕ ਆਪ ਜਗ੍ਹਾ ਸਰਕਾਰ ਨੂੰ ਦਿੰਦੇ ਹਨ ਅਤੇ ਬਿਲਡਿੰਗ ਆਪ ਦਿੰਦੇ ਹਨ। ਸਰਕਾਰ ਨੇ ਕੇਵਲ 99.5 % ਸੈਲਰੀ ਦੇਣੀ ਹੁੰਦੀ ਹੈ। ਇਹ ਕੋਸ਼ਿਸ਼ ਕਰਕੇ ਕੋਈ ਜਗ੍ਹਾ ਦਾ ਇੰਤਜ਼ਾਮ ਕਰ ਦੇਣ, ਫੇਰ ਅਸੀਂ ਗ੍ਰਾਂਟ ਵੀ ਭੇਜ ਦੇਵਾਂਗੇ।

ਸ਼੍ਰੀ ਤਿਕਸ਼ਨ ਸੂਦ : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਨ-ਟਾਈਡ ਫੰਡ ਵਿਚੋਂ ਪੈਸੇ ਵੀ ਦਿੱਤੇ ਹੋਏ ਹਨ ਅਤੇ ਲੋਕਾਂ ਨੇ ਫੰਡਜ਼ ਵੀ ਦਿੱਤੇ ਹੋਏ ਹਨ। ਜਿਹੜੇ ਅਨਟਾਈਡ ਫੰਡ ਵਿਚੋਂ ਪੈਸੇ ਦਿੱਤੇ ਹੋਏ ਹਨ, ਉਨ੍ਹਾਂ ਵਿਚੋਂ ਇਕ ਸਕੂਲ ਹੈ ਜਿਸ ਲਈ ਮੈਂ ਵੀ ਦਿੱਤੇ ਹੋਏ ਹਨ ਅਤੇ ਹੋਰ ਵੀ ਪੰਜਾਬ ਵਿਚ ਐਸੇ ਕਈ ਸਕੂਲ ਹਨ ਪਰ ਉਨ੍ਹਾਂ ਦੇ ਪੈਸੇ ਵੀ ਹਾਲੇ ਤੱਕ ਜਾਰੀ ਨਹੀਂ ਹੋਏ। ਕੀ ਜਿਨ੍ਹਾਂ ਸਕੂਲਾਂ ਨੂੰ ਇਹ ਪੈਸੇ ਐਲੋਕੇਟ ਹੋ ਗਏ ਸਨ ਕਿਸੇ ਨਾ ਕਿਸੇ ਫੰਡ ਵਿੱਚੋਂ, ਉਨ੍ਹਾਂ ਸਕੂਲਾਂ ਨੂੰ ਇਹ ਪੈਸੇ ਇਸ ਸਾਲ ਜਾਰੀ ਹੋ ਜਾਣਗੇ ?

ਮੰਤਰੀ : ਸਪੀਕਰ ਸਾਹਿਬ, ਅਨਟਾਈਡ ਫੰਡਜ਼ ਦੇ ਨਾਲ ਮੇਰਾ ਕੋਈ ਸਬੰਧ ਨਹੀਂ ਹੈ। ਇਹ ਪਲੈਨਿੰਗ ਬੋਰਡ ਦਾ ਚੇਅਰਮੈਨ ਹੀ ਦੱਸ ਸਕਦਾ ਹੈ।

ਸਰਦਾਰ ਇੰਦਰਜੀਤ ਸਿੰਘ ਜ਼ੀਰਾ : 97,000/- ਰੁਪਏ ਕੁਝ ਹੁਸ਼ਿਆਰਪੁਰ ਦੇ ਸਕੂਲਾਂ ਵਾਸਤੇ ਪੈਸਾ ਰਿਲੀਜ਼ ਹੋਇਆ ਹੈ, ਉਹ ਇਨ੍ਹਾਂ ਨੇ ਪਾਸ ਕਰਕੇ ਭੇਜ ਦਿੱਤਾ ਪਰ ਬੈਂਕ ਵਾਲਿਆਂ ਨੇ ਮਨਜ਼ੂਰੀ ਨਹੀਂ ਦਿੱਤੀ ਕੀ ਇਹ ਪੈਸਾ ਮੰਤਰੀ ਜੀ 31 ਮਾਰਚ ਤੋਂ ਪਹਿਲਾਂ ਪਹਿਲਾਂ ਰਿਲੀਜ਼ ਕਰਾ ਦੇਣਗੇ ਤਾਂ ਕਿ ਪੈਸਾ ਲੈਪਸ ਨਾ ਹੋ ਜਾਵੇ ?

ਮੰਤਰੀ : ਸਪੀਕਰ ਸਾਹਿਬ 97,665/- ਰੁਪਿਆ ਪ੍ਰਤੀ ਜ਼ਿਲ੍ਹਾ 716 ਸਕੂਲਾਂ ਵਾਸਤੇ ਭੇਜਿਆ ਗਿਆ ਸੀ ਅਤੇ ਬਹੁਤ ਸਾਰੇ ਜ਼ਿਲ੍ਹਿਆਂ ਨੂੰ ਮਿਲ ਗਿਆ ਹੈ ਅਤੇ ਜਿਨ੍ਹਾਂ ਵਿੱਚ ਪੈਸਾ ਨਹੀਂ ਮਿਲਿਆ ਤਾਂ ਮੈਂ ਐਫ. ਐਮ. ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਆਗਿਆ ਦੇ ਦੇਣ।

---

## ਮੁਹਾਲੀ ਵਿਖੇ ਕ੍ਰਿਕਟ ਸਟੇਡੀਅਮ ਦੀ ਉਸਾਰੀ ਲਈ ਦਿੱਤੇ ਕਰਜ਼ਿਆਂ ਦੀ ਵਸੂਲੀ

*1546. ਸਰਦਾਰ ਧਨਵੰਤ ਸਿੰਘ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਪੁੱਡਾ ਨੇ ਐਸ.ਏ.ਐਸ. ਨਗਰ, ਜ਼ਿਲ੍ਹਾ ਰੋਪੜ ਵਿਖੇ ਕ੍ਰਿਕਟ ਸਟੇਡੀਅਮ ਦੀ ਉਸਾਰੀ ਲਈ ਪੰਜਾਬ ਕ੍ਰਿਕਟ ਐਸੋਸੀਏਸ਼ਨ ਨੂੰ ਕੋਈ ਕਰਜ਼ਾ ਦਿੱਤਾ ਹੈ ; ਜੇਕਰ ਅਜਿਹਾ ਹੋਵੇ, ਉਸ ਦੇ ਵੇਰਵੇ ਕੀ ਹਨ ਅਤੇ ਅਜਿਹੀਆਂ ਸ਼ਰਤਾਂ ਕੀ ਹਨ ਜਿਨ੍ਹਾਂ ਤੇ ਉਕਤ ਕਰਜ਼ੇ ਮਨਜ਼ੂਰ ਕੀਤੇ ਗਏ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਰਜ਼ਿਆਂ ਵਿਰੁੱਧ ਮਿਤੀ ਅੰਤ ਤੱਕ ਪੁੱਡਾ ਦੁਆਰਾ ਕੀਤੀ ਗਈ ਵਸੂਲੀ ਦੇ ਵੇਰਵੇ ਕੀ ਹਨ ?

ਸ਼੍ਰੀ ਚਰੰਜੀ ਲਾਲ ਗਰਗ (ਖੁਰਾਕ ਅਤੇ ਸਪਲਾਈ ਰਾਜ ਮੰਤਰੀ) : (ੳ) ਪੁੱਡਾ ਵਲੋਂ ਪੰਜਾਬ ਕ੍ਰਿਕਟ ਐਸੋਸੀਏਸ਼ਨ ਨੂੰ ਮੁਹਾਲੀ, ਜ਼ਿਲ੍ਹਾ ਰੋਪੜ ਵਿਖੇ ਕ੍ਰਿਕਟ ਸਟੇਡੀਅਮ ਦੀ ਉਸਾਰੀ ਲਈ ਕੋਈ ਕਰਜ਼ਾ ਨਹੀਂ ਦਿੱਤਾ ਗਿਆ । ਪੰਜਾਬ ਕ੍ਰਿਕਟ ਐਸੋਸੀਏਸ਼ਨ ਨੂੰ 1992-93 ਤੋਂ 1995-96 ਤੱਕ ਸਮੇਂ-ਸਮੇਂ ਸਿਰ ਕੁੱਲ 850.00 ਲੱਖ ਰੁਪਏ ਦੀ ਗਰਾਂਟ ਦਿੱਤੀ ਗਈ ਹੈ । ਇਹ ਰਕਮ ਪੀ. ਸੀ. ਏ. ਵਲੋਂ ਕ੍ਰਿਕਟ ਸਟੇਡੀਅਮ ਦੀ ਉਸਾਰੀ ਲਈ ਵਰਤੀ ਜਾ ਚੁੱਕੀ ਹੈ ਅਤੇ ਇਸ ਦਾ ਵਰਤੋਂ ਸਰਟੀਫਿਕੇਟ ਵੀ ਦੇ ਦਿੱਤਾ ਜਾ ਚੁੱਕਾ ਹੈ ।

ਸਾਲ 1992-93 ਤੋਂ 1996-97 ਤੱਕ ਪੁੱਡਾ ਵਲੋਂ ਕਲੱਬ ਹਾਊਸ ਦੀ ਉਸਾਰੀ ਲਈ 165.00 ਲੱਖ ਦੀ ਗਰਾਂਟ ਵੀ ਪੀ. ਸੀ. ਏ. ਨੂੰ ਦਿੱਤੀ ਗਈ ਸੀ । ਇਹ ਰਕਮ ਕਲੱਬ ਹਾਊਸ ਦੀ ਉਸਾਰੀ ਲਈ ਵਰਤੀ ਜਾ ਚੁੱਕੀ ਹੈ ਅਤੇ ਇਸ ਦਾ ਵਰਤੋਂ ਸਰਟੀਫਿਕੇਟ ਪੁੱਡਾ ਨੂੰ ਦੇ ਦਿੱਤਾ ਗਿਆ ਹੈ ।

(ਅ) ਵਿੱਤੀ ਸਹਾਇਤਾ ਗਰਾਂਟ ਦੇ ਰੂਪ ਵਿਚ ਸੀ । ਇਸ ਲਈ ਪੁੱਡਾ ਵਲੋਂ ਕੋਈ ਰਿਕਵਰੀ ਨਹੀਂ ਕੀਤੀ ਗਈ ਹੈ ।

ਸਰਦਾਰ ਧਨਵੰਤ ਸਿੰਘ : ਸਪੀਕਰ ਸਾਹਿਬ, ਜਿਹੜੀ ਇਹ ਗਰਾਂਟ ਦਿੱਤੀ ਗਈ ਹੈ, ਕੀ ਇਹ ਕੰਪੀਟੈਂਟ ਅਥਾਰਟੀ ਵਲੋਂ ਦਿੱਤੀ ਗਈ ਹੈ ? ਕੀ ਇਸ ਸਬੰਧੀ ਵੈਰੀਫਿਕੇਸ਼ਨ ਕੀਤੀ ਗਈ ਹੈ ?

ਰਾਜ ਮੰਤਰੀ : ਸਪੀਕਰ ਸਾਹਿਬ, ਪੁੱਡਾ ਦਾ ਜਿਹੜਾ ਬੋਰਡ ਆਫ ਡਾਇਰੈਕਟਰ ਹੈ, ਉਸ ਵੇਲੇ ਹਾਊਸਿੰਗ ਬੋਰਡ ਹੁੰਦਾ ਸੀ ਤੇ ਉਸ ਅਥਾਰਿਟੀ ਨੇ ਇਹ ਗਰਾਂਟ ਕ੍ਰਿਕਟ ਐਸੋਸੀਏਸ਼ਨ ਨੂੰ ਦਿੱਤੀ ਹੈ ।

ਸਰਦਾਰ ਧਨਵੰਤ ਸਿੰਘ : ਸਪੀਕਰ ਸਾਹਿਬ, ਇਹ ਬੜਾ ਸੈਟਲਡ ਲਾਅ ਹੈ ਕਿ ਜਦੋਂ 75,000/- ਰੁਪਏ ਤੋਂ ਵੱਧ ਗਰਾਂਟ ਦੇਣੀ ਹੋਵੇ ਤਾਂ ਕੌਂਸਲ ਆਫ ਮਨਿਸਟਰ ਤੋਂ ਪਰਮਿਸ਼ਨ ਲੈਣੀ ਹੁੰਦੀ ਹੈ । ਇਹ ਪਰਮਿਸ਼ਨ ਕੌਂਸਲ ਆਫ ਮਨਿਸਟਰ ਤੋਂ ਲਈ ਨਹੀਂ ਗਈ । ਇਨ੍ਹਾਂ ਨੇ ਕਿਹਾ ਹੈ ਕਿ ਉਸ ਵੇਲੇ ਦੇ ਸੈਕ੍ਰਟਰੀ ਸਾਹਿਬ ਨੇ ਦਿੱਤੀ ਹੈ । ਇਹ ਗੱਲ ਲਾਅ ਦੇ ਅਗੇਂਸਟ ਹੈ । ਕੀ ਉਸ ਦੇ ਖਿਲਾਫ ਕੋਈ ਕਾਰਵਾਈ ਕੀਤੀ ਹੈ ?

ਰਾਜ ਮੰਤਰੀ : ਸਪੀਕਰ ਸਾਹਿਬ, ਕੰਪੀਟੈਂਟ ਅਥਾਰਿਟੀ ਵਲੋਂ ਗਰਾਂਟ ਦਿੱਤੀ ਗਈ ਹੈ । ਜੇ ਇਹ ਸਾਬਤ ਕਰ ਦੇਣ ਜਾਂ ਇਨ੍ਹਾਂ ਨੂੰ ਕੋਈ ਭੁਲੇਖਾ ਹੈ ਕਿ ਅਨ-ਕੰਪੀਟੈਂਟ ਅਥਾਰਿਟੀ ਨੇ ਗਰਾਂਟ ਦਿੱਤੀ ਹੈ ਤਾਂ ਇਨ੍ਹਾਂ ਦੀ ਮੰਗ ਤੇ ਵਿਚਾਰ ਕੀਤਾ ਜਾ ਸਕਦਾ ਹੈ ।

ਸਰਦਾਰ ਧਨਵੰਤ ਸਿੰਘ : ਸਪੀਕਰ ਸਾਹਿਬ, ਇਹ ਤਾਂ ਇਨ੍ਹਾਂ ਨੇ ਦੱਸਣਾ ਹੈ । ਮੈਂ ਤਾਂ ਕਿਹਾ ਹੈ ਕਿ ਕੌਂਸਲ ਆਫ ਮਨਿਸਟਰ ਤੋਂ ਪਰਮਿਸ਼ਨ ਨਹੀਂ ਲਈ ਗਈ । ਇਹ ਕਹਿੰਦੇ ਹਨ ਕਿ ਸੈਕ੍ਰਟਰੀ ਸਾਹਿਬ ਨੇ ਪਰਮਿਸ਼ਨ ਦਿੱਤੀ ਹੋਈ ਹੈ । ਇਹ ਤਾਂ ਮਨਿਸਟਰ ਹਨ, ਇਹ ਦੱਸਣ ।

ਸ਼੍ਰੀ ਸਪੀਕਰ : ਹਾਂ ਜੀ, ਕੀ ਕੌਂਸਲ ਆਫ ਮਨਿਸਟਰ ਤੋਂ ਪਰਮਿਸ਼ਨ ਲਈ ਹੋਈ ਹੈ ?

ਰਾਜ ਮੰਤਰੀ : ਸਪੀਕਰ ਸਾਹਿਬ, ਇਹ ਇਨ੍ਹਾਂ ਦਾ ਸਵਾਲ ਨਹੀਂ ਸੀ ਔਰ ਇਸ ਲਈ ਇਹ ਸੈਪਰੇਟ ਸਵਾਲ ਕਰ ਦੇਣ ਤਾਂ ਮਹਿਕਮੇ ਵਲੋਂ ਪੁੱਛ ਕੇ ਜਵਾਬ ਦੇ ਦਿੱਤਾ ਜਾਵੇਗਾ । ਅਸੀਂ ਕੋਈ ਲੋਨ ਨਹੀਂ ਦਿੱਤਾ, ਗਰਾਂਟ ਦਿੱਤੀ ਹੈ । ਸਪੀਕਰ ਸਾਹਿਬ, ਇਸ ਗੱਲ ਤੋਂ ਇਹ ਸਪਲੀਮੈਂਟਰੀ ਨਹੀਂ ਬਣਦੀ ।

ਸ਼੍ਰੀ ਸਪੀਕਰ : ਇਸ ਸਪਲੀਮੈਂਟਰੀ ਦਾ ਜਵਾਬ ਤੁਸੀਂ 30 ਤਰੀਕ ਨੂੰ ਪੁੱਛ ਕੇ ਦੱਸ ਦੇਣਾ । ਅਗਲਾ ਸਵਾਲ ।

---

**ਮੁਹਾਲੀ ਵਿਖੇ ਕ੍ਰਿਕਟ ਸਟੇਡੀਅਮ ਲਈ ਜ਼ਮੀਨ ਦੀ ਅਲਾਟਮੈਂਟ**

*1547. **ਸਰਦਾਰ ਧਨਵੰਤ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਐਸ.ਏ.ਐਸ. ਨਗਰ, ਜ਼ਿਲ੍ਹਾ ਰੋਪੜ ਵਿਖੇ ਪੰਜਾਬ ਕ੍ਰਿਕਟ ਐਸੋਸੀਏਸ਼ਨ ਦੁਆਰਾ ਬਣਾਏ ਗਏ ਕ੍ਰਿਕਟ ਸਟੇਡੀਅਮ ਦੇ ਕਬਜ਼ੇ ਅਧੀਨ ਇਸ ਸਮੇਂ ਜ਼ਮੀਨ ਦਾ ਅਸਲ ਵਿਚ ਕੁੱਲ ਕਿਤਨਾ ਰਕਬਾ ਹੈ ;

(ਅ) ਕੀ ਪੁੱਡਾ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਦਾ ਸਾਰਾ ਰਕਬਾ ਪੰਜਾਬ ਕ੍ਰਿਕਟ ਐਸੋਸੀਏਸ਼ਨ ਨੂੰ ਅਲਾਟ ਕੀਤਾ ਹੈ ; ਜੇਕਰ ਅਜਿਹਾ ਹੋਵੇ, ਕਿਨ੍ਹਾਂ ਕਿਨ੍ਹਾਂ ਸ਼ਰਤਾਂ ਤੇ ਇਹ ਅਲਾਟ ਕੀਤਾ ਗਿਆ ਸੀ ?

ਸ਼੍ਰੀ ਚਰੰਜੀ ਲਾਲ ਗਰਗ (ਖੁਰਾਕ ਅਤੇ ਸਪਲਾਈ ਰਾਜ ਮੰਤਰੀ) : (ੳ) ਪੰਜਾਬ ਕ੍ਰਿਕਟ ਐਸੋਸੀਏਸ਼ਨ ਵੱਲੋਂ ਐਸ.ਏ.ਐਸ. ਨਗਰ ਵਿਖੇ ਉਸਾਰੇ ਗਏ ਕ੍ਰਿਕਟ ਸਟੇਡੀਅਮ ਦੇ ਕਬਜ਼ੇ ਵਿੱਚ 15.35 ਏਕੜ ਭੋਂ ਹੈ ।

(ਅ) ਪੰਜਾਬ ਕ੍ਰਿਕਟ ਐਸੋਸੀਏਸ਼ਨ ਨੂੰ ਸਿੱਧੇ ਤੌਰ ਤੇ ਪੁੱਡਾ ਵੱਲੋਂ ਕੋਈ ਭੋਂ ਅਲਾਟ ਨਹੀਂ ਕੀਤੀ ਗਈ, ਪਰ ਪੁੱਡਾ ਵੱਲੋਂ ਸਪੋਰਟਸ ਵਿਭਾਗ, ਪੰਜਾਬ ਨੂੰ 13.56 ਏਕੜ ਭੋਂ ਅਲਾਟ ਕੀਤੀ ਗਈ, ਜਿਹੜੀ ਕਿ ਉਨ੍ਹਾਂ ਵੱਲੋਂ ਅੱਗੇ ਪੰਜਾਬ ਕ੍ਰਿਕਟ ਐਸੋਸੀਏਸ਼ਨ ਨੂੰ ਲੀਜ਼ ਤੇ ਦਿੱਤੀ ਗਈ ਹੈ । ਪੀ.ਸੀ.ਏ. ਨੂੰ ਵਾਧੂ ਭੋਂ ਅਲਾਟ ਕਰਨ ਦਾ ਫੈਸਲਾ ਅਕਤੂਬਰ 1993 ਵਿੱਚ ਲਿਆ ਗਿਆ ਅਤੇ ਨਗਰ ਅਤੇ ਗਰਾਮ ਯੋਜਨਾਬੰਦੀ ਵਿਭਾਗ ਵੱਲੋਂ ਤਿਆਰ ਕੀਤੇ ਗਏ ਨਕਸ਼ਿਆਂ ਮੁਤਾਬਿਕ ਇਸ ਦਾ ਕਬਜ਼ਾ ਦਿੱਤਾ ਗਿਆ । ਵਾਧੂ ਭੋਂ ਦੀ ਰਸਮੀ ਲੀਜ਼ ਲਈ ਮਾਮਲੇ ਤੇ ਪੱਤਰ ਵਿਹਾਰ ਚੱਲ ਰਿਹਾ ਹੈ ।

ਸਰਦਾਰ ਧਨਵੰਤ ਸਿੰਘ : ਸਪਲੀਮੈਂਟਰੀ ਜੀ । ਵਾਧੂ ਭੋਂ ਵਾਲੀ ਗੱਲ ਮੈਂ ਛੱਡ ਦਿੰਦਾ ਹਾਂ । ਮੈਂ ਮਾਨਯੋਗ ਮੰਤਰੀ ਸਾਹਿਬ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਜ਼ਮੀਨ ਸਪੋਰਟਸ ਡਿਪਾਰਟਮੈਂਟ ਨੂੰ ਦਿੱਤੀ ਸੀ, ਸਪੋਰਟਸ ਡਿਪਾਰਟ-ਮੈਂਟ ਨੇ ਉਹ ਜ਼ਮੀਨ ਕਿਸ ਟਰਮਜ਼ ਐਂਡ ਕੰਡੀਸ਼ਨਜ਼ ਦੇ ਤਹਿਤ ਅਤੇ ਕਿਸ ਕੈਪੇਸਿਟੀ ਵਿਚ ਪੀ.ਸੀ.ਏ., ਜੋ ਕਿ ਇਕ ਪ੍ਰਾਈਵੇਟ ਅਦਾਰਾ ਹੈ, ਉਸ ਨੂੰ ਦੇ ਦਿੱਤੀ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੁੱਡਾ ਨੇ ਸਪੋਰਟਸ ਕੰਪਲੈਕਸ ਬਣਾਉਣ ਵਾਸਤੇ ਜ਼ਮੀਨ ਸਪੋਰਟਸ ਡਿਪਾਰਟਮੈਂਟ ਨੂੰ ਦਿੱਤੀ ਸੀ ਔਰ ਸਪੋਰਟਸ ਡਿਪਾਰਟਮੈਂਟ ਨੇ ਇਹ ਜ਼ਮੀਨ ਅੱਗੇ ਕ੍ਰਿਕਟ ਐਸੋਸੀਏਸ਼ਨ ਨੂੰ ਲੀਜ਼ ਤੇ ਦਿੱਤੀ ਹੈ ਔਰ ਉਥੇ ਸਟੇਡੀਅਮ ਬਣਾਇਆ ਹੈ। ਮੈਂ ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਿਤੇ ਵੀ ਜਦ ਕੋਈ ਡਿਵੈਲਪਮੈਂਟ ਹੁੰਦੀ ਹੈ, ਉਸ ਡਿਵੈਲਪਮੈਂਟ ਵਾਸਤੇ ਉਸ ਏਰੀਏ ਦੇ ਵਿੱਚ ਸਪੋਰਟਸ ਕੰਪਲੈਕਸ ਬਣਾਉਣਾ ਜ਼ਰੂਰੀ ਹੁੰਦਾ ਹੈ। ਉਥੇ ਇਸ ਦੇ ਬਣਨ ਤੋਂ ਬਾਅਦ ਦੇਖੋ ਕਿ ਵਰਲਡ ਕੱਪ ਹੋਇਆ, ਫੇਰ ਸੈਮੀ ਫਾਈਨਲ ਵੀ ਮੋਹਾਲੀ ਵਿਖੇ ਹੋਇਆ ਅਤੇ ਹੁਣ, ਮੈਂ ਮੈਂਬਰ ਸਾਹਿਬ ਨੂੰ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਪਹਿਲੀ ਤਾਰੀਖ ਨੂੰ ਇਸੇ ਸਟੇਡੀਅਮ ਵਿਚ ਭਾਰਤ ਅਤੇ ਪਾਕਿਸਤਾਨ ਦਾ ਕ੍ਰਿਕਟ ਮੈਚ ਹੋ ਰਿਹਾ ਹੈ ਅਤੇ ਇਹ ਕਿੰਨੀ ਵੱਡੀ ਸ਼ਾਨ ਵਾਲੀ ਗੱਲ ਹੈ। ਪਹਿਲਾਂ ਵਰਲਡ ਕੱਪ ਹੋਇਆ, ਸੈਮੀ ਫਾਈਨਲ ਹੋਇਆ ਅਤੇ ਹੁਣ ਦੋ ਦੇਸ਼ਾਂ ਦਾ ਕ੍ਰਿਕਟ ਮੈਚ ਹੋਣਾ ਕਿੱਡੀ ਵੱਡੀ ਸ਼ਾਨ ਦੀ ਗੱਲ ਹੈ। ਇਹ ਕਹਿੰਦੇ ਹਨ ਕਿ ਕੀ ਕੀਤਾ ਹੈ। ਜੋ ਕੋਈ ਟਰਮਜ਼ ਐਂਡ ਕੰਡੀਸ਼ਨਜ਼ ਹਨ, ਉਹ ਸਪੋਰਟਸ ਡਿਪਾਰਟਮੈਂਟ ਦੀਆਂ ਕ੍ਰਿਕਟ ਐਸੋਸੀਏਸ਼ਨ ਨਾਲ ਹਨ, ਪੁੱਡਾ ਨਾਲ ਕੋਈ ਨਹੀਂ। ਇਹ ਇਸ ਸਬੰਧੀ ਸਪੋਰਟਸ ਡਿਪਾਰਟਮੈਂਟ ਨੂੰ ਕੁਐਸਚਨ ਕਰ ਲੈਣ।

ਸਰਦਾਰ ਧਨਵੰਤ ਸਿੰਘ : ਮਾਨਯੋਗ ਸਪੀਕਰ ਸਾਹਿਬ, ਵਜ਼ੀਰ ਸਾਹਿਬ ਮੇਰੇ ਸਵਾਲ ਦਾ ਜਵਾਬ ਦੇਣ ਲੱਗੇ ਫੇਰ ਥਿੜਕ ਗਏ। ਸਵਾਲ ਤਾਂ ਮੈਂ ਪੁੱਛਿਆ ਹੈ ਕਿ ਪੰਜਾਬ ਦੇ ਸਪੋਰਟਸ ਡਿਪਾਰਟਮੈਂਟ ਨੂੰ ਸਪੋਰਟਸ ਕੰਪਲੈਕਸ ਬਣਾਉਣ ਲਈ ਜ਼ਮੀਨ ਦਿੱਤੀ ਸੀ। ਉਸ ਨੇ ਸਪੋਰਟਸ ਕੰਪਲੈਕਸ ਬਣਾਇਆ ਨਹੀਂ। ਪੀ.ਸੀ ਏ., ਜੋ ਕਿ ਇਕ ਪ੍ਰਾਈਵੇਟ ਅਦਾਰਾ ਹੈ ਅਤੇ ਜਿਹੜਾ ਟਿਕਟ ਵੇਚਦਾ ਹੈ ਅਤੇ ਉਸ ਦੇ ਤਹਿਤ ਮੈਚ ਕਰਾਉਂਦਾ ਹੈ, ਉਹ ਨਾ ਸਰਕਾਰ ਨੂੰ ਕੁਝ ਦੇਂਦਾ ਹੈ ਅਤੇ ਨਾ ਹੀ ਟੈਕਸ ਦੇਂਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਨ੍ਹਾਂ ਟਰਮਜ਼ ਐਂਡ ਕੰਡੀਸ਼ਨਜ਼ ਦੇ ਤਹਿਤ ਅਤੇ ਕਿਸ ਕਪੈਸਿਟੀ ਦੇ ਵਿਚ ਸਪੋਰਟਸ ਡਿਪਾਰਮੈਂਟ ਨੇ ਇਕ ਪ੍ਰਾਈਵੇਟ ਅਦਾਰੇ ਨੂੰ 21 ਕਰੋੜ ਦੀ ਜ਼ਮੀਨ ਦੇ ਦਿੱਤੀ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਇਕ ਵਕੀਲ ਵੀ ਹਨ, ਇਹ ਜਿਹੜੀ ਜ਼ਮੀਨ ਸੀ, ਇਹ ਪੁੱਡਾ ਨੇ ਦਿੱਤੀ ਸਪੋਰਟਸ ਡਿਪਾਰਟਮੈਂਟ ਨੂੰ ਅਤੇ ਉਨ੍ਹਾਂ ਨੇ ਅੱਗੇ ਲੀਜ਼ ਤੇ ਕ੍ਰਿਕਟ ਐਸੋਸੀਏਸ਼ਨ ਨੂੰ ਦੇ ਦਿੱਤੀ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਲੀਜ਼ ਡੀਡ ਕੀਤੀ ਸਪੋਰਟਸ ਡਿਪਾਰਟਮੈਂਟ ਤੇ ਕ੍ਰਿਕਟ ਐਸੋਸੀਏਸ਼ਨ ਨੇ। ਇਹ ਸਪੋਰਟਸ ਡਿਪਾਰਟਮੈਂਟ ਨੂੰ ਪੁੱਛ ਲੈਣ। ਬਾਕੀ ਲੀਜ਼ ਬਾਰੇ ਤਾਂ ਇਨ੍ਹਾਂ ਨੂੰ ਵੀ ਪਤਾ ਹੀ ਹੈ, ਜੋ ਇਨ੍ਹਾਂ ਨੇ ਸਾਡੇ ਵਾਂਗ ਵਕਾਲਤ ਕੀਤੀ ਹੈ ਕਿ ਜਿਸ ਪਰਪਜ਼ ਵਾਸਤੇ ਜ਼ਮੀਨ ਦਿੱਤੀ ਹੈ, ਉਸੇ ਪਰਪਜ਼ ਵਾਸਤੇ ਵਰਤੀ ਜਾਵੇਗੀ ਇਹ ਟਰਮਜ਼ ਐਂਡ ਕੰਡੀਸ਼ਨਜ਼ ਹਨ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਇਕ ਤਾਂ ਮੈਂ ਸਤਿਕਾਰਯੋਗ ਵਜ਼ੀਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਚਿਰ ਪਤਾ ਨਾ ਹੋਵੇ, ਬੋਲਣਾ ਨਹੀਂ ਚਾਹੀਦਾ । ਮੈਂ 14 ਸਾਲ * * * * ਵਕਾਲਤ ਕੀਤੀ ਹੈ......

**ਸ਼੍ਰੀ ਸਪੀਕਰ** : ਇਹ * * ਸ਼ਬਦ ਕੱਟ ਦਿੱਤਾ ਜਾਵੇ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਕੈਪਟਨ ਕੰਵਲਜੀਤ ਸਿੰਘ ਨੇ * * ਕਿਹਾ ਸੀ, ਉਦੋਂ ਤਾਂ ਤੁਸੀਂ ਕੱਟਿਆ ਨਹੀਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਪੋਰਟਸ ਡਿਪਾਰਟਮੈਂਟ ਨੂੰ ਸਪੋਰਟਸ ਕੰਪਲੈਕਸ ਬਣਾਉਣ ਲਈ ਜ਼ਮੀਨ ਦੇ ਦਿੱਤੀ......

**ਸ਼੍ਰੀ ਸਪੀਕਰ** : ਮੰਤਰੀ ਜੀ ਨੇ ਦੱਸਿਆ ਹੈ ਕਿ ਪੁੱਡਾ ਨੇ ਤਾਂ ਜ਼ਮੀਨ ਪੀ.ਸੀ.ਏ. ਨੂੰ ਦਿੱਤੀ ਨਹੀਂ । ਜੇ ਤੁਸੀਂ ਪੁੱਛਣਾ ਹੈ ਤਾਂ ਇਸ ਦੇ ਵਾਸਤੇ ਸੇਪਰੇਟ ਕੁਐਸਚਨ ਦੇ ਦਿਓ ।

**ਸਰਦਾਰ ਧਨਵੰਤ ਸਿੰਘ** : ਮੈਂ ਇਸੇ ਕੁਐਸਚਨ ਦੇ ਵਿੱਚ ਹੀ ਪੁੱਛਣਾ ਹੈ ਜੀ । ਪੁੱਡਾ ਨੇ ਜ਼ਮੀਨ ਦਿੱਤੀ ਸਪੋਰਟਸ ਡਿਪਾਰਟਮੈਂਟ ਨੂੰ ਅਤੇ ਸਪੋਰਟਸ ਡਿਪਾਰਟਮੈਂਟ ਨੇ ਅੱਗੇ ਜ਼ਮੀਨ ਦੇ ਦਿੱਤੀ ਪੀ.ਸੀ.ਏ. ਨੂੰ । ਜ਼ਮੀਨ ਹਮੇਸ਼ਾਂ ਟਰਮਜ਼ ਐਂਡ ਕੰਡੀਸ਼ਨਜ਼ ਬਣਾ ਕੇ ਦਿੱਤੀ ਜਾਂਦੀ ਹੈ । ਮੈਂ ਤਾਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਜ਼ਮੀਨ ਇਕ ਪ੍ਰਾਈਵੇਟ ਅਦਾਰੇ ਪੀ.ਸੀ.ਏ. ਨੂੰ ਦਿੱਤੀ ਗਈ, ਇਹ ਕਿਨ੍ਹਾਂ ਟਰਮਜ਼ ਐਂਡ ਕੰਡੀਸ਼ਨਜ਼ ਤੇ ਦਿੱਤੀ ਗਈ ? ਬੜਾ ਜੈਨੂਅਨ ਸਵਾਲ ਹੈ ।

**ਸ਼੍ਰੀ ਸਪੀਕਰ** : ਇਹ ਤਾਂ ਗਰਗ ਸਾਹਿਬ, ਤੁਸੀਂ ਮਹਿਕਮੇ ਤੋਂ ਪੁੱਛ ਕੇ ਦੱਸੋ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਦੇਸ਼ ਹੈ ਅਤੇ ਸੂਬਾ ਹੈ......

**ਸ਼੍ਰੀ ਸਪੀਕਰ** : ਉਹ ਟਰਮਜ਼ ਐਂਡ ਕੰਡੀਸ਼ਨਜ਼ ਪੁੱਛਦੇ ਹਨ ।

**ਰਾਜ ਮੰਤਰੀ** : ਅਸੀਂ ਸਪੋਰਟਸ ਡਿਪਾਰਟਮੈਂਟ ਨੂੰ ਜ਼ਮੀਨ ਦਿੱਤੀ, ਸਪੋਰਟਸ ਕੰਪਲੈਕਸ ਬਣਾਉਣ ਵਾਸਤੇ । ਉਨ੍ਹਾਂ ਨੇ ਇਸ ਕੰਮ ਵਾਸਤੇ ਜ਼ਮੀਨ ਦੀ ਮੰਗ ਕੀਤੀ ਅਤੇ ਅਸੀਂ ਦੇ ਦਿੱਤੀ । ਇਸ ਤੋਂ ਬਾਦ ਸਪੋਰਟਸ ਡਿਪਾਰਟਮੈਂਟ ਨੇ ਪੀ.ਸੀ.ਏ. ਨੂੰ ਜ਼ਮੀਨ ਲੀਜ਼ ਤੇ ਦੇ ਦਿੱਤੀ । ਉਸ ਦੀਆਂ ਟਰਮਜ਼ ਐਂਡ ਕੰਡੀਸ਼ਨਜ਼ ਇਹ ਸਪੋਰਟਸ ਡਿਪਾਰਟਮੈਂਟ ਤੋਂ ਪੁੱਛ ਲੈਣ । ਸਾਨੂੰ ਇਸ ਬਾਰੇ ਕੁਝ ਪਤਾ ਨਹੀਂ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਮੈਂ ਪੁੱਛੀ ਹੈ, ਅਗਰ ਸਤਿਕਾਰਯੋਗ ਵਜ਼ੀਰ ਸਾਹਿਬ ਨੂੰ ਇਹ ਪਤਾ ਨਹੀਂ ਹੈ ਤਾਂ 30 ਤਰੀਖ ਨੂੰ ਪੁੱਛ ਕੇ ਦੱਸ ਦੇਣ । ਇਹ ਹਾਊਸ ਨੂੰ ਗੁੰਮਰਾਹ ਨਾ ਕਰਨ । ਸਪੀਕਰ ਸਾਹਿਬ, ਇਸ ਜ਼ਮੀਨ ਦੀ ਮਿਸਯੁਟੇਲਾਈਜ਼ੇਸ਼ਨ ਹੋਈ ਹੈ ।

**ਸ਼੍ਰੀ ਸਪੀਕਰ** : ਠੀਕ ਹੈ । ਮੰਤਰੀ ਜੀ, 30 ਤਾਰੀਖ ਨੂੰ ਜਵਾਬ ਦੇ ਦੇਣਾ ।

---

**Expunged as ordered by the Chair.

## ਨਵਾਂ ਸ਼ਹਿਰ ਵਿਚ ਸੜਕਾਂ ਦੀ ਮੁਰੰਮਤ ਲਈ ਫੰਡ

*1592. **ਸਰਦਾਰ ਚਰਨਜੀਤ ਸਿੰਘ ਨਵਾ ਸ਼ਹਿਰ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 1998-99 ਦੇ ਦੌਰਾਨ ਸੜਕਾਂ ਦੀ ਮੁਰੰਮਤ ਲਈ ਮਿਉਂਸਿਪਲ ਕੌਂਸਲ, ਨਵਾਂ ਸ਼ਹਿਰ ਨੂੰ ਕੁੱਲ ਕਿੰਨੀ ਰਕਮ ਉਪਲਬਧ ਕੀਤੀ ਗਈ ?

**ਸ੍ਰੀ ਬਲਰਾਮ ਜੀ ਦਾਸ ਟੰਡਨ** : ਨਗਰ ਕੌਂਸਲ. ਨਵਾਂ ਸ਼ਹਿਰ ਨੂੰ ਚਾਲੂ ਮਾਲੀ ਸਾਲ 1998-99 ਦੌਰਾਨ ਸੜਕਾਂ ਦੀ ਮੁਰੰਮਤ ਵਾਸਤੇ ਕੋਈ ਫੰਡਜ਼ ਨਹੀਂ ਦਿੱਤੇ ਗਏ ।

**ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਸਪੀਕਰ ਸਾਹਿਬ, ਮੈਂ ਪਿਛਲੇ ਸਾਲ ਵੀ ਸਵਾਲ ਕੀਤਾ ਸੀ ਅਤੇ 1997-98 ਬਾਰੇ ਪੁੱਛਿਆ ਸੀ । ਉਸ ਵੇਲੇ ਵੀ ਨਵਾਂ ਸ਼ਹਿਰ ਮਿਉਂਸਿਪਲ ਕੌਂਸਲ ਨੂੰ ਸੜਕਾਂ ਦੀ ਰਿਪੇਅਰ ਵਾਸਤੇ ਪੈਸੇ ਨਹੀਂ ਦਿੱਤੇ ਗਏ ਸਨ । ਹੁਣ 1998-99 ਵਿੱਚ ਵੀ ਪੈਸੇ ਨਹੀਂ ਦਿੱਤੇ ਗਏ । ਨਵਾਂ ਸ਼ਹਿਰ ਇਕ ਨਵਾਂ ਜ਼ਿਲ੍ਹਾ ਬਣਿਆ ਹੈ । ਇਸ ਕਰਕੇ ਉਥੇ ਆਵਾਜਾਈ ਬਹੁਤ ਜ਼ਿਆਦਾ ਹੋ ਗਈ ਹੈ ਲੇਕਿਨ ਸੜਕਾਂ ਦੀ ਉਥੇ ਬਹੁਤ ਬੁਰੀ ਹਾਲਤ ਹੈ । ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸੜਕਾਂ ਵਾਸਤੇ ਪੈਸਾ ਦੇਣਗੇ ਤਾਂ ਕਿ ਸੜਕਾਂ ਠੀਕ-ਠਾਕ ਰੱਖੀਆਂ ਜਾ ਸਕਣ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਹੈ ਕਿ 1998-99 ਵਿਚ ਸੜਕਾਂ ਦੀ ਮੁਰੰਮਤ ਵਾਸਤੇ ਕੋਈ ਫੰਡਜ਼ ਦਿੱਤੇ ਗਏ ਜਾਂ ਨਹੀਂ । ਪੰਜਾਬ ਸਰਕਾਰ ਵੱਲੋਂ ਇਨ੍ਹਾਂ ਨੂੰ ਯੂ.ਡੀ. 8 ਏ. ਅਤੇ ਸੀ. ਦੇ ਵਿਚ 1998-99 ਵਿਚ 5 ਲੱਖ ਅਤੇ 7 ਲੱਖ 72 ਹਜ਼ਾਰ ਰੁਪਿਆ 2 ਹਿੱਸਿਆਂ ਵਿਚ ਡਿਵੈਲਪਮੈਂਟ ਦੇ ਕੰਮਾਂ ਵਾਸਤੇ ਦਿੱਤਾ ਗਿਆ । ਇਸ ਦੇ ਵਿੱਚ ਇਹ ਜ਼ਰੂਰੀ ਹੈ ਕਿ ਨਗਰ ਕੌਂਸਲ ਆਪਣੀ ਪ੍ਰਾਇਰਟੀ ਵੇਖੇ ਕਿ ਉਸ ਨੇ ਪੈਸਾ ਕਿਥੇ ਕਿਥੇ ਲਗਾਉਣਾ ਹੈ । ਅਸੀਂ ਤਾਂ ਫੰਡਜ਼ ਦੇ ਦਿੱਤੇ ਸਨ । ਇਨ੍ਹਾਂ ਨੇ ਤਾਂ ਸਿਰਫ ਰਿਪੇਅਰ ਵਾਸਤੇ ਪੁੱਛਿਆ ਸੀ । ਇਸ ਬਾਰੇ ਅਸੀਂ ਨਾਂਹ ਵਿਚ ਜਵਾਬ ਦਿੱਤਾ ਹੈ । ਅਦਰਵਾਈਜ਼ ਫੰਡਜ਼ ਤਾਂ ਦਿੱਤੇ ਗਏ ਹਨ ।

**ਸ੍ਰੀ ਸਪੀਕਰ** : ਅਗਲਾ ਸਵਾਲ ।

---

## ਜ਼ਮੀਨ ਰਿਕਾਰਡਾਂ ਦਾ ਕੰਪਿਊਟਰੀਕਰਨ ਕਰਨਾ

*1550. **ਸਰਦਾਰ ਮੱਖਣ ਸਿੰਘ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਮੀਨ ਰਿਕਾਰਡਾਂ ਦਾ ਮਾਲ ਵਿਭਾਗ ਵਿਚ ਕੰਪਿਊਟਰੀਕਰਨ ਕੀਤਾ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਕੀਤੀ ਗਈ ਪ੍ਰਗਤੀ ਦੇ ਵੇਰਵੇ ਕੀ ਹਨ ?

**ਸਰਦਾਰ ਸੇਵਾ ਸਿੰਘ ਸੇਖਵਾਂ (ਮਾਲ ਅਤੇ ਪੁਨਰਵਾਸ ਰਾਜ ਮੰਤਰੀ)** : ਹਾਂ ਜੀ, ਪੰਜਾਬ ਰਾਜ ਵਿਚ ਭੌਂ ਰਿਕਾਰਡ ਦਾ ਕੰਪਿਊਟਰੀਕਰਨ 100% ਕੇਂਦਰੀ ਪ੍ਰਯੋਜਿਤ ਸਕੀਮ ਅਧੀਨ ਸ਼ੁਰੂ ਕੀਤਾ ਗਿਆ ਹੈ ਅਤੇ ਇਸ ਮੰਤਵ ਲਈ ਰਾਜ ਦੇ ਸਮੂਹ 17 ਜ਼ਿਲ੍ਹਿਆਂ ਨੂੰ

ਫੰਡ ਮਨਜ਼ੂਰ ਕੀਤੇ ਜਾ ਚੁੱਕੇ ਹਨ । ਹਾਰਡਵੇਅਰ ਅਤੇ ਹੋਰ ਸਮਾਨ ਵੀ ਸਮੂਹ ਜ਼ਿਲ੍ਹਿਆਂ ਨੂੰ ਉਪਲਬਧ ਕਰਵਾਇਆ ਜਾ ਚੁੱਕਾ ਹੈ । 8 ਜ਼ਿਲ੍ਹਿਆਂ ਵਿਚ ਸਾਈਟ ਦੀ ਤਿਆਰੀ ਦਾ ਕੰਮ ਮੁਕੰਮਲ ਹੋ ਚੁੱਕਾ ਹੈ । ਸਾਫਟਵੇਅਰ ਸਿਸਟਮ ਤਿਆਰ ਕੀਤਾ ਜਾ ਚੁੱਕਾ ਹੈ । ਦੋ ਜ਼ਿਲ੍ਹਿਆਂ ਵਿਚ ਡਾਟਾ ਐਂਟਰੀ ਦਾ ਕੰਮ ਸ਼ੁਰੂ ਕੀਤਾ ਜਾ ਚੁੱਕਾ ਹੈ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਇਹ ਬਹੁਤ ਮਹੱਤਵਪੂਰਨ ਕੰਮ ਹੈ ਕਿ ਜ਼ਮੀਨ ਦਾ ਰਿਕਾਰਡ ਕੰਪਿਊਟਰਾਈਜ਼ ਹੋ ਜਾਵੇ । ਇਨ੍ਹਾਂ ਨੇ ਦੱਸਿਆ ਹੈ ਕਿ 8 ਜ਼ਿਲ੍ਹਿਆਂ ਵਿਚ ਸਾਈਟ ਦੀ ਤਿਆਰੀ ਦਾ ਕੰਮ ਮੁਕੰਮਲ ਹੋ ਚੁੱਕਾ ਹੈ ਅਤੇ ਬਾਕੀ 9 ਜ਼ਿਲ੍ਹੇ ਬਚਦੇ ਹਨ । ਉਨ੍ਹਾਂ ਦੀ ਸਾਈਟ ਇਹ ਕਿੰਨੇ ਸਮੇਂ ਵਿੱਚ ਮੁਕੰਮਲ ਕਰ ਲੈਣਗੇ ?

**ਸ੍ਰੀ ਸਪੀਕਰ :** ਬਾਕੀ ਦੇ ਜਿਹੜੇ ਜ਼ਿਲ੍ਹੇ ਰਹਿੰਦੇ ਹਨ, ਉਨ੍ਹਾਂ ਬਾਰੇ ਪੁੱਛਦੇ ਹਨ ਜੀ ।

**ਰਾਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਤੁਹਾਡੇ ਰਾਹੀਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਰੇ ਜ਼ਿਲ੍ਹਿਆਂ ਦੇ ਵਿੱਚ ਇਹ ਜਿਹੜਾ ਪਰਾਸੈਸ ਹੈ, ਇਹ ਸ਼ੁਰੂ ਹੋ ਗਿਆ ਹੈ । ਇਸ ਦੇ ਵਾਸਤੇ 1991 ਵਿੱਚ ਰੋਪੜ ਦਾ ਜ਼ਿਲ੍ਹਾ ਪਾਇਲਟ ਪ੍ਰਾਜੈਕਟ ਵਜੋਂ ਚੁਣਿਆ ਗਿਆ ਸੀ । ਦੂਸਰੇ ਨੰਬਰ ਤੇ ਫਤਿਹਗੜ੍ਹ ਸਾਹਿਬ ਦੇ ਜ਼ਿਲ੍ਹੇ ਨੂੰ ਚੁਣਿਆ ਗਿਆ ਸੀ । ਜਿਹੜਾ ਰੂਪ ਨਗਰ ਹੈ ਉਸ ਦੇ ਵਿੱਚ ਕਰੀਬ 41 ਪਿੰਡ ਹਨ ਅਤੇ ਫਤਿਹਗੜ੍ਹ ਸਾਹਿਬ ਜ਼ਿਲ੍ਹੇ ਵਿੱਚ 9 ਪਿੰਡ ਹਨ ਜਿਹੜੇ ਕਿ ਹੁਣ ਤੱਕ ਕਵਰ ਕੀਤੇ ਜਾ ਚੁੱਕੇ ਹਨ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਜਿਹੜੇ ਜ਼ਮੀਨਾਂ ਦੇ ਮਾਲਕ ਹਨ, ਕੀ ਜ਼ਮੀਨਾਂ ਦਾ ਰਿਕਾਰਡ ਕੰਪਿਊਟਰੀਕਰਨ ਹੋਣ ਨਾਲ ਉਨ੍ਹਾਂ ਨੂੰ ਕੋਈ ਲਾਭ ਪੁੱਜੇਗਾ ?

**ਰਾਜ ਮੰਤਰੀ :** ਹਾਂ ਜੀ, ਜ਼ਰੂਰ ਪੁੱਜੇਗਾ ਜੀ ।

———

## ਪਿੰਡ ਮੱਲਾਂਵਾਲਾ ਵਿਖੇ ਅਨਾਜ ਮੰਡੀ ਲਈ ਪਲੇਟਫਾਰਮ ਦੀ ਉਸਾਰੀ

*1439. **ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਬ-ਡਿਵੀਜ਼ਨ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ਵਿਚ ਪਿੰਡ ਮੱਲਾਂਵਾਲਾ ਵਿਖੇ ਅਨਾਜ ਮੰਡੀ ਲਈ ਪਲੇਟਫਾਰਮ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ) :** ਹਾਂ ਜੀ । ਪਿੰਡ ਮੱਲਾਂਵਾਲਾ, ਸਬ ਡਵੀਜ਼ਨ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ਦੀ ਅਨਾਜ ਮੰਡੀ ਵਿਚ ਪੱਕਾ ਪਲੇਟਫਾਰਮ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪਹਿਲਾਂ ਤਾਂ ਵਜ਼ੀਰ ਸਾਹਿਬ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ 'ਹਾਂ' ਕੀਤੀ ਹੈ। ਨਹੀਂ ਤੇ ਜ਼ਿਆਦਾ ਜਵਾਬ 'ਨਾਂਹ' ਵਿੱਚ ਹੀ ਆਉਂਦੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਤਜਵੀਜ਼ ਵਿਚਾਰ ਅਧੀਨ ਹੈ। ਸਪੀਕਰ ਸਾਹਿਬ, ਤਜਵੀਜ਼ ਕੀ ਹੈ ? ਕੀ ਉਥੇ ਜ਼ਮੀਨ ਐਕੁਆਇਰ ਕਰ ਲਈ ਹੈ ਜਾਂ ਹਾਲੇ ਕਰ ਰਹੇ ਹਨ ? ਕੀ ਇਸ ਦੇ ਬਾਰੇ ਇਹ ਥੋੜ੍ਹਾ ਜਿਹਾ ਚਾਨਣਾ ਪਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਾਸਤੇ ਜ਼ਮੀਨ ਐਕੁਆਇਰ ਕਰਨ ਲਈ ਸੈਕਸ਼ਨ 4 ਅਤੇ 6 ਦੇ ਤਹਿਤ ਮਿਤੀ 27/7 ਅਤੇ ਮਿਤੀ 29/7 ਨੂੰ ਨੋਟਿਸ ਇਸ਼ੂ ਕੀਤੇ ਗਏ ਸਨ। ਲੇਕਿਨ ਉਸ ਦੌਰਾਨ ਕੁਝ ਲੈਂਡ ਆਨਰਜ਼ ਰਿੱਟ ਵਿੱਚ ਚਲੇ ਗਏ। ਹਾਈ ਕੋਰਟ ਨੇ ਡਿਸਪੋਜ਼ੇਸ਼ਨ ਸਟੇਅ ਕਰ ਦਿੱਤੀ ਹੈ ਅਤੇ ਇਹ ਰਿੱਟ ਮਿਤੀ 27.7.96 ਨੂੰ ਡਿਸਮਿਸ ਹੋਈ ਹੈ। ਇਸ ਦਾ ਕਬਜ਼ਾ ਮਿਤੀ 21.10.1997 ਨੂੰ ਲੈ ਲਿਆ ਗਿਆ ਹੈ। ਕਿਉਂਕਿ ਐਕਚੂਅਲ ਪੁਜ਼ੈਸ਼ਨ ਨਹੀਂ ਲਿਆ ਗਿਆ ਇਸ ਲਈ ਹਵਾਈ ਪੁਜ਼ੈਸ਼ਨ ਲੈ ਲਿਆ ਗਿਆ ਹੈ। ਐਕਚੂਅਲ ਪੁਜ਼ੈਸ਼ਨ ਹਾਲੇ ਵੀ ਕੁਝ ਲੈਂਡ ਆਨਰਜ਼ ਦੇ ਕੋਲ ਇਲੀਗਲੀ ਹੈ। ਲੇਕਿਨ ਪਲੇਟਫਾਰਮ ਪੱਕੇ ਕਰਨ ਦਾ ਸਰਕਾਰ ਦਾ ਪੱਕਾ ਮਨਸ਼ਾ ਹੈ। ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਆਪ ਲੋਕਲ ਮੈਂਬਰ ਹਨ, ਇਹ ਸਾਡੀ ਮਦਦ ਕਰਨ। ਇਹ ਆਪਣੇ ਰਸੂਖ ਨਾਲ, ਆਪਣਾ ਪ੍ਰਭਾਵ ਵਰਤ ਕੇ ਜਲਦੀ ਕਾਰਵਾਈ ਕਰਵਾ ਦੇਣ ਤਾਂ ਕਿ ਅਸੀਂ ਜਲਦੀ ਪਲੇਟਫਾਰਮ ਪੱਕਾ ਕਰ ਸਕੀਏ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪ ਹੀ ਦੱਸਿਆ ਹੈ ਕਿ ਹੁਣ ਕੋਈ ਕੇਸ ਨਹੀਂ ਹੈ। ਜ਼ਮੀਨ ਐਕੁਆਇਰ ਕਰ ਲਈ ਗਈ ਹੈ। ਕਹਿੰਦੇ ਹਨ ਕਿ ਕੁਝ ਜ਼ਮੀਨ ਤੇ ਕਬਜ਼ਾ ਹੈ। ਸਪੀਕਰ ਸਾਹਿਬ, ਪੂਰੀ ਜ਼ਮੀਨ ਦਾ ਕਬਜ਼ਾ ਲੈਣਾ ਸਰਕਾਰ ਦਾ ਕੰਮ ਹੈ। ਜਦੋਂ ਪੈਸੇ ਜਮ੍ਹਾਂ ਕਰਵਾ ਦਿੱਤੇ ਤਾਂ ਜ਼ਮੀਨ ਐਕੁਆਇਰ ਹੋ ਗਈ। ਹੁਣ ਕਾਫੀ ਸਮਾਂ ਹੋ ਗਿਆ ਹੈ। ਹੁਣ ਕਦੋਂ ਇਹ ਕਬਜ਼ਾ ਲੈ ਕੇ ਲੋਕਾਂ ਨੂੰ ਪੱਕੇ ਥੜ੍ਹੇ ਬਣਾ ਕੇ ਦੇ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਡਿਸਟ੍ਰਿਕਟ ਐਡਮਨਿਸਟਰੇਸ਼ਨ ਦੀ ਮਦਦ ਨਾਲ ਅਸੀਂ ਜਲਦੀ ਕਬਜ਼ਾ ਲੈ ਲਵਾਂਗੇ ਔਰ we will start the work. ਕੁਝ ਪੋਰਸ਼ਨ ਰਹਿ ਗਿਆ ਹੈ। ਜਦੋਂ ਤੱਕ ਸਾਰੀ ਜ਼ਮੀਨ ਦਾ ਕਬਜ਼ਾ ਨਹੀਂ ਹੁੰਦਾ, ਉਨੀ ਦੇਰ ਤੱਕ ਕੰਸਟ੍ਰਕਸ਼ਨ ਨਹੀਂ ਕੀਤੀ ਜਾ ਸਕਦੀ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਹਾਲੇ ਕਿੰਨਾ ਕਬਜ਼ਾ ਲੈਣਾ ਬਾਕੀ ਰਹਿੰਦਾ ਹੈ ਅਤੇ ਉਹ ਕਬਜ਼ਾ ਕਦੋਂ ਤੱਕ ਲੈ ਕੇ ਇਹ ਪਲੇਟਫਾਰਮ ਪੱਕਾ ਕਰਵਾ ਦੇਣਗੇ ?

**ਮੰਤਰੀ** : ਤੁਸੀਂ ਲਕਲ ਐਮ.ਐਲ.ਏ. ਹੋ। ਤੁਸੀਂ ਆਪਣੇ ਪ੍ਰਭਾਵ ਨਾਲ ਕਬਜ਼ਾ ਛੇਤੀ ਕਰਵਾ ਦਿਓ। ਮੈਂ ਤਾਂ ਪਹਿਲਾਂ ਹੀ ਕਹਿ ਰਿਹਾ ਹਾਂ ਕਿ we are very serious to raise construction.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕਬਜ਼ਾ ਤੁਸੀਂ ਲੈਣਾ ਹੈ, ਕਬਜ਼ਾ ਅਸੀਂ ਦਿਵਾਉਣ ਵਾਲੇ ਨਹੀਂ ।

ਮੰਤਰੀ : ਸਪੀਕਰ ਸਾਹਿਬ, ਕਬਜ਼ਾ ਮਿਲਣ ਤੇ ਤੁਰੰਤ ਕੰਮ ਸ਼ੁਰੂ ਕਰ ਦਿਆਂਗੇ ਜੀ and I wanted his help.

**Mr. Speaker** : Reply has come. ਮੈਂ ਸਮਝ ਗਿਆ ਹਾਂ ਜੀ ।

---

**ਰਾਜ ਵਿਚ ਫੋਕਲ ਪੁਆਇੰਟ ਸਥਾਪਿਤ ਕਰਨਾ**

*1438. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਿਛਲੇ ਦੋ ਸਾਲਾਂ ਦੌਰਾਨ ਰਾਜ ਵਿਚ ਸਥਾਪਿਤ ਕੀਤੇ ਗਏ ਫੋਕਲ ਪੁਆਇੰਟਾਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਫੋਕਲ ਪੁਆਇੰਟ ਨੂੰ ਸਰਕਾਰ ਦੀ ਨੀਤੀ ਅਨੁਸਾਰ ਸਾਰੀਆਂ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਹਨ ?

**ਸਰਦਾਰ ਨਿਰਮਲ ਸਿੰਘ ਕਾਹਲੋਂ** :

(ੳ) ਪਿਛਲੇ 2 ਸਾਲਾਂ ਦੌਰਾਨ 127 ਫੋਕਲ ਪੁਆਇੰਟ ਵਿਕਸਤ ਕੀਤੇ ਗਏ ਹਨ ਅਤੇ 109 ਫੋਕਲ ਪੁਆਇੰਟਾਂ ਨੂੰ ਵਿਕਸਤ ਕਰਨ ਦਾ ਕੰਮ ਛੇਤੀ ਸ਼ੁਰੂ ਕੀਤਾ ਜਾ ਰਿਹਾ ਹੈ ।

(ਅ) ਫੋਕਲ ਪੁਆਇੰਟ ਸਕੀਮ ਦੇ ਪਹਿਲੇ ਮਰਹਲੇ ਵਿੱਚ ਦੁਕਾਨਾਂ ਦਾ ਬਲਾਕ, ਸਮੂਹਿਕ ਵਿਕਾਸ ਕੇਂਦਰ, ਪਸ਼ੂ ਤੇ ਸਿਵਲ ਹਸਪਤਾਲ, ਫੜ੍ਹ ਅਤੇ ਬੈਂਕ ਮੁਹੱਈਆ ਕੀਤੇ ਗਏ ਹਨ । ਦੂਸਰੇ ਪੜਾਅ ਵਿਚ ਲੋੜ ਅਨੁਸਾਰ ਬਾਕੀ ਸਹੂਲਤਾ ਵੀ ਪ੍ਰਦਾਨ ਕਰਨ ਦਾ ਯਤਨ ਕੀਤਾ ਜਾਵੇਗਾ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ 127 ਫੋਕਲ ਪੁਆਇੰਟ ਬਣ ਗਏ ਹਨ । 109 ਫੋਕਲ ਪੁਆਇੰਟ ਅਗਲੇ ਸਾਲ ਬਣਾਉਣੇ ਹਨ । ਜਿਹੜੇ ਜਿਹੜੇ ਬਣ ਗਏ ਹਨ ਕੀ ਇਹ ਇਨ੍ਹਾਂ ਦਾ ਵੇਰਵਾ ਦੇਣਗੇ ਔਰ ਜਿਹੜੇ ਜਿਹੜੇ ਫੋਕਲ ਪੁਆਇੰਟ ਬਣਨੇ ਰਹਿੰਦੇ ਹਨ ਉਨ੍ਹਾਂ ਵਾਸਤੇ ਕਿੱਥੇ ਕਿੱਥੇ ਜਗ੍ਹਾ ਲਈ ਗਈ ਹੈ ? ਇਹ ਮੈਂ 109 ਪਿੰਡਾਂ ਅਤੇ 127 ਪਿੰਡਾਂ ਬਾਰੇ ਪੁੱਛਣਾ ਚਾਹੁੰਦਾ ਹਾਂ । ਦੂਜਾ ਭਾਗ 'ਅ' ਵਿਚ ਕਿਹਾ ਗਿਆ ਹੈ ਕਿ ਹਸਪਤਾਲ ਚਾਲੂ ਕਰ ਦਿੱਤੇ ਹਨ, ਪਸ਼ੂ ਡਿਸਪੈਂਸਰੀਆਂ ਚਾਲੂ ਕਰ ਦਿੱਤੀਆਂ ਹਨ । ਕੀ ਉਥੇ ਡਾਕਟਰਾਂ ਦੀਆਂ ਨਿਯੁਕਤੀਆਂ ਕਰ ਦਿੱਤੀਆਂ ਹਨ ? ਕੀ ਪਸ਼ੂ ਡਿਸਪੈਂਸਰੀਆਂ ਵਿੱਚ ਡਾਕਟਰ ਭੇਜ ਦਿੱਤੇ ਗਏ ਹਨ ?

**ਸ੍ਰੀ ਸਪੀਕਰ** : ਜ਼ੀਰਾ ਸਾਹਿਬ, ਇੱਕ ਵੇਲੇ ਇੱਕੋ ਹੀ ਸਵਾਲ ਪੁੱਛੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ 'ੳ' ਅਤੇ 'ਅ' ਦੋਵਾਂ ਬਾਰੇ ਹੀ ਸਵਾਲ ਪੁੱਛ ਰਿਹਾ ਹਾਂ ।

**ਸ੍ਰੀ ਸਪੀਕਰ** : ਤੁਹਾਡੇ 'ੳ' ਭਾਗ ਦੀ ਮੈਂ ਸਪਲੀਮੈਂਟਰੀ ਅਲਾਓ ਹੀ ਨਹੀਂ ਕੀਤੀ ?

**ਮੰਤਰੀ** : ਵੈਸੇ ਤਾਂ ਇਨ੍ਹਾਂ ਨੂੰ 109 ਪਿੰਡਾਂ ਦੀ ਲਿਸਟ ਦਿੱਤੀ ਹੈ । ਇਥੇ 109 ਨਾਂ ਪੜ੍ਹਨੇ ਤਾਂ ਸੰਭਵ ਨਹੀਂ ਹਨ । ਜੇਕਰ ਕੋਈ ਖਾਸ ਪੁੱਛਣਾ ਹੈ ਤਾਂ ਪੁੱਛ ਲੈਣ...

**ਸ੍ਰੀ ਸਪੀਕਰ** : ਕਾਹਲੋਂ ਸਾਹਿਬ, ਲਿਸਟ ਮੇਰੇ ਕੋਲ ਵੀ ਨਹੀਂ ਹੈ । ਇਸੇ ਲਈ ਮੈਂ ਇਹ ਸਪਲੀਮੈਂਟਰੀ ਡਿਸ-ਅਲਾਓ ਕੀਤੀ ਹੈ ।

**Minister** : Sorry, Sir. ਮੈਂ ਬੇਨਤੀ ਕਰਾਂਗਾ ਕਿ ਇਹ ਮੇਰੇ ਕੋਲ ਆ ਜਾਣ । ਮੈਂ ਹੁਣੇ ਲਿਸਟ ਦੇ ਦਿਆਂਗਾ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ, ਪਰ ਮੇਰੀ ਦੂਸਰੀ ਗੱਲ ਦਾ ਜਵਾਬ ਤਾਂ ਦੇ ਦੇਣ । ਇਨ੍ਹਾਂ ਨੇ ਕਿਹਾ ਹੈ ਕਿ ਪਸ਼ੂ ਤੇ ਸਿਵਲ ਹਸਪਤਾਲ ਅਤੇ ਬੈਂਕ ਆਦਿ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਹਨ । ਇਸ ਦਾ ਭਾਵ ਹੈ ਕਿ ਚਾਲੂ ਕੀਤੀਆਂ ਗਈਆਂ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਡਾਕਟਰ ਚਲੇ ਗਏ ਹਨ । ਕੀ ਬੈਂਕ ਵਿਚ ਮੁਲਾਜ਼ਮ ਚਲੇ ਗਏ ਹਨ ? ਕੀ ਪਸ਼ੂ ਡਿਸਪੈਂਸਰੀਆਂ ਵਿਚ ਡਾਕਟਰ ਚਲੇ ਗਏ ਹਨ ? ਕੇਵਲ ਬਿਲਡਿੰਗਾਂ ਬਣਾਉਣ ਨਾਲ ਤਾਂ ਇਹ ਨਹੀਂ ਕਿਹਾ ਜਾ ਸਕਦਾ ਕਿ ਸਹੂਲਤਾਂ ਮੁਹੱਈਆ ਕਰ ਦਿੱਤੀਆਂ ਗਈਆਂ ਹਨ, ਜਿਤਨੀ ਦੇਰ ਉਥੇ ਹਸਪਤਾਲ, ਡਿਸਪੈਂਸਰੀਆਂ ਤੇ ਬੈਂਕ ਵਿਚ ਡਾਕਟਰ ਅਤੇ ਮੁਲਾਜ਼ਮ ਨਾ ਜਾਣ ।

**ਸ੍ਰੀ ਸਪੀਕਰ** : ਜ਼ੀਰਾ ਜੀ, ਇਹ ਸਭ ਵੱਖਰੇ ਵੱਖਰੇ ਡਿਪਾਰਟਮੈਂਟਾਂ ਨਾਲ ਸਬੰਧਿਤ ਹਨ । ਇਹ ਕਿਵੇਂ ਦੱਸ ਸਕਦੇ ਹਨ ? ਜੇ ਕੋਈ ਇਨ੍ਹਾਂ ਦੇ ਮਹਿਕਮੇ ਦਾ ਸਵਾਲ ਹੈ ਤਾਂ ਉਹ ਪੁੱਛ ਲਵੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਇਹ ਗੱਲ ਸਭ ਫੋਕਲ ਪੁਆਇੰਟਾਂ ਨਾਲ ਸਬੰਧਿਤ ਹੈ । ਮੈਂ ਫੋਕਲ ਪੁਆਇੰਟਾਂ ਬਾਰੇ ਹੀ ਪੁੱਛਿਆ ਸੀ ਤੇ ਹੁਣ ਪੁੱਛ ਰਿਹਾ ਹਾਂ ।

**ਸ੍ਰੀ ਸਪੀਕਰ** : ਮੰਤਰੀ ਜੀ, ਜੇ ਜਾਣਕਾਰੀ ਦੇ ਸਕਦੇ ਹੋ ਤਾਂ ਦੇ ਦਿਓ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਥੋਂ ਤੱਕ ਉਥੇ ਮੁਲਾਜ਼ਮ ਜਾਂ ਡਾਕਟਰ ਭੇਜਣ ਦਾ ਸਬੰਧ ਹੈ ਜਾਂ ਵੈਟਰਨਰੀ ਡਾਕਟਰ ਭੇਜਣ ਦਾ ਸਬੰਧ ਹੈ, ਉਹ ਤਾਂ ਸਬੰਧਿਤ ਮਹਿਕਮਿਆਂ ਨੇ ਹੀ ਭੇਜਣੇ ਹਨ । ਅਸੀਂ ਤਾਂ ਫੋਕਲ ਪੁਆਇੰਟ ਬਣਾਉਣੇ ਹਨ ਅਤੇ ਉਹ

ਬਣਾ ਦਿੱਤੇ ਹਨ । ਕੁਝ ਥਾਵਾਂ ਤੇ ਸਟਾਫ ਚਲਾ ਵੀ ਗਿਆ ਹੈ । ਬਾਕੀ ਬਾਰੇ ਮਹਿਕਮਿਆਂ ਨੂੰ ਅਸੀਂ ਆਪਣੇ ਤੌਰ ਤੇ ਕਹਿ ਰਹੇ ਹਾਂ । ਜਿਵੇਂ ਹਸਪਤਾਲਾਂ ਵਿਚ ਡਾਕਟਰ ਭੇਜਣ ਦਾ ਪ੍ਰਬੰਧ ਹੈਲਥ ਡਿਪਾਰਟਮੈਂਟ ਨੇ ਕਰਨਾ ਹੈ, ਇਹ ਮੇਰੇ ਕੋਲੋਂ ਪੁੱਛ ਲੈਣ । ਮੈਂ ਮਹਿਕਮੇ ਨਾਲ ਸੰਪਰਕ ਕਰਕੇ ਇਨ੍ਹਾਂ ਨੂੰ ਦੱਸ ਸਕਦਾ ਹਾਂ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ । ਉਨ੍ਹਾਂ ਨੇ ਕਿਹਾ ਹੈ ਕਿ ਮੇਰੇ ਕੋਲੋਂ ਪੁੱਛ ਲੈਣ । ਉਹ ਜ਼ਰੂਰ ਚਾਲੂ ਕਰਨੇ ਚਾਹੀਦੇ ਹਨ । ਬਾਕੀ ਦੂਸਰੇ ਪੜਾਅ ਵਿਚ ਮੰਤਰੀ ਜੀ ਨੇ ਕਿਹਾ ਹੈ ਕਿ ਲੋੜ ਅਨੁਸਾਰ ਬਾਕੀ ਸਹੂਲਤਾਂ ਵੀ ਪ੍ਰਦਾਨ ਕਰਨ ਦਾ ਯਤਨ ਕੀਤਾ ਜਾਵੇਗਾ । ਇਹ ਯਤਨ ਕਦੋਂ ਸ਼ੁਰੂ ਕਰਨੇ ਹਨ ?

**ਸ੍ਰੀ ਸਪੀਕਰ** : ਕਾਹਲੋਂ ਸਾਹਿਬ, ਉਹ ਦੂਸਰੇ ਪੜਾਅ ਦੀਆਂ ਸਹੂਲਤਾਂ ਦੇਣ ਬਾਰੇ ਪੁੱਛ ਰਹੇ ਹਨ ।

**ਮੰਤਰੀ** : ਸਪੀਕਰ ਸਾਹਿਬ, ਦੂਸਰੇ ਪੜਾਅ ਵਿਚ ਬਹੁਤ ਸਾਰੀਆਂ ਗੱਲਾਂ, ਜਿਨ੍ਹਾਂ ਦੀ ਲੋੜ ਹੈ, ਉਨ੍ਹਾਂ ਨੂੰ ਮੁਕੰਮਲ ਕਰਨ ਦੇ ਪ੍ਰੋਸੈਸ ਵਿਚ ਅਸੀਂ ਹਾਂ । ਜਿਸ ਤਰ੍ਹਾਂ ਪੈਟਰੋਲ ਪੰਪ ਦੀ ਗੱਲ ਹੈ, ਗੈਸ ਏਜੰਸੀ ਦੀ ਗੱਲ ਹੈ । ਸਰਵੇ ਹੋ ਗਿਆ ਹੈ । ਉਸ ਦੇ ਵਿੱਚ ਪਿੰਡ ਵੀ ਚੁਣ ਲਏ ਗਏ ਹਨ । ਜਦੋਂ ਪੂਰੇ ਸਿਰੇ ਤੇ ਪਹੁੰਚ ਜਾਵਾਂਗੇ, ਫਿਰ ਅਸੀਂ ਇਹ ਸਹੂਲਤ ਦੇਵਾਂਗੇ । ਉਨ੍ਹਾਂ ਕੰਮਾਂ ਨੂੰ ਮੁਕੰਮਲ ਕਰਨ ਵਾਸਤੇ ਵੱਖ-ਵੱਖ ਮਹਿਕਮੇ ਹਨ । ਉਨ੍ਹਾਂ ਨਾਲ ਸੰਪਰਕ ਕੀਤਾ ਜਾ ਰਿਹਾ ਹੈ । ਇਸ ਪੜਾਅ ਦੀਆਂ ਸਹੂਲਤਾਂ ਵੀ ਪੂਰੀਆਂ ਦੇਣੀਆਂ ਹਨ । ਇਸ ਲਈ ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ।

---

## ਬਜ਼ੁਰਗ ਲੋਕਾਂ ਲਈ ਸਕੀਮਾਂ/ਪ੍ਰਾਜੈਕਟ

**1363. ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਖੁਰਾਕ ਅਤੇ ਸਪਲਾਈਜ਼ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਬਜ਼ੁਰਗਾਂ ਸਬੰਧੀ ਅੰਤਰਰਾਸ਼ਟਰੀ ਵਰ੍ਹੇ 1999 ਦੇ ਦੌਰਾਨ ਰਾਜ ਵਿਚ ਸਮਾਜ ਭਲਾਈ ਅਤੇ ਸਮਾਜਿਕ ਸੁਰੱਖਿਆ ਵਿਭਾਗ ਬਜ਼ੁਰਗ ਲੋਕਾਂ ਦੇ ਲਾਭ ਲਈ ਕੋਈ ਪ੍ਰਾਜੈਕਟ/ਸਕੀਮਾਂ ਸ਼ੁਰੂ ਕਰਨ ਦਾ ਫੈਸਲਾ ਕੀਤਾ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸ੍ਰੀ ਚਰੰਜੀ ਲਾਲ ਗਰਗ** : ਹਾਂ ਜੀ । ਵੇਰਵਾ ਅਨੁਲੱਗ ਅਨੁਸਾਰ ।

[ਖੁਰਾਕ ਅਤੇ ਸਪਲਾਈਜ਼ ਰਾਜ ਮੰਤਰੀ]

## ਅਨੁਲੱਗ

**ਬਜ਼ੁਰਗਾਂ ਸਬੰਧੀ ਅੰਤਰ-ਰਾਸ਼ਟਰੀ ਵਰ੍ਹੇ 1999 ਦੌਰਾਨ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ ਪੰਜਾਬ, ਵੱਲੋਂ ਰਾਜ ਦੇ 65 ਸਾਲ ਤੋਂ ਵੱਧ ਉਮਰ ਦੇ ਮਰਦਾਂ ਅਤੇ 60 ਸਾਲ ਤੋਂ ਵੱਧ ਉਮਰ ਦੀਆਂ ਔਰਤਾਂ (ਸੀਨੀਅਰ ਸਿਟੀਜ਼ਨ) ਦੀਆਂ ਸਹੂਲਤਾਂ ਦੇਣ ਦੀ ਸਕੀਮ ਦੇ ਵੇਰਵੇ ।**

1. ਇਨ੍ਹਾਂ ਨੂੰ ਸ਼ਨਾਖਤੀ ਕਾਰਡ ਜਾਰੀ ਕੀਤੇ ਜਾਣਗੇ । ਇਹ ਕਾਰਡ ਜ਼ਿਲ੍ਹਾ ਪੱਧਰ ਤੇ ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫਸਰਾਂ ਵੱਲੋਂ ਅਤੇ ਰਾਜ ਪੱਧਰ ਤੇ ਡਾਇਰੈਕਟੋਰੇਟ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ, ਪੰਜਾਬ, ਚੰਡੀਗੜ੍ਹ ਵੱਲੋਂ ਜਾਰੀ ਕੀਤੇ ਜਾਣਗੇ । ਸ਼ਨਾਖਤੀ ਕਾਰਡ ਸਰਕਾਰ ਵੱਲੋਂ ਨਿਸ਼ਚਿਤ ਕੀਤੀ ਗਈ ਉਚਿਤ ਕੀਮਤ ਅਦਾ ਕਰਨ ਤੇ ਜ਼ਾਰੀ ਕੀਤੇ ਜਾਣਗੇ ।

2. ਹਸਪਤਾਲਾਂ, ਡਿਸਪੈਂਸਰੀਆਂ, ਬੱਸ ਅੱਡਿਆਂ ਅਤੇ ਹੋਰ ਜਨਤਕ ਥਾਵਾਂ ਵਿਖੇ ਵੱਖਰੀਆਂ ਲਾਈਨਾਂ ਦਾ ਪ੍ਰਬੰਧ ਕੀਤਾ ਜਾਵੇਗਾ ਤਾਂ ਜੋ ਬਜ਼ੁਰਗਾਂ ਨੂੰ ਕਈ ਘੰਟੇ ਖੜ੍ਹੇ ਹੋ ਕੇ ਉਡੀਕ ਨਾ ਕਰਨੀ ਪਵੇ ।

3. ਬਿਜਲੀ ਅਤੇ ਪਾਣੀ ਦੇ ਬਿੱਲਾਂ ਦੀ ਅਦਾਇਗੀ ਵਾਸਤੇ ਵੱਖਰੀਆਂ ਲਾਈਨਾਂ ਲਾਉਣ ਦਾ ਪ੍ਰਬੰਧ ਕੀਤਾ ਜਾਵੇਗਾ ।

4. ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡਵੇਜ਼ ਟਰਾਂਸਪੋਰਟ ਦੀਆਂ ਬੱਸਾਂ ਵਿੱਚ 60 ਸਾਲ ਤੋਂ ਵੱਧ ਉਮਰ ਦੀਆਂ ਔਰਤਾਂ ਨੂੰ ਮੁਫਤ ਬੱਸ ਸੇਵਾ ਸਹੂਲਤ ਦਿੱਤੀ ਜਾਵੇਗੀ । ਪੰਜਾਬ ਰੋਡਵੇਜ਼/ਪੀ.ਆਰ.ਟੀ.ਸੀ. ਦੀਆਂ ਬੱਸਾਂ ਵਿੱਚ ਪ੍ਰਤੀ ਬੱਸ 3 ਸੀਟਾਂ ਰਾਖਵੀਆਂ ਰੱਖਣ ਦਾ ਪ੍ਰਬੰਧ ਕੀਤਾ ਜਾਵੇਗਾ ।

5. ਸ਼ਨਾਖਤੀ ਕਾਰਡ ਬਣਾਉਣ ਲਈ ਮੁਫਤ ਅਰਜ਼ੀ ਫਾਰਮ ਜ਼ਿਲ੍ਹਾ ਪੱਧਰ ਤੇ ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫਸਰਾਂ ਪਾਸੋਂ ਅਤੇ ਰਾਜ ਪੱਧਰ ਤੇ ਡਾਇਰੈਕਟੋਰੇਟ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਪੰਜਾਬ, ਚੰਡੀਗੜ੍ਹ ਪਾਸੋਂ ਉਪਲਬਧ ਹੋਣਗੇ ।

6. ਕੋਈ ਹੋਰ ਲਾਭ/ਸਹੂਲਤਾਂ ਜੇਕਰ ਪੰਜਾਬ ਸਰਕਾਰ ਵੱਲੋਂ ਸਮੇਂ ਸਮੇਂ ਸਿਰ ਦਿੱਤੀਆਂ ਜਾਂਦੀਆਂ ਹਨ ਤਾਂ ਬਜ਼ੁਰਗਾਂ ਦਾ ਧਿਆਨ ਵੀ ਰੱਖਿਆ ਜਾਵੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਸਾਲ 1999 ਦਾ ਵਰ੍ਹਾ ਅੰਤਰ-ਰਾਸ਼ਟਰੀ ਪੱਧਰ ਉਤੇ ਸਾਰੀ ਦੁਨੀਆਂ ਵਿਚ ਬਜ਼ੁਰਗਾਂ ਦੇ ਵਰ੍ਹੇ ਵਜੋਂ ਮਨਾਇਆ ਜਾ ਰਿਹਾ ਹੈ ਪਰ ਸਪੀਕਰ ਸਾਹਿਬ, ਜਿਹੜਾ ਜਵਾਬ ਆਇਆ ਹੈ, ਤੁਸੀਂ ਉਸ ਨੂੰ ਪੜ੍ਹ ਕੇ ਵੇਖੋ । ਕੀ ਉਸ ਨਾਲ ਤੁਹਾਡੀ ਸੰਤੁਸ਼ਟੀ ਹੁੰਦੀ ਹੈ ? ਜਵਾਬ ਵਿਚ ਲਿਖਿਆ ਹੈ ਕਿ ਪੰਜਾਬ ਸਰਕਾਰ ਨੇ ਬਜ਼ੁਰਗਾਂ ਵਾਸਤੇ ਜੋ 60 ਸਾਲ ਤੋਂ ਉਪਰ ਹਨ ਉਨ੍ਹਾਂ ਵਾਸਤੇ ਜੋ ਰਿਆਇਤਾਂ

ਦਿੱਤੀਆਂ ਹਨ, ਉਨ੍ਹਾਂ ਵਿਚੋਂ ਦੋ ਰਿਆਇਤਾਂ ਤਾਂ ਇਹ ਹਨ ਕਿ ਬਿਜਲੀ ਤੇ ਪਾਣੀ ਦੇ ਬਿੱਲ ਭਰਨ ਲਈ ਉਨ੍ਹਾਂ ਵਾਸਤੇ ਵੱਖਰੀ ਲਾਈਨ ਲਵਾ ਦਿਓ ਤਾਂ ਕਿ ਵਿਚਾਰਿਆਂ ਨੂੰ ਜ਼ਿਆਦਾ ਦੇਰ ਲਾਈਨ ਵਿੱਚ ਨਾ ਖੜਨਾ ਪਵੇ ।

ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਅਸੀਂ ਅੰਤਰ-ਰਾਸ਼ਟਰੀ ਵਰ੍ਹਾ 1999 ਮਨਾ ਰਹੇ ਹਾਂ, ਉਸ ਦਾ ਸਤਿਕਾਰ ਕਰਦੇ ਹੋਏ ਕੀ ਬਜ਼ੁਰਗਾਂ ਨੂੰ ਮਾਲੀ ਮਦਦ ਦੇ ਰੂਪ ਵਿੱਚ ਵੀ ਕੋਈ ਸਹੂਲਤ, ਜਿਸ ਤਰ੍ਹਾਂ ਸੀਨੀਅਰ ਸਿਟੀਜ਼ਨਜ਼ ਨੂੰ ਰੇਲਵੇ ਦੇ ਕਿਰਾਏ ਵਿੱਚ 33% ਛੋਟ ਦਿੱਤੀ ਗਈ ਹੈ, ਉਸੇ ਤਰ੍ਹਾਂ ਹੀ ਪੰਜਾਬ ਰੋਡਵੇਜ਼ ਦੀਆਂ ਬੱਸਾਂ ਦੇ ਕਿਰਾਏ ਵਿੱਚ ਕੋਈ ਰਿਆਇਤ, ਪੂਰੀ ਛੋਟ ਭਾਵੇਂ ਨਾ ਦਿਓ, ਹੋ ਸਕਦਾ ਉਸ ਦੇ ਨਾਲ ਸਰਕਾਰ ਤੇ ਬੋਝ ਪੈਂਦਾ ਹੋਵੇ, ਉਨ੍ਹਾਂ ਨੂੰ ਕਿਰਾਏ ਵਿੱਚ ਕੁਝ ਰਿਆਇਤ ਅਤੇ ਹਸਪਤਾਲਾਂ ਵਿੱਚ ਇਲਾਜ ਮੁਫ਼ਤ ਕਰਾਉਣ ਦੀ ਕੋਈ ਸਹੂਲਤ ਦੇਣ ਬਾਰੇ ਸਰਕਾਰ ਵਿਚਾਰ ਕਰੇਗੀ ਜਾਂ ਇਸੇ ਤਰ੍ਹਾਂ ਹੀ ਉਨ੍ਹਾਂ ਨੂੰ ਸੰਤੁਸ਼ਟ ਕਰੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਅਨੁਲੱਗ ਅਸੀਂ ਪੇਸ਼ ਕੀਤਾ ਹੈ, ਉਸ ਦੇ ਲੜੀ ਨੰਬਰ 4 ਤੇ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡਵੇਜ਼ ਟਰਾਂਸਪੋਰਟ ਦੀਆਂ ਬੱਸਾਂ ਵਿੱਚ 60 ਸਾਲਾਂ ਤੋਂ ਵੱਧ ਉਮਰ ਦੀਆਂ ਔਰਤਾਂ ਨੂੰ ਮੁਫ਼ਤ ਬੱਸ ਸੇਵਾ ਸਹੂਲਤ ਦਿੱਤੀ ਗਈ ਹੈ । ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਬੱਸਾਂ ਵਿੱਚ ਪ੍ਰਤੀ ਬੱਸ 3 ਸੀਟਾਂ ਰਾਖਵੀਆਂ ਰੱਖੀਆਂ ਜਾਣਗੀਆਂ । ਸ਼ਨਾਖਤੀ ਕਾਰਡ ਬਣਾਉਣ ਲਈ ਵੀ ਰਿਆਇਤ ਦਿੱਤੀ ਗਈ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਇਹ ਰਿਆਇਤ ਤਾਂ ਬੜੀ ਦੇਰ ਪਹਿਲਾਂ ਤੋਂ ਹੀ ਮਾਈਆਂ ਨੂੰ ਦਿੱਤੀ ਹੋਈ ਹੈ । ਮੈਂ ਬਜ਼ੁਰਗ ਭਾਈਆਂ ਬਾਰੇ ਬੇਨਤੀ ਕੀਤੀ ਹੈ । ਮਾਈਆਂ ਨੂੰ ਜੋ ਸਹੂਲਤ ਦਿੱਤੀ ਹੋਈ ਹੈ, ਉਸ ਦਾ ਅਸੀਂ ਵੈਲਕਮ ਕਰਦੇ ਹਾਂ । ਇਸ ਦੇ ਨਾਲ ਹੀ ਮਰਦ ਜੋ ਬਜ਼ੁਰਗ ਹਨ, ਉਨ੍ਹਾਂ ਲਈ ਵੀ ਕਿਰਾਏ ਵਿੱਚ ਕੋਈ ਰਿਆਇਤ, ਮੈਂ ਸਾਰਾ ਮੁਫ਼ਤ ਕਰਨ ਲਈ ਨਹੀਂ ਕਿਹਾ, ਰੇਲਵੇ ਦੀ ਉਦਾਹਰਨ ਦਿੱਤੀ ਹੈ ਕਿ 30 ਜਾਂ 33% ਕਿਰਾਏ ਵਿੱਚ ਰਿਆਇਤ ਹੈ, ਕੀ ਇਹ ਵੀ ਬੱਸਾਂ ਵਿੱਚ ਕਿਰਾਏ ਲਈ ਕੋਈ ਰਿਆਇਤ ਅਤੇ ਹਸਪਤਾਲਾਂ ਵਿੱਚ ਬਿਲਕੁਲ ਮੁਫ਼ਤ ਇਲਾਜ ਦੀ ਸਹੂਲਤ ਉਨ੍ਹਾਂ ਨੂੰ ਦੇਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਏਅਰ ਲਾਈਨਜ਼ ਅਤੇ ਰੇਲਵੇ ਵਿੱਚ ਭਾਰਤ ਦੇ ਸਾਰੇ ਸੀਨੀਅਰ ਸਿਟੀਜ਼ਨਜ਼ ਨੂੰ ਕਨਸੈਸ਼ਨ ਸ਼ਨਾਖਤੀ ਕਾਰਡ ਦੇਣ ਤੇ ਮਿਲੇਗਾ । ਬਿਜਲੀ ਪਾਣੀ ਅਤੇ ਬੱਸ ਅੱਡਿਆਂ ਤੇ ਵੱਖਰੀਆਂ ਲਾਈਨਾਂ ਬਣਨਗੀਆਂ । ਪੀ.ਆਰ.ਟੀ.ਸੀ. ਅਤੇ ਪੰਜਾਬ ਰੋਡਵੇਜ਼ ਦੀਆਂ ਬੱਸਾਂ ਵਿੱਚ ਤਿੰਨ ਸੀਟਾਂ ਉਨ੍ਹਾਂ ਲਈ ਰਾਖਵੀਆਂ ਰੱਖੀਆਂ ਜਾਣਗੀਆਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਜੋ ਪੁਛਿਆ ਹੈ ਉਸ ਦਾ ਜਵਾਬ ਨਹੀਂ ਆ ਰਿਹਾ । ਰੇਲਵੇ ਵਿੱਚ ਕਨਸੈਸ਼ਨ ਦੇਣਾ ਤਾਂ ਭਾਰਤ ਸਰਕਾਰ ਦਾ ਫ਼ੈਸਲਾ ਹੈ । ਜੋ ਮੈਂ ਪੁੱਛ ਰਿਹਾ ਹਾਂ ਕਿ ਬੱਸਾਂ ਵਿੱਚ ਤਿੰਨ ਸੀਟਾਂ ਰਾਖਵੀਆਂ ਰੱਖੀਆਂ ਗਈਆਂ ਹਨ । ਜੇ ਕਿਸੇ ਦੀ ਜੇਬ ਵਿੱਚ ਦੁਆਨੀ ਹੋਵੇਗੀ, ਤਾਂ ਹੀ ਉਹ ਸਫ਼ਰ ਕਰ ਸਕੇਗਾ ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਮੇਰੀ ਬੇਨਤੀ ਹੈ ਕਿ ਤਿੰਨ ਸੀਟਾਂ ਰਾਖਵੀਆਂ ਰੱਖ ਦਿੱਤੀਆਂ, ਉਹ ਤਾਂ ਠੀਕ ਹੈ । ਮੈਂ ਤਾਂ ਇੰਨਾ ਜਾਣਨਾ ਚਾਹੁੰਦਾ ਸੀ ਕਿ ਕੀ ਕੋਈ ਹੋਰ ਰਿਆਇਤ ਹਸਪਤਾਲਾਂ ਵਿੱਚ ਮੁਫਤ ਇਲਾਜ ਅਤੇ ਬੱਸਾਂ ਦੇ ਕਿਰਾਏ ਵਿੱਚ ਰਿਆਇਤ ਵਗੈਰਾ ਉਨ੍ਹਾਂ ਨੂੰ ਦਿੱਤੀ ਜਾਵੇਗੀ ਜਾਂ ਨਹੀਂ ?

**ਰਾਜ ਮੰਤਰੀ** : ਮੈਂ ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਹਾਲ ਦੀ ਘੜੀ ਤਾਂ ਇਹੀ ਰਿਆਇਤਾਂ ਹਨ । ਇਸ ਤੋਂ ਇਲਾਵਾ ਜੇ ਮੈਂਬਰ ਸਾਹਿਬ ਕੋਈ ਸੁਜੈਸਟ ਕਰਨਗੇ ਤਾਂ ਉਸ ਤੇ ਵਿਚਾਰ ਕਰ ਲਿਆ ਜਾਵੇਗਾ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਇਸ ਸਬੰਧੀ ਹੋਰ ਸਪਲੀਮੈਂਟਰੀ ਨਹੀਂ ਕਰਦਾ । ਜਿਹੜੀ ਗਜ਼ਟ ਨੋਟੀਫਿਕੇਸ਼ਨ ਕੀਤੀ ਗਈ ਹੈ, ਉਸਦੀ ਕਾਪੀ ਮੇਰੇ ਕੋਲ ਹੈ । ਜਿਹੜਾ ਇਨ੍ਹਾਂ ਨੇ ਸਰਟੀਫਿਕੇਟ ਜਾਰੀ ਕਰਨਾ ਹੈ, ਹੋਰ ਕੋਈ ਰਿਆਇਤ ਤਾਂ ਦੇ ਨਹੀਂ ਸਕੇ ਤਾਂ ਉਸ ਸਰਟੀਫਿਕੇਟ ਨੂੰ ਜਾਰੀ ਕਰਨ ਦੇ ਪ੍ਰਾਸੈਸ ਨੂੰ ਹੀ ਸਰਲ ਕਰ ਦੇਣ । ਹੁਣ ਲਿਖਿਆ ਹੈ ਕਿ ਫਾਰਮ ਤੇ ਇਕ ਸਰਪੰਚ ਅਤੇ ਤਿੰਨ ਪੰਚ ਸਾਈਨ ਕਰਨ । ਇਸ ਦੀ ਥਾਂ ਤੇ ਸਰਪੰਚ ਜਾਂ ਦੋ ਪੰਚ ਕਰ ਦਿਓ ਤਾਂ ਕਿ ਇਹ ਸਿੰਪਲ ਹੋ ਸਕੇ ਕਿਉਂਕਿ ਅਕਸਰ ਪਿੰਡਾਂ ਵਿੱਚ ਲਾਗਤਬਾਜ਼ੀ ਹੁੰਦੀ ਹੈ, ਪਾਰਟੀਬਾਜ਼ੀ ਹੁੰਦੀ ਹੈ । ਇਸ ਨੂੰ ਸਰਲ ਕੀਤਾ ਜਾਣਾ ਚਾਹੀਦਾ ਹੈ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਦਾ ਇਹ ਜਿਹੜਾ ਸੁਜੈਸ਼ਨ ਹੈ ਇਸ ਤੇ ਵਿਚਾਰ ਕਰ ਲਵਾਂਗੇ ਔਰ ਕਰ ਹੀ ਲਵਾਂਗੇ ਜੀ । ਇਹ ਸਮਝੋ ਕਰ ਹੀ ਲਵਾਂਗੇ ਜੀ ।

---

## ਡਾਕਟਰਾਂ, ਫਾਰਮਾਸਿਸਟਾਂ, ਨਰਸਾਂ ਅਤੇ ਲੈਬਾਰਟਰੀ ਟੈਕਨੀਸ਼ਨਾਂ ਦੀਆਂ ਆਸਾਮੀਆਂ ਦਾ ਭਰਨਾ

*1587. **ਸਰਦਾਰ ਮੱਖਣ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਡਾਕਟਰਾਂ, ਫਾਰਮਾਸਿਸਟਾਂ, ਨਰਸਾਂ ਅਤੇ ਲੈਬਾਰਟਰੀ ਟੈਕਨੀਸ਼ਨਾਂ ਦੀਆਂ ਕੋਈ ਆਸਾਮੀਆਂ ਖਾਲੀ ਪਈਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਪੰਜਾਬ ਰਾਜ ਵਿਚ ਇਸ ਵੇਲੇ 96 ਡਾਕਟਰਾਂ, 140 ਫਾਰਮਾਸਿਸਟਾਂ, 300 ਨਰਸਾਂ ਅਤੇ 50 ਲੈਬਾਰਟਰੀ ਟੈਕਨੀਸ਼ਨਾਂ ਦੀਆਂ ਆਸਾਮੀਆਂ ਖਾਲੀ ਹਨ ।

ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਭਰਨ ਲਈ ਰਾਜ ਸਰਕਾਰ ਰਾਹੀਂ ਲੋਕ ਸੇਵਾ ਕਮਿਸ਼ਨ ਪਟਿਆਲਾ ਨੂੰ ਮੰਗ ਪੱਤਰ ਭੇਜਿਆ ਜਾ ਚੁੱਕਾ ਹੈ ।

ਫਾਰਮਾਸਿਸਟਾਂ, ਨਰਸਾਂ ਅਤੇ ਲੈਬਾਰਟਰੀ ਟੈਕਨੀਸ਼ਨਾਂ ਦੀਆਂ ਖਾਲੀ ਪਈਆਂ ਆਸਾਮੀਆਂ ਨੂੰ ਭਰਨ ਲਈ ਸਿਹਤ ਵਿਭਾਗ ਵਲੋਂ ਅਧੀਨ ਸੇਵਾਵਾਂ ਚੋਣ ਬੋਰਡ, ਪੰਜਾਬ ਨੂੰ ਮੰਗ ਪੱਤਰ ਭੇਜੇ ਹੋਏ ਹਨ ਅਤੇ ਇਨ੍ਹਾਂ ਆਸਾਮੀਆਂ ਨੂੰ ਜਲਦੀ ਭਰਨ ਹਿੱਤ ਹਰ ਸੰਭਵ ਉਪਰਾਲੇ ਕੀਤੇ ਜਾ ਰਹੇ ਹਨ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਸਿਹਤ ਸੇਵਾਵਾਂ ਦਾ ਮਹਿਕਮਾ ਬੜਾ ਮਹੱਤਵਪੂਰਨ ਮਹਿਕਮਾ ਹੈ । ਇਸ ਕਰਕੇ ਇੱਥੇ ਆਸਾਮੀਆਂ ਕਦੇ ਵੀ ਖਾਲੀ ਨਹੀਂ ਹੋਣੀਆਂ ਚਾਹੀਦੀਆਂ । ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਡਾਕਟਰਾਂ ਦੀਆਂ ਅਸਾਮੀਆਂ ਭਰਨ ਵਾਸਤੇ ਅਤੇ ਅਧੀਨ ਸੇਵਾਵਾਂ ਚੋਣ ਬੋਰਡ ਨੂੰ ਫਾਰਮਾਸਿਸਟਾਂ, ਨਰਸਾਂ ਅਤੇ ਲੈਬਾਰਟਰੀ ਟੈਕਨੀਸ਼ੀਅਨਾਂ ਦੀਆਂ ਆਸਾਮੀਆਂ ਭਰਨ ਵਾਸਤੇ ਮੰਗ ਪੱਤਰ ਭੇਜਿਆ ਗਿਆ ਹੈ । ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੋਹਾਂ ਸੰਸਥਾਵਾਂ ਨੇ ਸਿਹਤ ਵਿਭਾਗ ਨੂੰ ਇਹ ਭਰੋਸਾ ਦਿੱਤਾ ਹੈ ਕਿ ਇਹ ਅਸਾਮੀਆਂ ਕਿੰਨੇ ਚਿਰ ਵਿੱਚ ਭਰ ਲਈਆਂ ਜਾਣਗੀਆਂ ?

** ** **

**ਸ਼੍ਰੀ ਸਪੀਕਰ** : ਇਹ ਰਿਮਾਰਕਸ ਐਕਸਪੰਜ ਕਰ ਦਿੱਤੇ ਜਾਣ ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਤੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਹੇਠ ਸਰਕਾਰ ਆਈ ਹੈ, ਉਦੋਂ ਤੋਂ ਹੁਣ ਤੱਕ ਦੋ ਸਾਲਾਂ ਵਿੱਚ ਅਸੀਂ 750 ਡਾਕਟਰ ਭਰਤੀ ਕਰ ਚੁੱਕੇ ਹਾਂ (ਥੰਪਿੰਗ) ਹੁਣ ਜਿਹੜੀਆਂ ਪੋਸਟਾਂ ਐਡਵਰਟਾਈਜ਼ ਕਰਨ ਲਈ ਕਿਹਾ ਗਿਆ ਹੈ, ਇਸ ਬਾਰੇ ਪ੍ਰਾਸੈਸ ਚਲ ਰਿਹਾ ਹੈ । ਜਿਥੋਂ ਤੱਕ ਫਾਰਮਾਸਿਸਟਾਂ, ਲੈਬਾਰਟਰੀ ਟੈਕਨੀਸ਼ੀਅਨਾਂ ਅਤੇ ਨਰਸਿਜ਼ ਦਾ ਤਾਅਲੁੱਕ ਹੈ, ਇਸ ਵਿਚ ਨਰਸਿਜ਼ ਦਾ ਸਕਰੀਨਿੰਗ ਟੈਸਟ ਲਿਆ ਜਾ ਚੁੱਕਾ ਹੈ ਅਤੇ ਮੈਂ ਮੈਂਬਰ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਇਹ ਆਸਾਮੀਆਂ ਵੀ ਜਲਦੀ ਐਸ.ਐਸ.ਐਸ. ਬੋਰਡ ਦੁਆਰਾ ਰਿਕਰੂਟ ਕਰਕੇ ਭਰ ਦਿੱਤੀਆਂ ਜਾਣਗੀਆਂ ।

———

### ਸਿਵਲ ਹਸਪਤਾਲ, ਨਵਾਂ ਸ਼ਹਿਰ ਦੇ ਅਮਲੇ ਲਈ ਮਕਾਨਾਂ ਦੀ ਉਸਾਰੀ

*1593. **ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਿਵਲ ਹਸਪਤਾਲ ਨਵਾਂ ਸ਼ਹਿਰ ਵਿਚ ਡਾਕਟਰਾਂ ਅਤੇ ਨਰਸਾਂ ਲਈ ਬਣਾਏ ਗਏ ਰਿਹਾਇਸ਼ੀ ਮਕਾਨਾਂ ਦੀ ਗਿਣਤੀ ਨਾ-ਕਾਫੀ ਹੈ ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਦੀ ਉਕਤ ਸਿਵਲ ਹਸਪਤਾਲ ਦੇ ਅਮਲੇ ਦੀ ਮੁਸ਼ਕਲ ਨੂੰ ਧਿਆਨ ਵਿਚ ਰੱਖਦੇ ਹੋਏ ਹੋਰ ਮਕਾਨ ਬਣਾਉਣ ਦੀ ਤਜਵੀਜ਼ ਹੈ ਅਤੇ ਉਕਤ ਮਕਾਨ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

** Expunged as ordered by the Chair.

**ਸ਼੍ਰੀ ਮਨੋਰੰਜਨ ਕਾਲੀਆ** : ਹਾਂ ਜੀ । ਦੋ ਹੋਰ ਮਕਾਨ (ਇਕ ਮੈਡੀਕਲ ਅਫਸਰ ਲਈ ਅਤੇ ਇਕ ਕਲਾਸ-3 ਲਈ) ਉਸਾਰਨ ਦੀ ਤਜਵੀਜ਼ ਹੈ ਅਤੇ ਉਸਾਰੀ ਦਾ ਕੰਮ ਜੂਨ, 2000 ਤੱਕ ਪੂਰਾ ਹੋਣ ਦੀ ਆਸ ਹੈ ।

**ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿਉਂਕਿ ਇਨ੍ਹਾਂ ਨੇ ਜਵਾਬ ਵਿੱਚ ਮਹਿਸੂਸ ਕੀਤਾ ਹੈ ਕਿ ਉਥੇ ਘਾਟ ਹੈ ਔਰ ਇਹ ਘਾਟ ਪੂਰੀ ਕੀਤੀ ਜਾ ਰਹੀ ਹੈ । ਉਥੇ ਦੋ ਮਕਾਨ ਬਣ ਰਹੇ ਹਨ । ਮੈਂ ਮੰਤਰੀ ਜੀ ਤੋਂ ਇਹ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਕਿ ਬਾਕੀ ਘਾਟ ਕਦੋਂ ਤੱਕ ਪੂਰੀ ਕਰ ਦਿੱਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਉਥੇ ਦੋ ਐਡੀਸ਼ਨਲ ਅਕਾਮੋਡੇਸ਼ਨ ਬਣਵਾ ਰਹੇ ਹਾਂ । ਇਸ ਨਾਲ ਅਸੀਂ ਬਾਕੀ ਅਕਾਮੋਡੇਸ਼ਨ ਨੂੰ ਵੀ ਉਸ ਦੀ ਰਿਪੇਅਰ ਅਤੇ ਰੈਨੋਵੇਸ਼ਨ ਕਰਵਾ ਕੇ ਪੂਰੀ ਤਰ੍ਹਾਂ ਚਾਲੂ ਹਾਲਤ ਵਿੱਚ ਸਾਰੇ ਇੰਪਲਾਈਜ਼ ਨੂੰ ਦੇਵਾਂਗੇ ।

**ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਧੰਨਵਾਦ ।

---

## ਚੀਲ ਦੇ ਦਰਖਤਾਂ ਵਿਚੋਂ ਰੇਸਿਨ ਕੱਢਣਾ

*1542. **ਸ਼੍ਰੀ ਤਿਕਸ਼ਨ ਸੂਦ** : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਸਰਕਾਰ ਨੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਵਣਾਂ ਵਿਚ ਚੀਲ ਦੇ ਦਰਖਤਾਂ ਤੋਂ ਰੇਸਿਨ ਕੱਢਣ ਤੇ ਰੋਕ ਲਗਾਉਣ ਲਈ ਕੋਈ ਹਦਾਇਤਾਂ/ਹੁਕਮ ਜਾਰੀ ਕੀਤੇ ਹਨ ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ ;

(ਅ) ਕੀ ਜਗਲਾਤ ਵਿਭਾਗ ਨੂੰ ਰੇਸਿਨ ਕੱਢਣ ਤੋਂ ਕੋਈ ਆਮਦਨ ਹੋ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਸਾਲ 1990-91 ਤੋਂ 1997-98 ਤੱਕ ਸਾਲ-ਵਾਰ ਕਿੰਨੀ ਆਮਦਨ ਹੋਈ ?

**ਸ਼੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ)** : (ੳ) ਸਾਲ 1989-90 ਤੋਂ ਹੁਸ਼ਿਆਰਪੁਰ ਜ਼ਿਲ੍ਹੇ ਦੇ ਸਰਕਾਰੀ ਵਣਾਂ ਵਿੱਚ ਚੀਲ ਦੇ ਦਰਖਤਾਂ ਤੋਂ ਬਰੋਜਾ ਕੱਢਣ ਤੇ ਮੁਕੰਮਲ ਰੋਕ ਲੱਗੀ ਹੋਈ ਹੈ । ਇਸ ਤੋਂ ਇਲਾਵਾ ਸਰਕਾਰ ਦੇ ਹੁਕਮ ਮਿਤੀ 22/9/97 ਰਾਹੀਂ ਬਾੜੀ ਖੱਡ ਪਿੰਡ ਦੇ ਪੰਚਾਇਤੀ ਰਕਬਿਆਂ ਵਿਚੋਂ ਵੀ ਬਰੋਜਾ ਕੱਢਣ ਤੇ ਪੰਜ ਸਾਲਾਂ ਲਈ ਰੋਕ ਲਗਾਈ ਗਈ ਹੈ ਜਦ ਕਿ ਹੁਸ਼ਿਆਰਪੁਰ ਜ਼ਿਲ੍ਹੇ ਦੇ ਬਾਕੀ ਪ੍ਰਾਈਵੇਟ/ਪੰਚਾਇਤੀ ਵਣਾਂ ਵਿਚੋਂ ਚੀਲ ਦੇ ਦਰੱਖਤਾਂ ਤੋਂ ਬਰੋਜਾ ਕੱਢਣ ਤੇ ਕੋਈ ਮਨਾਹੀ ਨਹੀਂ ਹੈ ।

(ਅ) ਵਣ ਵਿਭਾਗ ਨੂੰ 1990-91 ਤੋਂ 1997-98 ਤੱਕ ਬਰੋਜ਼ੇ ਦੀ ਉਪਜ ਤੋਂ ਕੋਈ ਆਮਦਨ ਨਹੀਂ ਹੋਈ ਹੈ ਕਿਉਂਕਿ ਸਰਕਾਰੀ ਜੰਗਲਾਂ ਤੋਂ ਬਰੋਜ਼ਾ ਕੱਢਣ ਦੀ ਮਨਾਹੀ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਫਾਰੈਸਟ ਵਿਭਾਗ ਦੇ ਵਣਾਂ ਵਿੱਚੋਂ 1989-90 ਤੋਂ ਅਤੇ ਬਾੜੀ ਖੱਡ ਦੇ ਪਿੰਡਾਂ ਵਿਚੋਂ 22-9-97 ਤੋਂ ਬਰੋਜਾ ਕੱਢਣ ਲਈ ਕਿਉਂ ਬੈਨ ਲਗਾਇਆ ਗਿਆ ਹੈ ? ਇਸ ਦੇ ਨਾਲ ਜੋ ਫਾਰੈਸਟ ਡਿਪਾਰਟਮੈਂਟ ਦੀ ਆਮਦਨ ਹੈ, ਉਹ ਸਲਾਨਾ ਕਿੰਨੀ ਘਟੀ ਹੈ ਔਰ ਬਾੜੀਖੱਡ ਪਿੰਡ ਦੀ ਸਲਾਨਾ ਆਮਦਨ ਕਿੰਨੀ ਘਟੀ ਹੈ ਔਰ ਇਹ ਬੈਨ ਲਾਉਣ ਦਾ ਕਾਰਨ ਕੀ ਸੀ ?

**ਮੰਤਰੀ** : ਸਪੀਕਰ ਸਾਹਿਬ, ਜੋ 1989-90 ਤੋਂ ਪਹਿਲਾਂ ਫਾਰੈਸਟ ਡਿਪਾਰਟਮੈਂਟ ਦੀ ਐਵਰੇਜ ਇਨਕਮ ਸੀ, ਉਹ 2 ਲੱਖ 30 ਹਜ਼ਾਰ ਰੁਪਿਆ ਸੀ। ਬੈਨ ਇਸ ਲਈ ਲਾਇਆ ਸੀ ਕਿ ਜੰਗਲਾਤ ਵਿੱਚੋਂ ਜਿਹੜਾ ਐਕਸੈਸ ਬਰੋਜ਼ਾ ਨਿਕਲਦਾ ਹੈ, ਉਸ ਨਾਲ ਦਰਖਤ ਦੀ ਲਾਈਫ਼ ਘੱਟ ਜਾਂਦੀ ਹੈ ਔਰ ਦਰਖਤ ਗਿਰਨ ਲੱਗ ਗਏ ਸੀ। ਇਸ ਲਈ ਸਰਕਾਰ ਨੇ ਪਾਬੰਦੀ ਲਾਈ ਸੀ। ਇਸੇ ਤਰੀਕੇ ਨਾਲ ਜੋ ਪਾਰਟੀਕੁਲਰਲੀ ਇੱਕ ਪਿੰਡ ਬਾਰੇ ਇਨ੍ਹਾਂ ਨੇ ਕਿਹਾ, ਹੈ, ਉਥੇ ਲੋਕਾਂ ਦੀ ਮੰਗ ਸੀ, ਇਸ ਲਈ ਸਰਕਾਰ ਨੇ ਉਸ ਨੂੰ ਬੈਨ ਕਰ ਦਿੱਤਾ। ਇੱਕ ਸੱਜਣ ਨੇ ਹਾਈ ਕੋਰਟ ਵਿੱਚ ਰਿੱਟ ਫਾਈਲ ਕਰ ਦਿੱਤੀ। ਉਹ ਰਿੱਟ 1997 ਵਿੱਚ ਫਾਈਲ ਕੀਤੀ ਔਰ ਉਹ 6.7.98 ਨੂੰ ਐਡਮਿਟ ਹੋਈ ਔਰ ਅਸੀਂ ਪੰਜ ਸਾਲ ਵਾਸਤੇ ਜਦੋਂ ਤੋਂ ਇਹ ਰਿੱਟ ਫਾਈਲ ਹੋਈ, 1997 ਤੋਂ ਪੰਜ ਸਾਲ ਤੱਕ ਬਰੋਜਾ ਕੱਢਣ ਦੀ ਇਜਾਜ਼ਤ ਨਹੀਂ ਦੇਵਾਂਗੇ। Since the matter is sub judice before the High Court, ਹਾਈ ਕੋਰਟ ਨੇ ਇਸ ਨੂੰ ਡਿਸਾਈਡ ਕਰਨਾ ਹੈ। ਅਸੀਂ ਤਾਂ ਉਸ ਦੇ ਆਰਡਰਾਂ ਦੇ ਪਾਬੰਦ ਹਾਂ।

**ਸ਼੍ਰੀ ਤਿਕਸ਼ਨ ਸੂਦ** : ਜਿਹੜੀ ਫਾਰੈਸਟ ਡਿਪਾਰਟਮੈਂਟ ਵਿੱਚ 1989-90 ਤੋਂ, ਸਪੀਕਰ ਸਾਹਿਬ, ਰੋਕ ਲੱਗੀ ਹੈ, ਉਹ ਮੰਤਰੀ ਜੀ ਦੱਸਣਗੇ ਕਿ ਕਦੋਂ ਤੱਕ ਲੱਗੀ ਹੈ ਔਰ ਕੀ ਕੋਈ ਟੈਕਨੀਕਲ ਐਡਵਾਈਸ ਲਈ ਗਈ ਹੈ ਕਿ ਕਦੋਂ ਤੱਕ ਲਈ ਇਹ ਬਰੋਜਾ ਨਾ ਕੱਢਿਆ ਜਾਵੇ ? ਕੀ ਇਹ ਦੱਸਿਆ ਜਾਵੇਗਾ ਕਿ ਕਦੋਂ ਤੱਕ ਬਰੋਜਾ ਕੱਢਣਾ ਚਾਲੂ ਕਰਵਾ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਵਰਕ ਪਲੈਨ ਹਾਲੇ ਤਾਂ ਬੰਦ ਹੀ ਹੈ ਲੇਕਿਨ ਸਮਾਂ ਦੇਖ ਕੇ ਇਸ ਨੂੰ ਰਿਵਿਊ ਕਰ ਦੇਵਾਂਗੇ ਔਰ ਵੈਸੇ ਵੀ ਅਸੀਂ ਟਾਈਮ ਟੂ ਟਾਈਮ ਰਿਵਿਊ ਕਰਦੇ ਰਹਿੰਦੇ ਹਾਂ। ਐਸੀ ਕੋਈ ਸਿਚੂਏਸ਼ਨ ਆਵੇਗੀ ਤਾਂ Government will review it.

---

## ਬਾਬਾ ਬਕਾਲਾ ਵਿਚ ਪੀਣ ਵਾਲੇ ਪਾਣੀ ਦਾ ਉਪਬੰਧ ਕਰਨਾ

*1638. **ਸਰਦਾਰ ਮਨਮੋਹਨ ਸਿੰਘ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਬ-ਡਿਵੀਜ਼ਨ ਬਾਬਾ ਬਕਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਚ ਪੀਣ ਵਾਲਾ ਪਾਣੀ ਮੁਹੱਈਆ ਕਰਨ ਲਈ ਵਿੱਤੀ ਸਾਲ 1998-99 ਦੇ ਦੌਰਾਨ ਸਰਕਾਰ ਦੁਆਰਾ ਕੁੱਲ ਕਿੰਨੇ ਫੰਡ ਐਲੋਕੇਟ ਕੀਤੇ ਗਏ ਹਨ ਅਤੇ ਅਜਿਹੇ ਕੰਮਾਂ ਦੇ ਵੇਰਵੇ ਕੀ ਕੀ ਹਨ ਜਿਹੜੇ ਸ਼ੁਰੂ ਕੀਤੇ ਗਏ ਹਨ ਅਤੇ ਮੁਕੰਮਲ ਕੀਤੇ ਜਾ ਚੁੱਕੇ ਹਨ ?

**ਰਾਜਾ ਨਰਿੰਦਰ ਸਿੰਘ** : ਬਾਬਾ ਬਕਾਲਾ ਸਬ-ਡਵੀਜ਼ਨ, ਜ਼ਿਲਾ ਅੰਮ੍ਰਿਤਸਰ ਵਿੱਚ ਸਾਫ ਪਾਣੀ ਮੁਹੱਈਆ ਕਰਨ ਲਈ ਸਾਲ 1998-99 ਵਿਚ 18.57 ਲੱਖ ਰੁਪਏ ਦੇ ਫੰਡਜ਼ ਐਲੋਕੇਟ ਕੀਤੇ ਗਏ ।

ਜਿਹੜੇ ਕੰਮ ਸ਼ੁਰੂ ਕੀਤੇ ਗਏ ਹਨ ਅਤੇ ਮੁਕੰਮਲ ਕੀਤੇ ਜਾ ਚੁੱਕੇ ਹਨ, ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ ।

### ਬਾਬਾ ਬਕਾਲਾ ਸਬ ਡਵੀਜ਼ਨ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਹੁਣ ਤੱਕ ਹੱਥ ਵਿੱਚ ਲਏ ਕੰਮਾਂ ਅਤੇ ਪੂਰੇ ਕੀਤੇ ਕੰਮਾਂ ਸਬੰਧੀ ਡੀਟੇਲ

### ਪੂਰੇ ਕੀਤੇ ਜਾ ਚੁੱਕੇ ਕੰਮ

| ਲੜੀ ਨੰ : | ਸਕੀਮ ਦਾ ਨਾਮ | | ਪਿੰਡ ਦਾ ਨਾਮ |
|---|---|---|---|
| | **ਪ੍ਰੋਵਾਇਡਿੰਗ ਵਾਟਰ ਸਪਲਾਈ ਸਕੀਮ :** | | |
| 1. | ਬੱਲ ਸਰਾਏ | 1. | ਬੱਲ ਸਰਾਏ |
| 2. | ਰੱਈਆ | 2. | ਰੱਈਆ |
| 3. | ਬਾਬਾ ਬਕਾਲਾ | 3. | ਬਾਬਾ ਬਕਾਲਾ |
| 4. | ਖਿਲਚੀਆਂ | 4. | ਖਿਲਚੀਆਂ |
| 5. | ਬੁੱਢਾ ਥੇਹ | 5. | ਬੁੱਢਾ ਥੇਹ |
| 6. | ਧੂਰ ਦਿਓ | 6. | ਧੂਰ ਦਿਓ |
| 7. | ਬੁਟਰ ਸਿਵੀਆ | 7. | ਬੁਟਰ ਸਿਵੀਆ |
| 8. | ਖਾਨਪੁਰ ਆਦਿ (2 ਨੰ :) | 8. | ਖਾਨਪੁਰ |
| | | 9. | ਰਾਜੇਵਾਲ |

| 6 | 2 | 3 |
|---|---|---|
| 9. | ਕਰਤਾਰ ਪੁਰ ਆਦਿ (2 ਨੰ :) | 10. ਕਰਤਾਰਪੁਰ |
| | | 11. ਜਮਾਲਪਰ |
| 10. | ਬੁਟਾਰੀ ਆਦਿ (2 ਨੰ:) | 12. ਬੁਟਾਰੀ |
| | | 13. ਨਰੰਜਨਪੁਰ ਫੱਤੂਵਾਲ |
| 11. | ਭੋਰਛੀ ਬ੍ਰਹਮਣਾਂ (2 ਨੰ:) | 14. ਭੋਰਛੀ ਬ੍ਰਹਮਣਾਂ |
| | | 15. ਰਤਨਗੜ੍ਹ |
| 12. | ਗੱਗੜਭਾਨਾ ਆਦਿ (2 ਨੰ:) | 16. ਗੱਗੜਭਾਨਾ |
| | | 17. ਪੱਲ੍ਹਾ |
| 13. | ਨੰਗਲੀ ਆਦਿ (3 ਨੰ:) | 18. ਨੰਗਲੀ |
| | | 19. ਮਹਿਤਾ |
| | | 20. ਘੁਰਾਟਵਿੰਡ ਹਿੰਦੂਆਂ |
| 14. | ਸਠਿਆਲਾ ਆਦਿ (3 ਨੰ:) | 21. ਸਠਿਆਲਾ |
| | | 22. ਬਦਾਦਪੁਰ |
| | | 23. ਠਠੀਆਂ |
| 15. | ਲੱਖੁਵਾਲ ਆਦਿ (3 ਨੰ:) | 24. ਲੱਖੁਵਾਲ |
| | | 25. ਕਲੁਵਾਲ |
| | | 26. ਦੋਲੋ ਨੰਗਲ |
| 16. | ਪੱਡੇ ਆਦਿ (3 ਨੰ:) | 27. ਪੱਡੇ |
| | | 28. ਫੇਰੂਮਾਨ |
| | | 29. ਟਾਂਗ |
| 17. | ਉਮਰਾ ਨੰਗਲ ਆਦਿ (3 ਨੰ:) | 30. ਉਮਰਾ ਨੰਗਲ |
| | | 31. ਵਜੀਰ ਭੁਲਰ |
| | | 32. ਛਾਪਿਆਂਵਾਲੀ |

[ਜਨ ਸਿਹਤ ਮੰਤਰੀ]

| 1 | 2 | 3 |
|---|---|---|
| 18. | ਬੁਤਾਲਾ ਆਦਿ (4 ਨੰ:) | 33. ਬੁਤਾਲਾ |
| | | 34. ਝਲਾੜੀ |
| | | 35. ਨਵਰੰਗਪੁਰ |
| | | 36. ਰਾਜਪੁਰਾ |
| 19. | ਭਿੰਡਰ ਆਦਿ (4 ਨੰ:) | 37. ਭਿੰਡਰ |
| | | 38. ਨਿਝਰ |
| | | 39. ਮੱਧ |
| 20. | ਦਨਿਆਲ ਆਦਿ (4 ਨੰ:) | 40. ਦਨਿਆਲ |
| | | 41. ਵਡਾਲਾ ਖੁਰਦ |
| | | 42. ਲੋਹਾਰਾਂ ਵਾਲਾ |
| | | 43. ਕਲੇਰ ਘੁਮਣ |
| 21. | ਜੋਧੇ ਆਦਿ (4 ਨੰ:) | 44. ਜੋਧੇ |
| | | 45. ਖੇੜਾ ਥਾਨੇਵਾਲ |
| | | 46. ਭੈਣੀ ਰਾਮਦਿਆਲ |
| | | 47. ਗਾਜੀਵਾਲ ਮੈਣੀ |
| 22. | ਉਸਮਾ ਆਦਿ (4 ਨੰ:) | 48. ਉਸਮਾ |
| | | 49. ਜਲਾਲ |
| | | 50. ਰਜਧਾਨ |
| | | 51. ਦਊਦ |
| 23. | ਲੋਲਾ (ਦਸ਼ਮੇਸ਼ ਨਗਰ) ਆਦਿ (2 ਨੰ:) | 52. ਲੋਲਾ (ਦਸ਼ਮੇਸ਼ ਨਗਰ) |
| | | 53. ਰਸੂਲਪੁਰ ਕਲਾਂ |

| 1 | 2 | 3 |
|---|---|---|
| 24. | ਉਧੋ ਨੰਗਲ ਆਦਿ (3 ਨੰ:) | 54. ਊਧੋ ਨੰਗਲ |
| | | 55 ਮਲਿਕ ਨੰਗਲ |
| | | 56. ਸੂਰੋ ਪੱਡੇ |
| 25. | ਜੋਧਾ ਨਗਰੀ ਆਦਿ (3 ਨੰ:) | 57. ਜੋਧਾ ਨਗਰੀ |
| | | 58. ਬੇਰੀਆਂ ਵਾਲਾ |
| | | 59. ਸੂਰਜਾ |
| 26. | ਚੰਨਨਕੇ ਆਦਿ (3 ਨੰ:) | 60. ਚੰਨਨਕੇ |
| | | 61. ਘਨਸ਼ਾਮਪੁਰ |
| | | 62. ਕਲੇਰ ਬਾਲਾ ਪਈ |
| 27, | ਉਚੋਕੇ ਕਲਾਂ ਆਦਿ (4 ਨੰ:) | 63. ਉਚੋਕੇ ਕਲਾਂ |
| | | 64. ਉਚੋਕੇ ਖੁਰਦ |
| | | 65. ਝਾਮਕੇ |
| | | 66. ਅਟਵਾਲ |
| 28. | ਬੱਠੂ ਚੱਕ ਆਦਿ (4 ਨੰ:) | 67. ਬੱਠੂ ਚੱਕ |
| | | 68. ਬੜਾ |
| | | 69. ਰਾਮਦਿਵਾਲੀ ਬ੍ਰਹਮਣਾਂ |
| | | 70. ਸਿੱਪਵਾਂ |
| 29. | ਤਰਸਿੱਕਾ ਆਦਿ (4 ਨੰ:) | 71. ਤਰਸਿੱਕਾ |
| | | 72. ਸਰਾਏ |
| | | 73. ਬੋਲਾਰਾ |
| | | 74. ਤਾਹਰਪੁਰ |

[ਜਨ ਸਿਹਤ ਮੰਤਰੀ)

| 1 | 2 | 3 |
|---|---|---|
| 30. | ਸੈਦੋਲਹਿਲ ਆਦਿ (4 ਨੰ:) | 75. ਸੈਦੋਲਹਿਲ |
| | | 76. ਕੋਹਾਲਾ |
| | | 77. ਸਾਧਪੁਰਾ |
| | | 78. ਮੱਤੇਵਾਲ |
| 31. | ਕਾਲੇਕੇ ਆਦਿ (4 ਨੰ:) | 79. ਕਾਲੇਕੇ |
| | | 80. ਜਸਪਾਲ |
| | | 81. ਰਮਾਣਾ ਚੱਕ |
| 32. | ਮੁੱਛਲ ਆਦਿ (4 ਨੰ:) | 82. ਮੁੱਛਲ |
| | | 83. ਬਾਨੀਆਂ |
| | | 84. ਮਾਧੇਪੁਰ |
| | | 85. ਪੁਲਕਾ |
| 33. | ਜਬੋਵਾਲ ਆਦਿ (4 ਨੰ:) | 86. ਜਬੋਵਾਲ |
| | | 87. ਨਰੈਣਗੜ |
| | | 88. ਤਲਵੰਡੀ |
| | | 89. ਕੋਟ ਖੇੜਾ |
| 34. | ਗਦੋ ਰਾਜਦਾ ਆਦਿ (4 ਨੰ:) | 90. ਗੱਦੋ ਰਾਜਦਾ |
| | | 91. ਨਿਬਰਵਿੰਡ |
| | | 92. ਬਲੋਵਾਲੀ |
| 85. | ਅਕਾਲਗੜ ਆਦਿ (5 ਨੰ:) | 93. ਅਕਾਲਗੜ |
| | | 94. ਜੀਵਨ ਭੰਡੇਰ |
| | | 95. ਚਾਟੀਵਿੰਡ ਲਹਿਲਾਂ |
| | | 96. ਗਿੱਲ |
| | | 97. ਮੀਰਾਂ ਚੱਕ |

ਪ੍ਰਗਤੀ ਅਧੀਨ/ਸ਼ੁਰੂ ਕੀਤੇ ਜਾਣ ਵਾਲੇ ਕੰਮ

| | | | |
|---|---|---|---|
| 1. | ਵਾਟਰ ਸਪਲਾਈ ਸਕੀਮ ਲਿੱਧੜ ਆਦਿ | 1. ਲਿੱਧੜ<br>2. ਜਲਾਲਪੁਰ ਖੈਰਾ<br>3. ਹਸਨਪੁਰ | ਪ੍ਰਗਤੀ ਅਧੀਨ |
| 2. | ਵਾਟਰ ਸਪਲਾਈ ਸਕੀਮ ਪਿੰਡ ਕਾਲੇਕੇ, ਜਸਪਾਲ ਅਤੇ ਰਮਾਣਾ ਚੱਕ (ਪਹਿਲਾਂ ਹੀ ਕਮਿਸ਼ਨ ਹੋ ਚੁੱਕੇ ਹਨ) ਅਤੇ ਪਿੰਡ ਝਾੜੂ ਨੰਗਲ | ਝਾੜੂ ਨੰਗਲ | ਉਹੀ |
| 3. | ਵਾਟਰ ਸਪਲਾਈ ਸਕੀਮ ਮੱਲ੍ਹੂਵਾਲ | ਮੱਲ੍ਹੂਵਾਲ | ਕੰਮ ਆਰੰਭ ਕਰਨਾ ਹੈ। |

**ਸਰਦਾਰ ਮਨਮੋਹਨ ਸਿੰਘ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ 18.57 ਲੱਖ ਰੁਪਿਆ ਰੱਖਿਆ ਗਿਆ ਹੈ ਪਰ ਉਥੇ ਵਾਟਰ ਸਪਲਾਈ ਦੀਆਂ ਸਕੀਮਾਂ ਵਿੱਚ ਜਿਹੜੇ ਕੰਮ ਸ਼ੁਰੂ ਕੀਤੇ ਹਨ, ਸਪੀਕਰ ਸਾਹਿਬ, ਉਨ੍ਹਾਂ ਵਿਚੋਂ ਅਜੇ ਤੱਕ ਕੇਵਲ ਤੇ ਕੇਵਲ ਬੋਰਾਂ ਦਾ ਕੰਮ ਹੀ ਮੁਕੰਮਲ ਹੋਇਆ ਹੈ। ਇਨ੍ਹਾਂ ਨੇ ਦੱਸਿਆ ਹੈ, ਜਿਹੜਾ ਵੇਰਵਾ ਮੇਰੇ ਕੋਲ ਹੈ ਅਤੇ ਜਿਸ ਦੇ ਵਿੱਚ ਅਜੇ ਕੰਮ ਸ਼ੁਰੂ ਕੀਤੇ ਜਾਣੇ ਹਨ, ਉਨ੍ਹਾਂ ਬਾਰੇ ਇਨ੍ਹਾਂ ਨੇ ਦੱਸਿਆ ਹੈ ਕਿ ਝਾੜੂ ਨੰਗਲ, ਲਿਧੜ, ਉਥੇ ਵਾਟਰ ਸਪਲਾਈ ਦਾ ਕੰਮ ਅਜੇ ਸ਼ੁਰੂ ਕੀਤਾ ਗਿਆ ਹੈ। ਕੀ ਮੰਤਰੀ ਜੀ ਦੱਸਣਗੇ ਕਿ ਜਿਹੜੇ ਕੰਮ ਸ਼ੁਰੂ ਕੀਤੇ ਗਏ ਹਨ, ਉਹ ਕਦੋਂ ਤੱਕ ਮੁਕੰਮਲ ਕਰ ਲਏ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, 97 ਪਿੰਡਾਂ ਵਿੱਚ ਤਾਂ ਕੰਮ ਕੰਪਲੀਟ ਕਰ ਦਿੱਤਾ ਗਿਆ ਹੈ ਤੇ ਜਿਹੜੇ ਪਿੰਡਾਂ ਵਿੱਚ ਵਾਟਰ ਸਪਲਾਈ ਸਕੀਮ ਅਧੀਨ ਕੰਮ ਪ੍ਰਗਤੀ ਤੇ ਹੈ, ਉਹ ਹਨ : ਲਿਧੜ, ਜਲਾਲਪੁਰ ਖੈਰਾ ਅਤੇ ਹਸਨਪੁਰ, ਇਨ੍ਹਾਂ ਦਾ ਕੰਮ ਅਜੇ ਚਲ ਰਿਹਾ ਹੈ ਜਲਾਨ ਨੰਗਲ ਦਾ ਵੀ ਕੰਮ ਚਲ ਰਿਹਾ ਹੈ। ਵਾਟਰ ਸਪਲਾਈ ਸਕੀਮ ਮਾਲੋ-ਵਾਲ ਦਾ ਕੰਮ ਅਜੇ ਸ਼ੁਰੂ ਨਹੀਂ ਕੀਤਾ। ਜਿਹੜੇ ਦੂਜੇ ਪਿੰਡਾਂ ਦਾ ਜ਼ਿਕਰ ਕੀਤਾ ਹੈ, ਕਾਲੇਕਾ, ਜਸਪਾਲ ਅਤੇ ਰਮਾਣਾ, ਇਹ ਆਲਰੇਡੀ ਕਮਿਸ਼ਨ ਹੋ ਚੁੱਕੇ ਹਨ।

**ਸਰਦਾਰ ਮਨਮੋਹਨ ਸਿੰਘ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਇਹ ਦੱਸਣ ਕਿ ਇਹ ਕੰਮ ਕਦੋਂ ਤੱਕ ਮੁਕੰਮਲ ਹੋ ਜਾਣਗੇ ? ਮਾਲੋਵਾਲ ਦਾ ਕੰਮ ਅਜੇ ਸ਼ੁਰੂ ਕੀਤਾ ਜਾਣਾ ਹੈ। ਇਹ ਦੱਸਣ ਦੀ ਕਿਰਪਾਲਤਾ ਕਰਨ ਕਿ ਇਹ ਕੰਮ ਕਦੋਂ ਤੱਕ ਆਰੰਭ ਕੀਤਾ ਜਾਵੇਗਾ ?

**ਮੰਤਰੀ** : ਮੈਂਬਰ ਸਾਹਿਬ ਸਾਰੇ ਕੰਮਾਂ ਦੇ ਜਾਣੀ ਜਾਣ ਹਨ। ਜਦੋਂ ਡਿਪਾਰਟ-ਮੈਂਟ ਦੀ ਫਾਈਨਾਂਸ਼ੀਅਲ ਪੋਜ਼ੀਸ਼ਨ ਠੀਕ ਹੋਵੇਗੀ ਤਾਂ ਅਸੀਂ ਇਹ ਟੇਕਅਪ ਕਰਾਂਗੇ। ਅਸੀਂ ਸਵੱਛ ਪਾਣੀ ਸਾਰੇ ਪੰਜਾਬ ਵਿੱਚ ਦੇਣਾ ਹੈ ਔਰ ਉਸ ਵਾਸਤੇ ਚੀਫ ਮਨਿਸਟਰ

[ਜਨ ਸਿਹਤ ਮੰਤਰੀ]

ਸਾਹਿਬ, ਗੌਰਮਿੰਟ ਆਫ਼ ਇੰਡੀਆ ਕੋਲੋਂ ਪੈਸੇ ਲਿਆਉਣ ਵਾਸਤੇ ਕੋਸ਼ਿਸ਼ ਕਰ ਰਹੇ ਹਨ ਅਤੇ ਆਪਣੇ ਰਿਸੋਰਸਿਜ਼ ਰਾਹੀਂ ਇਸ ਬਜਟ ਵਿੱਚ ਰਕਮ ਰੱਖੀ ਗਈ ਹੈ। ਉਸ ਨਾਲ ਇਸ ਦੇ ਕੰਮ ਚਾਲੂ ਕਰਾਂਗੇ।

**ਸਰਦਾਰ ਮਨਮੋਹਨ ਸਿੰਘ** : ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਇਨ੍ਹਾਂ ਨੇ ਪੈਸਾ ਰੱਖਿਆ ਹੈ। ਅਸਲ ਗੱਲ ਇਹ ਹੈ ਕਿ ਉਥੇ 15 ਲੱਖ ਰੁਪਿਆ......

**ਸ੍ਰੀ ਸਪੀਕਰ** : ਜੋ ਪਤਾ ਹੈ, ਉਹ ਗੱਲ ਨਾ ਕਰੋ। ਕੁਐਸਚਨ ਪੁੱਛੋ।

**ਸਰਦਾਰ ਮਨਮੋਹਨ ਸਿੰਘ** : ਮੈਂ ਬੇਨਤੀ ਕਰਦਾ ਹਾਂ ਕਿ 15 ਲੱਖ ਰੁਪਿਆ 31 ਮਾਰਚ ਤੱਕ ਉਂਝ ਹੀ ਲੈਪਸ ਹੋ ਜਾਣਾ ਹੈ ਅਤੇ ਕੰਮ ਉਥੇ ਦਾ ਉਥੇ ਹੀ ਖੜ੍ਹਾ ਹੋ ਜਾਣਾ ਹੈ। ਇਸ ਕਰਕੇ ਮੈਂ ਇਹ ਬੇਨਤੀ ਕਰਦਾ ਹਾਂ ਤੇ ਨਾਲ ਹੀ ਇਕ ਹੋਰ ਬੇਨਤੀ ਕਰਦਾ ਹਾਂ ਕਿ ਬਾਬਾ ਬਕਾਲੇ ਦਾ ਵਾਟਰ ਸਪਲਾਈ ਦਾ ਸਾਰਾ ਕੰਮ ਮੁਕੰਮਲ ਹੋ ਗਿਆ ਹੈ ਪਰ ਸਪੀਕਰ ਸਾਹਿਬ, ਪਿਛਲੀ ਰੱਖੜ ਪੁੰਨਿਆ ਦੇ ਮੇਲੇ ਦੇ ਉਤੇ ਅਗਸਤ ਦੇ ਮਹੀਨੇ ਵਿੱਚ ਮਾਨਯੋਗ ਮੁੱਖ ਮੰਤਰੀ ਜੀ ਉਥੇ ਗਏ ਸਨ ਅਤੇ ਉਨ੍ਹਾਂ ਨੇ 35 ਲੱਖ ਰੁਪਿਆ ਉਥੋਂ ਦੀ ਵਾਟਰ ਸਪਲਾਈ ਵਾਸਤੇ ਦਿੱਤਾ ਸੀ ਪਰ ਇਥੇ ਉਸ ਦਾ ਕੋਈ ਜ਼ਿਕਰ ਨਹੀਂ ਆਇਆ। ਇਸ ਦਾ ਸਾਰਾ ਐਸਟੀਮੇਟ ਪਬਲਿਕ ਹੈਲਥ ਵਾਲਿਆਂ ਨੇ ਬਣਾਇਆ ਸੀ। ਕਿਰਪਾ ਕਰਕੇ ਕੀ ਮੰਤਰੀ ਜੀ ਇਹ ਦੱਸਣਗੇ ਕਿ ਜਿਹੜਾ 35 ਲੱਖ ਰੁਪਏ ਦਾ ਐਸਟੀ-ਮੇਟ ਤਿਆਰ ਕੀਤਾ ਗਿਆ, ਉਸ ਸਬੰਧੀ ਹੁਣ ਤੱਕ ਕੀ ਕੀਤਾ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਅਮਾਊਂਟ ਇਨ੍ਹਾਂ ਨਗਰਾਂ ਬਾਰੇ ਰਸੀਟ ਹੋਇਆ ਹੈ ਉਹ 39 ਲੱਖ ਦੀ ਪਲੈਨ ਸੀ। ਉਸ ਤੋਂ 6 ਲੱਖ ਆ ਗਿਆ ਹੈ ਅਤੇ 15 ਲੱਖ ਰੁਪਿਆ ਇਸ ਸਾਲ ਦੇ ਦਿੱਤਾ ਗਿਆ ਹੈ ਅਤੇ ਇਹ 18.12 ਲੱਖ ਰੁਪਏ ਨਾਲ ਇਹ ਕੰਪਲੀਟ ਹੋ ਗਈ ਹੈ। ਦੂਸਰੀ ਕਰਾਲੇ ਦੇ ਬਾਰੇ ਇਨ੍ਹਾਂ ਨੇ ਕਿਹਾ ਹੈ ਉਸ ਦੀ 51.49 ਲੱਖ ਦੀ ਸਕੀਮ ਸੀ ਉਸ ਦੇ ਵਿਚੋਂ 32.31 ਲੱਖ ਆਇਆ ਹੈ ਅਤੇ ਇਸ ਦੇ ਵਿਚੋਂ 35.38 ਲੱਗਣਾ ਹੈ, 15.61 ਹੀ ਮਿਲਿਆ ਹੈ। ਇਸ ਕਰਕੇ ਇਹ ਸਕੀਮ ਕੰਪਲੀਟ ਨਹੀਂ ਹੋਈ। ਇਸੇ ਤਰ੍ਹਾਂ ਮਾਲੋਵਾਲ ਦਾ ਜ਼ਿਕਰ ਕੀਤਾ ਹੈ ਉਸ ਦੇ ਲਈ ਸਾਡੇ ਕੋਲ ਕੋਈ ਫੰਡ ਨਹੀਂ ਆਏ ਉਸ ਦੀ ਸਕੀਮ 33.37 ਲੱਖ ਦੀ ਸੀ ਪਰ ਪੈਸਾ ਨਾ ਆਉਣ ਕਰਕੇ ਇਹ ਸ਼ੁਰੂ ਨਹੀਂ ਕੀਤਾ ਗਿਆ।

**ਸਰਦਾਰ ਮਨਮੋਹਨ ਸਿੰਘ** : ਸਪੀਕਰ ਸਾਹਿਬ, ਜੋ ਮੈਂ ਸਵਾਲ ਪੁੱਛਿਆ ਹੈ ਉਸਦਾ ਜਵਾਬ ਨਹੀਂ ਆਇਆ। ਬਾਬਾ ਬਕਾਲਾ ਵਿਖੇ ਬਾਦਲ ਸਾਹਿਬ ਗਏ ਸਨ। ਉਥੇ ਉਨ੍ਹਾਂ ਨੇ 35 ਲੱਖ ਰੁਪਿਆ ਡਿਕਲੇਅਰ ਕੀਤਾ ਸੀ। ਪਬਲਿਕ ਹੈਲਥ ਡਿਪਾਰਟਮੈਂਟ ਨੇ ਉਸਦਾ ਐਸਟੀਮੇਟ ਤਿਆਰ ਕੀਤਾ ਅਤੇ ਇਹ ਐਸਟੀਮੇਟ ਇਨ੍ਹਾਂ ਦੇ ਪਾਸ ਹੈ। ਮੈਂ ਬੇਨਤੀ ਕੀਤੀ ਹੈ ਕਿ ਜੋ ਬਾਬਾ ਬਕਾਲਾ ਦਾ 35 ਲੱਖ ਦਾ ਐਸਟੀਮੇਟ ਹੈ, ਉਸ ਦੇ ਸਬੰਧ ਵਿੱਚ ਹੁਣ ਤੱਕ ਕੀ ਪ੍ਰਾਗਰੈਸ ਹੈ ?

**ਮੰਤਰੀ :** ਸਪੀਕਰ ਸਾਹਿਬ, ਜੋ 35 ਲੱਖ ਰੁਪਿਆ ਚੀਫ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ, ਉਸ ਦੇ ਬਾਰੇ ਤਾਂ ਹਾਲੇ ਡਿਪਾਰਟਮੈਂਟ ਨੇ ਕੋਈ ਕੰਮ ਸ਼ੁਰੂ ਨਹੀਂ ਕੀਤਾ ।

**ਸਰਦਾਰ ਮਨਮੋਹਨ ਸਿੰਘ :** ਇਹ ਕੰਮ ਕਦੋਂ ਤੱਕ ਸ਼ੁਰੂ ਹੋਵੇਗਾ.........(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ) ।

---

**ਬਾਬਾ ਬਕਾਲਾ ਵਿਚ ਸੀਵਰੇਜ ਸਿਸਟਮ ਵਿਛਾਉਣਾ**

*1639. **ਸਰਦਾਰ ਮਨਮੋਹਨ ਸਿੰਘ :** ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਬ-ਡਿਵੀਜ਼ਨ ਬਾਬਾ ਬਕਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸੀਵਰੇਜ ਸਿਸਟਮ ਵਿਛਾਉਣ ਲਈ ਵਿੱਤੀ ਸਾਲ 1998-99 ਦੇ ਦੌਰਾਨ ਸਰਕਾਰ ਦੁਆਰਾ ਕੁੱਲ ਕਿੰਨੇ ਫੰਡ ਐਲੋਕੇਟ ਕੀਤੇ ਗਏ ਹਨ ਅਤੇ ਉਕਤ ਸਮੇਂ ਦੌਰਾਨ ਸ਼ੁਰੂ ਕੀਤੇ ਗਏ ਕੰਮ ਅਤੇ ਮੁਕੰਮਲ ਕੀਤੇ ਗਏ ਕੰਮਾਂ ਦੇ ਵੇਰਵੇ ਕੀ ਹਨ ?

**ਰਾਜਾ ਨਰਿੰਦਰ ਸਿੰਘ :** ਸਬ-ਡਿਵੀਜ਼ਨ ਬਾਬਾ ਬਕਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸੀਵਰੇਜ ਸਿਸਟਮ ਵਿਛਾਉਣ ਲਈ ਵਿੱਤੀ ਸਾਲ 1998-99 ਦੇ ਦੌਰਾਨ ਸਰਕਾਰ ਦੁਆਰਾ ਕੋਈ ਫੰਡਜ਼ ਐਲੋਕੇਟ ਨਹੀਂ ਕੀਤੇ ਗਏ ਹਨ, ਇਸ ਲਈ ਇਹ ਕੰਮ ਇਸ ਵਿਭਾਗ ਵਲੋਂ ਹੱਥ ਵਿਚ ਨਹੀਂ ਲਿਆ ਗਿਆ ਹੈ ।

**ਸਰਦਾਰ ਮਨਮੋਹਨ ਸਿੰਘ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਬਾਬਾ ਬਕਾਲਾ ਸਾਹਿਬ ਇੱਕ ਬਹੁਤ ਹੀ ਪਵਿੱਤਰ ਨਗਰੀ ਹੈ । ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ 26 ਸਾਲ 9 ਮਹੀਨੇ 13 ਦਿਨ ਉਥੇ ਤਪੱਸਿਆ ਕੀਤੀ ਹੈ ਔਰ ਇਸ ਨਗਰੀ ਦੇ ਬਾਰੇ ਮੈਂ ਸਮਝਦਾ ਹਾਂ ਕਿ ਅਸੀਂ ਜੇ ਸਹੀ ਮਾਅਨਿਆਂ ਵਿਚ ਵੇਖੀਏ ਤਾਂ ਜਿਹੜੀ ਉਥੋਂ ਦੀ ਭਗਤੀ ਹੈ, ਉਸ ਦੇ ਵਿਚੋਂ ਹੀ ਸ਼ਕਤੀ ਸ੍ਰੀ ਆਨੰਦਪੁਰ ਸਾਹਿਬ ਆਈ । ਉਥੇ ਇਹ 160 ਕਰੋੜ ਰੁਪਏ ਲਾ ਰਹੇ ਹਨ ਔਰ ਸੈਂਟਰ ਦੀ ਸਰਕਾਰ ਵੀ 100 ਕਰੋੜ ਰੁਪਿਆ ਦੇ ਰਹੀ ਹੈ । ਉਸ ਨੂੰ ਰੂਰਲ ਏਰੀਆ ਕਹਿਣਗੇ ਮੈਂ ਸਮਝਦਾ ਹਾਂ ਕਿ ਮਾੜੀ ਗੱਲ ਹੈ ।

**ਸ੍ਰੀ ਸਪੀਕਰ :** ਤੁਸੀਂ ਕੁਐਸਚਨ ਪੁੱਛੋ ।

**ਸਰਦਾਰ ਮਨਮੋਹਨ ਸਿੰਘ :** ਰੱਖੜ ਪੁੰਨਿਆ ਦੇ ਮੌਕੇ ਤੇ ਉਥੇ ਬਕਾਇਦਾ ਸੀਵਰੇਜ ਦਾ ਪਬਲਿਕ ਹੈਲਥ ਡਿਪਾਰਟਮੈਂਟ ਨੇ 98 ਲੱਖ ਰੁਪਏ ਦਾ ਐਸਟੀਮੇਟ ਤਿਆਰ ਕੀਤਾ ਹੈ ਇਸ ਸਬੰਧ ਵਿੱਚ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਬਾਦਲ ਸਾਹਿਬ ਨੇ ਐਸਟੀਮੇਟ ਤਿਆਰ ਕਰਵਾਇਆ ਸੀ, ਉਸ ਕੰਮ ਦੇ ਵਿਚ ਕੀ ਪ੍ਰਾਗਰੈਸ ਹੈ ?

**ਮੰਤਰੀ :** ਇਹ ਠੀਕ ਹੈ ਕਿ ਉਸ ਨਗਰੀ ਦੀ ਜੋ ਪਵਿੱਤਰਤਾ ਹੈ ਉਸ ਦੇ ਉਤੇ ਕੋਈ ਟੀਕਾ ਟਿੱਪਣੀ ਨਹੀਂ ਕਰ ਸਕਦਾ । ਜਦੋਂ ਤਿੰਨ ਸੌ ਸਾਲਾ ਮਨਾਇਆ ਗਿਆ ਸੀ ਉਦੋਂ 1975 ਦੇ ਵਿੱਚ ਕੰਮ ਸ਼ੁਰੂ ਹੋਇਆ ਸੀ । ਉਥੇ ਤਿੰਨ ਲੈਵੇਟਰੀ ਸੈਟਸ ਵੀ ਬਣਾਏ

[ਜਨ ਸਿਹਤ ਮੰਤਰੀ]

ਗਏ, ਪਿਲਗਰਿਮ ਵਾਸਤੇ, ਜਿਹੜੇ ਯਾਤਰੂ ਆਉਂਦੇ ਹਨ ਉਨ੍ਹਾਂ ਵਾਸਤੇ ਵੀ ਬਣਾਏ ਗਏ। ਸੀਵਰੇਜ ਵੀ ਉਦੋਂ 575 ਮੀਟਰ ਲੇਅ ਕੀਤੀ ਗਈ। ਇਸ ਦੇ ਉੱਤੇ 5.70 ਲੱਖ ਰੁਪਿਆ ਖਰਚਾ ਆਇਆ। ਇਸ ਦੇ ਨਾਲ ਲੈਵੇਟਰੀ ਬਲਾਕਸ ਨਾਲ ਸੀਵਰੇਜ ਨੂੰ ਕੁਨੈਕਟ ਕਰ ਦਿੱਤਾ ਗਿਆ। ਹੁਣ ਪ੍ਰੋਵੀਜ਼ਨ ਬਾਥਰੂਮਾਂ ਦੀ ਵੀ ਦੇ ਦਿੱਤੀ ਹੈ। ਉਸ ਦੇ ਵਿੱਚ ਫਲੱਸ਼ ਲੈਟਰੀਨਾਂ ਦੀ ਵੀ ਔਰ ਨਾਲ ਹੀ ਪ੍ਰਾਈਵੇਟ ਕੁਨੈਕਸ਼ਨ ਦੇ ਦਿੱਤੇ ਗਏ ਹਨ। ਲੇਕਿਨ ਹੁਣ ਇਸ ਦਾ ਜਿਹੜਾ ਐਕਸਪੈਂਡੀਚਰ ਹੈ 8.68 ਲੱਖ ਇਨਕਰ ਹੋਣਾ ਹੈ, 1990-91 ਦੇ ਵਿੱਚ ਕੀਤਾ ਗਿਆ ਹੈ। ਉਥੇ ਇੱਕ ਹਜ਼ਾਰ ਮੀਟਰ ਹੋਰ ਲੰਮਾ ਸੀਵਰੇਜ ਲਾ ਦਿੱਤਾ ਗਿਆ ਹੈ ਔਰ ਕੁਝ ਕੰਪਲੈਕਸ ਦੇ, ਕੁਝ ਪ੍ਰਾਈਵੇਟ ਲੋਕਾਂ ਨੇ ਸੀਵਰੇਜ ਵਿਚ ਪਾਣੀ ਪਾ ਦਿੱਤਾ ਹੈ ਔਰ ਕੁਝ ਡਰਟੀ, ਸਲੇਜ ਵਾਟਰ ਖੁਲ੍ਹੇ ਪਾਊਂਡ ਵਿੱਚ ਪਾ ਦਿੱਤਾ ਹੈ।

**ਸਰਦਾਰ ਮਨਮੋਹਨ ਸਿੰਘ** : ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਜਿਹੜੇ ਕੰਮ ਦੇ ਵੇਰਵੇ ਇਨ੍ਹਾਂ ਨੇ ਦੱਸੇ ਹਨ ਇਹ ਤਾਂ ਸਪੀਕਰ ਸਾਹਿਬ ਅੰਕੜਿਆਂ ਤੋਂ ਸਾਫ਼ ਹੋ ਚੁੱਕੇ ਹਨ। ਇਹ ਤਾਂ ਅਗਸਤ ਦੇ ਮਹੀਨੇ ਵਿਚ ਰੱਖੜ ਪੁੰਨਿਆ ਦੇ ਮੇਲੇ ਉਤੇ ਬਾਦਲ ਸਾਹਿਬ ਨੇ ਸਟੇਜ ਉਤੇ ਇਸ ਪਵਿੱਤਰ ਦਿਹਾੜੇ ਉਤੇ ਖੋਲ੍ਹ ਕੇ ਕਿਹਾ ਕਿ ਇਕ ਕਰੋੜ ਰੁਪਏ ਸੀਵਰੇਜ ਵਾਸਤੇ ਦਿੱਤੇ ਜਾਣਗੇ। ਉਸ ਵੇਲੇ ਨਾਲ ਪਬਲਿਕ ਹੈਲਥ ਦੇ ਸਾਰੇ ਅਫ਼ਸਰ ਸਨ। ਉਨ੍ਹਾਂ ਨੇ ਸਾਰਾ ਐਸਟੀਮੇਟ ਤਿਆਰ ਕੀਤਾ, ਐਸਟੀਮੇਟ ਮਹਿਕਮੇ ਕੋਲ ਹੈ। ਮੈਂ ਬੇਨਤੀ ਕਰਦਾ ਹਾਂ, ਆਪ ਜੀ ਰਾਹੀਂ ਮੰਤਰੀ ਜੀ ਪਾਸੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਦੱਸਣਗੇ ਕਿ ਜਿਹੜਾ ਇਕ ਕਰੋੜ ਰੁਪਏ ਦਾ ਬਾਦਲ ਸਾਹਿਬ ਨੇ ਐਸਟੀਮੇਟ ਤਿਆਰ ਕਰਵਾਇਆ, ਉਸ ਸਬੰਧ ਵਿਚ ਹੁਣ ਤੱਕ ਕੀ ਪ੍ਰੋਗਰੈਸ ਹੋਈ ਹੈ ?

**ਮੰਤਰੀ** : ਇਹ ਜੋ ਅਮਾਊਂਟ ਫਰਮਾ ਰਹੇ ਹਨ, ਇਹ 98.37 ਲੱਖ ਹੁਡਕੋ ਤੋਂ ਲੈਣੀ ਸੀ। ਉਸ ਵਿਚ 30% ਪੰਜਾਬ ਸਰਕਾਰ ਨੇ ਦੇਣਾ ਸੀ। ਉਸ ਵਿਚ ਹੁਡਕੋ ਨੇ ਕੁਐਰੀ ਪਾ ਦਿੱਤੀ ਹੈ। ਇਸ ਵਾਸਤੇ ਦੁਬਾਰਾ ਕੇਸ ਉਨ੍ਹਾਂ ਕੋਲ ਗਿਆ ਹੈ। ਜਦੋਂ ਕੇਸ ਆ ਜਾਵੇਗਾ, ਪੰਜਾਬ ਗੌਰਮਿੰਟ ਆਪਣਾ 30% ਪਾ ਕੇ ਕੰਮ ਸ਼ੁਰੂ ਕਰੇਗੀ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ** ** **

**Mr. Speaker** : Not allowed. Next Question.

---

## ਰਾਜ ਤੋਂ ਬਾਹਰ ਰਾਤ ਨੂੰ ਠਹਿਰਣ ਲਈ ਕੰਡਕਟਰਾਂ ਅਤੇ ਬੱਸ ਡਰਾਈਵਰਾਂ ਲਈ ਰਿਹਾਇਸ਼ੀ ਪ੍ਰਬੰਧ

*1581. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਪੈਪਸੂ ਰੋਡ-ਟਰਾਂਸਪੋਰਟ ਕਾਰਪੋਰੇਸ਼ਨ ਦੇ ਬਸ ਡਰਾਈਵਰਾਂ ਅਤੇ ਕੰਡਕਟਰਾਂ ਲਈ ਰਾਜ ਤੋਂ ਬਾਹਰ ਰਾਤ ਨੂੰ ਠਹਿਰਣ ਲਈ

**Expunged as ordered by the Chair.

ਰਿਹਾਇਸ਼ੀ ਪ੍ਰਬੰਧ ਮੁਹੱਈਆ ਕਰਦੀ ਹੈ ਅਤੇ ਕੰਡਕਟਰਾਂ ਪਾਸ ਰੱਖੀ ਜਾਂਦੀ ਨਕਦੀ ਦੀ ਸੁਰੱਖਿਆ ਲਈ ਕੀਤੇ ਜਾ ਰਹੇ ਸੁਰੱਖਿਆ ਉਪਾਵਾਂ ਦੇ ਵੇਰਵ ਕੀ ਹਨ ?

**ਸਰਦਾਰ ਰਘਬੀਰ ਸਿੰਘ :** ਪੰਜਾਬ ਤੋਂ ਬਾਹਰ ਦਿੱਲੀ ਅਤੇ ਚੰਡੀਗੜ੍ਹ ਵਿਖੇ ਬੱਸ ਸਟੈਂਡਾਂ ਤੇ ਸਟਾਫ ਲਈ ਰਿਹਾਇਸ਼ ਦਾ ਪ੍ਰਬੰਧ ਹੈ । ਇਸ ਤੋਂ ਇਲਾਵਾ ਹੋਰ ਰਾਜਾਂ ਵਿੱਚ ਸਬੰਧਤ ਸਟੇਟ ਟਰਾਂਸਪੋਰਟ ਅੰਡਰਟੇਕਿੰਗਜ਼ ਵਲੋਂ ਵੀ ਆਪਣੇ ਓਪਰੇਸ਼ਨਲ ਏਰੀਏ ਵਿੱਚ ਬੱਸ ਸਟੈਂਡਾਂ ਤੇ ਸਟਾਫ ਦੀ ਰਿਹਾਇਸ਼ ਲਈ ਕਮਰਿਆਂ ਦਾ ਪ੍ਰਬੰਧ ਹੈ ।

ਜਿਥੋਂ ਤੱਕ ਕੰਡਕਟਰਾਂ ਦੇ ਕੈਸ਼ ਦੀ ਸੁਰੱਖਿਆ ਦਾ ਸਬੰਧ ਹੈ, ਇਸ ਲਈ ਹਰ ਇਕ ਬੱਸ ਵਿੱਚ ਲੱਕੜੀ ਦਾ ਬਕਸਾ ਬਣਾਇਆ ਗਿਆ ਹੈ, ਜਿਸਦੀ ਤਾਲਾ-ਚਾਬੀ ਸਬੰਧਤ ਡਰਾਈਵਰ ਅਤੇ ਕੰਡਕਟਰ ਪਾਸ ਹੁੰਦੀ ਹੈ ।

**ਸ੍ਰੀ ਸਪੀਕਰ :** ਹਾਂ ਜੀ, ਮੋਫਰ ਸਾਹਿਬ ।

**Sardar Ajit Inder Singh Mofar :** Thanks, Sir.

---

## ਨਾਬਾਲਕ 'ਦਲਿਤ' ਲੜਕੀ ਦਾ ਬਲਾਤਕਾਰ

*1449. (1) **ਕਾਮਰੇਡ ਅਜੈਬ ਸਿੰਘ ਰੌਂਤਾ**
(2) **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਦੱਸਣਗੇ ਕਿ—

(ੳ) ਕੀ ਥਾਣਾ ਲਹਿਰਾਗਾਗਾ, ਜ਼ਿਲ੍ਹਾ ਸੰਗਰੂਰ ਅਧੀਨ ਪੈਂਦੇ ਇਕ ਪਿੰਡ ਦੀ ਨਾਬਾਲਕ 'ਦਲਿਤ' ਲੜਕੀ ਦੇ ਬਲਾਤਕਾਰ ਦੀ ਕੋਈ ਘਟਨਾ ਅਕਤੂਬਰ, 1998 ਦੇ ਮਹੀਨੇ ਦੇ ਦੌਰਾਨ ਸਰਕਾਰ ਦੇ ਧਿਆਨ ਵਿਚ ਆਈ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਇਸ ਸਬੰਧ ਵਿਚ ਕੋਈ ਕੇਸ ਦਰਜ ਕੀਤਾ ਗਿਆ; ਜੇਕਰ ਅਜਿਹਾ ਹੋਵੇ ਤਾਂ ਕਥਿਤ ਦੋਸ਼ੀ ਦਾ ਨਾਂ ਅਤੇ ਪਤਾ ਕੀ ਹੈ ਅਤੇ ਕੇਸ ਦੀ ਤਾਜ਼ਾ ਸਥਿਤੀ ਕੀ ਹੈ ?

**ਕੈਪਟਨ ਕੰਵਲਜੀਤ ਸਿੰਘ (ਵਿੱਤ ਅਤੇ ਯੋਜਨਾ ਮੰਤਰੀ) :** (ੳ) ਹਾਂ ਜੀ ।

(ਅ) ਹਾਂ ਜੀ । ਮੁਕੱਦਮਾ ਨੰ: 146 ਮਿਤੀ 7.10.1998 ਅ/ਧ 376/506 ਹਿੰਦ ਦੰਡਾਵਲੀ ਥਾਣਾ ਲਹਿਰਾ ਗਾਗਾ, ਵਿਰੁੱਧ ਸਤਨਾਮ ਸਿੰਘ ਉਰਫ ਸੱਤਾ ਪੁੱਤਰ ਜੇਠੂ ਸਿੰਘ ਵਾਸੀ ਪਿੰਡ ਲਾਦਾਲ, ਦਰਜ ਕੀਤਾ ਗਿਆ । ਦੋਸ਼ੀ ਮਿਤੀ 7.3.1999 ਨੂੰ ਗ੍ਰਿਫਤਾਰ ਕੀਤਾ ਗਿਆ ਹੈ ਅਤੇ ਮੁਕੱਦਮੇ ਦਾ ਚਲਾਨ ਜਲਦੀ ਹੀ ਅਦਾਲਤ ਵਿੱਚ ਦਿੱਤਾ ਜਾਵੇਗਾ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਸੰਖੇਪ ਵਿੱਚ ਪੁੱਛਾਂਗਾ। 376 ਧਾਰਾ ਲੱਗੀ ਹੈ। ਠੀਕ ਹੈ ਲੱਗਣੀ ਚਾਹੀਦੀ ਸੀ। ਇਹ ਤਦ ਹੀ ਲਗਦੀ ਹੈ ਜੇ ਮੈਡੀਕਲ ਰਿਪੋਰਟ ਵਿਚ ਸਾਬਤ ਹੋ ਜਾਏ ਕਿ ਰੇਪ ਹੋਇਆ ਹੈ। ਇਹ ਜਾਣਕਾਰੀ ਦੇ ਦੇਣ ਕਿ ਕੀ ਮੈਡੀਕਲ ਰਿਪੋਰਟ ਵਿਚ ਸਾਬਤ ਹੋ ਗਿਆ ਹੈ ਕਿ ਰੇਪ ਹੋਇਆ ਹੈ ? ਦੂਸਰਾ, ਇਹ ਕੇਸ ਅਕਤੂਬਰ ਮਹੀਨੇ ਦਾ ਹੈ ਤੇ ਅਰੈਸਟ ਇਸ ਤੇ ਮਾਰਚ ਮਹੀਨੇ ਵਿੱਚ ਹੋਈ। ਇਸ ਦੇਰੀ ਦਾ ਕੀ ਕਾਰਨ ਹੈ ? ਕੀ ਉਸ ਦੋਸ਼ੀ ਵਿਅਕਤੀ ਦੀ ਪੁਲੀਟੀਕਲ ਬੈਕ ਸੀ ?

**ਮੰਤਰੀ** : ਇਸ ਵਿੱਚ ਦੋ ਸਵਾਲ ਹਨ......

**ਸ਼੍ਰੀ ਸਪੀਕਰ** : ਪਹਿਲੇ ਦਾ ਕੋਈ ਮਤਲਬ ਨਹੀਂ।

**ਮੰਤਰੀ** : ਦੂਸਰੀ ਗੱਲ ਇਹ ਹੈ ਕਿ ਐਸ.ਐਚ.ਓ. ਸਰਦਾਰਾ ਸਿੰਘ......

**ਸ਼੍ਰੀ ਸਪੀਕਰ** : ਪਹਿਲਾ ਕਾਰਨ ਮੈਡੀਕਲ ਐਵੀਡੈਂਸ ਬਾਰੇ ਸੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਡੀਕਲ ਕਾਰਨ ਨਹੀਂ ਸੀ। ਕਾਰਨ ਸੀ ਪੋਲੀਟੀਕਲ ਦਖਲ। ਸੰਗਰੂਰ ਵਿੱਚ ਮੈਡੀਕਲ ਰਿਪੋਰਟ ਨਿੱਲ ਆਈ ਹੈ।

**ਮੰਤਰੀ** : ਐਸ.ਐਚ.ਓ. ਸਰਦਾਰਾ ਸਿੰਘ ਦੇ ਖਿਲਾਫ਼ ਸਰਦਾਰ ਭਜਨ ਸਿੰਘ, ਐਸ.ਐਸ.ਪੀ. ਪਾਸ ਕੰਪਲੇਂਟ ਕੀਤੀ ਗਈ ਕਿ ਤਫ਼ਤੀਸ਼ ਵਿਚ ਦੇਰੀ ਹੋ ਰਹੀ ਹੈ। ਐਸ.ਐਚ.ਓ. ਨੂੰ 18-3-99 ਨੂੰ ਬਦਲ ਦਿੱਤਾ ਗਿਆ। ਇਨਕੁਆਇਰੀ ਐਸ.ਐਚ.ਓ. ਦੇ ਅਗੇਂਸਟ 23.3 99 ਨੂੰ ਅਤੇ ਡੀ.ਐਸ.ਪੀ. ਹੈਡਕੁਆਰਟਰ ਰਣਬੀਰ ਸਿੰਘ ਦੇ ਖਿਲਾਫ ਸ਼ੁਰੂ ਕਰ ਦਿੱਤੀ ਗਈ ਹੈ। ਮੈਂ ਮਾਨਯੋਗ ਮੈਂਬਰ ਨੂੰ ਭਰੋਸਾ ਦਿੰਦਾ ਹਾਂ ਕਿ ਸੱਚਾਈ ਅਤੇ ਤੱਥ ਕਾਨੂੰਨ ਦੇ ਸਾਹਮਣੇ ਲਿਆਂਦੇ ਜਾਣਗੇ।

**ਸ਼੍ਰੀ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਤਹਿਸੀਲ ਬੰਗਾ ਵਿਚ ਡਰੇਨ ਤੇ ਪੁਲ ਦੀ ਉਸਾਰੀ

*1529 **ਚੋਧਰੀ ਮੋਹਨ ਲਾਲ ਬਹਿਰਾਮ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਹਿਸੀਲ ਬੰਗਾ, ਜ਼ਿਲ੍ਹਾ ਨਵਾਂਸ਼ਹਿਰ ਵਿਚ ਪਿੰਡ ਚੇਤੇ ਅਤੇ ਪਿੰਡ ਟੋਡਰ-ਪੁਰ ਵਿਚੋਂ ਦੀ ਜਾਂਦੀ ਡਰੇਨ ਤੇ ਕੋਈ ਪੁਲ ਬਣਾਇਆ ਗਿਆ ਸੀ ; ਜੇਕਰ ਅਜਿਹਾ ਹੋਵੇ ਤਾਂ ਉਹ ਕਿਹੜੇ ਸਾਲ ਵਿਚ ਬਣਾਇਆ ਗਿਆ ਸੀ ਅਤੇ ਇਸ ਸਮੇਂ ਉਸ ਦੀ ਸਥਿਤੀ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਾਲ 1976-77 ਦੌਰਾਨ ਇੱਕ ਸਸਤੇ ਕਿਸਮ ਦੇ ਪੁੱਲ ਦੀ ਉਸਾਰੀ ਸ਼ੁਰੂ ਕੀਤੀ ਗਈ ਪ੍ਰੰਤੂ ਪੀਅਰਜ਼ ਦੀਆਂ ਨੀਹਾਂ ਦੇ ਕੁੱਝ ਹਿੱਸੇ ਨੂੰ ਉਸਾਰੀ ਕਰਨ ਉਪਰੰਤ ਕੰਮ ਉਸ ਵੇਲੇ ਤੋਂ ਹੀ ਠੱਪ ਪਿਆ ਹੈ ।

---

**ਸਬ-ਡਵੀਜ਼ਨ ਸਰਦੂਲਗੜ੍ਹ ਵਿਚ ਪੀ.ਸੀ.ਐਮ.ਐਸ. ਡਾਕਟਰਾਂ ਦੀ ਮੁਅੱਤਲੀ**

*1612 **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਸਬ-ਡਵੀਜ਼ਨ, ਸਰਦੂਲਗੜ੍ਹ ਵਿਚ ਇਸ ਸਮੇਂ ਕਿੰਨੇ ਪੀ.ਸੀ.ਐਮ.ਐਸ. ਡਾਕਟਰ ਤਾਇਨਾਤ ਹਨ ਅਤੇ ਸੀਨੀਅਰ ਮੈਡੀਕਲ ਅਫ਼ਸਰਾਂ ਦੀਆਂ ਆਸਾਮੀਆਂ ਉਪਰ ਤਾਇਨਾਤ ਡਾਕਟਰਾਂ ਦੇ ਨਾਂ ਕੀ-ਕੀ ਹਨ ;

(ਅ) ਕੀ ਇਹ ਠੀਕ ਹੈ ਕਿ ਉਪਰੋਕਤ ਭਾਗ(ੳ) ਵਿਚ ਵਰਣਿਤ ਕੋਈ ਡਾਕਟਰ ਮੁਅੱਤਲੀ ਅਧੀਨ ਸੀ/ਸਨ; ਜੇਕਰ ਅਜਿਹਾ ਹੋਵੇ ਤਾਂ ਉਸ/ਉਨ੍ਹਾਂ ਵਿਰੁੱਧ ਕੇਸਾਂ ਦੇ ਵੇਰਵੇ ਕੀ ਹਨ ;

(ੲ) ਕੀ ਮੁਅੱਤਲੀ (ਮੁਅੱਤਲੀਆਂ) ਰੱਦ ਕਰ ਦਿੱਤੀ ਗਈ ਹੈ/ਕਰ ਦਿੱਤੀਆਂ ਗਈਆਂ ਹਨ ਅਤੇ ਸਬੰਧਿਤ ਵਿਅਕਤੀ (ਵਿਅਕਤੀਆਂ) ਨੂੰ ਬਹਾਲ ਕਰ ਦਿੱਤਾ ਗਿਆ ਹੈ/ਕਰ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਹਰ ਇਕ ਕੇਸ ਵਿਚ ਬਹਾਲੀ ਦੇ ਹਾਲਾਤ ਕੀ ਹਨ;

(ਸ) ਕੀ ਇਸ ਤਰ੍ਹਾਂ ਬਹਾਲ ਕੀਤੇ ਡਾਕਟਰਾਂ ਨੂੰ ਪਿਛਲੀ ਤਰੀਕ ਤੋਂ ਕਿਸੇ ਬਕਾਇਆਂ ਦੀ ਅਦਾਇਗੀ ਕਰ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਹਰ ਕੇਸ ਵਿਚ ਕਿੰਨੇ-ਕਿੰਨੇ ਬਕਾਇਆਂ ਦੀ ਅਦਾਇਗੀ ਕੀਤੀ ਗਈ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਇਸ ਸਮੇਂ ਸਰਦੂਲਗੜ੍ਹ ਸਬ-ਡਵੀਜ਼ਨ ਵਿੱਚ ਕੁੱਲ 15 ਡਾਕਟਰ ਪੋਸਟਿਡ ਹਨ । 13 ਡਾਕਟਰ ਕੰਮ ਕਰ ਰਹੇ ਹਨ । ਦੋ ਨਵੇਂ ਡਾਕਟਰਾਂ ਨੇ ਅਜੇ ਜੁਆਇਨ ਨਹੀਂ ਕੀਤਾ । ਡਾ: ਅਰੁਨ ਕੁਮਾਰ ਸਭ ਤੋਂ ਸੀਨੀਅਰ ਹੋਣ ਕਾਰਨ ਬਤੌਰ ਸੀਨੀਅਰ ਮੈਡੀਕਲ ਅਫ਼ਸਰ ਔਫੀਸ਼ੀਏਟ ਕਰ ਰਹੇ ਹਨ ।

(ਅ) ਨਹੀਂ ਜੀ । ਕੋਈ ਵੀ ਡਾਕਟਰ ਮੁਅੱਤਲ ਨਹੀਂ ਰਿਹਾ ।

(ੲ) ਨਹੀਂ ਜੀ ।

(ਸ) ਨਹੀਂ ਜੀ ।

---

### ਫਗਵਾੜਾ—ਨਵਾਂਸ਼ਹਿਰ—ਬਲਾਚੌਰ ਸੜਕ ਦੀ ਮੁਰੰਮਤ

*1530 **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਗਵਾੜਾ ਨਵਾਂਸ਼ਹਿਰ—ਬਲਾਚੌਰ ਸੜਕ ਦੀ ਮੁਰੰਮਤ ਪਹਿਲਾਂ ਕਿਹੜੇ ਸਾਲ ਵਿਚ ਕੀਤੀ ਗਈ ਸੀ ਅਤੇ ਹੁਣ ਉਸਦੀ ਮੁਰੰਮਤ ਕਦੋਂ ਕਰਨੀ ਬਣਦੀ ਹੈ ?

**ਸ੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ)** : ਫਗਵਾੜਾ—ਨਵਾਂਸ਼ਹਿਰ—ਬਲਾਚੌਰ ਸੜਕ ਦੀਆਂ ਕੁਝ ਲੰਬਾਈਆਂ (ਲੈਂਥਾਂ) ਤੇ ਪਿਛਲੇ ਸਾਲ 1998-99 ਵਿੱਚ ਮੁਰੰਮਤ ਕੀਤੀ ਗਈ ਸੀ । ਇਸ ਸੜਕ ਦੀ ਕੁੱਲ ਲੰਬਾਈ 55.13 ਕਿਲੋਮੀਟਰ ਵਿਚੋਂ 14.70 ਕਿਲੋਮੀਟਰ ਸਾਲ 1999-2000 ਵਿੱਚ ਰਿਪੇਅਰ (ਪੀ ਸੀ) ਲਈ ਡਿਊ ਹਨ ।

---

### ਜ਼ਿਲ੍ਹਾ ਮਾਨਸਾ ਵਿਚ ਭਾਖੜਾ ਨਹਿਰ ਤੇ ਪੁਲ ਦੀ ਉਸਾਰੀ

*1620, (1) **ਸਰਦਾਰ ਸੁਖਵਿੰਦਰ ਸਿੰਘ ਔਲਖ**
(2) **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਜ਼ਿਲ੍ਹਾ ਮਾਨਸਾ ਵਿਚ ਭਾਖੜਾ ਨਹਿਰ ਤੇ ਕੋਈ ਪੁੱਲ ਬਣਾਉਣ ਦਾ ਵਿਚਾਰ ਹੈ ; ਜੇਕਰ ਅਜਿਹਾ ਹੋਵੇ ਤਾਂ ਇਸਨੂੰ ਕਦੋਂ ਤਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ)** : ਨਹੀਂ ਜੀ ।

---

## MATTER RAISED DURING ZERO HOUR

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਇਕ ਜ਼ਰੂਰੀ ਮਹੱਤਤਾ ਵਾਲੇ ਵਿਸ਼ੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਨੈਸ਼ਨਲ ਫਰਟੇਲਾਈਜ਼ਰ ਕੈਮੀਕਲ ਲਿਮਟਿਡ, ਨਿਊ ਨੰਗਲ ਸੋਡਾ ਐਸ਼ ਦਾ ਪਲਾਂਟ ਕਾਫੀ ਸਮੇਂ ਤੋਂ ਬੰਦ ਪਿਆ ਹੈ ਅਤੇ ਇਸ ਦੇ 500 ਇੰਪਲਾਈਜ਼ ਬਿਨਾਂ ਕੰਮ ਦੇ ਉਥੇ ਵਿਹਲੇ ਬੈਠੇ ਹਨ । ਇਸ ਪਲਾਂਟ ਦੇ ਬੰਦ ਹੋਣ ਦਾ ਮੇਨ ਕਾਰਣ ਜੋ ਹੈ ਉਹ ਇਹ ਹੈ ਕਿ ਅਮੋਨੀਅਮ ਕਲੋਰਾਈਡ ਫਰਟੇਲਾਈਜ਼ਰ ਜੋ ਇਥੇ ਬਣਦਾ ਹੈ, ਉਸ ਦੀ ਸਬਸਿਡੀ ਬੰਦ ਹੋ ਗਈ ਹੈ ਪਰ ਜੋ ਦੂਜਾ ਪਲਾਂਟ ਯੂਰੀਆ ਦਾ ਹੈ ਉਸ ਤੇ ਸਬਸਿਡੀ ਚਲ ਰਹੀ ਹੈ । ਇਸ ਪਲਾਂਟ ਨੂੰ ਚਾਲੂ ਕਰਨ ਲਈ ਸਰਕਾਰ ਕੀ ਕਦਮ ਉਠਾ ਰਹੀ ਹੈ ? ਕਿਰਪਾ ਕਰਕੇ

ਇੰਡਸਟਰੀ ਮਨਿਸਟਰ ਇਸ ਦਾ ਜਵਾਬ ਹਾਊਸ ਦੇ ਵਿਚ ਦੇਣ । ਇਸ ਦੇ ਨਾਲ ਹੀ ਇਸ ਤਰ੍ਹਾਂ ਦਾ ਇਕ ਹੋਰ ਪਲਾਂਟ ਜਿਸ ਦੀ ਲੋਕੇਸ਼ਨ ਟੁਟੀਕੋਰੀਨ ਸੀ, ਇਕ ਸਪਾਇਕ ਪੈਟਰੋਲੀਅਮ ਹੈ, ਉਸ ਦੇ ਨਾਲ ਅਟੈਚ ਕਰ ਦਿੱਤਾ ਗਿਆ ਸੀ ਅਤੇ ਇਹ ਪਲਾਂਟ ਫੰਕਸ਼ਨਿੰਗ ਵਿਚ ਹੈ ਇਸੇ ਤਰ੍ਹਾਂ ਅਗਰ ਇਸ ਨੂੰ ਵੀ ਨੰਗਲ ਨੈਸ਼ਨਲ ਫਰਟੇਲਾਈਜ਼ਰ ਪਲਾਂਟ ਨਾਲ ਅਟੈਚ ਕਰ ਦਿਤਾ ਜਾਵੇ ਤਾਂ ਇਸ ਪਲਾਂਟ ਨੂੰ ਵੀ ਚਾਲੂ ਕੀਤਾ ਜਾ ਸਕਦਾ ਹੈ । ਮੰਤਰੀ ਜੀ ਇਹ ਭਰੋਸਾ ਦਿਵਾਉਣ ਕਿ ਇਹ ਜਿਹੜਾ ਯੂਨਿਟ ਬੰਦ ਪਿਆ ਹੈ ਇਸ ਨੂੰ ਚਾਲੂ ਕਰ ਦਿੱਤਾ ਜਾਵੇਗਾ ਔਰ ਇਸ ਵਾਸਤੇ ਸਰਕਾਰ ਵਲੋਂ ਕੀ ਕਦਮ ਚੁੱਕੇ ਜਾਣਗੇ ?

---

## CALL ATTENTION NOTICES UNDER RULE 66

(ਨੰ : 44)

1. ਕਾਮਰੇਡ ਅਜੈਬ ਸਿੰਘ ਰੋਂਤਾਂ
2. ਕਾਮਰੇਡ ਹਰਦੇਵ ਸਿੰਘ ਅਰਸ਼ੀ

: ਸ਼੍ਰੀ ਮਾਨ ਜੀ,

ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਪਿੰਡ ਥੇਹੜੀ (ਮੁਕਤਸਰ) ਦੇ ਨਿਵਾਸੀ ਇਸ ਸਮੇਂ ਸਿਹਤ ਲਈ ਅਤੀ ਹਾਨੀਕਾਰਕ ਗੰਦਾ ਪਾਣੀ-ਪੀਣ ਲਈ ਮਜਬੂਰ ਹੋ ਰਹੇ ਹਨ । ਪਿੰਡ ਦੇ ਜਲਘਰ ਵਿਚ ਵਿਚਲੇ ਪਾਣੀ ਵਿਚ ਸੇਮ ਦਾ ਪਾਣੀ ਮਿਲਣ ਕਾਰਨ ਪੂਰਾ ਪਾਣੀ ਗੰਦਾ ਹੋ ਗਿਆ ਹੈ । ਸਬੰਧਤ ਵਿਭਾਗ ਵਲੋਂ ਬਦਲਵਾਂ ਪ੍ਰਬੰਧ ਨਾ ਕਰਨ ਕਰਕੇ ਲੋਕ ਮਜਬੂਰੀ ਵਿਚ ਗੰਦਾ ਪਾਣੀ ਪੀ ਰਹੇ ਹਨ, ਜੋ ਖਤਰਨਾਕ ਬਿਮਾਰੀਆਂ ਦਾ ਕਾਰਨ ਬਣ ਸਕਦਾ ਹੈ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ ।

ਜਨ ਸਿਹਤ ਮੰਤਰੀ (ਰਾਜਾ ਨਰਿੰਦਰ ਸਿੰਘ) : ਸਪੀਕਰ ਸਾਹਿਬ, ਜਿਹੜੀ ਚਿੰਤਾ ਇਨ੍ਹਾਂ ਨੇ ਪ੍ਰਗਟ ਕੀਤੀ ਹੈ ਇਹ ਠੀਕ ਹੈ । ਜਦੋਂ 1997 ਵਿਚ ਜਿਹੜੇ ਫਲੱਡਜ਼ ਆਏ ਸਨ ਅਤੇ ਬਾਰਸ਼ਾਂ ਕਾਫੀ ਹੋਈਆਂ ਸਨ ਉਸ ਸਾਲ ਇਲਾਕੇ ਵਿਚ ਸੇਮ ਬਹੁਤ ਜ਼ਿਆਦਾ ਹੋ ਗਈ ਸੀ ਅਤੇ ਵਾਟਰ ਵਰਕਸ ਤੋਂ ਉਪਰ 3 ਫੁੱਟ ਪਾਣੀ ਆ ਗਿਆ ਸੀ । ਇਸ ਦੇ ਵਾਸਤੇ ਚੀਫ ਮਨਿਸਟਰ ਸਾਹਿਬ ਨੇ ਆਪਣੀ ਸਰਕਾਰ ਦੇ ਅਫਸਰ ਭੇਜੇ ਸਨ ਅਤੇ ਗੌਰਮਿੰਟ ਆਫ ਇੰਡੀਆਂ ਦੇ ਨਾਲ ਗੱਲ ਬਾਤ ਕਰਕੇ ਉਥੇ ਐਕਸਪਰਟ ਭੇਜੇ ਸਨ । ਉਨ੍ਹਾਂ ਅਫਸਰਾਂ ਨੇ ਉਥੇ ਜਾ ਕੇ ਜਾਇਜ਼ਾ ਲਿਆ ਸੀ ਅਤੇ ਚੀਫ ਮਨਿਸਟਰ ਸਾਹਿਬ ਨੇ ਅਤੇ ਹੈਲਥ ਮਨਿਸਟਰ ਸਾਹਿਬ ਵੀ ਉਥੇ ਦੌਰੇ ਤੇ ਗਏ ਸਨ ਅਤੇ ਲੋਕਾਂ ਦੇ ਘਰਾਂ ਵਿਚ ਵੀ ਗਏ ਸਨ, ਫਸਲਾਂ ਦਾ ਨੁਕਸਾਨ ਵੀ ਵੇਖਿਆ ਸੀ ਅਤੇ ਗਲੀਆ ਅਤੇ ਨਾਲੀਆਂ ਦਾ ਨੁਕਸਾਨ ਵੀ ਵੇਖਿਆ ਸੀ ਅਤੇ ਬਿਲਡਿੰਗ ਦਾ ਨੁਕਸਾਨ ਵੀ ਵੇਖਿਆ ਸੀ । ਇਸ ਨੁਕਸਾਨ ਦੀ ਪੂਰਤੀ ਲਈ ਸਰਕਾਰ ਨੇ 234 ਲੱਖ ਰੁਪਿਆ ਦਿੱਤਾ ਸੀ । ਇਹ 50% ਟੋਟਲ ਕਾਸਟ ਆਫ ਦੀ ਵਰਕ ਸੀ । ਚੀਫ ਮਨਿਸਟਰ ਸਾਹਿਬ ਨੇ ਥੇਹੜੀ ਪਿੰਡ ਵਾਸਤੇ

[ਜਨ ਸਿਹਤ ਮੰਤਰੀ]

11 ਲੱਖ ਰੁਪਿਆ ਦਿੱਤਾ ਸੀ ਇਸ ਦੇ ਨਾਲ ਵਾਟਰ ਵਰਕਸ ਲਈ 5 ਲੱਖ ਰੁਪਿਆ ਦਿੱਤਾ ਸੀ ਗਲੀਆਂ ਅਤੇ ਨਾਲੀਆਂ ਨੂੰ ਪੱਕਾ ਕਰਨ ਵਾਸਤੇ ਜਿਸ ਵਿਚੋਂ ਢਾਈ ਲੱਖ ਰੁਪਿਆ ਚਲਾ ਗਿਆ ਹੈ ਤੇ ਖਰਚ ਹੋ ਚੁੱਕਾ ਹੈ ਅਤੇ 7.5 ਲੱਖ ਰੁਪਿਆ ਜੂਨ ਵਿਚ ਚਲਾ ਜਾਵੇਗਾ। ਵਿੱਤੀ ਔਕੜਾਂ ਕਰਕੇ ਥੋੜੀ ਅਤੇ ਅਜਿਹੀਆਂ ਹੋਰ 11 ਸਕੀਮਾਂ ਦੇ ਕੰਮ ਪੂਰੇ ਨਹੀਂ ਕੀਤੇ ਜਾ ਸਕੇ। ਜਦੋਂ ਤੱਕ ਸਕੀਮ ਨੂੰ ਸੁਧਾਰਨ ਦਾ ਕੰਮ ਮੁਕੰਮਲ ਨਹੀਂ ਨਹੀਂ ਹੋ ਜਾਂਦਾ ਉਦੋਂ ਤੱਕ ਮੌਜੂਦਾ ਸਿਸਟਮ ਤੋਂ ਹੀ ਪੀਣ ਵਾਲੇ ਪਾਣੀ ਦੀ ਲੋੜ ਤੋਂ ਬਿਨਾਂ ਹੋਰ ਲੋੜਾਂ ਲਈ ਪਾਣੀ ਦਿੱਤਾ ਜਾਵੇ। ਇਸ ਨੂੰ ਮੁੱਖ ਰਖਦੇ ਹੋਏ ਵਾਟਰ ਵਰਕਸ ਨੂੰ ਹੜ੍ਹਾਂ ਦੇ ਪਾਣੀ ਤੋਂ ਬਚਾਉਣ ਲਈ ਮਿੱਟੀ ਭਰ ਕੇ ਉੱਚਾ ਕਰ ਦਿੱਤਾ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੇਰੀ ਜਾਣਕਾਰੀ ਦੇ ਮੁਤਾਬਕ ਪਬਲਿਕ ਹੈਲਥ ਵਿਭਾਗ ਨੇ ਪੈਮਫਲੈਟਸ ਵੀ ਵੰਡੇ ਸਨ ਕਿ ਇਹ ਪਾਣੀ ਸਿਹਤ ਲਈ ਹਾਨੀਕਾਰਕ ਹੈ ਅਤੇ ਗੰਦਾ ਪਾਣੀ ਨਾ ਪੀਓ। ਕਪੜੇ ਆਦਿ ਧੋਣ ਵਾਸਤੇ, ਨਹਾਉਣ ਵਾਸਤੇ ਤਾਂ ਇਹ ਪਾਣੀ ਇਸਤੇਮਾਲ ਹੋ ਸਕਦਾ ਸੀ। ਸੀ. ਐਮ. ਸਾਹਿਬ ਨੇ ਇਸ ਵਾਸਤੇ 10 ਲੱਖ ਰੁਪਿਆ ਦਿੱਤਾ ਹੈ ਪਰ ਉਹ ਰੁਪਿਆ ਖਰਚ ਨਹੀਂ ਕਰ ਸਕੇ। ਕੇਵਲ ਦੋ, ਦੋ ਫੁੱਟ ਮਿੱਟੀ ਪਈ ਹੋਈ ਹੈ। ਪੰਚਾਇਤ ਦੇ ਮੈਂਬਰ ਵੀ ਮੈਨੂੰ ਆ ਕੇ ਮਿਲੇ ਸਨ। ਮੈਂ ਕੋਈ ਕੰਟ੍ਰੋਵਰਸ਼ੀਅਲ ਗੱਲ ਨਹੀਂ ਕਰਦਾ। ਜੇਕਰ ਤੁਸੀਂ ਵਾਟਰ ਵਰਕਸ ਠੀਕ ਨਹੀਂ ਕਰ ਸਕਦੇ ਤਾਂ ਉਥੇ ਡੂੰਘੇ ਟਿਊਬਵੈਲ ਲਗਾ ਦਿਤੇ ਜਾਣ ਤਾਂ ਕਿ ਲੋਕਾਂ ਨੂੰ ਪੀਣ ਲਈ ਸਾਫ ਸੁਥਰਾ ਪਾਣੀ ਮਿਲ ਸਕੇ। ਇਸ ਤਰ੍ਹਾਂ ਕਰਨ ਨਾਲ ਮਸਲਾ ਹੱਲ ਹੋ ਸਕਦਾ ਹੈ। ਕੀ ਇਸ ਬਾਰੇ ਮੰਤਰੀ ਜੀ ਦੱਸਣਗੇ ?

**ਮੰਤਰੀ :** ਸਪੀਕਰ ਸਾਹਿਬ, ਪਾਣੀ ਥੱਲੇ ਲੈਵਲ ਤੇ ਹੈ ਅਤੇ ਥੱਲੇ ਦਾ ਪਾਣੀ ਕੌੜਾ ਹੈ, ਪਾਣੀ ਵਿਚ ਫਲੋਰਾਈਡ ਜ਼ਿਆਦਾ ਹਨ ਤੇ ਹੋਰ ਤੱਤ ਜ਼ਿਆਦਾ ਹਨ ਜਿਹੜੇ ਹਾਨੀਕਾਰਕ ਹਨ। ਸਪੀਕਰ ਸਾਹਿਬ, ਇਹ ਕੈਨਾਲ ਬੇਸਡ ਸਕੀਮ ਹੈ। ਪਾਣੀ ਨਹਿਰ ਤੋਂ ਹੀ ਲਿਆਕੇ ਦਿੱਤਾ ਜਾਂਦਾ ਹੈ। ਹੁਣ ਦੂਸਰੇ ਚੈਨਲ ਤੋਂ ਪਾਣੀ ਲਿਆ ਕੇ, ਟੈਂਕਾਂ ਵਿਚ ਪਾਕੇ, ਟਰੀਟ ਕਰਕੇ ਲੋਕਾਂ ਨੂੰ ਪੀਣ ਲਈ ਸਾਫ ਪਾਣੀ ਦਿੱਤਾ ਜਾਂਦਾ ਹੈ। ਜਿਹੜਾ ਇਹ ਕਹਿੰਦੇ ਹਨ ਕਿ ਪੈਸਾ ਖਰਚ ਨਹੀਂ ਹੋਇਆ। ਇਸ ਕਰਕੇ ਨਹੀਂ ਹੋਇਆ ਕਿ ਜਿਹੜੀ ਅੰਡਰ ਗਰਾਊਂਡ ਪਾਈਪ ਲਾਈਨ ਲੇ ਕਰਨੀ ਸੀ ਪਾਣੀ ਨਹਿਰ ਤੋਂ ਇਥੇ ਤੱਕ ਲਿਆਉਣ ਵਾਸਤੇ, ਉਹ ਇਸ ਕਰਕੇ ਕਿ ਸਬ-ਸੁਆਇਲ ਵਾਟਰ ਉਤੇ ਆ ਗਿਆ, ਉਸ ਕਰਕੇ ਡਿਪਾਰਟਮੈਂਟ ਨੂੰ ਡਿਫੀਕਲਟੀ ਹੈ। ਉਹ ਜੂਨ ਦੇ ਮਹੀਨੇ ਵਿਚ ਪਾਣੀ ਹੇਠਾਂ ਚਲਾ ਜਾਵੇਗਾ। ਅਸੀਂ ਥਰੂ ਅੰਡਰਗਰਾਊਂਡ ਪਾਈਪ ਪਾਣੀ ਲੈ ਆਵਾਂਗੇ।

—·—

(ਕ੍ਰਮ ਨੰ: 47)

1. ਕਾਮਰੇਡ ਹਰਦੇਵ ਸਿੰਘ ਅਰਸ਼ੀ
2. ਕਾਮਰੇਡ ਅਜੈਬ ਸਿੰਘ ਰੌਂਤਾਂ | : ਸ਼੍ਰੀਮਾਨ ਜੀ, ਮੈਂ

ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਇਨ੍ਹਾਂ ਦਿਨਾਂ ਵਿੱਚ ਪੰਜਾਬ ਸਮੂਹ ਮੈਰਿਜ ਪੈਲਸਾਂ/ਵਿਆਹ ਘਰਾਂ ਵਿੱਚ ਆਰਕੈਸਟਰਾ/ਗਾਉਣ ਵਜਾਉਣ ਦੀ ਕੰਨ ਪਾਟਵੀਂ ਅਵਾਜ਼ ਨਾਲ ਸ਼ੋਰ ਪਰਦੂਸ਼ਣ ਹੱਦਾਂ ਬੰਨੇ ਪਾਰ ਕਰ ਗਿਆ ਹੈ। ਇਨ੍ਹਾਂ ਦਿਨਾਂ ਵਿੱਚ ਸਲਾਨਾ ਇਮਤਿਹਾਨ ਦੇ ਰਹੇ/ਤੇ ਤਿਆਰੀ ਕਰ ਰਹੇ ਵਿਦਿਆਰਥੀਆਂ ਨੂੰ ਅਤੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਉਕਤ ਦੀ ਰੋਸ਼ਨੀ ਵਿੱਚ ਮੈਰਿਜ ਪੈਲਸਾਂ ਰਾਹੀਂ ਪੈਦਾ ਹੋ ਰਹੇ ਸ਼ੋਰ, ਪਰਦੂਸ਼ਣ ਨੂੰ ਰੋਕਣ ਲਈ ਪੰਜਾਬ ਸਰਕਾਰ ਕੀ ਕਦਮ ਪੁੱਟ ਰਹੀ ਹੈ ?

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕਿਰਪਾਲਤਾ ਕਰਨ।

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਪੰਜਾਬ ਇੰਸਟਰੂਮੈਂਟਸ (ਕੰਟਰੋਲ ਆਫ਼ ਨਾਇਸਜ਼) ਐਕਟ, 1956, ਵਿੱਚ ਕੀਤੇ ਉਪਬੰਧ ਦੇ ਆਧਾਰ ਤੇ ਸਰਕਾਰ ਵੱਲੋਂ ਜ਼ਿਲ੍ਹਾ ਮੈਜਿਸਟ੍ਰੇਟਾਂ/ਸੀਨੀਅਰ ਪੁਲਿਸ ਕਪਤਾਨਾਂ ਨੂੰ ਸਾਲ 1994 ਵਿਚ ਹਦਾਇਤਾਂ ਕੀਤੀਆਂ ਗਈਆਂ ਸਨ ਜਿਨ੍ਹਾਂ ਨੂੰ ਮਿਤੀ 16-6-1998 ਨੂੰ ਮੁੜ ਦੁਹਰਾਉਂਦੇ ਹੋਏ ਇਨ੍ਹਾਂ ਦੀ ਇਨ-ਬਿਨ ਪਾਲਣਾ ਕਰਨ ਲਈ ਕਹਿ ਦਿੱਤਾ ਗਿਆ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਇਹ ਠੀਕ ਹੈ ਅਤੇ ਤਸੱਲੀ ਹੈ। ਸਪੀਕਰ ਸਾਹਿਬ, 1994 ਵਿਚ ਵੀ ਹਦਾਇਤਾਂ ਦੀ ਪਾਲਣਾ ਲਈ ਕਿਹਾ ਗਿਆ ਸੀ ਅਤੇ ਫਿਰ 1998 ਵਿਚ ਮੁੜ ਹਦਾਇਤਾਂ ਨੂੰ ਰੀਵਿਊ ਕਰ ਦਿੱਤਾ ਗਿਆ ਪਰ ਸਵਾਲ ਇਹ ਹੈ ਕਿ ਅਮਲ ਨਹੀਂ ਹੋ ਰਿਹਾ। ਸ਼ੋਰ ਪਰਦੂਸ਼ਣ ਦੀ ਬਹੁਤ ਵੱਡੀ ਸਮੱਸਿਆ ਬਣ ਗਈ ਹੈ। ਇਸ ਕਾਰਨ ਮਰੀਜ਼ਾਂ ਵਾਸਤੇ, ਬੱਚਿਆਂ ਵਾਸਤੇ, ਵਿਦਿਆਰਥੀਆਂ ਵਾਸਤੇ ਬਹੁਤ ਹੀ ਮਾੜਾ ਪ੍ਰਭਾਵ ਪੈਂਦਾ ਹੈ। ਮੇਰੀ ਬੇਨਤੀ ਹੈ ਕਿ ਅਗੇ ਤੋਂ ਇਸ ਚੀਜ਼ ਨੂੰ ਸਖਤੀ ਦੇ ਨਾਲ ਲਾਗੂ ਕਰਨ ਲਈ ਕਦਮ ਚੁੱਕੇ ਜਾਣ ਜੋ ਕਿ ਅਜੇ ਤਕ ਲਾਗੂ ਨਹੀਂ ਹੋ ਰਹੀਆਂ ਹਨ। ਸਪੀਕਰ ਸਾਹਿਬ, ਮੈਰਿਜ ਪੈਲਸਾਂ ਵਾਸਤੇ, ਵਿਆਹਾਂ ਵਾਸਤੇ ਆਰਕੈਸਟਰਾ ਗਾਉਣ ਵਜਾਉਣ ਵਾਸਤੇ ਟਾਈਮ ਫਿਕਸ ਹੋ ਜਾਵੇ ਔਰ ਇਨ੍ਹਾਂ ਦੀ ਆਵਾਜ਼ ਤੇ ਵੀ ਕੰਟ੍ਰੋਲ ਕਰਨਾ ਚਾਹੀਦਾ ਹੈ। ਇਹ ਨਾ ਹੋਵੇ ਕਿ ਵਿਆਹ ਤਾਂ ਜੋਗੇ ਹੋਵੇ ਪਰ ਆਵਾਜ਼ ਘੋਰੇ ਆਵੇ। (ਹਾਸਾ)

**ਮੰਤਰੀ** : ਜੋ ਸੁਝਾਓ, ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਦਿਤੇ ਹਨ, ਉਨ੍ਹਾਂ ਤੇ ਵਿਚਾਰ ਕਰਕੇ ਲਾਗੂ ਕਰ ਦਿਆਂਗੇ।

**Mr. Speaker** :Next Call Attention No. 49. Arshi Ji.

———

(ਕ੍ਰਮ ਨੰ: 49)

1. ਕਾਮਰੇਡ ਹਰਦੇਵ ਸਿੰਘ ਅਰਸ਼ੀ
2. ਕਾਮਰੇਡ ਅਜੈਬ ਸਿੰਘ ਰੋਂਤਾਂ : ਸ੍ਰੀਮਾਨ ਜੀ, ਮੈਂ ਸਰਕਾਰ ਦਾ

ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਲੋਕ ਨਿਰਮਾਣ ਵਿਭਾਗ ਦੀ ਜਨ ਸਿਹਤ ਸ਼ਾਖਾ ਦੇ ਹਜ਼ਾਰਾਂ ਦਿਹਾੜੀਦਾਰ ਵਰਕਰਾਂ ਨੂੰ ਦਸੰਬਰ, 98 ਤੋਂ ਲੈ ਕੇ ਹਾਲੇ ਹੱਕ ਤਨਖਾਹ ਨਹੀਂ ਦਿੱਤੀ ਗਈ ਹੈ ਜਿਸ ਕਾਰਨ ਉਹ ਭਾਰੀ ਆਰਥਕ ਪ੍ਰੇਸ਼ਾਨੀ ਦਾ ਸ਼ਿਕਾਰ ਹੋ ਰਹੇ ਹਨ। ਦਿਹਾੜੀਦਾਰ ਵਰਕਰ ਰੋਸ ਮਾਰਚ ਤੇ ਧਰਨੇ ਦੇਣ ਲਈ ਮਜਬੂਰ ਹੋ ਰਹੇ ਹਨ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਰਾਜਾ ਨਰਿੰਦਰ ਸਿੰਘ)** : ਸਪੀਕਰ ਸਾਹਿਬ, ਡਿਪਾਰਟਮੈਂਟ ਦੇ ਵਿਚ 2524 ਰੂਰਲ ਵਾਟਰ ਸਪਲਾਈ ਸਕੀਮਾਂ ਹਨ ਜਿਹੜੀਆਂ 7178 ਪਿੰਡਾਂ ਨੂੰ ਆਪਰੇਟ ਕਰਦੀਆਂ ਹਨ ਅਤੇ ਉਨ੍ਹਾਂ ਨੂੰ ਮੇਨਟੇਨ ਕਰਦੀਆਂ ਹਨ। ਇਸਦੇ ਵਿਚ 8080 ਟੋਟਲ ਵਰਕਰ ਹਨ ਜਿਨ੍ਹਾਂ ਵਿਚੋਂ 3073 ਰੈਗੂਲਰ ਵਰਕਰ ਅਤੇ 5057 ਡੇਲੀ ਵੇਜਿਜ਼ ਦੇ ਵਰਕਰ ਹਨ। ਰੈਗੂਲਰ ਵਾਲਿਆਂ ਨੂੰ ਤਾਂ ਫਰਵਰੀ, ਮਾਰਚ ਵਿਚ ਤਨਖਾਹ ਦੇ ਦਿੱਤੀ ਗਈ ਸੀ। ਦੂਜਿਆਂ ਨੂੰ 3113 ਲੱਖ ਰੁਪਿਆ ਫਾਈਨਾਂਸ ਡਿਪਾਰਟਮੈਂਟ ਨੇ ਰਿਲੀਜ਼ ਕੀਤੀ ਹੈ ਅਤੇ ਉਹ 12-1998 ਤੱਕ ਪੈਸਾ ਦੇ ਦਿੱਤਾ ਗਿਆ ਹੈ। ਹੁਣ ਜਿਹੜੀ ਰਕਮ 198.4 ਲੱਖ ਰੁਪਏ ਦੀ ਰਿਲੀਜ਼ ਫਾਈਨਾਂਸ ਡਿਪਾਰਟਮੈਂਟ ਵਲੋਂ ਹੋਈ ਹੈ, ਇਹ 16-3-99 ਨੂੰ ਦੇ ਦਿੱਤੀ ਗਈ ਹੈ ਅਤੇ ਅਸੀਂ 300 ਲੱਖ ਰੁਪਿਆ ਹੋਰ ਫਾਈਨਾਂਸ ਡਿਪਾਰਟਮੈਂਟ ਤੋਂ ਮੰਗਿਆ ਹੈ। ਉਸ ਦੇ ਵਿਚੋਂ ਸਾਰਿਆਂ ਡੇਲੀ ਵੇਜਿਜ਼ ਵਰਕਰਜ਼ ਦੀਆਂ ਤਨਖਾਹਾਂ ਪੂਰੀਆਂ ਕਰ ਦਿਆਂਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** . ਜਵਾਬ ਤੋਂ ਤਸੱਲੀ ਹੈ ਜੀ।

**ਸ੍ਰੀ ਸਪੀਕਰ** : ਹੁਣ ਰਿਪੋਰਟਾਂ ਪੇਸ਼ ਕੀਤੀਆਂ ਜਾਣ। ਹਾਂ ਜੀ, ਗੋਸਾਈਂ ਜੀ।

---

## PRESENTATION OF REPORTS OF THE COMMITTEES

### (i) Committee on Public Undertaking

**ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ (ਸ੍ਰੀ ਸੱਤਪਾਲ ਗੁਸਾਈਂ)** ਸ੍ਰੀਮਾਨ ਜੀ, ਮੈਂ ਪੰਜਾਬ ਸ਼ੇਰ ਸਪਾਟਾ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੇ ਆਮ ਕੰਮ-ਕਾਰ ਸਬੰਧੀ ਸਾਲ 1998-99 ਲਈ ਸਰਕਾਰੀ ਕਾਰੋਬਾਰ ਕਮੇਟੀ ਦੀ 61ਵੀਂ ਰਿਪੋਰਟ ਪੇਸ਼ ਕਰਦਾ ਹਾਂ।

## (ii) Select Committee

**ਸ੍ਰੀ ਸਪੀਕਰ** : ਹਾਂ ਜੀ, ਟੰਡਨ ਜੀ ।

**Minister for Local Government, Labour and Employment (Shri Balramji Dass Tandon) :** Sir, I beg to present the Report of the Select Committee on the Punjab Municipal Bill, 1998.

---

## DISCUSSION AND VOTING ON DEMANDS FOR GRANTS RELATING TO BUDGET ESTIMATES FOR THE YEAR 1999-2000

**ਸ੍ਰੀ ਸਪੀਕਰ** : ਅੱਜ ਦੇ ਏਜੰਡੇ ਤੇ ਕੁੱਲ ਚਾਰ ਮੰਗਾਂ ਹਨ ਅਰਥਾਤ ਮੰਗਾਂ ਨੰਬਰ 15, 12, 5 ਅਤੇ 29 ਜਿਹੜੀਆਂ ਕਿ ਸਿੰਜਾਈ ਅਤੇ ਬਿਜਲੀ, ਗ੍ਰਹਿ ਮਾਮਲੇ ਅਤੇ ਨਿਆਂ, ਸਿੱਖਿਆ ਅਤੇ ਟਰਾਂਸਪੋਰਟ ਵਿਭਾਗਾਂ ਨਾਲ ਸਬੰਧਤ ਹਨ ਅਤੇ ਜਿਨ੍ਹਾਂ ਤੇ ਅੱਜ ਬਹਿਸ ਅਤੇ ਵੋਟਿੰਗ ਹੋਣੀ ਹੈ । ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

### ਮੰਗ ਨੰਬਰ 15

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 6,80,70,24,000 ਰੁਪਏ ਅਤੇ ਪੂੰਜੀਗਤ ਲੇਖੇ ਤੇ 11,35,83,91,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999–2000 ਲਈ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 12

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,30,84,25,000 ਰੁਪਏ ਅਤੇ ਪੂੰਜੀਗਤ ਲੇਖੇ ਤੇ 56,68,54,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999–2000 ਲਈ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 5

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 14,20,71,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,38,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999–2000 ਲਈ ਸਿਖਿਆ ਦੇ ਸਬੰਧ ਵਿਚ ਆਉਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

[ਸ੍ਰੀ ਸਪੀਕਰ]

**ਮੰਗ ਨੰਬਰ 29**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ **3,25,16,89,000** ਰੁਪਏ ਅਤੇ ਪੂੰਜੀਗਤ ਲੇਖੇ ਤੇ **12,79,75,000** ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਟਰਾਂਸਪੋਰਟ ਦੇ ਸਬੰਧ ਵਿਚ ਆਉਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਸ੍ਰੀ ਸਪੀਕਰ** : ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੀ ਮੰਗਾਂ ਤੇ ਉਹ ਬੋਲਣਾ ਚਾਹੁੰਦੇ ਹਨ, ਉਸ ਮੰਗ ਦਾ ਉਹ ਨੰਬਰ ਦੱਸ ਦੇਣ। ਸ੍ਰੀ ਰਮੇਸ਼ ਚੰਦਰ ਡੋਗਰਾ।

**ਸ੍ਰੀ ਰਮੇਸ਼ ਚੰਦਰ ਡੋਗਰਾ (ਦਸੂਹਾ)** : ਸਪੀਕਰ ਸਾਹਿਬ, ਡਿਮਾਂਡ ਨੰਬਰ 15, 12, 5 ਅਤੇ 29 ਚਾਰ ਡਿਮਾਂਡਾਂ ਸਾਡੇ ਸਾਹਮਣੇ ਹਨ ਜਿਨ੍ਹਾਂ ਵਾਸਤੇ ਹੁਣੇ ਫੈਸਲਾ ਹੋਇਆ ਹੈ। ਡਿਮਾਂਡ ਨੰਬਰ 15 ਇਰੀਗੇਸ਼ਨ ਵਾਸਤੇ ਹੈ ਔਰ ਇਸਦੇ ਬਾਰੇ ਮੈਂ ਕਹਿਣਾ ਚਾਹਵਾਂਗਾ ਕਿ ਥੀਨ ਡੈਮ ਜਿਸ ਦਾ ਕਿ ਪਿਛੇ ਇਥੇ ਕਾਫੀ ਜ਼ਿਕਰ ਆ ਰਿਹਾ ਸੀ, ਇਹ ਥੀਨ ਡੈਮ ਦੀ ਜਿਹੜੀ ਪ੍ਰੋਵੀਜ਼ਨ ਹੈ, ਇਸਤੇ 3300 ਕਰੋੜ ਰੁਪਿਆ ਖਰਚਾ ਆਇਆ ਹੈ ਅਤੇ ਇਸ ਦੇ ਵਿਚੋਂ 2600 ਕਰੋੜ ਰੁਪਿਆ ਇਸ ਤਰ੍ਹਾਂ ਦਾ ਸੀ ਜਿਹੜਾ ਕਿ ਸਾਡੀ ਪਾਰਟੀ ਦੇ ਰਾਜ ਦੇ ਸਮੇਂ ਵਿਚ ਖਰਚ ਹੋਇਆ ਹੈ ਅਤੇ 600 ਕਰੋੜ ਰੁਪਿਆ ਜਿਹੜਾ ਕਿ ਟੋਟਲ ਦਾ ਸਿਰਫ 20% ਹੀ ਬਣਦਾ ਹੈ, ਉਹ ਪਰੈਜ਼ੈਂਟ ਸਰਕਾਰ ਦੇ ਸਮੇਂ ਵਿਚ ਖਰਚ ਹੋਇਆ ਹੈ। ਸਾਨੂੰ ਇਸ ਗੱਲ ਤੇ ਕੋਈ ਇਤਰਾਜ਼ ਨਹੀ, ਕੋਈ ਵੀ ਸਰਕਾਰ ਆਈ, ਇਸ ਤੇ ਕੰਮ ਕਾਫੀ ਸਮੇਂ ਤੋਂ ਚਲ ਰਿਹਾ ਸੀ ਅਤੇ ਇਸਦੇ ਪੂਰਾ ਹੋਣ ਨਾਲ ਸਾਰੇ ਪੰਜਾਬ ਨੂੰ ਕਾਫੀ ਫਾਇਦਾ ਹੋਣਾ ਹੈ ਅਤੇ ਬਿਜਲੀ ਪੈਦਾ ਹੋਣੀ ਹੈ।

*4.14 ਵਜੇ ਸ਼ਾਮ

(ਇਸ ਸਮੇਂ* ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਜਿਥੇ ਇਸਦਾ ਕਰੈਡਿਟ ਮਜੂਦਾ ਸਰਕਾਰ ਨੂੰ ਜਾਂਦਾ ਹੈ ਉਥੇ ਉਸ ਪਾਰਟੀ ਨੂੰ ਵੀ ਜਾਂਦਾ ਹੈ ਜਿਸ ਦੀਆਂ ਸਰਕਾਰਾਂ ਵੇਲੇ 80% ਕੰਮ ਕੀਤਾ ਗਿਆ ਅਤੇ ਅਮਾਊਂਟ ਵੀ ਏਨੀ ਹੀ ਖਰਚੀ ਗਈ। ਇਥੇ ਡਿਪਟੀ ਸਪੀਕਰ ਸਾਹਿਬ, ਵਾਰ ਵਾਰ ਡਿਸਕਸ਼ਨ ਹੋਈ ਐਸ.ਵਾਈ.ਐਲ. ਦੇ ਬਾਰੇ ਅਤੇ ਅਸੀਂ ਵਾਰ ਵਾਰ ਸੁਣਦੇ ਚਲੇ ਆ ਰਹ ਹਾਂ ਕਿ ਐਸ.ਵਾਈ.ਐਲ. ਤੇ ਕੰਮ ਨਹੀਂ ਹੋਣ ਦੇਣਾ। ਪਾਣੀ ਦੀ ਸਮੱਸਿਆ ਹੋਣ ਦੇ ਕਾਰਨ ਜਿਥੇ ਇਸ ਗੱਲ ਨਾਲ ਅਸੀਂ ਵੀ ਆਪਣੀ ਸਹਿਮਤੀ ਦਰਸਾਈ ਹੈ ਪਰ ਇਸ ਦਾ ਕੋਈ ਫੈਸਲਾ ਹਾਲੇ ਵੀ ਸਹੀ ਤੌਰ ਤੇ ਆ ਨਹੀਂ ਰਿਹਾ। ਜਿਥੇ ਇਕ ਪਾਸੇ ਐਸ.ਵਾਈ.ਐਲ. ਦਾ ਖਰਚਾ ਚਲ ਰਿਹਾ ਹੈ ਜੋ ਕਿ ਮੇਰੀ ਨਾਲਿਜ ਦੇ ਮੁਤਾਬਿਕ 10 ਕਰੋੜ ਰੁਪਿਆ ਐਨੂਅਲੀ ਬਣਦਾ ਹੈ ਕਿਉਂਕਿ ਸਟਾਫ ਵਿਚ 6 ਸੁਪਰਿਨਟੈਂਡਿੰਗ ਇੰਜੀ-ਨੀਅਰ ਸਰਕਲ ਹਨ, ਬਾਕੀ ਨਾਲ ਲਗੇ ਹੋਏ ਐਸ.ਡੀ.ਓ. ਅਤੇ ਐਕਸ.ਈ.ਐਨ. ਹਨ, ਜਦ ਕਿ ਕੰਮ ਕੋਈ ਨਹੀਂ ਅਤੇ ਇਹ ਆਫਿਸ ਇਸਟੈਬਲਿਸ਼ ਹੋਏ ਹੋਏ ਹਨ। ਇਸ ਦੇ ਸਬੰਧ ਵਿਚ ਮੈਂ ਸਮਝਦਾ ਹਾਂ ਕਿ ਸਹੀ ਤੌਰ ਤੇ ਕੋਈ ਕੰਕਰੀਟ ਫੈਸਲਾ ਕਰ ਲੈਣਾ ਚਾਹੀਦਾ ਹੈ, ਜਦ ਇਸ ਨੂੰ ਬਣਾਉਣਾ ਹੀ ਨਹੀਂ, ਜਦ ਇਸ ਨੇ ਕੋਈ ਕੰਮ ਹੀ ਨਹੀਂ

ਕਰਨਾ ਤਾਂ ਫਿਰ ਏਡੀ ਵੱਡੀ ਆਰਗੇ-ਨਾਈਜ਼ੇਸ਼ਨ, ਏਡੇ ਵੱਡੇ ਇਨਫਰਾਸਟਰੱਕਚਰ ਨੂੰ ਕਾਇਮ ਰੱਖਣ ਦਾ ਕੀ ਫਾਇਦਾ ਹੈ। ਇਸ ਦੇ ਉਪਰ ਏਨਾ ਵੱਡਾ ਖਰਚਾ ਪੰਜਾਬ ਦੇ ਬਜਟ ਵਿਚੋਂ ਕੀਤਾ ਜਾ ਰਿਹਾ ਹੈ। ਇਸ ਦਾ ਜੋ ਸਟਾਫ ਹੈ, ਉਸ ਨੂੰ ਨਾਲ ਦੇ ਕਿਸੇ ਹੋਰ ਡਿਪਾਰਟਮੈਂਟ ਵਿਚ ਮਰਜ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਨਾਲ ਇਹ ਜੋ ਖਰਚ ਦੀ, ਪੈਸੇ ਦੀ ਸਮੱਸਿਆ ਆ ਰਹੀ ਹੈ, ਇਸ ਦਾ ਸਮਾਧਾਨ ਕੀਤਾ ਜਾ ਸਕਦਾ ਹੈ।

ਇਨ੍ਹਾਂ ਮੰਗਾਂ ਦੇ ਬਾਰੇ ਮੈਂ ਇਸ ਕਿਤਾਬ ਦੇ ਵਿਚੋਂ ਕੁਝ ਪੜ੍ਹ ਰਿਹਾ ਸੀ। ਇਕ ਗੱਲ ਦੀ ਇਥੇ ਹਾਊਸ ਦੇ ਵਿਚ ਬਾਰ ਬਾਰ ਬੇਨਤੀ ਕੀਤੀ ਗਈ ਸੀ ਕਿ ਜਿਥੋਂ ਤੱਕ ਨਹਿਰਾਂ ਦਾ ਸਵਾਲ ਹੈ, ਇਨ੍ਹਾਂ ਨਹਿਰਾਂ ਦੇ ਕਿਨਾਰੇ ਜਿਹੜੀਆਂ ਸੜਕਾਂ ਹਨ, ਉਹ ਬਿਲਕੁਲ ਟੁੱਟੀਆਂ ਪਈਆਂ ਹਨ ਅਤੇ ਨਹਿਰਾਂ ਦੇ ਕਿਨਾਰੇ ਵੀ ਬਿਲਕੁਲ ਟੁੱਟੇ ਪਏ ਹਨ। ਇਨ੍ਹਾਂ ਦਾ ਬੁਰਾ ਹਾਲ ਹੈ ਕਿ ਜਿਹੜੀ ਟਰੈਫਿਕ ਇਨ੍ਹਾਂ ਨਹਿਰਾਂ ਤੇ ਚਲਦੀ ਹੈ, ਉਹ ਕਦੀ ਵੀ ਨਹਿਰ ਵਿਚ ਡਿਗ ਸਕਦੀ ਹੈ। ਖਾਸ ਕਰਕੇ ਕੰਡੀ ਕੈਨਾਲ ਵਿਚ ਇਹੋ ਜਿਹੀ ਹਾਲਤ ਹੋਈ ਪਈ ਹੈ। ਨਹਿਰਾਂ ਦੇ ਕਿਨਾਰੇ ਦੀਆਂ ਸੜਕਾਂ ਦੀ ਰਿਪੇਅਰ ਹੋਣੀ ਚਾਹੀਦੀ ਹੈ। ਇਸ ਦੇ ਨਾਲ ਪਾਣੀ ਦੇ ਵਾਸਤੇ ਜਿਹੜੇ ਖਾਲੇ ਬਣੇ ਹੋਏ ਹਨ, ਉਨ੍ਹਾਂ ਦੀ ਵੀ ਰਿਪੇਅਰ ਹੋਣੀ ਚਾਹੀਦੀ ਹੈ। ਕੰਡੀ ਕੈਨਾਲ ਜਦੋਂ ਆਬਾਦੀਆਂ ਵਿਚੋਂ ਨਿਕਲਦੀ ਹੈ ਤਾਂ ਕਈ ਵਾਰ ਖੇਲ੍ਹਦੇ ਖੇਲ੍ਹਦੇ ਬੱਚੇ ਉਸ ਵਿਚ ਡਿਗ ਪੈਂਦੇ ਹਨ। ਇਸ ਕਰਕੇ ਉਥੇ ਸਾਈਡਾਂ ਤੇ ਪ੍ਰੋਟੈਕਸ਼ਨ ਬੰਨ੍ਹ ਲਗਾਉਣੇ ਚਾਹੀਦੇ ਹਨ ਤਾਂ ਕਿ ਬੱਚੇ ਸਾਈਕਲ ਵਾਲੇ ਜਾਂ ਸਕੂਟਰਾਂ ਵਾਲੇ ਉਸ ਵਿਚ ਨਾ ਗਿਰਨ।

ਇਕ ਹੋਰ ਪ੍ਰੋਵੀਜ਼ਨ ਹੈ ਜਿਹੜੀ ਮੈਨੂੰ ਇਸ ਬਜਟ ਦੇ ਵਿਚੋਂ ਨਹੀਂ ਮਿਲੀ। ਮੈਂ ਇਸ ਦੇ ਬਾਰੇ ਬਜਟ ਸਪੀਚ ਦੇ ਵਿਚ ਵੀ ਕਿਹਾ ਸੀ ਅਤੇ ਹੁਣ ਫਿਰ ਦੁਹਰਾਉਣਾ ਚਾਹੁੰਦਾ ਹਾਂ। ਡੀਪ ਟਿਊਬਵੈਲਾਂ ਵਾਸਤੇ ਇਥੇ ਬਾਰ ਬਾਰ ਬੇਨਤੀ ਕੀਤੀ ਗਈ ਹੈ ਕਿ ਇਹ ਜਰੂਰ ਲਗਾਉਣੇ ਚਾਹੀਦੇ ਹਨ। ਸਰਕਾਰ ਨੂੰ ਇਸ ਬਾਰੇ ਬੜੀ ਗੰਭੀਰ ਸੋਚ ਕਰਨੀ ਚਾਹੀਦੀ ਹੈ ਕਿਉਂਕਿ ਕੰਡੀ ਏਰੀਏ ਵਿਚ ਅਤੇ ਪਹਾੜੀ ਏਰੀਏ ਵਿਚ ਪਾਣੀ ਦਾ ਕੋਈ ਤਸੱਲੀਬਖਸ਼ ਇੰਤਜ਼ਾਮ ਨਹੀਂ ਹੈ। ਉਥੇ ਪਾਣੀ ਦੀ ਬੜੀ ਤਕਲੀਫ ਹੈ, ਖਾਸ ਕਰਕੇ ਖੇਤਾਂ ਦੇ ਪਾਣੀ ਦੀ ਤਾਂ ਬਹੁਤ ਹੀ ਸਮੱਸਿਆ ਵਾਲੀ ਗੱਲ ਹੈ। ਇਸ ਦੇ ਵਾਸਤੇ ਕੋਈ ਪ੍ਰੋਵੀਜ਼ਨ ਜਰੂਰ ਕਰਨੀ ਚਾਹੀਦੀ ਹੈ। ਉਥੇ ਡੀਪ ਬੋਰ ਟਿਊਬਵੈਲ ਇਨ ਪਲੈਂਟੀ ਲਗਾਉਣੇ ਚਾਹੀਦੇ ਹਨ ਤਾਂ ਕਿ ਖੇਤਾਂ ਨੂੰ ਪਾਣੀ ਦਿੱਤਾ ਜਾ ਸਕੇ। ਸੈਂਟਰ ਨੇ ਵੀ ਕਿਹਾ ਹੈ ਕਿ ਅਸੀਂ ਹਰ ਖੇਤ ਨੂੰ ਪਾਣੀ ਦੇਣਾ ਹੈ ਲੇਕਿਨ ਇਥੇ ਇਸ ਤਰ੍ਹਾਂ ਦੀ ਕੋਈ ਪ੍ਰੋਵੀਜ਼ਨ ਹੀ ਨਹੀਂ ਹੈ। ਸੋ, ਇਸ ਕੰਮ ਵਾਸਤੇ ਕੋਈ ਪ੍ਰੋਵੀਜ਼ਨ ਜ਼ਰੂਰ ਕਰਨੀ ਚਾਹੀਦੀ ਹੈ।

ਐਜੂਕੇਸ਼ਨ ਦੇ ਬਾਰੇ ਮੈਂ ਗੱਲ ਕਰਨੀ ਚਾਹੁੰਦਾ ਹਾਂ ਕਿ ਜਦੋਂ ਇਹ ਸਰਕਾਰ ਦੋ ਸਾਲ ਪਹਿਲਾਂ ਸੱਤਾ ਵਿਚ ਆਈ ਸੀ ਤਾਂ ਬਹੁਤ ਵੱਡੀਆਂ ਵਡੀਆਂ ਗੱਲਾਂ ਇਸ ਨੇ ਕੀਤੀਆਂ - ਬਜਟ ਵਿਚ ਵੀ ਅਤੇ ਗਵਰਨਰ ਦੀ ਸਪੀਚ ਵਿਚ ਵੀ। ਆਦਰਸ਼ ਸਕੂਲਾਂ ਦੀ ਗੱਲ ਕੀਤੀ ਗਈ ਸੀ। ਅੱਜ ਉਨ੍ਹਾਂ ਸਕੂਲਾਂ ਦਾ ਨਾਂ ਹੀ ਨਹੀਂ ਦਿਖਾਈ ਦੇ ਰਿਹਾ, ਨਾ ਬਜਟ ਵਿਚ ਅਤੇ ਨਾ ਹੀ ਕਿਸੇ ਸਪੀਚ ਵਿਚ। ਇਹ ਪਤਾ ਨਹੀਂ ਲੱਗ ਰਿਹਾ ਕਿ

[ਸ੍ਰੀ ਰਮੇਸ਼ ਚੰਦਰ ਡੋਗਰਾ]

ਇਸ ਸਕੀਮ ਨੂੰ ਇਹ ਕੰਟੀਨਿਊ ਕਰ ਰਹੇ ਹਨ ਜਾਂ ਕਿ ਖਤਮ ਕਰ ਰਹੇ ਹਨ । ਇਸ ਦੇ ਵਿਚ ਇਸ ਦਾ ਕੋਈ ਵੇਰਵਾ ਨਹੀਂ ਦਿੱਤਾ ਗਿਆ । ਇਸ ਤੋਂ ਇਲਾਵਾ ਬਹੁਤ ਸਾਰੇ ਸਕੂਲ ਐਸੇ ਸਨ ਜਿਹੜੇ ਸਾਡੇ ਟਾਈਮ ਦੇ ਵਿਚ ਅਪਗਰੇਡ ਹੋਏ ਸੀ । ਉਸ ਵਕਤ 500 ਸਕੂਲ ਹਰ ਸਾਲ ਅਪਗਰੇਡ ਹੁੰਦਾ ਸੀ । ਜਦਕਿ ਇਨ੍ਹਾਂ ਦੇ 2 ਸਾਲਾਂ ਵਿਚ ਟੋਟਲ 4 ਸਕੂਲ ਅਪਗਰੇਡ ਹੋਏ ਹਨ । ਉਹ ਜਿਹੜੇ 500 ਸਕੂਲ 1996-97 ਵਿਚ ਅਪਗਰੇਡ ਹੋਏ ਸੀ, ਉਨ੍ਹਾਂ ਬਾਰੇ ਸਾਨੂੰ ਕੋਈ ਵੇਰਵਾ ਨਹੀਂ ਪਤਾ ਲੱਗਿਆ ਕਿ ਉਹ ਡੀਨੋਟੀਫਾਈ ਕਰ ਦਿੱਤੇ ਹਨ ਜਾਂ ਉਹ ਨੋਟੀਫਿਕੇਸ਼ਨ ਉਸੇ ਤਰ੍ਹਾਂ ਹੀ ਰੱਖੀ ਹੋਈ ਹੈ । ਸਾਨੂੰ ਕੁਝ ਨਹੀਂ ਪਤਾ ਲੱਗ ਰਿਹਾ ਕਿ ਉਨ੍ਹਾਂ ਸਕੂਲਾਂ ਨੂੰ ਅਪਗਰੇਡ ਕਰਨਾ ਹੈ ਜਾਂ ਉਨ੍ਹਾਂ ਨੂੰ ਬਦਲਣਾ ਹੈ । ਸਰਕਾਰ ਇਸ ਗੱਲ ਤੋਂ ਸਾਨੂੰ ਗਿਆਤ ਕਰਵਾਏ । ਟੀਚਰਾਂ ਦੀਆਂ ਬਹੁਤ ਸਾਰੀਆਂ ਪੋਸਟਾਂ ਖਾਲੀ ਪਈਆਂ ਹੋਈਆਂ ਹਨ, ਖਾਸ ਕਰਕੇ ਪਹਾੜੀ ਏਰੀਏ ਵਿਚ, ਬੇਟ ਦੇ ਏਰੀਏ ਵਿਚ ਅਤੇ ਬਾਰਡਰ ਦੇ ਏਰੀਏ ਵਿਚ । ਐਜੂਕੇਸ਼ਨ ਮਨਿਸਟਰ ਨੇ ਖੁਦ ਵੀ ਮੰਨਿਆ ਹੈ ਕਿ ਟੀਚਰਾਂ ਦੀਆਂ ਬਹੁਤ ਸਾਰੀਆਂ ਪੋਸਟਾਂ ਖਾਲੀ ਪਈਆਂ ਹੋਈਆਂ ਹਨ । ਇਨ੍ਹਾਂ ਪੋਸਟਾਂ ਨੂੰ ਭਰਨ ਵਾਸਤੇ ਉਪਰਾਲਾ ਕਰਨਾ ਚਾਹੀਦਾ ਹੈ । ਇਕ ਪਾਸੇ ਟੀਚਰ ਹੜਤਾਲਾਂ ਤੇ ਬੈਠੇ ਹਨ, ਕੁਝ ਦੀ ਤਾਂ ਡੈੱਥ ਵੀ ਹੋ ਗਈ ਹੈ ਅਤੇ ਕਈਆਂ ਨੇ ਸੁਸਾਈਡ ਵੀ ਕਰ ਲਿਆ ਹੈ ਅਤੇ ਦੂਜੇ ਪਾਸੇ ਟੀਚਰਾਂ ਦੀਆਂ ਪੋਸਟਾਂ ਖਾਲੀ ਪਈਆਂ ਹਨ । ਪੋਸਟਾਂ ਨਾ ਭਰਨ ਕਰਕੇ ਬੇਰੋਜ਼ਗਾਰ ਟੀਚਰਾਂ ਨੂੰ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਕਈਆਂ ਦੀ ਤਾਂ ਮੈਰਿਜ ਦੀ ਪ੍ਰੋਪੋਜ਼ਲ ਇਸੇ ਗੱਲ ਤੇ ਟਿਕੀ ਹੋਈ ਸੀ । ਉਹ 1700 ਟੀਚਰ ਬਾਹਰ ਬੈਠੇ ਹਨ ਜਦ ਕਿ ਇਹ ਆਪ ਕਹਿੰਦੇ ਹਨ ਕਿ 4000 ਟੀਚਰਾਂ ਦੀਆਂ ਪੋਸਟਾਂ ਖਾਲੀ ਪਈਆਂ ਹਨ ।

**ਸਰਦਾਰ ਮੱਖਣ ਸਿੰਘ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਇਹ ਕਰਦਾ ਹਾਂ ਕਿ ਇਹ ਸਾਹਮਣੇ ਬੈਠੇ ਵੀਰ ਟੀਚਰਾਂ ਦਾ ਜ਼ਿਕਰ ਕਰਦੇ ਹਨ ਜਦੋਂ ਕਿ ਸਚਾਈ ਇਹ ਹੈ ਕਿ ਇਨ੍ਹਾਂ ਭਰਾਵਾਂ ਨੇ ਐਡਵਰਟਾਈਜ਼ ਥੋੜ੍ਹੇ ਟੀਚਰ ਕੀਤੇ ਸਨ ਔਰ ਭਰਤੀ ਬਹੁਤੇ ਕਰ ਲਏ । ਫਿਰ ਜਦੋਂ ਕੋਰਟਾਂ ਵਿੱਚ ਇਹ ਗੱਲ ਗਈ ਤਾਂ ਉਨ੍ਹਾਂ ਨੂੰ 89 ਡੇਜ਼ ਤੇ ਕਰ ਦਿੱਤਾ । ਪੰਜਾਬ ਸਰਕਾਰ ਨੇ ਪੂਰੀ ਸੁਹਿਰਦਤਾ ਦੇ ਨਾਲ ਉਨ੍ਹਾਂ ਵਾਸਤੇ ਨੋਟੀਫਿਕੇਸ਼ਨ ਵੀ ਕੀਤਾ ਪਰ ਫਿਰ ਕੋਰਟ ਨੇ ਉਨ੍ਹਾਂ ਨੂੰ ਫਾਰਗ ਕਰ ਦਿੱਤਾ । ਹਾਈਕੋਰਟ ਦੀ ਅਪੀਲ ਸੁਪਰੀਮ ਕੋਰਟ ਦੇ ਵਿੱਚ ਕੀਤੀ ਗਈ । ਸੁਪਰੀਮ ਕੋਰਟ ਨੇ ਵੀ ਫੈਸਲਾ ਇਨ੍ਹਾਂ ਟੀਚਰਾਂ ਦੇ ਖਿਲਾਫ ਕਰ ਦਿੱਤਾ । ਹੁਣ ਵੀ ਕਾਰਵਾਈ ਕੀਤੀ ਜਾ ਰਹੀ ਹੈ । ਉਨ੍ਹਾਂ ਨੇ 6700 ਟੀਚਰ ਰੱਖ ਦਿੱਤੇ ਸਨ । ਉਨ੍ਹਾਂ ਵਿਚੋਂ ਬਹੁਤ ਸਾਰੇ ਹੁਣ ਤੱਕ ਐਡਜਸਟ ਕਰ ਦਿੱਤੇ ਗਏ ਹਨ । ਹੁਣ ਸਿਰਫ 1767 ਟੀਚਰ ਬਾਕੀ ਰਹਿੰਦੇ ਹਨ.........(ਵਿਘਨ)

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਆਪਣੀ ਸਾਰੀ ਗੱਲ ਕਹਿ ਲੈਣ ਦਿਓ । ਮੈਂ ਬਾਅਦ ਵਿੱਚ ਹਰ ਪੁਆਇੰਟ ਦਾ ਜਵਾਬ ਦੇ ਦਿਆਂਗਾ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, 1700 ਟੀਚਰ ਇਸ ਵੇਲੇ ਬਾਹਰ ਹੰਗਰ ਸਟਰਾਈਕ ਤੇ ਬੈਠੇ ਹਨ । ਇਨ੍ਹਾਂ ਨੂੰ ਇੰਪਲਾਇਮੈਂਟ ਦੇਣ ਵਾਸਤੇ ਸਰਕਾਰ ਵੱਲੋਂ ਜੋ ਵੀ ਯਤਨ ਕੀਤਾ ਜਾ ਸਕਦਾ ਹੈ, ਕਰਨਾ ਠੀਕ ਹੈ । ਅਸੀਂ ਇਸ ਗੱਲ ਵਾਸਤੇ ਸਰਕਾਰ ਨੂੰ ਹਰ ਤਰ੍ਹਾਂ ਸਪੋਰਟ ਕਰਾਂਗੇ । ਜੇ ਲੋੜ ਹੈ ਤਾਂ ਭਾਵੇਂ ਕੋਈ ਆਰਡੀਨੈਂਸ ਲੈ ਆਓ ਜਾਂ ਬਿੱਲ ਲੈ ਆਓ we are prepared to support it. ਅਸੀਂ ਹਰ ਤਰੀਕੇ ਨਾਲ ਹੈਲਪ ਕਰਾਂਗੇ ਤਾਂ ਕਿ ਇਹ ਜਿਹੜੇ ਬੱਚੇ ਹਨ, ਇਹ ਰੀਹੈਬਲੀਟੇਟ ਹੋ ਜਾਣ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਇਨ੍ਹਾਂ ਵਾਸਤੇ ਬਹੁਤ ਜਲਦੀ ਕੋਈ ਹੱਲ ਕਰਨਾ ਚਾਹੀਦਾ ਹੈ । ਅਗਰ ਕੋਈ ਟੈਕਨੀਕਲ ਮਿਸਟੇਕ ਹੋ ਗਈ ਹੈ ਤਾਂ ਉਸ ਨੂੰ ਰੈਕਟੀਫਾਈ ਕੀਤਾ ਜਾ ਸਕਦਾ ਹੈ । ਇਸ ਵਿੱਚ ਕਿਸੇ ਦਾ ਕੋਈ ਵਿਲਫੁੱਲ ਫਾਲਟ ਨਹੀਂ ਹੈ । ਗਲਤੀ ਨੂੰ ਰੈਕਟੀਫਾਈ ਕਰਨ ਵਾਸਤੇ ਸਟੈਪ ਲੈਣੇ ਚਾਹੀਦੇ ਹਨ ਔਰ ਇਨ੍ਹਾਂ ਟੀਚਰਾਂ ਨੂੰ ਰੀਹੈਬਲੀਟੇਟ ਕਰਨ ਵਿੱਚ ਕੋਈ ਮੁਸ਼ਕਲ ਨਹੀਂ ਹੋਣੀ ਚਾਹੀਦੀ ।

ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਸਕੂਲਾਂ ਦੀਆਂ ਬਿਲਡਿੰਗਾਂ ਦੀ ਪਰੋਵੀਜ਼ਨ ਦੀ ਗੱਲ ਆਉਂਦੀ ਹੈ । ਸਾਡੇ ਇਲਾਕੇ ਦੇ ਵਿੱਚ ਬਹੁਤ ਸਾਰੇ ਸਕੂਲ, ਕਈ ਪ੍ਰਾਇਮਰੀ, ਮਿਡਲ ਔਰ ਇਸ ਦੇ ਨਾਲ ਨਾਲ ਪਲੱਸ ਟੂ ਪ੍ਰਣਾਲੀ ਦੇ ਹਾਈ ਸਕੂਲ ਵੀ ਅਜੇ ਤੱਕ ਐਸੇ ਹਨ ਜਿਨ੍ਹਾਂ ਦੀਆਂ ਬਿਲਡਿੰਗਾਂ ਸਹੀ ਤਰੀਕੇ ਦੇ ਨਾਲ ਨਹੀਂ ਬਣੀਆਂ ਅਤੇ ਸਕੂਲਾਂ ਦੀਆਂ ਬਿਲਡਿੰਗਾਂ ਦੀ ਬਹੁਤ ਘਾਟ ਹੈ, ਕਮਰਿਆਂ ਦੀ ਬਹੁਤ ਘਾਟ ਹੈ । ਇਸ ਵਾਸਤੇ ਸਰਕਾਰ ਨੂੰ ਜਿਆਦਾ ਪਰੋਵੀਜ਼ਨ ਕਰਨੀ ਚਾਹੀਦੀ ਹੈ ਤਾਂ ਕਿ ਬੱਚਿਆਂ ਨੂੰ ਸਕੂਲ ਵਿੱਚ ਬੈਠਣ ਦੀ ਥਾਂ ਠੀਕ ਢੰਗ ਨਾਲ ਮਿਲ ਸਕੇ ਔਰ ਟੀਚਰਾਂ ਦੀ ਸ਼ਾਰਟੇਜ ਨੂੰ ਵੀ ਪੂਰਾ ਕਰਨਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਹੁਸ਼ਿਆਰਪੁਰ ਵਿੱਚ ਪਿੱਛੇ ਜਿਹੇ ਕੁਝ ਪੈਸਾ ਭੇਜਿਆ ਗਿਆ ਸੀ । ਪਿੱਛੇ ਕੁਐਸਚਨ ਆਵਰ ਦੇ ਵਿੱਚ ਵੀ ਗੱਲ ਚਲਦੀ ਰਹੀ ਹੈ । ਮੈਂ ਵੇਖਿਆ ਹੈ ਕਿ ਪੈਸੇ ਦੀ ਵੰਡ ਮੰਤਰੀ ਜੀ ਰਾਹੀਂ ਇਥੋਂ ਹੀ ਕਰਕੇ ਭੇਜ ਦਿੱਤੀ ਗਈ, ਬਨਿਸਬਤ ਕਿ ਇਸ ਪੈਸੇ ਦੀ ਵੰਡ ਪਲਾਨਿੰਗ ਬੋਰਡ ਰਾਹੀਂ ਹੁੰਦੀ । ਇਥੋਂ ਪਲਾਨਿੰਗ ਬੋਰਡ ਨੂੰ ਹੀ ਕਹਿ ਦਿੱਤਾ ਗਿਆ ਹੈ ਕਿ ਅੱਗੇ ਪੈਸੇ ਇਸ ਹਿਸਾਬ ਨਾਲ ਭੇਜ ਦਿੱਤੇ ਜਾਣ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਇਥੋਂ ਹੀ ਪੈਸੇ ਦੀ ਵੰਡ ਕਰ ਦੇਣਾ ਠੀਕ ਨਹੀਂ, ਕਿਉਂਕਿ ਕਈ ਸਕੂਲ ਅਜਿਹੇ ਹਨ ਜਿਨ੍ਹਾਂ ਨੂੰ ਬਿਲਡਿੰਗ ਦੀ ਲੋੜ ਨਹੀਂ ਉਥੇ ਵੀ ਪੈਸੇ ਭੇਜ ਦਿੱਤੇ ਗਏ, ਪਰੰਤੂ ਕਈ ਸਕੂਲ ਅਜਿਹੇ ਹਨ ਜਿੱਥੇ ਕਮਰਿਆਂ ਦੀ ਲੋੜ ਹੈ, ਬਿਲਡਿੰਗ ਦੀ ਲੋੜ ਹਾਲੇ ਵੀ ਹੈ ਪਰ ਉਨ੍ਹਾਂ ਦਾ ਕੋਈ ਨਾਂ ਹੀ ਨਹੀਂ ਆਇਆ । ਮੈਂ ਸਮਝਦਾ ਹਾਂ ਕਿ ਸਬੰਧਤ ਹਲਕੇ ਦੇ ਐਮ.ਐਲ.ਏ. ਨੂੰ ਪੁੱਛ ਕੇ ਪੈਸੇ ਦਿੱਤੇ ਜਾਣੇ ਚਾਹੀਦੇ ਸਨ ਕਿਉਂਕਿ ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਕਿੱਥੇ ਕਿੱਥੇ, ਕਿਹੜੇ ਕਿਹੜੇ ਸਕੂਲ ਵਿੱਚ ਕਿਸ ਤਰ੍ਹਾਂ ਦੀਆਂ ਸਮੱਸਿਆਵਾਂ ਹਨ । ਇਹ ਪੈਸਿਆਂ ਦੀ ਵੰਡ ਦਾ ਸਾਰਾ ਕੰਮ ਪਲਾਨਿੰਗ ਬੋਰਡ ਦੇ ਸਪੁਰਦ ਕਰਨਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਨਵੇਂ ਕਾਲਜਾਂ ਦੀਆਂ ਬਿਲਡਿੰਗਾਂ ਬਨਾਉਣ ਵਾਸਤੇ ਕੋਈ ਪਰੋਵੀਜ਼ਨ ਨਹੀਂ ਦੱਸੀ ਗਈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਤਲਵਾੜਾ ਵਿੱਚ ਅਸੀਂ ਗੌਰਮਿੰਟ ਕਾਲਜ ਬਣਾਇਆ ਸੀ ਔਰ ਉਹ ਕਾਲਜ ਚੱਲ ਰਿਹਾ ਹੈ । ਉਸ ਵਾਸਤੇ

[ਸ੍ਰੀ ਰਮੇਸ਼ ਚੰਦਰ ਡੋਗਰਾ]

ਜ਼ਮੀਨ ਦੀ ਬਹੁਤ ਜ਼ਰੂਰਤ ਹੈ । ਉਸ ਕਾਲਜ ਵਾਸਤੇ ਅਸੀਂ ਭਾਖੜਾ ਬਿਆਸ ਮੈਨੇਜਮੈਂਟ ਕੋਲੋਂ 35 ਏਕੜ ਜ਼ਮੀਨ ਲਈ ਹੈ । ਉਸ ਨੂੰ ਬਨਾਉਣ ਵਾਸਤੇ ਵੀ ਸਰਕਾਰ ਨੂੰ ਯਤਨ ਕਰਨੇ ਚਾਹੀਦੇ ਹਨ । ਇਸ ਗੱਲ ਦਾ ਵਾਇਦਾ ਮੁੱਖ ਮੰਤਰੀ ਜੀ ਨੇ ਕੀਤਾ ਸੀ ਕਿ ਇਸ ਕਾਲਜ ਦੀ ਬਿਲਡਿੰਗ ਬਣਾਈ ਜਾਵੇਗੀ ਲੇਕਿਨ ਉਥੇ ਕੋਈ ਕੰਮ ਹੋਇਆ ਦੱਸਿਆ ਨਹੀਂ ਗਿਆ । ਮੈਂ ਚਾਹਾਂਗਾ ਕਿ ਇਸ ਕਾਲਜ ਦੀ ਬਿਲਡਿੰਗ ਨੂੰ ਬਨਾਉਣ ਦੇ ਤੁਰੰਤ ਉਪਰਾਲੇ ਕਰਨੇ ਚਾਹੀਦੇ ਹਨ ।

ਸਕੂਲਾਂ ਦੇ ਵਿੱਚ ਟੀਚਰਾਂ ਦੀ ਟ੍ਰੇਨਿੰਗ ਬਾਰੇ ਔਰ ਇਸ ਦੇ ਨਾਲ ਬੱਚਿਆਂ ਲਈ ਐਨ.ਐਸ.ਐਸ. ਔਰ ਇਸ ਤਰ੍ਹਾਂ ਦੀਆਂ ਹੋਰ ਵੀ ਜਿਹੜੀਆਂ ਨਸੈਸਰੀ ਰਿਕੁਆਇਰਮੈਂਟਸ ਹਨ, ਉਹ ਪੂਰੀਆਂ ਹੋਣੀਆਂ ਚਾਹੀਦੀਆਂ ਹਨ ਜਿਸ ਨਾਲ ਬੱਚਿਆਂ ਨੂੰ ਠੀਕ ਢੰਗ ਨਾਲ ਪਰਫੁੱਲਤ ਹੋਣ ਦਾ ਮੌਕਾ ਮਿਲਦਾ ਰਹੇ ਅਤੇ ਉਹ ਆਪਣੀ ਰਿਸਪਾਂਸੀਬਿਲਟੀ ਵੀ ਸਮਝਣ ਦੇ ਯੋਗ ਹੋ ਸਕਣ । ਇਸ ਵਿੱਚ ਯੂਥ ਕਲੱਬ ਵੀ ਆ ਜਾਂਦਾ ਹੈ, ਐਨ. ਐਸ.ਐਸ. ਵੀ ਆ ਜਾਂਦਾ ਹੈ ਅਤੇ ਹੋਰ ਵੀ ਅਨੇਕਾਂ ਨਸੈਸਰੀ ਐਕਟੀਵਿਟੀਜ਼ ਆ ਜਾਂਦੀਆਂ ਹਨ ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਹੋਮ ਵਿਭਾਗ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਦੀ ਇਹ ਸਰਕਾਰ ਆਈ ਹੈ, ਸਾਰੇ ਪੰਜਾਬ ਵਿਚ ਅਰਾਜਕਤਾ ਫੈਲੀ ਹੋਈ ਹੈ । ਅਪੋਜ਼ੀਸ਼ਨ ਪਾਰਟੀ ਨੂੰ ਤਾਂ ਇਸ ਨੇ ਬਹੁਤ ਸਾਰੀਆਂ ਸਮੱਸਿਆਵਾਂ ਦੇਣੀਆਂ ਸ਼ੁਰੂ ਕੀਤੀਆਂ ਹੋਈਆਂ ਹਨ । ਇਨ੍ਹਾਂ ਦੇ ਵਰਕਰ ਅਗਰ ਕੋਈ ਗਲਤ ਕੰਮ ਕਰਦੇ ਹਨ ਅਤੇ ਉਨ੍ਹਾਂ ਉਤੇ ਧਾਰਾ 326 ਬਣਦੀ ਹੋਵੇ ਤਾਂ ਉਨ੍ਹਾਂ ਤੇ ਧਾਰਾ 323 ਬਣਾ ਦਿੱਤੀ ਜਾਂਦੀ ਹੈ । ਜੇਕਰ ਸਾਡੇ ਕਿਸੇ ਵਰਕਰ ਤੇ ਕਿਸੇ ਕਾਰਨ ਧਾਰਾ 323 ਬਣਦੀ ਹੋਵੇ ਤਾਂ ਉਸ ਦੇ ਖ਼ਿਲਾਫ ਧਾਰਾ 326 ਲਗਾ ਦਿੱਤੀ ਜਾਂਦੀ ਹੈ । ਇਸ ਤਰ੍ਹਾਂ ਸਾਰੇ ਪੰਜਾਬ ਵਿਚ ਅਰਾ- ਜਕਤਾ ਫੈਲੀ ਹੋਈ ਹੈ । ਮੇਰੇ ਕੋਲ ਮਿਸਾਲਾਂ ਹਨ ... (ਵਿਘਨ)

**ਖੁਰਾਕ ਅਤੇ ਸਪਲਾਈ ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਮੇਰੇ ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਦੇ ਵਰਕਰਾਂ ਦੇ ਖਿਲਾਫ ਧਾਰਾ 323 ਦੀ ਥਾਂ ਤੇ ਧਾਰਾ 326 ਲਗਾ ਦਿੱਤੀ ਜਾਂਦੀ ਹੈ ਅਤੇ ਸਾਡੇ ਵਰਕਰਾਂ ਦੇ ਖਿਲਾਫ ਧਾਰਾ 326 ਦੀ ਥਾਂ ਧਾਰਾ 323 ਬਣਾਈ ਜਾਂਦੀ ਹੈ । ਮੈਂ ਕਹਿੰਦਾ ਹਾਂ ਕਿ ਜੇਕਰ ਕੋਈ ਸਪੈਸੀਫਿਕ ਇਨਸਟਾਂਸ ਹੈ ਤਾਂ ਇਹ ਦੱਸਣ । ਇਨ੍ਹਾਂ ਦਾ ਦਿੱਲੀ ਵਿਚ ਰਾਜ ਹੈ ਅਤੇ ਉਥੇ ਹਰ ਰੋਜ਼ 5–7 ਕਤਲ ਹੋ ਜਾਂਦੇ ਹਨ । ਇਹ ਪਹਿਲਾਂ ਆਪ ਦੇਖਣ । ਪੰਜਾਬ ਵਿਚ ਕੋਈ ਇਕ ਵੀ ਕੇਸ ਇਸ ਤਰ੍ਹਾਂ ਬਣਿਆ ਹੋਵੇ ਤਾਂ ਇਹ ਦੱਸਣ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਸਪੈਸੀਫਿਕ ਇਨਸਟਾਸ ਬਾਰੇ ਪੁਛਿਆ ਹੈ ਤਾਂ ਮੈਂ ਦੱਸ ਹੀ ਦਿੰਦਾ ਹਾਂ । ਸਾਡੇ ਦਸੂਹੇ ਵਿਚ ਝਗੜਾ ਹੋਇਆ । ਇਨ੍ਹਾਂ ਦੇ ਵਰਕਰਾਂ ਨੇ ਉਸ ਪਿੰਡ ਦੇ ਲੋਕਾਂ ਦੀ ਮਾਰ-ਕੁਟਾਈ ਕੀਤੀ । ਉਨ੍ਹਾਂ ਨੂੰ ਹਸਪਤਾਲ ਪਹੁੰਚਾਇਆ । ਉਥੇ ਇਨ੍ਹਾਂ ਨੇ ਉਨ੍ਹਾਂ ਨੂੰ ਪਕੜ ਕੇ ਬਹੁਤ ਮਾਰਿਆ । ਸਾਨੂੰ ਉਨ੍ਹਾਂ ਨੂੰ ਡੀ.ਐਮ.ਸੀ. ਲੁਧਿਆਣਾ ਲਿਜਾਣਾ ਪਿਆ । ਜੇਕਰ ਅਸੀਂ ਦੋ ਘੰਟੇ ਹੋਰ

ਲੇਟ ਹੋ ਜਾਂਦੇ ਤਾਂ ਉਨ੍ਹਾਂ ਨੇ ਮਰ ਜਾਣਾ ਸੀ ਅਸੀਂ ਪੁਲਿਸ ਨੂੰ ਬੜਾ ਕਿਹਾ ਕਿ ਇਨ੍ਹਾਂ ਨੂੰ ਜਸਟਿਸ ਦਿਓ । ਅਸੀਂ ਐਸ.ਐਸ.ਪੀ. ਨੂੰ ਮਿਲੇ । ਮੇਰੀ ਮਦਦ ਇਕ ਹੋਰ ਮੇਰੇ ਦੋਸਤ ਨੇ ਵੀ ਕੀਤੀ । ਸਾਡੇ ਬਾਰ ਬਾਰ ਕਹਿਣ ਤੇ 20 ਦਿਨਾਂ ਬਾਅਦ ਐਸ.ਐਸ.ਪੀ. ਨੇ ਕੁਝ ਬੰਦਿਆਂ ਨੂੰ ਫੜਿਆ ਤੇ ਅਰੈਸਟ ਕੀਤਾ ਜਿਹੜੇ ਕਿ ਇਨ੍ਹਾਂ ਦੀ ਪਾਰਟੀ ਦੇ ਸਰਕਰਦਾ ਵਰਕਰ ਸਨ । ਉਹ ਇਕ-ਦੋ ਬੰਦੇ ਤਿੰਨ ਮਹੀਨੇ ਜੇਲ੍ਹ ਵਿਚ ਰਹੇ । ਬਾਹਰ ਇਨ੍ਹਾਂ ਨੇ ਸਕੀਮਾਂ ਬਣਾਈਆਂ ਕਿ ਕਿਸੇ ਅਫਸਰ ਤੋਂ ਇਨਕੁਆਰੀ ਕਰਵਾ ਕੇ, ਉਨ੍ਹਾਂ ਨੂੰ ਬਾਹਰ ਕਢਵਾਇਆ ਜਾਵੇ । ਅਲਟੀਮੇਟਲੀ ਇਸ ਕੇਸ ਵਿਚ ਤਿੰਨ ਮਹੀਨੇ ਬਾਅਦ ਵਿਜੀਲੈਂਸ ਵਿਚ ਇਕ ਡੀ.ਆਈ.ਜੀ. ਨੂੰ ਲਾਇਆ ਗਿਆ । ਉਸ ਤੋਂ ਬਾਅਦ ਓਵਰ ਨਾਈਟ ਹੀ ਉਹ ਫਰੀ ਹੋ ਗਏ । ਇਹ ਅਰਾਜਕਤਾ ਨਹੀਂ ਤਾਂ ਹੋਰ ਕੀ ਹੈ ।

**ਸਿੰਚਾਈ ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਮਾਨਯੋਗ ਮੈਂਬਰ ਸਾਹਿਬ ਨੇ ਪਹਿਲਾਂ ਕੁਝ ਹੋਰ ਕਿਹਾ ਹੈ ਤੇ ਬਾਅਦ ਵਿਚ ਕੁਝ ਹੋਰ ਕਹਿਣ ਲਗ ਗਏ ਹਨ । ਇਨ੍ਹਾਂ ਨੇ ਕਿਹਾ ਹੈ ਕਿ ਸਾਡੇ ਵਰਕਰਾਂ ਤੇ ਧਾਰਾ 323 ਦੀ ਬਜਾਏ ਧਾਰਾ 326 ਲਗਾਈ ਜਾਂਦੀ ਹੈ ਅਤੇ ਹਾਕਮ ਪਾਰਟੀ ਦੇ ਵਰਕਰਾਂ ਤੇ ਧਾਰਾ 326 ਲਗਾਉਣ ਦੀ ਥਾਂ ਧਾਰਾ 323 ਬਣਾ ਦਿਤੀ ਜਾਂਦੀ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਨਯੋਗ ਮੈਂਬਰ ਬੜੇ ਸਿਆਣੇ ਹਨ ਅਤੇ ਮੰਤਰੀ ਵੀ ਰਹੇ ਹਨ । ਜੇਕਰ ਡਾਕਟਰ ਕਿਧਰੇ ਮੈਡੀਕਲ ਗਲਤ ਕਰ ਦਿੰਦਾ ਹੈ ਤਾਂ ਉਸ ਦੇ ਉਤੇ ਇਕ ਮੈਡੀਕਲ ਬੋਰਡ ਬਣਿਆ ਹੁੰਦਾ ਹੈ ਜਿਸ ਕੋਲ ਜਾਇਆ ਜਾ ਸਕਦਾ ਹੈ ਸਿਵਲ ਸਰਜਨ ਨੂੰ ਜਾਂ ਮੈਜਿਸਟਰੇਟ ਨੂੰ ਅਰਜ਼ੀ ਦਿੱਤੀ ਜਾ ਸਕਦੀ ਹੈ ਅਤੇ ਉਸ ਮੈਡੀਕਲ ਬੋਰਡ ਪਾਸੋਂ ਫਿਰ ਮੈਡੀਕਲ ਕਰਵਾਇਆ ਜਾ ਸਕਦਾ ਹੈ । ਜੇਕਰ ਪਹਿਲਾਂ ਗਲਤ ਹੋਇਆ ਹੋਵੇ ਤਾਂ ਉਹ ਠੀਕ ਕਰਵਾਇਆ ਜਾ ਸਕਦਾ ਹੈ । ਦੂਸਰੀ ਗੱਲ ਜਿਹੜੀ ਇਨ੍ਹਾਂ ਨੇ ਕਹੀ ਹੈ ਕਿ ਕਿ ਅਰੈਸਟ ਨਹੀਂ ਹੁੰਦੀ । ਜੇਕਰ ਗਲਤ ਬੰਦੇ ਫੜੇ ਜਾਣਗੇ ਅਤੇ ਉਨ੍ਹਾਂ ਉਤੇ ਗਲਤ ਪਰਚੇ ਬਣਾਏ ਜਾਣਗੇ ਤਾਂ ਉਹ ਤਾਂ ਇਨਕੁਆਰੀ ਉਪਰੰਤ ਬਾਹਰ ਹੀ ਨਿਕਲਣਗੇ । ਕਾਨੂੰਨ ਨਾ ਡੋਗਰਾ ਸਾਹਿਬ ਦਾ ਹੈ ਨਾ ਕਿਸੇ ਹੋਰ ਦਾ । ਜੇਕਰ ਗਲਤ ਬੰਦਾ ਫੜਿਆ ਜਾਂ ਫੜਾਇਆ ਗਿਆ ਹੈ ਤਾਂ ਉਸ ਨੇ ਤਾਂ ਬਾਹਰ ਨਿਕਲਣਾ ਹੀ ਨਿਕਲਣਾ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਮੈਂ ਦੋ ਮਿੰਟ ਵਿਚ ਹੀ ਖਤਮ ਕਰਾਂਗਾ । ਕਾਨੂੰਨ ਦੀ ਗੱਲ ਤਾਂ ਜੁਡੀਸ਼ਰੀ ਕੋਲ ਹੈ ਇਨ੍ਹਾਂ ਦੇ ਅਫਸਰਾਂ ਕੋਲ ਨਹੀਂ ਤੇ ਨਾ ਹੀ ਇਨ੍ਹਾਂ ਦੇ ਜਥੇਦਾਰਾਂ ਕੋਲ ਹੈ...

**ਸ਼੍ਰੀ ਡਿਪਟੀ ਸਪੀਕਰ** : ਡੋਗਰਾ ਜੀ, ਸਬਜੈਕਟ ਤੇ ਬੋਲੋ । ਇਥੇ ਕੋਈ ਜਥੇਦਾਰਾਂ ਦੀ ਗੱਲ ਨਹੀਂ ਚਲਦੀ ਪਈ ।

**ਸ਼੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ । ਡੋਗਰਾ ਸਾਹਿਬ ਸਾਡੇ ਮਾਨਯੋਗ ਮੈਂਬਰ ਹਨ, ਪਰ ਇਹ ਆਪਣੇ ਵੇਲੇ ਦੀ ਗੱਲ ਭੁੱਲ ਜਾਂਦੇ ਹਨ । ਇਨ੍ਹਾਂ ਵੇਲੇ ਇਕ ਮਾਮੂਲੀ ਇਨਸਾਨ ਨੂੰ ਵੀ. ਵੀ. ਆਈ. ਪੀ. ਦਾ ਦਰਜਾ ਦੇ ਕੇ ਰੈਸਟ ਹਾਊਸ ਵਿਚ ਰੱਖਿਆ ਗਿਆ । ਕੀ ਇਹ ਅੱਜ ਕਾਤੀਆ ਕਾਂਡ

[ਸ਼੍ਰੀ ਜਗਦੀਸ਼ ਸਾਹਨੀ]

ਬਾਰੇ ਭੁੱਲ ਗਏ ਹਨ ? ਉਹ ਇਨ੍ਹਾਂ ਦੇ ਰਾਜ ਵੇਲੇ ਦੀ ਅਗਜਕਤਾ ਸੀ । ਪਹਿਲਾਂ ਇਨ੍ਹਾਂ ਨੂੰ ਆਪਣੇ ਆਪ ਨੂੰ ਦੇਖਣਾ ਚਾਹੀਦਾ ਹੈ । ਆਪਣੀ ਮੰਜੀ ਥੱਲੇ ਸੋਟਾ ਫੇਰਨਾ ਚਾਹੀਦਾ ਹੈ । ਜਦੋਂ ਦੀ ਇਹ ਸਰਕਾਰ ਆਈ ਹੈ, ਕੋਈ ਵੀ ਅਜਿਹਾ ਇਨਸਟਾਂਸ ਨਹੀਂ ਹੋਇਆ ਅਤੇ ਨਾ ਹੀ ਅੱਗੇ ਨੂੰ ਹੋਣ ਦੇ ਕੋਈ ਅਸਾਰ ਹਨ । ਹਾਂ, ਇਹ ਹੌਲੇ ਹੌਲੇ ਇਹ ਅਸਾਰ ਪੈਦਾ ਨਾ ਕਰ ਦੇਣ, ਇਸ ਦਾ ਸਾਨੂੰ ਖਤਰਾ ਜ਼ਰੂਰ ਹੈ ।

ਸ੍ਰੀ ਰਮੇਸ਼ ਚੰਦਰ ਡੋਗਰਾ : ਡਿਪਟੀ ਸਪੀਕਰ ਸਾਹਿਬ, ਮੈਂ ਅਰਾਜਕਤਾ ਦੀ ਗੱਲ ਕਰਦਾ ਹਾਂ ਕਿ ਪੰਜਾਬ ਵਿੱਚ ਇਹ ਹਾਲਾਤ ਹਨ ਕਿ ਅੱਜ ਪੁਲਿਸ ਵਿਚਾਰੀ ਕੋਈ ਚੀਜ਼ ਨਹੀਂ ਅਤੇ ਇਹ ਹੀ ਸਭ ਕੰਮ ਕਰ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਅੱਜ ਬਹੁਤ ਸਾਰੀਆਂ ਮੈਰਿਡ ਲੜਕੀਆਂ ਦੀਆਂ ਡੈਥਸ ਹੋ ਰਹੀਆਂ ਹਨ ਅਤੇ ਪੁਲਿਸ ਸੁ-ਸਾਈਡ ਕਹਿ ਕੇ ਕੇਸ ਬੰਦ ਕਰ ਦਿੰਦੀ ਹੈ । ਇਹ ਬੜੀ ਮਾੜੀ ਗੱਲ ਹੈ । ਪੁਲਿਸ ਨੂੰ ਇਸ ਦੀ ਇਨਕੁਆਇਰੀ ਕਰਨੀ ਚਾਹੀਦੀ ਹੈ ਕਿ ਸੁ-ਸਾਈਡ ਦੇ ਕੀ ਕਾਰਨ ਹਨ ਤਾਂ ਕਿ ਪਤਾ ਲਗ ਸਕੇ ਕਿ ਇਸ ਵਿੱਚ ਕੀ ਸਚਾਈ ਹੈ ਅਤੇ ਉਸ ਸੁ-ਸਾਈਡ ਦਾ ਕੀ ਰੀਜ਼ਨ ਹੈ । ਇਸ ਤਰ੍ਹਾਂ ਦੇ ਕਈ ਕੇਸ ਸਾਡੇ ਨੋਟਿਸ ਵਿੱਚ ਵੀ ਆਉਂਦੇ ਹਨ ਅਤੇ ਇਨ੍ਹਾਂ ਦੇ ਨੋਟਿਸ ਵਿੱਚ ਵੀ ਆਉਂਦੇ ਹੋਣਗੇ ਪਰ ਹੋ ਸਕਦਾ ਹੈ ਕਿ ਇਨ੍ਹਾਂ ਨੂੰ ਹਕੂਮਤ ਵਿੱਚ ਬੈਠ ਕੇ ਉਹ ਨਾ ਦਿੱਸਦੇ ਹੋਣ ਲੇਕਿਨ ਅਸੀਂ ਇੱਧਰ ਬੈਠ ਕੇ ਸਭ ਕੁਝ ਦੇਖਦੇ ਰਹਿੰਦੇ ਹਾਂ । ਸੋ, ਮੈਂ ਕਹਿੰਦਾ ਹਾਂ ਕਿ ਇਹ ਇਸ ਸਭ ਨੂੰ ਠੀਕ ਕਰਨ । ਇਸ ਵੇਲੇ ਜੋ ਪੁਲਿਸ ਦਾ ਇਮੇਜ ਬਣਿਆ ਹੋਇਆ ਹੈ ਉਹ ਇਹ ਹੈ ਕਿ ਉਹ ਕੋਈ ਗੱਲ ਸੁਣਨ ਨੂੰ ਤਿਆਰ ਨਹੀਂ ।

ਇਸ ਤੋਂ ਅੱਗੇ ਟਰਾਂਸਪੋਰਟ ਦੀ ਗੱਲ ਆਉਂਦੀ ਹੈ । ਟਰਾਂਸਪੋਰਟ ਬਾਰੇ ਮੇਰੇ ਤੋਂ ਪਹਿਲਾਂ ਵੀ ਕਈ ਵਕਤਾਵਾਂ ਨੇ ਜ਼ਿਕਰ ਕੀਤਾ ਹੈ । ਇਨ੍ਹਾਂ ਨੇ ਬਜਟ ਵਿੱਚ ਕਿਹਾ ਹੈ ਕਿ ਅਸੀਂ 1000 ਬੱਸਾਂ ਦੀ ਇਸ ਚਾਲੂ ਮਾਲੀ ਸਾਲ ਵਿੱਚ ਖਰੀਦ ਕਰਾਂਗੇ । ਇਹ ਬੜੀ ਚੰਗੀ ਗੱਲ ਹੈ । ਚੰਗੇ ਕੰਮ ਦੀ ਅਸੀਂ ਸ਼ਲਾਘਾ ਕਰਦੇ ਹਾਂ । ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਤੇ ਇਹ ਲਿਖਤ ਹੀ ਨਾ ਰਹਿ ਜਾਵੇ ਅਤੇ ਪ੍ਰੈਕਟੀਕਲ ਤੌਰ ਤੇ ਇਸ ਮਾਲੀ ਸਾਲ ਵਿੱਚ ਬੱਸਾਂ ਦੀ ਰਿਪਲੇਸਮੈਂਟ ਪੂਰੀ ਪੂਰੀ ਹੋ ਜਾਵੇ ਤਾਂ ਕਿ ਲੋਕਾਂ ਨੂੰ ਜੋ ਤਕਲੀਫਾਂ ਆ ਰਹੀਆਂ ਹਨ, ਉਹ ਨਾ ਆਉਣ । ਕਿਸੇ ਬੱਸ ਦੀ ਬਾਰੀ ਨਹੀ, ਕਿਸੇ ਦੇ ਸ਼ੀਸ਼ੇ ਨਹੀਂ, ਕਿਸੇ ਦੀ ਛੱਤ ਨਹੀਂ । ਲੋਕਾਂ ਨੂੰ ਇਨ੍ਹਾਂ ਸਮੱਸਿਆਵਾਂ ਤੋਂ ਛੁਟਕਾਰਾ ਮਿਲ ਸਕੇ ਅਤੇ ਲੋਕਾਂ ਨੂੰ ਸਫਰ ਵਿੱਚ ਕਿਸੇ ਕਿਸਮ ਦੀ ਕੋਈ ਤਕਲੀਫ ਨਾ ਹੋਵੇ । ਡਿਪਟੀ ਸਪੀਕਰ ਸਾਹਿਬ, ਪੰਜਾਬ ਰੋਡਵੇਜ ਦੀਆਂ ਜਿਹੜੀਆਂ ਬੱਸਾਂ ਹਨ, ਉਹ ਬਹੁਤ ਸਮੋਕ ਦਿੰਦੀਆਂ ਹਨ, ਜਿਸਦੇ ਨਾਲ ਪਾਲਿਊਸ਼ਨ ਵਿੱਚ ਵਾਧਾ ਹੁੰਦਾ ਹੈ । ਇਸ ਲਈ ਪਾਲਿਊਸ਼ਨ ਕੰਟਰੋਲ ਬਾਰੇ ਵੀ ਕੋਈ ਡੀਵਾਈਸ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਪਾਲਿਊਸ਼ਨ ਰੁਕ ਸਕੇ ਅਤੇ ਚਗਾ ਤੇ ਸਾਫ ਸੁਥਰਾ ਵਾਤਾਵਰਣ ਬਣ ਸਕੇ । ਡਿਪਟੀ ਸਪੀਕਰ ਸਾਹਿਬ, ਪਿਛਲੀ ਵਾਰ ਵੀ ਇਨ੍ਹਾਂ ਨੇ ਬੱਸਾਂ ਦੇ ਕਿਰਾਏ ਵਧਾਏ ਸਨ ਅਤੇ ਉਸ ਵੇਲੇ ਇਹ ਦੱਸਿਆ ਗਿਆ ਸੀ ਕਿ ਕਿਉਂਕਿ 1994 ਤੋਂ ਬਾਅਦ ਕਿਰਾਏ ਨਹੀਂ ਵਧਾਏ ਗਏ ਅਤੇ ਤਿੰਨ ਚਾਰ ਸਾਲ ਵਿੱਚ ਹੋਰ ਚੀਜ਼ਾਂ ਦੀਆਂ ਕੀਮਤਾਂ ਵਧੀਆਂ

ਹਨ, ਇਸ ਲਈ ਕਿਰਾਏ ਵਧਾਉਣੇ ਪਏ ਕਿਉਂਕਿ ਇਹ ਇਨ੍ਹਾਂ ਦੀ ਮਜਬੂਰੀ ਸੀ। ਲੇਕਿਨ ਮੈਂ ਸਮਝਦਾ ਹਾਂ ਕਿ ਇੰਨੇ ਕਿਰਾਏ ਵਧਾਏ ਜਾਣ ਤੋਂ ਬਾਅਦ ਇਸ ਬਜਟ ਵਿੱਚ ਜਿਹੜੇ ਰਜਿਸਟਰੇਸ਼ਨ ਚਾਰਜਿਜ਼ ਅਤੇ ਇਸਦੇ ਨਾਲ ਨਾਲ ਰੋਡ ਟੈਕਸ ਵਿੱਚ ਵਾਧਾ ਕੀਤਾ ਗਿਆ ਹੈ, ਅਕਸਰ ਇਸਦਾ ਈਫੈਕਟ ਫਿਲਹਾਲ ਤਾਂ ਠੀਕ ਹੈ, ਟਰਾਂਸਪੋਰਟ ਸਹਾਰ ਲਵੇਗਾ, ਪਰ ਕਦੇ ਨਾ ਕਦੇ ਜਾ ਕੇ ਜਨਤਾ ਤੇ ਪਵੇਗਾ। ਸਾਲ ਦੋ ਸਾਲ ਬਾਅਦ ਇਹ ਗੱਲ ਗਰੀਬ ਲੋਕਾਂ ਤੇ ਹੀ ਈਫੈਕਟ ਕਰੇਗੀ। ਦੂਸਰਾ, ਇਹ ਸਮੱਸਿਆ ਵੀ ਸਾਹਮਣੇ ਆਵੇਗੀ ਜਿਸ ਤਰ੍ਹਾਂ ਮੇਰੇ ਤੋਂ ਪਹਿਲਾਂ ਵੀ ਦੱਸਿਆ ਗਿਆ ਹੈ ਕਿ ਰਜਿਸਟਰੇਸ਼ਨ ਚਾਰ-ਜਿਜ਼ ਵੱਧ ਜਾਣ ਕਾਰਨ ਟਰਾਂਸਪੋਰਟਰ ਦੂਜੇ ਗੁਆਂਢੀ ਸੂਬਿਆਂ ਵਿੱਚ ਜਾ ਕੇ ਆਪਣੀ ਗੱਡੀ ਰਜਿਸਟਰ ਕਰਵਾ ਲਿਆ ਕਰਨਗੇ ਅਤੇ ਉਥੇ ਹੀ ਰੋਡ ਟੈਕਸ ਪੇਅ ਕਰਕੇ ਇਥੇ ਆ ਜਾਇਆ ਕਰਨਗੇ। ਇਸ ਨਾਲ ਸਰਕਾਰ ਨੂੰ ਵਿੱਤੀ ਨੁਕਸਾਨ ਹੋ ਸਕਦਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਤੇ ਜ਼ਰੂਰ ਵਿਚਾਰ ਕਰ ਲੈਣਾ ਚਾਹੀਦਾ ਹੈ। ਵਿੱਤ ਮੰਤਰੀ ਸਾਹਿਬ ਨੇ ਵੀ ਰਿਪਲਾਈ ਦਿੰਦੇ ਹੋਏ ਇਸ ਤੇ ਕੋਈ ਰੋਸ਼ਨੀ ਨਹੀਂ ਪਾਈ। ਮੈਂ ਇਹ ਵੀ ਬੇਨਤੀ ਕਰਾਂਗਾ ਕਿ ਇਸ ਤੇ ਵੀ ਵਿਚਾਰ ਕੀਤਾ ਜਾਵੇ। ਧੰਨਵਾਦ, ਡਿਪਟੀ ਸਪੀਕਰ ਸਾਹਿਬ।

**ਸ੍ਰੀ ਡਿਪਟੀ ਸਪੀਕਰ** : ਹਾਂ ਜੀ ਖਿਆਲਾ ਜੀ, ਤੁਸੀਂ ਬੋਲੋ।

**ਸਰਦਾਰ ਬਲਦੇਵ ਸਿੰਘ ਖਿਆਲਾ (ਜੋਗਾ)** : ਡਿਪਟੀ ਸਪੀਕਰ ਸਾਹਿਬ, ਮੈਂ ਵੀ ਇਨ੍ਹਾਂ ਡੀਮਾਂਡਜ਼ ਤੇ, ਵਿਦਿਆ ਉਪਰ, ਨਹਿਰੀ ਪਾਣੀ ਬਾਰੇ ਅਤੇ ਆਵਾਜਾਈ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਮੈਂ ਵਿਦਿਆ ਵਾਲੇ ਪਾਸੇ ਜਾਣਾ ਚਾਹੁੰਦਾ ਹਾਂ। ਸਾਡੇ ਹਾਊਸ ਦੇ ਵਿੱਚ ਇਹ ਜ਼ਿਕਰ ਹੋਣੀ ਚਾਹੀਦੀ ਹੈ ਕਿ ਇਸ ਵਿੱਚ ਕੀ ਕੀ ਕਮੀਆਂ ਹਨ ਅਤੇ ਖਾਸ ਕਰਕੇ ਆਪੋਜ਼ੀਸ਼ਨ ਦਾ ਇਹ ਫਰਜ਼ ਬਣਦਾ ਹੈ ਕਿ ਉਹ ਸਰਕਾਰ ਦੇ ਧਿਆਨ ਵਿੱਚ ਲਿਆਵੇ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਇਸ ਵਿੱਚ ਸੁਧਾਰ ਹੋ ਸਕੇ। ਪੰਜਾਬ ਵਿੱਚ ਤਾਲੀਮ ਲਿਆਉਣ ਲਈ, ਇਸ ਗੱਲ ਤੇ ਚਾਨਣਾ ਪਾਉਣ ਲਈ ਮੈਂਬਰਾਂ ਦਾ ਵੀ ਫਰਜ਼ ਬਣਦਾ ਹੈ ਕਿ ਸਰਕਾਰ ਨੂੰ ਤਰੁੱਟੀਆਂ ਦੱਸਣ ਅਤੇ ਆਪੋਜ਼ੀਸ਼ਨ ਦਾ ਖਾਸ ਕਰਕੇ ਫਰਜ਼ ਬਣਦਾ ਹੈ ਕਿ ਅਗਾਂਹ ਵਾਸਤੇ ਇਸ ਸੂਬੇ ਦੀ ਤਰੱਕੀ ਜਾਂ ਡਿਵੈਲਪਮੈਂਟ ਦਾ ਜੋ ਰੁਝਾਨ ਹੈ, ਇਸਦੇ ਕੀ ਸਿੱਟੇ ਨਿਕਲਣਗੇ, ਇਸ ਲਈ ਚੰਗੀ ਤਰ੍ਹਾਂ ਬਹਿਸ ਵਿੱਚ ਹਿੱਸਾ ਲਵੇ ਅਤੇ ਸਰਕਾਰ ਨੂੰ ਵੀ ਹੋਰ ਮੈਂਬਰਾਂ ਦੀ ਗੱਲ ਸੁਣ ਕੇ ਫਿਰ ਅਗਾਂਹ ਪ੍ਰੋਗਰਾਮ ਬਣਾਉਣਾ ਚਾਹੀਦਾ ਹੈ।

ਜਿਥੋਂ ਤੱਕ ਵਿਦਿਆ ਦਾ ਸਬੰਧ ਹੈ, ਇਸ ਪਾਸੇ ਠੀਕ ਹੈ ਕਿ ਪੈਸੇ ਖਰਚ ਕੀਤੇ ਜਾ ਰਹੇ ਹਨ ਅਤੇ ਇਸ ਪਾਸੇ ਹੋਰ ਪੈਸੇ ਖਰਚਣੇ ਚਾਹੀਦੇ ਹਨ। ਪਰ ਸਮੱਸਿਆ ਇਹ ਹੈ ਕਿ ਪਿਛਲੇ ਸਮੇਂ ਦੌਰਾਨ ਜਿਹੜੇ 500 ਸਕੂਲ ਅਪਗਰੇਡ ਕੀਤੇ, ਉਹ ਠੀਕ ਨਹੀਂ ਕੀਤੇ ਗਏ। ਇਸ ਕਰਕੇ ਬੜੀ ਸੋਚ ਵਿਚਾਰ ਤੋਂ ਬਾਅਦ ਸਰਦਾਰ ਤੋਤਾ ਸਿੰਘ ਜੀ ਨੇ ਬੜੇ ਅੱਛੇ ਢੰਗ ਨਾਲ ਇਸ ਵਿੱਚ ਸੁਧਾਰ ਕਰਨ ਦਾ ਯਤਨ ਕੀਤਾ ਹੈ ਕਿਉਂਕਿ ਵਿਦਿਆ ਦਾ ਢਾਂਚਾ ਬਹੁਤ ਹੀ ਪੱਛੜ ਗਿਆ ਸੀ ਅਤੇ ਬਹੁਤ ਹੀ ਖ਼ਰਾਬ ਹੋ ਗਿਆ ਸੀ। ਪਹਿਲਾਂ ਬਦਲੀਆਂ ਵੱਡੇ ਪੈਮਾਨੇ ਤੇ ਅਤੇ ਧੜਾਧੜ ਕੀਤੀਆਂ ਜਾਂਦੀਆਂ ਸਨ, ਪਰ ਹੁਣ ਇਨ੍ਹਾਂ ਨੇ

[ਸਰਦਾਰ ਬਲਦੇਵ ਸਿੰਘ ਖਿਆਲਾ]

ਉਨ੍ਹਾਂ ਬਦਲੀਆਂ ਨੂੰ ਕੰਟਰੋਲ ਕੀਤਾ ਹੈ ਅਤੇ ਬਹੁਤ ਹੀ ਥੋੜ੍ਹੀਆਂ ਬਦਲੀਆਂ ਕੀਤੀਆਂ ਹਨ । ਹੁਣ ਘੱਟ ਤੋਂ ਘੱਟ ਬਦੇ ਐਡਜਾਸਟ ਕੀਤੇ ਗਏ ਹਨ ਔਰ ਕੋਈ ਬਦਲੀ ਨਹੀਂ ਕੀਤੀ ਗਈ । ਅੱਗੇ ਵਾਸਤੇ ਵੀ ਬਦਲੀਆਂ ਲਈ ਪਾਲਿਸੀ ਬਣਾ ਦਿੱਤੀ ਗਈ ਹੈ । ਇਸ ਪਾਲਿਸੀ ਮੁਤਾਬਕ ਇਹ ਦੱਸਣਾ ਪਵੇਗਾ ਕਿ ਇਹ ਬੰਦਾ ਕਦੋਂ ਨੌਕਰੀ ਲੱਗਿਆ, ਇਸ ਨੇ ਕੀ ਕੰਮ ਕੀਤਾ ਅਤੇ ਇਸ ਦੇ ਕੀ ਰਿਜ਼ਲਟ ਨਿਕਲੇ ਹਨ ਤਾਂ ਕਿ ਸਾਰਾ ਕੁਝ ਦੇਖ ਕੇ ਹੀ ਉਸ ਬੰਦੇ ਦੀ ਬਦਲੀ ਕੀਤੀ ਜਾਵੇ । ਜੇ ਉਹ ਯੋਗ ਨਹੀਂ ਹੋਵੇਗਾ ਤਾਂ ਬਦਲੀ ਨਹੀਂ ਕੀਤੀ ਜਾਵੇਗੀ । ਇਹ ਬੜਾ ਵਧੀਆ ਸੁਝਾਓ ਹੈ ।

ਡਿਪਟੀ ਸਪੀਕਰ ਸਾਹਿਬ, ਸਭ ਤੋਂ ਮਾੜੀ ਗੱਲ ਸਕੂਲਾਂ ਵਿੱਚ ਇਹ ਦੇਖਣ ਵਿਚ ਆ ਰਹੀ ਹੈ ਕਿ ਮਾਸਟਰ ਵਿਦਿਆ ਨਹੀਂ ਪੜ੍ਹਾਉਂਦੇ । ਉਹ ਹਾਜ਼ਰੀਆਂ ਲਗਾ ਕੇ ਬੈਠ ਜਾਂਦੇ ਹਨ ਅਤੇ ਕੋਈ ਕੰਮ ਨਹੀਂ ਕਰਦੇ । ਉਹ ਆਪਣੀਆਂ ਜ਼ਿੰਮੇਵਾਰੀਆਂ ਵੀ ਨਹੀਂ ਸਮਝਦੇ । ਉਨ੍ਹਾਂ ਦੀਆਂ ਕਿੰਨੀਆਂ ਤਨਖਾਹਾਂ ਹਨ ਪਰ ਇੰਨੀਆਂ ਤਨਖਾਹਾਂ ਲੈ ਕੇ ਵੀ ਉਹ ਆਪਣਾ ਪੇਸ਼ਾ ਫੇਲ੍ਹ ਕਰ ਰਹੇ ਹਨ, ਜਿਸ ਦਾ ਸਿੱਟਾ ਇਹ ਨਿਕਲ ਰਿਹਾ ਹੈ ਕਿ ਸਾਰਾ ਸਿਸਟਮ ਹੀ ਫੇਲ੍ਹ ਹੋ ਰਿਹਾ ਹੈ । ਅੱਗੇ ਹੀ ਨਕਲਾਂ ਕਰਵਾ ਕੇ, ਬੱਚਿਆਂ ਨੂੰ ਨਕਲਾਂ ਰਾਹੀਂ ਪਾਸ ਕਰਵਾ ਕੇ ਸਾਡੇ ਸੂਬੇ ਦਾ ਬਹੁਤ ਵੱਡਾ ਨੁਕਸਾਨ ਹੋਇਆ ਹੈ । ਕੋਈ ਵੀ ਬੱਚਾ ਪੰਜਾਬ ਵਿੱਚੋਂ ਕੰਪੀਟੀਸ਼ਨਾਂ ਵਿੱਚ ਨਹੀਂ ਜਾ ਰਿਹਾ ਕਿਉਂਕਿ ਇਥੇ ਨਕਲ ਵੱਜਦੀ ਰਹੀ ਹੈ । ਬਹੁਤ ਹੀ ਘੱਟ ਬੱਚੇ ਆਪਣੇ ਆਪ ਪਾਸ ਹੋਣ ਵਾਲੇ ਹਨ । ਮੈਂ ਆਪਣੇ ਹਲਕੇ ਜੋਗੇ ਦੀ ਗੱਲ ਦੱਸਦਾ ਹਾਂ । ਉਥੇ ਸਿਰਫ ਦੋ ਮੁੰਡਿਆਂ ਨੇ ਬੀ.ਏ. ਕੀਤੀ ਹੈ । ਇੰਨੇ ਵੱਡੇ ਹਲਕੇ ਵਿੱਚ ਸਿਰਫ ਦੋ ਮੁੰਡੇ ਹੀ ਬੀ.ਏ. ਕਰਨ ਤਾਂ ਇਹ ਬੜੀ ਸ਼ਰਮ ਵਾਲੀ ਗੱਲ ਹੈ । ਇਸ ਦਾ ਕਾਰਨ ਕੀ ਹੈ ? ਇਸ ਦਾ ਕਾਰਨ ਇਹ ਹੈ ਕਿ ਪਿਛਲੇ ਸਮੇਂ ਸਾਡਾ ਸਕੂਲਾਂ ਤੇ ਕੰਟਰੋਲ ਨਹੀਂ ਰਿਹਾ । ਪਹਿਲਾਂ ਕਹਿੰਦੇ ਹੁੰਦੇ ਸਨ ਕਿ ਸਕੂਲਾਂ ਦਾ ਦਰਜਾ ਵਧਾ ਦਿਓ । ਸਿਰਫ ਪੱਥਰ ਲਗਾਉਣ ਨਾਲ ਵਿਦਿਆ ਨਹੀਂ ਮਿਲਣੀ । ਇਹ ਵਧੀਆ ਗੱਲ ਨਹੀਂ ਹੈ । ਸਭ ਤੋਂ ਪਹਿਲਾਂ ਤਾਂ ਪਿੰਡਾਂ ਵਾਲਿਆਂ ਨੂੰ ਹੀ ਡਿਮਾਂਡ ਕਰਨ ਵੇਲੇ ਸੋਚਣਾ ਚਾਹੀਦਾ ਹੈ ਕਿ ਸਾਡੇ ਸਕੂਲ ਵਿੱਚ ਕਿੰਨੇ ਬੱਚੇ ਹਨ । ਅੱਠਵੀਂ ਦੇ ਸਕੂਲ ਖਾਤਰ ਕਿੰਨੇ ਬੱਚੇ ਚਾਹੀਦੇ ਹਨ, ਦਸਵੀਂ ਦੇ ਸਕੂਲ ਖਾਤਰ ਕਿੰਨੇ ਬੱਚੇ ਚਾਹੀਦੇ ਹਨ ਅਤੇ ਪ੍ਰਾਇਮਰੀ ਸਕਲ ਖਾਤਰ ਕਿੰਨੇ ਬੱਚੇ ਚਾਹੀਦੇ ਹਨ । ਇਸ ਕਰਕੇ ਵਿਦਿਆ ਵਿੱਚ ਗਿਰਾਵਟ ਤਾਂ ਹੀ ਆਈ, ਕਿਉਂਕਿ ਸਕੂਲ ਗਲਤ ਅਪਗਰੇਡ ਕਰ ਦਿੱਤੇ ਗਏ । ਜਿਨ੍ਹਾਂ ਸਕੂਲਾਂ ਵਿੱਚ ਕੋਈ ਬੱਚਾ ਨਹੀਂ, ਉਥੇ ਇਸ ਅਪਗਰੇਡੇਸ਼ਨ ਨੂੰ ਵਾਪਸ ਕਰਨ ਦੀ ਲੋੜ ਹੈ । ਸਰਦਾਰ ਤੋਤਾ ਸਿੰਘ ਜੀ ਨੇ ਬੜੀ ਵਧੀਆ ਸਕੀਮ ਬਣਾਈ ਹੈ ਕਿ ਜਿਹੜੇ ਸਕੂਲ ਵਿੱਚ ਬੱਚੇ ਘੱਟ ਹੋਣਗੇ, ਉਥੋਂ ਮਾਸਟਰ ਕੱਢ ਕੇ ਅਸੀਂ ਵੱਧ ਬੱਚਿਆਂ ਵਾਲੇ ਸਕੂਲ ਵਿਚ ਦੇ ਦੇਵਾਂਗੇ । ਇਹ ਬੜੀ ਵਧੀਆ ਸਕੀਮ ਹੈ । ਇਸ ਨਾਲ ਵਿਦਿਆ ਦਾ ਸੁਧਾਰ ਹੋ ਸਕੇਗਾ । ਜੇ ਸੱਪ ਦੀ ਲਕੀਰ ਹੀ ਕੁੱਟੀ ਜਾਈਏ ਤਾਂ ਉਸ ਦਾ ਕੋਈ ਫਾਇਦਾ ਨਹੀਂ । ਇਨ੍ਹਾਂ ਨੇ ਕਿਹਾ ਹੈ ਕਿ ਅਸੀਂ 500 ਸਕੂਲ ਅਪਗਰੇਡ ਕੀਤੇ ਅਤੇ ਹੁਣ ਅਸੀਂ 1000 ਸਕੂਲ ਅਪਗਰੇਡ ਕਰ ਦੇਈਏ, ਤਾਂ ਇਹ ਗਲਤ ਗੱਲ ਹੋਵੇਗੀ । ਇਸ ਪਾਸੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਔਰ ਇਸ ਪਾਸੇ ਨਹੀਂ ਤੁਰਨਾ ਚਾਹੀਦਾ । ਸਿਰਫ ਉਹੀ ਸਕੂਲ ਅਪਗਰੇਡ ਕਰਨੇ ਚਾਹੀਦੇ ਹਨ ਜਿਥੇ ਬੱਚੇ ਹੋਣ । ਜੇ ਹਾਈ ਸਕੂਲ ਬਣਾਉਣਾ ਹੈ

ਤਾਂ ਉਸ ਪਿੱਛੇ ਘੱਟੋ ਘੱਟ ਚਾਰ ਮਿਡਲ ਸਕੂਲ ਹੋਣ ਅਤੇ ਜੇ ਮਿਡਲ ਸਕੂਲ ਬਣਾਉਣਾ ਹੈ ਤਾਂ ਉਸ ਪਿੱਛੇ ਘੱਟੋ ਘੱਟ ਚਾਰ ਪ੍ਰਾਇਮਰੀ ਸਕੂਲ ਹੋਣ । ਹੁਣ ਤਾਂ ਹਰ ਪਿੰਡ ਵਿੱਚ ਹਾਈ ਸਕੂਲ ਬਣਾ ਦਿੱਤੇ ਹਨ, ਪਰ ਉਥੇ ਬੱਚੇ ਨਹੀਂ ਹਨ । ਇਹ ਬਹੁਤ ਮਾੜੀ ਗੱਲ ਹੈ । ਇੱਕ, ਡਿਪਟੀ ਸਪੀਕਰ ਸਾਹਿਬ, ਪ੍ਰਾਈਵੇਟ ਸਕੂਲ ਧੜਾਧੜ ਖੁੱਲ੍ਹ ਰਹੇ ਹਨ । ਕੋਈ ਪਿੰਡ ਅਜਿਹਾ ਨਹੀਂ ਜਿੱਥੇ ਪ੍ਰਾਈਵੇਟ ਸਕੂਲ ਨਾ ਹੋਵੇ । ਪ੍ਰਾਈਵੇਟ ਸਕੂਲਾਂ ਵਿੱਚ ਟੀਚਰਾਂ ਨੂੰ ਤਨਖਾਹ ਬਹੁਤ ਘੱਟ ਦਿੱਤੀ ਜਾਂਦੀ ਹੈ—ਕਿਸੇ ਵਿੱਚ ਹਜ਼ਾਰ ਰੁਪਏ, ਕਿਸੇ ਵਿੱਚ ਬਾਰ੍ਹਾਂ ਸੌ ਰੁਪਏ ਤੇ ਕਿਸੇ ਵਿੱਚ ਵੱਧ ਤੋਂ ਵੱਧ ਪੰਦਰਾਂ ਸੌ ਰੁਪਏ ਪਰ ਉਸ ਸਕੂਲ ਦਾ ਰਿਜ਼ਲਟ ਸੌ ਫੀਸਦੀ ਹੁੰਦਾ ਹੈ । ਸਾਰੇ ਬੱਚੇ ਪਾਸ ਹੁੰਦੇ ਹਨ ਅਤੇ ਉਥੋਂ ਚੰਗੀ ਵਿਦਿਆ ਮਿਲਦੀ ਹੈ । ਜਿਹੜੇ ਸਰਕਾਰੀ ਸਕੂਲ ਹਨ, ਉਥੇ ਟੀਚਰਾਂ ਨੂੰ ਦਸ ਹਜ਼ਾਰ ਰੁਪਏ, ਬਾਰ੍ਹਾਂ ਹਜ਼ਾਰ ਰੁਪਏ ਅਤੇ ਅੱਠ ਹਜ਼ਾਰ ਰੁਪਏ ਪ੍ਰਤੀ ਮਹੀਨਾ ਤਨਖਾਹ ਮਿਲਦੀ ਹੈ ਤੇ ਹਾਲੇ ਹੋਰ ਮੰਗੀ ਜਾਂਦੀ ਹਨ । ਜੇ ਸਕੂਲ ਦਾ ਰਿਜ਼ਲਟ ਦੇਖੀਏ ਤਾਂ ਸਾਰੇ ਦੇ ਸਾਰੇ ਬੱਚੇ ਫੇਲ੍ਹ ਹੋਏ ਹੋਣਗੇ । ਤੁਸੀਂ ਇਹ ਵੇਖੋ ਕਿ ਇਸ ਪੇਸ਼ੇ ਨੂੰ ਨਾ ਤਾਂ ਅਧਿਆਪਕ ਠੀਕ ਸਮਝ ਰਹੇ ਹਨ ਅਤੇ ਨਾ ਹੀ ਲੋਕ ਠੀਕ ਸਮਝ ਰਹੇ ਹਨ । ਇਹ ਜਿਹੜੇ ਮਾੜੇ ਰਿਜ਼ਲਟ ਆ ਰਹੇ ਹਨ, ਇਹ ਬਹੁਤ ਹੀ ਖਤਰਨਾਕ ਹਨ । ਸਰਦਾਰ ਤੋਤਾ ਸਿੰਘ ਜੀ ਨੇ ਬੜੇ ਉਪਰਾਲੇ ਕੀਤੇ ਹਨ ਤਾਂ ਕਿ ਨਕਲ ਦੀ ਪਰੰਪਰਾ ਬੰਦ ਕੀਤੀ ਜਾਵੇ । ਇਹ ਗੱਲ ਠੀਕ ਹੈ ਕਿ ਅਜੇ ਵੀ ਲੋਕ ਹਨ ਜਿਹੜੇ ਪੈਸੇ ਲੈ ਕੇ ਤੇ ਹੇਰਾ-ਫੇਰੀਆਂ ਕਰਕੇ ਨਕਲ ਕਰਵਾਉਂਦੇ ਹਨ । ਉਨ੍ਹਾਂ ਦੇ ਖਿਲਾਫ ਪਰਚੇ ਦਰਜ ਹੋ ਰਹੇ ਹਨ । ਕਈ ਸ਼ਿਕਾਇਤਾਂ ਵੀ ਆਈਆਂ ਹਨ । ਮੈਂ ਵੀ ਇਕ ਬੰਦੇ ਦੇ ਖਿਲਾਫ ਸ਼ਿਕਾਇਤ ਦਿੱਤੀ ਹੈ । ਉਥੇ ਤਸਦੀਕ ਕਿਸੇ ਹੋਰ ਮੁੰਡੇ ਨੂੰ ਕੀਤਾ ਗਿਆ ਅਤੇ ਇਮਤਿਹਾਨ ਵਿਚ ਕੋਈ ਹੋਰ ਮੁੰਡਾ ਬਿਠਾ ਦਿੱਤਾ ਗਿਆ ਪਰ ਸਰਦਾਰ ਤੋਤਾ ਸਿੰਘ ਜੀ ਨੇ ਕੋਸ਼ਿਸ਼ ਕੀਤੀ ਹੈ ਅਤੇ ਪੰਜ ਪ੍ਰਕਾਰ ਦੇ ਪਰਚੇ ਬਣਾਏ ਹਨ ਤਾਂ ਕਿ ਨਕਲ ਰੋਕੀ ਜਾ ਸਕੇ । ਬੱਚਿਆਂ ਵਿਚ ਪੜ੍ਹਨ ਦੀ ਪ੍ਰਵਿਰਤੀ ਆਵੇ ਅਤੇ ਉਹ ਪੜ੍ਹ ਕੇ ਪਾਸ ਹੋਣ । ਅਸੀਂ ਵੀ ਬੱਚਿਆਂ ਦੇ ਮਾਈ ਬਾਪ ਹਾਂ । ਅਸੀਂ ਵੀ ਸਮਝਦੇ ਹਾਂ । ਸਾਨੂੰ ਵੀ ਸਾਰਾ ਪਰਿਵਾਰ ਕਹਿਣ ਲੱਗ ਜਾਂਦਾ ਹੈ ਕਿ ਆਪਣਾ ਮੁੰਡਾ ਇਮਤਿਹਾਨ ਦੇ ਰਿਹਾ ਹੈ, ਤੁਸੀਂ ਕਹਿੰਦੇ ਹੀ ਨਹੀਂ ਕਿਸੇ ਨੂੰ । ਇਸ ਨੂੰ ਪਾਸ ਕਰ-ਵਾਉਣਾ ਹੈ, ਤੁਸੀਂ ਨਕਲ ਮਰਵਾ ਕੇ ਪਾਸ ਕਰਵਾ ਦਿਓ, ਫਿਰ ਤਾਂ ਗੱਲ ਹੀ ਖਤਮ ਹੋ ਜਾਂਦੀ ਹੈ । ਫਿਰ ਬੱਚੇ ਨੇ ਬਿਲਕੁਲ ਪੜ੍ਹਨਾ ਹੀ ਛੱਡ ਦੇਣਾ ਹੈ ਕਿ ਸਾਨੂੰ ਕੀ, ਅਸੀਂ ਤਾਂ ਜਾ ਕੇ ਪਾਸ ਹੋ ਹੀ ਜਾਣਾ ਹੈ । ਦੂਜੇ ਪਾਸੇ, ਡਿਪਟੀ ਸਪੀਕਰ ਸਾਹਿਬ, ਜਿਹੜੀ ਮਾੜੀ ਗੱਲ ਹੈ ਉਹ ਇਹ ਹੈ ਕਿ ਪ੍ਰਾਇਮਰੀ ਕਲਾਸਾਂ ਦੇ ਵਿੱਚ ਕੋਈ ਨਵੇਂ ਬੱਚੇ ਦਾਖਲ ਹੀ ਨਹੀਂ ਹੋ ਰਹੇ । ਨਾ ਨੰਬਰਦਾਰ ਦਾ ਜੁਆਕ ਪੜ੍ਹਨ ਜਾ ਰਿਹਾ ਹੈ, ਨਾ ਪੰਚ ਦਾ ਜੁਆਕ ਪੜ੍ਹਨ ਜਾ ਰਿਹਾ ਹੈ, ਨਾ ਸਰਪੰਚ ਦਾ ਜੁਆਕ, ਨਾ ਰੱਜਕੇ ਖਾਂਦੇ ਕਿਸਾਨ ਦਾ, ਨਾ ਕਿਸੇ ਦੁਕਾਨਦਾਰ ਦਾ, ਨਾ ਮਾਸਟਰ ਦਾ ਤੇ ਨਾ ਕਿਸੇ ਮੁਲਾਜ਼ਮ ਦਾ । ਜੋ ਚੌਕੀਦਾਰ ਵੀ ਲੱਗਿਆ ਹੈ, ਉਸ ਦਾ ਜੁਆਕ ਵੀ ਮਾਡਲ ਸਕੂਲਾਂ ਦੇ ਵਿੱਚ ਪੜ੍ਹਨ ਜਾਂਦਾ ਹੈ । ਸਰਕਾਰੀ ਪ੍ਰਾਇਮਰੀ ਸਕੂਲਾਂ ਦੇ ਵਿੱਚ ਬਿਲਕੁਲ ਪਿਓਰ ਉਨ੍ਹਾਂ ਲੋਕਾਂ ਦੀ ਗਿਣਤੀ ਰਹਿ ਗਈ ਹੈ, ਜਿਹੜੇ ਬਿਲਕੁਲ ਪੈਸਾ ਖਰਚ ਨਹੀਂ ਕਰ ਸਕਦੇ । ਉਨ੍ਹਾਂ ਨੂੰ ਵਿੱਦਿਆ ਦੇਣੀ ਤਾਂ ਬਹੁਤ ਜ਼ਰੂਰੀ ਹੈ । ਮੈਂ ਕਹਿੰਦਾ ਹਾਂ ਕਿ ਇਸ ਪਾਸੇ ਰੁਝਾਨ ਐਸਾ ਹੋ ਗਿਆ ਹੈ ਕਿ ਜੇ ਸਾਡੀ ਪ੍ਰਾਇਮਰੀ ਸਿੱਖਿਆ ਬੰਦ ਹੋ ਜਾਂਦੀ ਹੈ ਤਾਂ ਫਿਰ ਉਤਾਂਹ ਵਾਲੇ ਸਕੂਲ

[ਸਰਦਾਰ ਬਲਦੇਵ ਸਿੰਘ ਖਿਆਲਾ]

ਕਿੱਥੋਂ ਚੱਲਣਗੇ ? ਕਿੱਥੋਂ ਬੱਚੇ ਆਉਣਗੇ ? ਇਸ ਵਾਸਤੇ ਇਹ ਬਹੁਤ ਜ਼ਰੂਰੀ ਹੈ, ਮੈਂ ਵਿੱਦਿਆ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਧਰ ਵੱਧ ਤੋਂ ਵੱਧ ਧਿਆਨ ਦੇਵੋ । ਸਕੂਲਾਂ ਵਿੱਚ ਸੁਧਾਰ ਕਰੋ ਤਾਂ ਕਿ ਉਥੇ ਪੜ੍ਹਾਈ ਹੋਵੇ । ਜਿਹੜੇ ਬੱਚੇ ਪ੍ਰਾਈਵੇਟ ਸਕੂਲਾਂ ਵਿੱਚ ਜਾ ਰਹੇ ਹਨ, ਉਨ੍ਹਾਂ ਨੂੰ ਮੋੜ ਕੇ ਇਧਰ ਲਿਆਂਦਾ ਜਾਵੇ । ਜਿਵੇਂ ਕਿ ਪਹਿਲੀ ਕਲਾਸ ਤੋਂ ਅੰਗਰੇਜ਼ੀ ਸ਼ੁਰੂ ਕਰਨ ਲੱਗੇ ਹੋ । ਗੱਲ ਤਾਂ ਸਹੀ ਹੈ । ਕਈ ਲੋਕਾਂ ਦਾ ਰੁਝਾਨ ਹੈ ਕਿ ਸਾਡਾ ਬੱਚਾ ਅੰਗਰੇਜ਼ੀ ਸਕੂਲਾਂ ਵਿੱਚ ਪੜ੍ਹਦਾ ਹੈ ਔਰ ਉਹ ਸਕੂਲਾਂ ਵਾਲੇ ਦੋ ਲਫਜ਼ ਸਿਖਾ ਦਿੰਦੇ ਹਨ ਅਤੇ ਅਸੀਂ ਅਨਪੜ੍ਹ ਖੁਸ਼ ਹੋ ਜਾਂਦੇ ਹਾਂ ਕਿ ਬਈ ਬੜਾ ਲਾਇਕ ਬੱਚਾ ਹੈ । ਇਹ ਪਿਉ ਦਾ ਨਾਮ ਅੰਗਰੇਜ਼ੀ ਵਿੱਚ ਲੈਂਦਾ ਹੈ, ਆਪਣਾ ਨਾਂ ਅੰਗਰੇਜ਼ੀ ਵਿਚ ਦੱਸਦਾ ਹੈ । ਇਸ ਵਾਸਤੇ ਹੀ ਪਹਿਲੀ ਜਮਾਤ ਤੋਂ ਅੰਗਰੇਜ਼ੀ ਲਾਗੂ ਕੀਤੀ ਹੈ ਤਾਂ ਕਿ ਇਸ ਰੁਝਾਨ ਨੂੰ ਠੱਲ੍ਹ ਪਾਈ ਜਾਵੇ ਔਰ ਬੱਚੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਦਾਖਲ ਹੋਣ । ਮੈਂ ਸਰਦਾਰ ਤੋਤਾ ਸਿੰਘ ਨੂੰ ਇਹੀ ਕਹਾਂਗਾ ਕਿ ਤੁਸੀਂ ਵੱਧ ਤੋਂ ਵੱਧ ਧਿਆਨ ਦੇ ਕੇ ਸਕੂਲਾਂ ਵਿੱਚ ਇਕਸਾਰਤਾ ਲਿਆਉ । ਜਿਥੇ ਬੱਚੇ ਹਨ, ਉਥੇ ਸਕੂਲਾਂ ਦੇ ਦਰਜੇ ਵਧਾਉ । ਜਿਥੇ ਬੱਚੇ ਨਹੀਂ ਹਨ, ਉਨ੍ਹਾਂ ਸਕੂਲਾਂ ਦਾ ਦਰਜਾ ਘਟਾਉ । ਇਹ ਨਹੀਂ ਕਿ ਅਸੀਂ ਦਰਜੇ ਨਾਲ ਹੀ ਤੁਰੀ ਫਿਰੀਏ ਤੇ ਪੜ੍ਹਾਈ ਉਥੇ ਹੋਵੇ ਹੀ ਨਾ ਅਤੇ ਜੁਆਕ ਵੀ ਕੋਈ ਨਾ ਹੋਵੇ । ਮੇਰੇ ਕੋਲ ਇੱਕ ਪਿੰਡ ਦੇ ਲੋਕ ਇਕੱਠੇ ਹੋ ਕੇ ਆ ਗਏ ਅਤੇ ਕਹਿਣ ਲੱਗੇ ਕਿ ਸਾਡੇ ਪਿੰਡ ਵਿਚ ਜਿਹੜੀ ਪ੍ਰਾਇਮਰੀ ਸਕੂਲ ਦੀ ਬ੍ਰਾਂਚ ਹੈ, ਉਹ ਚੁੱਕੀ ਜਾ ਰਹੀ ਹੈ । ਮੈਂ ਕਿਹਾ ਕੀ ਗੱਲ ਹੋ ਗਈ, ਤਾਂ ਕਹਿਣ ਲੱਗੇ ਕਿ ਕਿਸੇ ਨੇ ਰਿਪੋਰਟ ਕਰ ਦਿੱਤੀ ਹੈ । ਮੈਂ ਕਿਹਾ ਕਿ ਸਕੂਲ ਵਿੱਚ ਬੱਚੇ ਕਿੰਨੇ ਹਨ ? ਤਾਂ ਉਹ ਕਹਿਣ ਲੱਗੇ ਕਿ ਜੀ ਬੱਚੇ ਪੰਜ ਹਨ ਔਰ ਮਾਸਟਰ ਦੋ । ਫਿਰ ਮੈਂ ਕਿਹਾ ਕਿ ਜੁਆਕ ਤਾਂ ਤੁਸੀਂ ਬਾਬਾ ਜੋਗੀ ਪੀਰ ਦੇ ਸਕੂਲ ਵਿੱਚ ਪੜ੍ਹਨ ਲਾ ਦਿੱਤੇ, ਹੁਣ ਮਾਸਟਰ ਉਥੇ ਬਿਠਾ ਕੇ ਕੀ ਕਰਨੇ ਹਨ । ਅਸੀਂ ਮਾਸਟਰ ਵੀ ਤੁਹਾਨੂੰ ਦਿੱਤੇ, ਬਿਲਡਿੰਗ ਵੀ ਪਾ ਕੇ ਦਿੱਤੀ ਔਰ ਤੁਸੀਂ ਬੱਚੇ ਉਥੇ ਪੜ੍ਹਾਉਂਦੇ ਹੀ ਨਹੀਂ, ਫਿਰ ਸਕੂਲ ਉਥੇ ਰੱਖ ਕੇ ਕੀ ਕਰਨਾ ਹੈ । ਇਸ ਵਾਸਤੇ ਹੀ ਇਹ ਸਕੂਲ ਉਸ ਪਿੰਡ ਵਿੱਚ ਜਾ ਰਿਹਾ ਹੈ, ਜਿਥੇ ਸਕੂਲ ਵਿੱਚ ਸਾਢੇ ਤਿੰਨ ਸੌ ਬੱਚਾ ਪੜ੍ਹ ਰਿਹਾ ਹੈ । ਇਸ ਲਈ ਇਹ ਗੱਲਾਂ ਜਿਹੜੀਆਂ ਹਨ, ਇਹ ਬਹੁਤੀਆਂ ਗਲਤ ਪਾਸੇ ਜਾ ਰਹੀਆਂ ਹਨ । ਮੇਰੀ ਤਾਂ ਬੇਨਤੀ ਇਹ ਹੈ ਕਿ ਸਿੱਖਿਆ ਵਾਸਤੇ ਖਰਚ ਜਿਹੜਾ ਹੈ, ਇਹ ਬਹੁਤ ਘੱਟ ਹੈ । ਇਸ ਤੇ ਹੋਰ ਜ਼ਿਆਦਾ ਖਰਚ ਕਰੋ ਪਰ ਇਸ ਦੇ ਨਾਲ ਸੁਧਾਰ ਲਿਆਉ ਤਾਂ ਕਿ ਵਿੱਦਿਆ ਦਾ ਮਿਆਰ ਟਿਕ ਸਕੇ ਔਰ ਲੋਕਾਂ ਦੀ ਲਗਨ ਇਨ੍ਹਾਂ ਸਕੂਲਾਂ ਵੱਲ ਵਧੇ ਤਾਂ ਹੀ ਇਹ ਸਕੂਲ ਚੱਲਣਗੇ ਨਹੀਂ ਤਾਂ ਵਿੱਦਿਆ ਦਾ ਇਹ ਸਿਸਟਮ ਆਉਣ ਵਾਲੇ ਪੰਜ ਸਾਲਾਂ ਵਿੱਚ ਖਤਮ ਹੋ ਜਾਵੇਗਾ । ਮੇਰੀ ਇਹ ਗੱਲ ਨੋਟ ਕਰ ਲਓ । ਇੱਕ ਵੀ ਸਰਕਾਰੀ ਸਕੂਲ ਨਹੀਂ ਰਹਿਣਾ । ਇੱਕ ਨੂੰ ਕੀ ਰੋਂਦੇ ਹੋ, ਸਾਰੇ ਹੀ ਟੁੱਟ ਜਾਣਗੇ । ਜੇਕਰ ਪ੍ਰਾਇਮਰੀ ਵਿੰਗ ਬੰਦ ਹੋ ਗਏ ਤਾਂ ਉਪਰਾਂਹ ਵਾਲੇ ਆਪ ਹੀ ਬੰਦ ਹੋ ਜਾਣਗੇ । ਇਸ ਵਾਸਤੇ ਬੜਾ ਜ਼ਰੂਰੀ ਹੈ ਕਿ ਇਧਰ ਧਿਆਨ ਦਿੱਤਾ ਜਾਵੇ । ਹੁਣ ਬਿਲਡਿੰਗਾਂ ਵੀ ਬਣ ਰਹੀਆਂ ਹਨ । ਮੈਂ ਪਹਿਲਾਂ ਵੀ ਬੇਨਤੀ ਕੀਤੀ ਹੈ ਕਿ ਇਸ ਗੱਲ ਵੱਲ ਸਟ੍ਰਿਕਟ ਹੋ ਕੇ ਧਿਆਨ ਦਿਓ । ਇਹ ਨਹੀਂ ਕਿ ਨਵੀਂ ਭਰਤੀ ਦੀ ਹੋੜ ਲੱਗੀ ਹੋਈ ਹੈ, ਦੋ ਹਜ਼ਾਰ ਭਰਤੀ ਕਰ ਲਉ,

ਦਸ ਹਜ਼ਾਰ ਭਰਤੀ ਕਰ ਲਉ । ਜਿੰਨੀ ਲੋੜ ਹੈ, ਜਿੰਨੇ ਸਕੂਲਾਂ ਵਿੱਚ ਬੱਚੇ ਹਨ, ਉਨ੍ਹਾਂ ਸਕੂਲਾਂ ਵਿੱਚ ਉਨੇ ਮਾਸਟਰਾਂ ਨੂੰ ਪੂਰਾ ਕਰਕੇ ਫਿਰ ਜਿੱਥੇ ਕਿਤੇ ਕੋਈ ਘਾਟ ਹੈ, ਨਵੀਂ ਭਰਤੀ ਕਰੋ । ਐਵੇਂ ਨਵੀਂ ਭਰਤੀ ਕਰਕੇ ਸਰਕਾਰ ਦੇ ਖਜ਼ਾਨੇ ਤੇ ਬੋਝ ਪਾਉਣ ਦਾ ਕੋਈ ਫਾਇਦਾ ਨਹੀਂ ਹੋਣਾ । ਮੈਂ ਸਰਦਾਰ ਤੋਤਾ ਸਿੰਘ ਨੂੰ ਕਹਾਂਗਾ ਕਿ ਇਸ ਗੱਲ ਵੱਲ ਖਾਸ ਧਿਆਨ ਦਿੱਤਾ ਜਾਵੇ ।

ਦੂਸਰੀ ਨਹਿਰਾਂ ਦੀ ਗੱਲ ਰਹਿ ਗਈ । ਨਹਿਰਾਂ ਦਾ ਮੁਆਮਲਾ ਅਸੀਂ ਮੁਆਫ਼ ਕਰ ਦਿੱਤਾ । ਅਸੀਂ ਕਹਿ ਦਿੰਦੇ ਹਾਂ ਇਹ ਬੜੀ ਮਾਅਰਕੇ ਦੀ ਗੱਲ ਕੀਤੀ ਹੈ ਕਿ ਮੁਆਮਲਾ ਛੱਡ ਦਿੱਤਾ । ਚਲੋ, ਚੰਗੀ ਗੱਲ ਹੈ ਕਿ ਮੁਆਮਲਾ ਛੱਡ ਦਿੱਤਾ ਹੈ । ਕਿਸਾਨ ਨੂੰ ਰਾਹਤ ਦੇ ਦਿੱਤੀ ਹੈ ਪਰ ਜਿਹੜੀਆਂ ਨਹਿਰਾਂ ਹਨ, ਇਨ੍ਹਾਂ ਨਹਿਰਾਂ ਦੇ ਉਤੇ ਸਭ ਤੋਂ ਵੱਧ ਪੈਸਾ ਖਰਚ ਕਰਨ ਦੀ ਲੋੜ ਹੈ ਕਿਉਂਕਿ ਸਾਡੀ ਧਰਤੀ ਦਾ ਥੱਲੇ ਵਾਲਾ ਪਾਣੀ ਮਾੜਾ ਹੈ । ਟਿਊਬਵੈੱਲ ਜ਼ਮੀਨ ਨੂੰ ਨਿਕੰਮੀ ਕਰ ਰਹੇ ਹਨ । ਇਹ ਪਾਣੀ ਸ਼ੋਰਾ ਪੈਦਾ ਕਰ ਰਿਹਾ ਹੈ, ਕੱਲਰ ਪੈਦਾ ਕਰ ਰਿਹਾ ਹੈ । ਇਸ ਵਾਸਤੇ ਬੜਾ ਜ਼ਰੂਰੀ ਹੈ ਕਿ ਪਾਣੀ ਕੰਟਰੋਲ ਹੋਵੇ । ਮਹਿਕਮੇ ਦੇ ਅਫ਼ਸਰਾਂ ਦੇ ਹੱਥਾਂ ਵਿੱਚ ਪਾਣੀ ਹੋਵੇ । ਇਹ ਕੰਟਰੋਲ ਤਾਂ ਹੀ ਹੋ ਸਕਦਾ ਹੈ ਜੇਕਰ ਅਸੀਂ ਨਹਿਰਾਂ ਵਾਸਤੇ ਪੈਸਾ ਖਰਚ ਕਰਾਂਗੇ । ਸਾਡੇ ਜੋ ਕੱਸੀਆਂ ਅਤੇ ਸੂਏ ਹਨ, ਉਨ੍ਹਾਂ ਤੇ ਫੱਟੇ ਲਾਏ ਜਾਣ ਤਾਂ ਕਿ ਪਾਣੀ ਦੀ ਜਿਥੇ ਲੋੜ ਹੈ ਉਥੇ ਪਹੁੰਚ ਜਾਵੇ ਅਤੇ ਜਿੱਥੇ ਲੋੜ ਨਹੀਂ, ਉਸਨੂੰ ਬੰਦ ਕੀਤਾ ਜਾਵੇ । 10-15 ਪਿੰਡਾਂ ਵਿੱਚ ਜੇਕਰ ਮੀਂਹ ਆ ਜਾਵੇ ਤਾਂ ਨਾਲ ਦੀ ਨਾਲ ਸੂਏ ਭਰ ਕੇ ਪਾਣੀ ਛੱਡ ਦਿੱਤਾ ਜਾਂਦਾ ਹੈ ਔਰ ਅਗਾਂਹ ਫਿਰ ਲੜਾਈਆਂ ਹੁੰਦੀਆਂ ਹਨ । ਪਾਣੀ ਪਾਉਣ ਨੂੰ ਥਾਂ ਨਹੀਂ ਹੁੰਦੀ । ਕਣਕ ਵੱਢਣ ਵਾਲੀ ਹੁੰਦੀ ਹੈ, ਪਾਣੀ ਕਿੱਥੇ ਪਵੇ ? ਫਿਰ ਉਥੇ ਝਗੜੇ ਹੁੰਦੇ ਹਨ । ਜੇਕਰ ਸਾਡੇ ਹੱਥ ਵਿੱਚ ਕੰਟਰੋਲ ਹੋਵੇਗਾ ਤਾਂ ਅਸੀਂ ਇਸ ਨੂੰ ਬੰਦ ਕਰਕੇ ਜਿਹੜੇ ਚੋਏ ਹਨ, ਉਨ੍ਹਾਂ ਵਿੱਚ ਪਾਣੀ ਛੱਡ ਸਕਦੇ ਹਾਂ । ਚੋਇਆਂ ਨੂੰ ਖਾਲੇ ਬਣਾਇਆ ਜਾਵੇ ਤਾਂ ਕਿ ਪਾਣੀ ਉਨ੍ਹਾਂ ਵਿੱਚ ਸੁੱਟਿਆ ਜਾਵੇ । ਜਿਥੇ ਨਹਿਰ ਟੁੱਟ ਜਾਂਦੀ ਹੈ, ਉਥੇ ਬੜਾ ਵੱਡਾ ਨੁਕਸਾਨ ਹੋ ਜਾਂਦਾ ਹੈ । ਜੇਕਰ ਚੋਏ ਦੇ ਫਾਲ ਹੋਣ ਤਾਂ ਪਾਣੀ ਉਧਰ ਛੱਡ ਦੇਈਏ ਤਾਂ ਕਿ ਨੁਕਸਾਨ ਹੋਣ ਤੋਂ ਬਚਾਅ ਹੋ ਸਕੇ । ਇਸ ਵਾਸਤੇ ਨਹਿਰਾਂ ਦੇ ਉਤੇ ਬਹੁਤ ਜ਼ਿਆਦਾ ਖਰਚਾ ਕਰਨ ਦੀ ਲੋੜ ਹੈ, ਚਾਹੇ ਉਹ ਪੈਸਾ ਕਿਸੇ ਵੀ ਢੰਗ ਦੇ ਨਾਲ ਲਗਾਇਆ ਜਾਵੇ । ਜਿਹੜਾ ਤੁਸੀਂ ਪਾਣੀ ਦੇ ਉਤੇ ਟੈਕਸ ਮੁਆਫ਼ ਕਰ ਦਿੱਤਾ ਹੈ ਉਸ ਦੀ ਜਗ੍ਹਾ ਫਸਲਾਂ ਤੇ ਮਾਲੀਆ ਲਾ ਕੇ ਕਹਿ ਦਿੱਤਾ ਕਿ ਇੰਨਾਂ ਹੈ । ਤੁਸੀਂ ਪਾਣੀ ਦੇਣ ਵਾਸਤੇ ਪਾਣੀ ਦੇ ਘੰਟਿਆਂ ਦੇ ਉਤੇ ਕੋਈ ਟੈਕਸ ਲਗਾ ਦਿਉ । ਜਿਸ ਦਾ ਇਕ ਘੰਟਾ ਹੈ ਉਸ ਤੇ ਇੱਕ ਘੰਟੇ ਦਾ ਟੈਕਸ ਲੱਗੇ ਅਤੇ ਜਿਸ ਦੇ ਦੋ ਘੰਟੇ ਹਨ ਉਸ ਤੇ ਦੋ ਘੰਟਿਆਂ ਦਾ ਟੈਕਸ ਲੱਗੇ ਪਰ ਪਾਣੀ ਦਾ ਪ੍ਰਬੰਧ ਕਰੋ ਤਾਂ ਕਿ ਪਾਣੀ ਪਹੁੰਚਦਾ ਹੋਵੇ । ਮੈਂ ਤਾਂ ਦੇਖਿਆ ਹੈ ਕਿ ਮੇਰੇ ਹਲਕੇ ਵਿਚ ਟੇਲਾਂ ਪੈਂਦੀਆਂ ਹਨ, ਪਾਣੀ ਜਾਂਦਾ ਹੀ ਨਹੀਂ । ਫਿਰ ਮੁਆਮਲਾ ਮੁਆਫ਼ ਕਰਨ ਦਾ ਕੀ ਫਾਇਦਾ ਹੋਇਆ ? ਜੇਕਰ ਪਾਣੀ ਨਹੀਂ ਜਾਣਾ ਤਾਂ ਮਾਲੀਆ ਮੁਆਫ਼ ਕੀਤਾ ਜਾਂ ਨਾ ਕੀਤਾ ਇਕ ਸਮਾਨ ਹੈ । ਉਹ ਤਾਂ ਉਂਝ ਹੀ ਮੁਆਫ਼ ਹੈ । ਉਥੇ ਮਾਲੀਆ ਲੱਗਣਾ ਹੀ ਨਹੀਂ ਜਿਥੇ ਪਾਣੀ ਨਹੀਂ ਲਗਦਾ । ਮੈਂ ਇਕ ਸਵਾਲ ਕੀਤਾ ਸੀ ਉਸ ਸਵਾਲ ਦੇ ਜਵਾਬ ਵਿਚ ਆਇਆ ਹੈ ਕਿ ਸਾਡੀ ਜਿਹੜੀ ਮੋਨ

[ਸਰਦਾਰ ਬਲਦੇਵ ਸਿੰਘ ਖਿਆਲਾ]

ਨਹਿਰ ਹੈ ਉਹ ਪਟਿਆਲਾ ਫੀਡਰ ਹੈ । ਉਹ ਬਣੀ ਹੈ 8100 ਕਿਊਸਿਕ ਕਪੈਸਟੀ ਦੀ ਅਤੇ ਲੈਂਦੀ ਹੈ 7500 ਕਿਊਸਿਕ, ਯਾਨੀ 600 ਕਿਊਸਿਕ ਪਾਣੀ ਘੱਟ ਲੈਂਦੀ ਹੈ । ਜਿਹੜਾ ਸਾਡੇ ਮੰਡੀ ਮਾਈਨਰ ਬਣਿਆ ਸੀ, ਉਹ 40 ਕਿਊਸਿਕ ਪਾਣੀ ਘੱਟ ਲੈਂਦਾ ਹੈ । ਜੇਕਰ ਨਹਿਰ ਪਾਣੀ ਘੱਟ ਲੈ ਰਹੀ ਹੈ ਤਾਂ ਉਸ ਦਾ ਬੜਾ ਵੱਡਾ ਨੁਕਸਾਨ ਹੈ । ਸਾਡੇ ਵਾਟਰ ਵਰਕਸ ਵਾਲੇ ਚੰਘਿਆੜਾਂ ਮਾਰਦੇ ਹਨ । ਸਾਡਾ ਇਲਾਕਾ ਮਾਨਸਾ, ਬਠਿੰਡਾ ਹੈ ਜਿਥੇ ਜਾ ਕੇ ਟੇਲਾਂ ਪੈਂਦੀਆਂ ਹਨ । ਪਾਣੀ ਪੀਣ ਨੂੰ ਨਹੀਂ ਜਾਂਦਾ, ਵਾਟਰ ਵਰਕਸ ਬੰਦ ਪਏ ਹਨ । ਇਸ ਵਾਸਤੇ ਬੜਾ ਜ਼ਰੂਰੀ ਹੈ, ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਵੱਧ ਤੋਂ ਵੱਧ ਨਹਿਰਾਂ ਵਾਲੇ ਪਾਸੇ ਧਿਆਨ ਦਿਓ, ਬਹੁਤ ਸਾਰਾ ਪੈਸਾ ਖਰਚੋ ਕੀਤਾ ਹੈ, ਉਨ੍ਹਾਂ ਦੇ ਵਿੱਚ ਪਾਣੀ ਨੂੰ ਵਧਾਓ । ਬਿਆਨਬਾਜ਼ੀ ਤਾਂ ਕਰ ਦਿੰਦੇ ਹਨ, ਸਾਡੇ ਤੋਂ ਪਹਿਲਾਂ ਵਾਲੇ ਵੀਰ ਵੀ ਕਹੀ ਗਏ ਕਿ ਅਸੀਂ 25% ਵਧਾ ਦਿੱਤਾ ਹੈ ਪਰ ਪਤਾ ਨਹੀਂ ਕਿਸਦੇ ਵਿਚ ਪਾ ਕੇ ਲੈ ਗਏ । ਨਹਿਰ ਵਿਚ ਤਾਂ ਪਹਿਲਾਂ ਵਾਲਾ ਪਾਣੀ ਨਹੀਂ ਆਉਂਦਾ, ਪਤਾ ਨਹੀਂ ਉਹ 25% ਹਵਾਈ ਜਹਾਜ਼ ਰਾਹੀਂ ਉਥੇ ਸੁੱਟ ਆਉਂਦੇ ਸਨ । ਇਸ ਵੇਲੇ ਹੁਣ ਸਾਡੇ ਵਾਲੇ ਵੀ ਕਹਿ ਰਹੇ ਹਨ ਕਿ ਅਸੀਂ 25% ਵਧਾ ਰਹੇ ਹਾਂ । ਪਰ ਇਹ ਪਾਣੀ ਤਾਂ ਹੀ ਵਧੇਗਾ ਜੇਕਰ ਨਹਿਰਾਂ ਦੀ ਕਪੈਸਿਟੀ ਵਧੇਗੀ, ਨਹਿਰਾਂ ਦੀਆਂ ਵੱਟਾਂ ਮਜ਼-ਬੂਤ ਹੋਣਗੀਆਂ, ਨਹਿਰਾਂ ਚੌੜੀਆਂ ਹੋਣਗੀਆਂ । ਫਿਰ ਜਾ ਕੇ ਪਾਣੀ ਕਿਸਾਨ ਦੇ ਖੇਤਾਂ ਵਿੱਚ ਜਾ ਕੇ ਪਵੇਗਾ ਔਰ ਪੈਦਾਵਾਰ ਵਧੇਗੀ ਅਤੇ ਤਾਂ ਹੀ ਜਾ ਕੇ ਸਾਡਾ ਸੂਬਾ ਤਰੱਕੀ ਕਰੇਗਾ, ਜੇਕਰ ਅਸੀਂ ਪਾਣੀ ਦੇ ਪ੍ਰਬੰਧ ਚੰਗੇ ਕਰਾਂਗੇ । ਇਸ ਵਾਸਤੇ ਮੇਰਾ ਸੁਝਾਅ ਹੈ ਕਿ ਜਿਹੜਾ ਨਹਿਰਾਂ ਦਾ ਖਰਚਾ ਹੈ । ਇਸ ਪਾਸੇ ਪੈਸਾ ਹੋਰ ਵਧਾਇਆ ਜਾਵੇ ਤਾਂ ਕਿ ਸਾਡੇ ਸੂਬੇ ਦੀ ਡਿਵੈਲਪਮੈਂਟ ਹੋ ਸਕੇ ।

ਦੂਸਰੀ ਗੱਲ ਹੈ ਬਿਜਲੀ ਦੀ । ਜੇਕਰ ਅਸੀਂ ਕਹੀ ਜਾਈਏ ਕਿ ਅਸੀਂ ਮੋਟਰਾਂ ਦੀ ਬਿਜਲੀ ਮੁਆਫ ਕਰ ਦਿੱਤੀ ਹੈ ਪਰ ਬਿਜਲੀ ਉਥੇ ਜਾਵੇ ਹੀ ਨਾ ਤਾਂ ਫਿਰ ਗੱਲ ਨਹੀਂ ਬਣਦੀ । ਚਾਹੀਦਾ ਤਾਂ ਇਹ ਹੈ ਕਿ ਜਿਮੀਂਦਾਰ ਜਦੋਂ ਮੰਗੇ ਉਸਨੂੰ ਬਿਜਲੀ ਦੀ ਸਪਲਾਈ ਵੀ ਪੂਰੀ ਮਿਲੇ । ਹੁਣ ਡਿਮਾਂਡ ਵਾਲੀ ਗੱਲ ਹੀ ਨਹੀਂ ਰਹੀ ਕਿਉਂਕਿ, ਕੁਨੈਕਸ਼ਨ ਦੇਣੇ ਹੀ ਬੰਦ ਕਰ ਦਿੱਤੇ ਹਨ, ਕਿਉਂਕਿ ਬਿਜਲੀ ਫਰੀ ਹੈ । ਉਧਰ ਲੈਣ ਵਾਲਿਆਂ ਦੀ ਡਿਮਾਂਡ ਵੱਧ ਗਈ । ਜਿਵੇਂ ਅਸੀਂ ਪਹਿਲਾਂ ਪੰਜ ਹਾਰਸ ਪਾਵਰ ਦੀ ਮੋਟਰ ਮੰਗਦੇ ਸੀ ਤਾਂ ਅਸੀਂ ਸੋਚਦੇ ਸੀ ਕਿ ਦੋ-ਤਿੰਨ ਸੌ ਰੁਪਿਆ ਮਹੀਨੇ ਦਾ ਬਿਲ ਆਵੇਗਾ । ਆਪਣੇ ਹੇਠਲਾ ਪਾਣੀ ਮਾੜਾ ਹੈ ਤੇ ਆਪਾਂ ਮੋਟਰ ਤੋਂ ਕੀ ਕਰਨਾ ਹੈ । ਜੇਕਰ ਆਪਾਂ ਕਦੇ ਪਾਣੀ ਲਾਉਣਾ ਹੈ ਤਾਂ ਆਪਣੇ ਇੰਜਣ ਤੋਂ ਲਗਾ ਲਵਾਂਗੇ । ਹੁਣ ਹਰ ਕੋਈ ਕਹਿੰਦਾ ਹੈ ਕਿ ਅੱਜ ਹੀ ਲਿਖ ਕੇ ਦਿਓ ਕਿਉਂਕਿ ਮੋਟਰ ਤਾਂ ਮੁਫਤ ਲਗਣੀ ਹੈ, ਆਪਾਂ ਕਿਹੜਾ ਉਸਦਾ ਬਿੱਲ ਭਰਨਾ ਹੈ । ਜੇ ਲੋੜ ਹੋਈ ਤਾਂ ਚਲਾ ਲਵਾਂਗੇ ਨਹੀਂ ਤਾਂ ਨਾ ਸਹੀ । ਯਾਨੀ ਮੁਆਫ ਕਰਨ ਨਾਲ ਡਿਮਾਂਡ ਵੱਧ ਗਈ ਹੈ, ਪਰ ਅਸੀਂ ਮੋਟਰਾਂ ਦੇਣੀਆਂ ਹੀ ਬੰਦ ਕਰ ਦਿੱਤੀਆਂ ਹਨ । ਅੱਜ ਵੀ ਕਿਸਾਨ 25 ਹਜ਼ਾਰ ਰੁਪਿਆ ਜਾਂ 30 ਹਜ਼ਾਰ ਰੁਪਿਆ ਭਰ ਕੇ ਮੋਟਰ ਦਾ ਕੁਨੈਕਸ਼ਨ ਲੈਣ ਵਾਸਤੇ ਤਿਆਰ ਹੈ । ਤੁਸੀਂ ਉਹਦਾ ਵਿਆਜ ਹੀ ਜੋੜ ਲਉ ਕਿ ਕਿੰਨਾ ਬਣਦਾ ਹੈ । ਉਹਦਾ ਵਿਆਜ ਹੀ ਉਨਾ ਬਣ ਗਿਆ । ਜ਼ਿਮੀਂਦਾਰ ਨੂੰ ਜੇਕਰ ਕੁਝ ਮੁਆਫ਼ ਕਰਨਾ ਹੈ, ਕੋਈ ਰਿਆਇਤ ਦੇਣੀ ਹੈ ਤਾਂ ਦਿਉ, ਠੀਕ

ਹੈ, ਪਰ ਨਾਲ ਦੀ ਨਾਲ ਉਸ ਦੇ ਸੋਰਸ ਵੀ ਵਧਾਓ। ਇਹ ਤਾਂ ਨਹੀਂ ਕਿ ਅਸੀਂ ਮੋਟਰ ਦੀ ਬਿਜਲੀ ਦੇ ਬਿੱਲ ਮੁਆਫ ਕਰ ਦਿੱਤੇ ਹਨ ਅਤੇ ਨਾਲ ਦੀ ਨਾਲ ਬਿਜਲੀ ਦੇਣੀ ਹੀ ਬੰਦ ਕਰ ਦਿੱਤੀ ਹੈ, ਮੋਟਰਾਂ ਦੇਣੀਆਂ ਹੀ ਬੰਦ ਕਰ ਦਿੱਤੀਆਂ ਹਨ। ਇਸ ਨਾਲ ਸਾਡੀ ਡਿਵੈਲਪਮੈਂਟ ਰੁਕੇਗੀ, ਇਸ ਦੇ ਨਾਲ ਵਾਧਾ ਨਹੀਂ ਹੋਵੇਗਾ। ਤੁਸੀਂ ਮੋਟਰਾਂ ਦੇ ਕੁਨੈਕਸ਼ਨ ਦਿਓ, ਚਾਹੇ ਵੱਧ ਪੈਸੇ ਭਰਵਾ ਲਓ ਤੇ ਜੇ ਮੋਟਰਾਂ ਦੇ ਬਿੱਲ ਨਹੀਂ ਲਾਉਣੇ ਤਾਂ ਕਿਸੇ ਤਰੀਕੇ ਦੇ ਨਾਲ ਟੈਕਸ ਲਗਾ ਲਓ ਲੇਕਿਨ ਮੋਟਰਾਂ ਦਿਓ, ਬਿਜਲੀ ਦਿਓ, ਤਾਂ ਕਿ ਪਾਣੀ ਕੱਢ ਕੇ ਪੈਦਾਵਾਰ ਨੂੰ ਵਧਾਇਆ ਜਾ ਸਕੇ। ਭਾਵੇਂ ਕੋਈ ਟੈਕਸ ਲਾ ਲਓ, ਕੋਈ ਸਰਚਾਰਜ ਲਗਾ ਦਿਓ ਪਰ ਇਸ ਵਾਸਤੇ ਕੋਈ ਨਾ ਕੋਈ ਪ੍ਰਬੰਧ ਜ਼ਰੂਰ ਕਰੋ। ਇਸ ਸਿਸਟਮ ਨੂੰ ਸੁਧਾਰਨ ਦੀ ਲੋੜ ਹੈ। ਇਹ ਬਹੁਤ ਜ਼ਰੂਰੀ ਹੋਣਾ ਚਾਹੀਦਾ ਹੈ ਕਿ ਜਦੋਂ ਕੋਈ ਜਿਮੀਂਦਾਰ ਬਿਜਲੀ ਦੀ ਮੋਟਰ ਦੀ ਡਿਮਾਂਡ ਕਰੇ ਤਾਂ ਉਸ ਨੂੰ ਡਿਮਾਂਡ ਕਰਦਿਆਂ ਸਾਰ ਹੀ ਮੋਟਰ ਵਾਸਤੇ ਬਿਜਲੀ ਮਿਲਣੀ ਚਾਹੀਦੀ ਹੈ, ਪਾਣੀ ਮਿਲਣਾ ਚਾਹੀਦਾ ਹੈ। ਇਸ ਲਈ ਭਾਵੇਂ ਟੈਕਸ ਜਾਂ ਕੋਈ ਸਰਚਾਰਜ ਲਗਾ ਦਿਓ। ਇਸ ਵਾਸਤੇ ਕੋਈ ਚੰਗਾ ਪ੍ਰਬੰਧ ਕਰੋ, ਵਧੀਆ ਸਿਸਟਮ ਤਿਆਰ ਕਰੋ ਜਿਸ ਤੇ ਕੋਈ ਬੰਦਾ ਤਕਰਾਰ ਨਾ ਕਰੇ। ਇਸ ਸਿਸਟਮ ਵਿਚ ਸੁਧਾਰ ਕਰਨ ਦੀ ਲੋੜ ਹੈ, ਮੁਆਫ ਕਰਨ ਦੀ ਲੋੜ ਘੱਟ ਹੈ, ਜੇਕਰ ਅਸੀਂ ਮੁਆਫੀਆਂ ਵਾਲੇ ਪਾਸੇ ਪੈ ਗਏ ਤਾਂ ਨੁਕਸਾਨ ਹੋ ਜਾਣਾ ਹੈ। ਇਸ ਲਈ ਮੇਰੀ ਬੇਨਤੀ ਹੈ ਵਜ਼ੀਰ ਸਾਹਿਬ ਨੂੰ, ਕਿ ਬਿਜਲੀ ਵੱਲ ਵੱਧ ਤੋਂ ਵੱਧ ਧਿਆਨ ਦੇ ਕੇ ਇਸ ਵਿਚ ਸੁਧਾਰ ਕਰੋ। ਪਾਣੀ ਦੇਣ ਦੇ ਸਿਸਟਮ ਵਿਚ ਸੁਧਾਰ ਕਰੋ ਅਤੇ ਇਸ ਦੇ ਲਈ ਵੱਧ ਤੋਂ ਵੱਧ ਪੈਸੇ ਰੱਖੋ ਕਿਉਂਕਿ ਸਾਡਾ ਸੂਬਾ ਖੇਤੀ ਪ੍ਰਧਾਨ ਸੂਬਾ ਹੈ। ਜੇਕਰ ਖੇਤੀ ਹੋਵੇਗੀ ਤਾਂ ਹੀ ਸਾਰੀਆਂ ਚੀਜ਼ਾਂ ਤਰੱਕੀ ਕਰਨਗੀਆਂ। ਇੰਡਸਟਰੀ ਵੀ ਤਾਂ ਹੀ ਚਲੇਗੀ, ਦੁਕਾਨਾਂ ਵੀ ਤਾਂ ਹੀ ਚਲਣਗੀਆਂ, ਦਿਹਾੜੀਆਂ ਵੀ ਤਾਂ ਹੀ ਮਿਲਣਗੀਆਂ ਅਤੇ ਹੋਰ ਲੋਕਾਂ ਨੂੰ ਵੀ ਰੋਜ਼ਗਾਰ ਤਾਂ ਹੀ ਮਿਲੇਗਾ, ਜੇਕਰ ਖੇਤੀਬਾੜੀ ਵਧੇਗੀ। ਜੇਕਰ ਕਿਸਾਨ ਨੂੰ ਉਸਦੀ ਫਸਲ ਦਾ ਪੂਰਾ ਭਾਅ ਹੀ ਨਾ ਮਿਲੇ ਤੁਹਾਨੂੰ ਪਤਾ ਹੀ ਹੈ ਕਿ ਪਿਛਲੇ ਦੋ ਸਾਲਾਂ ਤੋਂ ਲਗਾਤਾਰ ਫਸਲ ਮਰਦੀ ਰਹੀ ਹੈ ਅਤੇ ਲੋਕਾਂ ਦੀ ਬਹੁਤ ਬੁਰੀ ਹਾਲਤ ਹੈ। ਝੋਨੇ ਦੀ ਫਸਲ ਮੀਂਹ ਨੇ ਮਾਰ ਦਿੱਤੀ, ਨਰਮਾ ਹੋਇਆ ਨਹੀਂ ਅਤੇ ਲੋਕ ਕਰਜ਼ਾਈ ਹੋ ਗਏ ਹਨ ਤੇ ਖੁਦਕਸ਼ੀਆਂ ਕਰਨ ਤੱਕ ਪਹੁੰਚ ਗਏ ਹਨ। ਇਸ ਵਾਸਤੇ ਬੇਨਤੀ ਹੈ ਸਾਰੇ ਸਦਨ ਨੂੰ ਅਤੇ ਆਪੋਜ਼ੀਸ਼ਨ ਦੇ ਵੀਰਾਂ ਨੂੰ ਵੀ ਕਿ ਇਹੋ ਜਿਹੇ ਸੁਝਾਅ ਦੇਣੇ ਚਾਹੀਦੇ ਹਨ ਜਿਨ੍ਹਾਂ ਨਾਲ ਅਸੀਂ ਆਪਣੇ ਸੂਬੇ ਦੀ ਤਰੱਕੀ ਵਾਸਤੇ ਧਿਆਨ ਦੇਈਏ, ਤਾਂ ਕਿ ਸਾਡੀ ਸਟੇਟ ਅੱਗੇ ਵੱਧ ਸਕੇ।

ਅੱਗੇ ਆਵਾਜਾਈ ਦੀ ਗੱਲ ਆਈ ਹੈ। ਮੋਟਰਾਂ, ਬੱਸਾਂ ਦੀ ਗੱਲ ਆਈ ਹੈ। ਜਿਹੜਾ ਕਹਿ ਦਿੰਦੇ ਹਨ ਕਿ 800 ਬੱਸਾਂ ਹੋਰ ਪਾਵਾਂਗੇ, ਵਧੀਆ ਗੱਲ ਹੈ ਲੋਕਾਂ ਨੂੰ ਤੁਸੀਂ ਨਵੀਆਂ ਬੱਸਾਂ ਦਿਓਗੇ। ਪਹਿਲਾਂ ਵੀ ਪਾਈਆਂ ਹਨ। ਪਰ ਇਕ ਗੱਲ ਹੈ ਕੋਈ ਵੀ ਸਰਕਾਰ ਹੋਵੇ, ਉਹ ਬਹਿ ਕੇ ਲੇਖਾ ਜੋਖਾ ਤਾਂ ਕਰਦੀ ਨਹੀਂ, ਜਿਵੇਂ ਕੋਈ ਵਪਾਰੀ ਵਪਾਰ ਕਰਦਾ ਹੈ ਕਿ ਮੇਰਾ ਇਹ ਕੰਮ ਕਿਵੇਂ ਹੈ, ਇਸ ਵਿਚ ਘਾਟਾ ਕਿਵੇਂ ਹੈ। ਜੇ ਵਾਧਾ ਹੋਵੇ, ਤਾਂ ਵਪਾਰ ਨੂੰ ਵਧਾਉਂਦਾ ਹੈ। ਜੇ ਘਾਟਾ ਹੋਵੇ ਤਾਂ ਘਟਾਉਣ ਦੀ ਕੋਸ਼ਿਸ਼ ਕਰਦਾ ਹੈ। ਕੀ ਅਸੀਂ ਬਹਿ ਕੇ ਵਿਚਾਰ ਕੀਤੀ ਹੈ ਕਿ ਇਹ ਬੱਸਾਂ ਵਾਲਾ ਸਿਸਟਮ.

[ਸਰਦਾਰ ਬਲਦੇਵ ਸਿੰਘ ਖਿਆਲਾ]

ਕਿਵੇਂ ਚਲ ਰਿਹਾ ਹੈ ? ਜਦੋਂ ਤੋਂ ਮੁਲਕ ਆਜ਼ਾਦ ਹੋਇਆ ਹੈ, ਜਦ ਤੋਂ ਕਾਰਪੋਰੇਸ਼ਨਾਂ ਬਣੀਆਂ ਹਨ, ਇਨ੍ਹਾਂ ਬੱਸਾਂ ਵਿਚ ਕਿੰਨਾ ਨਫ਼ਾ ਕਮਾਇਆ ਹੈ ? ਇਕ ਰਿਕਸ਼ਾ ਚਲਾਉਣ ਵਾਲਾ ਕਿਰਾਏ ਤੇ ਰਿਕਸ਼ਾ ਲੈ ਕੇ, 20-25 ਰੁਪਏ ਡੇਲੀ ਦੇ ਰਿਕਸ਼ਾ ਖਿੱਚ ਕੇ ਲਿਆਉਂਦਾ ਹੈ, ਤੇ ਰਿਕਸ਼ੇ ਦਾ ਕਿਰਾਇਆ ਦਿੰਦਾ ਹੈ, ਪਰਿਵਾਰ ਦੀ ਰੋਜ਼ੀ-ਰੋਟੀ ਚਲਾਉਂਦਾ ਹੈ । ਜੇ ਕਿਸੇ ਕੋਲ ਬੱਸ ਹੋਵੇ, ਜਿਸ ਤੇ ਚਾਰ ਘਰ ਪਲਦੇ ਹਨ, ਉਸਨੂੰ ਕਾਕਾ ਜੀ ਕਹਿਣ ਲੱਗ ਪੈਂਦੇ ਹਨ ਕਿ ਜਿਸ ਕੋਲ ਬੱਸ ਹੁੰਦੀ ਹੈ, ਉਹਦੇ ਚਾਰ ਪਰਿਵਾਰ ਪਲਦੇ ਹਨ । ਇਹ ਡਰਾਈਵਰਾਂ ਦਾ ਪਰਿਵਾਰ ਹੈ ਅਤੇ ਸਾਡੀ ਸਰਕਾਰ ਦੀ ਬੱਸ ਹਜ਼ਾਰਾਂ ਰੁਪਏ ਮਹੀਨਾ ਘਾਟੇ ਤੇ ਜਾ ਰਹੀ ਹੈ । ਇਸ ਦੇ ਕਾਰਨ ਕੀ ਹਨ ? ਇਸ ਸਿਸਟਮ ਨੂੰ ਜੇ ਠੀਕ ਕਰ ਸਕਦੇ ਹਾਂ ਤਾਂ ਬਿਜ਼ਨਸ ਵਧਾਓ, ਜੇ ਨਹੀਂ ਤਾਂ ਮੈਂ ਨਹੀਂ ਕਹਿੰਦਾ ਕਿ ਬੰਦ ਕਰੋ, ਮੇਰਾ ਮਤਲਬ ਹੈ ਇਸ ਵਿੱਚ ਸੁਧਾਰ ਕਰਨ ਦੀ ਲੋੜ ਹੈ । ਕਿੰਨੇ ਵਰ੍ਹਿਆਂ ਤੋਂ ਸਵਾਲ ਆ ਰਿਹਾ ਹੈ ਕਿ ਇਹ ਦੱਸਿਆ ਜਾਵੇ ਕਿ ਕਿੰਨਾ ਘਾਟਾ ਹਰ ਸਾਲ ਟ੍ਰਾਂਸ-ਪੋਰਟ ਵਿਚ ਆਉਂਦਾ ਹੈ । ਇਹ ਘਾਟਾ ਵੱਧਦਾ ਤੁਰਿਆ ਜਾਂਦਾ ਹੈ, ਮੁਨਾਫ਼ੇ ਦੀ ਕੋਈ ਗੱਲ ਨਹੀਂ । ਮੈਂ ਨਹੀਂ ਕਹਿੰਦਾ ਕਿ ਇਸਨੂੰ ਬੰਦ ਕਰ ਦਿਓ । ਜਿਸ ਤਰ੍ਹਾਂ ਸ਼ਰਾਬ ਦੇ ਠੇਕੇ ਦਿੰਦੇ ਹੋ, ਉਸੇ ਤਰ੍ਹਾਂ ਹੀ ਇਸ ਨੂੰ ਠੇਕੇ ਤੇ ਦੇ ਕੇ ਦੇਖੋ । 2-4 ਰੂਟ ਠੇਕੇ ਤੇ ਦਿਓ । ਇਕ ਰੂਟ ਫਲਾਣੀ ਥਾਂ ਤੋਂ ਫਲਾਣੀ ਥਾਂ ਆਉਣ-ਜਾਣ ਦਾ, ਇਸ ਨੂੰ ਪੰਜ ਸਾਲ ਵਾਸਤੇ ਨਿਲਾਮ ਕਰ ਦਿਓ । ਹੌਲੀ-ਹੌਲੀ ਇਕ ਰੂਟ ਨਿਲਾਮ ਕਰਨ ਤੋਂ ਬਾਅਦ ਪਤਾ ਲੱਗ ਜਾਏਗਾ ਕਿ ਇਸ ਨੇ ਕਿੰਨਾ ਮੁਨਾਫ਼ਾ ਦਿੱਤਾ ਹੈ । ਮੇਰੀ ਸਮਝ ਮੁਤਾਬਿਕ ਪੰਜ ਸਾਲ ਲਈ ਠੇਕੇ ਤੇ ਦੇ ਕੇ ਦੇਖੋ । ਲੋਕਾਂ ਨੂੰ ਸਹੂਲਤ ਹੋ ਜਾਵੇਗੀ । ਜਿਹੜਾ ਠੇਕੇ ਤੇ ਲਏਗਾ, ਉਹ ਕਹੇਗਾ ਕਿ ਸਾਡੇ ਨਾਲ ਚੱਲੋ । ਤੁਹਾਡਾ ਸਮਾਨ ਵੀ ਆਪੇ ਹੀ ਲਿਜਾਏਗਾ, ਵਧੀਆ ਸਹੂਲਤਾਂ ਵੀ ਦੇਵੇਗਾ ਤੇ ਸਰਕਾਰ ਟੈਕਸ ਲਵੇ । ਸਰਕਾਰ ਜਦੋਂ ਫੇਲ੍ਹ ਹੋ ਜਾਂਦੀ ਹੈ ਤਾਂ ਇਵੇਂ ਹੀ ਕਰਦੀ ਹੈ । ਸਰਕਾਰ ਦਾ ਕੰਮ ਹੈ ਟੈਕਸ ਲੈਣਾ, ਟੈਕਸ ਵੱਧ ਤੋਂ ਵੱਧ ਇਕੱਠੇ ਕਰੇ । ਸਰਕਾਰ ਜੇ ਆਪ ਕੰਮ ਕਰੇਗੀ ਤਾਂ ਕਾਮਯਾਬ ਨਹੀਂ ਹੁੰਦੀ । ਇਸ ਲਈ ਜ਼ਰੂਰੀ ਹੈ ਕਿ ਇਸ ਵਿਚ ਸੁਧਾਰ ਕੀਤਾ ਜਾਵੇ । ਐਸੇ ਤਰੀਕੇ ਬਣਾ ਕੇ ਦੇਖੋ । ਮੇਰੀ ਸਮਝ ਮੁਤਾਬਿਕ ਠੇਕੇਦਾਰੀ ਸਿਸਟਮ ਕਰ ਦਿਓ । ਫੇਰ ਸਾਨੂੰ ਕੋਈ ਟੈਕਸ ਲਾਉਣ ਦੀ ਲੋੜ ਨਹੀਂ । ਤੁਸੀਂ ਫੇਰ ਚਾਹੇ ਰਬੜ ਦੀਆਂ ਸੜਕਾਂ ਬਣਾ ਦਿਓ । ਇੰਨਾ ਪੈਸਾ ਆ ਜਾਣਾ ਹੈ ।

ਗੱਲ ਬੱਸਾਂ ਉਤੇ ਚਲ ਰਹੀ ਹੈ । ਡਿਪਟੀ ਸਪੀਕਰ ਸਾਹਿਬ, ਤੁਸੀਂ ਦੇਖੋ, ਐਮ. ਐਲ. ਏ. ਫਰੀ, ਨਾਲ ਉਨ੍ਹਾਂ ਦਾ ਪਰਿਵਾਰ ਫਰੀ, ਪੱਤਰਕਾਰ ਫਰੀ, ਸੁਤੰਤਰਤਾ ਸੰਗਰਾਮੀ ਫਰੀ, 60 ਸਾਲ ਦੀਆਂ ਬੁੱਢੀਆਂ ਫਰੀ ਤੇ ਬੱਚੇ ਸਕੂਲਾਂ ਦੇ ਫਰੀ, ਪੁਲਿਸ ਸਾਰੀ ਫਰੀ । ਟਿਕਟ ਲੈਣ ਵਾਲਾ ਕੌਣ ਹੈ ? ਦੂਜੇ ਸਿਰੇ ਅਸੀਂ ਫਟਾਫਟ ਟੈਕਸ ਵਧਾਈ ਜਾ ਰਹੇ ਹਾਂ । ਟਰੱਕਾਂ ਤੇ ਬੱਸਾਂ ਤੇ ਪੇਂਡੂ ਲੋਕ ਕੰਮ ਕਰਦੇ ਸੀ, ਜ਼ਿਮੀਂਦਾਰ ਲੋਕ ਕੰਮ ਕਰਦੇ ਸੀ । ਕਿਸੇ ਨੇ ਬੱਸ ਲੈ ਲਈ, ਕਿਸੇ ਨੇ ਟਰੱਕ ਲੈ ਲਿਆ । ਇਸ ਤੇ ਜ਼ਰੂਰ ਵਿਚਾਰ ਕਰੋ । ਟਰੱਕਾਂ, ਬੱਸਾਂ ਤੇ ਟੈਕਸ ਲਾ ਕੇ ਉਨ੍ਹਾਂ ਲੋਕਾਂ ਨੂੰ ਮਾਰਿਆ ਜਾ ਰਿਹਾ ਹੈ । ਉਹ ਖ਼ਤਮ ਹੋ ਗਏ ਹਨ, ਲੋਕ ਦੱਬੇ ਪਏ ਹਨ । ਇਹ ਸਾਡੇ ਐਮ.ਐਲ.ਏ. ਸਾਹਿਬ ਦੱਸ ਸਕਦੇ ਹਨ । ਇਹ ਬੱਸਾਂ ਦੇ ਮਾਲਕ ਹਨ । ਕਿਵੇਂ ਲੋਕ ਦੁੱਖੀ ਹੋ ਕੇ ਦਿਨ ਕਟੀ ਕਰ ਰਹੇ

ਹਨ । ਇਸ ਤੇ ਜ਼ਰੂਰ ਵਿਚਾਰ ਕਰੋ ਇਸ ਸਿਸਟਮ ਨੂੰ ਬਦਲਿਆ ਜਾਵੇ । ਫੇਰ ਪਾਸ ਬਣਾਉਣ ਵਾਲੀ ਗੱਲ ਹੈ । ਮੈਂ ਇਸ ਦੇ ਟੋਟਲ ਖਿਲਾਫ ਹਾਂ । ਅਗਰ ਤੁਸੀਂ ਵਿਦਿਆ-ਰਥੀਆਂ ਨੂੰ ਕੋਈ ਸਹੂਲਤ ਦੇਣੀ ਹੈ ਤਾਂ ਕਾਲਜ ਦੇ ਪ੍ਰਿੰਸੀਪਲ ਦੇ ਦੁਆਰਾ ਦੇਣੀ ਚਾਹੀਦੀ ਹੈ । ਸਕੂਲਾਂ ਵਾਲਿਆਂ ਨੂੰ ਦੇਣੀ ਹੈ, ਤਾਂ ਪੈਸੇ ਦਿਤੇ ਜਾਣ । ਪਾਸ ਨਹੀਂ ਦੇਣੇ ਚਾਹੀਦੇ ਉਹ ਵੀ ਪੈਸੇ ਦੇ ਕੇ ਟਿਕਟ ਕਟਾਉਣ । ਪੈਸੇ ਪ੍ਰਿੰਸੀਪਲ ਦੇ ਥਰੂ ਦਿਓ ਤਾਂ ਕਿ ਟਿਕਟ ਕਟਾਉਣ । ਸਾਡੇ ਮਾਨਸਾ ਵਿਚ ਕਾਲਜ ਹੈ । 20-30 ਬੱਚੇ ਇਕੱਠੇ ਹੁੰਦੇ ਹਨ । ਕਾਲਜ ਵਿਚੋਂ ਚੜ੍ਹੇ, ਅੱਡੇ ਤੇ ਉਤਰ ਗਏ ਤੇ ਅੱਡੇ ਵਿਚੋਂ ਚੜ੍ਹੇ ਕਾਲਜ ਆ ਕੇ ਉਤਰ ਗਏ । ਸਾਰਾ ਦਿਨ ਇਹ ਸਿਸਟਮ ਰਹਿੰਦਾ ਹੈ । ਬਹੁਤ ਰੌਲਾ ਪੈਂਦਾ ਹੈ । ਬੱਸਾਂ ਵਿਚ ਚੜ੍ਹ ਕੇ ਗਲਤ ਕੰਮ ਕਰਦੇ ਹਨ ਤੇ ਫਰੀ ਬੱਸਾਂ ਵਿਚ ਸਫਰ ਕਰਦੇ ਹਨ । ਤੁਸੀਂ ਫਰੀ ਬੱਸ ਸਰਵਿਸ ਦੇਣ ਦੀ ਬਜਾਏ ਕੋਈ ਗ੍ਰਾਂਟ ਦੇ ਦਿਓ । ਸਾਰਾ ਦਿਨ ਉਹ ਫਰੀ ਬੱਸਾਂ ਵਿਚ ਘੁੰਮਦੇ ਰਹਿੰਦੇ ਹਨ । ਜੇਕਰ ਕੋਈ ਕਹੇ ਤਾਂ ਉਹ ਰੌਲਾ ਪਾਉਂਦੇ ਹਨ । ਬੱਸਾਂ ਵਿਚ ਤੁਸੀਂ 60 ਸਾਲ ਦੀਆਂ ਬੁੱਢੀਆਂ ਫਰੀ ਕਰ ਦਿੱਤੀਆਂ, 65 ਸਾਲ ਦੇ ਬਜ਼ੁਰਗ ਫਰੀ ਕਰ ਦਿੱਤੇ । ਜਿਹੜੀਆਂ 35 ਸਾਲ ਦੀਆਂ ਔਰਤਾਂ ਸਨ, ਉਨ੍ਹਾਂ ਨੇ ਵੀ 60 ਸਾਲ ਕਹਿ ਕੇ ਪਾਸ ਬਣਵਾ ਲਏ ਹਨ । ਗੋਦੀ ਬੱਚਾ ਚੁੱਕਿਆ ਹੁੰਦਾ ਹੈ । ਜੇਕਰ ਕੰਡਕਟਰ ਕਹਿੰਦਾ ਹੈ ਕਿ ਤੇਰੀ ਉਮਰ 60 ਸਾਲ ਦੀ ਨਹੀਂ ਲਗਦੀ, ਬੱਚਾ ਤੂੰ ਚੁੱਕਿਆ ਹੋਇਆ ਹੈ ਤਾਂ ਉਹ ਰੌਲਾ ਪਾ ਦਿੰਦੀ ਹੈ । ਇਹ ਜਿਹੜੀਆਂ ਬੱਸ ਵਿਚ ਰਿਆਇਤਾਂ ਦਿੱਤੀਆਂ ਗਈਆਂ ਹਨ, ਇਨ੍ਹਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ ਅਤੇ ਇਸ ਸਿਸਟਮ ਵਿਚ ਸੁਧਾਰ ਲਿਆਉਣਾ ਚਾਹੀਦਾ ਹੈ । ਕਿਸੇ ਬੰਦੇ ਨੂੰ ਬਿਨਾਂ ਟਿਕਟ ਦੇ ਬੱਸ ਵਿਚ ਸਫਰ ਕਰਨ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ । ਇਸ ਦੇ ਬਦਲੇ ਤੁਸੀਂ ਕੋਈ ਹੋਰ ਮੱਦਦ ਦੇ ਦਿਓ, ਵਜ਼ੀਫੇ ਦੇ ਦਿਓ । ਪੱਤਰਕਾਰਾਂ ਨੂੰ ਤੁਸੀਂ ਬੱਸ ਪਾਸ ਦਿੱਤੇ ਹੋਏ ਹਨ । ਤੁਸੀਂ ਇਨ੍ਹਾਂ ਦੀਆਂ ਤਨਖਾਹਾਂ ਵਿਚ ਵਾਧਾ ਕਰ ਦਿਓ, ਵਜ਼ੀਫੇ ਦੇ ਦਿਓ ਪਰ ਬੱਸ ਪਾਸ ਬੰਦ ਕਰ ਦਿਓ । ਰੋਜ਼ ਬੱਸਾਂ ਵਿਚ ਰੌਲਾ ਰੱਪਾ ਪੈਂਦਾ ਹੈ, ਉਲਟ ਸੁਲਟ ਗੱਲਾਂ ਹੁੰਦੀਆਂ ਹਨ । ਇਹ ਸਾਰੀਆਂ ਰਿਆਇਤਾਂ ਬੰਦ ਹੋਣੀਆਂ ਚਾਹੀਦੀਆਂ ਹਨ । ਇਸ ਗੱਲ ਵੱਲ ਧਿਆਨ ਦਿੱਤਾ ਜਾਵੇ ਅਤੇ ਇਸ ਸਿਸਟਮ ਵਿਚ ਸੁਧਾਰ ਲਿਆਂਦਾ ਜਾਵੇ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਕਿ ਬੱਸ ਵਿਚ ਚੜ੍ਹ ਜਾਓ, ਸਰਕਾਰੀ ਹੈ, ਪਰ ਉਸ ਵਿਚੋਂ ਬੈਠੋ ਤਾਂ ਕੁਰਤਾ ਫੱਟ ਜਾਵੇ । ਤੁਸੀਂ ਇਨ੍ਹਾਂ ਸਾਰੇ ਰੂਟਾਂ ਨੂੰ ਪ੍ਰਾਈਵੇਟ ਠੇਕੇਦਾਰਾਂ ਨੂੰ ਠੇਕੇ ਤੇ ਦੇ ਦਿਓ ਅਤੇ ਉਨ੍ਹਾਂ ਕੋਲੋਂ ਟੈਕਸ ਲੈ ਲਓ । ਉਹ ਪ੍ਰਾਈਵੇਟ ਬੱਸਾਂ ਵਾਲੇ ਸਵਾਰੀ ਦੀ ਕਦਰ ਵੀ ਕਰਨਗੇ ਅਤੇ ਸਹੂਲਤਾਂ ਵੀ ਵੱਧ ਤੋਂ ਵੱਧ ਦੇਣਗੇ । ਜਿਹੜੇ ਤੁਹਾਡੇ ਰੂਟ ਚਲ ਰਹੇ ਹਨ ਉਨ੍ਹਾਂ ਨੂੰ ਤੁਸੀਂ ਚਲਾਓ, ਬਾਕੀ ਦੇ ਰੂਟਾਂ ਨੂੰ ਪ੍ਰਾਈਵੇਟ ਲੋਕਾਂ ਨੂੰ ਦੇ ਦਿਓ ।

ਦੂਜਾ, ਜਿਹੜੇ ਡਰਾਈਵਰਜ਼ ਨੇ 7-7 ਬੰਦਿਆਂ ਨੂੰ ਮਾਰ ਦਿੱਤਾ ਹੈ ਅਤੇ ਉਨ੍ਹਾਂ ਤੇ ਧਾਰਾ 302 ਦੇ ਤਹਿਤ ਕੇਸ ਚਲ ਰਹੇ ਹਨ, ਉਹ ਹਾਲੇ ਵੀ ਡ੍ਰਾਈਵਿੰਗ ਕਰ ਰਹੇ ਹਨ । ਜਿਨ੍ਹਾਂ ਡਰਾਈਵਰਜ਼ ਦੇ ਖਿਲਾਫ 2-3 ਐਕਸੀਡੈਂਟ ਦੇ ਕੇਸਿਜ਼ ਚਲ ਰਹੇ ਹਨ, ਉਨ੍ਹਾਂ ਦੇ ਲਾਈਸੰਸ ਰੱਦ ਕਰ ਦੇਣੇ ਚਾਹੀਦੇ ਹਨ । ਡਰਾਈਵਰ ਜਦੋਂ ਕੋਈ ਐਕਸੀਡੈਂਟ ਕਰਦਾ ਹੈ, ਉਸ ਦੀ ਜ਼ਮਾਨਤ ਥਾਣੇਦਾਰ ਲੈ ਲੈਂਦਾ ਹੈ ਅਤੇ ਗੱਡੀ ਦੀ ਜ਼ਮਾਨਤ ਐਸ.ਡੀ.ਐਮ. ਕਰਦਾ ਹੈ ।

[ਸਰਦਾਰ ਬਲਦੇਵ ਸਿੰਘ ਖਿਆਲਾ]

ਮਨਿਸਟਰ ਸਾਹਿਬ ਤੁਸੀਂ ਇਸ ਦਾ ਸਰਵੇ ਕਰਵਾ ਲਓ। ਜਿਸ ਨੇ 2-3 ਐਕਸੀਡੈਂਟ ਕੀਤੇ ਹਨ, ਉਨ੍ਹਾਂ ਦੇ ਲਾਈਸੰਸ ਕੈਂਸਲ ਕਰ ਦਿਓ। ਕਦੇ ਇਹ ਪੁਲਿਸ ਦੇ ਵਿਚ ਮਾਰ ਦਿੰਦੇ ਹਨ, ਕਦੇ ਕਿਸੇ ਦੀ ਜੀਪ ਵਿਚ ਮਾਰ ਦਿੰਦੇ ਹਨ ਅਤੇ ਕਦੇ ਕਿਸੇ ਬੱਚੇ ਨੂੰ ਥੱਲੇ ਦੇ ਕੇ ਮਾਰ ਦਿੰਦੇ ਹਨ। ਇਸ ਸਿਸਟਮ ਦੇ ਵਿਚ ਸੁਧਾਰ ਲਿਆਉਣ ਦੀ ਲੋੜ ਹੈ। ਇਸੇ ਤਰ੍ਹਾਂ ਸਰਕਾਰ ਨੂੰ ਵਿੱਦਿਆ ਦੇ ਖੇਤਰ ਵਿਚ, ਬਿਜਲੀ, ਪਾਣੀ ਦੇਣ ਦੇ ਖੇਤਰ ਵਿਚ ਤਰੱਕੀ ਕਰਨੀ ਚਾਹੀਦੀ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ।

**ਸ਼੍ਰੀ ਸੱਤਿਆ ਪਾਲ ਸੈਣੀ (ਸੁਜਾਨਪੁਰ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਜਿਹੜੇ ਬਜਟ ਉਤੇ ਪ੍ਰਸਤਾਵ ਪੇਸ਼ ਕੀਤੇ ਗਏ ਹਨ, ਮੈਂ ਉਨ੍ਹਾਂ ਦੀ ਪਰਵਾਨਗੀ ਕਰਨ ਲਈ ਖੜ੍ਹਾ ਹੋਇਆ ਹਾਂ। ਸਕੂਲ ਸਿਖਿਆ ਬਾਰੇ ਕਾਫੀ ਗੱਲਬਾਤ ਖਿਆਲਾ ਸਾਹਿਬ ਨੇ ਕੀਤੀ ਹੈ, ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਸਕੂਲ ਚਲ ਰਹੇ ਹਨ ਔਰ ਉਨ੍ਹਾਂ ਸਕੂਲਾਂ ਦੇ ਬੱਚਿਆਂ ਦੀ ਹਾਜ਼ਰੀ ਗੌਰਮਿੰਟ ਸਕੂਲਾਂ ਦੇ ਵਿਚ ਲਗਦੀ ਹੈ। ਮੈਂ ਆਪਣੇ ਧਾਰ ਬਲਾਕ ਬਾਰੇ ਦੱਸਦਾ ਹਾਂ ਕਿ ਉਥੇ ਬੱਚੇ ਪ੍ਰਾਈਵੇਟ ਸਕੂਲਾਂ ਦੇ ਵਿਚ ਵਿਦਿਆ ਪ੍ਰਾਪਤ ਕਰਦੇ ਹਨ ਪਰ ਉਨ੍ਹਾਂ ਦੀ ਹਾਜ਼ਰੀ ਸਰਕਾਰੀ ਸਕੂਲਾਂ ਦੇ ਵਿਚ ਲਗਦੀ ਹੈ। ਬੱਚੇ ਸਰਕਾਰੀ ਸਕੂਲਾਂ ਦੇ ਵਿਚ ਪੜ੍ਹਨ ਵਾਸਤੇ ਤਿਆਰ ਨਹੀਂ ਹਨ ਬਲਕਿ ਉਹ ਪ੍ਰਾਈਵੇਟ ਸਕੂਲਾਂ ਦੇ ਵਿਚ ਪੜ੍ਹਦੇ ਹਨ, ਕਿਉਂਕਿ ਪ੍ਰਾਈਵੇਟ ਸਕੂਲਾਂ ਦੇ ਟੀਚਰਜ਼ ਬਹੁਤ ਜ਼ਿਆਦਾ ਮਿਹਨਤ ਕਰਵਾਉਂਦੇ ਹਨ। ਸਾਡੇ ਸਰਕਾਰੀ ਸਕੂਲ ਦੇ ਵਿਚ 3-4 ਬੱਚੇ ਹੀ ਪੜ੍ਹਦੇ ਹੋਣਗੇ ਅਤੇ ਸਰਕਾਰੀ ਸਕੂਲਾਂ ਦੇ ਵਿਚੋਂ ਕਿੰਨੇ ਹੀ ਬੱਚੇ ਚਲੇ ਗਏ ਹੋਣਗੇ। ਸਰਦਾਰ ਤੋਤਾ ਸਿੰਘ ਵਧਾਈ ਦੇ ਪਾਤਰ ਹਨ ਕਿ ਇਨ੍ਹਾਂ ਨੇ ਇਸ ਸਿਸਟਮ ਵਿਚ ਸੁਧਾਰ ਲਿਆਂਦਾ ਹੈ ਅਤੇ ਇਹ ਹੋਰ ਕਦਮ ਚੁੱਕ ਰਹੇ ਹਨ। ਪਰ, ਡਿਪਟੀ ਸਪੀਕਰ ਸਾਹਿਬ, ਜਿਹੜੀ ਡਿਪਾਰਟਮੈਂਟ ਦੀ ਰਿਪੋਰਟ ਆ ਰਹੀ ਹੈ, ਉਹ ਠੀਕ ਨਹੀਂ ਹੈ ਅਤੇ ਸਹੀ ਮਾਅਨਿਆਂ ਵਿਚ ਸਥਿਤੀ ਹੋਰ ਹੈ। ਕਈ ਸਕੂਲਾਂ ਵਿਚ ਬੱਚੇ ਜ਼ਿਆਦਾ ਹਨ ਅਤੇ ਕਈ ਸਕੂਲਾਂ ਵਿਚ ਬੱਚੇ ਨਾ ਮਾਤਰ ਹੀ ਹਨ। ਸਾਡੇ ਇਲਾਕੇ ਵਿਚ ਤਿੰਨ ਸਾਲ ਪਹਿਲਾਂ ਇਕ ਸਕੂਲ ਖੋਲ੍ਹਿਆ ਗਿਆ ਸੀ। ਉਸ ਵੇਲੇ ਸਕੂਲ ਵਿਚ 60 ਬੱਚੇ ਸਨ। ਪਿਛਲੇ ਸਾਲ ਉਸ ਸਕੂਲ ਵਿਚ ਬੱਚੇ 40 ਰਹਿ ਗਏ ਪਰ ਇਸ ਸਾਲ 7-8 ਬੱਚੇ ਹੀ ਰਹਿ ਗਏ ਹਨ। ਇਕ ਟੀਚਰ ਨੇ ਉਥੇ ਸਬਜ਼ੀ ਦੀ ਦੁਕਾਨ ਖੋਲ੍ਹੀ ਹੋਈ ਹੈ ਅਤੇ ਦੂਜਾ ਟੀਚਰ ਬਿਮਾਰ ਹੈ। ਮੈਂ ਡੀ. ਓ. ਨੂੰ ਰਿਪੋਰਟ ਕੀਤੀ ਕਿ ਉਸ ਸਕੂਲ ਵਿਚ ਕੋਈ ਟੀਚਰ ਨਹੀਂ ਹੈ। ਉਸ ਸਕੂਲ ਨੂੰ ਸਰਪਰਾਈਜ਼ ਚੈਕ ਕਰੋ। ਟੀਚਰ ਸਕੂਲ ਵਿਚ ਨਹੀਂ ਜਾਂਦੇ। ਮੈਂ ਇਸ ਬਾਰੇ ਮੰਤਰੀ ਸਾਹਿਬ ਨੂੰ ਵੀ ਦੱਸਿਆ ਸੀ ਕਿ ਸਕੂਲ ਦੀ ਚੈਕਿੰਗ ਕਰਾਓ। ਪਹਿਲਾਂ ਇਕ ਟੀਚਰ ਸਕੂਲ ਵਿਚ ਜਾਂਦਾ ਹੁੰਦਾ ਸੀ ਵਾਰੋ ਵਾਰੀ ਪਰ ਹੁਣ ਤਾਂ ਦੂਸਰਾ ਟੀਚਰ ਵੀ ਸਕੂਲ ਵਿਚ ਜਾਣੋਂ ਬੰਦ ਹੋ ਗਿਆ ਹੈ। ਮੈਨੂੰ ਪਿੰਡ ਦੇ ਸਰਪੰਚ ਨੇ ਲਿਖਕੇ ਰਿਪੋਰਟ ਵੀ ਕੀਤੀ ਸੀ। ਉਸ ਸਰਪੰਚ ਦੀ ਰਿਪੋਰਟ ਨੂੰ ਮੈਂ ਡੀ. ਓ. ਸਾਹਿਬ ਨੂੰ ਭੇਜ ਦਿੱਤਾ ਕਿ ਸਕੂਲ ਦੀ ਚੈਕਿੰਗ ਕਰੋ। ਡੀ. ਓ. ਨੇ ਸਰਪੰਚ ਦੀਆਂ ਤਾਰੀਖਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ। ਉਹ ਸਰਪੰਚ ਤਾਰੀਖਾਂ ਭੁਗਤਦਾ ਰਿਹਾ। ਸਰਪੰਚ ਨੇ ਆਖਰ ਵਿਚ ਕਿਹਾ ਕਿ ਮੈਨੂੰ ਛੱਡੋ

ਅਤੇ ਉਸ ਨੇ ਤੰਗ ਆ ਕੇ ਆਪਣੀ ਰਿਪੋਰਟ ਹੀ ਵਾਪਿਸ ਲੈ ਲਈ । ਡੀ.ਓ. ਸਾਹਿਬ ਨੇ ਇਕ ਦਿਨ ਮੈਨੂੰ ਬੁਲਾਇਆ ਅਤੇ ਕਿਹਾ ਕਿ ਕੀ ਤੁਸੀਂ ਇਲੈਕਸ਼ਨ ਨਹੀਂ ਲੜਨੇ, ਤੁਸੀਂ ਕਿਹੜੇ ਕੰਮ ਵਿਚ ਪੈ ਗਏ ਹੋ । ਪੰਜਾਬ ਦੇ ਟੀਚਰਾਂ ਨੂੰ ਨਾ ਛੇੜੋ ਕਿਉਂਕਿ ਭਰੌਰ ਵਾਂਗ ਇਕੱਠੇ ਹੋ ਜਾਂਦੇ ਹਨ । ਟੀਚਰਾਂ ਦਾ ਇਕ ਗਰੁਹ ਹੈ ਅਤੇ ਉਹ ਗਰੋਹ ਰਾਤ ਦਿਨ ਇਸ ਕੰਮ ਵਿਚ ਲੱਗਾ ਹੋਇਆ ਹੈ । ਇਹ ਸਾਰੀ ਮਿਹਰਬਾਨੀ ਕਿਸ ਦੀ ਹੈ ? ਇਹ ਸਾਡੇ ਸਾਹਮਣੇ ਬੈਠੇ ਭਰਾਵਾਂ ਦੀ ਹੈ, ਪਾਪਾਚਾਰ, ਅਨਾਚਾਰ, ਆਦਿ । (ਹਾਸਾ) ਡਿਪਟੀ ਸਪੀਕਰ ਸਾਹਿਬ, ਸਿੱਖਿਆ ਮੰਤਰੀ ਸਰਦਾਰ ਤੋਤਾ ਸਿੰਘ ਜੀ ਇਸ ਨੂੰ ਠੀਕ ਕਰਨ ਦੀ ਕੋਸ਼ਿਸ਼ ਕਰ ਰਹੇ ਹਨ । ਮੈਂ ਉਨ੍ਹਾਂ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ । ਇਲੈਕਸ਼ਨਾਂ ਤਾਂ ਅਸੀਂ ਵੀ ਲੜਨੀਆਂ ਹਨ ਅਤੇ ਇਸ ਲਈ ਸਭ ਕੁਝ ਦੱਸਣਾ ਪਵੇਗਾ ।

ਪਾਣੀ ਦਾ ਮਸਲਾ ਹੈ । ਕਿਸਾਨਾਂ ਲਈ ਪੰਜਾਬ ਵਿਚ ਪਾਣੀ ਮਾਫ ਕੀਤਾ ਹੈ, ਇਹ ਬੜੀ ਅੱਛੀ ਗੱਲ ਹੈ । ਕਿਸਾਨਾਂ ਨੂੰ ਪਹਿਲਾਂ ਬਹੁਤ ਘਾਟਾ ਪੈਂਦਾ ਸੀ । 100/- ਰੁਪਏ ਵੀ ਦੇ ਦਿੱਤੇ ਤਾਂ ਇਸ ਦੀ ਸਰਾਹਨਾ ਕਰਨੀ ਚਾਹੀਦੀ ਹੈ । ਇਹ ਚੰਗੀ ਪਰੰਪਰਾ ਹੈ ਪਰ ਕਈ ਜਗ੍ਹਾ ਤੇ ਗਲਤ ਪਰੰਪਰਾਵਾਂ ਸ਼ੁਰੂ ਹੋ ਗਈਆਂ ਹਨ । ਕਾਰਪੋਰੇਸ਼ਨ ਵਲੋਂ ਜਿਹੜੇ ਟਿਊਬਵੈਲ ਕੰਢੀ ਏਰੀਏ ਵਿਚ ਲਗਾਏ ਗਏ ਹਨ, ਮੇਰੇ ਹਲਕੇ ਮੀਰਥਲ ਵਿਚ ਪਾਣੀ ਜੂਨ ਵਿਚ ਲਗਦਾ ਸੀ, ਜੂਨ ਦੇ ਐਂਡ ਵਿਚ ਪਾਣੀ ਲਗਦਾ ਸੀ । ਹੁਣ ਪਾਣੀ ਸਰਕਾਰ ਨੇ ਮੁਫਤ ਕਰ ਦਿਤਾ ਹੈ । ਪਹਿਲਾਂ ਘੰਟਿਆਂ ਦੇ ਮੁਤਾਬਿਕ ਹੀ ਪਾਣੀ ਲਗਦਾ ਸੀ, ਪਰ ਹੁਣ ਪਾਣੀ ਸਾਰਾ ਸਾਰਾ ਦਿਨ ਲਗਦਾ ਹੈ ਅਤੇ ਦੋ ਘਰਾਂ ਦਾ ਪਾਣੀ ਹੀ ਪੂਰਾ ਨਹੀਂ ਹੁੰਦਾ । ਉਹ ਦੋ ਘਰਾਂ ਵਾਲੇ ਹੀ ਸੰਤੁਸ਼ਟ ਨਹੀਂ ਹੁੰਦੇ । ਇਸ ਦਾ ਬੁਰਾ ਪ੍ਰਭਾਵ ਪੈਂਦਾ ਹੈ । ਟਿਊਬਵੈਲਾਂ ਨੂੰ ਰਿਪੇਅਰ ਕਰਨ ਵਾਸਤੇ ਪੈਸੇ ਨਹੀਂ ਮਿਲ ਰਹੇ । ਟਿਊਬਵੈਲਾਂ ਦੀ ਕੋਈ ਰਿਪੇਅਰ ਨਹੀਂ ਕਰਦਾ । ਟਿਊਬਵੈਲਾਂ ਦਾ ਕੋਈ ਮਾਲਕ ਨਹੀਂ । ਡਿਪਟੀ ਸਪੀਕਰ ਸਾਹਿਬ, ਸਾਡੇ 27 ਪਿੰਡਾਂ ਵਿਚ ਘੱਟੋ-ਘੱਟ ਢਾਈ ਕਰੋੜ ਰੁਪਏ ਦੀ ਫਸਲ ਦਾ ਨੁਕਸਾਨ ਹੋਇਆ ਹੈ । ਇਹ ਸੋਚਣ ਵਾਲੀ ਗੱਲ ਹੈ । ਜੋ ਅਸੀਂ ਕੀਤਾ ਹੈ ਕਿਸਾਨਾਂ ਦੇ ਹਿਤਾਂ ਵਾਸਤੇ ਕੀਤਾ ਹੈ ਤਾਂ ਕਿ ਉਨ੍ਹਾਂ ਦੀ ਮਦਦ ਕੀਤੀ ਜਾ ਸਕੇ । ਮੈਂ, ਡਿਪਟੀ ਸਪੀਕਰ ਸਾਹਿਬ, ਸੁਝਾਓ ਦੇਵਾਂਗਾ ਕਿ ਪੰਚਾਇਤ ਵਾਲੇ ਟਿਊਬਵੈਲ ਨੂੰ ਆਪ ਮੇਨਟੇਨ ਕਰਨ ਅਤੇ ਪੈਸੇ ਇਕੱਠੇ ਕਰਨ । ਇਸ ਵੇਲੇ ਟਿਊਬਵੈਲ ਨੂੰ ਠੀਕ ਕਰਨ ਵਾਸਤੇ ਲੋਕ ਕਦੇ ਜੇ.ਈ. ਨੂੰ ਵੇਖਦੇ ਹਨ ਕਿ ਆਵੇਗਾ ਅਤੇ ਕਦੇ ਟੈਕਨੀਸ਼ੀਅਨ ਨੂੰ ਵੇਖਦੇ ਹਨ ਕਿ ਉਹ ਆਵੇਗਾ । ਇਸ ਤਰ੍ਹਾਂ ਕਰਕੇ ਉਹ ਆਪਣੀ ਫਸਲ ਨੂੰ ਖਰਾਬ ਕਰ ਲੈਂਦੇ ਹਨ । ਬ੍ਰੇਕ-ਡਾਊਨ ਦਾ ਵੀ ਕੋਈ ਇਲਾਜ ਨਹੀਂ । ਚਾਬੀਆਂ ਕਿਸੇ ਕੋਲ ਹਨ, ਚਲਾ ਕੋਈ ਰਿਹਾ ਹੈ । ਇਸ ਵਾਸਤੇ ਗੌਰਮਿੰਟ ਕੋਲ ਥੋੜ੍ਹੀ ਜਿਹੀ ਇਹ ਗੱਲ ਵਿਚਾਰਨ ਵਾਲੀ ਬਣ ਜਾਂਦੀ ਹੈ ਕਿ ਇਹ ਜਿਹੜੇ ਨਿਰਣ ਕੀਤੇ ਹਨ, ਇਨ੍ਹਾਂ ਨੂੰ ਮੁੜ ਵੀ ਵਿਚਾਰ ਸਕਦੇ ਹਾਂ । ਬੰਸੀ ਲਾਲ ਨੇ ਵੀ ਕੁਝ ਚੀਜ਼ਾਂ ਦੁਬਾਰਾ ਵਿਚਾਰੀਆਂ, ਆਂਧਰਾ ਵਿਚ ਵੀ ਕੁਝ ਚੀਜ਼ਾਂ ਦੁਬਾਰਾ ਵਿਚਾਰੀਆਂ ਗਈਆਂ ਹਨ । ਇਥੇ ਹਰ ਚੀਜ਼ ਤੇ ਮੁਆਫੀ ਹੋ ਰਹੀ ਹੈ, ਜੇ ਸਭ ਕੁਝ ਹੀ ਮੁਫਤ ਹੋ ਗਿਆ ਤਾਂ ਡਿਵੈਲਪਮੈਂਟ ਦੀਆਂ ਜਿਹੜੀਆਂ ਅਸੀਂ ਗੱਲਾਂ ਇਥੇ ਕਰਦੇ ਰਹਿੰਦੇ ਹਾਂ, ਉਹ ਕਿਥੋਂ ਹੋਣੀਆਂ ਹਨ ? ਕੰਡੀ ਏਰੀਏ ਦਾ ਵਿਕਾਸ ਵੀ ਹੋਣਾ

[ਸ਼੍ਰੀ ਸੱਤਿਆ ਪਾਲ ਸੈਣੀ]

ਚਾਹੀਦਾ ਹੈ, ਉਹ ਕਿਸ ਤਰ੍ਹਾਂ ਹੋਵੇਗਾ ? ਮੇਰੇ ਇਲਾਕੇ ਵਿਚ ਟਮਾਟਰ ਦੀ ਫਸਲ ਲਈ ਜੇ ਪਾਣੀ ਦਾ ਪ੍ਰਬੰਧ ਕਰ ਦਿੱਤਾ ਜਾਵੇ ਤਾਂ ਮੈਂ ਗਰੰਟੀ ਦੇਂਦਾ ਹਾਂ ਕਿ ਉਥੋਂ ਹੀ ਸਾਰੇ ਪੰਜਾਬ ਨੂੰ ਟਮਾਟਰ ਸਪਲਾਈ ਹੋ ਜਾਵੇਗਾ । ਉਥੇ ਏਨਾ ਸੁੰਦਰ ਟਮਾਟਰ ਹੁੰਦਾ ਹੈ । ਮੇਰੇ ਇਲਾਕੇ ਵਿਚ ਫਲ ਵੀ ਬਹੁਤ ਹੁੰਦਾ ਹੈ ਪਰ ਉਥੇ ਪਾਣੀ ਦੀ ਕਮੀ ਹੈ । ਜੇ ਅਸੀਂ ਕੁਝ ਦੇਈਏ ਤਾਂ ਸਾਨੂੰ ਵਾਪਸ, ਰਿਟਰਨ ਵੀ ਮਿਲਣਾ ਚਾਹੀਦਾ ਹੈ । ਕਾਫੀ ਲੋਕ ਐਸੇ ਹਨ ਜਿਹੜੇ ਕੋਈ ਰਿਆਇਤ ਨਹੀਂ ਚਾਹੁੰਦੇ ਪਰ ਉਹ ਇਹ ਤਾਂ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਸਪਲਾਈ ਪੂਰੀ ਅਤੇ ਸਮੇ ਸਿਰ ਮਿਲੇ ਜਿਸ ਦਾ ਕਿ ਉਹ ਮੁੱਲ ਤਾਰਨ ਨੂੰ ਤਿਆਰ ਹਨ । ਇਸ ਤਰ੍ਹਾਂ ਦਾ ਸਿਸਟਮ ਜਿਹੜਾ ਅਸੀਂ ਰਖਿਆ ਹੈ, ਇਸ ਵਿਚ ਕੁਝ ਐਸੀਆਂ ਖਾਮੀਆਂ ਆ ਗਈਆਂ ਹਨ ਕਿ ਲੋਕਾਂ ਨੇ ਕੁੰਡਿਆਂ ਲਾਈਆਂ ਹੋਈਆਂ ਹਨ ਅਤੇ ਟਿਊਬ-ਵੈਲਾਂ ਤੋਂ ਬੱਤੀ ਘਰ ਵਾਸਤੇ ਯੂਜ਼ ਕੀਤੀ ਜਾ ਰਹੀ ਹੈ । ਉਥੇ ਟੱਕੇ ਲੱਗੇ ਹਨ, ਬੱਲਣੇ ਲੱਗੇ ਹਨ ਅਤੇ ਬਿਜਲੀ ਲਈ ਜਾ ਰਹੀ ਹੈ । ਇਸ ਤਰ੍ਹਾਂ ਨਾਲ ਟਿਊਬਵੈਲ ਦਾ ਮਜ਼ਾਕ ਉਡਾਇਆ ਜਾ ਰਿਹਾ ਹੈ । ਜਿਹੜੇ ਐਸੇ ਲੋਕ ਹਨ, ਜੋ ਇਨ੍ਹਾਂ ਸਹੂਲਤਾਂ ਦੇ ਅਧਿਕਾਰੀ ਨਹੀਂ, ਜਿਨ੍ਹਾਂ ਨੂੰ ਇਸ ਦੀ ਜ਼ਰੂਰਤ ਨਹੀਂ, ਉਨ੍ਹਾਂ ਨੂੰ ਬਾਹਰ ਕੱਢ ਕੇ ਸਹੀ ਅਤੇ ਨਿਰਮਲ ਲੋਕ ਜੋ ਹਨ, ਜਿਨ੍ਹਾਂ ਨੂੰ ਸਹਾਇਤਾ ਮਿਲਣੀ ਚਾਹੀਦੀ ਹੈ, ਜਿਹੜੇ ਸਹਾਇਤਾ ਦੇ ਪਾਤਰ ਹਨ, ਉਨ੍ਹਾਂ ਨੂੰ ਸਹਾਇਤਾ ਮਿਲਣੀ ਚਾਹੀਦੀ ਹੈ । ਏਨੇ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ਼੍ਰੀ ਡਿਪਟੀ ਸਪੀਕਰ** : ਹੁਣ ਸਾਹਨੀ ਸਾਹਿਬ ਬੋਲਣਗੇ । ਇਨ੍ਹਾਂ ਤੋਂ ਬਾਅਦ ਅਰਸ਼ੀ ਸਾਹਿਬ ਬੋਲਣਗੇ ।

**ਸ਼੍ਰੀ ਜਗਦੀਸ਼ ਸਾਹਨੀ (ਬਟਾਲਾ)** : ਡਿਪਟੀ ਸਪੀਕਰ ਸਾਹਿਬ, ਵੈਸੇ ਤਾਂ ਖਜ਼ਾਨਾ ਮੰਤਰੀ ਜੀ ਨੇ ਟਰਾਂਸਪੋਰਟ ਬਾਰੇ, ਬਹੁਤ ਹੀ ਵਿਸਥਾਰ ਵਿਚ ਦੱਸਿਆ ਹੈ ਫਿਰ ਵੀ ਮੈਂ ਕੁਝ ਚੀਜ਼ਾਂ ਦੱਸਣੀਆਂ ਚਾਹੁੰਦਾ ਹਾਂ ਕਿ ਟਰਾਂਸਪੋਰਟ ਸੰਨ 1962 ਵਿਚ ਜਿਸ ਨਜ਼ਰੀਏ ਨਾਲ ਬਣਾਈ ਗਈ ਸੀ, ਉਸ ਵੇਲੇ ਸੰਨ 1960-62 ਵਿਚ ਸਰਕਾਰ ਦੀ ਸੋਚ ਹੋਰ ਸੀ । ਅੱਜ ਉਸ ਸੋਚ ਦੀ ਜ਼ਰੂਰਤ ਨਹੀਂ । ਉਸ ਵੇਲੇ ਸੋਚ ਸੀ ਕਿ ਪੈਰੇਲਲ ਕੰਪਨੀਆਂ ਬਣਾ ਕੇ ਦਈਏ ਤਾਂਕਿ ਲੋਕਾਂ ਨੂੰ ਬਹੁਤ ਜ਼ਿਆਦਾ ਸਹੂਲਤ ਮਿਲੇ, ਪੈਰੇਲਲ ਬਣਾਉਣ ਦਾ ਸਿੱਟਾ ਇਹ ਹੋਇਆ ਕਿ ਅੱਜ ਬੱਸਾਂ ਦੀ ਵਰਾਟ ਸਰਵਿਸ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਦੇ ਰਾਹੀਂ ਲੋਕਾਂ ਨੂੰ ਮਿਲਦੀ ਹੈ । ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਤੋਂ ਇਹ ਸੰਸਥਾਵਾਂ ਬਣੀਆਂ, ਇਹ ਮੁਤਵਾਤਰ ਹੀ ਘਾਟੇ ਵਿਚ ਚੱਲ ਰਹੀਆਂ ਹਨ । ਡਿਪਟੀ ਸਪੀਕਰ ਸਾਹਿਬ, ਟਰਾਂਸਪੋਰਟ ਦਾ ਧੰਦਾ ਇਕ ਐਸਾ ਧੰਦਾ ਹੈ ਕਿ ਜਿਸ ਵਿਚ ਜੈਨੂਅਨ ਅਤੇ ਡੁਪਲੀਕੇਟ ਦਾ ਕੋਈ ਜ਼ਿਆਦਾ ਡਿਫਰੈਂਸ ਤੁਸੀਂ ਨਹੀਂ ਲੱਭ ਸਕਦੇ । ਜਿਸ ਨੂੰ ਅਸੀਂ ਕਿਸੇ ਅੱਛੀ ਕੰਪਨੀ ਦੀ ਮੈਨੂਫੈਕਚਰਡ ਚੀਜ਼ ਕਹਿੰਦੇ ਹਾਂ ਅਤੇ ਜੈਨੂਅਨ ਕਹਿੰਦੇ ਹਾਂ, ਉਸ ਦਾ ਮੁੱਲ 400/- ਰੁਪਏ ਹੁੰਦਾ ਹੈ ਜਦ ਕਿ ਉਸੇ ਤਰ੍ਹਾਂ ਦਾ ਹੀ ਕੋਈ ਸਪੇਅਰ ਪਾਰਟ 100/- ਰੁਪਏ ਵਿਚ ਡੁਪਲੀਕੇਟ ਮਿਲ ਜਾਂਦਾ ਹੈ ਅਤੇ ਜੇ ਅਸੀਂ ਡੁਪਲੀਕੇਟ ਪਾ ਦੇਈਏ ਤਾਂ ਕੋਈ ਫਰਕ ਨਹੀਂ ਲੱਭ ਸਕਦਾ । ਇਸ ਦੀ ਕੋਈ ਚੈਕਿੰਗ ਨਹੀਂ ਹੋ ਸਕਦੀ । ਇਸੇ ਤਰ੍ਹਾਂ ਟਾਇਰਾਂ ਦਾ ਵੀ ਕੁਝ ਨਹੀਂ ਹੁੰਦਾ । ਉਹ ਵੀ

ਕਈ ਕਈ ਦੇਰ ਚਲਦੇ ਰਹਿੰਦੇ ਹਨ ਅਤੇ ਬਦਲੇ ਹੀ ਨਹੀਂ ਜਾਂਦੇ । ਇਸ ਦੇ ਨਾਲ ਹੀ ਅੱਜਕਲ੍ਹ ਜੋ ਲੇਟੈਸਟ ਰੋਡਵੇਜ਼ ਨੇ ਕੰਮ ਫੜਿਆ ਹੈ, ਉਹ ਹੈ ਅਨ-ਇਕਨਾਮੀਕਲ ਮਾਈਲੇਜ ਨੂੰ ਛੱਡ ਦੇਣਾ ਅਤੇ ਇਕਨਾਮੀਕਲ ਮਾਈਲੇਜ ਤੇ ਬੱਸਾਂ ਓਪਰੇਟ ਕਰਨਾਂਆਂ ਜਦ ਕਿ ਪ੍ਰਾਈਵੇਟ ਲੋਕ ਉਥੇ ਜ਼ਰੂਰਤ ਤੋਂ ਜ਼ਿਆਦਾ ਬੱਸਾਂ ਚਲਾਉਂਦੇ ਹਨ । ਇਹ ਉਲਟ ਕੰਮ ਹੈ । ਪੰਜਾਬ ਰੋਡਵੇਜ਼ ਨੇ ਕੰਮ ਫੜਿਆ ਹੈ, ਜਿਥੇ ਦਿੱਲੀ ਵਾਸਤੇ 8 ਬੱਸਾਂ ਚਾਹੀਦੀਆਂ ਹੋਣਗੀਆਂ, ਉਥੇ ਹਰ ਡਿਪੂ 20-10 ਬੱਸਾਂ ਪਹੁੰਚਾ ਦੇਵੇਗਾ । ਅਸੀਂ ਵੀ ਬੱਸ ਓਪਰੇਟਰ ਹਾਂ ਅਤੇ ਸਾਰੇ ਪੰਜਾਬ ਵਿਚ ਚਲਦੇ ਹਾਂ । ਅਸੀਂ ਵੀ ਬੱਸਾਂ ਰਿਪਲੇਸ ਕਰਦੇ ਹਾਂ ਅਤੇ ਫਾਈਨਾਂਸ ਤੇ ਲੈਂਦੇ ਹਾਂ । ਸਾਡੀ ਸਰਕਾਰ ਨੇ ਵੀ ਹੁਣੇ ਬੱਸਾਂ ਫਾਈਨਾਂਸ ਤੇ ਲਈਆਂ ਹਨ ਅਤੇ ਲੋਕਾਂ ਨੂੰ ਅੱਛੀਆਂ ਸਹੂਲਤਾਂ ਮੁਹੱਈਆ ਕਰਨ ਦਾ ਇਹ ਬਹੁਤ ਅੱਛਾ ਉਪਰਾਲਾ ਕੀਤਾ ਹੈ ਅਤੇ ਇਸ ਵਾਸਤੇ ਪੈਸੇ ਵੀ ਰੱਖੇ ਹਨ । ਪਰ ਇਸ ਵਾਸਤੇ ਪੈਸਾ ਰੱਖਣਾ ਵੇਸਟੇਜ ਹੈ ਅਤੇ ਉਸ ਨੂੰ ਖੂਹ ਵਿਚ ਪਾਉਣ ਦੇ ਸਮਾਨ ਹੈ । ਉਸ ਪੈਸੇ ਦੀ ਸਰਕਾਰ ਨੂੰ ਕੋਈ ਨੱਟ-ਸ਼ੈਲ ਇਨਕਮ ਨਹੀਂ ਆਉਣੀ । ਪਿਛੇ ਸਰਕਾਰ ਨੇ ਬੱਸਾਂ ਦੇ ਕਿਰਾਏ ਵਧਾਏ ਪਰ ਉਹ ਵਾਧਾ ਸਾਨੂੰ ਨਹੀਂ ਮਿਲਣਾ । ਜੋ ਅੱਜ ਦੇ ਯੁਗ ਦੀ ਮੰਗ ਹੈ, ਜਿਸ ਤਰ੍ਹਾਂ ਖਜ਼ਾਨਾ ਮੰਤਰੀ ਜੀ ਨੇ ਕਿਹਾ ਹੈ, ਸਰਕਾਰਾਂ ਦੇ ਕੰਮ ਧੰਦੇ ਚਲਾਉਣੇ ਨਹੀਂ ਹੁੰਦੇ, ਧੰਦੇ ਜਨਤਾ ਚਲਾਉਂਦੀ ਹੈ । ਸਰਕਾਰਾਂ ਦਾ ਕੰਮ ਵਾਜਬ ਟੈਕਸ ਲੈਣਾ ਹੈ ਅਤੇ ਉਸ ਪੈਸੇ ਨਾਲ ਅੱਛੀਆਂ ਸੜਕਾਂ, ਪੁਲ ਬਣਾਉਣੇ ਹਨ । ਪਿਛੇ ਪੁਲ ਬਣਾਉਣ ਲਈ ਸਰਕਾਰ ਨੇ ਇਕ ਕਾਰਪੋਰੇਸ਼ਨ ਬਣਾ ਦਿੱਤੀ । ਅੱਜ ਵੀ ਸਰਕਾਰ ਨੇ ਟੈਕਸ ਵਧਾ ਦਿੱਤਾ ਪਰ ਇਸ ਦਾ ਪ੍ਰਾਈਵੇਟ ਓਪਰੇਟਰਾਂ ਨੂੰ ਏਨਾ ਫਰਕ ਨਹੀਂ ਪੈਣਾ ਕਿਉਂਕਿ ਅੱਜ 80% ਤਾਂ ਪੰਜਾਬ ਸਰਕਾਰ ਦੀਆਂ ਬੱਸਾਂ ਚਲਦੀਆਂ ਹਨ ਜਦ ਕਿ ਐਗਰੀਮੈਂਟ 50-50% ਦਾ ਸੀ । ਫਿਰ ਇਹ 60-40% ਦਾ ਹੋ ਗਿਆ ਅਤੇ ਅੱਜ ਪੰਜਾਬ ਰੋਡਵੇਜ਼ ਔਰ ਪੈਪਸੂ ਰੋਡਵੇਜ਼ ਨੇ ਬੱਸਾਂ ਚਲਾਉਂਦੇ ਚਲਾਉਂਦੇ ਇਹ ਪੁਜ਼ੀਸ਼ਨ ਕਰ ਦਿੱਤੀ ਕਿ ਪੰਜਾਬ ਰੋਡਵੇਜ਼ ਵਾਸਤੇ ਕੋਟਾ 80% ਹੈ ਅਤੇ ਪ੍ਰਾਈਵੇਟ ਓਪਰੇਟਰਜ਼ ਵਾਸਤੇ ਇਹ 20% ਹੈ । ਇਸ ਹਿਸਾਬ ਨਾਲ ਜਿਹੜਾ ਟੈਕਸ ਲਗਣਾ ਹੈ, ਉਹ ਵੀ 80% ਇਨ੍ਹਾਂ ਦਾ ਹੀ ਜਾਣਾ ਹੈ । ਪਹਿਲਾਂ ਜਦੋਂ ਕਿਰਾਏ ਵਧਾਏ ਸੀ, ਉਸ ਦੀ ਵਜ੍ਹਾ ਕੀ ਸੀ ? ਉਹ ਪ੍ਰਾਈਵੇਟ ਉਪਰੇਟਰਾਂ ਨੂੰ ਸਾਹਮਣੇ ਰੱਖ ਕੇ ਨਹੀਂ ਸੀ ਵਧਾਏ ਗਏ । ਉਹ ਇਸ ਕਰਕੇ ਵਧਾਏ ਗਏ ਸੀ ਕਿਉਂਕਿ ਸਰਕਾਰੀ ਬੱਸਾਂ ਦੀ ਕੰਡੀਸ਼ਨ ਇਕਨਾਮੀਕਲ ਨਹੀਂ ਸੀ ਰਹੀ ਉਨ੍ਹਾਂ ਦੀਆਂ ਬੈਲੈਂਸ ਸ਼ੀਟਾਂ ਨੂੰ ਮੰਨਣ ਵਾਸਤੇ ਕੋਈ ਤਿਆਰ ਹੀ ਨਹੀਂ ਸੀ । ਉਨ੍ਹਾਂ ਨੂੰ ਕੋਈ ਚਾਰਾ ਨਜ਼ਰ ਨਹੀਂ ਸੀ ਆਉਂਦਾ ਕਿ ਇਨ੍ਹਾਂ ਨੂੰ ਕਿਵੇਂ ਸਟੈਂਡ ਕੀਤਾ ਜਾਵੇ ਸਰਕਾਰੀ ਅਫਸਰਾਂ ਅਤੇ ਮੁਲਾਜ਼ਮਾਂ ਨੇ ਕਿਹਾ ਕਿ 40% ਕਿਰਾਇਆ ਵਧਾ ਦਿਓ ਤਾਂ ਕਿ ਬਸ ਸਰਵਿਸ ਵਿਚ ਸੁਧਾਰ ਕੀਤਾ ਜਾ ਸਕੇ ਅਤੇ ਲੋਕਾਂ ਨੂੰ ਜ਼ਿਆਦਾ ਸਹੂਲਤਾਂ ਦਿੱਤੀਆਂ ਜਾ ਸਕਣ । ਕਿਰਾਏ ਵਧਾ ਦਿੱਤੇ ਗਏ ਲੇਕਿਨ ਉਸ ਦਾ ਫਾਇਦਾ ਕੋਈ ਨਹੀਂ ਹੋਇਆ । ਸਰਕਾਰੀ ਬੱਸਾਂ ਦੀਆਂ ਸਵਾਰੀਆਂ ਉਲਟਾ ਹੋਰ ਟੁੱਟ ਗਈਆਂ । ਬੱਸ ਸਰਵਿਸ ਦੀ ਹਾਲਤ ਉਥੇ ਦੀ ਉਥੇ ਹੀ ਰਹੀ । ਅੱਜ ਜਿਹੜਾ ਟੈਕਸ ਲਾਇਆ ਗਿਆ ਹੈ, ਸਾਨੂੰ ਤਾਂ ਇਹ 20% ਹੀ ਪੈਣਾ ਹੈ, 80% ਤਾ ਫਿਰ ਸਰਕਾਰੀ ਜੇਬਾਂ ਵਿਚ ਚਲਾ ਜਾਣਾ ਹੈ । ਜਿਸ ਤਰ੍ਹਾਂ ਸਰਕਾਰ ਨੇ ਹੁਣ ਕੀਤਾ ਹੈ, ਇਕ ਰੀਜ਼ਨ ਦੀ, ਇਕ ਟਰਮ ਦੀ ਫੀਸ ਜਿਹੜੀ ਪਹਿਲਾਂ ਇਕ ਹਜ਼ਾਰ ਸੀ । ਉਹ ਹੁਣ ਵਧਾ ਕੇ 10 ਹਜ਼ਾਰ ਰੁਪਿਆ ਕਰ ਦਿੱਤੀ ਹੈ । ਅਸੀਂ

[ਸ਼੍ਰੀ ਜਗਦੀਸ਼ ਸਾਹਨੀ]

ਤਿੰਨ ਰੀਜ਼ਨ ਬਣਾਏ ਹੋਏ ਹਨ— ਜਲੰਧਰ, ਪਟਿਆਲਾ ਅਤੇ ਫਿਰੋਜ਼ਪੁਰ। ਜਿਹੜੀ ਗੱਡੀ 3 ਰੀਜ਼ਨਾਂ ਨੂੰ ਕਰਾਸ ਕਰਕੇ ਜਾਵੇਗੀ, ਉਸ ਨੂੰ ਜਿਹੜਾ ਪਹਿਲਾਂ 3 ਹਜ਼ਾਰ ਰੁਪਿਆ ਖਰਚਾ ਪੈਂਦਾ ਸੀ, ਹੁਣ ਉਸ ਨੂੰ 30 ਹਜ਼ਾਰ ਰੁਪਿਆ ਦੇਣਾ ਪਵੇਗਾ। ਇਹ ਵੀ ਸਰਕਾਰੀ ਰੋਡਵੇਜ਼ ਨੂੰ ਜ਼ਿਆਦਾ ਖਰਚਾ ਪੈਣਾ ਹੈ। ਇਸ ਕਰਕੇ ਸਾਨੂੰ ਕਰਨਾ ਇਹ ਚਾਹੀਦਾ ਹੈ ਕਿ ਲੀਕ ਤੋਂ ਹੱਟ ਕੇ ਕੰਮ ਕੀਤਾ ਜਾਵੇ। ਐਫ.ਐਮ. ਸਾਹਿਬ ਨੇ ਜੋ ਬਜਟ ਪੇਸ਼ ਕੀਤਾ ਹੈ, ਉਸ ਨੂੰ ਅਸੀਂ ਇਕ ਮੀਲ-ਪੱਥਰ ਬਣਾਉਣਾ ਹੈ। ਪੁਰਾਣੀਆਂ ਲੀਹਾਂ ਤੇ ਤਾਂ ਪਹਿਲਾਂ ਅਸੀਂ ਸਾਰੇ ਚਲਦੇ ਰਹੇ ਹਾਂ। ਹੁਣ ਨਵੀਆਂ ਲੀਹਾਂ ਤੇ ਚੱਲਣ ਦੀ ਲੋੜ ਹੈ। ਨਹਿਰੀ ਪਾਣੀ ਦੀ ਜੋ ਹਾਲਤ ਹੈ, ਅੱਗੇ ਉਸ ਦੇ ਵਾਸਤੇ ਇਹ ਕੀਤਾ ਜਾਂਦਾ ਸੀ ਕਿ ਫਲਾਣੇ ਫਲਾਣੇ ਤੋਂ ਏਨਾ ਏਨਾ ਪੈਸਾ ਜਮ੍ਹਾਂ ਕਰਵਾ ਲਓ ਅਤੇ ਉਸ ਦੀ ਵਾਰੀ ਉਸ ਨੂੰ ਦੇ ਦਿਓ। ਹੁਣ ਹਾਲਤ ਇਹ ਹੋ ਗਈ ਹੈ ਕਿ ਪਹਿਲੇ ਦੋ ਘਰਾਂ ਨੂੰ ਪਾਣੀ ਮਿਲ ਗਿਆ. ਉਸ ਤੋਂ ਅੱਗੇ ਪਾਣੀ ਜਾਂਦਾ ਹੀ ਨਹੀਂ। ਸੇਮ ਪੁਜ਼ੀਸ਼ਨ ਸਰਕਾਰੀ ਬੱਸਾਂ ਦੀ ਹੋਣ ਲੱਗੀ ਹੈ। ਸਰਕਾਰੀ ਬੱਸਾਂ ਵਾਲੇ ਮੁਲਾਜ਼ਮ ਤਨਖਾਹ ਵੱਧ ਲੈਂਦੇ ਹਨ। ਰੋਡਵੇਜ਼ ਦੇ ਡਰਾਈਵਰ ਅਤੇ ਕੰਡਕਟਰ ਜੋ ਹਨ, ਇਹ ਬਹੁਤ ਜ਼ਿਆਦਾ ਤਨਖਾਹਾਂ ਲੈਂਦੇ ਹਨ ਜਦ ਕਿ ਪ੍ਰਾਈਵੇਟ ਬੱਸਾਂ ਵਾਲੇ ਬਹੁਤ ਘੱਟ ਤਨਖ਼ਾਹਾਂ ਲੈਂਦੇ ਹਨ। ਫਿਰ ਵੀ ਉਨ੍ਹਾਂ ਪ੍ਰਾਈਵੇਟ ਬੱਸਾਂ ਦੀ ਸਰਵਾਈਵਲ ਹੈ। ਉਨ੍ਹਾਂ ਦੀ ਕੰਡੀਸ਼ਨ ਵੀ ਅੱਛੀ ਹੈ ਅਤੇ ਸਰਵਿਸ ਵੀ ਅੱਛੀ ਹੈ। ਜਿਸ ਤਰ੍ਹਾਂ ਇਥੇ ਪਹਿਲਾਂ ਕਿਹਾ ਗਿਆ, ਪ੍ਰਾਈਵੇਟ ਵਾਲੇ ਸਵਾਰੀ ਦਾ ਸਮਾਨ ਵੀ ਚੁੱਕ ਕੇ ਬੱਸ ਉਪਰ ਰਖ੍ਹਾਉਣ ਨੂੰ ਤਿਆਰ ਹਨ ਜਦ ਕਿ ਰੋਡਵੇਜ਼ ਵਾਲੇ ਨੇ ਕਹਿਣਾ ਹੈ ਕਿ ਮੇਰੀ ਤਨਖਾਹ ਤਾਂ ਖਰੀ ਹੈ, ਮੈਂ ਇਹ ਕੰਮ ਕਿਉਂ ਕਰਾਂ। 1992-97 ਦੇ ਪਿਛਲੇ ਟਾਈਮ ਵਿੱਚ ਅਸੀਂ ਵੇਖਿਆ ਹੈ ਕਿ ਕਿੰਨੇ ਕਿੰਨੇ ਫਰਾਡ ਪੰਜਾਬ ਰੋਡਵੇਜ਼ ਦੇ ਉਜਾਗਰ ਹੋਏ ਸਨ। ਮੰਤਰੀਆਂ ਨੇ ਵੀ ਲਾਈਨ ਲਾਈ ਹੋਈ ਸੀ। ਉਹ ਵੀ ਮਹੀਨਾ ਲੈਂਦੇ ਹੁੰਦੇ ਸਨ। ਏਨੀ ਕਮਾਈ ਹੈ ਇਸ ਮਹਿਕਮੇ ਵਿਚ ਕਿ ਲੋਕਾਂ ਨੇ ਬਾਹਰੋਂ ਬਾਹਰ ਇਸ ਨੂੰ ਖਾ ਜਾਣਾ। ਇਹੀ ਵਜ੍ਹਾ ਹੈ ਕਿ ਇਸ ਦੀ ਹਾਲਤ ਸੁਧਰਦੀ ਨਹੀਂ। ਰੋਡਵੇਜ਼ ਦੀ ਡੀਲਕਸ ਗੱਡੀ ਵੀ ਪ੍ਰਾਈਵੇਟ ਬੱਸ ਦਾ ਮੁਕਾਬਲਾ ਨਹੀਂ ਕਰ ਸਕਦੀ ਹਾਲਾਂਕਿ ਅਸੀਂ ਇਕ ਬਾਡੀ 2 ਲੱਖ 20 ਹਜ਼ਾਰ ਰੁਪਏ ਦੀ ਬਣਵਾਉਂਦੇ ਹਾਂ ਅਤੇ ਰੋਡਵੇਜ਼ ਵਾਲੇ 2 ਲੱਖ 45 ਹਜ਼ਾਰ ਰੁਪਏ ਦੀ ਬਣਵਾਉਂਦੇ ਹਨ। ਅਸੀਂ ਉਸ ਬਾਡੀ ਨੂੰ ਮਿਨੀਮਮ 2 ਸਾਲ ਤਾਂ ਰੰਗ ਹੀ ਨਹੀਂ ਕਰਾਉਂਦੇ ਜਦ ਕਿ ਇਨ੍ਹਾਂ ਰੋਡਵੇਜ਼ ਦੀਆਂ ਬੱਸਾਂ ਦੀਆਂ ਤਾਂ 2 ਸਾਲਾਂ ਵਿਚ ਫੱਟੀਆਂ ਵੀ ਥੱਲੇ ਡਿੱਗ ਪੈਂਦੀਆਂ ਹਨ। ਇਹ ਸਿਚੂਏਸ਼ਨ ਅਕਾਲੀ-ਭਾਜਪਾ ਸਰਕਾਰ ਨੇ ਹੀ ਨਹੀਂ ਕਰੀਏਟ ਕੀਤੀ। ਇਹ ਪਿੱਛੇ ਤੋਂ ਰਵਾਇਤਾਂ ਤੁਰੀਆਂ ਆਉਂਦੀਆਂ ਹਨ। ਹੁਣ ਅਸੀਂ ਇਨ੍ਹਾਂ ਨੂੰ ਤੋੜਾਂਗੇ। ਜਦੋਂ ਤੋਂ ਅਸੀਂ ਜੰਮੇ ਹਾਂ, ਉਦੋਂ ਤੋਂ ਹੀ ਸਾਨੂੰ ਰਿਸ਼ਵਤ ਦਾ ਜ਼ਹਿਰ ਪਿਲਾਉਣਾ ਸ਼ੁਰੂ ਕਰ ਦਿੱਤਾ ਗਿਆ। ਅੱਜ ਅਸੀਂ ਜਵਾਨ ਹੋ ਗਏ ਹਾਂ। ਉਹ ਜ਼ਹਿਰ ਸਾਡੇ ਖੂਨ ਵਿਚ ਭਰ ਦਿੱਤਾ ਗਿਆ ਹੈ। ਬਾਹਰ ਦੀਆਂ ਸਰਕਾਰਾਂ ਕਿਉਂ ਕਾਮਯਾਬ ਹਨ ? ਤੁਸੀਂ ਬਾਹਰ ਚਲੇ ਜਾਓ. ਤੁਹਾਨੂੰ ਕੋਈ ਵੀ ਆਦਮੀ ਲਾਲ ਬੱਤੀ ਕਰਾਸ ਕਰਦਾ ਨਜ਼ਰ ਨਹੀਂ ਆਵੇਗਾ। ਉਨ੍ਹਾਂ ਲੋਕਾਂ ਨੂੰ ਜਾਂ ਤਾਂ ਏਨਾ ਸਮਝਾ ਦਿੱਤਾ ਗਿਆ ਹੈ ਅਤੇ ਜਾਂ ਫਿਰ ਏਨਾ ਡਰਾ ਦਿੱਤਾ ਗਿਆ ਹੈ ਕਿ ਉਹ ਇਸ ਤਰ੍ਹਾਂ ਕਰਨ ਦੀ ਜੁਰਅਤ ਹੀ ਨਹੀਂ ਕਰਦੇ। ਇਧਰ ਕਾਂਗਰਸ ਦੇ ਮੰਤਰੀਆਂ ਦੀ ਹਾਲਤ ਇਹ ਸੀ ਕਿ ਚਾਹੇ ਕੋਈ ਮੰਤਰੀ ਪਹਿਲਾਂ ਰਿਕਸ਼ਾ ਹੀ ਚਲਾਉਂਦਾ ਰਿਹਾ ਹੋਵੇ,

ਜਦੋਂ ਉਹ ਮੰਤਰੀ ਬਣ ਗਿਆ ਤਾਂ ਫਿਰ ਗੱਡੀਆਂ ਤੇ ਕੋਠੀਆਂ ਦੀ ਉਸ ਦੇ ਅੱਗੇ ਲਾਈਨ ਲੱਗੀ ਹੁੰਦੀ ਸੀ । ਮੇਰੇ ਕੋਲ ਇਸ ਦਾ ਸਬੂਤ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ :** ਡਿਪਟੀ ਸਪੀਕਰ ਸਾਹਿਬ, ਸਾਨੂੰ ਤਾਂ ਹੁਣ ਇਹ ਪਤਾ ਲੱਗਿਆ ਹੈ ਜਿਹੜਾ ਇਹ ਇਲਜ਼ਾਮ ਲਗਾ ਰਹੇ ਹਨ, ਜੋ ਕਾਂਗਰਸੀਆਂ ਨੇ ਆਪਣੇ ਟਾਈਮ ਵਿੱਚ 5 ਸਾਲਾਂ ਵਿਚ ਕੀਤਾ, ਉਹ ਕੰਮ ਇਨ੍ਹਾਂ ਨੇ 2 ਸਾਲਾਂ ਵਿੱਚ ਹੀ ਕਰ ਲਿਆ ਹੈ ।

**ਸ਼੍ਰੀ ਜਗਦੀਸ਼ ਸਾਹਨੀ :** ਡਿਪਟੀ ਸਪੀਕਰ ਸਾਹਿਬ, ਡੋਗਰਾ ਸਾਹਿਬ ਨੇ ਦੱਸਿਆ ਹੈ, ਸ਼ਾਇਦ ਇਨ੍ਹਾਂ ਨੂੰ ਪਤਾ ਨਹੀਂ ਕਿ ਇਨ੍ਹਾਂ ਦੇ ਮੰਤਰੀਆਂ ਨੇ ਕੀ ਕੀਤਾ ਹੈ । ਇਸੇ ਵਿਧਾਨ ਸਭਾ ਦੇ 1993 ਦੇ ਬਜਟ ਸੈਸ਼ਨ ਵਿੱਚ ਉਸ ਵੇਲੇ ਮੈਂ ਉਠ ਕੇ ਕਿਹਾ ਸੀ, ਮੈਂ ਉਸ ਮੰਤਰੀ ਦਾ ਨਾਂ ਨਹੀਂ ਲੈਣਾ, ਕਿ ਉਸ ਵੇਲੇ ਬੱਸ ਦੀ ਬਾਡੀ 1.45 ਲੱਖ ਰੁਪਏ ਦੀ ਬਣਦੀ ਸੀ ਜਦ ਕਿ ਉਸ ਨੇ 2.45 ਲੱਖ ਰੁਪਏ ਦੀ ਬਣਵਾਈ ਸੀ । ਉਸ ਸਮੇਂ 500 ਬੱਸਾਂ ਪਾਈਆਂ ਗਈਆਂ ਸਨ । ਇਸ ਲਿਹਾਜ਼ ਨਾਲ ਆਪੇ ਹਿਸਾਬ ਲਗਾ ਲਓ ਕਿ ਪੰਜਾਬ ਰੋਡਵੇਜ਼ ਨੇ ਕਿੱਥੇ ਟਿਕਣਾ ਹੈ । ਇੱਕ ਪਾਸੇ ਸਾਰਾ ਕੁਝ ਫਰੀ ਦਿੱਤਾ ਜਾ ਰਿਹਾ ਹੈ । ਇਹ ਵੀ ਫਰੀ ਕਰ ਦਿਓ, ਉਹ ਵੀ ਫਰੀ ਕਰ ਦਿਓ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਤਰ੍ਹਾਂ ਸਾਡੀ ਇੰਡਸਟਰੀ ਕਾਮਯਾਬ ਹੋਏਗੀ ? ਇਹ ਸਾਡੀ ਦੁਕਾਨਦਾਰੀ ਹੈ । ਜੇ ਇਸ ਤੇ ਇਸੇ ਤਰ੍ਹਾਂ ਹੀ ਬੋਝ ਪਾਈ ਜਾਈਏ, ਫਿਰ ਤਾਂ ਆਖਿਰ ਵਿੱਚ ਆ ਕੇ ਇਕ ਦਿਨ ਬੜਾ ਮੁਸ਼ਕਲ ਹੋ ਜਾਵੇਗਾ । ਸੋ, ਇਸ ਦੇ ਮੱਦੇ ਨਜ਼ਰ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜੋ ਅਸੀਂ ਰਵਾਇਤਾਂ ਦਿੱਤੀਆਂ ਹਨ ਕਿ ਹਰ ਇਕ ਚੀਜ਼ ਫਰੀ, ਉਹ ਹਰ ਚੀਜ਼ ਫਰੀ ਹੁਣ ਗਲੇ ਵਿੱਚ ਹੱਡੀ ਦੀ ਤਰ੍ਹਾਂ ਫਸ ਗਈ ਹੈ । ਇਥੇ ਐਫ. ਐਮ. ਸਾਹਿਬ ਬੈਠੇ ਹਨ, ਇਨਾਂ ਨੂੰ ਮੇਰੀ ਇਹੀ ਬੇਨਤੀ ਹੈ ਕਿ ਜੇ ਪੰਜਾਬ ਦੀ ਇੰਡਸਟਰੀ ਨੂੰ ਅੱਗੇ ਵਧਾਉਣਾ ਹੈ ਤਾਂ ਜੋ ਟੈਕਸ ਪਰਪੰਚ ਕੀਤੇ ਗਏ ਹਨ, ਉਨ੍ਹਾਂ ਬਾਰੇ ਮੈਂ ਪਰਟੀਕੁਲਰਲੀ ਸੇਲਜ਼ ਟੈਕਸ ਦੀ ਗੱਲ ਕਰਦਾ ਹਾਂ ਜੋ ਇਹ ਸਾਰੀਆਂ ਬੱਸਾਂ, ਟਰੱਕ, ਕਾਰਾਂ ਦੀ ਸੇਲ ਹੈ, ਉਹ ਪੰਜਾਬ ਵਿਚੋਂ ਸੇਲ ਟੈਕਸ ਵਧਣ ਕਾਰਨ ਖਤਮ ਹੋ ਜਾਵੇਗੀ । ਇਸ ਨਾਲ ਪੰਜਾਬ ਦੀ ਇੰਡਸਟਰੀ ਤਬਾਹ ਹੋ ਜਾਵੇਗੀ ਔਰ ਜੇ ਕੋਈ ਗੱਡੀ ਲੈ ਕੇ ਆਏਗਾ ਤਾਂ ਉਹ ਹਰਿਆਣਾ ਜਾਂ ਚੰਡੀਗੜ੍ਹ ਵਿੱਚੋਂ ਲੈ ਕੇ ਆਏਗਾ, ਕਿਉਂਕਿ ਜਿਹੜੀ ਬਾਡੀ ਉਸ ਨੂੰ ਉਥੇ ਤਿੰਨ ਲੱਖ ਰੁਪਏ ਦੀ ਮਿਲਦੀ ਹੈ ਉਹ ਉਸ ਨੂੰ ਪੰਜਾਬ ਵਿੱਚ 3 ਲੱਖ 30 ਹਜ਼ਾਰ ਰੁਪਏ ਦੀ ਮਿਲੇਗੀ । ਹਰ ਇਕ ਆਦਮੀ ਇਕਨਾਮਿਕ ਸੋਚ ਰੱਖਦਾ ਹੈ । ਫਿਰ ਤਾਂ ਉਹ ਗੱਡੀ ਚੰਡੀਗੜ੍ਹ ਵਿਚੋਂ ਲਏਗਾ ਅਤੇ ਚੰਡੀਗੜ੍ਹ ਦਾ ਐਡਰੈਸ ਦੇਵੇਗਾ । ਇਸ ਹਾਲਾਤ ਵਿੱਚ ਮੇਰੀ ਬੇਨਤੀ ਹੈ ਕਿ ਸਾਨੂੰ ਬੜਾ ਸੋਚ ਸਮਝ ਕੇ ਇਸ ਟੈਕਸ ਨੂੰ ਵਾਪਸ ਲੈਣ ਬਾਰੇ ਸੋਚਣਾ ਚਾਹੀਦਾ ਹੈ ਤਾਂ ਕਿ ਪੰਜਾਬ ਦੀ ਇੰਡਸਟਰੀ ਖਤਮ ਨਾ ਹੋ ਜਾਵੇ । ਧੰਨਵਾਦ । ਜੈ ਹਿੰਦ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ) :** ਧੰਨਵਾਦ, ਡਿਪਟੀ ਸਪੀਕਰ ਸਾਹਿਬ । ਮੈਂ ਸੰਖੇਪ ਵਿੱਚ ਹੀ ਦੋ ਤਿੰਨ ਬੇਨਤੀਆਂ ਕਰਾਂਗਾ । ਸਾਰਿਆਂ ਤੋਂ ਪਹਿਲਾਂ ਮੈਂ ਐਜੂਕੇਸ਼ਨ, ਜਿਹੜਾ ਕਿ ਬੜਾ ਹੀ ਅਹਿਮ ਵਿਸ਼ਾ ਹੈ, ਉਸ ਦੇ ਸਬੰਧ ਵਿੱਚ ਬੇਨਤੀ ਕਰਾਂਗਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਔਰ ਆਨਰੇਬਲ ਮੈਂਬਰ ਸਾਹਿਬਾਨ ਨੇ ਜੋ ਕਹਿ ਦਿੱਤਾ ਹੈ ਮੈਂ ਉਸ ਨੂੰ ਰਿਪੀਟ ਵੀ ਨਹੀਂ ਕਰਾਂਗਾ। ਬਹੁਤ ਸਾਰੇ ਅੱਛੇ ਸੁਝਾਅ, ਹਰ ਇੱਕ ਵਲੋਂ, ਸਾਹਮਣੇ ਬੈਠੇ ਭਰਾਵਾਂ ਵੱਲੋਂ ਵੀ ਅਤੇ ਇਧਰੋਂ ਵੀ ਆਏ ਹਨ। ਮੈਂ ਦੋ ਚਾਰ ਪੁਆਇੰਟਾਂ ਉਤੇ ਹੀ ਗੱਲ ਕਰਾਂਗਾ। ਵੈਸੇ ਤਾਂ ਐਜੂਕੇਸ਼ਨ ਦਾ ਜ਼ਿਹੜਾ ਦਾਇਰਾ ਹੈ ਇਹ ਆਪਣੇ ਆਪ ਵਿੱਚ ਇਕ ਬਹੁਤ ਵਿਸ਼ਾਲ ਦਾਇਰਾ ਹੈ ਔਰ ਇਸ ਤੇ ਜਿੰਨਾ ਸਮਾਂ ਵੀ ਡਿਸਕਸ਼ਨ ਕਰ ਲਈਏ, ਥੋੜ੍ਹੀ ਹੈ। ਸਾਰਿਆਂ ਤੋਂ ਪਹਿਲਾਂ ਮੈਂ ਮੰਤਰੀ ਸਾਹਿਬ ਨੂੰ ਜ਼ਰੂਰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਆਪਣੇ ਵੱਲੋਂ, ਜੋ ਵੀ ਉਨ੍ਹਾਂ ਦੀ ਜ਼ਿੰਮੇਵਾਰੀ ਹੈ, ਉਸ ਨੂੰ ਸੰਭਾਲਿਆ ਹੈ ਔਰ ਹਰ ਅੱਛਾ ਕੰਮ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਜਿੰਨੀ ਵੀ ਬੈਟਰਮੈਂਟ ਕੀਤੀ ਜਾ ਸਕਦੀ ਹੈ ਮੌਜੂਦਾ ਹਾਲਾਤ ਵਿੱਚ, ਉਹ ਕਰਨ ਦੀ ਇਹ ਕੋਸ਼ਿਸ਼ ਕਰਦੇ ਹਨ। ਇਨ੍ਹਾਂ ਦੇ ਯਤਨਾਂ ਸਦਕਾ ਸਿੱਖਿਆ ਦੇ ਖੇਤਰ ਵਿੱਚ ਕੁਝ ਬਿਹਤਰੀ ਵੀ ਹੋਈ ਹੈ। ਬਿਹਤਰੀ ਵਾਲੇ ਪਾਸੇ ਮੈਂ ਕਹਿ ਸਕਦਾ ਹਾਂ ਕਿ ਪਹਿਲਾਂ ਜਿਹੜੇ ਈ.ਟੀ.ਟੀ. ਦੇ ਐਗਜ਼ਾਮ ਹੁੰਦੇ ਸਨ, ਉਨ੍ਹਾਂ ਵਿੱਚ ਬਹੁਤ ਚਰਚਾ ਹੁੰਦੀ ਸੀ। ਲੇਕਿਨ ਹੁਣ ਪੰਜਾਬ ਦੇ ਵਿੱਚ ਇਸ ਗੱਲ ਦਾ ਕਰੈ-ਡਿਟ ਇਨ੍ਹਾਂ ਨੂੰ ਜ਼ਰੂਰ ਜਾਂਦਾ ਹੈ ਕਿ ਐਗਜ਼ਾਮੀਨੇਸ਼ਨ ਦੇ ਵਿੱਚ ਪ੍ਰਬੰਧ ਇਸ ਵਾਰ ਅੱਛਾ ਸੀ, ਸੁਪਰਵੀਜ਼ਨ ਵੀ ਅੱਛੀ ਸੀ। ਮੈਂ ਸਮਝਦਾ ਹਾਂ ਕਿ ਇਸ ਵਿੱਚ ਕਿਸੇ ਇਕ ਨੂੰ ਕਰੈਡਿਟ ਦੇਣ ਦੀ ਲੋੜ ਨਹੀਂ। ਇਸ ਵਿੱਚ ਹਰ ਇੱਕ ਨੇ ਆਪਣੇ ਵੱਲੋਂ ਯਤਨ ਕੀਤੇ ਹਨ। ਜੋ ਵੀ ਕੋਈ ਬੈਟਰ ਰੋਲ ਪਲੇਅ ਕਰ ਸਕਦਾ ਸੀ ਉਸ ਨੇ ਨਿਭਾਇਆ ਔਰ ਇਸ ਵਿਭਾਗ ਦੀ ਕਾਰਗੁਜ਼ਾਰੀ ਅੱਛੀ ਰਹੀ ਹੈ। ਸਿੱਖਿਆ ਵਿਭਾਗ ਐਕਚੂਅਲੀ ਸਬੰਧਿਤ ਮੰਤਰੀ ਦੀ ਆਪਣੀ ਪਰਾਪਰਟੀ ਨਹੀਂ। ਉਹ ਸਾਡੀ ਸਟੇਟ ਦੀ ਹੈ। ਸਟੇਟ ਸਮੁੱਚੇ ਲੋਕਾਂ ਨਾਲ ਮਿਲ ਕੇ ਬਣਦੀ ਹੈ। ਅਸੀਂ ਵੀ ਲੋਕਾਂ ਦੇ ਨਾਲ ਮਿਲ ਕੇ ਇੱਕ ਹਿੱਸੇ ਦੀ ਤਰ੍ਹਾਂ ਆਪਣੇ ਆਪ ਨੂੰ ਸਮਝਦੇ ਹਾਂ। ਡਿਪਟੀ ਸਪੀਕਰ ਸਾਹਿਬ, ਅਸੀਂ ਬਜਟ ਪੜ੍ਹ ਕੇ ਦੇਖਿਆ ਹੈ ਲੇਕਿਨ ਇਹ ਬੜਾ ਚਿੰਤਾ ਵਾਲਾ ਵਿਸ਼ਾ ਹੈ, ਜੋ ਬਜਟ ਪਰਪੋਜ਼ਲ ਹੈ ਉਹ 2680 ਕਰੋੜ ਰੁਪਏ ਦੀ ਰੱਖੀ ਗਈ ਹੈ ਅਤੇ ਇਸ ਵਿਚੋਂ 10.98% ਪੈਸਾ ਐਜੂਕੇਸ਼ਨ ਦੇ ਨਾਲ ਸਬੰਧ ਰੱਖਦਾ ਹੈ, ਜਿਸ ਦੇ ਵਿੱਚ ਦੋ ਤਿੰਨ ਪਾਰਟਸ ਹੋਰ ਵੀ ਹਨ। ਡਿਪਟੀ ਸਪੀਕਰ ਸਾਹਿਬ, ਪੰਜਾਬ ਇਕ ਰਿੱਚ ਸਟੇਟ ਹੈ। ਇਸ ਤੇ ਅਸੀਂ ਫਖ਼ਰ ਵੀ ਕਰਦੇ ਹਾਂ। ਪ੍ਰੰਤੂ ਜਦੋਂ ਅਸੀਂ ਦੇਖਦੇ ਹਾਂ ਕਿ ਨੈਸ਼ਨਲ ਪੱਧਰ ਤੇ ਸਾਡਾ ਐਜੂਕੇਸ਼ਨ ਦੇ ਹਿਸਾਬ ਨਾਲ ਨੰਬਰ ਕਿੱਥੇ ਜਾਂਦਾ ਹੈ ਤਾਂ ਇਹ ਗੱਲ ਸਾਡੇ ਸਾਰਿਆਂ ਵਾਸਤੇ ਬੜੀ ਨਿਰਾਸ਼ਾਜਨਕ ਹੋ ਜਾਂਦੀ ਹੈ ਕਿ ਅੱਜ ਅਸੀਂ 11ਵੇਂ ਨੰਬਰ ਤੇ ਹਾਂ। ਤੁਸੀਂ ਕਹਿੰਦੇ ਹੋ ਕਿ ਐਜੂਕੇਸ਼ਨ ਤੇ ਅਸੀਂ ਤਕਰੀਬਨ 10.99% ਰੁਪਿਆ ਟੋਟਲ ਬਜਟ ਦਾ ਖਰਚ ਕਰ ਰਹੇ ਹਾਂ। ਇਸ ਦਾ ਮਤਲਬ ਹੈ ਕਿ 11% ਪਰੰਤੂ ਸਾਡੇ ਨਾਲੋਂ ਵੀ ਅੱਗੇ ਹੋਰ ਸਟੇਟਾਂ ਹਨ ਜਿਨ੍ਹਾਂ ਦੀ ਇਕਨਾਮਿਕ ਸਥਿਤੀ ਭਾਵੇਂ ਸਾਡੇ ਨਾਲੋਂ ਅੱਛੀ ਨਹੀਂ, ਮਿਸਾਲ ਦੇ ਤੌਰ ਤੇ ਆਸਾਮ ਹੈ, ਮੇਰੇ ਕੋਲ ਜਾਣਕਾਰੀ ਹੈ ਉਹ 24.2%, ਬਿਹਾਰ 23%, ਗੁਜਰਾਤ 20%, ਤਾਮਿਲ-ਨਾਡੂ 20% ਅਤੇ ਵੈਸਟ ਬੰਗਾਲ 23.6% ਕੁਲ ਬਜਟ ਦਾ ਇਹ ਸਟੇਟਾਂ ਐਜੂਕੇਸ਼ਨ ਵਾਲੇ ਪਾਸੇ ਖਰਚ ਕਰਦੀਆਂ ਹਨ। ਜਿੰਨੀ ਪੰਜਾਬ ਵਿੱਚ ਪਰ ਕੈਪਿਟਾ ਇਨਕਮ ਅੱਛੀ ਹੈ ਉਸ ਦੇ ਮੁਕਾਬਲੇ ਤੇ ਅਸੀਂ ਐਜੂਕੇਸ਼ਨ ਦੇ ਖੇਤਰ ਵਿੱਚ ਜਿੰਨਾ ਸਾਨੂੰ ਪੈਸਾ ਲਾਉਣਾ ਚਾਹੀਦਾ ਹੈ ਉਨਾਂ ਅਸੀਂ ਲਾ ਨਹੀਂ ਰਹੇ ਔਰ ਜਿੰਨਾ ਪੈਸਾ ਇਹ ਬਜਟ ਵਿਚ ਰੱਖ ਰਹੇ ਹਨ, ਇਹ ਘੱਟ ਹੈ। ਮੇਰੀ ਸਮਝ ਦੇ ਵਿੱਚ ਜਿੰਨਾ ਪੈਸਾ ਅਸੀਂ ਐਜੂਕੇਸ਼ਨ ਦੇ ਵਾਸਤੇ

ਖਰਚ ਕਰ ਰਹੇ ਹਾਂ, ਇਸ ਦਾ 98–99% ਤਾਂ ਕੇਵਲ ਸੈਲਰੀ ਤੱਕ ਹੀ ਸੀਮਤ ਹੋ ਕੇ ਰਹਿ ਜਾਂਦਾ ਹੈ। ਅਸੀਂ ਸਕੂਲਾਂ ਦੀਆਂ ਬਿਲਡਿੰਗਾਂ, ਲੈਬਾਰਟਰੀ, ਫਰਨੀਚਰ ਅਤੇ ਬੱਚਿਆਂ ਨੂੰ ਐਜੂਕੇਸ਼ਨ ਵੱਲ ਪ੍ਰਭਾਵਿਤ ਕਰਨ ਲਈ ਹੋਰ ਧਿਆਨ ਕਰ ਸਕੀਏ, ਇਸ ਦੇ ਵਾਸਤੇ ਸਾਡੇ ਕੋਲ ਫੰਡ ਨਹੀਂ ਹਨ। ਸਾਰਿਆਂ ਤੋਂ ਪਹਿਲਾਂ ਤਾਂ ਇਹ ਜਿਹੜੇ ਅਹਿਮ ਖੇਤਰ ਹਨ, ਉਹ ਤਿੰਨ-ਚਾਰ ਹੀ ਹਨ। ਉਨ੍ਹਾਂ ਵਿਚ ਐਜੂਕੇਸ਼ਨ ਨੰਬਰ ਇਕ ਤੇ ਹੈ। ਆਖਰ ਕੱਲ੍ਹ ਨੂੰ ਅਸੀਂ ਮੁਲਕ ਨੂੰ ਨਵੀਂ ਆਉਣ ਵਾਲੀ ਜੈਨਰੇਸ਼ਨ ਦੇ ਹੱਥਾਂ ਵਿਚ ਦੇਣਾ ਹੈ, ਵਾਗਡੋਰ ਉਨ੍ਹਾਂ ਕੋਲ ਸੰਭਾਲ ਕੇ ਜਾਣਾ ਹੈ। ਜੇਕਰ ਇਕ ਜੈਨਰੇਸ਼ਨ ਦਾ ਇਸ ਵਿਚ ਗੈਪ ਪੈ ਗਿਆ ਤਾਂ ਇਕ ਪੀੜ੍ਹੀ ਇਸ ਕਮੀ ਨੂੰ ਪੂਰਾ ਨਹੀਂ ਕਰ ਸਕੇਗੀ। ਸਾਰਿਆਂ ਤੋਂ ਪਹਿਲਾਂ ਮੈਂ ਕਹਿੰਦਾ ਹਾਂ ਇਸ ਵਿਚ ਫੰਡ ਬਹੁਤ ਥੋੜ੍ਹੇ ਹਨ। ਇਨ੍ਹਾਂ ਨੂੰ ਇਸ ਖੇਤਰ ਲਈ ਵੱਧ ਪੈਸਾ ਦੇਣਾ ਚਾਹੀਦਾ ਹੈ। ਮੰਤਰੀ ਜੀ ਨੂੰ ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਟਰਾਈ ਕਰਨੀ ਚਾਹੀਦੀ ਹੈ ਕਿ ਜਿਹੜੀ ਸਾਰੇ ਹਿੰਦੁਸਤਾਨ ਦੀ ਪ੍ਰਸਤਾਵਿਤ ਰੇਸ਼ੋ ਹੈ 25:1 ਦੀ, ਉਸ ਨੂੰ ਪ੍ਰਾਇਮਰੀ ਲੈਵਲ ਤੇ ਲਿਆਉਣ ਵਾਸਤੇ ਸਾਨੂੰ ਪੂਰੀ ਟਰਾਈ ਕਰਨੀ ਚਾਹੀਦੀ ਹੈ, ਪੂਰੇ ਐਫਰਟਸ ਕਰਨੇ ਚਾਹੀਦੇ ਹਨ। ਜਿਸ ਤਰ੍ਹਾਂ ਅਸੀਂ ਪਹਿਲਾਂ 60 ਤੇ 55 ਤੋਂ ਘਟਾ ਕੇ 40:1 ਦੀ ਪ੍ਰਾਇਮਰੀ ਲੈਵਲ ਤੇ ਬੱਚਿਆਂ ਦੀ ਰੇਸ਼ੋ ਕੀਤੀ ਹੈ, ਇਸ ਰੇਸ਼ੋ ਨੂੰ 25:1 ਤੇ ਲਿਆਉਣਾ ਚਾਹੀਦਾ ਹੈ।

ਕਿੱਤਾ ਮੁੱਖੀ ਸਿੱਖਿਆ ਬਾਰੇ ਸਾਰੇ ਦੇਸ਼ ਵਿਚ ਪ੍ਰਭਾਵ ਦਿੱਤਾ ਜਾ ਰਿਹਾ ਹੈ। ਜ਼ਰੂਰ ਦੇਣਾ ਵੀ ਚਾਹੀਦਾ ਹੈ। ਕਿੰਨੇ ਕੁ ਕਲਰਕ ਅਸੀਂ ਪੈਦਾ ਕਰੀ ਜਾਵਾਂਗੇ। ਕਿੱਤਾ ਮੁੱਖੀ ਸਿੱਖਿਆ ਵੱਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਅੱਜ ਬੇਰੁਜ਼ਗਾਰੀ ਬਹੁਤ ਜ਼ਿਆਦਾ ਹੈ। ਕਿੱਤਾ ਮੁੱਖੀ ਸਿਖਲਾਈ ਦੇ ਕੇ ਅਸੀਂ ਇਸ ਨੂੰ ਘੱਟ ਜ਼ਰੂਰ ਕਰ ਸਕਦੇ ਹਾਂ। ਇਸ ਨਾਲ ਫਿਰ ਸਰਕਾਰੀ ਨੌਕਰੀਆਂ ਦੀ ਵੀ ਜ਼ਿਆਦਾ ਜ਼ਰੂਰਤ ਨਹੀਂ ਪਵੇਗੀ। ਉਹ ਲੋਕ ਸੈਲਫ-ਇੰਪਲਾਇਮੈਂਟ ਵੱਲ ਜ਼ਿਆਦਾ ਜਾਣਗੇ ਕਿਉਂਕਿ ਉਹ ਤਕਨੀਕੀ ਪੱਖ ਵੱਲੋਂ ਜ਼ਿਆਦਾ ਟਰੇਂਡ ਹੋਣਗੇ, ਲੋਨ ਵਗੈਰਾ ਲੈ ਕੇ ਆਪਣਾ ਕੋਈ ਨਾ ਕੋਈ ਕੰਮ-ਕਾਰ ਚਲਾ ਸਕਣਗੇ। ਇਸ ਪਾਸੇ ਵੱਲ ਵੀ ਉਚੇਚੇ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ। ਆਖਰ ਵਿਚ ਮੈਂ ਇਕ ਗੱਲ ਕਹਿ ਕੇ ਫਿਰ ਦੋ ਕੁ ਗੱਲਾਂ ਪਾਵਰ ਬਾਰੇ ਕਰਨੀਆਂ ਹਨ। ਸਾਰਾ ਪੰਜਾਬ ਸਾਡਾ ਆਪਣਾ ਸਮੁੱਚਾ ਪੰਜਾਬ ਹੈ ਅਤੇ ਇਸ ਦਾ ਹਰ ਇਲਾਕਾ ਸਾਡਾ ਆਪਣਾ ਇਲਾਕਾ ਹੈ। ਸਾਨੂੰ ਸਮੁੱਚੇ ਇਲਾਕੇ ਵਿੱਚ ਹੀ ਵਿਦਿਆ ਦੇ ਪਸਾਰ ਵਾਸਤੇ ਧਿਆਨ ਦੇਣਾ ਚਾਹੀਦਾ ਹੈ।

| | |
|---|---|
| *5.24 ਵਜੇ ਸ਼ਾਮ | (ਇਸ *ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |

ਸਪੀਕਰ ਸਾਹਿਬ, ਜਿਸ ਏਰੀਏ ਨਾਲ ਮੇਰਾ ਸਬੰਧ ਹੈ, ਉਸ ਦੀ ਬਦਕਿਸਮਤੀ ਰਹੀ ਹੈ ਕਿ ਉਸ ਇਲਾਕੇ ਨੂੰ ਗੁਲਾਮੀ ਦੀ ਦੂਹਰੀ ਮਾਰ ਸਹਿਣੀ ਪਈ ਹੈ। ਇੱਕ ਤਾਂ ਰਾਜਿਆਂ ਦੀ ਅਤੇ ਦੂਸਰਾ ਰਾਜਿਆਂ ਰਾਹੀਂ ਅੰਗਰੇਜ਼ਾਂ ਦੀ। ਖਾਸ ਕਰਕੇ ਸੰਗਰੂਰ, ਮਾਨਸਾ, ਬਠਿੰਡਾ, ਫਰੀਦਕੋਟ, ਮੁਕਤਸਰ ਦੇ ਇਲਾਕਿਆਂ ਦਾ ਅਗਰ ਦੂਸਰੇ ਦੁਆਬੇ ਤੇ ਮਾਝੇ ਨਾਲ ਕੰਪੇਅਰ ਕਰੀਏ ਤਾਂ ਉਨ੍ਹਾਂ ਦੇ ਮੁਕਾਬਲੇ ਸਾਡੇ ਮਾਲਵੇ ਦੇ ਇਲਾਕੇ ਤਾਂ ਬਹੁਤ ਹੀ ਪਛੜੇ ਹੋਏ ਹਨ। ਇਸ ਸਾਡੇ ਇਲਾਕੇ ਵਿੱਚੋਂ ਅਸੀਂ ਉਂਗਲਾਂ ਤੇ ਗਿਣ ਸਕਦੇ ਹਾਂ,

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕੇਵਲ 2-3 ਹੀ ਆਈ.ਏ.ਐਸ. ਜਾਂ ਆਈ.ਪੀ.ਐਸ. ਅਫਸਰ ਬਣੇ ਹੋਣਗੇ। ਭਾਵੇਂ ਹੁਣ ਪੁਜ਼ੀਸ਼ਨ ਕੁਝ ਬੈਟਰ ਹੈ ਪਰ ਅਜੇ ਵੀ ਉਸ ਇਲਾਕੇ ਵਿਚ ਕਲਰਕ ਪੈਦਾ ਕਰਨ ਦਾ ਹੀ ਰੁਝਾਨ ਹੈ ਅਤੇ ਪੜ੍ਹਾਈ ਦਾ ਸਟੈਂਡਰਡ ਬੜਾ ਘੱਟ ਹੈ। ਦੂਸਰੇ ਇਲਾਕਿਆਂ ਵਿਚ ਵਧਾਓ ਜਾਂ ਨਾ ਵਧਾਓ, ਮੈਂ ਨਹੀਂ ਕਹਿੰਦਾ, ਪਰ ਸਾਡੇ ਇਸ ਮਾਲਵੇ ਦੇ ਇਲਾਕੇ ਵਿਚ ਵਿਦਿਆ ਦਾ ਪਸਾਰ ਜ਼ਰੂਰ ਵਧਾਓ ਅਤੇ ਬਿਲਡਿੰਗਾਂ ਬਣਾਓ ਅਤੇ ਨਾਲ ਹੀ ਨਵੇਂ ਕੋਰਸ ਚਲਾਓ। ਮੇਰੇ ਜ਼ਿਲ੍ਹੇ ਵਿਚ ਸਾਇੰਸ ਤੇ ਕਾਮਰਸ ਦੀ ਪੜ੍ਹਾਈ ਸ਼ੁਰੂ ਕਰਵਾਈ ਜਾਵੇ। ਉਥੇ ਪੜ੍ਹਾਈ ਦਾ ਸਟੈਂਡਰਡ ਬੜਾ ਥੱਲੇ ਹੈ। ਨਹਿਰੂ ਕਾਲਜ ਵਾਸਤੇ ਅਸੀਂ ਮੰਗ ਕੀਤੀ ਸੀ, ਇਸ ਵੱਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਵਿਦਿਆ ਦੇ ਖੇਤਰ ਵਿਚ ਅਫਸਰਾਂ ਦੀ ਬਹੁਤ ਵੱਡੀ ਜ਼ਿੰਮੇਂਵਾਰੀ ਬਣ ਜਾਂਦੀ ਹੈ, ਪ੍ਰੰਤੂ ਜੇਕਰ ਡਿਸਟ੍ਰਿਕਟ ਐਜੂਕੇਸ਼ਨ ਅਫਸਰ ਕਿਸੇ ਜੂਨੀਅਰ ਨੂੰ ਲਗਾ ਦਿੱਤਾ ਜਾਵੇ ਅਤੇ 50-50 ਦੂਸਰਿਆਂ ਨੂੰ ਇਗਨੋਰ ਕਰ ਦਿੱਤਾ ਜਾਵੇ ਅਤੇ ਅਨਐਕਸਪੀਰੀਐਂਸਡ ਬੰਦਾ ਉਥੇ ਲਗਾ ਦਿੱਤਾ ਜਾਵੇ ਤਾਂ ਇਸ ਦੇ ਸਿੱਟੇ ਕੋਈ ਚੰਗੇ ਨਹੀਂ ਨਿਕਲਣਗੇ। ਇਸ ਬਾਰੇ ਜ਼ਰੂਰ ਮੈਰਿਟ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ। ਅੱਗੇ ਅਦਾਲਤਾਂ ਦੇ ਫੈਸਲੇ ਹਨ। ਸਪੀਕਰ ਸਾਹਿਬ, ਤੁਸੀਂ ਵੀ ਦੇਖਿਆ ਹੋਵੇਗਾ ਕਿ ਡੀ.ਪੀ.ਆਈ. ਦਾ ਦਫਤਰ ਜ਼ਿਆਦਾ ਹਾਈਕੋਰਟ ਵਿਚ ਲਗਦਾ ਹੈ ਅਤੇ ਐਕਚੂਅਲ ਜਿੱਥੇ ਦਫਤਰ ਹੈ, ਉਥੇ ਘੱਟ ਲਗਦਾ ਹੈ। ਜਦੋਂ ਵੀ ਕਦੇ ਜਾਓ, ਇਹੋ ਜਵਾਬ ਮਿਲਦਾ ਹੈ ਕਿ ਅਫਸਰ ਜਾਂ ਕਰਮਚਾਰੀ ਕੋਰਟ ਕੇਸ ਵਿਚ ਗਏ ਹੋਏ ਹਨ। ਹਜ਼ਾਰਾਂ ਦੀ ਗਿਣਤੀ ਵਿਚ ਕੇਸ ਚਲਦੇ ਹਨ। ਇਨ੍ਹਾਂ ਵਿਚੋਂ ਬਹੁਤੇ ਅਸੀਂ ਆਪ ਸਹੇੜੇ ਹੋਏ ਹਨ। ਮਿਸਾਲ ਵਜੋਂ ਜੇਕਰ ਇਕ ਕੈਟਾਗਰੀ ਦੇ 10 ਜਾਂ ਵੱਧ ਟੀਚਰਾਂ ਨੇ ਕੋਰਟ ਵਿਚ ਕੇਸ ਕਰ ਦਿੱਤਾ ਅਤੇ ਕੋਰਟ ਵਿਚੋਂ ਉਹ ਜਿੱਤ ਕੇ ਆ ਗਏ, ਉਨ੍ਹਾਂ ਨੂੰ ਤਾਂ ਵਿਭਾਗ ਨੇ ਬੈਨੀਫਿਟ ਦੇ ਦਿੱਤਾ। ਪ੍ਰੰਤੂ ਜਿਹੜੇ ਉਸੇ ਨੇਚਰ ਦੇ, ਉਸੇ ਕੈਟਾਗਰੀ ਦੇ ਹੋਰ ਟੀਚਰ ਹਨ, ਉਨ੍ਹਾਂ ਨੂੰ ਵਿਭਾਗ ਆਪਣੇ ਤੌਰ ਤੇ ਉਸ ਕੇਸ ਦੇ ਆਧਾਰ ਤੇ ਬੈਨੀਫਿਟ ਨਹੀਂ ਦਿੰਦਾ। ਇਸ ਤਰੀਕੇ ਨਾਲ ਜੇਕਰ ਉਨ੍ਹਾਂ ਨੂੰ ਵਿਭਾਗ ਵੱਲੋਂ ਆਪਣੇ ਤੌਰ ਤੇ ਹੀ ਕੋਰਟ ਕੇਸ ਦੇ ਆਧਾਰ ਤੇ ਬੈਨੀਫਿਟ ਦੇ ਦਿੱਤਾ ਜਾਵੇ ਤਾਂ ਕਾਫੀ ਕੇਸ ਕੋਰਟਾਂ ਵਿਚੋਂ ਘੱਟ ਸਕਦੇ ਹਨ। ਕਿਸੇ ਦਾ ਏਰੀਅਰ ਰੁਕਿਆ ਪਿਆ ਹੈ, ਕਿਸੇ ਦੀ ਇਨਕਰੀਮੈਂਟ ਬੰਦ ਹੈ, ਕਿਸੇ ਦੀ ਛੁੱਟੀਆਂ ਦੀ ਐਡਜਸਟਮੈਂਟ ਨਹੀਂ ਹੋ ਰਹੀ। ਇਸ ਤਰ੍ਹਾਂ ਦੇ ਬਹੁਤ ਸਾਰੇ ਕੇਸ ਹਨ।

ਸਪੀਕਰ ਸਾਹਿਬ, ਹੁਣ ਮੈਂ ਦੋ ਚਾਰ ਸ਼ਬਦ ਇਰੀਗੇਸ਼ਨ ਅਤੇ ਪਾਵਰ ਬਾਰੇ ਕਹਿਣਾ ਚਾਹੁੰਦਾ ਹਾਂ। ਇਹ ਠੀਕ ਹੈ ਕਿ ਪਾਵਰ ਦੇ ਲਈ ਜੇ ਹੋਰ ਪੈਸਾ ਰੱਖਿਆ ਜਾ ਸਕਦਾ ਸੀ ਤਾਂ ਰੱਖਣਾ ਚਾਹੀਦਾ ਹੈ ਔਰ ਜਿਹੜੀ ਬਿਜਲੀ ਹੈ ਇਹ ਸਾਡੀ ਆਰਥਿਕਤਾ ਦੀ ਰੀੜ੍ਹ ਦੀ ਹੱਡੀ ਹੈ। ਪੰਜਾਬ ਦੀ ਸਮੁੱਚੀ ਇਕਾਨਮੀ ਲਈ ਐਗਰੀਕਲਚਰ ਸੈਕਟਰ ਲਈ ਪਾਵਰ ਬਹੁਤ ਜ਼ਰੂਰੀ ਹੈ। ਇਸ ਦੇ ਵਿੱਚ ਠੀਕ ਹੈ ਕਿ 145 ਕਰੋੜ ਰੁਪਏ ਅਸੀਂ ਲੋਨ ਦੇ ਰੂਪ ਵਿੱਚ, ਬਿਜਲੀ ਬੋਰਡ ਵਾਲੇ ਕਹਿੰਦੇ ਹਨ ਕਿ 300 ਕਰੋੜ ਰੁਪਏ ਦੇ ਦਿਓ, ਪਰ ਤੁਹਾਡਾ ਬਜਟ ਕਹਿੰਦਾ ਹੈ ਕਿ ਤੁਸੀਂ 145 ਕਰੋੜ ਰੁਪਏ ਦੇ ਰਹੇ ਹੋ। ਚਲੋ, ਜਿੰਨਾ ਵੀ ਦੇ ਰਹੇ ਹੋ. ਜਿਹੜਾ ਥੀਨ ਡੈਮ ਹੈ, ਕਿਉਂਕਿ ਅਜ ਵੀ ਮੇਜਰ ਅਮਾਊਂਟ ਸਾਨੂੰ ਬਿਜਲੀ ਪਰਚੇਜ਼ ਕਰਨ ਤੇ ਖਰਚ ਕਰਨੀ ਪੈ ਰਹੀ ਹੈ, ਸਾਡੀ ਸਰਪਲੱਸ ਬਿਜਲੀ ਨਹੀਂ,

ਜੋ ਸਾਡੀ ਜਾਣਕਾਰੀ ਹੈ, ਥੀਨ ਡੈਮ ਜਿੰਨੀ ਛੇਤੀ ਕਮਿਸ਼ਨ ਹੋ ਜਾਵੇਗਾ ਉਸ ਦਾ ਸਾਨੂੰ ਬੜਾ ਫਾਇਦਾ ਹੋਵੇਗਾ। ਅਸੀਂ ਨਹੀਂ ਕਹਿੰਦੇ ਕਿ ਤੁਸੀਂ ਆਪਣਾ ਫੈਸਲਾ ਰਿਵਿਊ ਕਰੋ ਜਾਂ ਵਾਪਸ ਲੈ ਲਓ। ਆਖਿਰ ਤੁਸੀਂ ਤਾਂ ਸਾਡੇ ਨਾਲੋਂ ਬੜੇ ਸਿਆਣੇ ਹੋ ਅਤੇ ਰਾਜ ਤਾਂ ਤੁਸੀਂ ਕਰਦੇ ਹੋ। ਜਿਹੜੇ ਤੁਸੀਂ ਫੈਸਲੇ ਕੀਤੇ ਹਨ, ਉਹ ਵੀ ਸੋਚ ਸਮਝ ਕੇ ਹੀ ਕੀਤੇ ਹੋਣਗੇ। ਮੁਆਫੀਆਂ ਦੇ, ਹੁਣ ਤੁਹਾਡਾ ਹੀ ਮੈਂਬਰ ਕਹਿ ਰਿਹਾ ਸੀ ਕਿ ਜਿਹੜੀਆਂ ਮੁਆਫੀਆਂ ਦਿੱਤੀਆਂ ਹਨ, ਉਨ੍ਹਾਂ ਦੇ ਨਤੀਜੇ ਠੀਕ ਨਹੀਂ ਨਿਕਲੇ। ਇਹ ਰਿਵਿਊ ਕਰਨਾ ਜਾਂ ਨਾ ਕਰਨਾ, ਇਹ ਤਾਂ ਤੁਹਾਡੀ ਜ਼ਿੰਮੇਵਾਰੀ ਹੈ ਪਰ ਇਹ ਸੱਚ ਹੈ ਕਿ ਜਿੰਨੀਆਂ ਮੁਆਫੀਆਂ ਅਸੀਂ ਦੇਈ ਜਾਵਾਂਗੇ ਤਾਂ ਉਹ ਅਦਾਰਾ ਕਿੰਨਾ ਚਿਰ ਚੱਲੇਗਾ। ਸਪੀਕਰ ਸਾਹਿਬ, ਇਹ ਬੜਾ ਇੰਟਰਸਟਿੰਗ ਮਾਮਲਾ ਹੈ। ਜਿਹੜਾ ਉਨ੍ਹਾਂ ਦਾ, ਬਿਜਲੀ ਬੋਰਡ ਦਾ, ਅੰਦਰੂਨੀ ਸਾਧਨਾਂ ਦਾ ਘਾਟਾ ਹੈ, ਉਹ 34284 ਲੱਖ ਰੁਪਏ ਇਸ ਵੇਲੇ ਹੈ ਜੀ। ਇਸ ਸਾਲ ਜੋ ਉਨ੍ਹਾਂ ਨੇ ਫਾਈਨਾਸ਼ੀਅਲ ਸਟੇਟਮੈਂਟ ਇਸ ਹਾਊਸ ਵਿੱਚ ਲੇਅ ਕੀਤੀ ਹੈ, ਇਹ ਉਸ ਦੇ ਮੁਤਾਬਿਕ ਹੈ। ਪਰ ਮੈਨੂੰ ਹੈਰਾਨੀ ਇਹ ਹੈ ਕਿ ਘੱਟ ਘੱਟ ਮੈਂਬਰਾਂ ਨੂੰ ਤਾਂ ਠੀਕ ਜਾਣਕਾਰੀ ਦੇ ਦਿਆ ਕਰੋ। ਬਿਜਲੀ ਬੋਰਡ ਇਹ ਕਹਿ ਰਿਹਾ ਹੈ। ਮੈਂ ਪੰਜਾਬ ਸਰਕਾਰ ਤੋਂ ਇੱਕ ਕੁਐਸਚਨ ਰਾਹੀਂ ਪੁਛਿਆ ਸੀ ਇਸੇ ਹਾਊਸ ਵਿੱਚ, ਉਥੇ ਇਹ ਜਵਾਬ ਦਿੱਤਾ ਸੀ ਕਿ ਏ.ਜੀ. ਪੰਜਾਬ ਦਾ ਕਹਿਣਾ ਹੈ ਕਿ ਬਿਜਲੀ ਬੋਰਡ 49.40 ਕਰੋੜ ਰੁਪਏ ਲਾਭ ਵਿੱਚ ਹੈ। ਭਲਾ ਕੀ ਕੋਈ ਪੰਜਾਬ ਵਿੱਚ ਇਹ ਮੰਨੇਗਾ ਕਿ ਤੁਸੀਂ ਬਿਜਲੀ ਮੁਫਤ ਵੀ ਦੇਈ ਜਾ ਰਹੇ ਹੋ ਅਤੇ ਪੰਜਾਬ ਬਿਜਲੀ ਬੋਰਡ ਮੁਨਾਫੇ ਵਿੱਚ ਵੀ ਹੋਵੇ। ਇਸ ਤਰ੍ਹਾਂ ਦੇ ਅੰਕੜੇ ਦੇਣ ਦੀ ਸਾਨੂੰ ਕੀ ਜ਼ਰੂਰਤ ਹੈ ? ਸੱਚ ਤਾਂ ਇਹ ਹੈ ਕਿ ਬੋਰਡ ਲਗਾਤਾਰ ਘਾਟੇ ਵਿੱਚ ਜਾ ਰਿਹਾ ਹੈ ਅਤੇ ਉਸ ਘਾਟੇ ਦਾ ਸਿੱਟਾ ਇਹ ਹੈ ਕਿ ਲੋਕਾਂ ਤੇ ਭਾਰ ਪੈ ਰਿਹਾ ਹੈ ਔਰ ਐਗਰੀਕਲਚਰ ਨੂੰ 650 ਲੱਖ ਯੂਨਿਟ ਅਸੀਂ ਦੇ ਰਹੇ ਹਾਂ। 1997-98 ਵਿੱਚ 1128 ਕਰੋੜ ਰੁਪਏ ਔਰ ਹੁਣ ਜਿਹੜਾ ਤੁਹਾਡਾ ਖਰਚਾ ਹੈ ਉਹ 1300 ਕਰੋੜ ਰੁਪਏ ਦਾ ਬਣੇਗਾ। ਸੋ, ਇਸ ਕਰਕੇ ਸਾਨੂੰ ਇਸ ਗੱਲ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ।

ਸਪੀਕਰ ਸਾਹਿਬ, ਮੈਂ ਇਕ ਗੱਲ ਦੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਹਾਊਸ ਵਿੱਚ ਪ੍ਰਾਮਿਸ ਕੀਤਾ ਸੀ ਕਿ ਗੌਰਮਿੰਟ ਜਾਂ ਤਾਂ ਇਸ ਪਵਿੱਤਰ ਸਦਨ ਵਿੱਚ ਕੋਈ ਵਾਇਦਾ ਨਾ ਕਰੇ, ਜੇ ਵਾਇਦਾ ਕਰਦੀ ਹੈ ਤਾਂ ਉਸਨੂੰ ਲਾਗੂ ਕਰਨਾ ਚਾਹੀਦਾ ਹੈ। ਤੁਸੀਂ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਇਹ ਕਿਹਾ ਕਿ ਬਿੱਲ ਮੁਆਫ ਕਰਾਂਗੇ। ਠੀਕ ਹੈ, ਤੁਹਾਡੀ ਪੁਲੀਟੀਕਲ ਕਮਿਟਮੈਂਟ ਹੈ, ਤੁਸੀਂ ਮੁਆਫ ਕਰੋ। ਇਸਦੇ ਬਾਦ ਵਿੱਚ ਕੀ ਨਤੀਜੇ ਨਿਕਲਦੇ ਹਨ ਇਹ ਸੋਚਣਾ ਵੀ ਤੁਹਾਡੀ ਜ਼ਿੰਮੇਵਾਰੀ ਬਣਦੀ ਹੈ। ਅਸੀਂ ਤਾਂ ਕਿਹਾ ਸੀ ਕਿ ਇਸ ਦੇ ਜਿਹੜੇ ਮਾੜੇ ਪੱਖ ਹੋਣਗੇ ਉਸਦੇ ਘਾਟੇ ਦੀ ਪੂਰਤੀ ਕੌਣ ਕਰੇਗਾ ? ਤੁਸੀਂ ਆਪ ਕਿਹਾ ਸੀ ਕਿ ਬਜਟ ਵਿੱਚ ਪ੍ਰੋਵੀਜ਼ਨ ਕਰਾਂਗੇ। ਬਿਜਲੀ ਬੋਰਡ ਇਹ ਕਹਿ ਰਿਹਾ ਹੈ ਕਿ ਅੱਜ ਤੱਕ ਪੰਜਾਬ ਸਰਕਾਰ ਨੇ ਇਕ ਦੁਆਨੀ ਨਹੀਂ ਦਿੱਤੀ। ਇਕ ਦੁਆਨੀ ਜਿਹੜੀ ਉਸ ਦੇ ਬਦਲੇ ਵਿੱਚ ਦੇਣੀ ਹੈ। ਬਾਕੀ ਤੁਸੀਂ ਲੋਨ ਦੇ ਰਹੇ ਹੋ। ਲੋਨ ਜਿਹੜਾ 3% ਹੈ, ਉਸ ਦੀ ਰਸੀਦ ਜਦੋਂ ਤੱਕ ਰੇਵੇਨਿਊ ਦੀ ਬਿਜਲੀ ਬੋਰਡ ਪ੍ਰਾਪਤ ਨਹੀਂ ਕਰਦਾ, ਉਨੀ ਦੇਰ ਤੱਕ ਉਨ੍ਹਾਂ ਨੇ ਤੁਹਾਨੂੰ ਲੋਨ ਵਾਪਸ ਨਹੀਂ ਕਰਨਾ ਅਤੇ ਇੰਟਰੈਸਟ ਤੁਸੀਂ 9 ਤੋਂ 15% ਕਰ ਦਿਤਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਅਤੇ ਉਹ 10-12 ਸਾਲ ਤੋਂ ਪੁਰਾਣਾ ਫੈਸਲਾ ਹੈ ਕਿ ਅਸੀਂ ਉਹ ਸੋ-ਕਾਲਡ ਪੇਂਡੂ ਬਿਜਲੀਕਰਨ ਦੇ ਨਾ ਤੇ ਉਨ੍ਹਾਂ ਤੋਂ ਅਸੀਂ ਵਿਆਜ ਲੈ ਨਹੀਂ ਰਹੇ ਕਿਉਂਕਿ ਐਕਟ ਹੀ ਅਲਾਉ ਨਹੀਂ ਕਰਦਾ ਕਿ ਅਸੀਂ ਉਨ੍ਹਾਂ ਤੋਂ ਵਿਆਜ ਪ੍ਰਾਪਤ ਕਰ ਲਈਏ। ਜੇ ਤੁਸੀਂ ਫੈਸਲਾ ਕੀਤਾ ਸੀ ਤਾਂ ਸਾਨੂੰ ਘੱਟੋ ਘੱਟ ਇਸ ਦੇ ਇਵਜ਼ ਵਿੱਚ ਕੁਝ ਦੇਣਾ ਚਾਹੀਦਾ ਸੀ ਤਾਂ ਹੁਣ ਉਸਦਾ ਨਤੀਜਾ ਕੀ ਹੈ। ਠੀਕ ਕਿਹਾ ਹੈ ਖਿਆਲਾ ਸਾਹਿਬ ਨੇ ਕਿ 3 ਲੱਖ ਟਿਊਬਵੈਲ ਕੁਨੈਕਸ਼ਨਾਂ ਦੀਆਂ ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ। ਤੁਸੀਂ ਹਰ ਵਾਰ ਇਸ ਹਾਊਸ ਵਿੱਚ ਠੀਕ ਅੰਕੜੇ ਨਹੀਂ ਦਿੰਦੇ। ਪਿਛਲੇ ਸਾਲ ਵੀ ਤੁਸੀਂ ਕਿਹਾ ਸੀ ਕਿ 25000 ਕੁਨੈਕਸ਼ਨ ਦੇਵਾਂਗੇ ਔਰ ਜੋ ਹੁਣ ਰਿਪੋਰਟ ਰੱਖੀ ਹੈ, ਉਸ ਵਿੱਚ ਜਿਹੜੀ ਜਾਣਕਾਰੀ ਦਿਤੀ ਹੈ, ਉਹ ਬਹੁਤ ਥੋੜ੍ਹੇ ਟਿਊਬਵੈਲ ਕੁਨੈਕਸ਼ਨ ਹਨ ਜੀ। 25000 ਦੀ ਥਾਂ ਪਿਛਲੇ ਫਾਈਨਾਂਸ਼ੀਅਲ ਈਅਰ ਵਿੱਚ 1997-98 ਵਿੱਚ ਇਨ੍ਹਾਂ ਨੇ ਦੱਸਿਆ ਹੈ 9000 ਜਦ ਕਿ 10000 ਦਾ ਟਾਰਗੇਟ ਸੀ। 1998-99 ਵਿੱਚ 25000 ਦਾ ਜਿਹੜਾ ਟਾਰਗੇਟ ਸੀ, ਇਹ 6906 ਰਹਿ ਗਿਆ। ਇਸਦਾ ਮਤਲਬ ਹੈ ਕਿ ਬਿਜਲੀ ਬੋਰਡ ਕੋਲ ਫੰਡਜ਼ ਨਹੀਂ। ਉਸਦੇ ਕੋਲ ਮੈਟੀਰੀਅਲ ਪੋਲ, ਸਟੇਅ ਵਾਇਰ, ਟਰਾਂਸਫਾਰਮਰ ਆਦਿ ਖਰੀਦਣ ਲਈ ਫੰਡਜ਼ ਨਹੀਂ ਹਨ, ਇਸ ਕਰਕੇ ਇਹ ਡਿੱਕਤ ਹੋ ਰਹੀ ਹੈ ਅਤੇ ਇਸ ਦੇ ਨਾਲ ਇਕ, ਸਪੀਕਰ ਸਾਹਿਬ, ਬੜੀ ਹਾਸੋਹੀਣੀ ਗੱਲ ਮੈਂ ਤੁਹਾਡੇ ਧਿਆਨ ਵਿੱਚ ਲਿਆਉਣੀ ਚਾਹੁੰਦਾ ਹਾਂ, ਸ਼ਾਇਦ ਕੁਐਸਚਨ ਤੁਸੀਂ ਵੀ ਪੜ੍ਹਿਆ ਹੋਵੇਗਾ। ਮੇਰੇ ਸਾਥੀ ਬੜਾ ਰੌਲਾ ਪਾ ਰਹੇ ਹਨ ਕਿ ਜੇ ਅਸੀਂ ਕਿਸਾਨਾਂ ਦੀ ਬਿਜਲੀ ਮੁਆਫ਼ ਕੀਤੀ ਹੈ ਤਾਂ ਦਲਿਤਾਂ ਵਾਸਤੇ ਵੀ 30 ਯੂਨਿਟ ਮੁਆਫ ਕੀਤੇ ਹਨ। ਮੈਂ ਇਸੇ ਹੀ ਅਨਸਟਾਰਡ ਪ੍ਰਸ਼ਨ ਪੁੱਛਿਆ ਸੀ, ਉਸਦਾ ਉੱਤਰ ਮੈਨੂੰ ਮਿਲ ਗਿਆ ਹੈ ਅਤੇ ਤੁਸੀਂ ਸਾਰੇ ਹੈਰਾਨ ਹੋਵੋਗੇ, ਸਪੀਕਰ ਸਾਹਿਬ ਕਿ ਸਾਰੇ ਪੰਜਾਬ ਵਿੱਚ ਬੈਨੀਫਿਸ਼ਰੀ ਕਿੰਨੇ ਹਨ। ਜੋ ਪੰਜਾਬ ਸਰਕਾਰ ਨੇ ਇਨਫਰਮੇਸ਼ਨ ਦਿਤੀ ਹੈ, ਉਸਦੇ ਮੁਤਾਬਿਕ 2538 ਬੈਨੀਫਿਸ਼ਰੀ ਹਨ ਸਾਰੇ ਪੰਜਾਬ ਵਿੱਚ। ਕੀ ਰੀਅਲੀ ਪੰਜਾਬ ਵਿੱਚ ਜਿਹੜੇ ਦਲਿਤ ਪਰਿਵਾਰ ਹਨ, ਉਹ 2538 ਹਨ? ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੇਗੇ ਕਿ ਫਿਰੋਜ਼ਪੁਰ ਏਨਾ ਵੱਡਾ ਜ਼ਿਲ੍ਹਾ ਹੈ ਅਤੇ ਉਸ ਦੇ ਵਿੱਚ 5 ਹਨ ਇਨ੍ਹਾਂ ਦੇ ਜਵਾਬ ਦੇ ਮੁਤਾਬਿਕ ਅਤੇ ਇਕੱਲੇ ਫਤਿਹਗੜ੍ਹ ਸਾਹਿਬ ਵਿਖੇ ਜਿਹੜੀ ਸਾਡੀ ਆਪਣੀ ਸੈਨਸਿਜ ਦੀ ਰਿਪੋਰਟ ਹੈ ਉਸਦੇ ਮੁਤਾਬਿਕ 22-23% ਅਨੁਸੂਚਿਤ ਜਾਤੀਆਂ ਦੇ ਲੋਕ ਰਹਿੰਦੇ ਹਨ। ਇਨ੍ਹਾਂ ਦੇ ਮੁਤਾਬਿਕ ਉਥੇ ਇਕ ਵੀ ਬੈਨੀਫਿਸ਼ਰੀ ਨਹੀਂ ਔਰ ਅਗਰ ਦੋ ਰੁਪਏ ਪਰ ਯੂਨਿਟ ਵੀ ਜੋੜ ਲਿਆ ਜਾਵੇ ਤਾਂ ਟੋਟਲ ਖਰਚਾ 1,52,780/- ਰੁਪਏ ਬਣਦਾ ਹੈ। ਇਸ ਤਰ੍ਹਾਂ ਦੋ ਲੱਖ ਰੁਪਿਆ ਵੀ ਪੂਰਾ ਨਹੀਂ ਬਣਦਾ। ਮੇਰੀ ਬੇਨਤੀ ਹੈ ਕਿ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਚੋਰੀ ਰੋਕਣ ਦੇ ਕੰਮ ਵਿਚ ਚੇਅਰਮੈਨ ਸਾਹਿਬ ਨੇ ਕਾਫੀ ਐਫਰਟਸ ਕੀਤੀਆਂ ਹਨ। ਲੋਕਾਂ ਨੇ ਕਿਹਾ ਹੈ ਕਿ ਤੁਸੀਂ 3-4 ਵੱਡੇ ਇੰਡਸਟਰੀਲਿਸਟਾਂ ਨੂੰ ਹੀ ਫੜ ਲਓ ਤਾਂ ਫਿਰ ਤੁਹਾਨੂੰ ਬਾਹਰੋਂ ਪੈਸਾ ਨਹੀਂ ਲੈਣਾ ਪਵੇਗਾ। ਵੱਡੇ ਪੈਮਾਨੇ ਤੇ 11 ਕੇ.ਵੀ. ਦੀਆਂ ਸਾਰੀਆਂ ਦੀਆਂ ਸਾਰੀਆਂ ਲਾਇਨਾਂ ਕਾਰਖਾਨੇਦਾਰਾਂ ਨੂੰ ਜਾ ਰਹੀਆਂ ਹਨ। ਇਸੇ ਤਰ੍ਹਾਂ ਇਕ 65 ਲੱਖ ਰੁਪਏ ਦੀ ਚੋਰੀ ਫੜੀ ਗਈ। ਉਸ ਕੋਲੋਂ 5 ਲੱਖ ਰੁਪਿਆ ਲੈ ਕੇ ਉਸ ਦਾ ਕੁਨੈਕਸ਼ਨ ਰਿਸਟੋਰ ਕਰ ਦਿਤਾ ਗਿਆ। ਬਾਕੀ ਖਰਚਾ ਵੱਟੇ ਖਾਤੇ ਪਾ ਦਿੱਤਾ

ਗਿਆ । ਇਸ ਸਬੰਧੀ ਜਿਹੜੀਆਂ ਡਿਸਪਿਊਟ ਸੈਟਲਮੈਂਟ ਕਮੇਟੀਆਂ ਹਨ, ਉਨ੍ਹਾਂ ਨੂੰ ਵੀ ਰਿਵਿਊ ਕਰਨਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੁਣ ਮੈਂ ਇਰੀਗੇਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ। ਐਸ.ਵਾਈ.ਐਲ. ਦਾ ਕਾਫੀ ਰਾਮ ਰੌਲਾ ਪਿਆ । ਰਾਜਸਥਾਨ ਫੀਡਰ ਨਹਿਰ ਦਾ ਵੀ ਰੌਲਾ ਪਿਆ । ਸਰਕਾਰ ਦੀ ਜ਼ਿੰਮੇਂਵਾਰੀ ਬਣਦੀ ਹੈ ਕਿ ਇਸ ਤਰ੍ਹਾਂ ਦੇ ਸਲੋਗਨ ਬੰਦ ਕਰਵਾਵੇ । ਇਸ ਚੀਜ਼ ਨੂੰ ਦੇਖਣਾ ਚਾਹਦਾ ਹੈ । ਚਲੋ ਐਸ. ਵਾਈ. ਐਲ. ਨਹਿਰ ਵਿੱਚ ਡਿਸਪਿਊਟ ਹੋ ਸਕਦਾ ਹੈ ਪਰ ਰਾਜਸਥਾਨ ਫੀਡਰ ਨਹਿਰ ਦਾ ਕੀ ਰੌਲਾ ਹੈ ? ਇੱਕ ਪਾਰਟੀ ਦੇ ਲੀਡਰ ਕਹਿ ਰਹੇ ਹਨ ਕਿ ਅਸੀਂ ਇਹ ਵੀ ਬੰਦ ਕਰਾਂਗੇ । ਸਪੀਕਰ ਸਾਹਿਬ, ਗੁਆਂਢੀਆਂ ਨਾਲ ਰਿਲੇਸ਼ਨ ਠੀਕ ਬਣਾ ਕੇ ਰੱਖਣੇ ਚਾਹੀਦੇ ਹਨ ਅਤੇ ਰਿਲੇਸ਼ਨ ਵਿਗਾੜਨੇ ਨਹੀਂ ਚਾਹੀਦੇ । ਜਿਹੜੇ ਟੇਲ ਤੇ ਹਨ, ਉਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ । ਇੱਕ ਮੇਰੀ ਬੇਨਤੀ ਹੈ ਔਰ ਤੁਹਾਨੂੰ ਇਸ ਬਾਰੇ ਰਿਵਿਊ ਕਰਨਾ ਚਾਹੀਦਾ ਹੈ, ਤੁਸੀਂ ਰੈਵੀਨਿਊ, ਆਬਿਆਨਾ ਮੁਆਫ ਕਰ ਦਿੱਤਾ । ਇਹ ਰਕਮ 23 ਕਰੋੜ ਰੁਪਏ ਬਣਦੀ ਹੈ ਪਰ ਲੋਕ ਕਹਿੰਦੇ ਹਨ ਕਿ ਇਸ ਨਾਲ ਸਾਨੂੰ ਕੀ ਫਾਇਦਾ ਹੋਇਆ ? ਇਸ ਨਾਲੋਂ ਇਹ ਖਾਲੇ ਪੱਕੇ ਕਰ ਦਿੰਦੇ । ਇਸ ਨਾਲ ਸਾਨੂੰ ਸਾਰਿਆਂ ਨੂੰ ਫਾਇਦਾ ਹੁੰਦਾ । ਜੇ ਹਰ ਸਾਲ ਰੈਵਿਨਿਊ ਰਸੀਟ ਇਕੱਠਾ ਕਰਕੇ ਲਗਾਇਆ ਜਾਂਦਾ ਤਾਂ ਸਾਰਿਆਂ ਨੂੰ ਪਾਣੀ ਪਹੁੰਚਦਾ । ਇਸ ਬਾਰੇ ਧਿਆਨ ਦੇਣਾ ਚਾਹੀਦਾ ਹੈ । ਹੋਮ ਡਿਪਾਰਟਮੈਂਟ ਬਾਰੇ ਮੈਂ ਪਹਿਲਾ ਗੱਲ ਕਰ ਚੁੱਕਾ ਹਾਂ । ਮੈਂ ਹੁਣ ਇਸ ਬਾਰੇ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ। ਪਰ ਇਕੋ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਸ ਪਾਸੇ ਖਰਚਾ ਵੱਧ ਰਿਹਾ ਹੈ । ਨਾਰਮਲ ਹਾਲਾਤ ਵਿੱਚ ਮੈਂ ਐਫ. ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇੰਨੇ ਖਰਚੇ ਦੀ ਲੋੜ ਨਹੀਂ । ** ** ** ।

**ਸ਼੍ਰੀ ਸਪੀਕਰ** : ਇਹ ਲਫਜ਼ ਐਕਸਪੰਜ ਕਰ ਦਿੱਤੇ ਜਾਣ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਮਜ਼ਾਕ ਵਿਚ ਕਹਿ ਰਿਹਾ ਹਾਂ । ਮੈਂ ਲਾਈਟ ਮੂਡ ਵਿੱਚ ਕਹਿ ਰਿਹਾ ਹਾਂ । ਇਹ ਖਰਚਾ 50 ਕਰੋੜ ਤੋਂ ਵਧਕੇ 850 ਕਰੋੜ ਰੁਪਏ ਹੋ ਚੁੱਕਾ ਹੈ । ਇਹ ਬਜਟ ਦਾ ਕਾਫੀ ਵੱਡਾ ਹਿੱਸਾ ਹੈ, ਸੀ.ਐਮ. ਸਾਹਿਬ ਇਸ ਬਾਰੇ ਚਿੰਤਤ ਹਨ । ਬਦਲੇ ਹੋਏ ਹਾਲਾਤ ਮੁਤਾਬਿਕ ਸਾਨੂੰ ਰਲ ਕੇ ਸਾਰਿਆਂ ਨੂੰ ਸੋਚਣਾ ਚਾਹੀਦਾ ਹੈ ਔਰ ਯਤਨ ਕਰਨੇ ਚਾਹੀਦੇ ਹਨ ।

ਇਸੇ ਤਰ੍ਹਾਂ ਟਰਾਂਸਪੋਰਟ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਇਸ ਕੰਸੈਪਟ ਨਾਲ ਸਹਿਮਤ ਨਹੀਂ ਹਾਂ । ਟਰਾਂਸਪੋਰਟ ਬਾਰੇ ਵਰਲਡ ਦਾ ਐਕਸਪੀਰੀਐਂਸ ਹੈ ਕਿ ਇਹ ਸਾਡੀਆਂ ਮੁਢਲੀਆਂ ਲੋੜਾਂ ਵਿਚੋਂ ਇੱਕ ਹੈ । ਟਰਾਂਸਪੋਰਟ ਗੌਰਮਿਟ ਦੇ ਮੁਨਾਫੇ ਦਾ ਸਾਧਨ ਨਹੀਂ ਹੈ । ਜੇ ਸਰਕਾਰ ਨੇ ਮੁਨਾਫਾ ਹੀ ਕਮਾਉਣਾ ਹੈ ਤਾਂ ਫਿਰ ਸਰਕਾਰ ਦੀ ਕੀ ਜ਼ਰੂਰਤ ਹੈ ? ਸਰਕਾਰ ਨੂੰ ਸਾਰੀਆਂ ਮੁੱਢਲੀਆਂ ਲੋੜਾਂ ਵੱਲ ਸੋਚਣਾ ਚਾਹੀਦਾ ਹੈ । ਕਈ ਐਸੇ ਰੂਟ ਹਨ ਜਿਥੇ ਪ੍ਰਾਈਵੇਟ ਵਾਲੇ ਜਾਣ ਨੂੰ ਤਿਆਰ ਨਹੀਂ ਪਰ ਲੋਕ ਮੰਗਦੇ ਡੀ.ਟੀ.ਓ,

**Expunged as ordered by the Chair.

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕੋਲ ਜਾਂਦੇ ਹਨ ਤਾਂ ਫਿਰ ਉਹ ਪੀ. ਆਰ ਟੀ. ਸੀ. ਜਾਂ ਪੰਜਾਬ ਰੋੜਵੇਜ਼ ਦੀ ਬੱਸ ਭੇਜ ਦਿੰਦਾ ਹੈ। ਇਸ ਕਰਕੇ ਇਸ ਨੂੰ ਸਟਰੈਂਥਨ ਕਰਨ ਦੀ ਲੋੜ ਹੈ। ਇਹ ਸਾਡੀ ਜ਼ਿੰਮੇ-ਵਾਰੀ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਪਾਸੇ ਧਿਆਨ ਦੇਣ ਕਿਉਂਕਿ 45% ਕਿਰਾਏ ਵਧ ਗਏ ਹਨ ਅਤੇ ਲੋਡ ਫੈਕਟਰ ਘਟ ਗਿਆ ਹੈ। ਪੀ.ਆਰ. ਟੀ.ਸੀ. ਅਤੇ ਪੰਜਾਬ ਰੋਡਵੇਜ ਦਾ ਲੋਡ ਫੈਕਟਰ ਘੱਟ ਗਿਆ ਹੈ। ਇਸ ਦਾ ਕੀ ਕਾਰਨ ਹੈ ? ਇਸ ਦਾ ਕਾਰਨ ਮਿਸ-ਮੈਨੇਜਮੈਂਟ ਹੈ। ਹੁਣੇ ਪਿਛੇ ਜਿਹੇ 47 ਲੱਖ ਰੁਪਏ ਦਾ ਫਰਾਡ ਦਾ ਕੇਸ ਰਜਿਸਟਰ ਹੋਇਆ। ਦੋਸ਼ੀ ਬੰਦੇ ਨੂੰ ਜੀ. ਐਮ. ਲਗਾਇਆ ਜਾ ਰਿਹਾ ਹੈ। ਜੇ ਇਸ ਨੂੰ ਨਾ ਰੋਕਿਆ ਗਿਆ ਤਾਂ ਫਿਰ ਮਾੜੇ ਬੰਦੇ ਕਿਸ ਤਰ੍ਹਾਂ ਫੜੇ ਜਾਣਗੇ ? 40 ਲੱਖ ਰੁਪਏ ਦਾ ਬਾਲਿਆਂ ਅਤੇ ਸ਼ਤੀਰੀਆਂ ਦਾ ਸਕੈਂਡਲ ਹੋਇਆ। ਇਸ ਤਰ੍ਹਾਂ ਦੀ ਕੁਰੱਪਸ਼ਨ ਹੋਈ ਹੈ। ਇਸ ਕਰਕੇ ਇਸ ਨੂੰ ਚੈਕ ਕਰਨਾ ਚਾਹੀਦਾ ਹੈ। ਡਰਾਈਵਰਾਂ, ਕੰਡਕਟਰਾਂ ਨੂੰ ਇਨਸੈਂਟਿਵ ਦੇਣੇ ਚਾਹੀਦੇ ਹਨ। ਜਿਸ ਤਰ੍ਹਾਂ ਪ੍ਰਾਈਵੇਟ ਵਾਲੇ ਟਿਕਟਾਂ ਵਿਚੋਂ ਅੱਧਾ ਪਰਸੈਂਟ ਕੰਡਕੱਟਰਾਂ ਨੂੰ ਦਿੰਦੇ ਹਨ, ਇਸੇ ਤਰ੍ਹਾਂ ਸਰਕਾਰ ਨੂੰ ਇਸ ਪਾਸੇ ਸੋਚਣਾ ਚਾਹੀਦਾ ਹੈ। ਕੰਡਕੱਟਰ ਮਾਲਕਾਂ ਨਾਲੋਂ ਵੀ ਵੱਧ ਭੱਜ-ਦੌੜ ਕਰਦੇ ਹਨ। ਸਾਹਨੀ ਸਾਹਿਬ ਨੇ ਕਿਹਾ ਹੈ ਕਿ ਰੋਡਵੇਜ਼ ਦੀਆਂ ਬੱਸਾਂ ਜ਼ਿਆਦਾ ਐਕਸੀਡੈਂਟਸ ਕਰਦੀਆਂ ਹਨ। ਮੈਂ ਇਸ ਗੱਲ ਨਾਲ ਸਹਿਮਤ ਨਹੀਂ, ਜੇ ਤੁਸੀਂ ਅੰਕੜੇ ਦੇਖੋ ਤਾਂ ਐਕਸੀਡੈਂਟ ਜਨਰਲੀ ਤਾਂ ਵਧ ਰਹੇ ਹਨ ਲੇਕਿਨ ਸਰਕਾਰੀ ਟਰਾਂਸਪੋਟਰਾਂ ਦਾ ਅੰਕੜਾ ਪ੍ਰਾਈਵੇਟ ਦੇ ਮੁਕਾਬਲੇ ਬਹੁਤ ਘੱਟ ਹੈ। ਮੈਂ ਏਨੀਆਂ ਕੁ ਬੇਨਤੀਆਂ ਕਰਨੀਆਂ ਸੀ। ਤੁਹਾਡਾ ਬਹੁਤ ਬਹੁਤ ਧੰਨਵਾਦ।

ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ (ਸਰਦਾਰ ਤੋਤਾ ਸਿੰਘ) : ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਿੱਖਿਆ ਵਿਭਾਗ ਦੇ ਸਬੰਧ ਵਿਚ ਕੁਝ ਗੱਲਾਂ ਸਤਿਕਾਰ-ਯੋਗ ਡੋਗਰਾ ਸਾਹਿਬ ਵੱਲੋਂ ਕਹੀਆਂ ਗਈਆਂ ਅਤੇ ਸੁਝਾਅ ਦਿੱਤੇ ਗਏ। ਅਰਸ਼ੀ ਜੀ ਵਲੋਂ ਬਹੁਤ ਚੰਗੇ ਸੁਝਾਅ ਦਿਤੇ ਗਏ। ਕੁਝ ਸਾਡੇ ਵੀਰ ਖਿਆਲਾ ਸਾਹਿਬ ਨੇ, ਸੈਣੀ ਜੀ ਨੇ ਆਪਣੇ ਵਿਚਾਰ ਰੱਖੇ। ਉਨ੍ਹਾਂ ਦੇ ਸਬੰਧ ਵਿੱਚ ਮੈਂ ਆਪ ਜੀ ਦੇ ਰਾਹੀਂ ਇਸ ਸਦਨ ਨੂੰ ਭਰੋਸੇ ਵਿਚ ਲੈਂਦਾ ਹੋਇਆ ਹਾਇਰ ਐਜੂਕੇਸ਼ਨ ਦੇ ਬਾਰੇ ਇਕ ਦੋ ਮਿੰਟ ਲੈ ਕੇ ਦੱਸਣਾ ਚਾਹੁੰਦਾ ਹਾਂ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਿੱਚ ਜੋ ਸਰਕਾਰ ਚੱਲ ਰਹੀ ਹੈ, ਉਸ ਲਈ ਉਸ ਵੇਲੇ ਸਭ ਤੋਂ ਔਖਾ ਕੰਮ ਕਾਲਜਾਂ ਦਾ ਹੈ ਜਿਵੇਂ ਨਵੇਂ ਕਾਲਜ ਖੋਲ੍ਹਣਾ ਅਤੇ ਉਨ੍ਹਾਂ ਨੂੰ ਟੇਕ-ਓਵਰ ਕਰਨਾ, ਇਸ ਤੇ ਸਰਕਾਰ ਦੇ ਬਜਟ ਦਾ ਬੜਾ ਵੱਡਾ ਹਿੱਸਾ ਖਰਚ ਆਉਂਦਾ ਹੈ। ਉਸ ਦੇ ਬਾਵਜੂਦ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿੱਚ ਨਵੇਂ ਕਾਲਜ ਖੋਲ੍ਹੇ ਗਏ। ਇੱਕ ਕਾਲਜ ਅੰਮ੍ਰਿਤਸਰ ਸ਼ਹਿਰ ਵਿੱਚ ਖੋਲ੍ਹਿਆ ਗਿਆ। ਤਿੰਨ ਕਾਲਜ ਅਸੀਂ ਟੇਕ-ਓਵਰ ਕੀਤੇ ਜੋ ਫੇਲ੍ਹ ਹੋ ਚੁੱਕੇ ਸੀ— ਗਿੱਦੜਬਾਹਾ, ਨੰਗਲ ਅਤੇ ਕੋਟਕਪੂਰਾ। ਇਸੇ ਤਰ੍ਹਾਂ ਮਲੇਰਕੋਟਲਾ ਵਿੱਚ ਲੜਕੀਆਂ ਦਾ ਕਾਲਜ ਸੀ। ਉਸ ਦੀ ਮੈਨੇਜਮੈਂਟ ਫੇਲ੍ਹ ਹੋ ਚੁੱਕੀ ਸੀ ਔਰ ਲੜਕੀਆਂ ਦੇ ਭਵਿੱਖ ਨੂੰ ਦੇਖਦੇ ਹੋਏ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਉਸ ਨੂੰ 95% ਗਰਾਂਟ ਦੇਣ ਦਾ ਫੈਸਲਾ ਕੀਤਾ ਹੈ। (ਥੰਪਿੰਗ) ਇਸੇ ਤਰ੍ਹਾਂ............

ਕਾਮਰੇਡ ਹਰਦੇਵ ਸਿੰਘ ਅਰਸ਼ੀ : **

**Mr. Speaker** : Not to be recorded.

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਿੱਚ ਜੋ ਸਰਕਾਰ ਚਲਦੀ ਪਈ ਹੈ, ਮੈਂ ਧੰਨਵਾਦੀ ਹਾਂ ਕੈਪਟਨ ਕੰਵਲਜੀਤ ਸਿੰਘ ਜੀ ਦਾ ਜਿਨ੍ਹਾਂ ਨੇ ਫਾਈਨਾਂਸ਼ੀਅਲ ਹਾਲਾਤ ਇਨੇ ਖਰਾਬ ਹੋਣ ਦੇ ਬਾਵਜੂਦ ਯੂਨੀਵਰਸਿਟੀਆਂ, ਸਰਕਾਰੀ ਕਾਲਜਾਂ ਅਤੇ ਪ੍ਰਾਈਵੇਟ ਕਾਲਜਾਂ ਦੇ ਟੀਚਿੰਗ ਅਮਲੇ ਦੀਆਂ ਮੰਗਾਂ ਪ੍ਰਵਾਨ ਕੀਤੀਆਂ। ਉਨ੍ਹਾਂ ਦੇ ਪੇ-ਸਕੇਲ ਲਾਗੂ ਕਰਨੇ ਕੋਈ ਛੋਟੀ ਜਿਹੀ ਗੱਲ ਨਹੀਂ। ਇਸ ਨਾਲ ਸਰਕਾਰ ਤੇ 110 ਕਰੋੜ ਰੁਪਏ ਦਾ ਬੋਝ ਪੈਣਾ ਹੈ, ਲੇਕਿਨ ਫਿਰ ਵੀ ਇਹ ਮੰਗਾਂ ਪ੍ਰਵਾਨ ਕੀਤੀਆਂ ਗਈਆਂ ਹਨ। ਮੈਂ ਵਿੱਤ ਮੰਤਰੀ ਜੀ ਦਾ ਧੰਨਵਾਦੀ ਹਾਂ, ਜਿਨ੍ਹਾਂ ਵੱਲੋਂ ਜੋ ਕਾਲਜਾਂ ਦਾ ਨਾਨ-ਟੀਚਿੰਗ ਸਟਾਫ ਹੈ, ਉਸ ਦੇ ਬਾਰੇ ਵੀ ਵਿਚਾਰ ਹੋ ਰਿਹਾ ਹੈ ਔਰ 12 ਕਰੋੜ ਰੁਪਿਆ ਇਹ ਵੀ ਸਾਡੇ ਤੇ ਬੋਝ ਪੈ ਜਾਣਾ ਹੈ। ਇਸੇ ਤਰ੍ਹਾਂ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਸਕੂਲਾਂ ਦੇ ਮਸਲੇ ਵਿੱਚ ਬੜੇ ਚੰਗੇ ਸੁਝਾਓ ਆਏ ਲੇਕਿਨ ਮੇਰੇ ਪਹਿਲੇ ਵੀਰ ਖਿਲਾਰ ਪਾ ਕੇ ਚਲੇ ਗਏ। ਉਨ੍ਹਾਂ ਨੇ ਤਰੀਕੇ ਨਾਲ ਕੰਮ ਕੀਤਾ ਹੀ ਨਹੀਂ। ਇਸ ਲਈ ਮੈਨੂੰ ਦੁੱਖ ਹੁੰਦਾ ਹੈ ਜੋ ਚੰਗੇ ਸੁਝਾਓ ਇਥੇ ਆਏ ਹਨ, ਅਰਸ਼ੀ ਜੀ ਨੇ ਵੀ ਦਿੱਤੇ ਹਨ, ਅਸੀਂ ਉਨ੍ਹਾਂ ਦੀ ਪਾਲਣਾ ਕਰਨ ਦੀ ਪੂਰੀ ਕੋਸ਼ਿਸ਼ ਕਰਾਂਗੇ। ਬੜੇ ਮਨ ਨਾਲ ਅਤੇ ਮਿਹਨਤ ਨਾਲ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ, ਜੋ ਤਜਵੀਜ਼ਾਂ ਆ ਰਹੀਆਂ ਹਨ, ਉਨ੍ਹਾਂ ਮੁਤਾਬਿਕ ਇਸ ਸਿਸਟਮ ਨੂੰ ਸੁਧਾਰਨ ਦੀ ਕੋਸ਼ਿਸ਼ ਕਰ ਰਹੀ ਹੈ।

ਸਭ ਤੋਂ ਪਹਿਲਾਂ, ਜੋ ਪਹਿਲੀ ਸਰਕਾਰ ਨੇ ਧੱਕੇ ਕੀਤੇ ਬੇਇਨਸਾਫ਼ੀ ਕੀਤੀ, ਨਾ ਇਨ੍ਹਾਂ ਨੇ ਬਿਲਡਿੰਗ ਦੇਖੀ, ਨਾ ਬੱਚੇ ਦੇਖੇ ਔਰ ਹਜ਼ਾਰਾਂ ਦੀ ਗਿਣਤੀ ਵਿਚ ਹਾਇਰ ਸੈਕੰਡਰੀ ਸਕੂਲ, ਹਾਈ ਸਕੂਲ ਅਪਗ੍ਰੇਡ ਕਰ ਦਿੱਤੇ, ਅਸੀਂ ਵੀ ਇਸ ਵਾਸਤੇ ਕਰੈਡਿਟ ਲੈਣਾ ਚਾਹੁੰਦੇ ਸੀ। ਸਾਡਾ ਵੀ ਹਰ ਐਮ. ਐਲ. ਏ. ਚਾਹੁੰਦਾ ਹੈ ਕਿ ਉਸਦੇ ਹਲਕੇ ਵਿੱਚ 5-6-10-20 ਸਕੂਲ ਅਪਗ੍ਰੇਡ ਹੋਣ। ਕਿਸ ਦਾ ਜੀਅ ਨਹੀਂ ਕਰਦਾ ਕਰੈਡਿਟ ਲੈਣ ਦਾ ਪਰ ਅਸੀਂ ਨਹੀਂ ਚਾਹੁੰਦੇ ਕਿ ਬੱਚਿਆਂ ਦਾ ਭਵਿੱਖ ਖਰਾਬ ਹੋਵੇ। ਨਾ ਬਿਲਡਿੰਗ ਦਾ ਪ੍ਰਬੰਧ ਕੀਤਾ, ਨਾ ਟੀਚਰ ਦਾ ਪ੍ਰਬੰਧ ਕੀਤਾ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਬੱਚਿਆਂ ਦੇ ਰਿਜ਼ਲਟ ਡਾਊਨ ਆ ਗਏ। ਹੈਰਾਨੀ ਹੁੰਦੀ ਹੈ ਦੱਸ ਕੇ ਕਿ ਕਿਸ ਤਰ੍ਹਾਂ ਇਹ ਸਭ ਹੋਇਆ। ਪਲੱਸ-ਟੂ ਦੇ ਸਕੂਲ ਰਾਮੂਵਾਲੀਆ ਸਾਹਿਬ ਦੇ ਪਿੰਡ ਵਿੱਚ ਅਤੇ ਖੁਖਰਾਣਾ ਵਿਖੇ ਖੋਲ੍ਹੇ ਗਏ। ਉਥੇ ਜ਼ੀਰੋ ਪਰਸੈਂਟ ਰਿਜ਼ਲਟ ਆਏ। ਕਾਂਗਰਸ ਦੇ ਇੱਕ ਲੀਡਰ ਨੇ, ਜਿਹੜਾ ਕਿ ਪਲੈਨਿੰਗ ਬੋਰਡ ਦਾ ਮੈਂਬਰ ਵੀ ਹੈ, ਉਸ ਨੇ ਅਪਰੋਚ ਕਰਕੇ ਪਲੱਸ-ਟੂ ਦਾ ਸਕੂਲ ਖੁਲ੍ਹਵਾ ਲਿਆ ਪਰ ਲੈਕਚਰਾਰ ਕੋਈ ਲਾਇਆ ਨਹੀਂ ਗਿਆ ਔਰ ਰਿਜ਼ਲਟ ਜ਼ੀਰੋ ਪਰਸੈਂਟ ਆਇਆ। ਇਹ ਬੱਚਿਆਂ ਦੇ ਭਵਿੱਖ ਨਾਲ ਏਨਾ ਖੇਡੇ, ਬੜਾ ਦੁੱਖ ਹੁੰਦਾ ਹੈ। ਪਰ ਅਸੀਂ ਇਹ ਤਜਰਬਾ ਦੇਖ ਲਿਆ ਹੈ ਔਰ ਇਹ ਕੀਤਾ ਹੈ ਕਿ ਉਨਾ ਚਿਰ ਹੋਰ ਸਕੂਲ ਅਪਗ੍ਰੇਡ ਨਹੀਂ ਕਰਨਾ ਜਦ ਤੱਕ ਉਥੇ ਸਾਰਾ ਸਟਾਫ਼ ਪੂਰਾ

**Not recorded as ordered by the Chair.

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਨਹੀਂ ਕਰ ਦਿੰਦੇ, ਜਿੰਨਾ ਚਿਰ ਬਿਲਡਿੰਗਾਂ ਦੀ ਲੋੜ ਪੂਰੀ ਨਹੀਂ ਕਰਦੇ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬਾਨ ਨੂੰ ਅਤੇ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਿੱਚ ਅਸੀਂ 9945 ਨਵੀਆਂ ਨਿਯੁਕਤੀਆਂ ਕੀਤੀਆਂ ਹਨ। ਇਹ ਅਸੀਂ ਸਕੂਲਾਂ ਦੇ ਵਿੱਚ ਕੀਤੀਆਂ ਹਨ। ਮੇਰੇ ਅਜ਼ੀਜ਼ ਅਜੈਬ ਸਿੰਘ ਜੀ ਚਲੇ ਗਏ ਹਨ। ਪਿੰਡ ਚਲੇ ਗਏ ਹਨ,ਕੋਈ ਜ਼ਰੂਰੀ ਕੰਮ ਪੈ ਗਿਆ ਹੋਣਾ ਹੈ। ਉਹ ਕਹਿੰਦੇ ਸਨ ਕਿ ਨਿਯੁਕਤੀ ਕੋਈ ਨਹੀਂ ਕੀਤੀ। ਕੋਈ 115 ਕੈਮਿਸਟਰੀ ਦੀਆਂ ਨਿਯੁਕਤੀਆਂ ਅਸੀਂ ਕੀਤੀਆਂ ਹਨ। ਉਹ ਮੇਰੇ ਅਜ਼ੀਜ਼ ਵੀਰ ਹਨ। ਬੜੇ ਸਤਿਕਾਰਯੋਗ ਅਜ਼ੀਜ਼ ਹਨ। ਇਸ ਲਈ ਮੈਂ ਦੱਸਣਾ ਚਾਹੁੰਦਾ ਹਾਂ, ਅਰਸ਼ੀ ਜੀ ਨੂੰ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਦੱਸ ਦੇਣ ਕਿ ਜਿਸ ਦਿਨ ਤੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸਰਕਾਰ ਦੀ ਅਗਵਾਈ ਕੀਤੀ ਹੈ, ਉਸ ਦਿਨ ਤੋਂ 9945 ਨਵੀਆਂ ਨਿਯੁਕਤੀਆਂ ਅਸੀਂ ਆਪਣੇ ਸਕੂਲਾਂ ਵਿੱਚ ਕੀਤੀਆਂ ਹਨ ਔਰ ਇਸੇ ਤਰ੍ਹਾਂ ਪ੍ਰਾਇਮਰੀ ਸਕੂਲਾਂ ਵਿੱਚ 8970 ਨਵੀਆਂ ਨਿਯੁਕਤੀਆਂ ਕੀਤੀਆਂ ਹਨ। ਟੋਟਲ 18915 ਨਿਯੁਕਤੀਆਂ ਕੀਤੀਆਂ ਹਨ। 18915 ਨਿਯੁਕਤੀਆਂ ਦੋ ਸਾਲਾਂ ਦੇ ਅੰਦਰ ਅੰਦਰ ਕਰਨੀਆਂ ਕੋਈ ਛੋਟੀ ਗੱਲ ਨਹੀਂ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਅਜੇ ਵੀ ਸਾਡੀ ਇੱਛਾ ਪੂਰੀ ਨਹੀਂ ਹੋਈ। ਅਸਲ ਵਿਚ ਅਸੀਂ ਜੋ ਚਾਹੁੰਦੇ ਹਾਂ ਉਹ ਇੱਛਾ ਅਜੇ ਪੂਰੀ ਨਹੀਂ ਹੋਈ। ਉਸ ਦੇ ਲਈ ਮੈਂ ਵਿੱਤ ਮੰਤਰੀ ਜੀ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਸਾਡੇ ਵਿਭਾਗ ਦੀ ਪਰਪੋਜ਼ਲ ਨੂੰ ਮਨਜ਼ੂਰੀ ਦਿੱਤੀ ਹੈ। ਦੂਰ-ਦੁਰਾਡੇ ਬਾਰਡਰ ਏਰੀਆ, ਕੰਡੀ ਏਰੀਆ ਤੇ ਜੋ ਘੱਗਰ ਦੇ ਏਰੀਏ ਹਨ ਜਿਥੇ ਕੋਈ ਟੀਚਰ ਨਹੀਂ ਜਾਣਾ ਚਾਹੁੰਦਾ, ਜਿਹੜਾ ਸਰਕਾਰੀ ਨੌਕਰੀ ਲੈ ਲੈਂਦਾ ਹੈ ਉਸ ਦਾ ਪ੍ਰੈਸ਼ਰ ਵਧ ਜਾਂਦਾ ਹੈ, ਉਹ ਪ੍ਰੈਸ਼ਰ ਪਾ ਕੇ ਕਿਸੇ ਦੂਰੀ ਵਾਲੀ ਜਗ੍ਹਾ ਤੇ ਨਹੀਂ ਜਾਣਾ ਚਾਹੁੰਦਾ ਇਸ ਲਈ ਸਾਨੂੰ ਪ੍ਰੈਸ਼ਰ ਮੰਨਣਾ ਵੀ ਪੈ ਜਾਂਦਾ ਹੈ, ਇਸ ਗੱਲ ਤੋਂ ਸਾਨੂੰ ਮੁਕਰਨਾ ਨਹੀਂ ਚਾਹੀਦਾ ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਦੂਰ-ਦੁਰਾਡੇ ਏਰੀਆ ਜਿਥੇ ਟੀਚਰਾਂ ਦੀ ਘਾਟ ਸੀ, ਉਸ ਨੂੰ ਦੂਰ ਕਰਨ ਲਈ ਮੈਂ ਤਿੰਨ ਚਾਰ ਸੂਬਿਆਂ ਦਾ ਟੂਰ ਕੀਤਾ। ਉਥੋਂ ਸਾਰੀਆਂ ਪਰਪੋਜ਼ਲਾਂ ਇਕੱਠੀਆਂ ਕਰਕੇ ਲਿਆਇਆ ਹਾਂ, ਮਿਹਨਤ ਕਰਕੇ ਲੈ ਕੇ ਆਇਆ ਹਾਂ। ਮੈਂ ਕੇਰਲਾ ਦਾ ਪ੍ਰੋਸੀਜਰ ਦੇਖਿਆ, ਆਂਧਰਾ ਪ੍ਰਦੇਸ਼ ਦਾ ਪ੍ਰੋਸੀਜਰ ਦੇਖਿਆ, ਬੰਗਾਲ ਦਾ ਦੇਖਿਆ ਅਤੇ ਆਸਾਮ ਦਾ ਦੇਖਿਆ। ਉਨ੍ਹਾਂ ਨਾਲ ਮਿਲ ਕੇ ਮੈਂ ਉਥੇ ਦੀਆਂ ਜਿਹੜੀਆਂ ਚੰਗੀਆਂ ਗੱਲਾਂ ਸਨ ਉਹ ਲੈ ਕੇ ਆਇਆ ਹਾਂ ਅਤੇ ਆਪਣੀਆਂ ਚੰਗੀਆਂ ਗੱਲਾਂ ਉਨ੍ਹਾਂ ਨੂੰ ਦੱਸ ਕੇ ਆਇਆ ਹਾਂ। ਜਿਵੇਂ ਕੇਰਲਾ ਦੇ ਵਿੱਚ ਉਨ੍ਹਾਂ ਨੇ ਫੈਸਲਾ ਕੀਤਾ ਹੈ ਕਿ ਜਿਥੇ ਵੀ ਕਿਤੇ ਟੀਚਰ ਦੀ ਰਿਟਾਇਰਮੈਂਟ ਹੋਵੇਗੀ, ਉਹ 31 ਮਾਰਚ ਨੂੰ ਹੋਵੇਗੀ। ਉਸ ਦੇ ਆਧਾਰ ਉਤੇ ਅਸੀਂ ਇਕ ਪਰਪੋਜ਼ਲ ਬਣਾਈ ਹੈ, ਜਿਹੜੀ ਕਿ ਛੇਤੀ ਹੀ ਕੈਬਨਿਟ ਵਿਚ ਲਿਜਾ ਰਹੇ ਹਾਂ ਅਤੇ ਫਾਈਨਾਂਸ ਵਿਭਾਗ ਨੇ ਜਿਸਦੀ ਮਨਜ਼ੂਰੀ ਦੇ ਦਿੱਤੀ ਹੈ। ਜਿਹੜਾ ਇਕ ਟੀਚਰ 1 ਜੁਲਾਈ ਨੂੰ ਪੜ੍ਹਾਉਣ ਲਗ ਜਾਵੇਗਾ ਉਸ ਦੀ ਰਿਟਾਇਰਮੈਂਟ 31 ਮਾਰਚ ਨੂੰ ਹੋਇਆ ਕਰੇਗੀ। ਤਾਂ ਕਿ ਜਿਹੜਾ 1 ਜੁਲਾਈ ਤੋਂ ਲਗ ਜਾਵੇ, ਉਹ ਨੌ ਮਹੀਨੇ ਬੱਚਿਆਂ ਨੂੰ ਪੜ੍ਹਾਵੇ। ਉਸ ਦੇ ਰਿਜ਼ਲਟ ਦੀ ਜ਼ਿੰਮੇਵਾਰੀ ਉਸਦੀ ਬਣਨੀ ਚਾਹੀਦੀ ਹੈ। ਆਏ ਮਹੀਨੇ ਚਾਰ-ਪੰਜ ਸੌ ਟੀਚਰ ਰਿਟਾਇਰ ਹੋ ਜਾਂਦੇ ਸਨ ਔਰ 8-10 ਹਜ਼ਾਰ ਟੀਚਰ ਅਰਜ਼ੀਆਂ ਚੁੱਕ ਕੇ ਕਹਿੰਦੇ ਸਨ ਕਿ ਸਾਡੀਆਂ ਖਾਲੀ ਥਾਵਾਂ ਤੇ ਬਦਲੀਆਂ ਕਰੋ। ਵਜ਼ੀਰ ਦਾ ਤਾਂ ਬਦਲੀਆਂ ਵਾਲਾ

ਮਹਿਕਮਾ ਬਣ ਗਿਆ। ਇਸ ਲਈ ਇਸ ਸਿਸਟਮ ਨੂੰ ਹਟਾਉਣ ਲਈ ਇਹ ਸੋਚਿਆ ਗਿਆ ਕਿ ਕਿਸੇ ਢੰਗ ਨਾਲ ਇਸ ਦੇ ਵਿਚ ਸੁਧਾਰ ਲਿਆਂਦਾ ਜਾਵੇ। ਸੁਧਾਰ ਲਿਆਉਣ ਲਈ ਸਾਡੀ ਦਿੱਲੀ ਮੀਟਿੰਗ ਹੋਈ। ਮੈਂ ਕੇਰਲਾ ਦੇ ਮਨਿਸਟਰ ਨਾਲ ਦੋ ਘੰਟੇ ਗੱਲਬਾਤ ਕੀਤੀ ਕਿ ਤੁਹਾਡੀ ਪੜ੍ਹਾਈ ਬੜੀ ਚੰਗੀ ਹੈ, ਇਸ ਲਈ ਮੈਨੂੰ ਚੰਗੇ ਸੁਝਾਅ ਦਿਉ। ਉਨ੍ਹਾਂ ਨੇ ਮੇਰੇ ਤੋਂ ਸੁਝਾਓ ਲਏ ਤੇ ਉਨ੍ਹਾਂ ਨੂੰ ਚੰਗੇ ਲੱਗੇ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਵਾਂ ਸਿਸਟਮ ਅਸੀਂ ਛੇਤੀ ਲਾਗੂ ਕਰ ਰਹੇ ਹਾਂ। ਇਸੇ ਤਰ੍ਹਾਂ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਜਦੋਂ ਦਾ ਮੈਂ ਮਨਿਸਟਰ ਬਣਿਆ ਹਾਂ, ਇਹ ਏਨਾ ਸਹਿਯੋਗ ਦਿੰਦੇ ਰਹੇ ਹਨ, ਏਨੀ ਚੰਗੀ ਰਾਏ ਦਿੰਦੇ ਰਹੇ ਹਨ ਅਤੇ ਉਸ ਦੀ ਅਸੀਂ ਪਾਲਣਾ ਕਰਦੇ ਰਹਿੰਦੇ ਹਾਂ।

**ਸ੍ਰੀ ਸਪੀਕਰ** : ਜਥੇਦਾਰ ਜੀ, ਤੁਸੀਂ ਕਹਿ ਰਹੇ ਸੀ ਕਿ ਜਿਨ੍ਹਾਂ ਥਾਵਾਂ ਤੇ ਟੀਚਰ ਨਹੀਂ ਜਾਂਦੇ ਉਨ੍ਹਾਂ ਬਾਰੇ ਤੁਸੀਂ ਕੀ ਕੀਤਾ ਹੈ ?

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਮੈਂ ਬੇਨਤੀ ਕਰਨਾ ਚਾਹੁੰਦਾ ਹਾਂ, ਮੈਂ ਵਿੱਤ ਮੰਤਰੀ ਜੀ ਦਾ ਧੰਨਵਾਦੀ ਹਾਂ। ਸਪੀਕਰ ਸਾਹਿਬ, ਤੁਹਾਡੇ ਏਰੀਏ ਦੇ ਵਿਚ, ਬੇਟ ਏਰੀਏ ਦੇ ਵਿਚ ਬੜਾ ਸੰਕਟ ਆਇਆ, ਉਥੇ 21 ਸਕੂਲ ਅਜਿਹੇ ਹਨ ਜਿਥੇ ਅਸੀਂ ਟੀਚਰ ਭੇਜਦੇ ਹਾਂ ਪਰ ਉਹ ਉਥੋਂ ਨਿਕਲ ਜਾਂਦੇ ਹਨ ਜਾਂ ਮੈਡੀਕਲ ਗਰਾਊਂਡ ਤੇ ਛੁੱਟੀ ਲੈ ਜਾਂਦੇ ਹਨ। ਉਸ ਦੇ ਲਈ ਸਾਡੀ ਜੋ ਵਿਦਿਆ ਵਿਭਾਗ ਦੀ ਪ੍ਰਪੋਜ਼ਲ ਸੀ ਉਹ ਵਿੱਤ ਮੰਤਰੀ ਜੀ ਨੇ ਮੰਨ ਲਈ ਅਤੇ 8.5 ਕਰੋੜ ਰੁਪਿਆ ਇਸ ਬਜਟ ਦੇ ਵਿਚ ਰੱਖਿਆ ਹੈ। ਜਿਵੇਂ ਬੰਗਾਲ ਦੇ ਵਿਚ ਇਕ ਪਾਲਿਸੀ ਚਾਲੂ ਹੈ ਕਿ ਉਥੇ ਜਿਥੇ ਟੀਚਰਾਂ ਦੀ ਘਾਟ ਹੈ, ਉਥੇ ਦੋ ਹਜ਼ਾਰ ਰੁਪਏ ਵਿਚ ਟੀਚਰ ਦਿੱਤਾ ਜਾਂਦਾ ਹੈ ਔਰ ਜਿਹੜੇ ਟੀਚਰ 40 ਸਾਲਾਂ ਤੋਂ ਵੱਧ ਉਮਰ ਦੇ ਹੋਣਗੇ ਅਤੇ ਜਿਹੜੇ ਬੀ.ਐਡ. ਹੋਣ ਜਾਂ ਜਿਨ੍ਹਾਂ ਨੇ ਹਾਇਰ ਐਜੂਕੇਸ਼ਨ ਲਈ ਹੋਵੇਗੀ, ਉਨ੍ਹਾਂ ਨੂੰ ਉਹ ਪੰਚਾਇਤ ਦੇ ਰਾਹੀਂ ਭਰਤੀ ਕਰਦੇ ਹਨ। ਸਾਨੂੰ ਡਰ ਸੀ ਕਿ ਇਸ ਨੂੰ ਕੋਰਟ ਦੇ ਵਿਚ ਸੱਟ ਨਾ ਵੱਜ ਜਾਵੇ ਅਤੇ ਜੇਕਰ ਅਸੀਂ ਸੈਲ ੀ ਸ਼ਬਦ ਲਿਖ ਦੇਈਏ ਤਾਂ ਉਹ ਇਕੁਅਲ ਵਰਕ ਇਕੁਅਲ ਪੇਅ ਵਾਲੀ ਗੱਲ ਆ ਜਾਂਦੀ ਹੈ। ਇਸ ਗੱਲ ਵਿਚ ਬੰਗਾਲ ਵਾਲੇ ਕਾਮਯਾਬ ਹੋ ਗਏ ਹਨ। ਉਸ ਸਟੇਟ ਦੀ ਕਾਪੀ ਉਤੇ ਅਸੀਂ ਚਾਹੁੰਦੇ ਹਾਂ ਕਿ ਜਿਹੜੀਆਂ ਪੰਚਾਇਤਾਂ ਹਨ, ਜਿਵੇਂ ਤੁਹਾਡੇ ਬੇਟ ਏਰੀਏ ਦੇ ਵਿਚ ਪੰਚਾਇਤਾਂ ਹਨ, ਜਦੋਂ ਉਹ ਟੀਚਰ ਆਪ ਰੱਖ ਲੈਣਗੀਆਂ, ਅਸੀਂ ਉਨ੍ਹਾਂ ਨੂੰ ਲੋਕ ਭਲਾਈ ਵਾਸਤੇ ਗਰਾਂਟ ਭੇਜਾਂਗੇ। ਉਹ ਗ੍ਰਾਂਟ ਨੂੰ ਇਸ ਕੰਮ ਵਾਸਤੇ ਵਰਤਣਗੇ ਤਾਂ ਕਿ ਬੱਚਿਆਂ ਨੂੰ ਉਥੇ ਪੜ੍ਹਾਇਆ ਜਾ ਸਕੇ। ਜ਼ਿੰਮੇਵਾਰੀ ਉਨ੍ਹਾਂ ਤੇ ਪੈ ਜਾਣੀ ਹੈ ਅਤੇ ਅਸੀਂ ਇਹ ਮਸਲਾ ਹੱਲ ਕਰ ਦੇਣਾ ਹੈ ਔਰ ਉਸ ਦੇ ਨਾਲ ਅਸੀਂ 4200 ਟੀਚਰ, ਸਿੱਖਿਆ ਕਰਮਚਾਰੀ ਭਰਤੀ ਕਰ ਲਵਾਂਗੇ। ਜਿਹੜੀ ਦੂਰ-ਦੁਰਾਡੇ ਏਰੀਏ ਵਿਚ ਟੀਚਰਾਂ ਦੀ ਘਾਟ ਹੈ, ਉਹ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਪ੍ਰਮਾਤਮਾ ਕਿਰਪਾ ਕਰੇ, ਪਹਿਲੀ ਜੁਲਾਈ ਨੂੰ ਤੁਸੀਂ ਦੇਖੋਗੇ ਕਿ ਉਹ ਲੱਗੇ ਹੋਣਗੇ। ਮੇਰੀ ਬੇਨਤੀ ਹੈ ਕਿ ਜਿਥੋਂ ਤੱਕ ਬਿਲਡਿੰਗਾਂ ਦੀ ਘਾਟ ਹੋਣ ਦਾ ਸਬੰਧ ਹੈ, ਬਿਲਡਿੰਗਾਂ ਦੀ ਘਾਟ ਹੋਣ ਦਾ ਕਾਰਨ ਪਹਿਲਾਂ ਤੋਂ ਚਲੀ ਆ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਰਹੀ ਪ੍ਰੰਪਰਾ ਹੈ ਕਿ ਜਿਥੇ ਸਕੂਲ ਪ੍ਰਾਇਮਰੀ, ਮਿਡਲ, ਹਾਈ ਬਣਾਉਣੇ ਹਨ, ਉਹ ਸਾਰੀ ਜ਼ਿੰਮੇਵਾਰੀ ਸ਼ਹਿਰਾਂ ਦੇ ਜਾਂ ਪਿੰਡਾਂ ਦੇ, ਜਿਨ੍ਹਾਂ ਨੇ ਸਕੂਲ ਲੈਣਾ ਹੁੰਦਾ ਹੈ, ਉਨ੍ਹਾਂ ਤੇ ਪਾਈ ਜਾਂਦੀ ਹੈ, ਕਿਉਂਕਿ ਜਿਹੜੀਆਂ ਸਰਕਾਰਾਂ ਰਹੀਆਂ, ਚਾਹੇ ਸਾਡੀ ਹੈ ਜਾਂ ਇਨ੍ਹਾਂ ਦੀ ਰਹੀ, ਉਹ ਸੈਲਰੀ ਦੇਣ ਜੋਗੀਆਂ ਹੀ ਰਹੀਆਂ ਹਨ, ਕਿਉਂਕਿ ਮੁਲਾਜ਼ਮਾਂ ਦੀ ਸੈਲਰੀ ਸਮੇਂ-ਸਮੇਂ ਸਿਰ ਵਧਦੀ ਰਹਿੰਦੀ ਹੈ। ਸਰਕਾਰ ਕੋਲ ਇੰਨੇ ਸਾਧਨ ਨਹੀਂ ਹੁੰਦੇ ਅਤੇ ਉਸ ਦੇ ਬਹੁਤੇ ਪੈਸੇ ਸੈਲਰੀ ਦੇਣ ਤੇ ਚਲੇ ਜਾਂਦੇ ਹਨ। ਅੰਦਾਜ਼ਾ ਲਾ ਲਵੋ ਕਿ ਇਨ੍ਹਾਂ ਵੇਲੇ ਵੀ ਅਤੇ ਸਾਡੇ ਵੇਲੇ ਵੀ ਸੈਲਰੀ ਤੇ 99.0% ਫੰਡ ਜਾਂਦਾ ਸੀ। ਇਨ੍ਹਾਂ ਦੇ ਵੇਲੇ ਤਾਂ 99.5% ਜਾਂਦਾ ਸੀ ਲੇਕਿਨ ਅਸੀਂ ਪਿਛਲੀ ਵਾਰੀ ਘਟਾ ਕੇ 98.5% ਤੇ ਲੈ ਆਂਦਾ ਹੈ। 1.5% ਪੈਸਾ ਕਿਰਸ ਕਰਕੇ ਘਟਾਇਆ ਹੈ। ਪਿਛਲੇ ਸਾਲ ਅਸੀਂ 11 ਕਰੋੜ ਰੁਪਿਆ ਔਰ ਐਤਕੀਂ 7 ਕਰੋੜ ਰੁਪਿਆ 1300 ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਦੇ ਸੁਧਾਰ ਵਾਸਤੇ ਭੇਜਿਆ ਹੈ। ਅਸੀਂ ਇਸ ਨੂੰ ਬਹੁਤਾ ਪੈਸਾ ਨਹੀਂ ਮੰਨਦੇ। ਜਿਥੇ ਪੰਜਾਬ ਦੇ ਵਿੱਚ ਪ੍ਰਾਇਮਰੀ, ਮਿਡਲ ਤੇ ਹਾਈ 17887 ਸਕੂਲ ਹਨ, ਇਹ ਪੈਸਾ ਕੋਈ ਮਾਇਨਾ ਨਹੀਂ ਰੱਖਦਾ। ਇਸ ਲਈ ਇਸ ਘਾਟ ਨੂੰ ਪੂਰਾ ਕਰਨ ਲਈ, ਕਿਉਂਕਿ ਕੋਈ ਵੀ ਸਰਕਾਰ ਬਿਲਡਿੰਗਾਂ ਤੇ ਇੰਨਾ ਪੈਸਾ ਖਰਚ ਨਹੀਂ ਕਰ ਸਕਦੀ, ਉਸ ਦੇ ਲਈ ਮੈਨੂੰ ਤੁਹਾਨੂੰ ਦੱਸਦਿਆਂ ਖੁਸ਼ੀ ਹੁੰਦੀ ਹੈ ਕਿ ਸਭ ਤੋਂ ਪਹਿਲਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਐਨ.ਆਰ.ਆਈਜ਼ ਨੂੰ ਅਪੀਲ ਕੀਤੀ। ਉਨ੍ਹਾਂ ਨੇ ਸਾਡਾ ਬੜਾ ਹੌਂਸਲਾ ਵਧਾਇਆ ਅਤੇ ਅਸੀਂ ਉਨ੍ਹਾਂ ਨੂੰ ਸਟੇਜਾਂ ਤੇ ਸੱਦ ਕੇ ਮਾਣ ਦਿੱਤਾ। ਪਿਛਲੇ ਹਫਤੇ ਹੀ, ਨਵਾਂ ਸ਼ਹਿਰ ਦੇ ਕੋਲ ਮਹਿਲਗੈਲ ਸਕੂਲ ਹੈ, ਉਥੇ 35 ਲੱਖ ਰੁਪਿਆ ਉਨ੍ਹਾਂ ਨੇ ਹਾਈ ਸਕੂਲ ਦੀ ਬਿਲਡਿੰਗ ਤੇ ਲਾਇਆ ਅਤੇ 20 ਕਮਰੇ ਪਾਏ ਹਨ। ਇਸ ਤਰ੍ਹਾਂ ਦੇ ਸੈਂਕੜੇ ਸਕੂਲ ਹਨ ਜਿਥੇ ਜਾ ਕੇ ਮੈਂ ਉਨ੍ਹਾਂ ਦੀਆਂ ਬਿਲਡਿੰਗਾਂ ਦਾ ਉਦਘਾਟਨ ਕਰਕੇ ਆਇਆ ਹਾਂ। ਜੋ ਸਕੂਲ ਐਨ.ਆਰ.ਆਈਜ਼ ਨੇ ਪਾਉਣੇ ਸ਼ੁਰੂ ਕੀਤੇ ਹਨ, ਉਨ੍ਹਾਂ ਦੇ ਨਾਵਾਂ ਦੀ ਅਸੀਂ ਨੋਟੀਫਿਕੇਸ਼ਨ ਕਰ ਰਹੇ ਹਾਂ। ਉਹ ਐਨ.ਆਰ.ਆਈ. ਦੇ ਨਾਮ ਦੇ ਉਤੇ ਜਾਂ ਜੇਕਰ ਉਹ ਆਪਣੇ ਕੋਈ ਬਜ਼ੁਰਗ, ਕੋਈ ਮਾਈ ਦੇ ਨਾਮ ਤੇ ਬਣਾਉਣਾ ਚਾਹੁੰਦੇ ਹਨ ਤਾਂ ਬਣਾ ਸਕਦੇ ਹਨ। ਇਸ ਲਈ ਅਸੀਂ ਇਕ ਹੋਰ ਪਰੰਪਰਾ ਪਾਈ ਹੈ। ਜਿਹੜੇ ਸੰਤ ਮਹਾਤਮਾ, ਮਹਾਂਪੁਰਸ਼, ਜੋ ਧਾਰਮਿਕ ਸਥਾਨਾਂ ਦੀ ਸੇਵਾ ਕਰਦੇ ਹਨ ਉਨ੍ਹਾਂ ਨੂੰ ਵੀ ਅਸੀਂ ਅਪੀਲ ਕੀਤੀ ਅਤੇ ਉਸ ਅਪੀਲ ਦਾ ਬੜਾ ਚੰਗਾ ਸਿੱਟਾ ਨਿਕਲਿਆ। ਬਹੁਤ ਸਾਰੇ ਸੰਤ ਮਹਾਂਪੁਰਸ਼ਾਂ ਨੇ ਇਸ ਪਾਸੇ ਆਉਣਾ ਸ਼ੁਰੂ ਕਰ ਦਿੱਤਾ ਹੈ। ਮੁਕਤਸਰ ਵਿਚ ਸਾਢੇ ਚਾਰ ਕਰੋੜ ਰੁਪਏ ਕੁੜੀਆਂ ਦੇ ਸਕੂਲ ਵਾਸਤੇ ਬਾਬਾ ਹਰਬੰਸ ਸਿੰਘ ਜੀ ਨੇ ਕਾਰ ਸੇਵਾ ਕਰਕੇ ਲਾਏ ਹਨ। ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਹਨ। ਲੁਧਿਆਣਾ ਵਿਚ ਰਿਸ਼ੀ-ਮੁਨੀ ਜੀ ਨੇ ਨੌਂ ਸਕੂਲਾਂ ਦੀ ਬਹੁਤ ਵਧੀਆ ਸੇਵਾ ਕੀਤੀ। ਉਨ੍ਹਾਂ ਨੇ 9-10 ਕਮਰੇ ਹਰੇਕ ਸਕੂਲ ਦੇ ਪਾਏ ਹਨ। ਇਸੇ ਤਰ੍ਹਾਂ ਬਹੁਤ ਸਾਰੇ ਸਕੂਲਾਂ ਵਾਸਤੇ ਮਹਾਂਪੁਰਸ਼ ਸੇਵਾ ਕਰ ਰਹੇ ਹਨ। ਅਸੀਂ ਉਨ੍ਹਾਂ ਦਾ ਮਾਣ ਕੀਤਾ ਹੈ। ਇਸੇ ਤਰ੍ਹਾਂ ਜੋ ਖੁਸ਼ੀ-ਗਮੀ ਦੇ ਭੋਗ ਪੈਂਦੇ ਹਨ ਜਾਂ ਵਿਆਹ-ਸ਼ਾਦੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਅਪੀਲਾਂ ਕੀਤੀਆਂ ਕਿ ਬਿਲਡਿੰਗਾਂ ਦੀ ਘਾਟ ਪੂਰੀ ਕਰੋ। ਉਸ ਦਾ ਸਾਨੂੰ ਬਹੁਤਾ ਫਾਇਦਾ ਹੋਇਆ। ਕੋਈ ਆਪਣੇ ਮਾ-ਪਿਓ ਦੇ ਨਾਂ ਉਤੇ ਇਕ ਕਮਰਾ ਪਾ ਕੇ ਦਿੰਦਾ ਹੈ, ਕੋਈ ਵੱਡਾ ਹਾਲ ਪਾ ਕੇ ਦਿੰਦਾ ਹੈ। ਅਸੀਂ ਉਸ ਦੇ ਨਾਂ ਤੇ ਪੱਥਰ ਲਾਉਂਦੇ ਹਾਂ, ਉਸ ਦੀ ਮਾਂ ਦੀ ਯਾਦ ਵਿਚ,

ਪਿਤਾ ਦੀ ਯਾਦ ਵਿਚ ਪੱਥਰ ਲਾਉਂਦੇ ਹਾਂ । ਪੰਜਾਬ ਸਰਕਾਰ ਪ੍ਰਚਾਰ ਕਰਕੇ ਕੋਸ਼ਿਸ਼ ਕਰ ਰਹੀ ਹੈ ਅਤੇ ਸਾਡੇ ਅਧਿਆਪਕ ਵੀ ਉਸ ਪਾਸੇ ਲੱਗੇ ਹਨ । ਉਨ੍ਹਾਂ ਨੂੰ ਪਤਾ ਲੱਗ ਗਿਆ ਹੈ ਕਿ ਸਰਕਾਰ ਦੀ ਰੁਚੀ ਕੀ ਹੈ । ਇਸ ਵਾਸਤੇ ਅਧਿਆਪਕ ਲੋਕਾਂ ਨੂੰ ਪਰੇਰ ਪਰੇਰ ਕੇ ਬਿਲਡਿੰਗਾਂ ਦੀ ਘਾਟ ਨੂੰ ਦੂਰ ਕਰ ਰਹੇ ਹਨ । ਇਥੇ ਹੀ ਬਸ ਨਹੀਂ, ਸਪੀਕਰ ਸਾਹਿਬ, ਤੁਹਾਨੂੰ ਖੁਸ਼ੀ ਹੋਵੇਗੀ ਕਿ ਅੱਜ ਤੋਂ ਡੇਢ ਮਹੀਨਾ ਪਹਿਲਾਂ ਅਸੀਂ ਫੈਸਲਾ ਲਿਆ ਅਤੇ ਸਾਰੇ ਜ਼ਿਲ੍ਹਿਆਂ ਦੇ ਡੀ.ਈ.ਓ. ਇਥੇ ਸੱਦੇ ਅਤੇ ਉਨ੍ਹਾਂ ਨੂੰ ਹਦਾਇਤ ਕੀਤੀ ਕਿ ਜਿੰਨੇ ਪੰਜਾਬ ਵਿਚ ਤਕਰੀਬਨ 18787 ਸਕੂਲ ਹਨ ਚਾਹੇ ਪ੍ਰਾਇਮਰੀ, ਮਿਡਲ, ਹਾਈ ਜਾਂ +2 ਸਕੂਲ ਹਨ, ਉਨ੍ਹਾਂ ਸਾਰਿਆਂ ਤੇ ਸਫੈਦ ਕਲੀ ਹੋਣੀ ਚਾਹੀਦੀ ਹੈ ਅਤੇ ਪੂਰੀ ਸਫ਼ਾਈ ਹੋਣੀ ਚਾਹੀਦੀ ਹੈ । ਜਿਨ੍ਹਾਂ ਸਕੂਲਾਂ ਦੇ 10-10 ਸਾਲ ਕਿਸੇ ਨੇ ਜਾਲੇ ਨਹੀਂ ਪੂੰਝੇ ਸਨ, ਅੱਜ ਜਾ ਕੇ ਤੁਸੀਂ ਜਦੋਂ ਸੜਕ ਉਤੋਂ ਲੰਘੋਗੇ ਤਾਂ ਤੁਹਾਨੂੰ ਪ੍ਰਾਇਮਰੀ, ਮਿਡਲ, ਹਾਈ, ਜਾਂ +2 ਸਕੂਲ ਚਿੱਟੇ-ਚਿੱਟੇ ਦਿਸਣਗੇ । (ਥੰਪਿੰਗ) ਇਹ ਸਾਰਾ ਕੁਝ ਕਿਸ ਨੇ ਕੀਤਾ, ਇਹ ਅਧਿਆਪਕਾਂ ਨੇ ਕੀਤਾ । ਅਧਿਆਪਕਾਂ ਨੇ ਪਰੇਰਿਆ, ਪੇਰੈਂਟਸ-ਟੀਚਰ ਕਮੇਟੀ ਨੇ ਕੀਤਾ ਅਤੇ ਪਿੰਡਾਂ ਦੀਆਂ ਪੰਚਾਇਤਾਂ ਨੇ ਸਾਥ ਦਿੱਤਾ । ਇਸ ਲਈ, ਜੇ ਕਿਸੇ ਗੱਲ ਨੂੰ ਤੋਰਿਆ ਜਾਵੇ, ਜਿਵੇਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਸਰਕਾਰ ਚੱਲ ਰਹੀ ਹੈ, ਅਸੀਂ ਲੋਕਾਂ ਨੂੰ ਨਾਲ ਲੈ ਕੇ ਚਲਦੇ ਹਾਂ ਅਤੇ ਜਿਹੜੇ ਲੋਕ ਵਿੱਦਿਆ ਦੇ ਖੇਤਰ ਤੋਂ ਕੱਟ ਗਏ ਸਨ ਅਤੇ ਲੋਕਾਂ ਨੂੰ ਸਰਕਾਰੀ ਸਕੂਲਾਂ ਤੋਂ ਨਫ਼ਰਤ ਹੋ ਗਈ ਸੀ, ਉਸ ਨਫਰਤ ਨੂੰ ਦੂਰ ਕਰਨ ਲਈ ਅਸੀਂ ਬੱਚਿਆਂ ਦੇ ਮਾਂ-ਪਿਓ ਨੂੰ ਆਪਣੇ ਨੇੜੇ ਲਿਆ ਰਹੇ ਹਾਂ ।

ਇਸ ਵਾਸਤੇ ਜਿਥੇ ਅਸੀਂ ਬਿਲਡਿੰਗਾਂ ਦਾ ਸੁਧਾਰ ਕੀਤਾ, ਉਥੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਵਿਦਿਆ ਦੇ ਪੱਖ ਵਿਚ ਜੋ ਕੁਆਲਿਟੀ ਐਜੂਕੇਸ਼ਨ ਹੈ, ਉਸ ਨੂੰ ਦੇਣ ਲਈ ਬਹੁਤ ਸਾਰੇ ਉੱਦਮ ਕਰਨ ਦੀ ਕੋਸ਼ਿਸ਼ ਕੀਤੀ ਹੈ । ਸਭ ਤੋਂ ਵੱਡੀ ਬਿਮਾਰੀ ਕੀ ਸੀ ? ਪਹਿਲਾਂ ਨਾ ਸਰਕਾਰ ਨੇ ਜ਼ਿੰਮੇਵਾਰੀ ਸਮਝੀ, ਨਾ ਟੀਚਰ ਨੇ ਸਮਝੀ ਅਤੇ ਨਾ ਬੱਚਿਆਂ ਦੇ ਮਾਂ-ਪਿਓ ਸਮਝਦੇ ਸਨ । ਜਿਹੜੇ ਸਰਕਾਰੀ ਸਕੂਲਾਂ ਵਿਚ ਬੱਚੇ ਜਾਂਦੇ ਸਨ, ਮਾਂ-ਪਿਓ ਨੂੰ ਪਤਾ ਨਹੀਂ ਸੀ ਕਿ ਸਾਡਾ ਬੱਚਾ ਸਕੂਲ ਵਿਚ ਗਿਆ ਹੈ ਜਾਂ ਨਹੀਂ, ਉਸ ਦੀਆਂ ਹਾਜ਼ਰੀਆਂ ਕਿੰਨੀਆਂ ਹਨ, ਉਸ ਦਾ ਰਿਜ਼ਲਟ ਕੀ ਹੈ । ਜਿਵੇਂ ਖਿਆਲਾ ਸਾਹਿਬ ਨੇ ਦੱਸਿਆ, ਜਿਹੜੇ ਪਬਲਿਕ ਸਕੂਲਾਂ ਵਿਚ ਬੱਚੇ ਪੜ੍ਹਦੇ ਹਨ, ਉਨ੍ਹਾਂ ਦੇ ਮਾਂ-ਪਿਓ ਉਨ੍ਹਾਂ ਨੂੰ ਜੀਪਾਂ-ਕਾਰਾਂ ਵਿਚ ਛੱਡ ਕੇ ਆਉਂਦੇ ਹਨ ਅਤੇ ਫੇਰ ਲੈ ਕੇ ਜਾਂਦੇ ਹਨ । ਇਸ ਤਰ੍ਹਾਂ ਦਾ ਰਿਵਾਜ ਪੈ ਗਿਆ ਸੀ । ਉਸ ਨੂੰ ਹਟਾਉਣ ਲਈ ਲੋਕਾਂ ਦੇ ਮਨ ਦੀ ਜੋ ਇੱਛਾ ਸੀ ਕਿ ਸਾਡਾ ਬੱਚਾ ਵੀ ਅੰਗਰੇਜ਼ੀ ਸਕੂਲਾਂ ਵਿਚ ਪੜ੍ਹੇ, ਗਰੀਬ ਦੇ ਮਨ ਦੀ ਇੱਛਾ ਵੀ ਸੀ ਕਿ ਮੇਰੇ ਬੱਚੇ ਨੂੰ ਅੰਗਰੇਜ਼ੀ ਆਉਣੀ ਚਾਹੀਦੀ ਹੈ ਤਾਂ ਕਿ ਬੱਚੇ ਨੇ ਹਾਇਰ ਐਜੂਕੇਸ਼ਨ ਵਿਚ ਜਾਣਾ ਹੈ, ਸਾਇੰਸ ਦੇ ਯੁਗ ਵਿਚ ਜਾਣਾ ਹੈ, ਤਾਂ ਇੰਗਲਿਸ਼ ਬਿਨਾਂ ਸਰਨਾ ਨਹੀਂ । ਜਿਥੇ ਸਾਡਾ ਪੰਜਾਬੀ ਮੀਡੀਅਮ ਹੈ, ਉਥੇ 15-8-98 ਨੂੰ ਅਸੀਂ ਅੰਗਰੇਜ਼ੀ ਸਬਜੈਕਟ ਦੇ ਤੌਰ ਤੇ ਪਹਿਲੀ ਜਮਾਤ ਤੋਂ ਲਾਗੂ ਕੀਤੀ ਅਤੇ ਪੰਜਾਬੀ ਸਾਡਾ ਮੀਡੀਅਮ ਹੈ । ਉਸ ਨਾਲ ਠੱਲ੍ਹ ਪੈ ਗਈ । ਤੁਸੀਂ ਇਸ ਸਾਲ ਦੇ ਅੰਕੜੇ ਦੇਖਿਓ, ਨਵੀਆਂ ਕਲਾਸਾਂ ਵਿਚ ਸਭ ਤੋਂ ਵੱਧ ਗਿਣਤੀ ਸਰਕਾਰੀ ਸਕੂਲਾਂ ਵਿਚ ਬੱਚਿਆਂ ਦੀ ਵਧਣੀ ਹੈ, ਘਟਣੀ ਨਹੀਂ ।

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਪਿਛਲੇ ਹਫਤੇ ਹੀ ਮੈਂ, ਸਪੀਕਰ ਸਾਹਿਬ, ਤੁਹਾਡੇ ਜ਼ਿਲ੍ਹੇ ਲੁਧਿਆਣੇ ਵਿਚ ਕੋਠੇ ਪਿੰਡ, ਜਗਰਾਉਂ ਕੋਠਿਆਂ ਜਾ ਕੇ ਆਇਆ । ਉਥੇ ਪ੍ਰਾਇਮਰੀ ਸਕੂਲ ਦੀ ਬੜੀ ਸੁਹਣੀ ਬਿਲ-ਡਿੰਗ ਬਣੀ ਹੋਈ ਸੀ । ਉਥੇ ਅੰਗਰੇਜ਼ੀ ਪੜ੍ਹਨ ਦਾ ਰਿਵਾਜ ਸੀ । ਸਾਰੇ ਸੌਖੇ ਪਰਿਵਾਰ ਸਨ । ਉਨ੍ਹਾਂ ਨੇ ਆਪਣੇ ਸਾਰੇ ਬੱਚਿਆਂ ਨੂੰ ਜਗਰਾਉਂ ਸ਼ਹਿਰ ਵਿਚ ਲਾ ਦਿੱਤਾ ਸੀ । ਜਦ ਉਨ੍ਹਾਂ ਨੂੰ ਪਤਾ ਲੱਗਿਆ ਕਿ ਹੁਣ ਸਰਕਾਰੀ ਸਕੂਲਾਂ ਵਿਚ ਅੰਗਰੇਜ਼ੀ ਪਹਿਲੀ ਤੋਂ ਪੜ੍ਹਾਈ ਜਾਵੇਗੀ ਉਹ ਮੈਨੂੰ ਆਪ ਲੈ ਕੇ ਗਏ, ਮੱਲ੍ਹਾ ਸਾਹਿਬ, ਐਮ.ਐਲ.ਏ. ਗਏ । ਉਨ੍ਹਾਂ ਕਿਹਾ ਕਿ ਅਸੀਂ ਹੁਣ ਇਥੇ ਅੰਗਰੇਜ਼ੀ ਪੜ੍ਹਾਉਣੀ ਹੈ, ਸਾਨੂੰ ਇਕ ਟੀਚਰ ਦੇ ਦਿਉ, ਇਕ ਟੀਚਰ ਅਸੀਂ ਆਪ ਕੋਠਿਆਂ ਵਾਲੇ ਰੱਖ ਲਵਾਂਗੇ ਅਤੇ ਜਿਹੜਾ ਪ੍ਰਾਇਮਰੀ ਸਕੂਲ ਤਿੰਨ ਸਾਲਾਂ ਤੋਂ ਬੰਦ ਕਰ ਦਿੱਤਾ ਸੀ ਉਨ੍ਹਾਂ ਨੇ ਦੁਬਾਰਾ ਚਾਲੂ ਕਰਵਾ ਲਿਆ । ਉਹ ਕਹਿੰਦੇ ਸਾਡੇ ਸਕੂਲ ਦਾ ਰਿਜ਼ਲਟ ਦੇਖਿਓ, ਅਸੀਂ ਅਜਿਹੀ ਰਾਸ ਪਾਉਣੀ ਹੈ ਤਾਂ ਕਿ ਬੱਚਿਆਂ ਦੇ ਮਾਂ-ਪਿਓ ਇਸ ਪਾਸੇ ਲੱਗਣ । ਇਸ ਵਾਸਤੇ ਅਸੀਂ ਬਹੁਤ ਵੱਡਾ ਫੈਸਲਾ ਲਿਆ ਹੈ ਅਤੇ ਹਦਾਇਤਾਂ ਜਾਰੀ ਕਰ ਰਹੇ ਹਾਂ ਕਿ ਕਈ ਵਾਰ ਬੱਚੇ ਦੇ ਮਾਪਿਆਂ ਨੂੰ ਪਤਾ ਨਹੀਂ ਹੁੰਦਾ ਕਿ ਮੇਰੇ ਬੱਚੇ ਦਾ ਪੁਜ਼ੀਸ਼ਨ ਕੀ ਹੈ । ਅਸੀਂ ਫੈਸਲਾ ਕੀਤਾ ਹੈ ਕਿ ਹਰ 30 ਸਤੰਬਰ ਨੂੰ ਬੱਚੇ ਦੇ ਮਾਪਿਆਂ ਨੂੰ ਸੱਦ ਕੇ ਸਕੂਲ ਵਲੋਂ ਰਜਿਸਟਰ ਲਾਇਆ ਜਾਵੇਗਾ, ਉਸ ਤੇ ਮਾਪਿਆਂ ਦੇ ਸਾਈਨ ਕਰਵਾਏ ਜਾਣਗੇ । ਉਨ੍ਹਾਂ ਨੂੰ ਕਾਰਡ ਦਿੱਤਾ ਜਾਵੇਗਾ, ਉਸ ਉਪਰ ਲਿਖਿਆ ਜਾਵੇਗਾ ਕਿ ਤੁਹਾਡੇ ਬੱਚੇ ਦੀਆਂ ਸਕੂਲ ਵਿਚ ਹਾਜ਼ਰੀਆਂ ਕਿੰਨੀਆਂ ਹਨ; ਕਲਾਸ ਵਿੱਚ ਪੁਜ਼ੀਸ਼ਨ ਕੀ ਹੈ, ਤਾਂ ਕਿ ਉਨ੍ਹਾਂ ਨੂੰ ਪਤਾ ਲੱਗੇ ਕਿ ਸਾਡਾ ਬੱਚਾ ਕਿੱਥੇ ਖੜ੍ਹਾ ਹੈ । ਇਸੇ ਤਰ੍ਹਾਂ ਹੀ 30 ਸਤੰਬਰ ਤੋਂ ਬਾਅਦ 31 ਦਸੰਬਰ ਨੂੰ ਤਿੰਨਾਂ ਮਹੀਨਿਆਂ ਬਾਅਦ ਅਤੇ ਫੇਰ 31 ਮਾਰਚ ਨੂੰ ਫੇਰ ਸੱਦਿਆ ਜਾਵੇਗਾ । ਯਾਨੀ ਤਿੰਨ ਵਾਰ ਮਾਪਿਆਂ ਨੂੰ ਸਕੂਲ ਵਿਚ ਲਾਜ਼ਮੀ ਸੱਦਿਆ ਜਾਵੇਗਾ ਨਾ ਕਿ ਬੱਚੇ ਨੂੰ ਕਾਰਡ ਫੜ੍ਹਾ ਦਿੱਤਾ ਤੇ ਬੱਚਾ ਰਾਹ ਵਿਚ ਉਸ ਨੂੰ ਫਾੜ ਦੇਵੇ ਅਤੇ ਮਾਪਿਆਂ ਨੂੰ ਪਤਾ ਹੀ ਨਾ ਲੱਗੇ । ਬੱਚਿਆਂ ਦੇ ਮਾਂ-ਪਿਓ ਨੂੰ ਸਕੂਲ ਵਿਚ ਸੱਦ ਕੇ ਉਸਤਾਦ ਉਨ੍ਹਾਂ ਤੋਂ ਸਾਈਨ ਕਰਾਉਣਗੇ ਅਤੇ ਉਨ੍ਹਾਂ ਨੂੰ ਕਾਰਡ ਦੇਣਗੇ ਤਾਂ ਕਿ ਉਨ੍ਹਾਂ ਨੂੰ ਪਤਾ ਲੱਗੇ ਕਿ ਸਾਡੇ ਬੱਚੇ ਦੀ ਸਕੂਲ ਵਿਚ ਪੁਜ਼ੀਸ਼ਨ ਕੀ ਹੈ ਅਤੇ ਉਨ੍ਹਾਂ ਦਾ ਇਸ ਪਾਸੇ ਪਿਆਰ ਬਣ ਜਾਵੇ । ਆਪਣੇ ਵਲੋਂ ਪੰਜਾਬ ਸਰ-ਕਾਰ ਪੂਰੀ ਕੋਸ਼ਿਸ਼ ਕਰ ਰਹੀ ਹੈ ਕਿ ਕਿਸੇ ਢੰਗ ਨਾਲ ਜੋ ਵਿਦਿਅਕ ਮਿਆਰ ਵਿਚ ਗਿਰਾਵਟ ਆ ਚੁੱਕੀ ਸੀ, ਜੋ ਸਰਕਾਰੀ ਸਕੂਲਾਂ ਬਾਰੇ ਲੋਕਾਂ ਨੂੰ ਨਫ਼ਰਤ ਪੈਦਾ ਹੋ ਗਈ ਸੀ, ਉਸ ਨੂੰ ਦੂਰ ਕੀਤਾ ਜਾਵੇ ਅਤੇ ਲੋਕਾਂ ਨੂੰ ਇਸ ਪਾਸੇ ਨੇੜੇ ਲਿਆਂਦਾ ਜਾਵੇ ।

ਦੂਸਰੀ ਵੱਡੀ ਬਿਮਾਰੀ ਨਕਲ ਦੀ ਸੀ, ਜੋ ਬੱਚਿਆਂ ਦੇ ਵਿਚ ਪੈ ਗਈ ਸੀ ਅਤੇ ਬੱਚਿਆਂ ਦੀ ਪੜ੍ਹਾਈ ਵਿਚ ਰੁਚੀ ਖਤਮ ਹੋ ਗਈ ਸੀ । ਉਨ੍ਹਾਂ ਨੂੰ ਪਤਾ ਸੀ ਕਿ ਉਨ੍ਹਾਂ ਦੇ ਮਾਂ-ਬਾਪ ਆਪਣੇ ਅਸਰ-ਰਸੂਖ ਨਾਲ ਸੁਪਰਡੈਂਟ/ਸੁਪਰਵਾਈਜ਼ਰ ਨਾਲ ਮਿਲ ਕੇ ਲਿਹਾਜ਼ ਨਾਲ ਸਾਨੂੰ ਨੰਬਰ ਦਿਵਾ ਦੇਣਗੇ ਅਤੇ ਸਾਡਾ ਰਿਜ਼ਲਟ ਅੱਛਾ ਆ ਜਾਵੇਗਾ । ਇਹੀ ਕਾਰਨ ਸੀ ਕਿ ਬੱਚਿਆਂ ਵਿਚ ਪੜ੍ਹਾਈ ਵੱਲ ਰੁਝਾਨ ਖਤਮ ਹੋ ਗਿਆ ਸੀ ਅਤੇ ਟੀਚਰਜ਼ ਵਿੱਚ ਪੜ੍ਹਾਉਣ ਦੀ ਰੁਚੀ ਖਤਮ ਹੋ ਗਈ ਸੀ । ਪਿਛਲੀਆਂ ਸਰਕਾਰਾਂ ਨੇ ਇਸ ਤਰਫ ਕੋਈ ਧਿਆਨ ਨਹੀਂ ਦਿੱਤਾ ਸੀ ਅਤੇ ਨਾ ਹੀ ਸਾਡੇ ਐਜੂਕੇਸ਼ਨ ਬੋਰਡ ਨੇ ਕੋਈ ਧਿਆਨ ਦਿੱਤਾ ਸੀ । ਪਿਛਲੇ ਸਾਲ ਬੱਚਿਆਂ ਨੂੰ ਰੋਲ ਨੰਬਰ ਨਹੀਂ

ਮਿਲੇ ਸਨ ਪਰ ਇਸ ਸਾਲ ਮੈਂ ਹਦਾਇਤਾਂ ਜਾਰੀ ਕੀਤੀਆਂ ਸਨ ਕਿ ਬੱਚਿਆਂ ਨੂੰ ਇਮਤਿਹਾਨ ਸ਼ੁਰੂ ਹੋਣ ਤੋਂ ਇਕ ਮਹੀਨਾ ਪਹਿਲਾਂ ਰੋਲ ਨੰਬਰ ਮਿਲ ਜਾਣੇ ਚਾਹੀਦੇ ਹਨ ਅਤੇ ਜ਼ਿਲ੍ਹਾ ਹੈਡ ਕੁਆਟਰਜ਼ ਤੇ ਕੰਟਰੋਲ ਰੂਮ ਬਣਾ ਦਿੱਤੇ ਗਏ ਤਾਂਕਿ ਬੋਰਡ ਦੇ ਦਫ਼ਤਰ ਵਿਚ ਲੋਕਾਂ ਦੀਆਂ ਲਾਈਨਾਂ ਨਾ ਲੱਗਣ ਅਤੇ ਬੱਚੇ ਰੋਲ ਨੰਬਰ ਲੈਣ ਦੀ ਖਾਤਰ ਪਰੇਸ਼ਾਨ ਨਾ ਹੋਣ। ਇਸ ਸਾਲ ਅਸੀਂ 10 ਲੱਖ ਬੱਚਿਆਂ ਨੂੰ ਰੋਲ ਨੰਬਰ ਇਸ਼ੂ ਕੀਤੇ ਹਨ। ਇਹ ਮੈਂ ਅੱਠਵੀਂ, ਦਸਵੀਂ ਅਤੇ ਬਾਰ੍ਹਵੀਂ ਕਲਾਸ ਦੇ ਬੱਚਿਆਂ ਦੀ ਗੱਲ ਕਰ ਰਿਹਾ ਹਾਂ ਅਤੇ ਇਨ੍ਹਾਂ ਨੂੰ ਰੋਲ ਨੰਬਰ ਇਮਤਿਹਾਨ ਸ਼ੁਰੂ ਹੋਣ ਤੋਂ ਪਹਿਲਾਂ ਮਿਲ ਗਏ ਸਨ। ਦੂਜਾ, ਜਿਹੜੇ ਸੁਪਰਡੰਟ ਅਤੇ ਸੁਪਰਵਾਈਜ਼ਰ ਕਈ ਸਾਲਾਂ ਤੋਂ ਚਲੇ ਆ ਰਹੇ ਸਨ ਅਤੇ ਜਿਨ੍ਹਾਂ ਦੇ ਖਿਲਾਫ ਸ਼ਿਕਾਇਤਾਂ ਸਨ ਕਿ ਨਕਲ ਕਰਵਾਉਂਦੇ ਹਨ, ਉਨ੍ਹਾਂ ਨੂੰ ਨਹੀਂ ਲਗਾਇਆ ਗਿਆ ਤਾਂਕਿ ਨਕਲ ਨੂੰ ਠੱਲ੍ਹ ਪਾਈ ਜਾ ਸਕੇ। ਪਿਛੇ ਸਤੰਬਰ ਮਹੀਨੇ ਦੇ ਐਗਜ਼ਾਮ ਵਿਚ ਪ੍ਰਾਈਵੇਟ ਇਮਤਿਹਾਨ ਵਿਚ ਇਕ ਟਰਾਇਲ 5 ਪੇਪਰਾਂ ਦਾ ਕੀਤਾ ਸੀ। ਇਹ ਏ' ਤੋਂ 'ਈ' ਤੱਕ ਪੇਪਰ ਸਿਸਟਮ ਲਾਗੂ ਕੀਤਾ ਗਿਆ ਅਤੇ 6ਵੇਂ ਬੱਚੇ ਨੂੰ ਫੇਰ 'ਏ' ਪੇਪਰ ਮਿਲੇਗਾ ਤਾਂਕਿ ਕੋਈ ਕਾਪੀ ਨਾ ਕਰ ਸਕੇ। ਇਹ ਸਾਡਾ ਟਰਾਇਲ ਸਿਸਟਮ ਕਾਮਯਾਬ ਰਿਹਾ। ਇਸ ਸਾਲ ਅਸੀਂ ਅੱਠਵੀਂ, ਦਸਵੀਂ ਅਤੇ ਬਾਰ੍ਹਵੀਂ ਕਲਾਸ ਲਈ ਇਸ ਸਿਸਟਮ ਨੂੰ ਲਾਗੂ ਕਰ ਦਿੱਤਾ ਅਤੇ 5 ਤਰ੍ਹਾਂ ਦੇ ਪੇਪਰ ਸੈਟ ਕਰਵਾਏ ਗਏ। ਪਹਿਲੇ 5 ਬੱਚਿਆਂ ਨੂੰ ਏ.ਬੀ.ਸੀ.ਡੀ. ਅਤੇ ਈ. ਦੇ ਪੇਪਰ ਮਿਲਣਗੇ ਅਤੇ 6ਵੇਂ ਬੱਚੇ ਨੂੰ ਫਿਰ ਮੁੜ ਕੇ 'ਏ' ਪੇਪਰ ਮਿਲੇਗਾ। ਐਗਜ਼ਾਮੀਨੇਸ਼ਨ ਸੈਂਟਰ ਵਿਚ ਇਸ ਤਰ੍ਹਾਂ ਦਾ ਪ੍ਰਬੰਧ ਕੀਤਾ ਗਿਆ ਕਿ 'ਏ' ਦੇ ਬਰਾਬਰ 'ਏ' ਦਾ ਬੱਚਾ ਨਾ ਬੈਠੇ ਤਾਂਕਿ ਉਹ ਨਕਲ ਨਾ ਕਰ ਸਕੇ। ਇਸ ਤਰ੍ਹਾਂ ਨਕਲ ਦੇ ਸਿਸਟਮ ਨੂੰ ਅਸੀਂ ਨੱਥ ਪਾਈ ਹੈ ਅਤੇ ਜਿਹੜੇ ਸੁਪਰਡੰਟ 5-10 ਸਾਲਾਂ ਤੋਂ ਚਲੇ ਆ ਰਹੇ ਸਨ ਜਿਨ੍ਹਾਂ ਦਾ ਰਿਕਾਰਡ ਵੀ ਠੀਕ ਨਹੀਂ ਸੀ, ਉਨ੍ਹਾਂ ਨੂੰ ਬਦਲ ਦਿੱਤਾ ਗਿਆ ਅਤੇ ਨਵੇਂ ਸੁਪਰਡੰਟ ਲਗਾ ਦਿਤੇ ਗਏ। ਇਸ ਦੇ ਨਾਲ ਇਕ ਹੋਰ ਕੰਮ ਕੀਤਾ ਹੈ ਕਿ ਜਿਸ ਸਕੂਲ ਵਿਚ ਐਗਜ਼ਾਮੀਨੇਸ਼ਨ ਸੈਂਟਰ ਬੋਰਡ ਦਾ ਹੁੰਦਾ ਸੀ ਉਸ ਸਕੂਲ ਦਾ ਪ੍ਰਿੰਸੀਪਲ ਹੀ ਕੰਟਰੋਲਰ ਹੁੰਦਾ ਸੀ, ਜਿਸ ਕਰਕੇ ਉਹ ਨਕਲ ਕਰਵਾ ਸਕਦਾ ਸੀ। ਇਸ ਨੂੰ ਰੋਕਣ ਲਈ ਅਸੀਂ ਇਹ ਕੀਤਾ ਹੈ ਕਿ ਹੁਣ ਕੰਟਰੋਲਰ ਬਾਹਰੋਂ ਹੋਵੇਗਾ ਅਤੇ ਦੂਰ ਦੇ ਸਕੂਲ ਦਾ ਹੋਵੇਗਾ ਤਾਂਕਿ ਉਸ ਨੂੰ ਕੋਈ ਅਪਰੋਚ ਨਾ ਕਰ ਸਕੇ। ਇਹ ਸਾਰਾ ਕੁਝ ਅਸੀਂ ਨਕਲ ਨੂੰ ਰੋਕਣ ਲਈ ਕੀਤਾ ਹੈ ਅਤੇ ਜਿਹੜੇ ਏਡਿਡ ਅਤੇ ਪਬਲਿਕ ਸਕੂਲ ਦੇ ਮੁੱਖੀ ਸਨ ਉਨ੍ਹਾਂ ਨੂੰ ਕੰਟਰੋਲਰ ਬਣਾਇਆ ਤਾਂਕਿ ਉਹ ਕੰਟਰੋਲ ਕਰ ਸਕਣ।

ਇਸੇ ਤਰ੍ਹਾਂ, ਪਹਿਲੇ ਪੰਜਵੀਂ ਜਮਾਤ ਤੱਕ ਇਹ ਫੈਸਲਾ ਕੀਤਾ ਹੋਇਆ ਸੀ ਕਿ ਕਿਸੇ ਨੂੰ ਫੇਲ੍ਹ ਨਾ ਕੀਤਾ ਜਾਵੇ ਜਿਸ ਦੇ ਨਾਲ 6ਵੀਂ ਕਲਾਸ ਵਿਚ ਬੱਚਾ ਚਲਾ ਜਾਂਦਾ ਸੀ ਪਰ ਉਸ ਨੂੰ 100 ਦੀ ਗਿਣਤੀ ਵੀ ਨਹੀਂ ਆਉਂਦੀ ਸੀ। ਇਸ ਨੂੰ ਰੋਕਣ ਲਈ ਅਸੀਂ ਇਸ ਵਾਰ ਪੰਜਵੀਂ ਦੇ ਇਮਤਿਹਾਨਾਂ ਵਿਚ ਸਖਤੀ ਕੀਤੀ ਹੈ ਤਾਂਕਿ 6ਵੀਂ ਕਲਾਸ ਵਿਚ ਅੱਛੇ ਬੱਚੇ ਆ ਸਕਣ ਅਤੇ ਲਾਇਕ ਬੱਚੇ ਹੀ ਅੱਗੇ ਆ ਸਕਣ। ਹੁਣ ਪਹਿਲੀ ਜਮਾਤ ਤੋਂ ਲੈ ਕੇ ਪੰਜਵੀਂ ਜਮਾਤ ਤੱਕ 3-3 ਟੈਸਟ ਹੋਇਆ ਕਰਨਗੇ ਅਤੇ ਹਰ ਕਲਾਸ ਵਿਚ ਇਹ 3-3 ਟੈਸਟ ਟਰਮਿਨਲ ਹੋਇਆ ਕਰਨਗੇ ਤਾਂਕਿ ਬੱਚਿਆਂ ਵਿਚ ਰੁਚੀ ਪੈਦਾ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਹੋ ਸਕੇ ਅਤੇ ਟੀਚਰਜ਼ ਵੀ ਰੁਚੀ ਨਾਲ ਪੜ੍ਹਾਉਣ । ਇਸ ਪੱਖ ਵੱਲ ਸਰਕਾਰ ਸਾਰੀਆਂ ਪਾਰਟੀਆਂ ਦਾ ਸਹਿਯੋਗ ਲੈਣਾ ਚਾਹੁੰਦੀ ਹੈ ਅਤੇ ਮੈਂ ਸਾਰੀਆਂ ਪਾਰਟੀਆਂ ਦਾ ਸਹਿਯੋਗ ਹਾਊਸ ਵਿਚ ਲੈਣਾ ਚਾਹੁੰਦਾ ਹਾਂ । ਇਕੱਲਾ ਐਜੂਕੇਸ਼ਨ ਮਨਿਸਟਰ ਕਾਮਯਾਬ ਨਹੀਂ ਹੋ ਸਕਦਾ, ਇਕੱਲਾ ਮੁੱਖ ਮੰਤਰੀ ਕਾਮਯਾਬ ਨਹੀਂ ਹੋ ਸਕਦਾ । ਇਸ ਲਈ ਮੈਂ ਇਸ ਕੰਮ ਵਿਚ ਸਾਰਿਆਂ ਦਾ ਸਹਿਯੋਗ ਲੈਣਾ ਚਾਹੁੰਦਾ ਹਾਂ ਅਤੇ ਇਸ ਕਰਕੇ ਮੈਂ ਇਕ ਸਾਲ ਪਹਿਲੇ ਸਾਰੇ ਐਮ.ਐਲ.ਏਜ਼ ਅਤੇ ਐਮ.ਪੀਜ਼ ਨੂੰ ਚਿੱਠੀਆਂ ਲਿਖੀਆਂ ਸੀ ਕਿ ਤੁਸੀਂ ਆਪਣੇ ਆਪਣੇ ਹਲਕੇ ਦੇ ਹਰ ਪਿੰਡ ਦੇ ਸਕੂਲ ਵਿਚ ਜਾਉ ਅਤੇ ਚੈਕ ਕਰਕੇ ਮੈਨੂੰ ਸੁਝਾਓ ਦਿਉ । ਤੁਸੀਂ ਸਕੂਲਾਂ ਨੂੰ ਚੈਕ ਕਰਕੇ ਦੇਖੋ ਕਿ ਕਿੰਨੇ ਟੀਚਰਜ਼ ਸਨ ਅਤੇ ਕਿੰਨੇ ਸਕੂਲ ਵਿਚ ਬੱਚੇ ਸਨ ਅਤੇ ਆਪਣੇ ਸੁਝਾਓ ਵੀ ਦਿਉ ਅਤੇ ਜਿਹੜੇ ਤੁਹਾਡੇ ਨੇਕ ਸੁਝਾਓ ਹੋਣਗੇ, ਉਨ੍ਹਾਂ ਨੂੰ ਅਸੀਂ ਮੰਨ ਲਵਾਂਗੇ । ਇਸੇ ਤਰ੍ਹਾਂ ਬਾਰਡਰ ਏਰੀਆ ਦੇ ਐਮ.ਐਲ.ਏਜ਼ ਦਾ ਸੁਝਾਓ ਸੀ ਕਿ ਉਥੇ ਟੀਚਰਜ਼ ਆਉਂਦੇ ਨਹੀਂ ਹਨ ਅਤੇ ਨਕਲ ਬਹੁਤ ਹੁੰਦੀ ਹੈ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਭਰੋਸਾ ਦੇਣਾ ਚਾਹੁੰਦਾ ਹਾਂ ਕਿ ਤੁਹਾਨੂੰ ਐਮ.ਐਲ. ਏਜ਼ ਨੂੰ ਫੁੱਲ ਪਾਵਰ ਹੈ ਕਿ ਉਹ ਆਪਣੇ ਇਲਾਕੇ ਦੇ ਸਕੂਲਾਂ ਨੂੰ ਚੈਕ ਕਰ ਸਕਦੇ ਹਨ ਅਤੇ ਰਿਪੋਰਟ ਭੇਜ ਸਕਦੇ ਹਨ । ਟੀਚਰਜ਼ ਨੂੰ ਅਤੇ ਬੱਚਿਆਂ ਨੂੰ ਚੈਕ ਕਰ ਸਕਦੇ ਹਨ ਅਤੇ ਸੁਝਾਓ ਵੀ ਭੇਜ ਸਕਦੇ ਹਨ । ਜਿਹੜੀਆਂ ਟੀਚਰਜ਼ ਦੀਆਂ ਤਕਲੀਫਾਂ ਹਨ, ਉਨ੍ਹਾਂ ਨੂੰ ਦੂਰ ਕਰਨ ਲਈ ਸੁਝਾਓ ਭੇਜ ਸਕਦੇ ਹਨ ਅਤੇ ਅਸੀਂ ਉਨ੍ਹਾਂ ਨੂੰ ਦੂਰ ਵੀ ਕਰਾਂਗੇ । ਇਸ ਤਰੀਕੇ ਨਾਲ ਤੁਹਾਡਾ ਸਕੂਲ ਦੇ ਨਾਲ ਤਾਲਮੇਲ ਵੀ ਰਹੇਗਾ ਅਤੇ ਸਕੂਲ ਵਾਲੇ ਤੁਹਾਡੇ ਨਾਲ ਹਰ ਗੱਲ ਲਈ ਸਲਾਹ ਮਸ਼ਵਰਾ ਵੀ ਕਰਨਗੇ । ਇਸ ਤਰੀਕੇ ਨਾਲ ਸਕੂਲ ਦੀ ਤਰੱਕੀ ਹੋਵੇਗੀ ਅਤੇ ਕੰਮ-ਕਾਰ ਵੀ ਠੀਕ ਹੋਵੇਗਾ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਕੱਲਾ ਮੈਂ ਕੁਝ ਨਹੀਂ ਕਰ ਸਕਦਾ ਅਤੇ ਨਾ ਹੀ ਇਕੱਲਾ ਮੰਤਰੀ ਕਾਮਯਾਬ ਹੋ ਸਕਦਾ ਹੈ । ਤੁਹਾਡੇ ਸਹਿਯੋਗ ਦੇ ਨਾਲ ਅਸੀਂ ਇਸ ਕੰਮ ਵਿਚ ਸੁਧਾਰ ਲਿਆ ਸਕਦੇ ਹਾਂ ਅਤੇ ਕਾਮਯਾਬ ਜ਼ਰੂਰ ਹੋਵਾਂਗੇ । ਇਸ ਚੀਜ਼ ਵੱਲ ਸਾਰੇ ਮੈਂਬਰ ਸਾਹਿਬਾਨ ਨੂੰ ਧਿਆਨ ਦੇਣਾ ਚਾਹੀਦਾ ਹੈ । ਸਰਕਾਰੀ ਸਕੂਲਾਂ ਵਿਚ ਫਰਨੀਚਰ ਦੀ ਕਮੀ ਪਿਛਲੇ 2-3 ਸਾਲਾਂ ਤੋਂ ਬਹੁਤ ਜ਼ਿਆਦਾ ਸੀ । ਇਸ ਕਮੀ ਨੂੰ ਦੂਰ ਕਰਨ ਲਈ ਪਿਛਲੇ 2-3 ਸਾਲਾਂ ਦੇ ਵਿਚ ਅਸੀਂ 20 ਕਰੋੜ ਰੁਪਿਆ ਖਰਚ ਕਰ ਸਕੇ ਹਾਂ ਤਾਂ ਕਿ ਫਰਨੀਚਰ ਦੀ ਕਮੀ ਦੂਰ ਹੋ ਸਕੇ । ਪਿਛੇ ਅਸੀਂ ਇਕ ਰੁਪਿਆ ਸ਼ਰਾਬ ਦੇ ਉਤੇ ਇਕ ਲਿਟਰ ਪਿਛੇ ਟੈਕਸ ਲਗਾਇਆ ਸੀ । ਉਸ ਦੇ ਨਾਲ ਸਾਢੇ ਬਾਰ੍ਹਾਂ ਕਰੋੜ ਰੁਪਏ ਆਮਦਨ ਹੋਣੀ ਸੀ । ਉਸ ਦੇ ਕੁਝ ਕਾਰਨ ਹਨ । ਅਗਲੇ ਸਾਲ ਤੁਸੀਂ ਦੇਖੋਗੇ, ਅਸੀਂ ਕੇਂਦਰ ਸਰਕਾਰ ਨੂੰ ਪਰਪੋਜ਼ਲ ਭੇਜੀ ਹੈ ਕਿ ਸਾਢੇ ਬਾਰ੍ਹਾਂ ਕਰੋੜ ਰੁਪਿਆ ਸਾਨੂੰ ਸ਼ਰਾਬ ਤੋਂ ਆਮਦਨ ਹੋਵੇਗੀ । ਸਾਢੇ ਬਾਰ੍ਹਾਂ ਕਰੋੜ ਰੁਪਿਆ ਅਸੀਂ ਪਿੰਡਾਂ ਵਿਚੋਂ ਇਕੱਠਾ ਕਰਾਂਗੇ ਅਤੇ 25 ਕਰੋੜ ਰੁਪਿਆ ਕੇਂਦਰ ਦੀ ਸਰਕਾਰ ਸਾਨੂੰ ਦੇਵੇ ਤਾਂਕਿ 50 ਕਰੋੜ ਰੁਪਏ ਦੇ ਨਾਲ ਅਸੀਂ ਬਿਲਡਿੰਗਾਂ ਦੀ ਘਾਟ ਨੂੰ ਪੂਰਾ ਕਰ ਸਕੀਏ । ਸਾਡੀ ਸਕੀਮ ਛੇਤੀ ਪੂਰੀ ਹੋ ਜਾਣੀ ਹੈ । ਡਾਕਟਰ ਜੋਸ਼ੀ ਜੀ ਜੋ ਸੈਂਟਰ ਦੇ ਵਿਚ ਮਨਿਸਟਰ ਹਨ, ਉਨ੍ਹਾਂ ਦੇ ਥੱਲੇ 25 ਸੂਬਿਆਂ ਵਿਚੋਂ 7 ਮਨਿਸਟਰਾਂ ਦੀ ਕਮੇਟੀ ਬਣੀ ਹੋਈ ਹੈ । ਉਸ ਕਮੇਟੀ ਵਿਚ ਮੈਂ ਦੱਸਿਆ ਸੀ ਕਿ ਅਸੀਂ ਇਹ ਕੁਝ ਕਰ ਰਹੇ ਹਾਂ । ਉਹ ਪੰਜ ਪੇਪਰਾਂ ਦੀ ਗੱਲ ਸੁਣ ਕੇ ਹੈਰਾਨ ਰਹਿ ਗਏ । ਉਨ੍ਹਾਂ ਨੇ ਕਿਹਾ ਕਿ ਜਿਵੇਂ ਪੰਜਾਬ ਨੇ ਲਿਟਰ ਉਤੇ 1/- ਰੁਪਿਆ

ਵਿਦਿਆ ਸੈੱਸ ਲਾਇਆ ਹੈ, ਇਹ ਤਾਂ ਸਾਰੇ ਸੂਬਿਆਂ ਵਿਚ ਲਗਾਉਣਾ ਚਾਹੀਦਾ ਹੈ। ਸਾਰਿਆਂ ਨੇ ਇਹ ਗਲ ਪ੍ਰਵਾਨ ਕੀਤੀ ਕਿ ਬਿਲਡਿੰਗਾਂ ਨੂੰ ਸੁਧਾਰਨ ਲਈ ਅਤੇ ਫਰਨੀਚਰ ਦੀ ਘਾਟ ਪੂਰੀ ਕਰਨ ਲਈ ਇਹੋ ਜਿਹੀ ਆਮਦਨ ਪੈਦਾ ਕਰਨੀ ਚਾਹੀਦੀ ਹੈ। ਅਸੀਂ ਇਹ ਜੋ 1/- ਰੁਪਿਆ ਵਿਦਿਆ ਸੈੱਸ ਲਗਾਇਆ ਹੈ, ਇਸ ਦੇ ਸਿੱਟੇ ਚੰਗੇ ਨਿਕਲਣਗੇ। ਇਹ ਸਾਰਾ ਪੈਸਾ ਚੰਗੇ ਕੰਮ ਵਾਸਤੇ ਵਰਤਿਆ ਜਾਵੇਗਾ। ਮੈਂ ਮਾਨਯੋਗ ਮੈਂਬਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਗੇ ਜੇਕਰ 2-4 ਕਰੋੜ ਰੁਪਿਆ, ਇਨ੍ਹਾਂ ਵੀਰਾਂ ਵੇਲੇ ਜਾਂ ਇਨ੍ਹਾਂ ਤੋਂ ਪਹਿਲਾਂ ਜਿਹੜੀਆਂ ਸਰਕਾਰਾਂ ਸਨ, ਬਿਲਡਿੰਗਾਂ ਵਾਸਤੇ ਜਾਂਦਾ ਸੀ, ਮੈਂ, ਸਪੀਕਰ ਸਾਹਿਬ, ਮਾਨਯੋਗ ਮੈਂਬਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਪੀ. ਡਬਲਿਊ ਡੀ. ਦੇ ਖਾਤੇ ਵਿਚ ਹੀ ਜਾਂਦਾ ਸੀ। ਉਨ੍ਹਾਂ ਦਾ ਕੰਮ ਕੀ ਸੀ ਕਿ 16% ਆਪਣੇ ਮਹਿਕਮੇ ਦੇ ਸਰਵਿਸ ਚਾਰਜਿਜ਼ ਕੱਟ ਲੈਣੇ ਜਿਸਦਾ ਕਿ ਲੋਕਾਂ ਨੂੰ ਪਤਾ ਹੀ ਨਹੀਂ ਸੀ ਲਗਦਾ। ਮੈਂ ਕਿਉਂਕਿ ਪਹਿਲਾਂ ਮੰਡੀ ਬੋਰਡ ਦਾ ਚੇਅਰਮੈਨ ਹੁੰਦਾ ਸੀ ਮੈਨੂੰ ਇਸ ਬਾਰੇ ਸਾਰਾ ਪਤਾ ਸੀ। ਅਸੀਂ ਪਹਿਲਾਂ ਇਹ ਫੈਸਲਾ ਕੀਤ ਕਿ ਜਿਤਨੇ ਪੈਸੇ ਬਿਲਡਿੰਗਾਂ ਵਾਸਤੇ ਦਿਤੇ ਜਾਣਗੇ, ਉਹ ਪਿੰਡਾਂ ਦੇ ਵਿਕਾਸ ਲਈ ਹੀ ਜਾਣਗੇ। ਅਸੀਂ ਪਲਾਨਿੰਗ ਬੋਰਡ ਰਾਹੀਂ ਪੈਸੇ ਦੇਵਾਂਗੇ। ਜੇਕਰ 100/- ਰੁਪਏ ਦੇਣੇ ਹਨ ਤਾਂ 75/- ਰੁਪਏ ਅਸੀਂ ਦੇਵਾਂਗੇ ਅਤੇ 25/- ਰੁਪਏ ਵਿਕਾਸ ਕਮੇਟੀ ਇਕੱਠਾ ਕਰਕੇ ਪਾਏਗੀ ਅਤੇ ਇਸ ਤਰ੍ਹਾਂ 100/- ਰੁਪਿਆ ਸਕੂਲ ਦੇ ਉਤੇ ਲਾਇਆ ਜਾਵੇਗਾ। ਹੁਣ ਜੋ ਅਸੀਂ 75/- ਰੁਪਏ ਦਿੰਦੇ ਹਾਂ ਤਾਂ ਬਹੁਤ ਸਾਰੀਆਂ ਜਗ੍ਹਾਂ ਤੇ ਵਿਕਾਸ ਕਮੇਟੀਆਂ ਨੇ ਸਾਡੇ ਨਾਲੋਂ ਵੀ ਜ਼ਿਆਦਾ ਪੈਸੇ ਲਗਾ ਦਿਤੇ ਹਨ। ਅਸੀਂ ਤਾਂ 25% ਮੰਗਦੇ ਹਾਂ, ਉਨ੍ਹਾਂ ਨੇ ਸਾਡੇ ਨਾਲੋਂ ਵੀ ਵੱਧ ਲਗਾ ਦਿਤੇ। ਉਨ੍ਹਾਂ ਦਾ ਸ਼ੌਕ ਬਣ ਗਿਆ ਕਿਉਂਕਿ ਵਿਦਿਆ ਮਨੁਖੀ ਜੀਵਨ ਦਾ ਤੀਜਾ ਨੇਤਰ ਹੁੰਦਾ ਹੈ। ਮੈਂ, ਸਾਰੇ ਸਤਿਕਾਰਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ 2-3 ਸਾਲ ਅਸੀਂ ਸਾਰੇ ਮਿਲਕੇ ਇਸ ਪਾਸੇ ਧਿਆਨ ਦੇ ਲਈਏ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਸਕੂਲਾਂ ਦੀਆਂ ਬਿਲਡਿੰਗਾਂ ਇਕ ਨਮੂਨੇ ਵਜੋਂ ਬਣਕੇ ਤਿਆਰ ਹੋ ਜਾਣਗੀਆਂ। (ਥੰਪਿੰਗ) ਮੈਂ, ਸਪੀਕਰ ਸਾਹਿਬ, ਪ੍ਰੈਸ ਨੂੰ ਵੀ ਵਧਾਈ ਦਿੰਦਾ ਹਾਂ। ਪ੍ਰੈਸ ਵਲੋਂ ਅਖਬਾਰਾਂ ਵਿਚ ਵਿਦਿਆ ਬਾਰੇ ਲੇਖ ਛਪਦੇ ਹਨ ਅਤੇ ਵਿਦਿਅਕ ਸਿਸਟਮ ਤੇ ਨੁਕਤਾਚੀਨੀ ਵੀ ਕੀਤੀ ਜਾਂਦੀ ਹੈ। ਉਸ ਨੂੰ ਅਸੀਂ ਵੈਲਕਮ ਕਰਦੇ ਹਾਂ। ਅਸੀਂ ਉਸ ਕਮੀ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਦੇ ਹਾਂ। ਅਸੀਂ ਪ੍ਰੈਸ ਦੀ ਹਰ ਇਕ ਗੱਲ ਨੂੰ ਧਿਆਨ ਵਿਚ ਰਖਦੇ ਹਾਂ ਅਤੇ ਉਸ ਨੂੰ ਕਵਰ ਕਰਨ ਦੀ ਕੋਸ਼ਿਸ਼ ਕਰਦੇ ਹਾਂ।

ਸਪੀਕਰ ਸਾਹਿਬ, ਅਰਸ਼ੀ ਜੀ ਨੇ ਕੋਰਟਾਂ ਦੇ ਕੇਸਾਂ ਬਾਰੇ ਵੀ ਜ਼ਿਕਰ ਕੀਤਾ ਸੀ। ਮੈਂ ਮੰਨਦਾ ਹਾਂ ਕਿ ਤਾਣਾ-ਬਾਣਾ ਹੀ ਬਹੁਤ ਉਲਝਿਆ ਹੋਇਆ ਹੈ। ਇਨ੍ਹਾਂ ਨਾਲ ਸਾਡੀਆਂ ਗੱਲਾਂ ਹੁੰਦੀਆਂ ਹਨ ਕਿ ਸਾਨੂੰ ਨੇਕ ਸੁਝਾਓ ਦਿਉ। ਵੈਸੇ ਹੁਣ ਜਿਹੜੇ ਕੋਰਟ ਕੇਸ ਹਨ ਅਸੀਂ ਉਨ੍ਹਾਂ ਨੂੰ ਘਟਾਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਇਨ੍ਹਾਂ ਦੋ ਸਾਲਾਂ ਦੌਰਾਨ ਨਵੇਂ ਕੇਸ ਕਿਤਨੇ ਆਏ ਹਨ ? ਪੁਰਾਣੇ ਕੇਸਾਂ ਦੇ ਫੈਸਲੇ ਹੋਏ ਹਨ। ਅਸੀਂ ਆਰਥਿਕ ਪੱਖ ਮੁੱਖ ਰਖਕੇ ਵੀ ਡਿਸੀਜ਼ਨ ਛੇਤੀ ਨਹੀਂ ਲੈ ਸਕੇ। ਜਿਹੜੀ ਕਮੀ ਇਨ੍ਹਾਂ ਨੇ ਧਿਆਨ ਵਿਚ ਲਿਆਂਦੀ ਹੈ, ਉਸ ਕਮੀ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ।

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਸਪੀਕਰ ਸਾਹਿਬ, ਹੁਸ਼ਿਆਰਪੁਰ ਦੇ ਐਮ.ਐਲ.ਏ. ਨੇ ਧਿਆਨ ਵਿਚ ਲਿਆਂਦਾ ਸੀ ਕਿ ਜਿਹੜੇ ਫੰਡਜ਼ ਦਿਤੇ ਗਏ ਸਨ, ਉਨ੍ਹਾਂ ਦੀ ਵੰਡ ਇਥੇ ਹੀ ਕਰ ਦਿੱਤੀ ਜਾਂਦੀ ਹੈ । ਮੈਂ ਪਿਛੇ ਅਸੰਬਲੀ ਵਿਚ ਬਿਆਨ ਵੀ ਦਿੱਤਾ ਸੀ ਕਿ ਪੰਜਾਬ ਵਿਚ 13 ਸਕੂਲਾਂ ਦੀਆਂ ਬਿਲਡਿੰਗਾਂ ਅਨਸੇਫ ਹਨ । ਪਹਿਲੇ ਉਨ੍ਹਾਂ ਨੂੰ ਫੰਡ ਭੇਜੇ ਗਏ ਸਨ । ਕਈ ਐਮ.ਐਲ.ਏਜ਼ ਨੇ ਸਾਡੇ ਧਿਆਨ ਵਿਚ ਲਿਆਂਦਾ ਸੀ ਕਿ ਅਨਸੇਫ ਬਿਲਡਿੰਗਾਂ ਬਾਰੇ ਮਹਿਕਮੇ ਦੀ ਰਿਪੋਰਟ ਗਲਤ ਹੈ । ਉਹ ਅਨਸੇਫ ਨਹੀਂ ਹਨ । ਨਾਲ ਹੀ ਅਸੀਂ ਪਲਾਨਿੰਗ ਬੋਰਡ ਨੂੰ ਚਿੱਠੀ ਕਢਾ ਦਿਤੀ ਸੀ । ਜ਼ਰੂਰੀ ਨਹੀਂ ਕਿ ਜਿਹੜੇ ਸਕੂਲ ਲਈ ਪੈਸੇ ਜਾਣ, ਉਸ ਨੂੰ ਦਿੱਤੇ ਜਾਣ । ਐਮ.ਐਲ.ਏ. ਆਪਣੇ ਹਲਕੇ ਵਿਚ ਜਿਥੇ ਮੁਨਾਸਿਬ ਸਮਝੇ, ਫੰਡ ਵਰਤ ਸਕਦਾ ਹੈ । ਜਿਸ ਸਕੂਲ ਵਿਚ ਜ਼ਿਆਦਾ ਲੋੜ ਹੈ, ਉਥੇ ਫੰਡਜ਼ ਬਦਲ ਸਕਦਾ ਹੈ । ਇਸ ਵਿਚ ਅਸੀਂ ਕੋਈ ਡਿਕਟੇਟਰ ਨਹੀਂ, ਤੁਸੀਂ ਐਮ.ਐਲ.ਏ. ਮਾਲਕ ਹੋ । ਪਲਾਨਿੰਗ ਬੋਰਡ ਨੂੰ ਅਗਰ ਅਸੀਂ ਕੋਈ ਸੁਝਾਓ ਦਿੰਦੇ ਹਾਂ ਉਹ ਤੁਸੀਂ ਚੇਂਜ ਕਰ ਸਕਦੇ ਹੋ ।

ਸਪੀਕਰ ਸਾਹਿਬ, ਅਰਸ਼ੀ ਸਾਹਿਬ ਨੇ ਕਿਹਾ ਸੀ ਕਿ ਹੁਣ ਬੱਚਿਆਂ ਦੀ 40 : 1 ਦੀ ਰੇਸ਼ੋ ਹੈ ਅਤੇ ਇਨ੍ਹਾਂ ਨੇ ਕਿਹਾ ਸੀ ਕਿ ਇਹ 25 : 1 ਦੀ ਰੇਸ਼ੋ ਕੀਤੀ ਜਾਵੇ । ਅਸੀਂ ਦੂਸਰੇ 25 ਸੂਬਿਆਂ ਵਿਚ ਵੀ ਪ੍ਰਾਬਲਮ ਵੇਖੀ ਹੈ । ਅਸੀਂ 25 ਸੂਬਿਆਂ ਦੀ ਸਟੱਡੀ ਕੀਤੀ ਹੈ । ਸਾਰੀਆਂ ਸਟੇਟਾਂ ਦੇ ਸੈਲਰੀ ਪੱਖੋਂ ਹੱਥ ਖੜ੍ਹੇ ਹਨ । ਉਹ ਇਸਨੂੰ ਵੀ ਬੋਝ ਸਮਝੀ ਬੈਠੇ ਹਨ ਤੇ ਕਹਿੰਦੇ ਹਨ ਕਿ 40 : 1 ਦੀ ਰੇਸ਼ੋ ਤੋਂ 50 : 1 ਦੀ ਰੇਸ਼ੋ ਕੀਤੀ ਜਾਵੇ । ਇਹ ਹਾਲਾਤ ਬਣ ਰਹੇ ਹਨ ਪਰ ਇਹ ਅਜੇ ਫੈਸਲਾ ਹੋਣਾ ਹੈ । 7 ਮੈਂਬਰੀ ਕਮਟੀ ਹੈ ਜਿਸ ਦੀਆਂ ਕਿ ਐਲੀਮੈਂਟਰੀ ਐਜੂਕੇਸ਼ਨ ਵਾਸਤੇ, ਜ਼ਰੂਰੀ ਵਿਦਿਆ ਵਾਸਤੇ, ਸਾਰੇ ਬੱਚਿਆਂ ਨੂੰ ਪੜ੍ਹਾਉਣ ਵਾਸਤੇ ਕੀ-ਕੀ ਫਾਈਨਲ ਪਰੋਗਰਾਮ ਟੱਚ ਕੀਤੇ ਜਾਣੇ ਹਨ, ਇਸ ਸਬੰਧੀ ਦੋ-ਤਿੰਨ ਮੀਟਿੰਗਾਂ ਹੋ ਚੁੱਕੀਆਂ ਹਨ । ਉਸ ਵਲੋਂ ਇਹੀ ਸੁਝਾਓ ਦਿੱਤਾ ਗਿਆ ਹੈ ਕਿ ਕਿਸ ਢੰਗ ਨਾਲ 50 : 1 ਦੀ ਰੇਸ਼ੋ ਕੀਤੀ ਜਾਵੇ । ਪਰ ਅਜੇ ਫਾਈਨਲ ਫੈਸਲਾ ਨਹੀਂ ਹੋਇਆ । ਪੰਜਾਬ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ 2385 ਮਿਡਲ ਸਕੂਲ ਐਸੇ ਹਨ ਜਿਨ੍ਹਾਂ ਵਿਚ 6-6 ਟੀਚਰ ਲੱਗੇ ਹੋਏ ਹਨ ਅਤੇ ਬੱਚੇ ਸਿਰਫ 20-40 ਜਾਂ 50 ਹਨ । ਹੁਣ ਅਸੀਂ ਰੈਸ਼ਨੇਲਾਈਜ਼ੇਸ਼ਨ ਕਰਨੀ ਹੈ ਅਤੇ ਕੌੜਾ ਘੁੱਟ ਭਰਨਾ ਹੈ । ਸਕੂਲਾਂ ਵਿਚ ਵਾਧੂ ਟੀਚਰ ਬੈਠੇ ਹਨ । ਮੈਂ, ਸਪੀਕਰ ਸਾਹਿਬ, ਕੋਟਕਪੂਰੇ ਇਕ ਸਕੂਲ ਵਿਚ ਰੇਡ ਕੀਤੀ । ਤੁਸੀਂ ਹੈਰਾਨ ਹੋਵੋਗੇ ਕਿ ਉਥੇ ਇਕੋ ਸਕੂਲ ਵਿਚ 43 ਟੀਚਰ ਬੈਠੇ ਹਨ । ਮੈਂ ਹੈਰਾਨ ਹੋ ਗਿਆ । ਮੈਂ ਸਾਰੀਆਂ ਪਰਪੋਜ਼ਲਾਂ ਆਪਣੇ ਕੋਲ ਪੰਜਾਬ ਪੱਧਰ ਤੇ ਇਕੱਠੀਆਂ ਕਰ ਲਈਆਂ ਹਨ ਔਰ ਮੈਂ ਸਮੂਹ ਐਮ.ਐਲ.ਏ. ਸਾਹਿਬਾਨ ਨੂੰ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਵੀ ਸਹਿਯੋਗ ਦੇਣ । ਰੈਸ਼ਨੇਲਾਈ-ਜ਼ੇਸ਼ਨ ਅਸੀਂ ਕਰਨੀ ਹੈ ਅਤੇ ਨਿਯਮਾਂ ਦੇ ਖਿਲਾਫ ਕੋਈ ਕਾਰਵਾਈ ਅਸੀਂ ਨਹੀਂ ਕਰਾਂਗੇ । ਸਾਰੀ ਕਾਰਵਾਈ ਨਿਯਮਾਂ ਦੇ ਤਹਿਤ ਹੀ ਹੋਵੇਗੀ ਅਤੇ ਸਭ ਤੋਂ ਪਹਿਲਾਂ ਉਪਰਲੇ ਨੂੰ ਹੱਥ ਪਾਇਆ ਜਾਵੇਗਾ ਫੇਰ ਥੱਲੇ ਨੂੰ ਚੱਲਾਂਗੇ । ਅਸੀਂ ਇਸ ਵਿਚ ਕੋਈ ਪੱਖਪਾਤ ਨਹੀਂ ਕਰਨਾ । ਇਕੋ ਰੇਸ਼ੋ ਰਖਣੀ ਹੈ ਤਾਂਕਿ ਸਾਰੇ ਸਿਸਟਮ ਵਿਚ ਬਰਾਬਰਤਾ ਲਿਆਂਦੀ ਜਾਵੇ । ਕਈ ਟੀਚਰ ਇਕੋ ਥਾਂ ਬੈਠੇ 17-17% ਹਾਊਸ ਰੈਂਟ ਲਈ ਜਾਂਦੇ ਹਨ ਅਤੇ ਰਿਜ਼ਲਟ ਉਨ੍ਹਾਂ ਦਾ ਕੋਈ ਹੈ ਨਹੀਂ । ਉਨ੍ਹਾਂ ਦੀ ਜਿਥੇ ਲੋੜ ਹੋਵੇਗੀ, ਉਥੇ ਭੇਜਿਆ ਜਾਵੇਗਾ ।

ਅੱਗੇ ਸਕੂਲਾਂ ਨੂੰ ਅਪਗ੍ਰੇਡ ਕਰਨ ਦੀ ਗੱਲ ਆਈ। ਅਸੀਂ ਬੱਚਿਆਂ ਦੀ ਗਿਣਤੀ ਦੇ ਮੁਤਾਬਿਕ ਸਕੂਲ ਅਪਗ੍ਰੇਡ ਕਰਨੇ ਹਨ। ਤੁਸੀਂ, ਸਪੀਕਰ ਸਾਹਿਬ, ਹੈਰਾਨ ਹੋਵੋਗੇ ਕਿ ਕਈ ਥਾਈਂ ਜਿਵੇਂ ਲੁਧਿਆਣਾ ਵਿਚ, ਅੰਮ੍ਰਿਤਸਰ ਵਿਚ, ਕਿਤੇ ਗੁਰਦਵਾਰੇ ਵਿੱਚ ਅਤੇ ਕਿਤੇ ਧਰਮਸ਼ਾਲਾ ਵਿਚ ਸਕੂਲ ਚਲਾ ਦਿੱਤੇ ਗਏ ਹਨ। ਬੱਚ ਉਥੇ ਕੋਈ ਹੈ ਨਹੀਂ ਅਤੇ ਟੀਚਰ 7-7 ਬੈਠੇ ਹਨ। ਮੈਂ ਖਰਤ ਰੇਡ ਕੀਤੀ, ਉਥੇ ਸਕੂਲ ਵਿਚ 21 ਬੱਚੇ ਹਨ ਅਤੇ 7 ਟੀਚਰ ਹਨ। ਮਿਡਲ ਸਕੂਲ ਦੀ ਮੈਂ ਗੱਲ ਕਰ ਰਿਹਾ ਹਾਂ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਸਰਕਾਰ ਤੇ ਵਾਧੂ ਬੋਝ ਨਾ ਪਵੇ। ਅਸੀਂ ਰੈਸ਼ਨੇਲਾਈਜ਼ੇਸ਼ਨ ਕਰਕੇ ਬੱਚਿਆਂ ਦੀ ਗਿਣਤੀ ਦੇ ਮੁਤਾਬਿਕ ਉਥੇ ਟੀਚਰ ਲਾਵਾਂਗੇ। ਮੈਂ ਆਸ ਕਰਦਾ ਹਾਂ ਕਿ ਸਾਨੂੰ ਮਾਨਯੋਗ ਐਮ.ਐਲ.ਏ. ਸਾਹਿਬਾਨ ਪੂਰਾ ਸਹਿਯੋਗ ਦੇਣਗੇ।

ਇਸ ਦੇ ਨਾਲ ਹੀ ਵੋਕੇਸ਼ਨਲ ਐਜੂਕੇਸ਼ਨ ਦੀ ਗੱਲ ਆਈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਵੋਕੇਸ਼ਨਲ ਐਜੂਕੇਸ਼ਨ ਨੂੰ ਸਰਕਾਰ ਬੜ੍ਹਾਵਾ ਦੇਣਾ ਚਾਹੁੰਦੀ ਹੈ ਅਤੇ ਮੇਰੀ ਬੇਨਤੀ ਹੈ ਤੇ ਮੈਂ ਇਨ੍ਹਾਂ ਸਾਰੇ ਐਮ.ਐਲ.ਏ. ਸਾਹਿਬਾਨ ਤੋਂ ਸਹਿਯੋਗ ਦੀ ਮੰਗ ਕਰਦਾ ਹਾਂ। ਪਿਛੇ ਈ.ਟੀ.ਟੀ. ਦਾ ਟੈਸਟ ਸੀ। ਇਹ ਧਾਰਣਾ ਸੀ ਕਿ ਪੈਸਾ ਦਿਉ ਈ.ਟੀ.ਟੀ. ਦੀ ਸੀਟ ਲਈ ਅਤੇ ਜਦੋਂ ਬੱਚਾ ਇਹ ਕੋਰਸ ਕਰ ਲੈਂਦਾ ਹੈ, ਤਾਂ ਸ਼ਰਤੀਆ ਟੀਚਰ ਦੀ ਨੌਕਰੀ ਤੇ ਲੱਗ ਜਾਂਦਾ ਹੈ। ਸਪੀਕਰ ਸਾਹਿਬ, ਇਸ ਸਮੇਂ ਬੀ.ਏ., ਬੀ.ਐਡ. ਕੀਤੇ ਹੋਏ 60,000 ਬੱਚੇ ਸੜਕਾਂ ਤੇ ਤੁਰੀ ਫਿਰਦੇ ਹਨ ਪਰ ਉਨ੍ਹਾਂ ਨੂੰ ਨੌਕਰੀ ਨਹੀਂ ਮਿਲ ਰਹੀ। ਦੂਜੇ ਪਾਸੇ ਈ.ਟੀ.ਟੀ. ਵਾਲੇ ਬੱਚਿਆਂ ਦੀਆਂ 1351 ਅਰਜ਼ੀਆਂ ਆਈਆਂ ਅਤੇ 1351 ਨੂੰ ਹੀ ਨੌਕਰੀ ਮਿਲ ਗਈ ਕਿਉਂਕਿ ਸਾਨੂੰ ਉਨ੍ਹਾਂ ਦੀ ਲੋੜ ਸੀ। ਹਾਇਰ ਐਜੂਕੇਸ਼ਨ ਵਾਲੇ ਅਸੀਂ ਪਹਿਲਾਂ ਵੀ ਰੱਖੇ ਅਤੇ ਹੁਣ ਵੀ ਰਖਣਾ ਚਾਹੁੰਦੇ ਹਾਂ। ਅਸੀਂ ਚਾਹੁੰਦੇ ਹਾਂ ਕਿ ਟੀਚਰ ਲਾਇਕ ਹੋਣਾ ਚਾਹੀਦਾ ਹੈ ਤਦ ਹੀ ਉਹ ਬੱਚਿਆਂ ਨੂੰ ਅੱਛੀ ਸਿੱਖਿਆ ਦੇ ਸਕੇਗਾ। ਅਸੀਂ ਇਸ ਗੱਲ ਤੇ ਸੋਚਿਆ ਕਿ ਅਗਰ ਈ.ਟੀ.ਟੀ. ਕੀਤੀ ਵਾਲਾ ਟੀਚਰ ਜਿਹੜਾ ਅਸੀਂ ਸਕੂਲਾਂ ਵਿਚ ਲਾਵਾਂਗੇ ਉਹ ਲਾਇਕ ਹੋਵੇਗਾ ਤਾਂ ਬੱਚੇ ਵੀ ਲਾਇਕ ਹੋਣਗੇ। ਇਹ ਮੇਰਾ ਜਾਤੀ ਤਜਰਬਾ ਹੈ। ਸਪੀਕਰ ਸਾਹਿਬ, ਅਸੀਂ ਐਤਕੀਂ ਜੋ ਈ.ਟੀ.ਟੀ. ਦਾ ਟੈਸਟ ਲਿਆ, ਉਸ ਲਈ ਟੈਸਟ ਲੈਣ ਵੇਲੇ 144 ਦਫਾ ਲਗਾਈ ਤੇ ਏ.ਡੀ.ਸੀ. ਨੂੰ ਜ਼ਿਲ੍ਹਿਆਂ ਦੇ ਵਿਚ ਇੰਚਾਰਜ ਲਗਾਇਆ ਗਿਆ। ਮੈਂ ਚੀਫ ਸੈਕਰੇਟਰੀ ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਆਪਣੇ ਵਲੋਂ ਲੈਟਰਜ਼ ਭੇਜੀਆਂ ਅਤੇ ਦਫਾ 144 ਲਾਉਣ ਤੋਂ ਬਾਅਦ ਅਸੀਂ 70,000 ਬੱਚਿਆਂ ਦਾ 17 ਜ਼ਿਲ੍ਹਿਆਂ ਦੇ ਵਿਚ 17 ਫਰਵਰੀ ਨੂੰ ਜ਼ਿਲ੍ਹਾ ਹੈਡਕੁਆਰਟਰਜ਼ ਤੇ ਟੈਸਟ ਲਿਆ। ਫੇਰ ਟੈਸਟ ਲੈਣ ਲਈ ਸੁਪਰਡੈਂਟ ਅਤੇ ਸੁਪਰਵਾਈਜ਼ਰ ਲਾਉਣੇ ਸੀ। ਪਹਿਲਾਂ ਤਾਂ ਇਹ ਹੁੰਦਾ ਸੀ ਕਿ ਫਲਾਣਾਂ ਬੰਦਾ ਉਥੇ ਸੁਪਰਡੈਂਟ ਲਗ ਜਾਵੇਗਾ ਤਾਂ ਕੰਮ ਕਰਾ ਹੀ ਲਵਾਂਗੇ। ਮੈਂ ਆਪਣਾ ਇਥੋਂ ਫੈਸਲਾ ਭੇਜਿਆ, ਕਿ ਸੁਪਰਡੈਂਟ ਅਤੇ ਸੁਪਰਵਾਈਜ਼ਰ ਦੀ ਟੀਮ ਜਿਹੜੀ ਬਣਾਉਣੀ ਹੈ, ਉਸਦੇ ਬਾਰੇ ਕਿਸੇ ਨੂੰ ਦੱਸਣਾ ਨਹੀਂ ਕਿ ਕਿਸ ਨੂੰ ਕਿਹੜਾ ਸਟੇਸ਼ਨ ਦੇਣਾ ਹੈ। ਟੈਸਟ ਵਾਲੇ ਦਿਨ, ਸਪੀਕਰ ਸਾਹਿਬ, ਅਸੀਂ ਇਹ ਕੀਤਾ ਕਿ ਲਾਈਨ ਵਿਚ ਖੜ੍ਹਾ ਕੇ 8.00 ਵਜੇ ਲਾਟਰੀ ਕੱਢ ਦਿੱਤੀ ਕਿ ਇਸ ਦੇ ਮੁਤਾਬਕ ਕਿਸ ਨੇ ਕਿਹੜੇ ਸੈਂਟਰ ਵਿਚ ਜਾਣਾ ਹੈ। (ਥੰਪਿੰਗ) ਕਿਸੇ ਸੁਪਰਵਾਈਜ਼ਰ ਨੂੰ ਵੀ ਨਹੀਂ ਸੀ ਪਤਾ ਕਿ ਕਿਹੜੇ ਸੈਂਟਰ ਵਿਚ ਜਾਣਾ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਹੈ । ਉਨ੍ਹਾਂ ਨੂੰ ਮੌਕੇ ਤੇ ਚਿੱਟਾਂ ਫੜਾਈਆਂ ਗਈਆਂ । ਅਸੀਂ ਆਪ ਰੇਡ ਕੀਤੀ, 3 ਜ਼ਿਲ੍ਹੇ ਆਪ ਚੈਕ ਕੀਤੇ । 2 ਜ਼ਿਲ੍ਹੇ ਸਵਰਨਾ ਰਾਮ ਜੀ ਨੇ ਚੈਕ ਕੀਤੇ, ਸੈਕਟਰੀ ਐਜੂਕੇਸ਼ਨ ਮਾਨਸਾ ਗਈ, ਐਡੀਸ਼ਨਲ ਸੈਕ੍ਰੇਟਰੀ ਹੋਰ ਜ਼ਿਲ੍ਹਿਆਂ ਵਿਚ ਗਿਆ ਅਤੇ ਇਸ ਟੈਸਟ ਤੋਂ ਬਾਅਦ ਜਿਹੜੀਆਂ ਆਨਸਰ ਸ਼ੀਟਾਂ ਸਨ, 17 ਜ਼ਿਲ੍ਹਿਆਂ ਦੀਆਂ ਉਹ 17 ਟਰੰਕਾਂ ਵਿਚ ਪਾ ਕੇ ਜ਼ਿੰਦਰੇ ਲਾ ਕੇ, ਸੀਲ ਕਰਕੇ ਐਜੂਕੇਸ਼ਨ ਬਰਡ ਵਿਚ ਲੈ ਕੇ ਆਏ। ਉਹ 10.00 ਵਜੇ ਰਾਤ ਨੂੰ ਆ ਗਏ । 17 ਟਰੰਕਾਂ ਨੂੰ ਸੀਲ ਕਰਕੇ ਗਾਰਦ ਲਗਾ ਦਿੱਤੀ ਅਤੇ ਕੰਪਿਊਟਰ ਨਾਲ ਮਾਰਕਿੰਗ ਕਰਕੇ 27 ਤਾਰੀਖ ਨੂੰ ਅਖਬਾਰਾਂ ਵਿਚ ਨਤੀਜਾ ਦੇ ਦਿੱਤਾ । ਇਹ ਤਾਂ ਜਿਹੜੇ 4-5 ਦਿਨ ਵੀ ਲੱਗ, ਇਹ ਵੀ ਰਿਜ਼ਰਵੇਸ਼ਨ ਅਤੇ ਜਨਰਲ ਕੈਟੇਗਰੀ ਕਰਕੇ ਲਗੇ । ਤੁਸੀਂ ਹੈਰਾਨ ਹੋਵੋਗੇ ਕਿ 80-80% ਵਾਲੇ ਬੱਚੇ ਐਤਕੀਂ ਆਏ ਹਨ ਜੇ ਅਸੀਂ ਇਸੇ ਤਰ੍ਹਾਂ ਹੀ ਮੈਰਿਟ ਤੇ ਭਰਤੀ ਕਰਨ ਲੱਗ ਜਾਈਏ ਤਾਂ ਸਾਡੀ ਐਜੂਕੇਸ਼ਨ ਦਾ ਸਟੈਂਡਰਡ ਉੱਚਾ ਹੋ ਸਕਦਾ ਹੈ, ਗਿਰ ਨਹੀਂ ਸਕਦਾ ਅਤੇ ਪੈਸੇ ਲੈਣ-ਦੇਣ ਵਾਲੀ ਬਿਮਾਰੀ ਦੀ ਜੜ੍ਹ ਪੁੱਟੀ ਜਾ ਸਕਦੀ ਹੈ । ਅਜੇ ਵੀ ਕਈ ਵਪਾਰੀਆਂ ਨੇ ਲੋਕਾਂ ਤੋਂ ਪੈਸੇ ਫੜ੍ਹੇ ਹੋਣਗੇ । ਉਹ 20-20, 30-30 ਲੋਕਾਂ ਤੋਂ ਪੈਸੇ ਫੜ੍ਹ ਲੈਂਦੇ ਹਨ ਅਤੇ ਜੇ ਕੋਈ 2-4 ਬੱਚੇ ਮੈਰਿਟ ਤੇ ਵੀ ਸਿਲੈਕਟ ਹੋ ਜਾਣ ਤਾਂ ਉਹ ਕਹਿੰਦੇ ਹਨ ਕਿ ਅਸੀਂ ਕਰਵਾਏ ਹਨ । ਇਸ ਵਾਰ ਜਿਹੜੇ ਬੱਚੇ ਸਿਲੈਕਟ ਹੋਏ ਹਨ ਉਹ ਆਪਣੀ ਮਿਹਨਤ ਕਰਕੇ ਹੋਏ ਹਨ । ਅਸੀਂ ਤਾਂ ਅਖਬਾਰਾਂ ਵਿਚ ਵੀ ਇਹ ਗੱਲ ਦਿੱਤੀ ਸੀ ਕਿ ਇਸ ਮਾਮਲੇ ਵਿਚ ਕੋਈ ਹੇਰਾਫੇਰੀ ਨਹੀਂ ਹੋਣੀ । ਇਸ ਕਰਕੇ ਕਿਸੇ ਨੂੰ ਪੈਸੇ ਦੇਣ ਦੀ ਲੋੜ ਨਹੀਂ । ਜੇ ਕਿਸੇ ਨੇ, ਕਿਸੇ ਨੂੰ ਕੋਈ ਪੈਸਾ ਦਿੱਤਾ ਵੀ ਹੈ ਤਾਂ ਉਸ ਦੇ ਗਲ ਵਿਚ ਸਾਫਾ ਪਾ ਕੇ ਆਪਣਾ ਪੈਸਾ ਮੁੜਵਾ ਲਓ । ਅਸੀਂ ਸਾਰੇ ਮੈਂਬਰ ਸਾਹਿਬਾਨ ਤੋਂ ਸਹਿਯੋਗ ਮੰਗਦੇ ਹਾਂ ਤਾਂ ਕਿ ਅੱਗੇ ਤੋਂ ਇਹ ਰਿਸ਼ਵਤ ਦਾ ਰਿਵਾਜ ਖਤਮ ਹੋ ਜਾਵੇ । ਇਨ੍ਹਾਂ ਨੇ ਸਾਨੂੰ ਸਹਿਯੋਗ ਦਿੱਤਾ ਵੀ ਹੈ । ਧੰਨਵਾਦ, ਸਪੀਕਰ ਸਾਹਿਬ, ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ ।

**ਟ੍ਰਾਂਸਪੋਰਟ ਮੰਤਰੀ (ਸਰਦਾਰ ਰਘਬੀਰ ਸਿੰਘ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟ੍ਰਾਂਸਪੋਰਟ ਵਿਭਾਗ ਤੇ ਬੋਲਣ ਦਾ ਸਮਾਂ ਦਿੱਤਾ ਹੈ । ਮੇਰੇ ਵੀਰਾਂ ਨੇ ਟ੍ਰਾਂਸਪੋਰਟ ਦੇ ਮਹਿਕਮੇ ਬਾਰੇ ਕਾਫੀ ਵਿਚਾਰ ਕੀਤਾ ਹੈ । ਹਰ ਸਰਕਾਰ ਦਾ ਇਹ ਫਰਜ਼ ਬਣਦਾ ਹੈ ਕਿ ਉਹ ਆਪਣੇ ਸੂਬੇ ਦੇ ਲੋਕਾਂ ਨੂੰ, ਆਪਣੇ ਦੇਸ਼ ਦੇ ਲੋਕਾਂ ਨੂੰ ਮੁੱਢਲੀਆਂ ਸਹੂਲਤਾਂ ਦਵੇ । ਉਨ੍ਹਾਂ ਸਹੂਲਤਾਂ ਦੇ ਵਿਚ ਟ੍ਰਾਂਸਪੋਰਟ ਦੀ ਸਹੂਲਤ ਵੀ ਇਕ ਬਹੁਤ ਲਾਜ਼ਮੀ ਸਹੂਲਤ ਹੈ । ਸਰਕਾਰ ਸਾਰੇ ਕੰਮ ਨਿਰਾ ਫਾਇਦੇ ਵਾਸਤੇ ਹੀ ਨਹੀਂ ਕਰਦੀ, ਸਹੂਲਤਾਂ ਦੇਣ ਵਾਸਤੇ ਵੀ ਕਰਦੀ ਹੈ । ਇਹ ਠੀਕ ਹੈ ਕਿ ਟ੍ਰਾਂਸਪੋਰਟ ਦੇ ਮਹਿਕਮੇ ਵਿਚ ਮੁਨਾਫਾ ਹੋਣਾ ਚਾਹੀਦਾ ਹੈ ਪਰ ਇਕੱਲੇ ਮੁਨਾਫੇ ਵਾਸਤੇ ਹੀ ਇਹ ਮਹਿਕਮਾ ਨਹੀਂ ਚਲਾਇਆ ਜਾਂਦਾ । ਇਥੇ ਗੱਲਾਂ ਹੋਈਆਂ ਕਿ ਇਸ ਮਹਿਕਮੇ ਵਿਚ ਬਹੁਤ ਘਾਟਾ ਪੈਂਦਾ ਹੈ । ਪਹਿਲੀ ਗੱਲ ਤਾਂ ਇਥੇ ਨਵੀਆਂ ਬੱਸਾਂ ਬਾਰੇ ਆਈ । ਕਿਹਾ ਗਿਆ ਕਿ ਇਹ ਨਵੀਆਂ ਬੱਸਾਂ ਪਾਉਣ ਦਾ ਕੀ ਫਾਇਦਾ ਹੈ । ਜਦੋਂ ਤੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਇਸ ਸੂਬੇ ਦੀ ਵਾਗਡੋਰ ਸੰਭਾਲੀ, ਤਦ ਤੋਂ 534 ਨਵੀਆਂ ਬੱਸਾਂ ਪਾਈਆਂ ਗਈਆਂ ਹਨ ਅਤੇ ਹਰ ਬੱਸ ਦਾ ਵੱਖਰਾ-ਵੱਖਰਾ ਹਿਸਾਬ-ਕਿਤਾਬ ਰੱਖਿਆ ਗਿਆ ਹੈ । ਇਹ ਨਵੀਆਂ ਬੱਸਾਂ ਹਰ ਮਹੀਨੇ 20 ਹਜ਼ਾਰ ਰੁਪਿਆ ਬਚਾਉਂਦੀਆਂ ਹਨ । ਜੋ ਪਿਛਲੀ ਸਰਕਾਰ ਦੇ

ਪੁਰਾਣੇ ਪੀਪੇ ਬਣਾਏ ਹੋਏ ਸਨ, ਉਹ ਸਾਨੂੰ ਹਰ ਮਹੀਨੇ 40 ਹਜ਼ਾਰ ਰੁਪਏ ਦਾ ਘਾਟਾ ਪਾਉਂਦੇ ਸਨ। ਫਿਰ ਇਹ ਕਿਹਾ ਗਿਆ ਕਿ ਇਸ ਘਾਟੇ ਦੇ ਕਾਰਨ ਕੀ ਹਨ। ਬਹੁਤ ਸਾਰੇ ਕਾਰਨ ਹਨ। ਪਿਛਲੇ ਲੋਕਾਂ ਦਾ ਸੁਭਾਅ ਬਣਿਆ ਹੋਇਆ ਹੈ, ਮੈਂ ਵੀ ਉਨ੍ਹਾਂ ਵਿਚ ਸ਼ਾਮਲ ਹਾਂ, ਮੈਂ ਆਪਣੇ-ਆਪ ਨੂੰ ਬਾਹਰ ਨਹੀਂ ਕਹਿੰਦਾ, ਜੋ ਫਰੀ ਟਰੈਵਲ ਦੀਆਂ ਸਹੂਲਤਾਂ ਦਿੱਤੀਆਂ ਗਈਆਂ—ਸਟੂਡੈਂਟਸ ਨੂੰ, ਪੁਲਿਸ ਵਾਲਿਆਂ ਨੂੰ ਅਤੇ ਪੱਤਰਕਾਰ ਵਗੈਰਾ ਨੂੰ, ਜੇ ਉਹ ਫਰੀ ਟਰੈਵਲ ਵਾਲਾ ਪੈਸਾ ਟ੍ਰਾਂਸਪੋਰਟ ਡਿਪਾਰਟਮੈਂਟ ਕੋਲ ਆ ਜਾਵੇ ਤਾਂ ਇਹ ਮਹਿਕਮਾ ਘਾਟੇ ਵਿਚ ਨਹੀਂ ਬਲਕਿ ਮੁਨਾਫ ਵਿਚ ਆਉਂਦਾ ਹੈ। ਇਹ ਫਰੀ ਟਰੈਵਲ ਕਰਨ ਵਾਲਿਆਂ ਦਾ 65 ਕਰੋੜ ਰੁਪਿਆ ਬਣਦਾ ਹੈ। ਉਹ ਫਰੀ ਟਰੈਵਲ ਕਰਨ ਵਾਲੇ ਵੀ ਮੈਂ ਸਮਝਦਾ ਹਾਂ ਕਿ ਦੇਸ਼ ਦੇ ਜਾਂ ਸੂਬੇ ਦੇ ਇੱਜ਼ਤਦਾਰ ਲੋਕ ਹਨ। ਉਨ੍ਹਾਂ ਨੂੰ ਇਹ ਸਹੂਲਤ ਦੇਣੀ ਹੀ ਚਾਹੀਦੀ ਹੈ। ਇਹ ਘਾਟਾ ਮਹਿਕਮੇ ਦੇ ਸਿਰ ਤੇ ਨਹੀਂ ਮੜ੍ਹਨਾ ਚਾਹੀਦਾ। ਵਿੱਤ ਮੰਤਰੀ ਜੀ ਨੇ ਟ੍ਰਾਂਸਪੋਰਟ ਦੇ ਬਾਰੇ ਟੈਕਸ ਲਾਇਆ ਹੈ। ਜਿਹੜਾ ਟਰੱਕਾਂ ਤੇ ਟੈਕਸ ਲਾਇਆ ਗਿਆ ਹੈ, ਇਹ ਜਿਹੜੇ ਬਾਹਰੋਂ ਟਰੱਕ ਆਉਣਗੇ, ਉਨ੍ਹਾਂ ਤੇ ਲਾਇਆ ਗਿਆ ਹੈ। ਨੈਸ਼ਨਲ ਪਰਮਿਟ ਵਾਲਿਆਂ ਤੇ ਲਾਇਆ ਗਿਆ ਹੈ। ਪੰਜਾਬ ਦੇ ਵਿਚ ਰਜਿਸਟਰਡ ਟਰੱਕਾਂ ਤੇ ਇਹ ਨਹੀਂ ਲਾਇਆ ਗਿਆ ਹੈ। ਇਸੇ ਤਰ੍ਹਾਂ ਹੀ ਟੂਰਿਸਟ ਬੱਸਾਂ ਤੇ ਇਹ ਟੈਕਸ ਲਾਇਆ ਗਿਆ ਹੈ ਜਿਹੜੀਆਂ ਬਾਹਰੋਂ ਆਉਣਗੀਆਂ। ਇਕ ਰਿਆਇਤ ਐਸੀ ਹੈ ਜਿਹੜੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪਹਿਲੀ ਵਾਰੀ ਦਿੱਤੀ ਹੈ। ਟ੍ਰਾਂਸਪੋਰਟਰਾਂ ਦੀਆਂ ਬੱਸਾਂ ਇਸ ਰਿਆਇਤ ਦੇ ਵਿਚ ਸ਼ਾਮਲ ਨਹੀਂ ਹਨ। ਜਿਹੜੇ ਥਰੀ ਵ੍ਹੀਲਰ ਹਨ ਜਾਂ ਹੋਰ ਛੋਟੇ ਵਹੀਕਲਜ਼ ਹਨ, ਉਨ੍ਹਾਂ ਦੀ ਫੀਸ ਘਟਾਈ ਗਈ ਹੈ। ਅੱਗੇ ਇਨ੍ਹਾਂ ਦਾ ਜੁਰਮਾਨਾ ਬਹੁਤ ਵੱਧ ਜਾਂਦਾ ਸੀ। ਕਈ ਵਾਰੀ ਜੁਰਮਾਨੇ ਦੀ ਰਕਮ ਗੱਡੀ ਦੀ ਕੀਮਤ ਨਾਲੋਂ ਜ਼ਿਆਦਾ ਵੱਧ ਜਾਂਦੀ ਸੀ। ਹੁਣ ਇਸ ਬਜਟ ਵਿਚ ਇਹ ਪ੍ਰਪੋਜ਼ਲ ਰੱਖੀ ਗਈ ਹੈ ਕਿ ਜਿਨ੍ਹਾਂ ਲੋਕਾਂ ਦਾ ਪਿਛਲੇ ਕਈ ਸਾਲਾਂ ਤੋਂ ਬਕਾਇਆ ਚਲਿਆ ਆਉਂਦਾ ਹੈ, ਉਹ ਜੇਕਰ ਢਾਈ ਮਹੀਨੇ ਦੇ ਵਿਚ-ਵਿਚ ਟੈਕਸ ਦੇ ਦੇਣ ਤਾਂ ਉਨ੍ਹਾਂ ਨੂੰ ਮੁਆਫੀ ਦੇ ਦਿੱਤੀ ਜਾਵੇਗੀ। ਇਹ ਸਾਡਾ 25 ਕਰੋੜ ਰੁਪਿਆ ਟੈਕਸ ਦਾ ਬਣਦਾ ਹੈ। ਜੇ 60% ਵੀ ਉਹ ਲੋਕ ਸਾਨੂੰ ਦੇ ਦੇਣ ਤਾਂ 15 ਕਰੋੜ ਰੁਪਿਆ ਸਰਕਾਰ ਨੂੰ ਆਮਦਨ ਹੋ ਸਕਦੀ ਹੈ ਅਤੇ ਉਹ ਲੋਕ ਜਿਨ੍ਹਾਂ ਦੇ ਜ਼ਿੰਮੇ ਬਹੁਤ ਪੈਸੇ ਦੇਣੇ ਬਣਦੇ ਹਨ, ਮੈਂ ਸਮਝਦਾ ਹਾਂ ਕਿ ਜੇਕਰ ਐਨੀ ਸਾਰੀ ਗਿਣਤੀ ਨੂੰ ਗਿਣਿਆ ਜਾਵੇ ਤਾਂ 70 ਕਰੋੜ ਰੁਪਿਆ ਸਰਕਾਰ ਨੇ ਲੋਕਾਂ ਨੂੰ ਮੁਆਫੀ ਦਿੱਤੀ ਹੈ। ਵੱਡੇ ਬੱਸ ਮਾਲਕਾਂ ਨੂੰ ਛੱਡ ਕੇ ਛੋਟੀਆਂ ਬੱਸਾਂ ਵਾਲੇ, ਸ਼ਹਿਰਾਂ ਵਿੱਚ ਥਰੀ ਵ੍ਹੀਲਰਾਂ ਵਾਲਿਆਂ ਨੂੰ ਅਤੇ ਹੋਰ ਨਿੱਕੇ-ਮੋਟੇ ਵਹੀਕਲਾਂ ਨੂੰ, ਸਰਕਾਰ ਨੇ ਪਹਿਲੀ ਵਾਰ ਏਨੀ ਵੱਡੀ ਰਿਆਇਤ ਦਿੱਤੀ ਹੈ। ਇਸ ਦੇ ਨਾਲ ਟੈਕਸ ਵਾਲੀ ਗੱਲ ਰੈਗੂਲਰ ਹੋ ਜਾਵੇਗੀ ਔਰ ਉਹ ਆਪਣੀਆਂ ਗੱਡੀਆਂ ਰੈਗੂਲਰ ਚਲਾਉਣਗੇ। ਕੋਈ ਇਨ੍ਹਾਂ ਨੂੰ ਡਰ ਨਹੀਂ ਹੋਵੇਗਾ ਕੋਈ ਕਰਮਚਾਰੀ ਉਨ੍ਹਾਂ ਦਾ ਚਲਾਨ ਵੀ ਨਹੀਂ ਕਰੇਗਾ। ਇਸ ਦੇ ਨਾਲ ਹੀ ਉਹ ਗੱਡੀਆਂ ਚੰਗੀਆਂ ਵੀ ਰੱਖ ਸਕਣਗੇ ਔਰ ਲੋਕਾਂ ਨੂੰ ਅੱਛੀਆਂ ਸਹੂਲਤਾਂ ਦੇ ਸਕਣਗੇ।

ਇਸੇ ਤਰ੍ਹਾਂ ਹੀ ਗੁਆਂਢੀ ਰਾਜਾਂ ਨਾਲ ਟਰਾਂਸਪੋਰਟ ਡਿਪਾਰਟਮੈਂਟ ਨੇ ਪਹਿਲੀ ਵਾਰ ਕੋਈ 25-30 ਸਾਲਾਂ ਬਾਅਦ ਸਮਝੌਤੇ ਕੀਤੇ ਸਨ। ਹਿਮਾਚਲ ਨਾਲ ਸਾਡਾ ਸਮਝੌਤਾ

[ਟ੍ਰਾਂਸਪੋਰਟ ਮੰਤਰੀ]

ਹੋ ਗਿਆ ਹੈ । ਉਥੋਂ 8 ਕਰੋੜ ਰੁਪਿਆ ਸਾਲਾਨਾ ਗੌਰਮਿੰਟ ਨੂੰ ਆਮਦਨ ਆਉਣੀ ਹੈ ਜਿਹੜੇ ਕਿ ਪਹਿਲਾਂ ਕਦੇ ਇਕ ਪੈਸਾ ਵੀ ਨਹੀਂ ਸੀ ਦਿੰਦੇ । ਹੋਰ ਗੁਆਂਢੀ ਰਾਜਾਂ ਨਾਲ ਵੀ ਇਸ ਤਰ੍ਹਾਂ ਦੇ ਸਮਝੌਤੇ ਕੀਤੇ ਜਾਣੇ ਹਨ । ਸੋ, ਮੈਂ ਧੰਨਵਾਦੀ ਹਾਂ, ਵਿੱਤ ਮੰਤਰੀ ਸਾਹਿਬ ਦਾ ਜਿਨ੍ਹਾਂ ਦੇ ਬਜਟ ਦੇ ਵਿੱਚ ਕਈ ਪਰਪੋਜ਼ਲਾਂ ਟੈਕਸਾਂ ਬਾਰੇ ਲਿਆਂਦੀਆਂ ਹਨ ਔਰ ਕੋਈ ਅਜਿਹਾ ਟੈਕਸ ਨਹੀਂ ਲਗਾਇਆ ਜਿਹੜਾ ਪੰਜਾਬ ਦੇ ਲੋਕਾਂ ਤੇ ਬੋਝ ਹੋਵੇ ਔਰ ਟਰਾਂਸਪੋਰਟ ਮਹਿਕਮੇ ਨੂੰ ਬੰਦ ਕਰਨ ਵਾਲੀ ਗੱਲ ਹੋਵੇ । ਇਸ ਦੇ ਨਾਲ ਹੀ ਜਿਹੜੀ ਸਾਡੀ ਮਾਲੀ ਹਾਲਤ ਹੈ ਉਸ ਨੂੰ ਸੁਧਾਰਨ ਵੱਲ ਵੀ ਯਤਨ ਕੀਤੇ ਗਏ ਹਨ ਅਤੇ ਲੋਕਾਂ ਨੂੰ ਹੋਰ ਸਹੂਲਤਾਂ ਦੇਣ ਦੇ ਵੀ ਉਪਰਾਲੇ ਕੀਤੇ ਗਏ ਹਨ । ਸਪੀਕਰ ਸਾਹਿਬ, ਮੈਂ ਤਹਾਡਾ ਵੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਏਥੇ ਹਾਊਸ ਵਿੱਚ ਬੋਲਣ ਦਾ ਸਮਾਂ ਦਿੱਤਾ ਹੈ ।

**ਸਿਚਾਈ ਰਾਜ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ)** : ਸਪੀਕਰ ਸਾਹਿਬ, ਸਾਡਾ ਜਿਹੜਾ ਇਰੀਗੇਸ਼ਨ ਐਂਡ ਪਾਵਰ ਮਹਿਕਮਾ ਹੈ, ਇਹ ਇਕ ਬਹੁਤ ਹੀ ਮਹੱਤਵ–ਪੂਰਨ ਮਹਿਕਮਾ ਹੈ । ਪੰਜਾਬ ਦੇ ਸਾਰੇ ਹੀ ਲੋਕ ਤਕਰੀਬਨ ਇਸ ਨਾਲ ਜੁੜੇ ਹੋਏ ਹਨ । ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਜਿਸ ਦੀ ਸਾਰੀ ਆਰਥਿਕਤਾ ਖੇਤੀ ਤੇ ਨਿਰਭਰ ਕਰਦੀ ਹੈ । ਮੇਰੇ ਤੋਂ ਪਹਿਲਾਂ ਸਾਡੇ ਸਾਹਮਣੇ ਵਾਲੇ ਮੇਰੇ ਵੀਰਾਂ ਨੇ ਡੈਮਾਂ ਦੀਆਂ ਗੱਲਾਂ ਕੀਤੀਆਂ ਹਨ, ਐਸ.ਵਾਈ.ਐਲ. ਦੀ ਗੱਲ ਕੀਤੀ ਹੈ ਲੇਕਿਨ ਇਹ ਆਪਣੇ ਵੇਲੇ ਦੀਆਂ ਸਾਰੀਆਂ ਗੱਲਾਂ ਭੁੱਲ ਜਾਂਦੇ ਹਨ । ਵੱਡਾ ਸਮਾਂ ਇਨ੍ਹਾਂ ਨੇ ਹੀ ਏਥੇ ਰਾਜ ਕੀਤਾ ਹੈ । ਜੇ ਇਕੱਲੀ ਗੱਲ ਤੇ ਜਾਈਏ ਤਾਂ ਪੰਜਾਬ ਦੇ ਪਾਣੀਆਂ ਦੇ ਵੀ ਫੈਸਲੇ ਇਨ੍ਹਾਂ ਨੇ ਕੀਤੇ ਹਨ, ਡੈਮਾਂ ਦੇ ਵੀ ਫੈਸਲੇ ਇਨ੍ਹਾਂ ਨੇ ਕੀਤੇ ਹਨ । ਸਾਰਿਆਂ ਤੋਂ ਪਹਿਲਾਂ ਪਾਣੀ ਦੀ ਗੱਲ ਹੀ ਲੈ ਲਈਏ । ਮੈਂ ਥੋੜ੍ਹੇ ਜਿਹੇ ਚਿਰ ਵਿੱਚ ਹੀ ਮੁਕਾ ਦੇਣਾ ਹੈ । 1947 ਤੋਂ ਵੀ ਪਹਿਲਾਂ ਪਾਣੀ ਜੇ ਕੋਈ ਦੂਜੇ ਸੂਬਿਆਂ ਨੂੰ ਜਾਂਦਾ ਸੀ ਤਾਂ ਉਹ ਰਾਜਸਥਾਨ ਦੀ ਬੀਕਾਨੇਰ ਸਟੇਟ ਨੂੰ ਜਾਂਦਾ ਸੀ ਅਤੇ ਇਕ ਬਹਾਵਲਪੁਰ, ਜਿਹੜੀ ਹੁਣ ਪਾਕਿਸਤਾਨ ਵਿੱਚ ਚਲੀ ਗਈ ਹੈ, ਉਸ ਨੂੰ ਜਾਂਦਾ ਸੀ । ਉਨ੍ਹਾਂ ਦਾ ਸਾਰਾ ਪੈਸਾ 1947 ਤੱਕ ਪੰਜਾਬ ਦੇ ਖਜ਼ਾਨੇ ਵਿੱਚ ਆਉਂਦਾ ਸੀ । ਉਸ ਤੋਂ ਬਾਅਦ 1947 ਵਿੱਚ ਅਸੀਂ ਆਜ਼ਾਦ ਹੋ ਗਏ । ਚਾਹੀਦਾ ਤਾਂ ਇਹ ਸੀ ਕਿ ਉਹ ਪੈਸਾ ਰੈਗੂਲਰ ਆਈ ਜਾਂਦਾ, ਪਰ ਪੰਜਾਬ ਦਾ ਸਭ ਤੋਂ ਵੱਡਾ ਨੁਕਸਾਨ ਇਨ੍ਹਾਂ ਨੇ ਇਹ ਕੀਤਾ ਕਿ ਉਹ ਜਿਹੜਾ ਪੈਸਾ ਆਉਂਦਾ ਸੀ, ਉਹ ਬੰਦ ਕਰ ਦਿੱਤਾ ਅਤੇ ਉਨ੍ਹਾਂ ਨੂੰ ਪਾਣੀ ਮੁਫ਼ਤ ਦੇ ਦਿੱਤਾ । 29 ਜਨਵਰੀ, 1955 ਵਿੱਚ ਪਹਿਲਾਂ ਪਾਣੀ ਦਾ ਸਮਝੌਤਾ ਹੋਇਆ ਜਿਹੜਾ ਕਿ ਪੰਜਾਬ ਦਾ ਪਾਣੀ ਉਸ ਵੇਲੇ 15 ਕਰੋੜ 85 ਐਮ.ਏ.ਐਫ. ਕਿਊਸਿਕ ਫੁੱਟ ਸੀ । ਇਹ ਪੰਜਾਬ ਦੇ ਹਿੱਸੇ ਸੀ । ਉਹ ਇਨ੍ਹਾਂ ਨੇ ਵੰਡਿਆ ਬਿਨਾਂ ਕਿਸੇ ਗੱਲ ਤੋਂ, ਬਿਨਾਂ ਕਿਸੇ ਦਲੀਲ ਤੋਂ । ਅੱਜ ਇਹ ਗੱਲਾਂ ਬੜੀਆਂ ਕਰਦੇ ਹਨ ਪਾਣੀ ਦੀਆਂ, ਐਸ.ਵਾਈ.ਐਲ. ਦੀਆ । ਸਭ ਤੋਂ ਪਹਿਲੀ ਵੱਡੀ ਸੱਟ ਇਨ੍ਹਾਂ ਨੇ ਮਾਰੀ ਰਾਜਸਥਾਨ ਨੂੰ 80 ਲੱਖ ਫੁੱਟ ਏਕੜ ਪਾਣੀ ਜਿਸ ਦਾ ਪੰਜਾਬ ਦੇ ਪਾਣੀ ਤੇ ਕੋਈ ਵੀ ਹੱਕ ਨਹੀਂ ਸੀ ਬਣਦਾ, ਅੱਧਿਓਂ ਵੱਧ ਪਾਣੀ 7.2 ਰਹਿ ਗਿਆ ਪੰਜਾਬ ਕੋਲ ਔਰ 8.0 ਦੇ ਦਿੱਤਾ ਰਾਜਸਥਾਨ ਨੂੰ ਅਤੇ ਜਿਹੜਾ ਮੁਫ਼ਤ ਦੇ ਦਿੱਤਾ, ਇਨ੍ਹਾਂ ਕਾਂਗਰਸੀ ਵੀਰਾਂ ਨੇ ਜਿਹੜੇ ਕਹਿੰਦੇ ਹਨ ਕਿ ਸਾਨੂੰ ਪੰਜਾਬ ਦੇ ਹਿਤ ਬੜੇ ਪਿਆਰੇ ਹਨ । ਉਸ ਵੇਲੇ ਇਨ੍ਹਾਂ ਨੇ ਨਹੀਂ ਸੋਚਿਆ

ਕਿ ਪੰਜਾਬ ਨੂੰ ਪਾਣੀ ਦੀ ਬੜੀ ਲੋੜ ਹੈ। ਪੰਜਾਬ ਦੇ ਬਹੁਤ ਵੱਡੇ ਹਿੱਸੇ ਤੇ ਅੱਜ ਵੀ ਟਿਊਬਵੈਲਾਂ ਨਾਲ ਖੇਤੀ ਹੁੰਦੀ ਹੈ। ਪੰਜਾਬ ਨੂੰ ਅੱਜ ਪਾਣੀ ਦੀ ਬਹੁਤ ਲੋੜ ਹੈ। ਥੀਨ ਡੈਮ ਦੀ, ਡੋਗਰਾ ਸਾਹਿਬ ਨੇ ਗੱਲ ਕੀਤੀ। ਇਹ ਕਹਿੰਦੇ ਹਨ ਥੀਨ ਡੈਮ ਤੇ ਅਸੀਂ 2600 ਕਰੋੜ ਰੁਪਿਆ ਲਗਾਇਆ ਹੈ। ਇਹ ਬੜੀ ਹਾਸੋਹੀਣੀ ਗੱਲ ਹੈ। ਮੈਂ ਕਹਿਣਾ ਤਾਂ ਨਹੀਂ ਚਾਹੁੰਦਾ ਹਾਊਸ ਦੇ ਵਿੱਚ ਪਰ ਮੈਂ ਕਹਿੰਦਾ ਹਾਂ ਕਿ ਜੇ ਤੁਸੀਂ 2600 ਕਰੋੜ ਰੁਪਿਆ ਲਾਇਆ ਹੈ ਤਾਂ ਮੈਂ ਹਾਊਸ ਦੀ ਮੈਂਬਰੀ ਛੱਡ ਦਿਆਂਗਾ, ਵਜ਼ੀਰੀ ਤਾਂ ਨਾਲ ਹੀ ਗਈ। 2600 ਕਰੋੜ ਰੁਪਿਆ ਜੇ ਨਾ ਲਾਇਆ ਹੋਇਆ ਤਾਂ ਤੁਸੀਂ ਵਾਅਦਾ ਕਰੋ ਕਿ ਤੁਸੀਂ ਮੈਂਬਰੀ ਛੱਡ ਦਿਓਗੇ। ਇਹ ਨਹੀਂ ਲਾਇਆ। ਤੁਸੀਂ ਝੂਠ ਨਾ ਬੋਲਿਆ ਕਰੋ ਹਾਊਸ ਦੇ ਵਿੱਚ।......(ਵਿਘਨ)......ਤੁਸੀਂ ਮੇਰਾ ਚੈਲੰਜ ਪ੍ਰਵਾਨ ਕਰ ਲਉ। ਮੈਂ ਕਹੀ ਜਾਂਦਾ ਹਾਂ ਕਿ ਤੁਸੀਂ 2600 ਕਰੋੜ ਰੁਪਿਆ ਨਹੀਂ ਲਾਇਆ। ਤੁਸੀਂ ਹਾਊਸ ਵਿੱਚ ਝੂਠ ਕਿਉਂ ਬੋਲਦੇ ਹੋ? ਸਟੇਜਾਂ ਤੇ ਜੋ ਮਰਜ਼ੀ ਬੋਲੀ ਜਾਉ। ਚਲੋ ਛੱਡੋ ਇਹ ਗੱਲ। ਜੇ ਤੁਸੀਂ 1955 ਵਿੱਚ ਇਹ ਡੈਮ ਸ਼ੁਰੂ ਕਰ ਦਿੰਦੇ ਤਾਂ ਇਸ ਦੀ ਲਾਗਤ ਕੁੱਲ 66 ਕਰੋੜ ਰੁਪਏ ਹੋਣੀ ਸੀ ਜਿਹੜੀ ਕਿ ਅੱਜ 3300 ਕਰੋੜ ਰੁਪਏ ਤੱਕ ਪਹੁੰਚ ਗਈ ਹੈ। ਹੁਣ ਇਹ ਮੁਕੰਮਲ ਹੋਇਆ ਹੈ। ਤੁਸੀਂ ਸੈਂਟਰ ਦੀ ਸਰਕਾਰ ਕੋਲੋਂ ਉਸ ਵੇਲੇ ਇਸ ਦੀ ਕੋਈ ਮਨਜ਼ੂਰੀ ਨਾ ਮੰਗੀ ਤੇ ਨਾ ਹੀ ਕੇਂਦਰ ਨੇ ਦਿੱਤੀ। ਸਗੋਂ ਉਲਟਾ ਕਰੋੜਾਂ ਤੇ ਅਰਬਾਂ ਰੁਪਏ ਦਾ ਪੰਜਾਬ ਦਾ ਪਾਣੀ ਮੁਫਤ ਹੀ ਪਾਕਿਸਤਾਨ ਨੂੰ ਜਾਂਦਾ ਰਿਹਾ। 1978 ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਇਸ ਡੈਮ ਦੀ ਮਨਜ਼ੂਰੀ ਲਈ, ਬਣਾਉਣਾ ਸ਼ੁਰੂ ਕੀਤਾ ਅਤੇ ਪੈਸਾ ਲਗਾਇਆ। ਫਿਰ ਇਸ ਉਤੇ ਥੋੜ੍ਹਾ ਬਹੁਤ ਪੈਸਾ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਲਗਾਇਆ। ਉਸ ਤੋਂ ਬਾਅਦ ਬਰਨਾਲਾ ਸਾਹਿਬ ਦੀ ਸਰਕਾਰ ਆਈ ਉਦੋਂ ਵੀ ਕੁੱਝ ਪੈਸਾ ਲੱਗਿਆ। ਉਸ ਤੋਂ ਬਾਅਦ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਸਮੇਂ ਵੀ ਥੋੜ੍ਹਾ-ਬਹੁਤਾ ਪੈਸਾ ਲੱਗਿਆ। ਗਵਰਨਰੀ ਰਾਜ ਸਮੇਂ ਵੀ ਮਾੜਾ-ਮੋਟਾ ਪੈਸਾ ਲਗਦਾ ਰਿਹਾ। ਇਸ ਡੈਮ ਦੇ ਵੱਡੇ ਪ੍ਰੋਜੈਕਟ ਨੂੰ ਪੂਰਾ ਕਰਨ ਲਈ ਬਹੁਤ ਸਾਰਾ ਪੈਸਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਹੀ ਲਗਾਇਆ ਅਤੇ ਪੰਜਾਬ ਦੇ ਭਲੇ ਦੀ ਗੱਲ ਕੀਤੀ। ਇਸ ਨਾਲ ਸਾਡੀ ਖੇਤੀ ਨੂੰ ਪਾਣੀ ਮਿਲੇਗਾ, ਸੂਬੇ ਦੀ ਇੰਡਸਟਰੀ ਨੂੰ, ਘਰਾਂ ਨੂੰ ਬਿਜਲੀ ਮਿਲੇਗੀ। ਇਹ ਡੈਮ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਥੱਲੇ ਮੁਕੰਮਲ ਹੋਇਆ ਹੈ। ਇਸ ਤੋਂ ਸਾਨੂੰ 600 ਮੈਗਾਵਾਟ ਬਿਜਲੀ ਮਿਲੇਗੀ। ਜੇਕਰ ਤੁਸੀਂ ਕਹਿੰਦੇ ਕਿ ਥੋੜ੍ਹਾ ਬਹੁਤਾ ਪੈਸਾ ਤੁਸੀਂ ਲਾਇਆ ਹੈ, ਤਾਂ ਵੀ ਅਸੀਂ ਮੰਨ ਲੈਂਦੇ। ਪਰ ਤੁਸੀਂ ਮੁਕੰਮਲ ਦਾਅਵਾ ਨਹੀਂ ਕਰ ਸਕਦੇ ਕਿ ਇਸ ਤੇ ਤੁਸੀਂ 2600 ਕਰੋੜ ਰੁਪਏ ਲਗਾਏ ਹਨ! ਇਸ ਦਾ ਸਿਹਰਾ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੂੰ ਅਤੇ ਵਿਸ਼ੇਸ਼ ਕਰਕੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਜਾਂਦਾ ਹੈ ਜਿਨ੍ਹਾਂ ਨੇ ਪੰਜਾਬ ਦੇ ਭਲੇ ਦੀ ਗੱਲ ਕੀਤੀ ਹੈ।

ਇਸ ਤੋਂ ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ 1966 ਵਿਚ ਪੰਜਾਬ ਅਤੇ ਹਰਿਆਣਾ ਬਣ ਗਏ। ਹਰਿਆਣਾ ਵੱਖਰਾ ਰਾਜ ਬਣਾ ਦਿੱਤਾ ਗਿਆ। ਉਸ ਵੇਲੇ ਵੀ ਜੇਕਰ 60:40 ਦੀ ਰੇਸ਼ੋ ਦੇ ਅਨੁਸਾਰ ਪੰਜਾਬ ਦਾ ਪਾਣੀ ਵੰਡ ਦਿੱਤਾ ਜਾਂਦਾ ਤਾਂ ਵੀ ਅਸੀਂ

[ਸਿੰਚਾਈ ਰਾਜ ਮੰਤਰੀ]

ਮੰਨ ਲੈਂਦੇ। ਉਸ ਵੇਲੇ ਸਾਡੇ ਨਾਲ ਬਿਲਕੁਲ ਇਨਸਾਫ਼ ਨਾ ਕੀਤਾ ਗਿਆ। ਉਸ ਵੇਲੇ ਜਿਹੜਾ ਪੰਜਾਬ ਦਾ ਕੁੱਲ ਪਾਣੀ 70 ਲੱਖ ਫੁੱਟ ਏਕੜ ਸੀ, ਉਸ ਨੂੰ ਦੋਵਾਂ ਰਾਜਾਂ ਵਿਚ 35:35 ਲੱਖ ਫੁੱਟ ਏਕੜ ਵੰਡ ਦਿੱਤਾ ਗਿਆ। ਪ੍ਰੰਤੂ ਯਮੁਨਾ, ਜਿਹੜੀ ਕਿ ਹਰਿਆਣਾ ਵਿਚ ਵਗਦੀ ਸੀ, ਉਸ ਦਾ ਸਾਰਾ ਪਾਣੀ ਇਕੱਲੇ ਹਰਿਆਣੇ ਪਾਸ ਹੀ ਰਹਿਣ ਦਿੱਤਾ, ਉਸ ਵਿਚੋਂ ਪੰਜਾਬ ਨੂੰ ਬਿਲਕੁਲ ਵੀ ਕੋਈ ਹਿੱਸਾ ਨਾ ਦਿੱਤਾ ਗਿਆ। ਇਸ ਤਰ੍ਹਾਂ ਪੰਜਾਬ ਦੇ ਨਾਲ ਬੜਾ ਵੱਡਾ ਫਰਾਡ ਕੀਤਾ ਗਿਆ। ਸਾਂਝੇ ਪਾਣੀ ਨੂੰ ਦੋਵਾਂ ਸੂਬਿਆਂ ਵਿਚਕਾਰ ਵੰਡਿਆ ਗਿਆ। ਪਹਿਲਾਂ ਤਾਂ ਰਾਜਸਥਾਨ ਨੂੰ ਅੱਧੋ-ਅੱਧ ਦੇ ਦਿਤਾ ਗਿਆ ਅਤੇ ਫੇਰ ਯਮੁਨਾ ਦਾ ਪਾਣੀ ਕੇਵਲ ਹਰਿਆਣੇ ਕੋਲ ਹੀ ਰਹਿਣ ਦਿੱਤਾ। ਇਸ ਤਰ੍ਹਾਂ ਪੰਜਾਬ ਦੇ ਲੋਕਾਂ ਨਾਲ ਬਹੁਤ ਵੱਡੀ ਠੱਗੀ ਕੀਤੀ ਗਈ ਅਤੇ ਬੇਇਨਸਾਫ਼ੀ ਕੀਤੀ ਗਈ। ਜੇਕਰ ਚਾਰੇ ਦਰਿਆਵਾਂ ਦਾ ਪਾਣੀ 60:40 ਦੀ ਰੇਸ਼ੋ ਨਾਲ ਵੰਡ ਦਿੰਦੇ ਤਾਂ ਵੀ ਅਸੀਂ ਮੰਨ ਲੈਂਦੇ ਕਿ ਸਾਡੇ ਨਾਲ ਇਨਸਾਫ਼ ਹੋਇਆ ਹੈ। ਜਿਸ ਤਰ੍ਹਾਂ ਸੈਂਟਰ ਦੀ ਸਰਕਾਰ ਨੇ ਕਿਹਾ ਤੁਸੀਂ ਮੰਨ ਲਿਆ। ਤੁਸੀਂ ਕਦੀ ਵੀ ਜੁਰਅੱਤ ਨਾ ਕੀਤੀ ਗੱਲ ਕਰਨ ਦੀ, ਪੰਜਾਬ ਦਾ ਮਸਲਾ ਉਠਾ ਸਕਣ ਦੀ। ਜੋ ਤੁਹਾਡੇ ਹਿੱਸੇ ਦਿੱਤਾ, ਤੁਸੀਂ ਮੰਨ ਲਿਆ। ਇਸ ਤੋਂ ਬਾਅਦ ਇਕ ਬੜੀ ਮਾੜੀ ਕਲਾਜ਼ ਪਾ ਦਿੱਤੀ ਗਈ 78.1, ਜਿਸ ਦੇ ਰਾਹੀਂ ਪਾਣੀਆਂ ਦੇ ਫੈਸਲੇ ਕਰਨ ਦੇ ਸਾਰੇ ਅਖਤਿਆਰਾਤ ਸੈਂਟਰ ਨੂੰ ਦੇ ਦਿੱਤੇ ਜਿਸ ਕਾਰਨ ਅੱਜ ਤੱਕ ਝਮੇਲਾ ਪਿਆ ਹੋਇਆ ਹੈ। ਅੱਜ ਤੱਕ ਕਿਸੇ ਵੀ ਸੂਬੇ ਨੇ ਆਪਣੇ ਅਖਤਿਆਰਾਤ ਸੈਂਟਰ ਦੀ ਸਰਕਾਰ ਨੂੰ ਨਹੀਂ ਦਿੱਤੇ। ਇਸ ਦੇ ਤਹਿਤ ਉਸ ਸਮੇਂ ਦੀ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਨੇ 1976 ਵਿਚ ਫੈਸਲਾ ਕਰ ਦਿੱਤਾ ਜਿਥੋਂ ਸਾਡੇ ਨਾਲ ਪਾਣੀ ਵਿਚ ਠੱਗੀ ਹੋਈ। 1977 ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਉਸ ਫੈਸਲੇ ਨੂੰ ਮੁੜ ਕੇ ਖੁਲਵਾਇਆ ਅਤੇ ਉਸ ਫੈਸਲੇ ਨੂੰ ਸੁਪਰੀਮ ਕੋਰਟ ਵਿਚ ਚੈਲੰਜ ਕੀਤਾ। 1980 ਵਿਚ ਸੈਂਟਰ ਦੀ ਸਰਕਾਰ ਵੱਲੋਂ ਸਾਡੀ ਸਰਕਾਰ ਤੋੜ ਦਿਤੀ ਗਈ। ਉਸ ਤੋਂ ਬਾਅਦ 1981 ਵਿਚ ਇਕ ਗਲਤ ਐਗਰੀਮੈਂਟ ਕੀਤਾ ਕਿ ਪੰਜਾਬ ਦਾ ਪਾਣੀ ਵੱਧ ਗਿਆ ਹੈ। ਜਦੋਂ ਕਿ ਪੰਜਾਬ ਵਿਚ ਕੋਈ ਨਵਾਂ ਦਰਿਆ ਨਹੀਂ ਵਗਿਆ, ਇੰਜੀਨੀਅਰਾਂ ਵੱਲੋਂ ਕੋਈ ਰਿਪੋਰਟ ਨਹੀਂ ਦਿੱਤੀ ਗਈ ਪਾਣੀ ਵਧਣ ਬਾਰੇ, ਕੋਈ ਨਵਾਂ ਡੈਮ ਨਹੀਂ ਬਣਿਆ। ਪਰ ਪਤਾ ਨਹੀਂ ਇਨ੍ਹਾਂ ਨੇ ਕਿਵੇਂ ਕਹਿ ਦਿੱਤਾ ਕਿ ਪੰਜਾਬ ਦਾ ਪਾਣੀ ਵੱਧ ਗਿਆ ਹੈ। ਸਾਨੂੰ ਪਾਣੀ ਦੇ ਦਿੱਤਾ 4 ਕਸਰ 22 ਅਤੇ ਹਰਿਆਣੇ ਨੂੰ ਦੇ ਦਿੱਤਾ 3 ਕਸਰ 50 ਜਦੋਂ ਕਿ ਰਾਜਸਥਾਨ ਨੂੰ 8 ਕਸਰ 60 ਕਰ ਦਿੱਤਾ। ਕਾਂਗਰਸ ਵੱਲੋਂ ਪੰਜਾਬ ਨਾਲ ਬੜਾ ਵੱਡਾ ਧੋਖਾ ਕੀਤਾ ਗਿਆ, ਫਰਾਡ ਕੀਤਾ ਗਿਆ।

**ਸ਼੍ਰੀ ਰਮੇਸ਼ ਚੰਦਰ ਡੋਗਰ** : ਸਪੀਕਰ ਸਾਹਿਬ, ਫਰਾਡ ਸ਼ਬਦ ਅਨਪਾਰਲੀਮੈਂਟਰੀ ਹੈ। ਇਸ ਨੂੰ ਐਕਸਪੰਜ ਕਰਵਾ ਦਿਉ।

**ਸ਼੍ਰੀ ਸਪੀਕਰ** : ਡੋਗਰਾ ਜੀ, ਫਰਾਡ ਸ਼ਬਦ ਕੋਈ ਅਨਪਾਰਲੀਮੈਂਟਰੀ ਨਹੀਂ ਹੈ।

**ਸਿੰਚਾਈ ਰਾਜ ਮੰਤਰੀ** : ਚਲੋ, ਮੈਂ ਫਰਾਡ ਦੀ ਜਗ੍ਹਾ ਧੋਖਾ ਕਹਿ ਲੈਂਦਾ ਹਾਂ। ਉਸ ਸਮੇਂ ਜਿਹੜਾ ਪ੍ਰਾਇਮਰੀ ਮਨਿਸਟਰ ਸੈਂਟਰ ਵਿਚ ਰਾਜ ਕਰ ਰਿਹਾ ਸੀ, ਉਸ ਨੇ ਪੰਜਾਬ ਦੇ ਉਸ ਸਮੇਂ ਦੇ ਮੁੱਖ ਮੰਤਰੀ ਉਤੇ ਦਬਾਅ ਪਾ ਕੇ ਕਿਹਾ ਕਿ ਸੁਪਰੀਮ

ਕੋਰਟ ਤੋਂ ਕੇਸ ਵਾਪਸ ਲੈ ਲਵੋ ਜਾਂ ਫਿਰ ਆਪਣਾ ਅਸਤੀਫ਼ਾ ਦੇ ਦਿਓ । ਜੇ ਉਸ ਸਮੇਂ ਦੇ ਮੱਖ ਮੰਤਰੀ ਵਿਚ ਜ਼ਰਾ ਵੀ ਆਕੜ ਹੁੰਦੀ, ਜ਼ੁਰਅੱਤ ਹੁੰਦੀ ਤਾਂ ਉਹ ਪ੍ਰਧਾਨ ਮੰਤਰੀ ਨੂੰ ਕਹਿ ਦਿੰਦੇ ਕਿ ਮੈਂ ਪੰਜਾਬ ਦੀ ਗੱਦੀ ਛੱਡ ਦਿੰਦਾ ਹਾਂ । ਉਸਨੇ ਪੰਜਾਬ ਦੇ ਹਿੱਤ ਸੁਰੱਖਿਅਤ ਨਹੀਂ ਰੱਖੇ, ਆਪਣੀ ਗੱਦੀ ਸੁਰੱਖਿਅਤ ਰੱਖੀ ਅਤੇ ਜਾ ਕੇ ਸੁਪਰੀਮ ਕੋਰਟ ਤੋਂ ਕੇਸ ਵਾਪਸ ਲੈ ਲਿਆ, ਜਿਸਦੇ ਕਾਰਨ ਐਸ.ਵਾਈ.ਐਲ. ਬਣਨ ਲੱਗੀ ਅਤੇ ਜਿਸ ਦੇ ਲਈ ਸਾਰਾ ਸਿਆਪਾ ਪੰਜਾਬ ਵਿੱਚ ਪਿਆ । ਉਸ ਵੇਲੇ ਦੀ ਪ੍ਰਧਾਨ ਮੰਤਰੀ 8/4/1982 ਨੂੰ ਤੁਹਾਡੀ ਸਾਰੀ ਕਾਂਗਰਸ ਪਾਰਟੀ ਨੂੰ ਨਾਲ ਲੈ ਕੇ ਕਪੂਰੀ ਪਿੰਡ ਵਿਚ ਨਹਿਰ ਦਾ ਟੱਕ ਲਗਾ ਰਹੀ ਸੀ ਅਤੇ ਤੁਸੀਂ ਸਾਰੇ ਸੋਨੇ ਦੀਆਂ ਕਹੀਆਂ ਅਤੇ ਸੋਨੇ ਦੇ ਬੱਠਲ ਚੁੱਕ ਕੇ ਨੀਂਹ ਪੱਥਰ ਰੱਖਦੇ ਪਏ ਸੀ । ਉਸ ਵੇਲੇ ਸੀ. ਪੀ. ਆਈ. ਵਾਲੇ ਵੀਰ ਵੀ ਸਾਡੇ ਨਾਲ ਸਨ । ਅਸੀਂ ਉਸ ਵੇਲੇ ਕਪੂਰੀ ਵਿੱਚ ਮੋਰਚਾ ਲਾ ਕੇ ਡਾਂਗਾਂ ਖਾਈ ਜਾਂਦੇ ਸੀ ਅਤੇ ਉਸ ਵੇਲੇ ਇਹ ਖੁਸੀਆਂ ਮਨਾ ਰਹੇ ਸਾਂ । ਸਪੀਕਰ ਸਾਹਿਬ, ਉਸ ਤੋਂ ਬਾਅਦ ਇਕ ਅਕਾਰਡ ਕੀਤਾ ਜਿਹੜਾ ਕਿ ਸੰਤ ਹਰਚੰਦ ਸਿੰਘ ਲੌਂਗੋਂਵਾਲ ਅਤੇ ਉਸ ਵੇਲੇ ਦੇ ਪ੍ਰਧਾਨ ਮੰਤਰੀ ਦੇ ਵਿਚਕਾਰ ਹੋਇਆ । ਉਸ ਨੂੰ ਪਾਰਲੀਮੈਂਟ ਵਿੱਚ ਵੀ ਪੇਸ਼ ਕੀਤਾ ਗਿਆ ਜਿਸ ਦੇ ਵਿੱਚ ਕਹਿ ਦਿੱਤਾ ਕਿ 1/7/1985 ਨੂੰ ਜਿਹੜਾ ਤੁਸੀਂ ਪਾਣੀ ਲੈ ਰਹੇ ਸੀ ਉਹ ਬਰਕਰਾਰ ਰਹੇਗਾ । ਜੇ ਇਹ ਪੰਜਾਬ ਦੀ ਬਿਹਤਰੀ ਚਾਹੁੰਦੇ ਅਤੇ ਦਿੱਲੀ ਦੀ ਸਰਕਾਰ ਆਪਣੇ ਬਚਨਾਂ ਤੇ ਕਾਇਮ ਰਹਿੰਦੀ ਤਾਂ ਫਿਰ ਵੀ ਭਲੇ ਦੀ ਗੱਲ ਸੀ । ਜਦੋਂ ਇਰਾਦੀ ਕਮਿਸ਼ਨ ਬਣਿਆ ਤਾਂ ਉਸਨੇ ਇਕ ਵੀ ਟਰਮ ਨਹੀਂ ਮੰਨੀ, ਹਾਲਾਂ ਕਿ ਉਹ ਅਕਾਰਡ ਪਾਰਲੀਮੈਂਟ ਵਿਚ ਹੋਇਆ ਸੀ । ਉਸ ਦੀ ਇਕ ਵੀ ਗੱਲ ਇਰਾਦੀ ਕਮਿਸ਼ਨ ਨੇ ਨਹੀਂ ਮੰਨੀ, ਸਾਡੀਆਂ ਸਾਰੀਆਂ ਮੰਗਾਂ ਛੱਡ ਕੇ ਕੇਵਲ ਇਕ ਨਹਿਰ ਦੀ ਗੱਲ ਰਹਿਣ ਦਿੱਤੀ । ਇਸ ਤਰ੍ਹਾਂ ਵਾਰ-ਵਾਰ ਪੰਜਾਬ ਦੇ ਨਾਲ ਪਾਣੀਆਂ ਦਾ ਧੋਖਾ ਹੋਇਆ ਹੈ, ਜਿਸ ਕਰਕੇ ਐਸ ਵਾਈ.ਐਲ. ਨਹਿਰ ਦਾ ਵੀ ਟੱਕ ਲੱਗਿਆ, ਜਿਸ ਕਰਕੇ ਪੰਜਾਬ ਦਾ ਬਹੁਤ ਨੁਕਸਾਨ ਹੋਇਆ । ਇਨ੍ਹਾਂ ਗੱਲਾਂ ਤੋਂ ਤੁਸੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਬੱਚ ਨਹੀਂ ਸਕਦੇ, ਨਹੀਂ ਬੱਚ ਸਕਦੇ, ਗੱਲਾਂ ਜਿੰਨੀਆਂ ਮਰਜ਼ੀ ਕਰੀ ਜਾਵ । 45 ਸਾਲ ਤੁਸੀਂ ਰਾਜ ਕੀਤਾ । ਪੰਜਾਬ ਵਿੱਚ ਸੇਮ ਦੀ ਸਮੱਸਿਆ ਗੰਭੀਰ ਹੈ, ਪਾਣੀ ਦੀ ਸਮੱਸਿਆ ਗੰਭੀਰ ਹੈ, ਨਹਿਰਾਂ ਦੀ ਸਫ਼ਾਈ ਨਹੀਂ ਕੀਤੀ ਗਈ, 10-10 ਸਾਲ ਹੋ ਗਏ ਹਨ, ਕਿਸੇ ਨੇ ਸਿਲਟ ਨਹੀਂ ਕੱਢੀ ਕਿਸੇ ਨੇ ਨਹਿਰਾਂ ਦੇ ਕੰਢੇ ਪੱਕੇ ਨਹੀਂ ਕੀਤੇ । 15-15 ਸਾਲ ਹੋ ਗਏ ਹਨ, ਕਿਸੇ ਨੇ ਨਹਿਰਾਂ ਨੂੰ ਪੱਕਿਆਂ ਕਰਨ ਦਾ ਯਤਨ ਨਹੀਂ ਕੀਤਾ । ਸਪੀਕਰ ਸਾਹਿਬ, ਮੁਕਤਸਰ ਵਿੱਚ ਬਹੁਤ ਸੇਮ ਹੈ, ਹੁਸ਼ਿਆਰਪੁਰ ਵਿੱਚ ਸੇਮ ਹੈ, ਮਾਨਸਾ ਵਿੱਚ ਸੇਮ ਹੈ, ਨਵਾਂ ਸ਼ਹਿਰ ਵਿੱਚ ਸੇਮ ਹੈ ਪਰ ਮੇਰੇ ਇਨ੍ਹਾਂ ਵੀਰਾਂ ਨੇ ਇਸ ਸੇਮ ਦੇ ਹੱਲ ਲਈ ਨਹੀਂ ਸੋਚਿਆ ਜਿਸਦੇ ਨਾਲ ਪੰਜਾਬ ਦੇ ਕਿਸਾਨ ਦਾ ਬਹੁਤ ਨੁਕਸਾਨ ਹੋਇਆ ਹੈ ਪਰ ਹੁਣ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੇ ਹਿੱਸੇ ਇਹ ਸਭ ਚੀਜ਼ਾਂ ਆਈਆਂ ਹਨ । ਉਨ੍ਹਾਂ ਨੇ ਮੁਕਤਸਰ ਵਿੱਚੋਂ ਸੇਮ ਬਿਲਕੁਲ ਖ਼ਤਮ ਕਰ ਦਿੱਤੀ ਹੈ ਅਤੇ ਮਾਨਸਾ ਲਈ ਵੀ ਬੜੀਆਂ ਵੱਡੀਆਂ ਸਕੀਮਾਂ ਬਣਾਈਆਂ ਗਈਆਂ ਹਨ । ਉਨ੍ਹਾਂ ਨੇ ਫੈਸਲਾ ਕੀਤਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਅਸੀਂ ਪੰਜਾਬ ਦੇ ਵਿੱਚ ਸੇਮ ਨਹੀਂ ਰਹਿਣ ਦੇਣੀ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਸਾਰਾ ਪੈਸਾ ਤਾਂ ਪੰਜਾਬ ਦਾ ਇਨ੍ਹਾਂ ਨੇ ਮੁਕਤਸਰ ਵਿੱਚ ਲਗਾ ਦਿੱਤਾ ਅਤੇ ਪੰਜਾਬ ਵਿੱਚ ਹੋਰ ਕਿਧਰੇ ਕੋਈ ਵਿਕਾਸ ਨਹੀਂ ਹੋਇਆ ।

**ਸ਼੍ਰੀ ਸਪੀਕਰ** : ਡੋਗਰਾ ਜੀ, ਬੈਠੋ । ਹਾਂ ਜੀ, ਮਲੂਕਾ ਸਾਹਿਬ ।

**ਸਿੰਚਾਈ ਰਾਜ ਮੰਤਰੀ** : ਸਪੀਕਰ ਸਾਹਿਬ, ਠੀਕ ਹੈ, ਮੁਕਤਸਰ ਵਿਖੇ ਥੋੜ੍ਹਾ ਬਹੁਤ ਜ਼ਿਆਦਾ ਪੈਸਾ ਜ਼ਰੂਰ ਸੇਮ ਲਈ ਖਰਚ ਕੀਤਾ ਹੈ ਪਰ ਕੀ ਇਨ੍ਹਾਂ ਨੇ ਕਦੇ ਕਿਧਰੇ ਖਰਚ ਨਹੀਂ ਕੀਤਾ ? ਤੁਸੀਂ ਤਾਂ ਸੇਮ ਕੱਢਣ ਲਈ ਕੋਈ ਕੰਮ ਹੀ ਨਹੀਂ ਕੀਤਾ, ਜਿਸ ਕਰਕੇ ਕਿਸਾਨਾਂ ਦਾ ਬਹੁਤ ਨੁਕਸਾਨ ਹੋਇਆ ਹੈ ਅਤੇ ਪੰਜਾਬ ਦੀ ਇਕਾਨਮੀ ਦਾ ਨੁਕਸਾਨ ਹੋਇਆ ਹੈ । ਤੁਸੀਂ ਇਨ੍ਹਾਂ ਸਾਰੀਆਂ ਗੱਲਾਂ ਲਈ ਜ਼ਿੰਮੇਵਾਰ ਹੋ, ਤੁਸੀਂ ਦੋਸ਼ੀ ਹੋ । ਤੁਸੀਂ ਨਾ ਸੇਮ ਵੱਲ ਧਿਆਨ ਦਿੱਤਾ ਅਤੇ ਨਾ ਹੀ ਨਹਿਰਾਂ ਵੱਲ ਧਿਆਨ ਦਿੱਤਾ ਅਤੇ ਨਾ ਹੀ ਬਿਜਲੀ ਵੱਲ ਧਿਆਨ ਦਿੱਤਾ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਇਸੇ ਕਰਕੇ ਤੁਸੀਂ ਮੁਕਤਸਰ ਦੀ ਸੀਟ ਜਿੱਤ ਗਏ ।

**ਸਿੰਚਾਈ ਰਾਜ ਮੰਤਰੀ** : ਇਹ ਤਾਂ ਵੋਟਾਂ ਲੋਕਾਂ ਨੇ ਪਾਉਣੀਆਂ ਹੁੰਦੀਆਂ ਹਨ । ਜੱਸੀ ਸਾਹਿਬ ਤੁਸੀਂ ਵੀ 5 ਸਾਲ ਰਾਜ ਕੀਤਾ ਹੈ ਤੁਸੀਂ ਕਿਉਂ 96 ਵਿਚੋਂ 14 ਰਹਿ ਗਏ ਹੋ ? ਇਸ ਲਈ ਇਹ ਗੱਲਾਂ ਤੁਹਾਨੂੰ ਕਹਿਣੀਆਂ ਚੰਗੀਆਂ ਨਹੀਂ ਲਗਦੀਆਂ । ਮੈਂ ਬੇਨਤੀ ਕਰਦਾ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਬਣਾਉਣ ਲੱਗੇ ਲੋਕਾਂ ਨੇ ਬੜੇ ਸੁਪਨੇ ਦੇਖੇ ਹਨ, ਲੋਕ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਤੋਂ ਬਹੁਤ ਉਮੀਦਾਂ ਰੱਖਦੇ ਹਨ । ਤੁਸੀਂ 44 ਸਾਲ ਰਾਜ ਕੀਤਾ ਹੈ, ਸਾਨੂੰ ਤਾਂ ਕੇਵਲ 2 ਸਾਲ ਹੋਏ ਹਨ ਅਤੇ ਅਸੀਂ ਦੋ ਸਾਲ ਵਿਚ ਹੀ ਕਿੰਨੀਆਂ ਵੱਡੀਆਂ-ਵੱਡੀਆਂ ਸਕੀਮਾਂ ਬਣਾਈਆਂ ਹਨ । ਲਹਿਰਾ ਮੁਹੱਬਤ ਵਿਖੇ ਬਿਜਲੀ ਦੇ ਦੋ ਯੂਨਿਟ ਚਾਲੂ ਹੋ ਚੁੱਕੇ ਹਨ ਅਤੇ ਦੋ ਹੋਰ ਯੂਨਿਟ ਅਸੀਂ ਬਣਾਉਣ ਲੱਗੇ ਹਾਂ ।ਇਹ 250 ਮੈਗਾਵਟ ਦੇ ਹੋਣਗੇ । ਜੱਸੀ ਸਾਹਿਬ, ਤੁਸੀਂ ਕਿਸਾਨਾਂ ਨਾਲ ਠੱਗੀ ਮਾਰੀ ਹੈ । (ਵਿਘਨ) (ਸ਼ੋਰ)

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਇਹ ਠੱਗੀ ਸ਼ਬਦ ਯੂਜ਼ ਕਰ ਰਹੇ ਹਨ । ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੂੰ ਬੋਲਣਾ ਸਿਖਾਉ ਕਿਉਂਕਿ ਮਨਿਸਟਰ ਵਿਧਾਨ ਸਭਾ ਵਿੱਚ ਬੋਲ ਰਿਹਾ ਹੈ । ਇਨ੍ਹਾਂ ਨੂੰ ਬੋਲਣ ਬਾਰੇ ਦੱਸੋ । ਦੂਸਰੀ ਗੱਲ, ਜਿਹੜੀ ਲਹਿਰਾ ਮੁਹੱਬਤ ਬਾਰੇ ਕੀਤੀ ਗਈ ਹੈ, ਇਹ ਸਭ ਦੇ ਸਾਹਮਣੇ ਹੈ। ਹੁਣ ਇਹ ਪੱਥਰ ਰੱਖ ਕੇ ਕਹੀ ਜਾਂਦੇ ਹਨ । ਇਥੇ ਰਿਕਾਰਡ ਮੰਗਵਾ ਲਉ । ਇਹ ਹਾਊਸ ਨੂੰ ਗੁੰਮਰਾਹ ਕਰ ਰਹੇ ਹਨ । ਐਸ.ਵਾਈ.ਐਲ. ਬਾਰੇ ਇਹ ਕਹਿ ਰਹੇ ਹਨ, ਪਰ ਬਾਦਲ ਸਾਹਿਬ ਨੇ ਸਾਈਨ ਕੀਤੇ । ਸਪੀਕਰ ਸਾਹਿਬ, ਤੁਸੀਂ ਕਾਪੀਆਂ ਕਢਵਾ ਲਉ । ਦੇਵੀ ਲਾਲ ਨਾਲ ਵਾਇਦਾ ਕੀਤਾ ਔਰ ਦੋ ਕਰੋੜ ਰੁਪਿਆ ਲਿਆ । ਬਾਦਲ ਸਾਹਿਬ ਨੇ ਗੁੜਗਾਉਂ ਹੋਟਲ ਬਣਾਇਆ । ਅਸੀਂ ਇਲਜ਼ਾਮ ਲਗਾਉਂਦੇ ਹਾਂ ਪਰ ਸਾਡੀ ਪਾਰਟੀ ਦੀ ਸਰਕਾਰ ਨੇ ਡੈਮ ਚਾਲੂ ਕੀਤਾ ।

**ਸ਼੍ਰੀ ਸਪੀਕਰ** : ਤੁਹਾਡੀ ਗੱਲ ਸੁਣ ਲਈ ਹੈ । ਤੁਸੀਂ ਬੈਠੋ ।

**ਸਿੰਚਾਈ ਰਾਜ ਮੰਤਰੀ** : ਜੱਸੀ ਸਾਹਿਬ ਨੂੰ ਦੁੱਖ ਲੱਗਾ ਹੈ ਕਿ ਮੈਨੂੰ ਬੋਲਣਾ ਨਹੀਂ ਆਉਂਦਾ ।

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ : ਸਪੀਕਰ ਸਾਹਿਬ, ਮੈਂ ਮਲੂਕਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕਿਤੇ ਇਹ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਭੱਜ ਹੀ ਨਾ ਜਾਣ । ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਬਾਦਲ ਸਾਹਿਬ ਨੇ ਐਸ. ਵਾਈ. ਐਲ. ਕੈਨਾਲ ਦੀ ਗੱਲ ਕੀਤੀ, ਇਹ ਗਲਤ ਗੱਲ ਕਰ ਰਹੇ ਹਨ । ਇਹ ਆਨ ਰਿਕਾਰਡ ਹੈ । 1982 ਵਿਚ ਹਰਿਆਣਾ ਵਿਧਾਨ ਸਭਾ ਦੇ ਇਲੈਕਸ਼ਨ ਡਿਕਲੇਅਰ ਹੋਏ ਤਾਂ ਉਸ ਸਮੇਂ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਦਰਬਾਰਾ ਸਿੰਘ ਸਨ । ਸੁਪਰੀਮ ਕੋਰਟ ਵਿਚ ਕੇਸ ਚੱਲ ਰਿਹਾ ਸੀ । ਵਾਟਰ ਡਿਸਪਿਊਟ ਦਾ ਕੇਸ ਸੀ । ਇਨ੍ਹਾਂ ਨੇ ਇਲੈਕਸ਼ਨਾਂ ਜਿੱਤਣ ਵਾਸਤੇ ਸਰਦਾਰ ਦਰਬਾਰਾ ਸਿੰਘ ਤੇ ਦਬਾਅ ਪਾ ਕੇ ਕੇਸ ਵਾਪਸ ਕਰਵਾ ਦਿੱਤਾ ਤਾਂ ਕਿ ਲੋਕ ਵੋਟਾਂ ਪਾਉਣ । ਇਨ੍ਹਾਂ ਨੇ ਲੋਕਾਂ ਨੂੰ ਗੁੰਮਰਾਹ ਕੀਤਾ । ਅੱਜ ਇਹ ਕਹਿ ਰਹੇ ਹਨ ਕਿ ਫਰਾਡ ਸ਼ਬਦ ਨਾਲ ਇਨ੍ਹਾਂ ਨੂੰ ਤਕਲੀਫ ਹੋਈ ਹੈ ਤਾਂ ਅਸੀਂ ਇਹ ਕਹਿ ਦਿੰਦੇ ਹਾਂ ਕਿ ਇਨ੍ਹਾਂ ਨੇ ਲੋਕਾਂ ਨੂੰ ਉਨ੍ਹਾਂ ਦੇ ਹੱਕਾਂ ਤੋਂ ਵਾਂਝਾ ਕੀਤਾ । ਇਨ੍ਹਾਂ ਨੇ ਪੰਜਾਬ ਦੀ ਸੇਵਾ ਨਹੀਂ ਕੀਤੀ ਸਗੋਂ ਹਰ ਵਾਰ ਪੰਜਾਬ ਦੇ ਹੱਕਾਂ ਤੇ ਛਾਪਾ ਮਾਰਿਆ । ਅਗਰ ਪੰਜਾਬ ਨੂੰ ਨੁਕਸਾਨ ਪਹੁੰਚਿਆ ਹੈ ਤਾਂ ਇਨ੍ਹਾਂ ਕਰਕੇ ਪਹੁੰਚਿਆ ਹੈ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸ੍ਰੀ ਸਪੀਕਰ** : ਹੁਣ ਬਹਿਸ ਤਾਂ ਕੋਈ ਹੈ ਨਹੀਂ । ਉਨ੍ਹਾਂ ਨੂੰ ਜਵਾਬ ਦੇਣ ਦਿਓ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, 1978 ਵਿੱਚ ਬਾਦਲ ਸਾਹਿਬ ਨੇ ਸਾਈਨ ਕੀਤੇ ਅਤੇ ਬਰਨਾਲਾ ਸਾਹਿਬ ਨੇ ਐਸ.ਵਾਈ.ਐਲ. ਨਹਿਰ ਬਣਾਈ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਉਹ ਕਹਿ ਰਹੇ ਹਨ ਕਿ ਟੱਕ ਤਾਂ ਤੁਸੀਂ ਹੀ ਲਗਾਇਆ ਹੈ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਉਹ ਹਾਊਸ ਨੂੰ ਗੁੰਮਰਾਹ ਕਰ ਰਹੇ ਹਨ ।

**ਸਿੰਚਾਈ ਰਾਜ ਮੰਤਰੀ** : ਸਪੀਕਰ ਸਾਹਿਬ, ਜੱਸੀ ਸਾਹਿਬ ਨੇ ਕਿਹਾ ਹੈ ਕਿ ਮਨਿਸਟਰ ਸਾਹਿਬ ਨੂੰ ਬੋਲਣਾ ਸਿਖਾਉ । ਮੈਨੂੰ ਬੋਲਣਾ ਨਹੀਂ ਆਉਂਦਾ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਪਾਰਟੀ ਵਿਚੋਂ ਘੋਲ ਕਰ ਕੇ ਆਇਆ ਹਾਂ । ਮੈਂ ਬੋਲਣਾ ਜਾਣਦਾ ਹਾਂ । ਮੈਨੂੰ ਜੱਸੀ ਸਾਹਿਬ ਤੋਂ ਕੋਈ ਟ੍ਰੇਨਿੰਗ ਲੈਣ ਦੀ ਲੋੜ ਨਹੀਂ । ਇਹ ਹਾਊਸ ਨੂੰ ਪਤਾ ਹੈ । ਮੈਂ ਲਹਿਰਾ ਮੁਹੱਬਤ ਦੀ ਗੱਲ ਕਰ ਰਿਹਾ ਹਾਂ । ਇਨ੍ਹਾਂ ਨੇ ਕਾਫੀ ਪੱਥਰ ਲਗਾਏ ਪਰ ਚੀਜ਼ਾਂ ਬਣੀਆਂ ਨਹੀਂ । ਮੈਂ ਦੱਸਣਾ ਚਾਹੁੰਦਾ ਹਾਂ ਕਿ ਲੋਕ ਪੱਥਰ ਲਗਾਉਂਦੇ ਹਨ ਪਰ ਚੀਜ਼ਾਂ ਬਣਦੀਆਂ ਨਹੀ, ਅਗਲੀਆਂ ਗੌਰਮਿੰਟਾਂ ਬਣ ਜਾਂਦੀਆਂ ਹਨ । ਇਤਿਹਾਸ ਵਿਚ ਇਸ ਤਰ੍ਹਾਂ ਚਲਦਾ ਰਹਿੰਦਾ ਹੈ । ਮੈਂ ਇਨ੍ਹਾਂ ਦੀ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਇੱਕ ਗੱਲ ਦੱਸਦਾ ਹਾਂ । ਇਨ੍ਹਾਂ ਨੇ ਮੇਰੇ ਪਿੰਡ ਮਲੂਕਾ ਵਿੱਚ 10+2 ਸਕੂਲ ਦਾ ਉਦਘਾਟਨ ਕਰਨ ਵਾਸਤੇ ਪੱਥਰ ਲਗਾ ਦਿੱਤਾ । ਉਸ ਪੱਥਰ ਤੇ ਵਜ਼ੀਰ ਦਾ ਨਾਂ ਵੀ ਲਿਖਾ ਦਿੱਤਾ, ਕਾਂਗਰਸੀ ਲੀਡਰਾਂ ਨੇ ਆਪਣਾ ਨਾਂ ਵੀ ਲਿਖਾ ਦਿੱਤਾ ਪਰ ਉਹ ਸਕੂਲ

[ਸਿੰਚਾਈ ਰਾਜ ਮੰਤਰੀ]

ਚਾਲੂ ਨਹੀਂ ਹੋਇਆ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਇਹ ਤਾਂ ਦੇਖੀਦਾ ਹੈ ਕਿ ਨੀਂਹ ਪੱਥਰ ਲੱਗਾ ਹੋਵੇ ਤੇ ਅਗਲੀ ਸਰਕਾਰ ਆ ਗਈ ਹੋਵੇ ਪਰ ਸਕੂਲ ਦਾ ਉਦਘਾਟਨ ਹੋ ਚੁੱਕਾ ਹੋਵੇ ਅਤੇ ਉਥੇ ਕੋਈ ਸਕੂਲ ਚਾਲੂ ਨਾ ਕੀਤਾ ਗਿਆ ਹੋਵੇ ਇਹ ਨਹੀਂ ਦੇਖਿਆ। (ਵਿਘਨ) (ਸ਼ੋਰ)

**ਖੁਰਾਕ ਅਤੇ ਸਪਲਾਈਜ਼ ਰਾਜ ਮੰਤਰੀ :** * * *।

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਹਰਮਿੰਦਰ ਸਿੰਘ ਜੱਸੀ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਿੰਚਾਈ ਰਾਜ ਮੰਤਰੀ :** ਲਹਿਰਾ ਮੁਹੱਬਤ ਦੀ ਇਨ੍ਹਾਂ ਨੇ ਗੱਲ ਕੀਤੀ ਹੈ। ਉਥੋਂ ਦੇ ਕਿਸਾਨਾਂ ਦੀ ਜ਼ਮੀਨ ਇਨ੍ਹਾਂ ਨੇ ਲਈ ਅਤੇ ਅੱਜ ਵੀ ਉਹ ਕਿਸਾਨ ਵਿਚਾਰੇ ਰੋਂਦੇ ਫਿਰਦੇ ਹਨ। 40-40 ਹਜ਼ਾਰ ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਇਨ੍ਹਾਂ ਨੇ ਜ਼ਮੀਨ ਲਈ ਜਿਥੇ ਭਾਅ 3-3 ਲੱਖ ਰੁਪਏ ਪ੍ਰਤੀ ਏਕੜ ਸੀ। ਮੈਂ ਕਿਹਾ ਕਿ ਇਹ ਬਹੁਤ ਵੱਡੀ ਠੱਗੀ ਇਨ੍ਹਾਂ ਨੇ ਲੋਕਾਂ ਦੇ ਨਾਲ ਮਾਰੀ ਹੈ। ਅਸੀਂ ਹੁਣ ਰਾਮਾ ਮੰਡੀ ਦੇ ਵਿੱਚ ਜ਼ਮੀਨ ਲਈ। ਉਥੇ ਜੱਸੀ ਸਾਹਿਬ ਦਾ ਹਲਕਾ ਵੀ ਬਣਦਾ ਹੈ, ਕੁਝ ਮੱਖਣ ਸਿੰਘ ਦਾ ਵੀ ਬਣਦਾ ਹੈ। ਉਥੇ ਅੱਗੇ ਲੋਕ ਲੜ ਪਏ। ਲੋਕ ਕਹਿਣ ਲੱਗੇ ਕਿ ਸਾਡੀ ਇਹ ਜ਼ਮੀਨ ਨਾ ਲਉ। ਕੀ ਅਸੀਂ ਵੋਟਾਂ ਤੁਹਾਨੂੰ ਇਸ ਕਰਕੇ ਪਾਈਆਂ ਹਨ ? ਹੁਣ ਉਹ ਲੋਕ ਉਲਟੀ ਗੱਲ ਕਰਦੇ ਹਨ। ਅਸੀਂ ਬਥੇਰਾ ਕਿਹਾ ਪਰ ਉਹ ਗੱਲ ਹੀ ਨਾ ਮੰਨਣ। ਉਹ ਕਹਿੰਦੇ ਸੀ ਕਿ ਕਾਂਗਰਸ ਵਾਲਿਆਂ ਨੇ ਅੱਗੇ ਲਹਿਰੇ ਵਾਲੇ **ਹੁਣ ਤੁਸੀਂ ਸਾਨੂੰ **ਮਾਰੋਗੇ। ਪਰ ਹੁਣ ਉਹ ਇੰਨੇ ਖੁਸ਼ ਹੋਏ ਕਿ ਜਿਹੜੇ ਪਿੰਡ ਅਸੀਂ ਜਾਂਦੇ ਹਾਂ, ਉਹ ਕਹਿੰਦੇ ਹਨ ਕਿ ਸਾਡੀ ਵੀ ਜ਼ਮੀਨ ਲੈ ਲਉ।

ਸ੍ਰੀ ਸਪੀਕਰ : **ਲਫ਼ਜ਼ ਐਕਸਪੰਜ ਕਰ ਦੇਣਾ।......(ਵਿਘਨ)

ਸਿੰਚਾਈ ਰਾਜ ਮੰਤਰੀ : ਤੁਹਾਨੂੰ ਡੋਗਰਾ ਸਾਹਿਬ, ਗੁੱਸਾ ਨਹੀਂ ਕਰਨਾ ਚਾਹੀਦਾ। ਜਿਹੜੀਆਂ ਗੱਲਾਂ ਜਾਇਜ਼ ਹਨ, ਉਹ ਮੰਨ ਲੈਣੀਆਂ ਚਾਹੀਦੀਆਂ ਹਨ। ਤੁਸੀਂ ਏਨਾ ਸਮਾਂ ਰਾਜ ਕੀਤਾ, ਜੇ ਕੋਈ ਨੇਕ ਨੀਤੀ ਨਾਲ ਰਾਜ ਕਰਦੇ, ਲੋਕਾਂ ਦੀ ਡਿਵੈਲਪਮੈਂਟ ਕਰਾਉਂਦੇ ਤਾਂ ਪੰਜਾਬ ਨੂੰ ਕੋਈ ਸਮੱਸਿਆ ਨਹੀਂ ਸੀ ਹੋਣੀ ਅਤੇ ਪੰਜਾਬ ਦੇ ਸਾਰੇ ਮਸਲੇ ਹੱਲ ਹੋ ਜਾਣੇ ਚਾਹੀਦੇ ਸੀ। ਜੋ, ਹੁਣ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਫੈਸਲਾ ਕੀਤਾ ਹੈ, ਅਸੀਂ ਪਾਣੀ ਵੀ ਦੇਣਾ ਹੈ, ਨਹਿਰਾਂ ਵੀ ਬਣਾਉਣੀਆਂ ਹਨ, ਕੰਢੇ ਵੀ ਤਕੜੇ ਕਰਨੇ ਹਨ, ਨਵੀਆਂ ਨਹਿਰਾਂ ਵੀ ਪੁੱਟਣੀਆਂ ਹਨ, ਡਰੇਨਾਂ ਦੀ ਸਫ਼ਾਈ ਵੀ ਕਰਨੀ ਹੈ। ਇਨ੍ਹਾਂ ਨੇ ਨਾ ਕਿਸੇ ਡਰੇਨ ਦੀ ਸਫ਼ਾਈ ਕੀਤੀ ਹੈ .....(ਵਿਘਨ) ..ਸਾਰਾ ਕੁਝ ਹੋ ਹੀ ਜਾਣਾ ਹੈ, ਪਤਾ ਲੱਗ ਜਾਣਾ ਹੈ। ਪਾਣੀ ਪੁਲਾਂ ਹੇਠ ਦੀ ਲੰਘਣਾ ਹੈ। ਪਹਿਲੀ ਪਾਰਲੀਮੈਂਟ ਦੀ ਇਲੈਕਸ਼ਨ ਹੋਈ, ਤੁਸੀਂ 11 ਰਹਿ ਗਏ.........।

---

** Expunged as ordered by the Chair.

ਸ਼੍ਰੀ ਹਰਮਿੰਦਰ ਸਿੰਘ ਜੱਸੀ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

ਸਿੰਚਾਈ ਰਾਜ ਮੰਤਰੀ : ਇਲੈਕਸ਼ਨਾਂ ਕਰਵਾਉਣ ਨੂੰ ਅਸੀਂ ਨਹੀਂ ਕਿਹਾ, ਡੋਗਰਾ ਸਾਹਿਬ ਨੇ ਕਿਹਾ ਹੈ । ਇਲੈਕਸ਼ਨਾਂ ਤਾਂ ਆਪਾਂ ਬੜੀਆਂ ਕਰ-ਕਰ ਦੇਖੀਆਂ ਹਨ । ਪਹਿਲਾਂ ਪਾਰਲੀਮੈਂਟ ਦੀ ਇਲੈਕਸ਼ਨ ਦੇਖੀ ਹੈ, ਫਿਰ ਅਸੰਬਲੀ ਦੀ ਦੇਖੀ ਹੈ, ਫਿਰ ਪਾਰਲੀਮੈਂਟ ਦੀ ਦੇਖੀ । ਹੁਣ ਫਿਰ ਹੋ ਜਾਣਗੀਆਂ । ਇਲੈਕਸ਼ਨਾਂ ਕਿਤੇ ਨਹੀਂ ਜਾਂਦੀਆਂ । ਤੁਹਾਡਾ ਇਹ ਚਾਅ ਵੀ ਪੂਰਾ ਕਰ ਦੇਵਾਂਗੇ ਪਰ ਇਹ ਇਲੈਕਸ਼ਨਾਂ ਦਾ ਕੋਈ ਇਸ਼ਾ ਨਹੀਂ ਹੈ । ਮੈਂ ਆਪਣੀਆਂ ਮੰਗਾਂ ਦੀਆਂ ਗੱਲਾਂ ਕਰ ਰਿਹਾ ਹਾਂ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਿੱਚ ਜਿਹੜੀ ਪਾਵਰ ਦੀ ਗੱਲ ਕੀਤੀ ਹੈ, ਅਸੀਂ ਦੋ ਹੋਰ ਯੂਨਿਟ ਲਾ ਰਹੇ ਹਾਂ । ਇੱਕ ਲਹਿਰਾ ਮੁਹੱਬਤ ਚੱਲ ਪੈਣਾ ਹੈ । ਦੂਜਾ ਗੋਇੰਦਵਾਲ ਸਾਹਿਬ ਲਾ ਰਹੇ ਹਾਂ । ਇਸ ਨਾਲ ਬਿਜਲੀ ਦੀ ਸਮੱਸਿਆ ਛੇਤੀ ਹੱਲ ਹੋ ਜਾਵੇਗੀ । ਹੁਣ ਬਿਜਲੀ ਲੋਕਾਂ ਵਾਸਤੇ ਬਹੁਤ ਜ਼ਰੂਰੀ ਹੈ । ਹੁਣ ਰੋਟੀ ਤੋਂ ਬਿਨਾਂ ਬੰਦਾ ਕੁਝ ਦੇਰ ਲਈ ਰਹਿ ਜਾਵੇਗਾ ਪਰ ਬਿਜਲੀ ਬਿਨਾਂ ਜਿਊਂਦਾ ਨਹੀਂ ਰਹਿ ਸਕਦਾ । ਇਸ ਕਰਕੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਥੱਲੇ ਬੜੀ ਯਤਨਸ਼ੀਲ ਹੈ ਕਿ ਲੋਕਾਂ ਨੂੰ ਸਾਰੀਆਂ ਸੁਖ ਸਹੂਲਤਾਂ ਦਿੱਤੀਆਂ ਜਾਣ । ਬਿਜਲੀ ਏਨੀ ਪੈਦਾ ਕੀਤੀ ਜਾਵੇਗੀ ਕਿ ਨਾਲ ਦੇ ਸੂਬਿਆਂ ਦੇ ਵਿੱਚ ਵੀ ਵੇਚ ਦਿੱਤੀ ਜਾਵੇ । ਅਸੀਂ ਰਿਫਾਈਨਰੀ ਲਿਆਂਦੀ ਹੈ । ਉਸ ਵਿੱਚ ਵੀ 700 ਮੈਗਾਵਾਟ ਦਾ ਥਰਮਲ ਪਲਾਂਟ ਲੱਗਣਾ ਹੈ । ਉਸ ਵਿਚੋਂ ਵੀ ਬਿਜਲੀ ਪੈਦਾ ਹੋਣੀ ਹੈ । 200-250 ਮੈਗਾਵਾਟ ਉਹ ਰਿਫਾਈਨਰੀ ਵਰਤੇਗੀ ਬਾਕੀ ਦੂਸਰੀ ਸਟੇਟ ਨੂੰ ਦੇਣੀ ਹੈ । ਸ਼ਾਹਪੁਰ ਕੰਡੀ ਪ੍ਰੋਜੈਕਟ ਹੈ, ਨੀਂਹ ਪੱਥਰ ਤਾਂ ਤੁਸੀਂ ਉਥੇ ਵੀ ਰੱਖਿਆ ਹੈ । ਤੁਹਾਡੇ ਟਾਈਮ ਵਿੱਚ ਸ੍ਰੀ ਨਰਸਿਮ੍ਹਾ ਰਾਉ ਦਾ ਰੱਖਿਆ ਹੈ । ਬੜਾ ਪੁਰਾਣਾ ਰੱਖਿਆ ਹੈ ਪਰ ਫਿਰ ਵੀ ਕੰਮ ਤਾਂ ਸ਼ੁਰੂ ਹੋਇਆ ਨਹੀਂ ..... (ਵਿਘਨ) .... ਪੈਸੇ ਤਾਂ ਹੁਣ ਅਸੀਂ ਕੱਢੇ ਹਨ । ਡੋਗਰਾ ਸਾਹਿਬ, ਪੱਥਰਾਂ ਨਾਲ ਕੰਮ ਨਹੀਂ ਬਣਦੇ । ਸਾਰੇ ਪੰਜਾਬ ਵਿੱਚ ਇੱਕ ਦਿਨ ਵਿੱਚ ਹੀ ਪੱਥਰ ਲਾ ਲਉ, ਡਿਵੈਲਪਮੈਂਟ ਨਾਲ ਗੱਲ ਬਣਨੀ ਹੈ । ਪੱਥਰ ਲਾਉਣ ਨਾਲ ਡਿਵੈਲਪਮੈਂਟ ਨਹੀਂ ਹੋ ਜਾਂਦੀ ।

ਸ਼੍ਰੀ ਰਮੇਸ਼ ਚੰਦਰ ਡੋਗਰਾ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

ਸਿੰਚਾਈ ਰਾਜ ਮੰਤਰੀ : ਚਲੋ, ਇਨ੍ਹਾਂ ਦੀ ਗੱਲ ਹੈ, ਇਨ੍ਹਾਂ ਨੇ ਹੁਣ ਮੰਨਣੀ ਤਾਂ ਹੈ ਨਹੀਂ । ਮੈਂ ਨਾ ਮਾਨੂੰ । ਉਹ ਨਟ ਵਿਚਾਰਾ ਡਿੱਗਣ ਵਾਲਾ ਸੀ, ਉਹ ਕਹਿੰਦੇ ਰਹੇ ਮੈਂ ਨਾ ਮਾਨੂੰ ਇਨ੍ਹਾਂ ਦੀ ਗੱਲ ਤਾਂ ਇਵੇਂ ਹੀ ਰਹਿੰਦੀ ਹੈ । ਆਪ ਇਨ੍ਹਾਂ ਨੇ ਕੁਝ ਕਰਨਾ ਨਹੀਂ ਦੂਜੇ ਦਾ ਕਰਿਆ ਜਰਨਾ ਨਹੀਂ । ਕੁਝ ਗੱਲਾਂ ਇਹੋ ਜਿਹੀਆਂ ਵੀ ਆਈਆਂ ਕਿ ਕਿਸਾਨ

**Expunged as ordered by the Chair.

[ਸਿੰਚਾਈ ਰਾਜ ਮੰਤਰੀ]

ਨੂੰ ਮੁਆਮਲਾ ਮੁਆਫ਼ ਕਰਨਾ ਠੀਕ ਨਹੀਂ ਸੀ ਪਰ ਸਾਡੇ ਕੋਲ ਪੰਜਾਬ ਦੀ ਸਰਕਾਰ ਕੋਲ ਹੋਰ ਕੋਈ ਸਹੂਲਤਾਂ ਦੇਣ ਨੂੰ ਚਾਰਾ ਵੀ ਨਹੀਂ ਸੀ । ਜੋ ਭਾਅ ਬੰਨ੍ਹੇ ਜਾਂਦੇ ਹਨ, ਉਹ ਵੀ ਸੈਂਟਰ ਦੀ ਸਰਕਾਰ ਬੰਨਦੀ ਹੈ । ਜਿਹੜੀਆਂ ਚੀਜ਼ਾਂ ਕਿਸਾਨ ਵਰਤਦਾ ਹੈ, ਉਹ ਵੀ ਸੈਂਟਰ ਦੀ ਸਰਕਾਰ ਕੋਲੋਂ ਆਉਂਦੀਆਂ ਹਨ । ਭਾਅ ਉਹ ਫਿਕਸ ਕਰਦੇ ਹਨ । ਸਾਡੇ ਕੋਲ ਇਕੋ ਚੀਜ਼ ਹੀ ਸੀ, ਜਿਹੜੀ ਅਸੀਂ ਕਿਸਾਨ ਨੂੰ ਦੇ ਸਕਦੇ ਸੀ । ਕਿਉਂਕਿ ਕਿਸਾਨ ਨੇ ਬਹੁਤ ਮਿਹਨਤ ਕੀਤੀ ਹੈ । ਜਿਹੜੀ ਪਿਛਲੇ ਸਮਿਆਂ ਦੇ ਵਿੱਚ ਇਨ੍ਹਾਂ ਦੀਆਂ ਗੌਰਮਿੰਟਾਂ ਦੇ ਸਮੇਂ ਵਿੱਚ ਅਸੀਂ ਅਮਰੀਕਾ ਤੋਂ ਪੀ. ਐਲ. 480 ਦੇ ਤਹਿਤ ਸੜੀ ਜਿਹੀ ਕਣਕ ਮੰਗਾਉਂਦੇ ਰਹੇ ਹਾਂ, ਹਿੰਦੁਸਤਾਨ ਅਮਰੀਕਾ ਦੇ ਅੱਗੇ ਝੋਲੀਆਂ ਅੱਡਦਾ ਰਿਹਾ ਹੈ, ਉਸ ਤੋਂ ਪੰਜਾਬ ਦੇ ਕਿਸਾਨਾਂ ਨੇ ਸਾਰੇ ਦੇਸ਼ ਨੂੰ ਛੁਟਕਾਰਾ ਦਿਵਾਇਆ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ । ਇਹ ਮਾਣ ਵੀ ਕਾਂਗਰਸ ਨੂੰ ਜਾਂਦਾ ਹੈ । ਦੋ ਸਾਲਾਂ ਵਿੱਚ ਇਨ੍ਹਾਂ ਨੇ ਨਹੀਂ ਕਰ ਲਿਆ ਸਾਰਾ ਕੰਮ ।

**ਸਿੰਚਾਈ ਰਾਜ ਮੰਤਰੀ** : ਪਹਿਲਾਂ ਵੀ ਸਾਡੀਆਂ ਸਰਕਾਰਾਂ ਰਹੀਆਂ ਹਨ । ਐਵੇਂ ਹੀ ਨਾ ਬਿਲਕੁਲ ਹੀ ਠੱਗੀ ਕਰੀ ਜਾਓ । ਅੱਛਾ, ਮੈਂ ਦੱਸ ਰਿਹਾ ਸੀ ਕਿ ਕਿਸਾਨ ਨੇ ਬਹੁਤ ਮਿਹਨਤ ਕੀਤੀ, ਪਰ ਉਸ ਦੇ ਪੱਲੇ ਕੁਝ ਰਿਹਾ ਨਹੀਂ । ਇਸ ਕਰਕੇ ਅਸੀਂ ਫੈਸਲਾ ਕੀਤਾ ਕਿ ਕਿਸਾਨ ਨੂੰ ਪਾਣੀ ਚਾਹੇ ਟਿਊਬਵੈੱਲ ਰਾਹੀਂ ਆਉਂਦਾ ਹੈ, ਚਾਹੇ ਮੋਘੇ ਰਾਹੀਂ ਆਉਂਦਾ ਹੈ, ਉਹ ਅਸੀਂ ਮੁਫ਼ਤ ਦੇਈਏ । ਜਿੰਨੀ ਕੁ ਅਸੀਂ ਕਿਸਾਨ ਦੀ ਮੱਦਦ ਕਰ ਸਕਦੇ ਹਾਂ, ਉਨੀ ਕੁ ਜ਼ਰੂਰ ਕਰੀਏ । ਭਾਵੇਂ ਭਾਅ ਵਧਾਏ, ਹੋਰ ਗੱਲਾਂ ਕੀਤੀਆਂ ਪਰ ਅਸੀਂ ਕਿਸਾਨ ਦਾ ਪਾਣੀ ਫਰੀ ਕੀਤਾ ਹੈ । ਅੱਜ ਵੀ ਜੇ ਸਾਡੇ ਸਾਹਮਣੇ ਵਾਲੇ ਵੀਰਾਂ ਨੂੰ ਇਹ ਗੱਲ ਚੰਗੀ ਨਹੀਂ ਲੱਗਦੀ ਜਾਂ ਤੁਸੀਂ ਚਾਹੁੰਦੇ ਹੋ ਕਿ ਇਸ ਨੂੰ ਦੁਬਾਰਾ ਰਿਵਿਊ ਕਰੀਏ ਤਾਂ ਤੁਸੀਂ ਲਿਖ ਕੇ ਦੇ ਦਿਉ, ਅਸੀਂ ਉਸ ਗੱਲ ਦੇ ਉੱਤੇ ਰਿਵਿਊ ਕਰ ਲਵਾਂਗੇ ਨਹੀਂ ਤਾਂ ਜੋ ਅਸੀਂ ਕੀਤਾ ਹੈ, ਠੀਕ ਕੀਤਾ ਹੈ । ਇਹ ਤਾਂ ਅਸੀਂ ਬੜਾ ਸੋਚ ਸਮਝ ਕੇ ਕੀਤਾ ਹੈ, ਕਿਸਾਨਾਂ ਦੇ ਭਲੇ ਲਈ ਕੀਤਾ ਹੈ । ਇਹ ਫਾਇਦਾ ਕਿਸਾਨਾਂ ਨੂੰ ਹੋਇਆ ਹੈ, ਇਸ ਦੀ ਤਾਂ ਤੁਹਾਨੂੰ ਕੋਈ ਤਕਲੀਫ ਨਹੀਂ ਹੋਣੀ ਚਾਹੀਦੀ । ਛੋਟੇ ਕਿਸਾਨਾਂ ਦੇ ਭਲੇ ਦੀ ਗੱਲ ਕੀਤੀ ਹੈ, ਤੁਹਾਨੂੰ ਸਾਰਿਆਂ ਨੂੰ ਇਸ ਨੂੰ ਵੈਲਕਮ ਕਰਨਾ ਚਾਹੀਦਾ ਹੈ । ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਕਿਉਂਕਿ ਸਮਾਂ ਪਹਿਲਾਂ ਹੀ ਕਾਫੀ ਹੋ ਗਿਆ ਹੈ, ਇਨ੍ਹਾਂ ਡਿਮਾਂਡਾਂ ਦੇ ਉਤੇ ਤੁਸੀਂ ਜੋ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ।

**ਜਨ ਸਿਹਤ ਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ਼ ਕਲੈਰੀਫਿਕੇਸ਼ਨ ਹੈ । ਇਥੇ ਗੱਲ ਹੋਈ ਹੈ ਕਿ ਅੰਗਰੇਜ਼ੀ ਨਹੀਂ ਵਰਤਣੀ ਚਾਹੀਦੀ, ਪੰਜਾਬੀ ਵਰਤਣੀ ਚਾਹੀਦੀ ਹੈ । ਪਰ ਭੈਣ ਲਕਸ਼ਮੀ ਕਾਂਤਾ ਚਾਵਲਾ ਜੀ ਤਾਂ ਹਿੰਦੀ ਦੇ ਵਿੱਚ ਬੋਲਦੇ ਹਨ । ਪੰਜਾਬੀ ਦੇ ਹਮੇਸ਼ਾ ਦੋ ਮਤਲਬ ਨਿਕਲਦੇ ਹਨ । ਜਿਸ ਤਰ੍ਹਾਂ** ਇਸ ਦਾ ਤਾਂ ਬਰਤਨ ਮਾਂਜਣ ਬਾਰੇ ਵੀ ਅਰਥ ਨਿਕਲਦਾ ਹੈ, ਹੋਰ ਵੀ ਅਰਥ ਨਿਕਲਦਾ ਹੈ । ਇਸੇ ਤਰ੍ਹਾਂ ਫਰਾਡ ਸ਼ਬਦ ਹੈ, ਇਹ ਕਹਿੰਦੇ ਹਨ ਕਿ ਅਨਪਾਰਲੀਮੈਂਟਰੀ ਹੈ ।

**Expunged as ordered by the Chair.

ਸ੍ਰੀ ਸਪੀਕਰ : ਫਰਾਡ ਸ਼ਬਦ ਅਨਪਾਰਲੀਮੈਂਟਰੀ ਨਹੀਂ ਹੈ ।

ਜਨ ਸਿਹਤ ਤੇ ਸ਼ਹਿਰੀ ਹਵਾਬਾਜ਼ੀ ਮੰਤਰੀ : ਪੰਜਾਬੀ ਬੜੀ ਮਿੱਠੀ ਬੋਲੀ ਹੈ । ਇਸਦੇ ਹਮੇਸ਼ਾ ਦੋ ਅਰਥ ਨਿਕਲਦੇ ਹਨ । (ਹਾਸਾ)

ਸ੍ਰੀ ਸਪੀਕਰ : ਜੇ ਸਦਨ ਦੀ ਸਹਿਮਤੀ ਹੋਵੇ ਤਾਂ ਸਾਰੀਆਂ ਮੰਗਾਂ ਸਦਨ ਦੀ ਵੋਟ ਲਈ ਇਕੱਠੀਆਂ ਹੀ ਰੱਖ ਦਿੱਤੀਆਂ ਜਾਣ । (ਆਵਾਜ਼ਾਂ : ਹਾਂ ਜੀ, ਹਾਂ ਜੀ)

ਸ੍ਰੀ ਸਪੀਕਰ : ਪ੍ਰਸ਼ਨ ਹੈ :–

ਮੰਗ ਨੰ: 15

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 6,80,70,24,000 ਰੁਪਏ ਅਤੇ ਪੂੰਜੀਗਤ ਲੇਖੇ ਤੇ 11,35,83,91,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999–2000 ਲਈ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਆਉਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 12

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,30,84,25,000 ਰੁਪਏ ਅਤੇ ਪੂੰਜੀਗਤ ਲੇਖੇ ਤੇ 56,68,54,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999–2000 ਲਈ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਆਉਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 5

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 14,20,71,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,38,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999–2000 ਲਈ ਸਿਖਿਆ ਦੇ ਸਬੰਧ ਵਿਚ ਆਉਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 29

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,25,16,89,000 ਰੁਪਏ ਅਤੇ ਪੂੰਜੀਗਤ ਲੇਖੇ ਤੇ 12,79,75,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999–2000 ਲਈ ਟਰਾਂਸਪੋਰਟ ਦੇ ਸਬੰਧ ਵਿਚ ਆਉਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

---

ਸ਼੍ਰੀ ਸਪੀਕਰ : ਸਦਨ ਮੰਗਲਵਾਰ, ਮਿਤੀ 30 ਮਾਰਚ, 1999 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ ।

| | |
|---|---|
| * 6.38 ਵਜੇ ਸ਼ਾਮ | (ਇਸ ਉਪਰੰਤ ਸਦਨ ਮੰਗਲਵਾਰ, ਮਿਤੀ 30 ਮਾਰਚ, 1999 ਦੇ 2.00 ਵਜੇ ਬਾਅਦ ਦੁਪਹਿਰ ਤੱਕ *ਸਥੱਗਿਤ ਹੋ ਗਿਆ) । |

———

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—3845—7-99/305 (ਆਫਸੈਟ ਪੇਪਰ)

# PUNJAB VIDHAN SABHA

## DEBATES

*30th March, 1999*

Vol. VII—No. 13

OFFICIAL REPORT



CONTENTS

*Tuesday, the 30th March, 1999*




**Punjab Vidhan Sabha Secretariat, Chandigarh.**

Price Rs.... ..

— 0 —

PUNJAB VIDHAN SABHA

Tuesday the 30th March, 1999

The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.00 P.M. (Mr. Speaker, (Sardar Charnjit Singh Atwal) in the Chair

———

## POSTPONED STARRED QUESTIONS AND ANSWERS

### ਖਰੂਦ ਮਾਰਨ ਵਾਲਿਆਂ ਦੇ ਵਿਰੁੱਧ ਕਾਰਵਾਈ

*1381. 1. ਕਾਮਰੇਡ ਅਜੈਬ ਸਿੰਘ ਰੌਂਤਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ

2. ਕਾਮਰੇਡ ਹਰਦੇਵ ਸਿੰਘ ਅਰਸ਼ੀ

(ੳ) ਕੀ ਜਨਵਰੀ, 1999 ਦੇ ਮਹੀਨੇ ਦੌਰਾਨ ਜ਼ਿਲ੍ਹਾ ਬਠਿੰਡਾ ਵਿਚ ਸੈਂਕੜੇ ਖਰਗੋਸ਼ ਮਾਰਨ ਦੀ ਕੋਈ ਘਟਨਾ ਵਾਪਰੀ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਖਰਗੋਸ਼ ਮਾਰਨ ਵਾਲਿਆਂ ਦੇ ਵਿਰੁੱਧ ਕੋਈ ਕੇਸ ਦਰਜ ਕੀਤੇ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਜ਼ਾਬਤਾ ਫੌਜਦਾਰੀ ਸੰਘਤਾ ਦੀਆਂ ਕਿਹੜੀਆਂ-ਕਿਹੜੀਆਂ ਧਾਰਾਵਾਂ ਹੇਠ ਕੇਸ ਦਰਜ ਕੀਤੇ ਗਏ ਹਨ ਅਤੇ ਕਸੂਰਵਾਰ ਪਾਏ ਗਏ ਸ਼ਿਕਾਰੀਆਂ ਦੇ ਨਾਂ ਅਤੇ ਪਤੇ ਕੀ-ਕੀ ਹਨ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਸਪੀਕਰ ਸਾਹਿਬ, ਮੈਂ ਰਿਵਾਈਜ਼ਡ ਰਿਪਲਾਈ ਦੇ ਰਿਹਾ ਹਾਂ, ਸ਼ਾਇਦ ਇਸ ਦੀ ਕਾਪੀ ਮੈਂਬਰ ਸਾਹਿਬ ਨੂੰ ਮਿਲ ਗਈ ਹੋਵੇਗੀ ।

(ੳ) ਹਾਂ ਜੀ ।

(ਅ) ਮੁਕੱਦਮਾ ਨੰ: 10, ਮਿਤੀ 25.1.99 ਅ/ਧ 428 ਹਿੰਦ ਦੰਡਾਵਲੀ, ਥਾਣਾ ਰਾਮਾ, ਜ਼ਿਲ੍ਹਾ ਬਠਿੰਡਾ ਵਿਚ ਅੰਗਰੇਜ਼ੀ ਅਖ਼ਬਾਰ "ਦੀ ਟ੍ਰਿਬਿਊਨ" ਮਿਤੀ 24.1.99 ਵਿਚ ਛਪੀ ਖ਼ਬਰ ਦੇ ਆਧਾਰ ਤੇ ਦਰਜ ਕੀਤਾ ਗਿਆ, ਜਿਸ ਵਿਚ ਪੁਲਿਸ ਤਫ਼ਤੀਸ਼ ਦੇ ਆਧਾਰ ਤੇ 15 ਵਿਅਕਤੀ ਦੋਸ਼ੀ ਪਾਏ ਗਏ ਹਨ । ਦੋਸ਼ੀਆਂ ਦੀ ਸੂਚੀ ਅਨੁਲੱਗ 'ੳ' ਤੇ ਉਪਲੱਬਧ ਹੈ ।

## ਅਨੁਲੱਗ 'ੳ'

| ਲੜੀ ਨੰ: | ਨਾਂ ਅਤੇ ਪਤਾ |
|---|---|
| 1. | ਨਰਿੰਦਰ ਸਿੰਘ ਸਪੁੱਤਰ ਸ੍ਰੀ ਬਲਬੀਰ ਸਿੰਘ, ਪਿੰਡ ਰੁਲਦੂ ਪੱਕਾ, ਜ਼ਿਲ੍ਹਾ ਬਠਿੰਡਾ। |
| 2. | ਕੌੜ ਸਿੰਘ ਪੁੱਤਰ ਫਤਿਹ ਸਿੰਘ, ਪਿੰਡ ਪਥਰਾਲਾ, ਜ਼ਿਲ੍ਹਾ ਬਠਿੰਡਾ। |
| 3. | ਨੱਥੂ ਸਿੰਘ ਪੁੱਤਰ ਸ੍ਰੀ ਜਗੀਰ ਸਿੰਘ, ਪਿੰਡ ਪਥਰਾਲਾ, ਜ਼ਿਲ੍ਹਾ ਬਠਿੰਡਾ। |
| 4. | ਟਿਦਰ ਨਾਥ ਸਪੁੱਤਰ ਬੁਧੂ ਨਾਥ, ਪਿੰਡ ਪੰਨੀਵਾਲਾ ਮੋਟ, ਜ਼ਿਲ੍ਹਾ ਸਿਰਸਾ। |
| 5. | ਭੂਰ ਸਿੰਘ ਸਪੁੱਤਰ ਸ੍ਰੀ ਅਜਮੇਰ ਸਿੰਘ, ਪਿੰਡ ਰੁਲਦੂ ਵਾਲਾ, ਜ਼ਿਲ੍ਹਾ ਬਠਿੰਡਾ। |
| 6. | ਪਰਮਿੰਦਰ ਸਿੰਘ ਸਪੁੱਤਰ ਲੱਖਾ ਸਿੰਘ, ਪਿੰਡ ਰੁਲਦੂ ਵਾਲਾ, ਜ਼ਿਲ੍ਹਾ ਬਠਿੰਡਾ। |
| 7. | ਗਾਨਾ ਸਿੰਘ ਸਪੁੱਤਰ ਸ੍ਰੀ ਅਜੈਬ ਸਿੰਘ, ਪਿੰਡ ਪਥਰਾਲਾ, ਜ਼ਿਲ੍ਹਾ ਬਠਿੰਡਾ। |
| 8. | ਬਰਾੜ ਸਿੰਘ ਸਪੁੱਤਰ ਸ੍ਰੀ ਮਿਠੂ ਸਿੰਘ, ਪਿੰਡ ਸੇਖੂ, ਜ਼ਿਲ੍ਹਾ ਬਠਿੰਡਾ। |
| 9. | ਬਿੰਦਰ ਸਿੰਘ ਸਪੁੱਤਰ ਗੁਰਦਿਆਲ ਸਿੰਘ ਪਿੰਡ ਸੇਖੂ, ਜ਼ਿਲ੍ਹਾ ਬਠਿੰਡਾ। |
| 10. | ਸੋਹਣ ਸਿੰਘ ਸਪੁੱਤਰ ਕੜਾਕਾ ਸਿੰਘ, ਪਿੰਡ ਸ਼ੇਰਗੜ੍ਹ, ਜ਼ਿਲ੍ਹਾ ਬਠਿੰਡਾ। |
| 11. | ਕਾਕਾ ਸਿੰਘ ਸਪੁੱਤਰ ਸ੍ਰੀ ਨਗਿੰਦਰ ਸਿੰਘ, ਪਿੰਡ ਰੁਲਦੂ ਪੱਕਾ, ਜ਼ਿਲ੍ਹਾ ਬਠਿੰਡਾ। |
| 12. | ਘੁੱਡਾ ਸਿੰਘ ਸਪੁੱਤਰ ਸ੍ਰੀ ਰੁਲਿਆ ਸਿੰਘ, ਪਿੰਡ ਚੋਰਮਾਰ, ਜ਼ਿਲ੍ਹਾ ਸਿਰਸਾ। |
| 13. | ਬਲਦੇਵ ਸਿੰਘ ਸਪੁੱਤਰ ਸ੍ਰੀ ਜੁਗਿੰਦਰ ਸਿੰਘ, ਪਿੰਡ ਸੰਗਰੂਰ, ਜ਼ਿਲ੍ਹਾ ਸੰਗਰੂਰ। |
| 14. | ਬੌਬੀ ਸਿੱਧੂ ਸਪੁੱਤਰ ਸ੍ਰੀ ਰਣਜੀਤ ਸਿੰਘ, ਪ੍ਰਧਾਨ ਰੇਸ ਕੋਰਸ ਕਲੱਬ, ਪਿੰਡ ਪਥਰਾਲਾ, ਜ਼ਿਲ੍ਹਾ ਬਠਿੰਡਾ। |
| 15 | ਗੜ੍ਹ ਚੇਅਰਮੈਨ ਉਰਫ ਬੀਰ ਦਵਿੰਦਰ ਸਿੰਘ ਸਪੁੱਤਰ ਸ੍ਰੀ ਕਰਤਾਰ ਸਿੰਘ, ਪਿੰਡ ਕਣਕਵਾਲ, ਜ਼ਿਲ੍ਹਾ ਬਠਿੰਡਾ। |

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਜੋ ਰਿਵਾਈਜ਼ਡ ਰਿਪਲਾਈ ਮਿਲਿਆ ਹੈ, ਠੀਕ ਹੈ ਜੀ। ਧੰਨਵਾਦ।

**ਸ੍ਰੀ ਸਪੀਕਰ** : ਅਗਲਾ ਸਵਾਲ।

---

## ਪਹਿਲਤਾ ਨੰ: 1 ਦੇ ਆਧਾਰ ਤੇ ਨੌਕਰੀਆਂ ਮੁਹੱਈਆ ਕਰਨਾ

*1360. ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 1998 ਦੌਰਾਨ ਕਿਸੇ ਵਿਅਕਤੀਆਂ ਦੀਆਂ ਪਹਿਲਤਾ ਨੰ : 1 ਦੇ ਆਧਾਰ ਤੇ ਨੌਕਰੀਆਂ ਲਈ ਦਿੱਤੀਆਂ ਗਈਆਂ ਦਰਖਾਸਤਾਂ ਇਸ ਲਈ ਅਸਵੀਕਾਰ ਕਰ ਦਿੱਤੀਆਂ ਗਈਆਂ ਸਨ ਕਿ ਉਨ੍ਹਾਂ ਨੇ ਕਾਫੀ ਲੰਮੇ ਸਮੇਂ ਤੋਂ ਬਾਅਦ ਬਿਨੈ-ਪੱਤਰ ਦਿੱਤੇ ਸਨ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਬਿਨੈਕਾਰਾਂ ਦੇ ਨਾਂ ਕੀ-ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਬਿਨੈਕਾਰਾਂ ਵਿਚੋਂ ਕਿਸੇ ਬਿਨੈਕਾਰਾਂ ਨੇ ਬੇਨਤੀ ਲਈ ਕਾਰਣ/ਆਧਾਰ ਦੇ ਕੇ ਆਪਣੇ ਕੇਸਾਂ ਦੀ ਨਜ਼ਰਸਾਨੀ ਕਰਨ ਲਈ ਲਿਖਤੀ ਬੇਨਤੀਆਂ ਕੀਤੀਆਂ ਹਨ, ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਬਿਨੈਕਾਰਾਂ ਦੇ ਨਾਂ ਅਤੇ ਪਤੇ ਕੀ-ਕੀ ਹਨ, ਕਿਸ-ਕਿਸ ਮਿਤੀ ਨੂੰ ਦਰਖਾਸਤਾਂ ਪੇਸ਼ ਕੀਤੀਆਂ ਗਈਆਂ ਸਨ ਅਤੇ ਉਨ੍ਹਾਂ ਬਿਨੈਕਾਰਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਦੇ ਕੇਸਾਂ ਦਾ ਫੈਸਲਾ ਹੋ ਚੁੱਕਾ ਹੈ ।

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਅਜਿਹੇ ਬਿਨੈਕਾਰਾਂ ਦੇ ਨਾਂ ਅਤੇ ਪਤੇ ਅਨੁਲੱਗ-I ਤੇ ਰੱਖੀ ਸਟੇਟਮੈਂਟ ਵਿਚ ਦਿੱਤੇ ਗਏ ਹਨ ।

(ਅ) ਅਨੁਲੱਗ-1 ਵਿਚ ਵਰਣਿਤ ਬਿਨੈਕਾਰਾਂ ਵਿਚੋਂ ਦੋ ਨੇ ਆਪਣੇ ਕੇਸਾਂ ਦੀ ਨਜ਼ਰਸਾਨੀ ਲਈ ਦਰਖਾਸਤਾਂ ਪੇਸ਼ ਕੀਤੀਆਂ ਸਨ ਜੋ ਸਬੰਧਤ ਡਿਪਟੀ ਕਮਿਸ਼ਨਰਾਂ ਵੱਲੋਂ ਰੱਦ ਕਰ ਦਿੱਤੀਆਂ ਗਈਆਂ ਹਨ । ਇਨ੍ਹਾਂ ਦਰਖਾਸਤਾਂ ਦਾ ਵਿਵਰਣ ਅਨੁਲੱਗ-II ਵਿਚ ਦਿੱਤਾ ਗਿਆ ਹੈ ।

### ਅਨੁਲੱਗ-I

ਸਾਲ 1998 ਦੌਰਾਨ ਜਿਨ੍ਹਾਂ ਵਿਅਕਤੀਆਂ ਦੀਆਂ ਪਹਿਲ ਦੇ ਆਧਾਰ ਤੇ ਕੈਟਾਗਰੀ ਨੰ: 1 ਅਧੀਨ ਨੌਕਰੀ ਲਈ ਦਰਖਾਸਤਾਂ ਪ੍ਰਾਪਤ ਹੋਈਆਂ ਸਨ ਅਤੇ ਇਸ ਲਈ ਅਸਵੀਕਾਰ ਕਰ ਦਿੱਤੀਆਂ ਸਨ ਕਿ ਉਨ੍ਹਾਂ ਨੇ ਕਾਫੀ ਲੰਮੇ ਸਮੇਂ ਤੋਂ ਬਾਅਦ ਬਿਨੈ ਪੱਤਰ ਦਿੱਤੇ ਸਨ, ਦੇ ਨਾਮ ਹੇਠ ਅਨੁਸਾਰ ਹਨ :

| ਲੜੀ ਨੰ: | ਨਾਮ | ਪੂਰਾ ਪਤਾ |
|---|---|---|
| 1. | ਮਿਸ ਸੁਖਵੰਤ ਕੌਰ ਪੁੱਤਰੀ ਸ਼੍ਰੀ ਹਰੀ ਸਿੰਘ | ਪਿੰਡ ਟੇਕਾਪੁਰ ਡਾਕ. ਖੇਬੇ ਰਾਜਪੂਤਾਂ ਤਹਿਸੀਲ ਬਾਬਾ ਬਕਾਲਾ ਜ਼ਿਲ੍ਹਾ ਅੰਮ੍ਰਿਤਸਰ । |
| 2. | ਸ਼੍ਰੀ ਲੱਖਾ ਸਿੰਘ ਪੁੱਤਰ ਸ਼੍ਰੀ ਅਜੀਤ ਸਿੰਘ | ਪਿੰਡ ਜਲਾਲ ਉਸਮਾ ਤਹਿ. ਬਾਬਾ ਬਕਾਲਾ ਜ਼ਿਲ੍ਹਾ ਅੰਮ੍ਰਿਤਸਰ । |

| ਲੜੀ ਨੰ: | ਨਾਮ | ਪੂਰਾ ਪਤਾ |
|---|---|---|
| 3. | ਸ੍ਰੀ ਕਸ਼ਮੀਰ ਸਿੰਘ ਪੁੱਤਰ ਸ੍ਰੀ ਸ਼ਿੰਗਾਰਾ ਸਿੰਘ | ਪਿੰਡ ਟਕਾਪੁਰ ਤਹਿਸੀਲ ਬਾਬਾ ਬਕਾਲਾ ਜ਼ਿਲਾ ਅੰਮ੍ਰਿਤਸਰ । |
| 4. | ਸ੍ਰੀ ਲਖਵੀਰ ਸਿੰਘ ਪੁੱਤਰ ਸ੍ਰੀ ਮੁੱਖਾ ਸਿੰਘ | ਪਿੰਡ ਅਮਰਕੋਟ ਤਹਿਸੀਲ ਪੱਟੀ ਜ਼ਿਲਾ ਅੰਮ੍ਰਿਤਸਰ । |
| 5. | ਸ੍ਰੀ ਗੁਰਦੇਵ ਸਿੰਘ ਪੁੱਤਰ ਸ੍ਰੀ ਬਲਦੇਵ ਸਿੰਘ | ਪਿੰਡ ਕਢੂ ਨੰਗਲ ਤਹਿਸੀਲ ਅਤੇ ਜ਼ਿਲਾ ਅੰਮ੍ਰਿਤਸਰ । |
| 6. | ਸ੍ਰੀਮਤੀ ਪ੍ਰਕਾਸ਼ ਕੌਰ ਵਿਧਵਾ ਸ੍ਰੀ ਜਿੰਦਾ ਸਿੰਘ | ਪਿੰਡ ਉਦੋਕੇ ਤਹਿਸੀਲ ਬਾਬਾ ਬਕਾਲਾ ਜ਼ਿਲਾ ਅੰਮ੍ਰਿਤਸਰ । |
| 7. | ਸ੍ਰੀ ਨਰੇਸ਼ ਕੁਮਾਰ ਪੁੱਤਰ ਸ੍ਰੀ ਓਮ ਪ੍ਰਕਾਸ਼ | ਪਿੰਡ ਪੰਡੋਰੀ ਬੜੈਚ ਤਹਿਸੀਲ ਅਤੇ ਜ਼ਿਲਾ ਅੰਮ੍ਰਿਤਸਰ । |
| 8. | ਸ੍ਰੀ ਦਿਲਬਾਗ ਸਿੰਘ ਪੁੱਤਰ ਸ੍ਰੀ ਮੋਹਣ ਸਿੰਘ | ਪਿੰਡ ਮਲ੍ਹੀਆਂ ਤਹਿਸੀਲ ਅਤੇ ਜ਼ਿਲਾ ਅੰਮ੍ਰਿਤਸਰ । |
| 9. | ਸ੍ਰੀ ਸੁਰਿੰਦਰ ਕੁਮਾਰ ਪੁੱਤਰ ਸ੍ਰੀ ਮਦਨ ਲਾਲ | ਪਿੰਡ ਪੰਡੋਰੀ ਬੜੈਚ ਤਹਿਸੀਲ ਅਤੇ ਜ਼ਿਲਾ ਅੰਮ੍ਰਿਤਸਰ । |
| 10. | ਸ੍ਰੀ ਸਰਬਜੀਤ ਸਿੰਘ ਪੁੱਤਰ ਸ੍ਰੀ ਇੰਦਰ ਸਿੰਘ | ਪਿੰਡ ਕੋਟਲਾ ਮੰਜਵਾਲ ਤਹਿਸੀਲ ਤੇ ਜ਼ਿਲਾ ਅੰਮ੍ਰਿਤਸਰ । |
| 11. | ਸ੍ਰੀ ਕੁਲਵਿੰਦਰ ਸਿੰਘ ਪੁੱਤਰ ਸ੍ਰੀ ਜਗਤਾਰ ਸਿੰਘ | ਪਿੰਡ ਬਾਸਰਕੇ ਗਿੱਲ, ਤਹਿਸੀਲ ਤੇ ਜ਼ਿਲਾ ਅੰਮ੍ਰਿਤਸਰ । |
| 12. | ਸ੍ਰੀਮਤੀ ਨਸੀਬ ਕੌਰ ਵਿਧਵਾ ਸ੍ਰੀ ਮਹਿੰਦਰ ਸਿੰਘ | ਪਿੰਡ ਬਾਠੂ ਤਹਿਸੀਲ ਬਾਬਾ ਬਕਾਲਾ ਜ਼ਿਲਾ ਅੰਮ੍ਰਿਤਸਰ । |
| 13. | ਸ੍ਰੀ ਗੁਰਮੀਤ ਸਿੰਘ ਪੁੱਤਰ ਸ੍ਰੀ ਦਰਸ਼ਨ ਸਿੰਘ | ਮਕਾਨ ਨੰ: ਗੋਬਿੰਦ ਨਗਰ ਗਲੀ ਨੰ: 3, ਸੁਲਤਾਨਵਿੰਡ ਰੋਡ, ਅੰਮ੍ਰਿਤਸਰ । |
| 14. | ਸ੍ਰੀ ਸਰਬਜੀਤ ਸਿੰਘ ਪੁੱਤਰ ਸ੍ਰੀ ਕਰਤਾਰ ਸਿੰਘ | ਪਿੰਡ ਵੇਈਂ ਪੂਈਂ ਤਹਿਸੀਲ ਤਰਨ ਤਾਰਨ ਜ਼ਿਲਾ ਅੰਮ੍ਰਿਤਸਰ । |

| ਲੜੀ ਨੰ: | ਨਾਮ | ਪੂਰਾ ਪਤਾ |
|---|---|---|
| 15. | ਸ਼੍ਰੀ ਨਿਰਮਲ ਸਿੰਘ ਪੁੱਤਰ ਸ਼੍ਰੀ ਜਗਿੰਦਰ ਸਿੰਘ | ਪਿੰਡ ਸਰਲੀ ਖੁਰਦ ਤਹਿਸੀਲ ਖਡੂਰ ਸਾਹਿਬ ਜ਼ਿਲ੍ਹਾ ਅੰਮ੍ਰਿਤਸਰ । |
| 16. | ਸ਼੍ਰੀ ਪਵਨ ਕੁਮਾਰ ਪੁੱਤਰ ਸ਼੍ਰੀ ਸਾਧੂ ਰਾਮ | ਪਿੰਡ ਧਰਦੇਉ ਤਹਿਸੀਲ ਬਾਬਾ ਬਕਾਲਾ ਜ਼ਿਲ੍ਹਾ ਅੰਮ੍ਰਿਤਸਰ । |
| 17. | ਮਿਸ ਅੰਜੂ ਬਾਲਾ ਪੁੱਤਰੀ ਸ਼੍ਰੀ ਪਸ਼ੋਤਮ ਲਾਲ | ਗਲੀ ਰਵੀਦਾਸ ਚਿੱਟਾ ਕਟੜਾ, ਅੰਮ੍ਰਿਤਸਰ । |
| 18. | ਸ਼੍ਰੀ ਸੁਰਖ਼ਜੀਤ ਸਿੰਘ ਪੁੱਤਰ ਸ਼੍ਰੀ ਸ਼ਿਗਾਰਾ ਸਿੰਘ | ਵਾਰਡ ਨੰ: 15 ਨੇੜੇ ਵਾਲੀਆ ਪੋਲਟਰੀ ਫ਼ਾਰਮ ਪੱਟੀ ਜ਼ਿਲ੍ਹਾ ਅੰਮ੍ਰਿਤਸਰ । |
| 19. | ਸ਼੍ਰੀ ਕਾਬਲ ਸਿੰਘ ਪੁੱਤਰ ਸ਼੍ਰੀ ਤਾਰਾ ਸਿੰਘ | ਪਿੰਡ ਵਰਪਾਲ ਪੱਤੀ ਪੁਰਾਣਾ ਉਦੀਆਂ ਖੂਹ ਜ਼ਿਲ੍ਹਾ ਅੰਮ੍ਰਿਤਸਰ । |
| 20. | ਸ਼੍ਰੀ ਹਰਜਿੰਦਰ ਸਿੰਘ ਪੁੱਤਰ ਸ਼੍ਰੀ ਇੰਦਰ ਸਿੰਘ | ਪਿੰਡ ਕੋਟਲਾ ਬਦੂਨਗੜ੍ਹ ਡਾਕ. ਜਬੋਵਾਲ ਤਹਿਸੀਲ ਬਾਬਾ ਬਕਾਲਾ ਜ਼ਿਲ੍ਹਾ ਅੰਮ੍ਰਿਤਸਰ । |
| 21. | ਮਿਸ ਗੁਰਮੀਤ ਕੌਰ ਪੁੱਤਰੀ ਸ਼੍ਰੀ ਮਿਲਖਾ ਸਿੰਘ | ਪਿੰਡ ਘਰਿਆਲਾ ਤਹਿਸੀਲ ਪੱਟੀ ਜ਼ਿਲ੍ਹਾ ਅੰਮ੍ਰਿਤਸਰ । |
| 22. | ਸ਼੍ਰੀ ਹਰਦੇਵ ਸਿੰਘ ਪੁੱਤਰ ਸ਼੍ਰੀ ਮੋਹਣ ਸਿੰਘ | ਪਿੰਡ ਲਹੁਕਾ ਤਹਿਸੀਲ ਪੱਟੀ ਜ਼ਿਲ੍ਹਾ ਅੰਮ੍ਰਿਤਸਰ । |
| 23. | ਸ਼੍ਰੀ ਮੇਜਰ ਸਿੰਘ ਪੁੱਤਰ ਸ਼੍ਰੀ ਗੁਰਬਚਨ ਸਿੰਘ | ਪਿੰਡ ਰਾਜੋਕੇ ਤਹਿਸੀਲ ਪੱਟੀ ਜ਼ਿਲ੍ਹਾ ਅੰਮ੍ਰਿਤਸਰ । |
| 24. | ਸ਼੍ਰੀ ਕੁਲਦੀਪ ਸਿੰਘ ਪੁੱਤਰ ਸ਼੍ਰੀ ਮੇਜਰ ਸਿੰਘ | ਪਿੰਡ ਨਾਗੋਕੇ ਤਹਿਸੀਲ ਖਡੂਰ ਸਾਹਿਬ ਜ਼ਿਲ੍ਹਾ ਅੰਮ੍ਰਿਤਸਰ । |
| 25. | ਸ਼੍ਰੀ ਅਨਿਲ ਕੁਮਾਰ ਪੁੱਤਰ ਸ਼੍ਰੀ ਬਹਾਰੀ ਲਾਲ | ਮਕਾਨ ਨੰ: 225/8 ਚਿੱਟਾ ਕਟੜਾ ਗਲੀ ਗੁਰੂ ਰਾਮਦਾਸ ਸਰਾਂ, ਅੰਮ੍ਰਿਤਸਰ । |
| 26. | ਸ਼੍ਰੀ ਸੁਰਜੀਤ ਕੁਮਾਰ ਪੁੱਤਰ ਸ਼੍ਰੀ ਸੰਤੋਖ ਦਾਸ | ਚਿੱਟਾ ਕਟੜਾ ਗਲੀ ਰਵੀਦਾਸ, ਅੰਮ੍ਰਿਤਸਰ । |
| 27. | ਸ਼੍ਰੀ ਮੁਕੇਸ਼ ਕੁਮਾਰ ਪੁੱਤਰ ਸ਼੍ਰੀ ਦੇਸ ਰਾਜ | ਪਿੰਡ ਅਜਨਾਲਾ ਨੇੜੇ ਸਰਕਾਰੀ ਲੜਕੀਆਂ ਪ੍ਰਾਇਮਰੀ ਸਕੂਲ ਜ਼ਿਲ੍ਹਾ ਅੰਮ੍ਰਿਤਸਰ । |

| ਲੜੀ ਨੰ: | ਨਾਮ | ਪੂਰਾ ਪਤਾ |
|---|---|---|
| 28. | ਸ੍ਰੀ ਸਮਸ਼ੇਰ ਸਿੰਘ ਪੁੱਤਰ ਸ੍ਰੀ ਕੁਲਵੰਤ ਸਿੰਘ | ਪਿੰਡ ਵਰਪਾਲ ਤਹਿਸੀਲ ਤੇ ਜ਼ਿਲ੍ਹਾ ਅੰਮ੍ਰਿਤਸਰ । |
| 29. | ਸ੍ਰੀ ਅਜੈਪਾਲ ਪੁੱਤਰ ਸ੍ਰੀ ਹੀਰਾ ਲਾਲ | ਪਿੰਡ ਅਲਾਵਲਪੁਰ ਜ਼ਿਲ੍ਹਾ ਜਲੰਧਰ । |
| 30. | ਸ੍ਰੀ ਧਿਆਨ ਸਿੰਘ ਪੁੱਤਰ ਸ੍ਰੀ ਹਰਨਾਮ ਸਿੰਘ | ਪਿੰਡ ਅੰਧਰੇਟਾ, ਡਾ. ਗਾਹਲੀਆਂ ਤਹਿਸੀਲ ਤੇ ਜ਼ਿਲ੍ਹਾ ਕਾਂਗੜਾ, ਹਿਮਾਚਲ ਪ੍ਰਦੇਸ਼ । |
| 31. | ਸ੍ਰੀ ਸਰਦਾਰਾ ਸਿੰਘ ਪੁੱਤਰ ਸ੍ਰੀ ਬਸੰਤ ਸਿੰਘ | ਪਿੰਡ ਲੋਹਲਾਂ ਡਾ: ਹਰਿਆਣਾ ਜ਼ਿਲ੍ਹਾ ਹੁਸ਼ਿਆਰਪੁਰ । |
| 32. | ਸ੍ਰੀ ਕੁਲਵੰਤ ਸਿੰਘ ਪੁੱਤਰ ਸ੍ਰੀ ਕਰਤਾਰ ਸਿੰਘ | ਪਿੰਡ ਭਰਕਣੀ, ਤਹਿਸੀਲ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ । |
| 33. | ਮਿਸ ਟਵਿੰਕਲ ਪੁੱਤਰੀ ਸ੍ਰੀ ਭਗਵਾਨ ਦਾਸ | ਵਾਸੀ ਮੋਗਾ । |
| 34. | ਸ੍ਰੀਮਤੀ ਸ਼ਾਂਤੀ ਦੇਵੀ ਵਿਧਵਾ ਸ੍ਰੀ ਪ੍ਰਲਾਦ ਰਾਏ | ਵਾਸੀ ਮੋਗਾ । |
| 35. | ਮਿਸ ਬਿੰਦਰਜੀਤ ਕੌਰ ਪੁੱਤਰੀ ਸ੍ਰੀ ਜਸਵੰਤ ਸਿੰਘ | ਕਾਹਨ ਸਿੰਘ ਵਾਲਾ, ਜ਼ਿਲ੍ਹਾ ਮੋਗਾ । |
| 36. | ਸ੍ਰੀ ਜਗਤਾਰ ਸਿੰਘ ਪੁੱਤਰ ਸ੍ਰੀ ਜਸਵੰਤ ਸਿੰਘ | ਵਾਸੀ ਮੋਗਾ । |
| 37. | ਸ੍ਰੀ ਅਵਤਾਰ ਸਿੰਘ ਪੁੱਤਰ ਸ੍ਰੀ ਨਾਜਰ ਸਿੰਘ | ਵਾਸੀ ਮੋਗਾ । |
| 38. | ਕੁਲਵਿੰਦਰ ਕੌਰ ਵਿਧਵਾ ਸ੍ਰੀ ਰਾਜ ਸਿੰਘ, ਸਰਬਜੀਤ ਕੌਰ ਪੁੱਤਰੀ ਸ੍ਰੀ ਰਾਜ ਸਿੰਘ | ਪਿੰਡ ਦੁਨੇਕੇ, ਜ਼ਿਲ੍ਹਾ ਮੋਗਾ । |
| 39. | ਸ੍ਰੀ ਪਵਨ ਕੁਮਾਰ ਪੁੱਤਰ ਸ੍ਰੀ ਸਤਦਰਸ਼ਨ | ਵਾਸੀ ਮੋਗਾ । |
| 40. | ਸ੍ਰੀ ਸੁਖਮੰਦਰ ਸਿੰਘ ਪੁੱਤਰ ਸ੍ਰੀ ਗੁਰਚਰਨ ਸਿੰਘ | ਵਾਸੀ ਰਾਮਾ, ਜ਼ਿਲ੍ਹਾ ਮੋਗਾ । |
| 41. | ਸ੍ਰੀ ਹੀਰਾ ਲਾਲ ਪੁੱਤਰ ਸ੍ਰੀ ਰਾਮ ਪ੍ਰਸਾਦ | ਵਾਸੀ ਸੋਸਨ, ਜ਼ਿਲ੍ਹਾ ਮੋਗਾ । |
| 42. | ਸ੍ਰੀਮਤੀ ਸੁਰਜੀਤ ਕੌਰ ਵਿਧਵਾ ਸ੍ਰੀ ਤਾਰਾ ਸਿੰਘ | ਕੋਟਲਾ ਰਾਏ ਕਾ, ਜ਼ਿਲ੍ਹਾ ਮੋਗਾ । |

## ਅਨੁਲੱਗ-II

ਸਾਲ 1998 ਦੌਰਾਨ ਜਿਨ੍ਹਾਂ ਵਿਅਕਤੀਆਂ ਦੀਆਂ ਪਹਿਲ ਦੇ ਆਧਾਰ ਤੇ ਕੈਟਾਗਰੀ ਨੰ: 1 ਅਧੀਨ ਨੌਕਰੀ ਲਈ ਅਰਜ਼ੀਆਂ ਕਾਫੀ ਲੰਮੇ ਸਮੇਂ ਬਾਅਦ ਪ੍ਰਾਪਤ ਹੋਣ ਕਾਰਣ ਅਸਵੀਕਾਰ ਕਰ ਦਿੱਤੀਆਂ ਗਈਆਂ ਸਨ, ਉਨ੍ਹਾਂ ਵਿਚੋਂ ਜਿਨ੍ਹਾਂ ਬਿਨੈਕਾਰਾਂ ਵਲੋਂ ਦੇਰੀ ਨਾਲ ਅਰਜ਼ੀ ਦੇਣ ਦੇ ਕਾਰਨ ਦੱਸਦੇ ਹੋਏ ਆਪਣੇ ਕੇਸਾਂ ਤੇ ਨਜ਼ਰਸਾਨੀ ਕਰਨ ਲਈ ਲਿਖਤੀ ਬੇਨਤੀਆਂ ਕੀਤੀਆਂ ਸਨ ਅਤੇ ਜਿਨ੍ਹਾਂ ਕੇਸਾਂ ਦੇ ਫੈਸਲੇ ਹੋ ਚੁੱਕੇ ਹਨ, ਦੇ ਨਾਮ ਹੇਠ ਲਿਖੇ ਅਨੁਸਾਰ ਹਨ :—

| ਲੜੀ ਨੰ: | ਨਾਮ ਅਤੇ ਪਤਾ | ਨਜ਼ਰਸਾਨੀ ਲਈ ਦਰਖ਼ਾਸਤ ਦੇਣ ਦੀ ਮਿਤੀ | ਵਿਸ਼ੇਸ਼ ਕਥਨ |
|---|---|---|---|
| 1 | 2 | 3 | 4 |
| 1. | ਸ੍ਰੀ ਪਵਨ ਕੁਮਾਰ ਪੁੱਤਰ ਸ੍ਰੀ ਸਾਧੂ ਰਾਮ ਪਿੰਡ ਧਰਦੇਊ, ਤਹਿਸੀਲ ਬਾਬਾ ਬਕਾਲਾ, ਜ਼ਿਲ੍ਹਾ ਅੰਮ੍ਰਿਤਸਰ । | 22-12-1998 | ਮ੍ਰਿਤਕ ਦੇ ਪਰਿਵਾਰ ਵਿੱਚ ਬਿਨੈਕਾਰ ਤੋਂ ਇਲਾਵਾ ਮੌਤ ਸਮੇਂ ਉਸਦੇ ਹੋਰ ਵੀ ਲੜਕੇ ਨੌਕਰੀ ਲਈ ਯੋਗ ਸਨ ਅਤੇ ਨੌਕਰੀ ਲਈ ਦਰਖਾਸਤ 14 ਸਾਲ ਬਾਅਦ ਦਿੱਤੀ ਗਈ, ਜੋ ਕਿ ਮਿਤੀ 8-8-1996 ਦੀਆਂ ਹਦਾਇਤਾਂ ਅਨੁਸਾਰ ਵਿਚਾਰੀ ਨਹੀਂ ਜਾ ਸਕਦੀ ਸੀ। ਇਸ ਲਈ ਇਹ ਡੀ.ਸੀ. ਅੰਮ੍ਰਿਤਸਰ ਵਲੋਂ ਦਾਖਲ ਦਫਤਰ ਕਰ ਦਿੱਤੀ ਗਈ। |
| 2. | ਸਰਦਾਰਾ ਸਿੰਘ ਪੁੱਤਰ ਬਸੰਤ ਸਿੰਘ ਪਿੰਡ ਲੇਹਲਾਂ ਡਾਕਖਾਨਾ ਹਰਿਆਣਾ ਜ਼ਿਲ੍ਹਾ ਹੁਸ਼ਿਆਰਪੁਰ । | 29-7-1998 | ਨਜ਼ਰਸਾਨੀ ਲਈ ਅਰਜ਼ੀ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਵਲੋਂ ਵਿਚਾਰਨ ਉਪਰੰਤ, ਉਸ ਵਲੋਂ ਦਿੱਤੇ ਸਪਸ਼ਟੀਕਰਨ ਨੂੰ ਤਸੱਲੀਬਖ਼ਸ਼ ਨਾ ਮੰਨਦੇ ਹੋਏ, ਮਿਤੀ 4-9-1998 ਨੂੰ ਦਾਖਲ ਦਫਤਰ ਕਰ ਦਿੱਤੀ ਗਈ ਸੀ । |

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਜੋ ਲਿਸਟ ਫਸਟ ਅਨੁਲੱਗ ਤੇ ਦਿੱਤੀ ਹੋਈ ਹੈ, ਉਸ ਦੇ ਵਿਚ ਮੇਨ ਰੀਜ਼ਨ ਇਹੀ ਦਿੱਤਾ ਗਿਆ ਹੈ ਕਿ ਜੋ ਮਿਥਿਆ ਸਮਾਂ ਸੀ, ਉਸ ਤੋਂ ਲੇਟ ਸਰਵਿਸ ਦੇ ਵਾਸਤੇ ਅਪਲਾਈ ਕੀਤਾ ਗਿਆ ਸੀ । ਇਹ ਮਾਨਵੀ ਆਧਾਰ ਤੇ ਬੜਾ ਵਿਚਾਰਨ ਵਾਲਾ ਕੇਸ ਹੈ । ਸੁਪਰੀਮ ਕੋਰਟ ਨੇ ਆਪਣੀ ਜਜਮੈਂਟ ਵਿਚ ਕਿਹਾ ਸੀ ਕਿ ਜੇ ਕਿਸੇ ਵਿਕਟਿਮ ਦੀ ਫੈਮਿਲੀ ਪੂਰਨ ਤੌਰ ਤੇ ਗੁਜ਼ਾਰਾ ਚਲਾ ਸਕਦੀ ਹੈ, ਉਸ ਨੂੰ ਕਿਸੇ ਤਰ੍ਹਾਂ ਦੀ ਕੋਈ ਕਮੀ ਪੇਸ਼ੀ ਨਹੀਂ ਤਾਂ ਫੇਰ ਇਸ ਆਧਾਰ ਤੇ ਉਨ੍ਹਾਂ ਦੀ ਅਰਜ਼ੀ ਰੱਦ ਕੀਤੀ ਜਾ ਸਕਦੀ ਹੈ । ਨਹੀਂ ਤਾਂ ਜੇ ਅਰਜ਼ੀ ਲੇਟ ਆਵੇ ਤਾਂ ਉਸ ਦੇ ਵਾਸਤੇ ਕਲੀਅਰਕੱਟ ਸਟੇਟ ਗੌਰਮਿੰਟ ਨੂੰ ਹਦਾਇਤਾਂ ਦਿੱਤੀਆਂ ਗਈਆਂ ਸਨ ਕਿ ਉਸ ਦੇ ਵਿਚ ਲੇਟ ਹੋਣ ਦਾ ਸਮਾਂ ਵੀ ਮੁਕੱਰਰ ਕਰ ਲਿਆ ਜਾਵੇ ਜਾਂ ਲੇਟ ਆਉਣ ਦੇ ਜੋ ਰੀਜ਼ਨਜ਼ ਹਨ, ਉਹ ਵੇਖ ਲਏ ਜਾਣ । ਹੋ ਸਕਦਾ ਹੈ ਕਿ ਉਸ ਵਿਕਟਿਮ ਫੈਮਿਲੀ ਦਾ ਕੋਈ ਵਿਅਕਤੀ ਉਸ ਵੇਲੇ ਇਲਿਜੀਬਲ ਹੀ ਨਾ ਬਣਦਾ ਹੋਵੇ ਜਾਂ ਅੰਡਰ ਏਜ ਹੋਵੇ । ਕੀ ਮਾਨਯੋਗ ਮੁੱਖ ਮੰਤਰੀ ਜੀ ਜੋ ਪਹਿਲੀ ਲਿਸਟ ਹੈ, ਉਸ ਨੂੰ ਦੁਬਾਰਾ ਹਮਦਰਦੀ ਦੇ ਨਾਲ ਇਕੱਲੇ-ਇਕੱਲੇ ਕੇਸ ਨੂੰ ਸਟੇਟ ਲੈਵਲ ਤੇ ਵਿਚਾਰਨਗੇ ? ਜੇਕਰ ਵਾਕਿਆ ਹੀ ਕੋਈ ਠੋਸ ਰੀਜ਼ਨਜ਼ ਹਨ, ਜੋ ਕੇਸ ਠੋਸ ਰੀਜ਼ਨਜ਼ ਕਰਕੇ ਲੇਟ ਹੋਏ ਹਨ, ਉਨ੍ਹਾਂ ਨੂੰ ਦੁਬਾਰਾ ਰਿਵੀਊ ਕਰਕੇ ਕੇਸ ਖੋਲ੍ਹਣਗੇ ?

**ਸ੍ਰੀ ਸਪੀਕਰ :** ਤੁਹਾਡਾ ਮਤਲਬ ਨਾਬਾਲਗ ਕਰਕੇ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਨਾਬਾਲਗ ਵੀ ਰੀਜ਼ਨ ਹੋ ਸਕਦਾ ਹੈ ਜਾਂ ਕੋਈ ਹੋਰ ਰੀਜ਼ਨ ਵੀ ਹੋ ਸਕਦਾ ਹੈ ਜੋ ਵੈਲਿਡ ਮੰਨਿਆ ਜਾ ਸਕਦਾ ਹੈ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਜੋ ਸਰਕਾਰ ਸੀ, ਉਸ ਨੇ ਕਿਹਾ ਸੀ ਕਿ 5 ਸਾਲ ਤੱਕ ਵੀ ਵਿਕਟਿਮ ਫੈਮਿਲੀ ਵੱਲੋਂ ਅਰਜ਼ੀ ਦਿੱਤੀ ਜਾ ਸਕਦੀ ਹੈ ਲੇਕਿਨ ਸੁਪ੍ਰੀਮ ਕੋਰਟ ਨੇ ਉਸਨੂੰ ਘਟਾ ਕੇ ਸਿਰਫ 2 ਸਾਲ ਕਰ ਦਿੱਤਾ ਹੈ । ਇਸ ਲਈ ਇਹ ਸਾਰੀਆਂ ਜਿੰਨੀਆਂ ਐਪਲੀਕੇਸ਼ਨਾਂ ਹਨ, ਇਹ ਸਾਰੀਆਂ ਬਹੁਤ ਦੇਰ ਨਾਲ ਪੁੱਜੀਆਂ ਹਨ ਔਰ ਕਈ-ਕਈ ਤਾਂ 12-12, 13-13 ਸਾਲ ਬਾਅਦ ਪੁੱਜੀਆਂ ਹਨ । ਇਸ ਲਈ ਇਹ ਕਾਨੂੰਨੀ ਤੌਰ ਤੇ ਘੋਖ ਲਿਆ ਜਾਵੇਗਾ । ਜੇ ਕੋਈ ਇਸ ਵਿਚ ਰਾਹ ਨਿਕਲਦਾ ਹੋਇਆ ਤਾਂ ਕੱਢ ਲਵਾਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਜੇ ਮੇਰੀ ਜਾਣਕਾਰੀ ਗਲਤ ਨਾ ਹੋਵੇ ਤਾਂ ਇਹ ਲੇਟ ਇਸ ਕਰਕੇ ਵੀ ਹੈ ਕਿ ਪਹਿਲਾਂ ਉਸ ਫੈਮਿਲੀ ਨੂੰ ਆਪਸ਼ਨ ਦਿੱਤੀ ਗਈ ਸੀ ਕਿ ਉਹ ਇਕੋ ਚੀਜ਼ ਲੈ ਸਕਦੇ ਸੀ ਜਾਂ ਤਾਂ ਉਹ ਪੈਨਸ਼ਨ ਲੈ ਸਕਦੇ ਸੀ ਜਾਂ ਪ੍ਰਾਇਰਟੀ ਬੇਸਿਜ਼ ਤੇ ਸਰਵਿਸ ਲੈ ਸਕਦੇ ਸੀ । ਮੇਰੀ ਜਾਣਕਾਰੀ ਦੇ ਮੁਤਾਬਿਕ ਮੈਡਮ ਭੱਠਲ ਦੇ ਸਮੇਂ ਵਿਚ ਇਸ ਵਿਚ ਅਮੈਂਡਮੈਂਟ ਕਰ ਦਿੱਤੀ ਗਈ ਕਿ ਟੈਰੋਰਿਸਟ ਵਿਕਟਿਮ ਫੈਮਿਲੀਜ਼ ਦੋਵੇਂ ਬੈਨੀਫਿਟ ਲੈ ਸਕਦੀਆਂ ਹਨ । ਪਹਿਲਾਂ ਤਾਂ ਉਹ ਇਕ ਬੈਨੀਫਿਟ ਲੈਂਦੇ ਰਹੇ । ਜਦੋਂ ਗੌਰਮਿੰਟ ਨੇ ਇਹ ਅਮੈਂਡਮੈਂਟ ਨੋਟੀਫਿਕੇਸ਼ਨ ਰਾਹੀਂ ਲਾਗੂ

ਕਰ ਦਿੱਤੀ ਤਾਂ ਉਨ੍ਹਾਂ ਨੇ ਸਰਵਿਸ ਵਾਸਤੇ ਅਪਲਾਈ ਕਰ ਦਿੱਤਾ । ਮੈਂ ਸਮਝਦਾ ਹਾਂ ਕਿ ਮੁੱਖ ਮੰਤਰੀ ਜੀ ਨੂੰ ਵਿਸ਼ਵਾਸ ਦਿਵਾਉਣਾ ਚਾਹੀਦਾ ਹੈ ਅਤੇ ਜ਼ਰੂਰ ਇਨ੍ਹਾਂ ਕੇਸਾਂ ਨੂੰ ਰੀ-ਓਪਨ ਕੀਤਾ ਜਾਵੇ ਕਿਉਂਕਿ ਸਾਡੀ ਸਾਰਿਆਂ ਦੀ ਹਮਦਰਦੀ ਇਨ੍ਹਾਂ ਫੈਮਿਲੀਜ਼ ਨਾਲ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਸਾਰਿਆਂ ਕੇਸਾਂ ਨੂੰ ਦੋਬਾਰਾ ਕਾਨੂੰਨੀ ਆਧਾਰ ਤੇ ਦੇਖ ਲਿਆ ਜਾਵੇਗਾ ਅਤੇ ਜੇ ਕੋਈ ਰਸਤਾ ਨਿਕਲਦਾ ਹੋਇਆ ਤਾਂ ਦੇਖ ਲੈਂਦੇ ਹਾਂ । ਇਨ੍ਹਾਂ ਲੋਕਾਂ ਨਾਲ ਸਾਡੀ ਪੂਰੀ ਹਮਦਰਦੀ ਹੈ ਪਰ ਸਰਕਾਰ ਦਾ ਸੁਪ੍ਰੀਮ ਕੋਰਟ ਦੀ ਕਿਸੇ ਰੂਲਿੰਗ ਦੇ ਅਗੇਂਸਟ ਜਾਣਾ ਮੁਸ਼ਕਲ ਹੈ । ਫੇਰ ਵੀ ਜੇਕਰ ਥੋੜ੍ਹਾ ਬਹੁਤ ਵੀ ਰਾਸਤਾ ਕੋਈ ਨਿਕਲਦਾ ਹੋਇਆ ਤਾਂ ਜ਼ਰੂਰ ਗੌਰ ਕੀਤੀ ਜਾਵੇਗੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਧੰਨਵਾਦ ਜੀ । ਇਨ੍ਹਾਂ ਨੇ ਕਿਹਾ ਹੈ ਕਿ ਹਮਦਰਦੀ ਇਨ੍ਹਾਂ ਲੋਕਾਂ ਨਾਲ ਸਰਕਾਰ ਦੀ ਹੈ । ਪਰ ਅਨੁਲੱਗ-2 ਜਿਹੜਾ ਹੈ, ਉਸ ਦੇ ਬਾਰੇ ਮੈਂ ਸੀ.ਐਮ. ਸਾਹਿਬ ਦੇ ਧਿਆਨ ਵਿਚ ਜ਼ਰੂਰ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੂੰ ਰਿਪਲਾਈ ਦਿੱਤਾ ਗਿਆ ਹੈ, ਉਸ ਵਿਚ ਪੂਰੀ ਜਾਣਕਾਰੀ ਨਹੀਂ ਦਿੱਤੀ ਗਈ । ਅਨੁਲੱਗ-2 ਵਿਚ ਇਨ੍ਹਾਂ ਨੇ ਇਸ ਨੰਬਰ ਦੇ 2 ਕੇਸਾਂ ਦਾ ਜ਼ਿਕਰ ਕੀਤਾ ਹੈ ਪਰ ਇਨ੍ਹਾਂ ਵਿਚ ਸੰਜੀਵ ਕੁਮਾਰ ਪੁੱਤਰ ਸ੍ਰੀ ਕਿਸ਼ਨ ਲਾਲ ਦਾ ਕੇਸ ਨਹੀਂ ਦਿੱਤਾ ਗਿਆ ਜਿਸ ਕੇਸ ਨੂੰ ਕਿ ਮੈਂ ਪਰਸਨਲੀ ਵੀ ਜਾਣਦਾ ਹਾਂ ਅਤੇ ਇਸ ਕੇਸ ਦਾ ਮੈਂ ਕਾਫੀ ਮਸ਼ੱਗਾ ਵੀ ਕੀਤਾ ਹੈ ਅਤੇ ਮੇਰੇ ਕੋਲ ਪਰਸੋਨਲ ਡਿਪਾਰਟਮੈਂਟ ਤੇ ਰੀਹੈਬਲੀਟੇਸ਼ਨ ਡਿਪਾਰਟਮੈਂਟ ਦੀ ਲੈਟਰ ਦਾ ਨੰਬਰ ਵੀ ਹੈ । ਮੈਂ ਸੰਜੀਵ ਕੁਮਾਰ ਦਾ ਨਾਂ ਲੈ ਰਿਹਾ ਹਾਂ, ਉਸਨੂੰ ਸਰਵਿਸ ਜ਼ਰੂਰ ਦਿਉ । ਮੈਨੂੰ ਉਸ ਕੇਸ ਦੀ ਪੂਰੀ ਜਾਣਕਾਰੀ ਹੈ । ਬਾਕੀ ਇਨ੍ਹਾਂ ਨੇ ਪਵਨ ਕੁਮਾਰ ਦਾ ਪਹਿਲੇ ਨੰਬਰ ਤੇ ਕੇਸ ਦਸਿਆ ਹੈ ਅਤੇ ਕਿਹਾ ਹੈ ਕਿ ਉਸ ਦਾ ਅਤੇ ਕੁਲਵਿੰਦਰ ਸਿੰਘ ਦਾ ਕੇਸ ਡੀ.ਸੀ. ਨੇ ਦਾਖਲ ਦਫ਼ਤਰ ਕਰ ਦਿੱਤਾ ਹੈ ਪਰ ਇਨ੍ਹਾਂ ਦੇ ਸਬੰਧ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੋਨਾਂ ਕੇਸਾਂ ਬਾਰੇ ਡੀ. ਸੀ. ਅੰਮਿਤਸਰ ਅੱਜ 4-00 ਵਜੇ ਕੇਸਾਂ ਨੂੰ ਰਿਵਿਊ ਕਰਨ ਲਈ ਮੀਟਿੰਗ ਕਰ ਰਿਹਾ ਹੈ ਜਦ ਕਿ ਤੁਹਾਡਾ ਡਿਪਾਰਟਮੈਂਟ ਜਾਣਕਾਰੀ ਦੇ ਰਿਹਾ ਹੈ ਕਿ ਕੇਸ ਦਾਖਲ ਦਫ਼ਤਰ ਕਰ ਦਿੱਤੇ ਹਨ । ਅੱਜ 4-00 ਵਜੇ ਡੀ. ਸੀ. ਅੰਮ੍ਰਿਤਸਰ ਨੇ ਰਿਵਿਊ ਕਰਨ ਲਈ ਮੀਟਿੰਗ ਰੱਖੀ ਹੋਈ ਹੈ । ਅਸੀਂ ਇਕ ਡੈਪੂਟੇਸ਼ਨ ਦੇ ਰੂਪ ਵਿਚ ਇਨ੍ਹਾਂ ਕੇਸਾਂ ਲਈ ਚੀਫ ਸੈਕਟਰੀ ਸਾਹਿਬ ਨੂੰ ਵੀ ਮਿਲੇ ਸੀ । ਅਸੀਂ ਇਹ ਬੇਨਤੀ ਕੀਤੀ ਸੀ ਕਿ ਇਸ ਤਰ੍ਹਾਂ ਦੇ ਇੰਡਿਵਿਜੂਅਲ ਕੇਸ ਡੀ.ਸੀ. ਲੈਵਲ ਤੇ ਨਾ ਛੱਡੇ ਜਾਣ ਤੇ ਸਰਕਾਰ ਸਟੇਟ ਲੈਵਲ ਤੇ ਇਨ੍ਹਾਂ ਕੇਸਾਂ ਦਾ ਫੈਸਲਾ ਕਰੇ । ਇਨ੍ਹਾਂ ਕੇਸਾਂ ਲਈ ਇਕ ਕਮੇਟੀ ਬਣਾਈ ਜਾਵੇ ਜਿਸ ਵਿਚ ਡੀ.ਸੀ. ਦੀ ਬਜਾਏ ਸਟੇਟ ਲੈਵਲ ਤੇ ਇਨ੍ਹਾਂ ਦਾ ਫੈਸਲਾ ਹੋ ਸਕੇ । ਸਪੀਕਰ ਸਾਹਿਬ, ਲਾਸਟ ਵਿਚ ਸੀ. ਐਮ. ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਕੀ ਇਹ ਕੋਈ ਕਮੇਟੀ ਦਾ ਗਠਨ ਕਰਨਗੇ ਸਟੇਟ ਲੈਵਲ ਤੇ ਤਾਂਕਿ ਜਿੰਨੇ ਵੀ ਇਸ ਤਰ੍ਹਾਂ ਦੇ ਕੇਸ ਹਨ, ਸਰਕਾਰ ਉਨ੍ਹਾਂ ਦਾ ਸਟੇਟ ਲੈਵਲ ਤੇ ਰਿਵਿਊ ਕਰਕੇ ਅੰਤਮ ਫੈਸਲਾ ਲੈ ਸਕੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਤੇ ਕੋਈ ਇਤਰਾਜ਼ ਨਹੀਂ । ਸਾਰਿਆਂ ਨੂੰ ਇਨ੍ਹਾਂ ਫੈਮਿਲੀਜ਼ ਨਾਲ ਹਮਦਰਦੀ ਹੈ । ਮੈਂ ਇਕ ਕਮੇਟੀ ਬਣਾ ਦਿਆਂਗਾ ਜਿਸਨੂੰ ਚੀਫ ਸੈਕਟਰੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਪੰਜਾਬ ਚੇਅਰ ਕਰਨਗੇ ਅਤੇ ਦੋ ਹੋਰ ਅਫਸਰ, ਇਕ ਜਿਵੇਂ ਹੋਮ ਸੈਕ੍ਰੇਟਰੀ ਅਤੇ ਇਕ ਹੋਰ, ਇਹ ਤਿੰਨੋ ਇਸ ਕਮੇਟੀ ਦੇ ਮੈਂਬਰ ਇਨ੍ਹਾਂ ਕੇਸਾਂ ਨੂੰ ਦੇਖ ਲੈਣਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਧੰਨਵਾਦ ਜੀ ।

**ਸ੍ਰੀ ਸਪੀਕਰ :** ਅਗਲਾ ਸਵਾਲ । ਹਾਂ ਜੀ, ਸੈਣੀ ਸਾਹਿਬ ।

---

## ਵਿਸ਼ੇਸ਼ ਆਬਕਾਰੀ ਡਿਊਟੀ ਵਜੋਂ ਹੋਈ ਆਮਦਨੀ

*1426 **ਸ੍ਰੀ ਸਤਿਆ ਪਾਲ ਸੈਣੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 1996-97 ਅਤੇ 1997-98 ਦੌਰਾਨ ਰਾਜ ਵਿਚ ਚੂੰਗੀ ਦੀ ਥਾਂ ਤੇ ਵਿਸ਼ੇਸ਼ ਆਬਕਾਰੀ ਡਿਊਟੀ ਵਜੋਂ ਰਾਜ ਦੇ ਆਬਕਾਰੀ ਅਤੇ ਕਰ ਵਿਭਾਗ ਦੁਆਰਾ ਕਿੰਨੀ ਰਕਮ ਇਕੱਠੀ ਕੀਤੀ ਗਈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਾਰੀ ਰਕਮ ਨਗਰਪਾਲਿਕਾਵਾਂ ਵਿਚਕਾਰ ਅੱਗੇ ਵੰਡਣ ਲਈ ਸਥਾਨਕ ਸਰਕਾਰ ਵਿਭਾਗ ਨੂੰ ਤਬਦੀਲ ਕੀਤੀ ਗਈ ਹੈ; ਜੇਕਰ ਨਹੀਂ ਤਾਂ ਉਸ ਰਕਮ ਦੇ ਵੇਰਵੇ ਕੀ ਹਨ ਜਿਹੜੀ ਨਗਰਪਾਲਿਕਾਵਾਂ ਵਿਚਕਾਰ ਵੰਡਣ ਲਈ ਸਥਾਨਕ ਸਰਕਾਰ ਵਿਭਾਗ ਨੂੰ ਤਬਦੀਲ ਕਰ ਦਿੱਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਆਬਕਾਰੀ ਤੇ ਕਰ ਵਿਭਾਗ ਵੱਲੋਂ ਚੁੰਗੀ ਦੀ ਬਜਾਏ ਸਪੈਸ਼ਲ ਆਬਕਾਰੀ ਡਿਊਟੀ ਦੇ ਤੌਰ ਤੇ ਸਾਲ 1996-97 ਅਤੇ 1997-98 ਦੌਰਾਨ ਇਕੱਠੀ ਕੀਤੀ ਗਈ ਰਕਮ ਹੇਠ ਲਿਖੇ ਅਨੁਸਾਰ ਹੈ :—

| ਸਾਲ | ਰਕਮ |
|---|---|
| 1996-97 | 4,316.35 ਲੱਖ ਰੁਪਏ |
| 1997-98 | 5,830.55 ਲੱਖ ਰੁਪਏ |

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਈ ਸਾਰੀ ਦੀ ਸਾਰੀ ਰਕਮ ਨਗਰਪਾਲਿਕਾਵਾਂ ਵਿਚਕਾਰ ਅੱਗੇ ਵੰਡਣ ਲਈ ਸਥਾਨਿਕ ਸਰਕਾਰ ਵਿਭਾਗ ਨੂੰ ਤਬਦੀਲ ਕਰਨ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :—

| ਸਾਲ | ਤਬਦੀਲ/ਜਾਰੀ ਕੀਤੀ ਗਈ ਰਕਮ | ਤਬਦੀਲ ਕਰਨ ਯੋਗ ਰਹਿੰਦੀ ਰਕਮ |
|---|---|---|
| 1996-97 | 4,133.62 ਲੱਖ ਰੁਪਏ | 182.73 ਲੱਖ ਰੁਪਏ |
| 1997-98 | 4,371.21 ਲੱਖ ਰੁਪਏ | 1,459.34 ਲੱਖ ਰੁਪਏ |
| | ਜੋੜ | 1,642.07 ਲੱਖ ਰੁਪਏ |

ਸਾਲ 1996-97 ਅਤੇ 1997-98 ਦੀ ਬਕਾਇਆ ਰਹਿੰਦੀ ਰਕਮ 1,642.07 ਲੱਖ ਰੁਪਏ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ ।

**ਸ਼੍ਰੀ ਸੱਤਿਆ ਪਾਲ ਸੈਣੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ 1996-97 ਅਤੇ 1997-98 ਦੀ ਸਪੈਸ਼ਲ ਆਬਕਾਰੀ ਡਿਊਟੀ ਦੀ ਜਿਹੜੀ ਬੈਲੈਂਸ ਅਮਾਊਂਟ ਹੈ, ਇਹ ਕਦੋਂ ਰਿਲੀਜ਼ ਕੀਤੀ ਗਈ ਹੈ ਅਤੇ ਜਿਹੜੀ 1998-99 ਦੀ ਰਕਮ ਹੈ, ਕੀ ਇਹ ਵੀ ਰਿਲੀਜ਼ ਕੀਤੀ ਜਾ ਚੁੱਕੀ ਹੈ ?

**ਸ਼੍ਰੀ ਸਪੀਕਰ :** ਇਸ ਦਾ ਜਵਾਬ ਆ ਤਾਂ ਗਿਆ ਹੈ, ਬਕਾਇਆ ਰਹਿੰਦੀ ਰਕਮ ਬਾਰੇ ।

**ਸ਼੍ਰੀ ਸੱਤਿਆ ਪਾਲ ਸੈਣੀ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1996-97 ਅਤੇ 1997-98 ਦੀ ਜਿਹੜੀ ਬੈਲੈਂਸ ਅਮਾਊਂਟ ਹੈ 1,642 ਲੱਖ ਰੁਪਏ ਦੀ, ਇਹ ਕਦੋਂ ਰਿਲੀਜ਼ ਕੀਤੀ ਗਈ ਹੈ ? ਮੇਰੀ ਜਾਣਕਾਰੀ ਇਹ ਹੈ ਕਿ ਇਹ ਅਜੇ ਰਿਲੀਜ਼ ਨਹੀਂ ਹੋਈ । ਜੇ ਹੋ ਗਈ ਹੈ ਤਾਂ ਇਹ ਦੱਸ ਦੇਣ ਕਿ ਕਦੋਂ ਹੋਈ ਹੈ । ਇਸ ਤੋਂ ਇਲਾਵਾ ਕਰੰਟ ਈਅਰ ਬਾਰੇ ਵੀ ਦੱਸ ਦੇਣ ।

**ਸ਼੍ਰੀ ਸਪੀਕਰ :** ਕਰੰਟ ਈਅਰ ਬਾਰੇ ਤਾਂ ਤੁਸੀਂ ਪੁੱਛਿਆ ਹੀ ਨਹੀਂ ।

**ਸ਼੍ਰੀ ਸੱਤਿਆ ਪਾਲ ਸੈਣੀ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਬੈਲੈਂਸ ਅਮਾਊਂਟ ਕਦੋਂ ਰਿਲੀਜ਼ ਹੋਈ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਬੜੇ ਸਪਸ਼ਟ ਤੌਰ ਤੇ ਦੱਸਦਾ ਹਾਂ ਕਿ ਇਨ੍ਹਾਂ ਦੋ ਸਾਲਾਂ ਦੀ ਜਿੰਨੀ ਰਕਮ ਹੈ, ਉਹ ਪੈਸਾ-ਪੈਸਾ ਅੱਜ ਤੱਕ ਸਾਰੇ ਡਿਪਾਰਟਮੈਂਟਾਂ ਨੂੰ ਭੇਜ ਦਿੱਤੀ ਗਈ ਹੈ ਅਤੇ ਕੋਈ ਵੀ ਰਕਮ ਬਕਾਇਆ ਨਹੀਂ ਹੈ ।

## ਲਿੰਕ ਸੜਕਾਂ ਤੋਂ ਨਾਜਾਇਜ਼ ਕਬਜ਼ੇ ਹਟਾਉਣੇ

*1490. 1. **ਸਰਦਾਰ ਗੁਰਦੀਪ ਸਿੰਘ ਭੁੱਲਰ**
2. **ਸਰਦਾਰ ਸੁਖਵਿੰਦਰ ਸਿੰਘ ਔਲਖ**
: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਕੀ ਰਾਜ ਵਿਚ ਲਿੰਕ ਸੜਕਾਂ ਤੇ ਕੋਈ ਨਾਜਾਇਜ਼ ਕਬਜ਼ੇ ਸਰਕਾਰ ਦੇ ਧਿਆਨ ਵਿਚ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਸਰਕਾਰ ਦੀ ਉਕਤ ਨਾਜਾਇਜ਼ ਕਬਜ਼ਿਆਂ ਨੂੰ ਹਟਾਉਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹੀ ਤਜਵੀਜ਼ ਦੇ ਵੇਰਵੇ ਕੀ ਹਨ ?

**ਸ੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : (ੳ) ਹਾਂ ਜੀ ।

(ਅ) ਨਜਾਇਜ਼ ਕਬਜ਼ੇ ਹਟਾਉਣ ਦੇ ਯਤਨ ਜਾਰੀ ਹਨ । ਬਹੁਤ ਸਾਰੀਆਂ ਥਾਵਾਂ ਤੋਂ ਲਿੰਕ ਸੜਕਾਂ ਤੇ ਨਜਾਇਜ਼ ਕਬਜ਼ੇ ਹਟਾ ਵੀ ਦਿੱਤੇ ਗਏ ਹਨ । ਲਿੰਕ ਸੜਕਾਂ ਤੇ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਲਈ ਪੰਚਾਇਤਾਂ ਅਤੇ ਪੇਂਡੂ ਵਿਕਾਸ ਵਿਭਾਗ, ਮਾਲ ਵਿਭਾਗ ਅਤੇ ਜ਼ਿਲ੍ਹਾ ਕੁਲੈਕਟਰਾਂ ਦੇ ਸਹਿਯੋਗ ਨਾਲ ਨਿਸ਼ਾਨਦੇਹੀ ਅਤੇ ਇੰਤਕਾਲ ਮਹਿਕਮੇ ਦੇ ਨਾਂ ਕਰਵਾ ਕੇ ਅਤੇ ਬਾਊਂਡਰੀ ਪਿੱਲਰ ਲਗਵਾਉਣ ਦੇ ਆਦੇਸ਼ ਦੇ ਕੇ, ਸਮੂਹ ਨਜਾਇਜ਼ ਕਬਜ਼ੇ ਹਟਾਉਣ ਦੀ ਤਜਵੀਜ਼ ਹੈ । ਇਸ ਸਬੰਧ ਵਿਚ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਦੇ ਸਬੰਧਤ ਕਾਰਜਕਾਰੀ ਇੰਜੀਨੀਅਰਾਂ ਨੂੰ ਪੰਜਾਬ ਸਰਕਾਰ ਵਲੋਂ ਕੁਲੈਕਟਰ ਦੇ ਅਧਿਕਾਰ 'ਪੰਜਾਬ ਪਬਲਿਕ ਪਰੈਮਿਸਿਜ਼ ਅਤੇ ਲੈਂਡ (ਐਵੀਕਸ਼ਨ ਅਤੇ ਰੈਂਟ ਰਿਕਵਰੀ) ਐਕਟ 1973 (ਪੰਜਾਬ ਐਕਟ ਨੰ : 31 ਆਫ 1973) ਅਧੀਨ ਦਿੱਤੇ ਹੋਏ ਹਨ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਬਹੁਤ ਸਾਰੀਆਂ ਥਾਵਾਂ ਤੋਂ ਨਜਾਇਜ਼ ਕਬਜ਼ੇ ਹਟਾ ਦਿੱਤੇ ਗਏ ਹਨ । ਇਸ ਦੇ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਲੇਕਿਨ ਜੋ ਪਲੈਨ ਰੋਡਜ਼ ਹਨ, ਜ਼ਿਆਦਾਤਰ ਉਥੋਂ ਹੀ ਇਹ ਕਬਜ਼ੇ ਹਟਾਏ ਗਏ ਹਨ । ਲਿੰਕ ਰੋਡਜ਼ ਜੋ ਹਨ, ਉਥੋਂ ਨਜਾਇਜ਼ ਕਬਜ਼ੇ ਹਟਾਉਣ ਵੱਲ ਧਿਆਨ ਨਹੀਂ ਦਿੱਤਾ ਗਿਆ । ਦੂਸਰੀ ਗੱਲ ਇਹ ਹੈ ਕਿ ਪੀ.ਡਬਲਯੂ.ਡੀ. ਦੇ ਜਿਹੜੇ ਕਾਰਜਕਾਰੀ ਇੰਜੀਨੀਅਰਜ਼ ਹਨ, ਉਨ੍ਹਾਂ ਨੂੰ ਤਾਂ ਕੁਲੈਕਟਰ ਦੇ ਅਧਿਕਾਰ ਦੇ ਦਿੱਤੇ ਗਏ ਹਨ ਲੇਕਿਨ ਲਿੰਕ ਰੋਡਜ਼ ਮੰਡੀ ਬੋਰਡ ਦੇ ਅਧਿਕਾਰ ਵਿਚ ਆਉਂਦੀਆਂ ਹਨ ਅਤੇ ਉਨ੍ਹਾਂ ਦੇ ਕਾਰਜਕਾਰੀ ਇੰਜੀਨੀਅਰਜ਼ ਨੂੰ ਕੁਲੈਕਟਰ ਦੇ ਅਧਿਕਾਰ ਨਹੀਂ ਦਿੱਤੇ ਹੋਏ ਜਿਸ ਕਰਕੇ ਉਹ ਬੇਵਸ ਹਨ । ਨਜਾਇਜ਼ ਕਬਜ਼ੇ ਹਟਾਉਣ ਲਈ ਮੰਡੀ ਬੋਰਡ ਦੇ ਸਬੰਧਤ ਅਧਿਕਾਰੀ ਬੇਵਸ ਹਨ । ਇਸ ਕਰਕੇ ਮੰਤਰੀ ਜੀ ਦੱਸਣ ਕਿ ਮੰਡੀ ਬੋਰਡ ਦੇ ਜੋ ਕਾਰਜਕਾਰੀ ਇੰਜੀਨੀਅਰਜ਼ ਹਨ, ਉਨ੍ਹਾਂ ਨੂੰ ਵੀ ਕੁਲੈਕਟਰ ਦੇ ਅਧਿਕਾਰ ਦੇਣ ਦੇ ਲਈ ਸਰਕਾਰ ਕੋਈ ਤਜਵੀਜ਼ ਬਣਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸੁਝਾਓ ਤਾਂ ਚੰਗਾ ਹੈ ਪਰ ਮੰਡੀ ਬੋਰਡ ਦੀ ਆਰਗੇਨਾਈਜ਼ੇਸ਼ਨ ਡਿਫਰੈਂਟ ਹੈ । ਜੋ ਸਬੰਧਤ ਵਿਭਾਗ ਹੈ, ਉਸ ਨੂੰ ਇਹ ਲਿਖ ਕੇ ਭੇਜ ਦਿੱਤਾ ਜਾਵੇਗਾ ਕਿ ਉਹ ਵੀ ਆਪਣੇ ਐਗਜ਼ੈਕਟਿਵ ਇੰਜੀਨੀਅਰਜ਼ ਨੂੰ ਸਿਮੀਲਰ ਪਾਵਰਜ਼ ਦੇ ਦੇਣ । ਮੰਡੀ ਬੋਰਡ ਸਾਡੇ ਅੰਡਰ ਨਹੀਂ, ਐਗਰੀਕਲਚਰ ਡਿਪਾਰਟਮੈਂਟ ਦੇ ਅੰਡਰ ਹੈ । ਕੁਝ ਸੜਕਾਂ ਉਹ ਅਤੇ ਕੁਝ ਸੜਕਾਂ ਅਸੀਂ ਮੇਨਟੇਨ ਕਰਦੇ ਹਾਂ । ਜਿਹੜੀਆਂ ਸੜਕਾਂ ਸਾਡੇ ਤਹਿਤ ਹਨ, ਉਥੋਂ ਨਜਾਇਜ਼ ਕਬਜ਼ੇ ਹਟਾਉਣ ਵਾਸਤੇ ਪਬਲਿਕ ਪਰੈਮਿਸਿਜ਼ ਐਕਟ ਦੇ ਅਧੀਨ ਸਪੈਸ਼ਲ ਅਧਿਕਾਰ ਕੁਲੈਕਟਰ ਨੂੰ ਦੇ ਦਿੱਤੇ ਗਏ ਹਨ, ਨਹੀਂ ਤਾਂ ਉਨ੍ਹਾਂ ਨੂੰ ਕੁਲੈਕਟਰ ਦੀ ਕੋਰਟ ਵਿਚ ਜਾਣਾ ਪੈਂਦਾ ਸੀ, ਐਸ. ਡੀ. ਐਮ. ਦੇ ਕੋਲ ਜਾਣਾ ਪੈਂਦਾ ਸੀ । ਮੰਡੀ ਬੋਰਡ ਦੇ ਇੰਜੀਨੀਅਰਜ਼ ਨੂੰ ਸਿਮੀਲਰ ਅਧਿਕਾਰ ਦੇਣ ਵਾਸਤੇ ਵੀ ਜ਼ਰੂਰ ਵਿਚਾਰ ਕਰਾਂਗੇ ਅਤੇ ਉਨ੍ਹਾਂ ਦੇ ਮਹਿਕਮੇ ਨੂੰ ਲਿਖ ਵੀ ਦਿਆਂਗੇ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਇਹ ਜਿਹੜਾ ਮੰਡੀ ਬੋਰਡ ਹੈ, ਇਹ ਐਗਰੀਕਲਚਰ ਡਿਪਾਰਟਮੈਂਟ ਦੇ ਥੱਲੇ ਆਉਂਦਾ ਹੈ। ਮੈਂ ਤਾਂ ਸਮੁੱਚੀਆਂ ਲਿੰਕ ਰੋਡਜ਼ ਦੇ ਬਾਰੇ ਸਵਾਲ ਪੁੱਛਿਆ ਸੀ। ਇਥੇ ਖੇਤੀਬਾੜੀ ਮੰਤਰੀ ਵੀ ਬੈਠੇ ਹਨ, ਉਹ ਇਸ ਬਾਰੇ ਅਸ਼ੋਅਰ ਕਰ ਦੇਣ। ਮੇਰਾ ਸਵਾਲ ਤਾਂ ਸਮੁੱਚੀਆਂ ਲਿੰਕ ਸੜਕਾਂ ਬਾਰੇ ਸੀ ਨਾ ਕਿ ਕੇਵਲ ਪੀ. ਡਬਲਯੂ. ਡੀ. ਦੀਆਂ ਸੜਕਾਂ ਬਾਰੇ ਜਾਂ ਮੰਡੀ ਬੋਰਡ ਦੀਆਂ ਸੜਕਾਂ ਬਾਰੇ। ਖੇਤੀਬਾੜੀ ਮੰਤਰੀ ਵੀ ਇਥੇ ਬੈਠੇ ਹਨ, ਉਹ ਹੀ ਦੱਸ ਦੇਣ। ਇਹ ਬਹੁਤ ਅਹਿਮ ਮਸਲਾ ਹੈ। ਇਹ ਪਬਲਿਕ ਪ੍ਰਾਪਰਟੀ ਹੈ, ਸਰਕਾਰੀ ਪ੍ਰਾਪਰਟੀ ਹੈ ਅਤੇ ਇਹ ਅਜਾਈਂ ਜਾਂਦੀ ਹੈ। ਖੇਤੀਬਾੜੀ ਮੰਤਰੀ ਜੀ ਇਸ ਬਾਰੇ ਭਰੋਸਾ ਦੇ ਦੇਣ।

**ਮੰਤਰੀ** : ਇਹ ਇਨ੍ਹਾਂ ਦਾ ਸੁਜੈਸ਼ਨ ਫਾਰ ਐਕਸ਼ਨ ਹੈ ਅਤੇ ਅਸੀਂ ਇਨ੍ਹਾਂ ਦਾ ਸੁਜੈਸ਼ਨ ਅਕਸੈਪਟ ਕਰ ਲਿਆ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਜਿਹੜਾ ਮਾਨਯੋਗ ਮੈਂਬਰ ਸਾਹਿਬ ਨੇ ਸਵਾਲ ਕੀਤਾ ਹੈ, ਮੈਂ ਉਸੇ ਦੇ ਬਾਰੇ ਵਿਚ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਲਿੰਕ ਰੋਡਜ਼ ਹਨ, ਉਨ੍ਹਾਂ ਤੇ ਕਈ ਬੰਦੇ ਰਸਤਿਆਂ ਨੂੰ ਵੱਢ ਕੇ ਸੜਕਾਂ ਨੂੰ ਤੋੜ ਦਿੰਦੇ ਹਨ ਅਤੇ ਕਈ ਸੜਕਾਂ ਦੇ ਉਪਰ ਪਾਣੀ ਛੱਡ ਦਿੰਦੇ ਹਨ। ਜਿਸ ਕਾਰਨ ਉਥੋਂ ਗੱਡੀ ਵੀ ਨਹੀਂ ਲੰਘ ਸਕਦੀ। ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਸਵਾਲ ਪੁੱਛਣ ਦੀ ਭਾਵਨਾ ਇਹ ਹੈ ਕਿ ਕੀ ਇਸ ਦੇ ਰੱਖ-ਰਖਾਵ ਦਾ ਪ੍ਰਬੰਧ ਕੋਈ ਮਹਿਕਮਾ ਕਰਦਾ ਹੈ ? ਕੀ ਉਸ ਦਾ ਪ੍ਰਬੰਧ ਕਰਵਾਉਣ ਵਾਸਤੇ ਇਹ ਯਕੀਨ ਦਿਵਾਉਣਗੇ ? ਭਾਵੇਂ ਇਹ ਪ੍ਰਬੰਧ ਕਿਸੇ ਮਹਿਕਮੇ ਦੇ ਰਾਹੀਂ ਕਰਾਉਣ।

**ਮੰਤਰੀ** : ਸਪੀਕਰ ਸਾਹਿਬ, ਠੀਕ ਹੈ ਜੀ। ਜੋ ਸੁਝਾਅ ਆਇਆ ਹੈ, ਇਹ ਠੀਕ ਹੈ। ਏਸੇ ਕਰਕੇ ਮੈਂ ਜਵਾਬ ਵੀ ਵਿਸਥਾਰ ਦੇ ਨਾਲ ਦਿੱਤਾ ਹੈ ਕਿ ਅਸੀਂ ਪੰਚਾਇਤਾਂ ਨੂੰ ਵੀ ਇਨਵਾਲਵ ਕਰਦੇ ਹਾਂ। ਪਿੰਡਾਂ ਦੇ ਵਿਚ ਕਈ ਲੋਕ ਆਪਣੀਆਂ ਪਾਣੀ ਦੀਆਂ ਪਾਈਪਾਂ ਨੂੰ ਲੰਘਾਉਣ ਵਾਸਤੇ ਅਜਿਹੀ ਕਾਰਵਾਈ ਕਰ ਦਿੰਦੇ ਹਨ। We are involving all the agencies including the Gram Panchayats. ਤਾਂ ਕਿ ਉਥੇ ਜਾਂ ਕੇ ਐਨਕਰੋਚਮੈਂਟ ਦੂਰ ਕਰਨ ਵਿਚ ਦਿੱਕਤ ਨਾ ਆਵੇ। ਲੋਕ ਟੈਂਪਪ੍ਰੇਰੀ ਤੌਰ ਤੇ ਕਬਜ਼ਾ ਕਰ ਲੈਂਦੇ ਹਨ। ਕਿਸ ਨੇ ਗੋਬਰ ਲਗਾ ਦਿੱਤਾ ਜਾਂ ਕੁਝ ਹੋਰ ਕਰ ਲਿਆ। ਮਹਿਕਮੇ ਵੱਲੋਂ ਵੀ ਫਰੌਮ ਟਾਈਮ-ਟੂ-ਟਾਈਮ ਐਕਸ਼ਨ ਲਿਆ ਜਾਂਦਾ ਹੈ। ਅਸੀਂ ਤਾਂ ਪਿਲਰ ਵੀ ਲਗਵਾਉਂਦੇ ਹਾਂ ਬਾਊਂਡਰੀ ਵੀ ਲਗਵਾਉਂਦੇ ਹਾਂ, ਡਿਮਾਰਕੇਸ਼ਨ ਵੀ ਕਰਵਾਉਂਦੇ ਹਾਂ। ਸਰਕਾਰ ਵੱਲੋਂ ਤੇਜ਼ੀ ਨਾਲ ਐਕਸ਼ਨ ਲਿਆ ਜਾ ਰਿਹਾ ਹੈ।

**ਸ਼੍ਰੀ ਅਰੁਨੇਸ਼ ਕੁਮਾਰ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਕੁਝ ਕਬਜ਼ੇ ਹਟਾ ਦਿੱਤੇ ਗਏ ਹਨ, ਬਾਕੀ ਹਟਾਉਣ ਦੀ ਤਜਵੀਜ਼ ਹੈ। ਇਹ ਤਜਵੀਜ਼ ਕੀ ਹੈ ਜੀ ? ਇਹ ਤਜਵੀਜ਼ ਕਦੋਂ ਤੋਂ ਲਾਗੂ ਹੋ ਜਾਵੇਗੀ ? ਇਹ ਬਹੁਤ ਜ਼ਰੂਰੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਕੋਈ ਗੋਬਰ ਲਗਾ ਦਿੰਦਾ ਹੈ ਜਾਂ ਕੋਈ ਕੁਝ ਹੋਰ ਕਰ ਦਿੰਦਾ ਹੈ।

**ਸ੍ਰੀ ਸਪੀਕਰ** : ਬੱਸ ਰਹਿਣ ਦਿਓ ਹੁਣ, ਕਾਫੀ ਹੋ ਗਿਆ ਹੈ।

**ਸ੍ਰੀ ਅਰੁਨੇਸ਼ ਕੁਮਾਰ** : ਸਪੀਕਰ ਸਾਹਿਬ, ਇਹ ਸਰਕਾਰ ਦੀ ਜ਼ਿੰਮੇਵਾਰੀ ਹੈ ਕਿ ਉਹ ਸਖਤੀ ਕਰੇ ਤਾਂ ਕਿ ਲੋਕੀਂ ਦੁਬਾਰਾ ਕਬਜ਼ੇ ਨਾ ਕਰਨ।

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਕੰਟੀਨਿਉਅੱਸ ਪਰੋਸੈਸ ਹੈ। ਇਹ ਤਾਂ ਰੈਗੂਲਰ ਚਲਦਾ ਰਹਿੰਦਾ ਹੈ।

**ਸ੍ਰੀ ਅਰੁਨੇਸ਼ ਕੁਮਾਰ** : ਸਪੀਕਰ ਸਾਹਿਬ, ਇਸ ਕਬਜ਼ੇ ਹਟਾਉਣ ਦੀ ਤਜਵੀਜ਼ ਨੂੰ ਟਾਈਮ-ਬਾਉਂਡ ਕਰਵਾਉ ਜੀ .. (ਵਿਘਨ)

**ਸ੍ਰੀ ਸਪੀਕਰ** : ਹਾਂ ਜੀ, ਸ੍ਰੀ ਤ੍ਰਿਕਸ਼ਨ ਸੂਦ ਜੀ।

**ਸ੍ਰੀ ਤ੍ਰਿਕਸ਼ਨ ਸੂਦ** : ਸਪੀਕਰ ਸਾਹਿਬ, ਇਕ ਵਾਰ ਤਾਂ ਕਬਜ਼ੇ ਹਟ ਜਾਂਦੇ ਹਨ ਪਰੰਤੂ ਉਸ ਤੋਂ ਬਾਅਦ ਦੁਬਾਰਾ ਫਿਰ ਕਬਜ਼ੇ ਹੋ ਜਾਂਦੇ ਹਨ। ਮੈਂ ਮੰਤਰੀ ਜੀ ਨੂੰ ਸੁਝਾਅ ਦੇਣਾ ਚਾਹਾਂਗਾ ਕਿ ਤੁਸੀਂ ਫਾਰੈਸਟ ਡਿਪਾਰਟਮੈਂਟ ਨੂੰ ਡਾਇਰੈਕਸ਼ਨ ਦੇ ਦਿਓ ਕਿ ਉਹ ਉਥੇ ਦਰੱਖਤ ਲਗਾ ਦੇਵੇ। ਕੀ ਇਹ ਇਸ ਤਰ੍ਹਾਂ ਦਾ ਆਸ਼ਵਾਸਨ ਦੇਣ ਨੂੰ ਤਿਆਰ ਹਨ ਤਾਂ ਕਿ ਦੁਬਾਰਾ ਲੋਕੀਂ ਕਬਜ਼ੇ ਨਾ ਕਰ ਸਕਣ ?

**ਸ੍ਰੀ ਸਪੀਕਰ** : ਮੰਤਰੀ ਜੀ, ਜੇ ਜਵਾਬ ਦੇਣਾ ਹੈ ਤਾਂ ਦੇ ਦਿਓ। ਵੈਸੇ ਲੋੜ ਤਾਂ ਮੈਂ ਸਮਝਦਾ ਨਹੀਂ।

**ਮੰਤਰੀ** : ਸਪੀਕਰ ਸਾਹਿਬ, ਉਹ ਸਾਡੀਆਂ ਸੜਕਾਂ ਸੰਭਾਲਣਗੇ ਜਾਂ ਆਪਣੇ ਦਰਖਤ ਸੰਭਾਲਣਗੇ ? ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਅਸੀਂ ਪਿਲਰ ਲਗਾਉਂਦੇ ਹਾਂ। ਜਿਹੜੀਆਂ ਲਿੰਕ ਰੋਡਜ਼ ਬਣਦੀਆਂ ਹਨ ਉਨ੍ਹਾਂ ਬਾਰੇ ਪੁਜੀਸ਼ਨ ਇਹ ਹੈ ਕਿ ਜਿਨ੍ਹਾਂ ਪੰਚਾਇਤਾਂ ਨੇ ਆਪਣੀਆਂ ਜ਼ਮੀਨਾਂ ਦੇ ਦਿੱਤੀਆਂ, ਉਥੇ ਸੜਕਾਂ ਬਣ ਗਈਆਂ। ਹਾਲੇ ਵੀ ਬਹੁਤ ਸਾਰੀਆਂ ਥਾਵਾਂ ਤੇ ਜ਼ਮੀਨ ਪੰਚਾਇਤ ਦੇ ਨਾਂ ਸਟੈਂਡ ਕਰਦੀ ਹੈ, ਮਾਲਕਾਂ ਦੇ ਨਾਂ ਸਟੈਂਡ ਕਰਦੀ ਹੈ, ਉਨ੍ਹਾਂ ਦੇ ਹਾਲੇ ਇੰਤਕਾਲ ਨਹੀਂ ਹੋਏ। ਇੰਤਕਾਲ ਵੀ ਕਰਾਉਣ ਲੱਗੇ ਹੋਏ ਹਾਂ ਅਤੇ ਡਿਮਾਰਕੇਸ਼ਨ ਵੀ ਕਰਾਉਣ ਲੱਗੇ ਹੋਏ ਹਾਂ। ਜਿੱਥੇ ਡਿਮਾਰਕੇਸ਼ਨ ਮਿਲ ਗਈ ਹੈ, ਉਥੇ ਪਿਲਰ ਵੀ ਲੱਗ ਰਹੇ ਹਨ। We are already alive.

**ਖੇਤੀਬਾੜੀ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਪ੍ਰਸ਼ਨ ਦੇ ਸਬੰਧ ਵਿਚ ਏਥੇ ਦੱਸਣਾ ਚਾਹੁੰਦਾ ਹਾਂ ਕਿ ਸਾਰੇ ਜ਼ਿਲ੍ਹਾ ਡਿਪਟੀ ਕਮਿਸ਼ਨਰਾਂ ਨੂੰ ਹਦਾਇਤਾਂ ਕਰ ਦਿੱਤੀਆਂ ਗਈਆਂ ਹਨ ਕਿ ਜਿਹੜੀਆਂ ਲਿੰਕ ਸੜਕਾਂ, ਰੋਡਜ਼ ਤੰਗ ਹਨ, ਉਨ੍ਹਾਂ ਸਾਰੀਆਂ ਨੂੰ ਮਿਣ ਕੇ ਅਤੇ ਚੌੜੀਆਂ ਕਰਕੇ ਉਨ੍ਹਾਂ ਦੇ ਨਾਲ ਪਿਲਰ ਲਗਵਾਏ ਜਾਣ ਤਾਂ ਕਿ ਕੋਈ ਜ਼ਮੀਨ ਨੂੰ ਰੋਕ ਨਾ ਸਕੇ। ਇਹ ਸਾਰੇ ਪੰਜਾਬ ਵਿਚ ਲਾਗੂ ਹੋ ਗਿਆ ਹੈ। ਜਿੱਥੇ ਰਹਿ ਗਿਆ ਹੈ, ਉਥੇ ਹੁਣ ਹੋ ਰਿਹਾ ਹੈ। ਸਾਰੇ ਪੰਜਾਬ ਵਿਚ ਸੜਕਾਂ ਚੌੜੀਆਂ ਹੋ ਰਹੀਆਂ ਹਨ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮਾਨਯੋਗ ਬਾਦਲ ਸਾਹਿਬ ਨੇ ਦੱਸਿਆ ਹੈ ਕਿ ਸਾਰੇ ਪੰਜਾਬ ਵਿਚ ਇਹ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ ਲੇਕਿਨ ਮੇਨ ਮੁੱਦਾ ਇਹ ਹੈ ਕਿ ਲਿੰਕ ਰੋਡਜ਼ ਤੇ ਕਿਤੇ ਵੀ ਕੋਈ ਬੁਰਜੀਆਂ ਨਹੀਂ ਲੱਗੀਆਂ, ਪਿਲਰਜ਼

ਲਗਾਉਣੇ ਤਾਂ ਦੂਰ ਦੀ ਗੱਲ ਹੈ। ਹਾਲੇ ਤੱਕ ਬੁਰਜੀਆਂ ਲਗਾ ਕੇ ਡਿਮਾਰਕੇਸ਼ਨ ਹੀ ਨਹੀਂ ਕੀਤੀ ਗਈ ਔਰ ਨਾਹੀ ਇਸ ਦੀ ਮੇਨਟੀਨੈਂਸ ਵਾਸਤੇ ਕੋਈ ਬੰਦਾ ਰੱਖਿਆ ਗਿਆ ਹੈ। ਮਹਿਕਮੇ ਨੇ ਵੀ ਅਜੇ ਤੱਕ ਕੋਈ ਬੰਦਾ ਇਸ ਵਾਸਤੇ ਡਿਪੀਊਟ ਨਹੀਂ ਕੀਤਾ। ਕੀ ਮੰਤਰੀ ਜੀ ਇਥੇ ਦੱਸਣਗੇ ਕਿ ਕਿੱਥੇ-ਕਿੱਥੇ ਬੁਰਜੀਆਂ ਲਗਾਈਆਂ ਗਈਆਂ ਹਨ ਅਤੇ ਕਿੱਥੇ-ਕਿੱਥੇ ਲੱਗਣੀਆਂ ਰਹਿੰਦੀਆਂ ਹਨ ?

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਜੇ ਕੋਈ ਵਿਧਾਇਕ ਇਹ ਸਮਝਦੇ ਹਨ ਕਿ ਉਸ ਦੇ ਹਲਕੇ ਵਿਚ ਜ਼ਿਆਦਾ ਐਨਕ੍ਰੋਚਮੈਂਟ ਹੈ ਤਾਂ ਅਸੀਂ ਉਸ ਨੂੰ ਰੀਮੂਵ ਕਰਵਾ ਦਿੰਦੇ ਹਾਂ। We are already alive to the situation. It is a continuous process.

ਇਹ ਇਕ ਕਾਂਟੀਨਿਊਅੱਸ ਪਰਾਸੈਸ ਹੈ ਔਰ ਅਸੀਂ ਕਾਰਵਾਈ ਕਰ ਰਹੇ ਹਾਂ।

---

**ਮੁਲਤਵੀ ਨਿਸ਼ਾਨ ਵਾਲਾ ਪ੍ਰਸ਼ਨ ਨੰ: 1572**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਧਰਮਸਾਲਾਵਾਂ ਦੀ ਮੁਰੰਮਤ/ਉਸਾਰੀ**

*1420. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 1997-98 ਅਤੇ 1998-99 (ਮਿਤੀ ਅੰਤ ਤਕ) ਦੇ ਦੌਰਾਨ ਰਾਜ ਵਿਚ ਪੁਰਾਣੀਆਂ ਧਰਮਸ਼ਾਲਾਵਾਂ ਦੀ ਮੁਰੰਮਤ ਅਤੇ ਨਵੀਆਂ ਧਰਮਸ਼ਾਲਾਵਾਂ ਬਣਾਉਣ ਲਈ ਮਖ਼ਸੂਸ ਕੀਤੇ ਗਏ ਫੰਡਾਂ ਦੇ ਤਹਿਸੀਲ-ਵਾਰ ਵੇਰਵੇ ਕੀ ਕੀ ਹਨ ਅਤੇ ਮੁਰੰਮਤ ਕੀਤੀਆਂ ਗਈਆਂ/ਬਣਾਈਆਂ ਗਈਆਂ ਧਰਮਸ਼ਾਲਾਵਾਂ ਦੇ ਤਹਿਸੀਲਵਾਰ ਵੇਰਵੇ ਕੀ ਕੀ ਹਨ ਅਤੇ ਉਪਰੋਕਤ ਸਮੇਂ ਦੇ ਦੌਰਾਨ ਵੱਖ-ਵੱਖ, ਉਨ੍ਹਾਂ ਤੇ ਕੀਤੇ ਗਏ ਖ਼ਰਚੇ ਦੇ ਵੇਰਵੇ ਕੀ ਹਨ ?

**ਸਰਦਾਰ ਗੋਬਿੰਦ ਸਿੰਘ ਕਾਂਝਲਾ** (ਯੁਵਕ ਸੇਵਾਵਾਂ, ਪੈਨਸ਼ਨਾਂ, ਸ਼ਿਕਾਇਤ ਨਿਵਾਰਨ ਤੇ ਅਨੁਸੂਚਿਤ ਜਾਤੀਆਂ/ਕਬੀਲਿਆਂ ਅਤੇ ਪਛੜਿਆਂ ਸ਼੍ਰੇਣੀਆਂ ਦੇ ਭਲਾਈ ਰਾਜ ਮੰਤਰੀ) : ਸਾਲ 1997-98 ਅਤੇ 1998-99 ਦੌਰਾਨ ਧਰਮਸ਼ਾਲਾ ਸਕੀਮ ਅਧੀਨ ਪੁਰਾਣੀਆਂ ਧਰਮਸ਼ਾਲਾਵਾਂ ਦੀ ਮੁਰੰਮਤ ਕਰਨ ਅਤੇ ਨਵੀਆਂ ਧਰਮਸ਼ਾਲਾਵਾਂ ਦੀ ਉਸਾਰੀ ਕਰਨ ਵਾਸਤੇ ਬਜਟ ਉਪਬੰਧ ਦੀ ਵੰਡ ਤਹਿਸੀਲ-ਵਾਰ ਨਹੀਂ ਕੀਤੀ ਗਈ ਸੀ ਕਿਉਂਕਿ ਟੀਚੇ ਲੋੜ ਅਨੁਸਾਰ ਜ਼ਿਲਾ ਅਫਸਰਾਂ ਤੋਂ ਪ੍ਰਾਪਤ ਹੋਈਆਂ ਸਿਫ਼ਾਰਸ਼ਾਂ/ਰਿਪੋਰਟਾਂ ਨੂੰ ਮੁਖ ਰੱਖ ਕੇ ਸਕੀਮ ਦੇ ਨਾਰਮਜ਼ ਅਨੁਸਾਰ ਪ੍ਰਵਾਨ ਕੀਤੇ ਜਾਂਦੇ ਹਨ। ਸਾਲ 1997-98 ਅਤੇ 1998-99 ਵਿਚ ਧਰਮਸ਼ਾਲਾਵਾਂ ਦੀ ਤਹਿਸੀਲ-ਵਾਰ ਉਸਾਰੀ ਅਤੇ ਮੁਰੰਮਤ ਕਰਨ ਅਤੇ ਇਨ੍ਹਾਂ ਤੇ ਕੀਤੇ ਗਏ ਦਿੱਤੀ ਖ਼ਰਚਿਆਂ ਦਾ ਵੇਰਵਾ ਅਨੁਲੱਗ 'ੳ' ਅਤੇ 'ਅ' ਅਨੁਸਾਰ ਸਦਨ ਦੀ ਟੇਬਲ ਤੇ ਰੱਖਿਆ ਜਾਂਦਾ ਹੈ ਜੀ।

[ਯੁਵਕ ਸੇਵਾਵਾਂ, ਪੈਨਸ਼ਨਾਂ, ਸ਼ਿਕਾਇਤ ਨਿਵਾਰਨ ਤੇ ਅਨੁਸੂਚਿਤ ਜਾਤੀਆ/ਕਬੀਲਿਆ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਰਾਜ ਮੰਤਰੀ]

## ਅਨੁਲੱਗ 'ੳ'

### ਧਰਮਸ਼ਾਲਾ ਸਕੀਮ ਸਾਲ 1997-98

(ਰੁ: ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹਾ/ਤਹਿਸੀਲ | ਨਵੀਆਂ ਧਰਮਸ਼ਾਲਾਵਾਂ ਦੀ ਗਿਣਤੀ | | | ਮੁਰੰਮਤ ਕੀਤੀਆਂ ਧਰਮਸ਼ਾਲਾਵਾਂ ਦੀ ਗਿਣਤੀ | | |
|---|---|---|---|---|---|---|---|
| | | ਮਨਜ਼ੂਰ ਕੀਤੇ ਫੰਡਜ਼ | ਖਰਚਾ | ਉਸਾਰੀਆਂ ਗਈਆਂ ਧਰਮਸ਼ਾਲਾਵਾਂ ਦੀ ਗਿਣਤੀ | ਮਨਜ਼ੂਰ ਕੀਤੇ ਫੰਡਜ਼ | ਖਰਚਾ | ਮੁਰੰਮਤ ਕੀਤੀਆਂ ਧਰਮਸ਼ਾਲਾਵਾਂ ਦੀ ਗਿਣਤੀ |
| 1 | 2 | 3 | 4 | 5 | 6 | 7 | 8 |
| 1. | ਬਠਿੰਡਾ | | | | | | |
| | 1. ਬਠਿੰਡਾ .. | — | — | — | 0.30 | 0.30 | 2 |
| | 2. ਫੂਲ .. | 1.00 | 0.50 | 1 | 1 20 | 1.20 | 8 |
| | 3, ਤਲਵੰਡੀ ਸਾਬੋ .. | — | — | — | 0,60 | 0,60 | 4 |

| | | | | | | |
|---|---|---|---|---|---|---|
| 2. ਮਾਨਸਾ | | | | | | |
| 1. ਮਾਨਸਾ .. | — | — | — | 1.50 | 1.50 | 10 |
| 2. ਬੁਢਲਾਡਾ .. | — | — | — | 0.60 | 0.60 | 4 |
| 3. ਸਰਦੂਲਗੜ੍ਹ .. | — | — | — | 0.75 | 0.75 | 5 |
| 3. ਜਲੰਧਰ | | | | | | |
| 1. ਜਲੰਧਰ .. | — | — | — | 2.10 | 2.10 | 14 |
| 2. ਫਿਲੌਰ .. | 0.50 | 0.50 | 1 | 1.50 | 1.50 | 10 |
| 3. ਨਕੋਦਰ .. | — | — | — | 1.80 | 1.80 | 12 |
| 4. ਫਰੀਦਕੋਟ | | | | | | |
| 1. ਫਰੀਦਕੋਟ .. | 2.50 | 2.50 | 5 | 2.55 | 2.40 | 16 |
| 2. ਜੈਤੋ .. | 1.00 | 1.00 | 2 | 0.45 | 0.45 | 3 |
| 5. ਕਪੂਰਥਲਾ | | | | | | |
| 1. ਕਪੂਰਥਲਾ .. | — | — | — | 0.75 | 0.75 | 5 |
| 2. ਭੁਲੱਥ .. | — | — | — | 0.45 | 0.45 | 3 |
| 3. ਸੁਲਤਾਨਪੁਰ ਲੋਧੀ .. | — | — | — | 0.15 | 0.15 | 1 |
| 4. ਫਗਵਾੜਾ .. | 0.50 | 0.50 | 1 | 0.45 | 0.45 | 3 |

[ਯੁਵਕ ਸੇਵਾਵਾਂ, ਪੈਨਸ਼ਨਾਂ, ਸ਼ਿਕਾਇਤ ਨਿਵਾਰਨ ਤੇ ਅਨੁਸੂਚਿਤ ਜਾਤੀਆਂ/ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਰਾਜ ਮੰਤਰੀ]

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 6. | ਪਟਿਆਲਾ | | | | | | |
| | 1. ਪਟਿਆਲਾ .. | 3.00 | 2.50 | 5 | 1.65 | 1.50 | 10 |
| | 2. ਰਾਜਪੁਰਾ | 0.50 | 0.50 | 1 | 0.90 | 0.90 | 6 |
| | 3. ਸਮਾਣਾ .. | — | — | — | 1.05 | 0.90 | 6 |
| | 4. ਨਾਭਾ .. | — | — | — | — | — | — |
| 7. | ਮੋਗਾ | | | | | | |
| | 1. ਮੋਗਾ | — | — | — | 0.60 | 0.60 | 4 |
| | 2. ਬਾਘਾ ਪੁਰਾਣਾ . | 0.50 | 0.50 | 1 | 0.60 | 0.60 | 4 |
| | 3. ਨਿਹਾਲ ਸਿੰਘ ਵਾਲਾ .. | — | — | | 0.30 | 0.30 | 2 |
| 8. | ਫਿਰੋਜ਼ਪੁਰ | | | | | | |
| | 1. ਫਾਜ਼ਿਲਕਾ .. | — | — | — | 0.90 | 0.90 | 6 |
| | 2 ਫਿਰੋਜ਼ਪੁਰ .. | — | — | — | 0.90 | 0.90 | 6 |
| | 3. ਜ਼ੀਰਾ | — | — | | 1.50 | 1.50 | 10 |
| | 4. ਅਬੋਹਰ . | — | — | | 0.45 | 0.45 | 3 |
| | 5. ਜਲਾਲਾਬਾਦ .. | — | — | | 0.30 | 0.30 | 2 |
| 9. | ਰੂਪਨਗਰ | | | | | | |
| | 1. ਰੂਪਨਗਰ . | 1.00 | 1.00 | 2 | 1.35 | 1.35 | 9 |
| | 2. ਖਰੜ .. | 1.50 | 1.00 | 2 | 0.45 | 0.45 | 3 |
| | 3. ਅਨੰਦਪੁਰ ਸਾਹਿਬ .. | 3.00 | 3.00 | 6 | 0.75 | 0.75 | 5 |

| | | | | | | |
|---|---|---|---|---|---|---|
| 10. ਫਤਹਿਗੜ੍ਹ ਸਾਹਿਬ | | | | | | |
| 1. ਫਤਹਿਗੜ੍ਹ ਸਾਹਿਬ | — | — | — | 0.30 | 0.30 | 2 |
| 2. ਬੱਸੀ ਪਠਾਣਾ .. | 1.00 | 1.00 | 2 | 0.15 | 0.15 | 1 |
| 3. ਖਮਾਣੋ .. | — | — | — | 0.15 | 0.15 | 1 |
| 4. ਅਮਲੋਹ .. | — | — | — | 0.45 | 0.45 | 3 |
| 11. ਹੁਸ਼ਿਆਰਪੁਰ | | | | | | |
| 1. ਹੁਸ਼ਿਆਰਪੁਰ .. | — | — | — | 0.90 | 0.90 | 6 |
| 2. ਗੜ੍ਹ ਸ਼ੰਕਰ | — | — | — | 0.90 | 0.90 | 6 |
| 3. ਦਸੂਹਾ .. | — | — | — | 1.35 | 1.35 | 9 |
| 4. ਮੁਕੇਰੀਆਂ .. | — | — | — | 0.45 | 0.45 | 3 |
| 12. ਮੁਕਤਸਰ | | | | | | |
| 1. ਮਲੋਟ .. | 1.50 | 0.50 | 3 | 0.60 | 0.60 | 4 |
| 2. ਗਿਦੜਵਾਹਾ .. | 0.50 | 0.50 | 1 | 0.75 | 0.75 | 5 |
| 3. ਮੁਕਤਸਰ ... | 0.50 | 0.50 | 1 | 0.30 | 0.30 | 2 |
| 13. ਸੰਗਰੂਰ | | | | | | |
| 1. ਸੰਗਰੂਰ .. | 1.00 | 1.00 | 2 | 0.60 | 0.60 | 4 |
| 2. ਬਰਨਾਲਾ .. | — | — | — | 1.35 | 1.35 | 9 |
| 3. ਸੁਨਾਮ-ਮੂਨਕ .. | 0.50 | 0.50 | 1 | 1.35 | 1.35 | 9 |
| 4. ਮਲੇਰਕੋਟਲਾ-ਧੂਰੀ .. | 2.00 | 2.00 | 4 | 3.60 | 3.60 | 24 |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 14. | ਅੰਮ੍ਰਿਤਸਰ | | | | | | |
| | 1. ਅੰਮ੍ਰਿਤਸਰ | 0.50 | 0.50 | 1 | 3.30 | 2.10 | 14 |
| | 2. ਅਜਨਾਲਾ .. | — | — | — | 0.90 | 0.90 | 6 |
| | 3. ਤਰਨ ਤਾਰਨ .. | — | — | — | 1.35 | 1.35 | 9 |
| | 4. ਪੱਟੀ .. | — | — | — | 0.90 | 0.90 | 6 |
| | 5. ਬਾਬਾ ਬਕਾਲਾ | — | — | — | 0.75 | 0.75 | 5 |
| 15. | ਗੁਰਦਾਸਪੁਰ | | | | | | |
| | 1. ਗੁਰਦਾਸਪੁਰ .. | 12.00 | 12.00 | 24 | 1.80 | 1.65 | 11 |
| | 2. ਪਠਾਨਕੋਟ | 8.50 | 8.50 | 17 | 1.80 | 1.80 | 12 |
| | 3. ਬਟਾਲਾ | 5.00 | 4.50 | 9 | 1.35 | 1.35 | 9 |
| 16. | ਲੁਧਿਆਣਾ | | | | | | |
| | 1. ਲੁਧਿਆਣਾ .. | 8.50 | 8.50 | 17 | 3.45 | 3.00 | 20 |
| | 2. ਖੰਨਾ .. | 1.00 | 1.00 | 2 | 0.45 | 0.45 | 3 |

| | | | | | | | |
|---|---|---|---|---|---|---|---|
| | 3 ਜਗਰਾਉਂ | .. | 1.00 | 1.00 | 2 | 0.45 | 0.45 | 3 |
| | 4. ਰਾਏਕੋਟ | .. | — | — | | 0. 5 | — | — |
| | 5. ਸਮਰਾਲਾ | .. | 0.50 | — | | 0.45 | 0.45 | 3 |
| 17. ਨਵਾਂ ਸ਼ਹਿਰ | | | | | | | | |
| | 1. ਨਵਾਂ ਸ਼ਹਿਰ | .. | 1.00 | 1.00 | 2 | 2.10 | 1.50 | 10 |
| | 2. ਬਲਾਚੋਰ | .. | — | — | — | 0.45 | 0.45 | 3 |
| | ਜੋੜ | | 60.00 | 56.50 | 117 | 60.00 | 56.70 | 378 |

## ਅਨੁਲੱਗ ਅ

## ਧਰਮਸ਼ਾਲਾ ਸਕੀਮ ਸਾਲ 1998-99

(ਰੁ. ਲੱਖਾਂ ਵਿੱਚ)

| ਲੜੀ ਨੰ. | ਜ਼ਿਲ੍ਹਾ/ਤਹਿਸੀਲ | ਨਵੀਆਂ ਧਰਮਸ਼ਾਲਾਵਾਂ ਦੀ ਗਿਣਤੀ | | | ਮੁਰੰਮਤ ਕੀਤੀਆਂ ਧਰਮਸ਼ਾਲਾਵਾਂ ਦੀ ਗਿਣਤੀ | | |
|---|---|---|---|---|---|---|---|
| | | ਮਨਜ਼ੂਰ ਕੀਤੇ ਫੰਡਜ਼ | ਖ਼ਰਚਾ | ਉਸਾਰੀਆਂ ਗਈਆਂ ਧਰਮਸ਼ਾਲਾਵਾਂ ਦੀ ਗਿਣਤੀ | ਮਨਜ਼ੂਰ ਕੀਤੇ ਫੰਡਜ਼ | ਖ਼ਰਚਾ | ਮੁਰੰਮਤ ਕੀਤੀਆਂ ਧਰਮਸ਼ਾਲਾਵਾਂ ਦੀ ਗਿਣਤੀ |
| 1 | 2 | 3 | 4 | 5 | 6 | 7 | 8 |
| 1, | ਅੰਮ੍ਰਿਤਸਰ | | | | | | |
| | 1. ਪੱਟੀ .. | | | — | 2.50 | — | — |
| | 2. ਤਰਨ ਤਾਰਨ .. | — | — | — | 5.00 | — | — |
| | 3. ਬਾਬਾ ਬਕਾਲਾ .. | — | — | — | 0.50 | — | — |

| | | | | | | |
|---|---|---|---|---|---|---|
| 2. ਫਤਹਿਗੜ੍ਹ ਸਾਹਿਬ | | | | | | |
| 1. ਬੱਸੀ .. | — | | — | 1.00 | | — |
| 2. ਫਤਹਿਗੜ੍ਹ ਸਾਹਿਬ .. | — | | — | 1.00 | — | |
| 3. ਮਾਨਸਾ | | | | | | |
| 1. ਮਾਨਸਾ . | — | — | — | 2.00 | — | — |
| 2. ਬੁਢਲਾਡਾ . | 1.00 | — | — | — | — | — |
| 3. ਸਰਦੂਲਗੜ੍ਹ .. | 1.00 | — | — | 1.00 | — | — |
| 4. ਮੁਕਤਸਰ | | | | | | |
| 1. ਮੁਕਤਸਰ .. | 2.00 | — | — | 2.25 | 0.25 | 1 |
| 2. ਗਿਦੜਬਾਹਾ .. | — | — | — | 4.00 | 1.50 | 6 |
| 3. ਮਲੋਟ .. | 3.00 | — | — | 6.50 | — | — |
| 5. ਹੁਸ਼ਿਆਰਪੁਰ | | | | | | |
| 1. ਗੜ੍ਹ ਸ਼ੰਕਰ .. | — | — | — | 0.50 | — | — |
| 2. ਹੁਸ਼ਿਆਰਪੁਰ . | — | — | — | 2.00 | — | — |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 6. | ਜਲੰਧਰ | | | | | | |
| | 1. ਫਿਲੌਰ .. | — | — | — | 4.00 | — | — |
| | 2. ਜਲੰਧਰ .. | — | — | — | 2.50 | — | — |
| | 3. ਨਕੋਦਰ .. | — | — | — | 1.00 | — | — |
| 7. | ਨਵਾਂ ਸ਼ਹਿਰ | | | | | | |
| | 1. ਨਵਾਂ ਸ਼ਹਿਰ .. | — | — | — | 7.50 | — | — |
| | 2. ਬਲਾਚੌਰ .. | — | — | — | 1.50 | — | — |
| 8. | ਰੂਪਨਗਰ | | | | | | |
| | 1. ਰੂਪਨਗਰ .. | — | — | — | 0.50 | — | — |
| 9. | ਸੰਗਰੂਰ | | | | | | |
| | 1. ਮਲੇਰਕੋਟਲਾ .. | — | — | — | 3.10 | 1.80 | 6 |
| | 2. ਬਰਨਾਲਾ .. | — | — | — | 9.30 | 0.30 | 1 |
| | 3. ਸੁਨਾਮ .. | — | — | — | 6.00 | — | — |

| | | | | | | | |
|---|---|---|---|---|---|---|---|
| 10. ਪਟਿਆਲਾ | | | | | | | |
| 1. ਨਾਭਾ | .. | 1.00 | — | — | 2.00 | — | — |
| 11. ਫਿਰੋਜ਼ਪੁਰ | | | | | | | |
| 1. ਜ਼ੀਰਾ | .. | 1.00 | — | — | — | — | — |
| 12. ਬਠਿੰਡਾ | | | | | | | |
| 1. ਬਠਿੰਡਾ | .. | — | — | — | 2.50 | — | — |
| 2. ਤਲਵੰਡੀ ਸਾਬੋ | .. | — | — | — | 1.00 | — | — |
| 3. ਫੂਲ | .. | — | — | — | 1.50 | — | — |
| ਜੋੜ | .. | 9.00 | — | — | 68.65 | 3.85 | 14 |

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੰਤਰੀ ਜੀ ਨੇ ਬੜੇ ਵਿਸਥਾਰ ਨਾਲ ਜਵਾਬ ਦਿੱਤਾ ਹੈ ਕਿ ਸਾਲ 1997-98 ਦੌਰਾਨ ਕਿੰਨੇ ਪੈਸੇ ਖਰਚ ਕੀਤੇ ਗਏ ਅਤੇ ਸਾਲ 1998-99 ਦੌਰਾਨ ਕਿੰਨੇ ਪੈਸੇ ਖਰਚ ਕੀਤੇ ਗਏ । ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਕਤ ਦੋ ਸਾਲਾਂ ਵਾਸਤੇ ਕਿੰਨੇ ਕਿੰਨੇ ਪੈਸੇ ਰੱਖੇ ਗਏ ਸਨ ਅਤੇ ਕਿੰਨੇ ਕਿੰਨੇ ਖਰਚ ਕੀਤੇ ਗਏ ਹਨ ?

**ਰਾਜ ਮੰਤਰੀ** : ਸਾਲ 1997-98 ਦੌਰਾਨ ਨਵੀਆਂ ਧਰਮਸ਼ਾਲਾਵਾਂ ਬਣਾਉਣ ਅਤੇ ਮੁਰੰਮਤ ਕਰਨ ਵਾਸਤੇ ਕੁੱਲ 1.20 ਕਰੋੜ ਰੁਪਏ ਰੱਖੇ ਗਏ ਸਨ । ਇਸ ਵਿਚੋਂ ਨਵੀਆਂ ਧਰਮਸ਼ਾਲਾਵਾਂ ਬਣਾਉਣ ਲਈ 56.50 ਲੱਖ ਰੁਪਏ ਖਰਚ ਕੀਤੇ ਗਏ ਹਨ ਅਤੇ ਮੁਰੰਮਤ ਵਾਸਤੇ 56.70 ਲੱਖ ਰੁਪਏ ਖਰਚ ਕੀਤੇ ਗਏ ਹਨ । ਸਾਲ 1998-99 ਲਈ ਕੁੱਲ ਫੰਡ 6 ਲੱਖ ਰੁਪਏ ਰੱਖੇ ਗਏ ਹਨ ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੰਤਰੀ ਜੀ ਜਵਾਬ ਠੀਕ ਨਹੀਂ ਦੇ ਰਹੇ ਹਨ । ਸਾਲ 1997-98 ਦੌਰਾਨ ਤਾਂ 56.50 ਲੱਖ ਰੁਪਏ ਖਰਚ ਕੀਤੇ ਗਏ ਹਨ । ਇਸ ਦੇ ਨਾਲ ਹੀ ਮੁਰੰਮਤ ਵਾਸਤੇ ਇਸੇ ਸਾਲ ਵਿਚ 60.00 ਲੱਖ ਰੁਪਏ ਰੱਖੇ ਗਏ ਸਨ, ਜਿਸ ਵਿਚੋਂ 56.70 ਲੱਖ ਰੁਪਏ ਖਰਚ ਹੋਏ ਹਨ ਜਦਕਿ ਮੰਤਰੀ ਜੀ ਕਹਿ ਰਹੇ ਹਨ ਕਿ 6 ਲੱਖ ਰੁਪਏ ਰੱਖੇ ਹਨ । ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਕੰਮਾਂ ਵਾਸਤੇ ਕੁੱਲ ਕਿੰਨੀ ਰਕਮ ਰੱਖੀ ਗਈ ਸੀ ?

**ਰਾਜ ਮੰਤਰੀ** : ਜਿੰਨੇ ਵੀ ਫੰਡ ਸਾਨੂੰ ਅਲਾਟ ਕੀਤੇ ਗਏ ਸਨ, ਉਨ੍ਹਾਂ ਦਾ ਵੇਰਵਾ ਸਦਨ ਦੀ ਟੇਬਲ ਤੇ ਰੱਖਿਆ ਗਿਆ ਹੈ ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੋ ਸਾਲਾਂ ਵਿਚ ਕੁੱਲ ਕਿੰਨਾ ਪੈਸਾ ਬਜਟ ਵਿਚ ਰੱਖਿਆ ਗਿਆ ਸੀ ਅਤੇ ਕਿੰਨਾ ਖਰਚ ਕੀਤਾ ਗਿਆ ਹੈ ?

**ਰਾਜ ਮੰਤਰੀ** : ਜਿੰਨੇ ਵੀ ਫੰਡ ਸਾਨੂੰ ਐਫ.ਐਮ. ਸਾਹਿਬ ਵੱਲੋਂ ਅਲਾਟ ਕੀਤੇ ਗਏ ਸਨ, ਉਨ੍ਹਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਗਿਆ ਹੈ । ਜੇਕਰ ਫਿਰ ਵੀ ਮੈਂਬਰ ਸਾਹਿਬ ਦੀ ਤਸੱਲੀ ਨਹੀਂ ਹੁੰਦੀ ਤਾਂ ਆਪਾਂ ਉਨ੍ਹਾਂ ਨੂੰ ਸਾਰੀ ਰਿਪੋਰਟ ਦੇ ਦਿਆਂਗੇ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਤਨੇ ਥੋੜ੍ਹੇ ਫੰਡ ਕਿਉਂ ਰੱਖੇ ਗਏ ਹਨ ?

**ਰਾਜ ਮੰਤਰੀ** : ਜੋ ਵੀ ਪੈਸੇ ਸਾਨੂੰ ਵਿੱਤ ਵਿਭਾਗ ਵੱਲੋਂ ਦਿੱਤੇ ਜਾਂਦੇ ਹਨ, ਉਤਨੇ ਪੈਸੇ ਹੀ ਰੱਖੇ ਜਾਂਦੇ ਹਨ । ਜੇਕਰ ਹੁਣ ਸਾਨੂੰ ਵਿੱਤ ਵਿਭਾਗ ਵੱਲੋਂ ਖੁਲ੍ਹੇ ਗੱਫੇ ਦੇ ਦਿੱਤੇ ਗਏ ਤਾਂ ਅਸੀਂ ਤੁਹਾਨੂੰ ਵੀ ਦੇ ਦੇਵਾਂਗੇ ।

**ਸ਼੍ਰੀ ਰਾਮ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਫੰਡ ਦਿੱਤੇ ਜਾਂਦੇ ਹਨ, ਕੀ ਉਨ੍ਹਾਂ ਦੀ ਠੀਕ ਵਰਤੋਂ ਹੁੰਦੀ ਹੈ ? ਸਾਡੀ ਇਕ ਪੰਚਾਇਤ ਹੈ, ਸਾਹਿਬ ਚੱਕ ਨਰਾਇਣ । ਉਨ੍ਹਾਂ ਨੂੰ 50,000 ਰੁਪਏ ਦਿੱਤੇ ਗਏ ਲੇਕਿਨ ਉਥੇ ਪੁਰਾਣੀਆਂ ਇੱਟਾਂ ਲਾ ਦਿੱਤੀਆਂ ਗਈਆਂ ਹਨ । ਮੈਂ ਇਹ ਗੱਲ ਡਿਪਟੀ ਕਮਿਸ਼ਨਰ ਸਾਹਿਬ ਦੇ ਧਿਆਨ ਵਿਚ ਵੀ ਲਿਆਂਦੀ ਹੈ । ਕੀ ਮੰਤਰੀ ਜੀ ਦੱਸਣਗੇ ਕਿ ਜਿਤਨੇ ਵੀ ਪੰਜਾਬ ਦੇ ਅੰਦਰ ਫੰਡ ਦਿੱਤੇ ਜਾ ਰਹੇ ਹਨ, ਕੀ ਇਹ ਉਨ੍ਹਾਂ ਦੀ ਰਿਪੋਰਟ ਮੰਗਾਉਣਗੇ ਅਤੇ ਇਨਕੁਆਇਰੀ ਕਰਾਉਣਗੇ ਜਿਥੇ ਕਿ ਪੁਰਾਣੀਆਂ ਇੱਟਾਂ ਲਗਾਈਆਂ ਗਈਆਂ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਮੈਂਬਰ ਸਾਹਿਬ ਬੜੇ ਪਿਆਰੇ ਮੈਂਬਰ ਹਨ । ਜੇਕਰ ਇਨ੍ਹਾਂ ਨੂੰ ਕੋਈ ਸ਼ਿਕਾਇਤ ਹੈ ਤਾਂ ਦੱਸ ਦੇਣ । ਅਸੀਂ ਪੂਰੀ ਇਨ-ਕੁਆਇਰੀ ਕਰਵਾਂਵਾਂਗੇ ਅਤੇ ਜੇਕਰ ਕੋਈ ਦੋਸ਼ੀ ਨਿਕਲਿਆ ਤਾਂ ਉਸ ਨੂੰ ਸਜ਼ਾ ਵੀ ਦੇਵਾਂਗੇ ।

---

### ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਲੋਕਾਂ ਲਈ ਘਰਾਂ ਦੀ ਉਸਾਰੀ

*1430. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 1998-99 (ਮਿਤੀ ਅੰਤ ਤਕ) ਦੇ ਦੌਰਾਨ ਸਬ ਡਵੀਜ਼ਨ, ਜ਼ੀਰਾ ਵਿਚ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਲੋਕਾਂ ਲਈ ਬਣਾਏ ਗਏ ਨਵੇਂ ਘਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਪਿੰਡਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਵਿਚ ਉਕਤ ਘਰ ਬਣਾਏ ਗਏ ਹਨ ?

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਣ ਅਤੇ ਪੈਨਸ਼ਨਾਂ ਅਤੇ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਰਾਜ ਮੰਤਰੀ** (ਸਰਦਾਰ ਗੋਬਿੰਦ ਸਿੰਘ ਕਾਂਝਲਾ) : ਵਿੱਤੀ ਸਾਲ 1998-99 ਦੌਰਾਨ ਸਬ-ਡਵੀਜ਼ਨ ਜ਼ੀਰਾ ਵਿੱਚ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਲੋਕਾਂ ਲਈ ਕੋਈ ਘਰ ਨਹੀਂ ਬਣਾਇਆ ਗਿਆ ਪ੍ਰੰਤੂ ਵਿੱਤੀ ਸਾਲ 1997-98 ਦੌਰਾਨ ਇਸ ਸਬ-ਡਵੀਜ਼ਨ ਵਿੱਚ ਅਨੁਸੂਚਿਤ ਜਾਤੀਆਂ ਦੇ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਬੇਘਰੇ ਪਰਿਵਾਰਾਂ ਲਈ 144 ਘਰਾਂ ਦੀ ਉਸਾਰੀ ਸ਼ੁਰੂ ਕੀਤੀ ਗਈ, ਜਿਨ੍ਹਾਂ ਦੀ ਉਸਾਰੀ ਵਿੱਤੀ ਸਾਲ 1998-99 ਦੌਰਾਨ ਮੁਕੰਮਲ ਹੋਈ ਹੈ, ਜਿਸ ਦਾ ਪਿੰਡਵਾਰ ਵੇਰਵਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

---

[ਯੂਵਕ ਸੇਵਾਵਾਂ, ਸ਼ਿਕਾਇਤ ਨਿਵਾਰਣ ਅਤੇ ਪੈਨਸ਼ਨਾਂ ਅਤੇ ਅਨੁਸੂਚਿਤ ਜਾਤੀਆਂ ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਰਾਜ ਮੰਤਰੀ]

ਅਨੁਲਗ 'ੳ'

ਸਬ-ਡਵੀਜ਼ਨ ਜ਼ੀਰਾ ਵਿੱਚ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਲਈ ਉਸਾਰੇ ਗਏ ਘਰਾਂ ਦਾ ਪਿੰਡ-ਵਾਰ ਵੇਰਵਾ ।

| ਲੜੀ ਨੰ: | ਪਿੰਡ ਦਾ ਨਾਂ | ਪਰਵਾਨ ਟੀਚੇ/ਘਰ | ਮੁਕੰਮਲ ਘਰ |
|---|---|---|---|
| 1 | 2 | 3 | 4 |
| 1. | ਦਾਤੇ ਵਾਲਾ | 10 | 10 |
| 2. | ਮਸਤੇ ਵਾਲਾ | 10 | 10 |
| 3. | ਕਿਸ਼ਨ ਪੁਰਾ ਸੈਦ | 8 | 8 |
| 4. | ਮਹਿਲ | 10 | 10 |
| 5. | ਰਾਜਾਂ ਵਾਲੀ | 10 | 10 |
| 6. | ਬਹਿਕ ਗੁੱਜਰਾਂ | 30 | 30 |
| 7. | ਖੰਨਾ | 16 | 16 |
| 8. | ਸਾਪੂ ਵਾਲਾ | 16 | 16 |
| 9. | ਰਟੌਲ ਰੋਹੀ | 14 | 14 |
| 10. | ਕਟੋਰਾ | 10 | 10 |
| 11. | ਬੱਗੇ | 10 | 10 |
| | ਜੋੜ | 144 | 144 |

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਲਈ ਮਕਾਨ ਪੱਕੇ ਬਣਾਉਣ ਲਈ ਜਿਹੜੀ ਸਕੀਮ ਚੱਲਦੀ ਸੀ, ਉਸਨੂੰ ਬੰਦ ਕਰਨ ਦਾ ਇਨਾਂ ਦਾ ਵਿਚਾਰ ਤਾਂ ਨਹੀਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਡਾ ਇਹ ਸਕੀਮ ਬੰਦ ਕਰਨ ਦਾ ਕੋਈ ਇਰਾਦਾ ਨਹੀਂ । ਬਹੁਤੇ ਲਾਭ ਪਾਤਰੀਆਂ ਨੂੰ ਲਾਭ ਦੇਣ ਲਈ ਇਹ ਸਕੀਮ ਸੋਧੀ ਕੀਤੀ ਗਈ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਇਸਦੇ ਵੇਰਵੇ ਦੱਸ ਦੇਣ ਕਿ ਨਵੀਂ ਸਕੀਮ ਕੀ ਬਣਾਈ ਹੈ ?

**ਰਾਜ ਮੰਤਰੀ** : ਸਰ ਇਨ੍ਹਾਂ ਨੇ ਕੀ ਪੁੱਛਿਆ ਹੈ, ਸਮਝ ਨਹੀਂ ਆਇਆ ।

**ਸ਼੍ਰੀ ਸਪੀਕਰ** : ਇਹ ਕਹਿੰਦੇ ਹਨ ਕਿ ਜੋ ਨਵੀਂ ਸਕੀਮ ਬਣਾਈ ਗਈ ਹੈ, ਤੁਸੀਂ ਉਸਦੇ ਵੇਰਵੇ ਦੱਸ ਸਕਦੇ ਹੋ ?

**ਰਾਜ ਮੰਤਰੀ** : ਇਹ 25,000 ਰੁਪਏ ਪ੍ਰਤੀ ਲਾਭ ਪਾਤਰੀ ਹੈ, ਜਿਸ ਨੂੰ ਲਾਭ ਦੇਣਾ ਹੈ । ਜਿਨ੍ਹਾਂ ਦੇ ਕੱਚੇ ਮਕਾਨ ਹੋਣਗੇ ਅਤੇ ਗਰੀਬੀ ਦੀ ਰੇਖਾ ਤੋਂ ਜੋ ਥੱਲੇ ਰਹਿੰਦੇ ਹੋਣਗੇ, ਉਨ੍ਹਾਂ ਨੂੰ ਇਸ ਸਕੀਮ ਦਾ ਲਾਭ ਦਿੱਤਾ ਜਾਵੇਗਾ । ਜ਼ੀਰਾ ਸਾਹਿਬ ਦੇ ਇਲਾਕੇ ਵਿੱਚ ਵੀ ਇਸ ਤਰ੍ਹਾਂ ਦੇ ਲਾਭਪਾਤਰੀਆਂ ਦੀ ਸ਼ਨਾਖਤ ਅਸੀਂ ਕਰਾਂਗੇ । ਜਿਹੜੇ ਲੋੜ-ਵੰਦ ਬਿਨੈਕਾਰ ਹੋਣਗੇ ਅਤੇ ਜਿਹੜੇ ਬੇਘਰੇ ਹਨ, ਉਨ੍ਹਾਂ ਨੂੰ ਵੀ ਲਾਭ ਦੇਵਾਂਗੇ । ਇਸਦੇ ਵਿੱਚ 5 ਹਜ਼ਾਰ ਰੁਪਏ ਫਲੱਸ਼ ਸਿਸਟਮ ਲਈ ਅਤੇ 20 ਹਜ਼ਾਰ ਰੁਪਏ ਮਕਾਨ ਬਣਾਉਣ ਲਈ ਸ਼ਾਮਿਲ ਹਨ ।

**ਸ਼੍ਰੀ ਰਾਮ ਲਾਲ** : ਸਪੀਕਰ ਸਾਹਿਬ, ਪਿੰਡਾਂ ਦੇ ਅੰਦਰ ਕੁਝ ਮਕਾਨ ਅਜਿਹੇ ਵੀ ਹੁੰਦੇ ਹਨ ਜਿਨ੍ਹਾਂ ਦੀਆਂ ਦੋ ਜਾਂ ਤਿੰਨ ਸਾਈਡ ਦੀਆਂ ਦੀਵਾਰਾਂ ਇੱਟਾਂ ਲਗਾ ਕੇ ਬਣਾਈਆਂ ਹੁੰਦੀਆਂ ਹਨ ਅਤੇ ਛੱਤ ਖਜੂਰਾਂ ਦੀਆਂ ਲਟੈਨਾਂ ਅਤੇ ਉਸ ਉੱਤੇ ਘਾਹ-ਫੂਸ ਪਾ ਕੇ, ਮਿੱਟੀ ਪਾ ਕੇ ਬਣਾਈ ਹੁੰਦੀ ਹੈ । ਜਦੋਂ ਬਾਰਸ਼ ਆਉਂਦੀ ਹੈ ਤਾਂ ਉਹ ਛੱਤ ਹੇ ਪੈਂਦੀ ਹੈ ।

**ਸ਼੍ਰੀ ਸਪੀਕਰ** : ਸ਼੍ਰੀ ਰਾਮ ਲਾਲ ਜੀ, ਤੁਸੀਂ ਸਵਾਲ ਪੁੱਛੋ ?

**ਸ਼੍ਰੀ ਰਾਮ ਲਾਲ** : ਮੇਰੀ ਬੇਨਤੀ ਹੈ ਕਿ ਜਿਨ੍ਹਾਂ ਦੀ ਛੱਤ ਕੱਚੀ ਹੈ, ਕੀ ਉਸਨੂੰ ਵੀ ਇਹ ਇਸ ਸਕੀਮ ਵਿੱਚ ਲੈਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਇਲਾਕੇ ਵਿੱਚ ਵਧੀਆ ਛੱਤਾਂ ਵਾਲਿਆਂ ਨੂੰ ਵੀ ਲਾਭ ਦੇ ਦਿਆਂਗੇ । ਮੇਰੇ ਨਾਲ ਬੈਠ ਜਾਣ, ਸਾਰੀ ਰਾਏ ਕਰ ਲਵਾਂਗੇ ਜੀ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਜਿਹੜੇ ਮਕਾਨ ਬਣੇ ਹੋਏ ਹਨ, ਉਹ ਤਾਂ ਬੜੇ ਵਧੀਆ ਬਣੇ ਹੋਏ ਹਨ ਅਤੇ ਬੜੇ ਅੱਛੇ ਹਨ ਪਰ ਮੁਸ਼ਕਲ ਇਹ ਹੈ ਕਿ ਉਥੇ ਬਿਜਲੀ ਅਤੇ ਪਾਣੀ ਦਾ ਕੋਈ ਪ੍ਰਬੰਧ ਨਹੀਂ । ਮੈਂ ਮੰਤਰੀ ਸਾਹਿਬ ਨੂੰ ਆਪ ਜੀ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਉਨ੍ਹਾਂ ਨੂੰ ਬਿਜਲੀ ਅਤੇ ਪਾਣੀ ਦੇਣ ਲਈ ਪ੍ਰਬੰਧ ਕਰੇਗੀ ਜਾਂ ਨਹੀਂ ?

**ਸ਼੍ਰੀ ਸਪੀਕਰ** : ਨਹੀਂ, ਇਹ ਕੋਈ ਸਾਪਲੀਮੈਂਟਰੀ ਨਹੀਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜਿਹੜਾ ਹੁਣ ਤੱਕ ਦਾ ਸਮਾਂ ਹੈ, ਕੀ ਇਹ ਕੁਐਸਚਨ-ਆਵਰ ਦੇ ਵਿੱਚ ਹੀ ਕਾਊਂਟ ਕੀਤਾ ਜਾਣਾ ਹੈ ਜਾਂ ਕਿ ਇਹ ਵੱਖਰਾ ਹੈ ?

**ਸ਼੍ਰੀ ਸਪੀਕਰ** : ਇਹ ਇਸਦੇ ਵਿੱਚ ਹੀ ਹੈ ਜੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਰ, ਇਹ ਤਾਂ ਠੀਕ ਨਹੀਂ । ਇਸ ਤਰ੍ਹਾਂ ਤਾਂ ਸਾਡੇ ਕੁਐਸਚਨ ਰਹਿ ਜਾਣਗੇ । (ਵਿਘਨ)

---

## STARRED QUESTIONS AND ANSWERS

### Supplementaries to Starred Question No. 1546*

**ਸ਼੍ਰੀ ਸਪੀਕਰ** : ਹੁਣ ਪ੍ਰਸ਼ਨ ਨੰ: 1546 ਦੀਆਂ ਸਪਲੀਮੈਂਟਰੀਜ਼ ਸ਼ੁਰੂ ਹੋਣਗੀਆਂ । ਹਾਂ ਜੀ, ਸਰਦਾਰ ਧਨਵੰਤ ਸਿੰਘ ਜੀ ।

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨ ਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੁੱਡਾ ਵੱਲੋਂ 8 ਕਰੋੜ 50 ਲੱਖ ਰੁਪਏ ਕ੍ਰਿਕਟ ਸਟੇਡੀਅਮ ਲਈ ਦਿੱਤੇ ਗਏ। ਇਕ ਕਰੋੜ 65 ਲੱਖ ਰੁਪਏ ਉਥੇ ਕਲੱਬ ਬਣਾਉਣ ਲਈ ਦਿੱਤੇ। 75 ਹਜ਼ਾਰ ਰੁਪਏ ਤੋਂ ਉਪਰ ਜਦੋਂ ਕੋਈ ਸਰਕਾਰ ਦੀ ਗਰਾਂਟ ਦਿੱਤੀ ਜਾਂਦੀ ਹੈ, ਤਾਂ ਅਕਾਰਡਿੰਗ ਟੂ ਰੂਲ ਜ਼ਰੂਰੀ ਹੈ ਕਿ ਉਸਦੇ ਵਾਸਤੇ ਕੌਂਸਲ ਆਫ ਮਨਿਸਟਰਜ਼ ਦੀ ਪਰਮਿਸ਼ਨ ਲਈ ਜਾਵੇ । ਮੈਂ ਪੁੱਛਣਾ ਚਾਹੁੰਦਾ ਹਾਂ ਮੰਤਰੀ ਸਾਹਿਬ ਤੋਂ ਕਿ ਜਿਹੜੀ ਗਰਾਂਟ ਦਿੱਤੀ ਗਈ ਹੈ, ਉਸ ਵਿਚ ਕੌਂਸਲ ਆਫ ਮਨਿਸਟਰਜ਼ ਤੋਂ ਮਨਜ਼ੂਰੀ ਲਈ ਗਈ ਹੈ ਜਾਂ ਨਹੀਂ ?

**ਖੁਰਾਕ ਤੇ ਸਪਲਾਈ ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜੋ ਗਰਾਂਟ ਦਿੱਤੀ ਗਈ ਹੈ, ਇਹ ਕੋਈ ਇਕ ਵਿਅਕਤੀ ਨੇ ਨਹੀਂ ਦਿੱਤੀ ਬਲਕਿ ਸਮੇਂ ਸਮੇਂ ਅਨੁਸਾਰ ਬਹੁਤ ਉਚ-ਪੱਧਰ ਤੇ ਇਸ ਦਾ ਫੈਸਲਾ ਲਿਆ ਗਿਆ ਹੈ । ਸਭ ਤੋਂ ਪਹਿਲਾਂ ਮਾਰਚ, 1991 ਵਿਚ ਉਸ ਵੇਲੇ ਦੇ ਗਵਰਨਰ ਮਾਨਯੋਗ ਸ਼੍ਰੀ ਓ. ਪੀ. ਮਲਹੋਤਰਾ ਅਤੇ ਉਨ੍ਹਾਂ ਦੀ ਕੌਂਸਲ ਨੇ ਫੈਸਲਾ ਲਿਆ । ਉਸ ਤੋਂ ਬਾਅਦ ਉਸ ਵੇਲੇ ਦੇ ਮਾਨਯੋਗ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ 20 ਮਾਰਚ, 1992, 14 ਜਨਵਰੀ, 1994 ਅਤੇ 3 ਦਸੰਬਰ, 1994 ਨੂੰ ਫੈਸਲਾ ਲਿਆ ਕਿ ਕ੍ਰਿਕਟ ਐਸੋਸੀਏਸ਼ਨ ਦੇ ਸਟੇਡੀਅਮ ਨੂੰ ਗਰਾਂਟ ਦਿੱਤੀ ਜਾਵੇ । ਉਸ ਤੋਂ ਬਾਅਦ 28 ਅਗਸਤ, 1995 ਨੂੰ ਸਰਦਾਰ ਬੇਅੰਤ ਸਿੰਘ ਦੀ ਪ੍ਰਧਾਨਗੀ ਥੱਲੇ ਇਕ ਬਹੁਤ ਵੱਡੀ ਮੀਟਿੰਗ ਹੋਈ ਸੀ । ਉਸ ਵਿਚ ਫੈਸਲਾ ਕੀਤਾ ਗਿਆ ਕਿ ਪੰਜਾਬ ਸਰਕਾਰ ਵੱਲੋਂ ਪੁੱਡਾ ਨੂੰ ਸਾਢੇ ਚਾਰ ਕਰੋੜ ਰੁਪਿਆ ਬਤੌਰ ਗਰਾਂਟ ਦਿੱਤਾ ਜਾਵੇ ਅਤੇ ਇਹ ਰਕਮ ਕ੍ਰਿਕਟ ਐਸੋਸੀਏਸ਼ਨ ਵਾਸਤੇ ਪੁੱਡਾ ਵੱਲੋਂ ਗਰਾਂਟ ਦੇ ਰੂਪ ਵਿਚ ਦਿੱਤੀ ਜਾਵੇ । ਇਸੇ ਫੈਸਲੇ ਦੀ ਪ੍ਰੋੜਤਾ ਸਾਡੇ ਉਸ ਵੇਲੇ ਦੇ ਮੁੱਖ ਮੰਤਰੀ ਸਰਦਾਰ ਹਰਚਰਨ ਸਿੰਘ ਬਰਾੜ ਜੀ ਨੇ ਕੀਤੀ । ਉਸ

---

*For Starred Question No. 1546 and reply thereto, please see P.V.S. Debates Dated 27th March, 1999 (A.S.)

ਤੋਂ ਪਹਿਲਾਂ ਇਸ ਦੀ ਪ੍ਰੋੜ੍ਹਤਾ ਮਾਨਯੋਗ ਚੌਧਰੀ ਜਗਜੀਤ ਸਿੰਘ, ਜੋ ਉਸ ਵੇਲੇ ਇਸ ਮਹਿਕਮੇ ਦੇ ਵਜ਼ੀਰ ਹੁੰਦੇ ਸੀ, ਉਨ੍ਹਾਂ ਨੇ ਕੀਤੀ ਸੀ ਅਤੇ ਉਸ ਤੋਂ ਬਾਅਦ ਸ਼੍ਰੀ ਬਾਲ ਮੁਕੰਦ ਸ਼ਰਮਾ ਜੀ, ਜੋ ਚੌਧਰੀ ਸਾਹਿਬ ਤੋਂ ਬਾਅਦ ਵਜ਼ੀਰ ਬਣੇ, ਨੇ ਪ੍ਰੋੜ੍ਹਤਾ ਕੀਤੀ। ਬਾਅਦ ਵਿਚ ਇਸ ਮਹਿਕਮੇ ਦੇ ਬੋਰਡ ਆਫ ਡਾਇਰੈਕਟਰਜ਼ ਨੇ ਜਿਸ ਦੇ ਕਿ ਚੇਅਰਮੈਨ ਮਨਿਸਟਰ ਸਾਹਿਬ ਹੁੰਦੇ ਹਨ, ਪ੍ਰੋੜ੍ਹਤਾ ਕੀਤੀ। ਮੈਂ ਅੱਗੇ ਦੱਸ ਦੇਣਾ ਚਾਹੁੰਦਾ ਹਾਂ ਕਿ ਫੇਰ 1995 ਵਿਚ ਰਾਜਪਾਲ ਜੀ ਦੇ ਭਾਸ਼ਣ ਵਿਚ ਇਸ ਗਰਾਂਟ ਦਾ ਜ਼ਿਕਰ ਆਇਆ ਅਤੇ ਸਾਰੇ ਹਾਊਸ ਨੇ ਬੜੀ ਸ਼ਲਾਘਾ ਕਰਕੇ ਇਸ ਨੂੰ ਪਾਸ ਕੀਤਾ। ਉਸ ਵਕਤ ਦੇ ਸਾਡੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਨੇ ਆਪਣੇ ਭਾਸ਼ਣ ਵਿਚ ਕਿਹਾ ਸੀ ਕਿ ਕ੍ਰਿਕਟ ਸਟੇਡੀਅਮ ਬਣਾਉਣਾ ਇਕ ਬੜਾ ਸ਼ਲਾਘਾਯੋਗ ਕਦਮ ਹੈ ਅਤੇ ਪੰਜਾਬ ਦੇ ਲਈ ਇਹ ਇਕ ਬਹੁਤ ਵੱਡੀ ਦੇਣ ਹੈ। ਪੰਜਾਬ ਹੀ ਨਹੀਂ ਬਲਕਿ ਹਿੰਦੁਸਤਾਨ ਨੂੰ ਵੀ ਇਹ ਇਕ ਬਹੁਤ ਵੱਡੀ ਦੇਣ ਹੈ। ਬਲਕਿ ਅੰਤਰਰਾਸ਼ਟਰੀ ਤੌਰ ਤੇ ਵੀ ਇਸ ਦੀ ਬਹੁਤ ਸ਼ਲਾਘਾ ਕੀਤੀ ਗਈ। ਇਥੇ ਵਿਸ਼ਵ ਕੱਪ ਦਾ ਸੈਮੀ ਫਾਈਨਲ ਮੈਚ ਹੋਇਆ ਅਤੇ ਸਟੇਡੀਅਮ ਦੇ ਵਿਚ ਲੋਕਾਂ ਨੂੰ ਬੈਠਣ ਲਈ ਜਗ੍ਹਾ ਨਹੀਂ ਮਿਲੀ। ਹੁਣ ਇੰਟਰਨੈਸ਼ਨਲ ਮੈਚ ਭਾਰਤ ਅਤੇ ਪਾਕਿਸਤਾਨ ਦਾ ਹੋ ਰਿਹਾ ਹੈ। ਅਨੁਮਾਨ ਹੈ ਕਿ ਇਸ ਸਟੇਡੀਅਮ ਨੂੰ 2 ਕਰੋੜ ਰੁਪਏ ਦਾ ਫਾਇਦਾ ਹੋਣ ਵਾਲਾ ਹੈ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਦੇ ਭਾਸ਼ਣ ਦਾ ਧੰਨਵਾਦ ਕਰਦਾ ਹਾਂ ਪਰ ਇਹ ਬਿਲਕੁਲ ਗਲਤ ਕਹਿ ਰਹੇ ਹਨ। 1992-93 ਵਿਚ 8 ਕਰੋੜ 50 ਲੱਖ ਰੁਪਿਆ ਸਟੇਡੀਅਮ ਨੂੰ ਇਨ੍ਹਾਂ ਨੇ ਦਿੱਤਾ ਸੀ। ਉਸ ਵਕਤ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਦੇ ਸਮੇਂ 1994 ਵਿਚ ਪਾਵਰਜ਼ ਦੀ ਕਲੀਅਰ ਕੱਟ ਵਾਇਲੇਸ਼ਨ ਕਰਕੇ ਇਸ ਨੂੰ ਮੰਨ ਲਿਆ ਗਿਆ।

**ਸ਼੍ਰੀ ਸਪੀਕਰ** : ਹੁਣ ਹਾਊਸ ਨੇ ਅਪ੍ਰੂਵ ਕਰ ਦਿੱਤਾ ਹੈ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿਚ ਇਹ ਕਿਥੇ ਕਿਹਾ ਹੋਇਆ ਹੈ ਕਿ ਕਿਸੇ ਪ੍ਰਾਈਵੇਟ ਇੰਸਟੀਚਿਊਸ਼ਨ ਨੂੰ ਇਤਨੇ ਪੈਸੇ ਦੇ ਦਿਓ। ਗਵਰਨਰ ਸਾਹਿਬ ਨੂੰ ਤਾਂ ਪਤਾ ਹੀ ਨਹੀਂ ਕਿ ਇਹ ਇੰਸਟੀਚਿਊਸ਼ਨ ਪ੍ਰਾਈਵੇਟ ਹੈ ਜਾਂ ਸਰਕਾਰੀ ਹੈ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਸ਼੍ਰੀ ਸਪੀਕਰ** : ਸਰਦਾਰ ਧਨਵੰਤ ਸਿੰਘ ਜੀ, ਹੁਣ ਅਗਲੇ ਸਵਾਲ ਤੇ ਤੁਸੀਂ ਸਪਲੀਮੈਂਟਰੀ ਕਰੋ। Question No. 1547।

---

**Supplementaries to Starred Question No. 1547**

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਇਹ ਜਿਹੜੀ ਜ਼ਮੀਨ ਦੀ ਅਲਾਟਮੈਂਟ ਪੀ. ਸੀ. ਏ. ਨੂੰ ਸਪੋਰਟਸ ਡਿਪਾਰਟਮੈਂਟ ਵੱਲੋਂ ਕੀਤੀ ਗਈ ਹੈ, ਇਸ ਬਾਰੇ, ਮੈਂ ਇਹ

*For Starred Question No. 1547 and reply thereto, please see P.V.S. Debates dated 27th March, 1999. (A.S)

[ਸਰਦਾਰ ਧਨਵੰਤ ਸਿੰਘ]
ਪੁੱਛਣਾ ਚਾਹੁੰਦਾ ਹਾਂ ਕਿ ਕਿਨ੍ਹਾਂ ਰੂਲਜ਼ ਦੇ ਥੱਲੇ ਸਪੋਰਟਸ ਡਿਪਾਰਟਮੈਂਟ ਨੇ ਪੀ. ਸੀ. ਏ. ਨੂੰ ਇਹ ਜ਼ਮੀਨ ਦਿੱਤੀ ਸੀ ?

**ਖੁਰਾਕ ਤੇ ਸਪਲਾਈ ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੁੱਡਾ ਵੱਲੋਂ ਸਪੋਰਟਸ ਡਿਪਾਰਟਮੈਂਟ ਨੂੰ ਜਿਹੜੀ 20 ਏਕੜ ਜ਼ਮੀਨ ਅਲਾਟ ਕੀਤੀ ਗਈ ਸੀ, ਉਸ ਅਲਾਟਮੈਂਟ ਦੇ ਵਿਚ ਇਹ ਵੀ ਜ਼ਿਕਰ ਹੈ ਕਿ ਇਸ ਅਲਾਟਮੈਂਟ ਦੇ ਵਿਚੋਂ 13.56 ਏਕੜ ਜ਼ਮੀਨ ਕ੍ਰਿਕਟ ਐਸੋਸੀਏਸ਼ਨ ਨੂੰ ਲੀਜ਼ ਤੇ ਸਟੇਡੀਅਮ ਬਣਾਉਣ ਵਾਸਤੇ ਦਿੱਤੀ ਜਾਵੇਗੀ ਅਤੇ ਇਸ ਦੀ ਲੀਜ਼ ਮਨੀ 100 ਰੁਪਿਆ ਪਰ ਏਕੜ ਹੋਵੇਗੀ । ਇਸ ਅਲਾਟਮੈਂਟ ਨੂੰ ਮੁੱਖ ਰੱਖਦੇ ਹੋਏ ਸਪੋਰਟਸ ਡਿਪਾਰਟਮੈਂਟ ਨੇ ਇਕ ਲੀਜ਼ ਡੀਡ ਕੀਤੀ ਜਿਸ ਦੀ ਕਾਪੀ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੇ ਸਕਦਾ ਹਾਂ ਜਿਸ ਵਿਚ ਸ਼ਰਤਾਂ ਦਿੱਤੀਆਂ ਹੋਈਆਂ ਹਨ । ਉਸ ਡੀਡ ਅਧੀਨ ਇਹ ਅਲਾਟਮੈਂਟ 100 ਰੁਪਏ ਪਰ ਏਕੜ ਦੇ ਹਿਸਾਬ ਨਾਲ ਕੀਤੀ ਗਈ ਸੀ ਅਤੇ ਇਹ ਸ਼ਰਤਾਂ ਵੇਖ ਸਕਦੇ ਹਨ ।

**ਸ੍ਰੀ ਸਪੀਕਰ** : ਮੰਤਰੀ ਸਾਹਿਬ ਨੇ ਜਵਾਬ ਡੀਟੇਲ ਵਿਚ ਦੇ ਦਿੱਤਾ ਹੈ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਜਿਹੜਾ ਮੈਂ ਸਵਾਲ ਕੀਤਾ ਸੀ, ਉਸ ਦਾ ਇਨ੍ਹਾਂ ਨੇ ਜਵਾਬ ਨਹੀਂ ਦਿੱਤਾ ਹੈ । ਜੇਕਰ ਤੁਸੀਂ ਜਬਰਦਸਤੀ ਚੁੱਪ ਕਰਵਾਉਣਾ ਹੈ ਤਾਂ ਮੈਂ ਸਵਾਲ ਹੀ ਨਹੀਂ ਕਰਦਾ ।

**ਸ੍ਰੀ ਸਪੀਕਰ** : ਕੋਈ ਜਬਰਦਸਤੀ ਨਹੀਂ ਕਰਦੇ । ਤੁਸੀਂ ਆਪਣਾ ਕੁਐਸਚਨ ਠੀਕ ਕਰੋ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡਾ ਆਦਰ ਕਰਦਾ ਹਾਂ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਹਾਊਸ ਨੂੰ ਪਹਿਲੇ ਸਵਾਲ ਦੇ ਜਵਾਬ ਵਿਚ ਵੀ ਮਿਸਲੀਡ ਕਰ ਰਹੇ ਸਨ ਅਤੇ ਹੁਣ ਵੀ 8 ਕਰੋੜ 50 ਲੱਖ ਰੁਪਏ ਜੋ ਪੀ. ਸੀ. ਏ. ਨੂੰ ਦਿੱਤੇ ਗਏ ਹਨ, ਉਸ ਦਾ ਜਵਾਬ ਨਹੀਂ ਆ ਰਿਹਾ । ਪਹਿਲੇ ਜ਼ਮੀਨ ਸਪੋਰਟਸ ਕੰਪਲੈਕਸ ਲਈ ਸਪੋਰਟਸ ਡਿਪਾਰਟਮੈਂਟ ਨੂੰ ਦਿੱਤੀ ਗਈ ਸੀ । ਸਪੋਰਟਸ ਡਿਪਾਰਟਮੈਂਟ ਨੇ ਇਕ ਪ੍ਰਾਈਵੇਟ ਅਦਾਰੇ ਪੀ. ਸੀ. ਏ. ਨੂੰ ਕਿਸ ਤਰ੍ਹਾਂ ਇਹ ਜ਼ਮੀਨ ਦੇ ਦਿੱਤੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾ ਕਿ ਪੁੱਡਾ ਨੇ ਸਪੋਰਟਸ ਡਿਪਾਰਟਮੈਂਟ ਨੂੰ ਜਿਹੜਾ ਅਲਾਟਮੈਂਟ ਲੈਟਰ ਦਿੱਤਾ ਹੈ, ਉਸ ਨੂੰ ਇਹ ਪੜ੍ਹਣ ਦੀ ਖੇਚਲ ਕਰ ਲੈਣ । ਉਸ ਵਿਚ ਲਿਖਿਆ ਹੈ ਕਿ ਇਹ ਜਿਹੜੀ ਜ਼ਮੀਨ ਅਲਾਟ ਕੀਤੀ ਜਾਂਦੀ ਹੈ, ਇਸ ਦੇ ਵਿਚੋਂ 13.56 ਏਕੜ ਜ਼ਮੀਨ ਕ੍ਰਿਕਟ ਐਸੋਸੀਏਸ਼ਨ ਨੂੰ ਲੀਜ਼ ਤੇ ਦੇ ਦਿੱਤੀ ਜਾਵੇ ।

**ਸ੍ਰੀ ਸਪੀਕਰ** : ਜਿਹੜੀ ਜ਼ਮੀਨ ਪੁੱਡਾ ਨੇ ਦਿੱਤੀ, ਉਸ ਦੇ ਵਿਚ ਹੀ ਸਪੋਰਟਸ ਡਿਪਾਰਟਮੈਂਟ ਵਾਲਿਆਂ ਨੇ ਉਨ੍ਹਾਂ ਨੂੰ ਦੇ ਦਿੱਤੀ ਹੈ ।

**ਸਰਦਾਰ ਧਨਵੰਤ ਸਿੰਘ** : ਜੋ ਗਵਰਨਰ ਸਾਹਿਬ ਦੇ ਆਰਡਰ ਹਨ, ਐਕਾ ਨਹੀਂ ਲੱਗਦਾ ਮਾਨਯੋਗ ਸਪੀਕਰ ਸਾਹਿਬ, ਕਿ ਹਾਊਸ ਦੀ ਟੇਬਲ ਤੇ ਮੈਂ ਉਹ ਕਾਗਜ਼ ਰੱਖਾਂ। ਗਵਰਨਰ ਸਾਹਿਬ ਦੇ ਆਰਡਰ ਜਿਹੜੇ 24 ਅਪ੍ਰੈਲ, 1991 ਦੇ ਹਨ, ਵਿਚ ਵੀ ਇਹ ਜ਼ਮੀਨ ਸਪੋਰਟਸ ਡਿਪਾਰਟਮੈਂਟ ਲਈ ਦਿੱਤੀ ਗਈ ਹੈ। ਇਨ੍ਹਾਂ ਨੇ ਆਪਣੇ ਜਵਾਬ ਵਿਚ ਵੀ ਦਿੱਤਾ ਹੈ ਕਿ ਸਪੋਰਟਸ ਵਾਲਿਆਂ ਨੇ ਅੱਗੇ ਇਹ ਜ਼ਮੀਨ ਪੀ. ਸੀ. ਏ. ਨੂੰ ਦੇ ਦਿੱਤੀ। ਮੈਂ ਪੁੱਛਦਾ ਹਾਂ ਕਿ ਸਪੋਰਟਸ ਡਿਪਾਰਟਮੈਂਟ ਦੀ ਕੀ ਕੰਪੀਟੈਂਸੀ ਹੈ ਕਿ ਉਸ ਨੇ ਉਹ ਜ਼ਮੀਨ ਪ੍ਰਾਈਵੇਟ ਅਦਾਰਿਆਂ ਨੂੰ ਦੇ ਦਿੱਤੀ ?

**ਸ੍ਰੀ ਸਪੀਕਰ** : ਇਹ ਕੰਡੀਸ਼ਨਾਂ ਤਾਂ ਆ ਗਈਆਂ ਹਨ। ਫਿਰ ਵੀ ਜੇਕਰ ਤੁਸੀਂ ਸਮਝਦੇ ਹੋ ਕਿ ਇਹ ਗਲਤ ਬੋਲ ਰਹੇ ਹਨ ਤਾਂ ਮੈਨੂੰ ਲਿਖ ਕੇ ਦੇ ਦਿਉ।

**ਸਰਦਾਰ ਧਨਵੰਤ ਸਿੰਘ** : ਮੈਂ ਡਿਮਾਂਡ ਕਰਦਾ ਹਾਂ ਕਿ ਹਾਊਸ ਦੀ ਇਕ ਕਮੇਟੀ ਬਣਾ ਦਿਉ ਕਿਉਂਕਿ ਜੋ ਜਵਾਬ ਆਇਆ ਹੈ, ਉਹ ਠੀਕ ਨਹੀਂ ਹੈ।

**ਸ੍ਰੀ ਸਪੀਕਰ** : ਤੁਹਾਨੂੰ ਜੇਕਰ ਕੋਈ ਇਤਰਾਜ਼ ਹੈ ਤਾਂ ਲਿਖ ਕੇ ਦੇ ਦਿਉ, ਮੈਂ ਛਾਣਬੀਣ ਕਰਾ ਲਵਾਂਗਾ।

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ ਕਿ ਪਹਿਲੇ ਤੇ ਦੂਜੇ ਜਵਾਬ ਵਿਚ ਹਾਊਸ ਨੂੰ ਮਿਸਲੀਡ ਕੀਤਾ ਗਿਆ ਹੈ। ਮੈਂ ਤਾਂ ਕਹਿੰਦਾ ਹਾਂ ਕਿ ਇਸ ਦੇ ਵਾਸਤੇ ਹਾਊਸ ਦੀ ਇਕ ਕਮੇਟੀ ਬਣਾਉ।

**ਸ੍ਰੀ ਸਪੀਕਰ** : ਤੁਸੀਂ ਇਹ ਮੈਨੂੰ ਲਿਖ ਕੇ ਦੇ ਦਿਉ, ਮੈਂ ਪਤਾ ਕਰਾ ਲਵਾਂਗਾ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਾਰੇ ਕੇਸ ਦੀ ਇਨਕੁਆਇਰੀ ਕਰਾਉਣ ਲਈ ਤਿਆਰ ਹਨ ? ਸਾਡੇ ਐਮ. ਐਲ. ਏ. ਸਾਹਿਬ ਨੂੰ ਸ਼ੰਕਾ ਹੈ ਕਿ ਗਲਤ ਲੀਜ਼ ਤੇ ਜ਼ਮੀਨ ਦਿੱਤੀ ਗਈ ਹੈ। ਕੀ ਇਹ ਸਾਰੇ ਕੇਸ ਦੀ ਇਨਕੁਆਇਰੀ ਕਰਾਉਣਗੇ ?

**ਸ੍ਰੀ ਸਪੀਕਰ** : ਇਸ ਦਾ ਜਵਾਬ ਆ ਚੁੱਕਾ ਹੈ। ਇਸ ਤੋਂ ਬਾਅਦ ਹੁਣ ਅੱਜ ਦੀ ਰੈਗੂਲਰ ਲਿਸਟ ਦੇ ਸਵਾਲ ਲਏ ਜਾਣਗੇ। ਹਾਂ ਜੀ, ਅਰਸ਼ੀ ਜੀ।

———

**ਸਟੇਟ ਲਾਅ ਕਮਿਸ਼ਨ ਦਾ ਗਠਨ**

*1383. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਦਸੰਬਰ, 1998 ਦੇ ਮਹੀਨੇ ਵਿਚ ਪੰਜਾਬ ਸਟੇਟ ਲਾਅ ਕਮਿਸ਼ਨ ਦਾ ਗਠਨ ਕੀਤਾ ਹੈ। ਜੇਕਰ ਅਜਿਹਾ ਹੋਵੇ ਤਾਂ ਇਸ ਦੇ ਮੈਂਬਰਾਂ ਦੇ ਨਾਂ, ਉਨ੍ਹਾਂ ਦੀ ਨਿਯੁਕਤੀ ਦੀਆਂ ਵਿਸਥਾਰਪੂਰਵਕ ਸ਼ਰਤਾਂ ਅਤੇ ਇਸ ਕਮਿਸ਼ਨ ਦੇ ਵਿਚਾਰ ਗੋਚਰੇ ਵਿਸ਼ਿਆਂ ਅਤੇ ਕੰਮਾਂ ਦੇ ਵੇਰਵੇ ਕੀ ਹਨ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਹਾਂ ਜੀ, ਸਰਕਾਰ ਨੇ ਰਾਜ ਦੇ ਮੌਜੂਦਾ ਨਿਯਮਾਂ ਨੂੰ ਨਵਿਆਉਣ ਅਤੇ ਇਨ੍ਹਾਂ ਨਿਯਮਾਂ ਅਧੀਨ ਬਣਾਏ ਗਏ ਵਿਧਾਨਿਕ ਉਪ ਨਿਯਮਾਂ ਨੂੰ ਸੋਧਣ ਲਈ ਸੁਝਾਅ ਦੇਣ ਵਾਸਤੇ, ਜਿਥੇ ਕਿਤੇ ਲੋੜ ਹੋਵੇ, ਦਸੰਬਰ, 1998 ਵਿਚ ਸਟੇਟ ਲਾਅ ਕਮਿਸ਼ਨ ਦੀ ਹੇਠ ਲਿਖੇ ਅਨੁਸਾਰ ਸਥਾਪਨਾ ਕੀਤੀ ਹੈ :—

| | | |
|---|---|---|
| (1) | ਮਿਸਟਰ ਜਸਟਿਸ (ਰਿਟਾਇਰਡ) ਕੇ. ਪੀ. ਭੰਡਾਰੀ | .. ਚੇਅਰਮੈਨ |
| (2) | ਸ੍ਰੀ ਡੀ. ਐਸ. ਚਿਮਨੀ | .. ਮੈਂਬਰ |
| (3) | ਐਡਵੋਕੇਟ ਜਨਰਲ, ਪੰਜਾਬ | .. ਐਕਸ ਆਫੀਸ਼ੀਓ ਮੈਂਬਰ |
| (4) | ਕਾਨੂੰਨੀ ਮਸ਼ੀਰ ਅਤੇ ਸਕੱਤਰ ਪੰਜਾਬ ਸਰਕਾਰ | .. ਐਕਸ ਆਫੀਸ਼ੀਓ ਮੈਂਬਰ ਸਕੱਤਰ |

ਚੇਅਰਮੈਨ ਅਤੇ ਮੈਂਬਰ (ਸਿਵਾਏ ਐਕਸ ਆਫੀਸ਼ੀਓ ਮੈਂਬਰਾਂ ਤੋਂ) ਨੂੰ ਮਾਨਯੋਗ ਹਾਈ ਕੋਰਟ ਦੇ ਜੱਜ ਦੇ ਬਰਾਬਰ ਦਾ ਰੁਤਬਾ ਦਿੱਤਾ ਗਿਆ ਹੈ । ਕਮਿਸ਼ਨ ਦੀ ਮਿਆਦ ਇਕ ਸਾਲ ਦੀ ਹੋਵੇਗੀ । ਕਮਿਸ਼ਨ ਦੇ ਚੇਅਰਮੈਨ/ਮੈਂਬਰ ਦੀ ਨਿਯੁਕਤੀ ਦੀਆਂ ਸ਼ਰਤਾਂ ਆਦਿ ਅਤੇ ਕਮਿਸ਼ਨ ਦੀਆਂ ਟਰਮਜ਼ ਅਤੇ ਰੈਫਰੈਂਸ ਸਬੰਧੀ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

ਕਮਿਸ਼ਨ ਦੇ ਵਿਚਾਰ ਗੋਚਰੇ ਵਿਸ਼ਿਆਂ ਅਤੇ ਕੰਮਾਂ ਦੇ ਵੇਰਵੇ ਅਨੁਲੱਗ 'ੳ' ਅਨੁਸਾਰ ਹਨ ।

ਅਨੁਲੱਗ 'ੳ'

ਲਾਅ ਕਮਿਸ਼ਨ ਵੱਲੋਂ ਕੀਤੇ ਜਾਣ ਵਾਲੇ ਕੰਮਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੋਵੇਗਾ :—

(ੳ) ਪੰਜਾਬ ਸਟੇਟ ਦੇ ਸਾਰੇ ਪ੍ਰਮੁੱਖ ਕਾਨੂੰਨਾਂ ਦਾ ਪ੍ਰੇਖਣ ਕਰਨ ਉਪਰੰਤ ਉਸ ਨੂੰ ਸਰਲ ਬਣਾਉਣਾ, ਇਕੱਠਾ ਕਰਨਾ, ਸੋਧ ਕਰਨ ਬਾਰੇ ਅੱਜ ਕੱਲ ਦੀ ਬਦਲੀ ਹੋਈ ਸਮਾਜਿਕ ਅਤੇ ਆਰਥਿਕ ਹਾਲਤ ਤੇ ਭਾਰਤ ਦੇ ਸੰਵਿਧਾਨ ਦੇ ਮੁੱਢਲੇ ਸਿਧਾਂਤਾਂ ਨੂੰ ਮੁੱਖ ਰੱਖਦੇ ਹੋਏ ਸੁਝਾਅ ਦੇਣਾ ਹੈ ।

(ਅ) ਵੱਖ ਵੱਖ ਵਿਭਾਗਾਂ ਦੇ ਸੇਵਾ ਨਿਯਮਾਂ ਜੋ ਸੰਵਿਧਾਨ ਦੇ ਆਰਟੀਕਲ 309 ਦੇ ਅਧੀਨ ਬਣੇ ਹੋਏ ਹਨ, ਨੂੰ ਪ੍ਰੇਖਣ ਉਪਰੰਤ ਜ਼ਿੰਮੇਵਾਰ ਪ੍ਰਸ਼ਾਸਨ ਬਣਾਉਣ ਲਈ ਉਨ੍ਹਾਂ ਵਿਚ ਸੋਧ ਕਰਨ ਬਾਰੇ ਸੁਝਾਅ ਦੇਣਾ ਅਤੇ ਨਾਲ ਹੀ ਸੁਪਰੀਮ ਕੋਰਟ ਅਤੇ ਹਾਈ ਕੋਰਟ ਦੇ ਵੱਖ ਵੱਖ ਫੈਸਲਿਆਂ ਨੂੰ ਮੱਦੇ ਨਜ਼ਰ ਰੱਖਦਿਆਂ ਹੋਇਆਂ ਬਦਲੀ ਹੋਈ ਸਮਾਜਿਕ ਅਤੇ ਆਰਥਿਕ ਸਥਿਤੀ ਅਨੁਸਾਰ ਉਨ੍ਹਾਂ ਨਿਯਮਾਂ ਨੂੰ ਬਦਲੀ ਕਰਨ ਦਾ ਸੁਝਾਅ ਦੇਣਾ ਹੈ ।

(ਙ) ਰਾਜ ਵਿਚ ਨਿਆਂ ਕਿਰਿਆ ਵਿਚ ਸੁਧਾਰ ਲਿਆਉਣਾ, ਸਰਕਾਰ ਦੀ ਮੁਕੱਦਮੇ-ਬਾਜ਼ੀ ਨੂੰ ਘਟਾਉਣਾ, ਤੇਜ਼ੀ ਨਾਲ ਫੌਜਦਾਰੀ ਕੇਸਾਂ ਵਿਚ ਨਿਆਂ ਦਿਵਾਉਣਾ, ਪੁਲਿਸ ਅਤੇ ਪ੍ਰਾਸੀਕਿਊਸ਼ਨ ਤੇ ਸਰਕਾਰ ਦਾ ਚੰਗਾ ਤਾਲਮੇਲ ਬਣਾਉਣਾ ਤੇ ਰਾਜ ਵਿਚ ਇਕ ਪ੍ਰਭਾਵਸ਼ਾਲੀ ਲੀਗਲ ਏਜੰਸੀ ਬਣਾਉਣ ਲਈ ਸੁਝਾਅ ਦੇਣਾ ਹੈ ।

(ਸ) ਕਾਰਜਵਿਧੀ ਕਾਨੂੰਨਾਂ ਵਿਚ ਸੁਧਾਰ ਕਰਨਾ ਅਤੇ ਹਰ ਕੰਮ ਨੂੰ ਨਿਪਟਾਉਣ ਲਈ ਹੋਣ ਵਾਲੀ ਦੇਰੀ ਨੂੰ ਘਟਾਉਣ ਲਈ ਸੁਝਾਅ ਦੇਣਾ ਹੈ ।

(ਹ) ਜੋ ਕਾਨੂੰਨ ਭਾਰਤ ਸੰਵਿਧਾਨ ਦੇ ਧਾਰਾਵਾਂ ਨਾਲ ਮੇਲ ਨਹੀਂ ਖਾਂਦੇ, ਉਨ੍ਹਾਂ ਵਿਚ ਬਦਲੀ ਕਰਨ ਦੇ ਸੁਝਾਅ ਦੇਣਾ ਹੈ ।

(ਕ) ਮੌਜੂਦਾ ਕਾਨੂੰਨਾਂ ਵਿਚ ਘਾਟ ਅਤੇ ਅਨਿਸ਼ਚਤਤਾ ਨੂੰ ਪ੍ਰੇਖਣ ਉਪਰੰਤ ਹਾਈ ਕੋਰਟ ਅਤੇ ਸੁਪਰੀਮ ਕੋਰਟ ਦੇ ਫੈਸਲਿਆਂ ਅਨੁਸਾਰ ਉਨ੍ਹਾਂ ਵਿਚ ਸੋਧ ਕਰਨ ਬਾਰੇ ਸੁਝਾਅ ਦੇਣਾ ਹੈ ।

(ਖ) ਹੋਰ ਕੋਈ ਮਸਲਾ ਜੋ ਨਿਆਂ ਕਿਰਿਆ ਨਾਲ ਸਬੰਧਤ ਹੋਵੇ, ਪੰਜਾਬ ਸਰਕਾਰ ਲਾਅ ਕਮਿਸ਼ਨ ਨੂੰ ਭੇਜ ਸਕਦੀ ਹੈ ।

2. ਲਾਅ ਕਮਿਸ਼ਨ ਦੀ ਮਿਆਦ ਇਕ ਸਾਲ ਹੋਵੇਗੀ ।

3. ਕਮਿਸ਼ਨ ਆਪਣੀਆਂ ਮੀਟਿੰਗਾਂ ਦਾ ਕੋਰਮ ਦੋ ਮੈਂਬਰਾਂ ਦੀ ਹਾਜ਼ਰੀ ਵਿਚ ਪੂਰਨ ਸਮਝਿਆ ਜਾਵੇਗਾ ।

4. ਕਮਿਸ਼ਨ ਕਿਸੇ ਵੀ ਵਿਭਾਗ ਦੇ ਪ੍ਰਬੰਧਕੀ ਸਕੱਤਰ/ਮੁੱਖੀ ਨੂੰ ਉਨ੍ਹਾਂ ਦੇ ਵਿਭਾਗ ਨਾਲ ਸਬੰਧਤ ਮਾਮਲਿਆਂ ਸਬੰਧੀ ਬੁਲਾ ਕੇ ਸਲਾਹ ਕਰ ਸਕਦਾ ਹੈ ।

5. ਕਮਿਸ਼ਨ ਆਪਣੇ ਕੰਮ ਬਾਰੇ ਰਿਪੋਰਟ ਹਰ ਤਿੰਨ ਮਹੀਨੇ ਬਾਅਦ ਸਰਕਾਰ ਨੂੰ ਭੇਜੇਗਾ ।

ਸ਼ੁਰੂ ਸ਼ੁਰੂ ਵਿਚ ਲਾਅ ਕਮਿਸ਼ਨ ਕੇਵਲ ਮਾਲ, ਸਿੰਚਾਈ ਅਤੇ ਸਹਿਕਾਰਤਾ ਵਿਭਾਗਾਂ ਦੇ ਕਾਨੂੰਨ ਨਿਯਮਾਂ ਦਾ ਕੰਮ ਸ਼ੁਰੂ ਕਰੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਪਹਿਲੇ ਨੰਬਰ ਤੇ ਤਾਂ ਮੈਂ ਮੁੱਖ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਕਿਉਂਕਿ ਇਨ੍ਹਾਂ ਨੇ ਇਸ ਕਮਿਸ਼ਨ ਦੀ ਟਰਮ/ਮਿਆਦ ਇਕ ਸਾਲ ਰੱਖੀ ਹੈ, ਕੀ ਸਰਕਾਰ ਨੇ ਅੰਦਾਜ਼ਾ ਲਗਾਇਆ ਹੈ ਕਿ ਇਸ ਤੇ ਇਕ ਸਾਲ ਵਿੱਚ ਕਿੰਨਾ ਖਰਚ ਆਵੇਗਾ, ਕਿਉਂਕਿ ਪਹਿਲਾਂ ਤਾਂ ਆਪਾਂ ਫਾਈਨਾਂਸ ਦਾ ਹੀ ਅੰਦਾਜ਼ਾ ਲਗਾਉਂਦੇ ਹਾਂ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਐਗਜ਼ੈਕਟ ਤਾਂ ਮੈਂ ਗਿਣਤੀ-ਮਿਣਤੀ ਨਹੀਂ ਦੇ ਸਕਦਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਵਿੱਤੀ ਬੋਝ ਦਾ ਅੰਦਾਜ਼ਾ ਲਗਾਉਣਾ ਪੈਂਦਾ ਹੈ ਕਿਉਂਕਿ ਸਰਕਾਰ ਦੇ ਖ਼ਜ਼ਾਨੇ ਵਿਚੋਂ ਪੈਸਾ ਜਾਣਾ ਹੈ। ਇਨ੍ਹਾਂ ਨੇ ਕੈਲਕੁਲੇਟ ਕੀਤਾ ਹੀ ਹੋਵੇਗਾ ਕਿ ਕਿੰਨਾ ਖਰਚਾ ਆਉਣ ਦੀ ਸੰਭਾਵਨਾ ਹੈ।

**ਸ੍ਰੀ ਸਪੀਕਰ** : ਅਰਸ਼ੀ ਸਾਹਿਬ, ਤੁਸੀਂ ਆਪਣੇ ਸਵਾਲ ਵਿੱਚ ਖਰਚੇ ਬਾਰੇ ਤਾਂ ਪੁੱਛਿਆ ਹੀ ਨਹੀਂ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਸਪਲੀਮੈਂਟਰੀ ਵਿੱਚ ਤਾਂ ਸਾਰਾ ਕੁਝ ਹੀ ਆਉਂਦਾ ਹੈ। ਪਰ ਚਲੋ, ਮੈਂ ਤੁਹਾਡਾ ਸਤਿਕਾਰ ਕਰਦੇ ਹੋਏ ਮੰਨ ਲੈਂਦਾ ਹਾਂ। ਦੂਸਰਾ ਇਨ੍ਹਾਂ ਨੇ ਕਿਹਾ ਹੈ ਕਿ ਜੋ ਉਪਰਲੇ ਦੋ ਐਕਸਆਫੀਸ਼ੀਓ ਮੈਂਬਰ ਹਨ, ਜਿਨ੍ਹਾਂ ਨੂੰ ਬਾਈ ਨੇਮ ਮੈਨਸ਼ਨ ਕੀਤਾ ਗਿਆ ਹੈ, ਉਨ੍ਹਾਂ ਦਾ ਰੁਤਬਾ ਹਾਈ ਕੋਰਟ ਦੇ ਮਾਨਯੋਗ ਜੱਜ ਸਾਹਿਬਾਨ ਦੇ ਬਰਾਬਰ ਹੋਵੇਗਾ। ਜਿਹੜੇ ਰਿਟਾਇਰਡ ਜੱਜ ਚੇਅਰਮੈਨ ਬਣਾਏ ਗਏ ਹਨ, ਉਨ੍ਹਾਂ ਦੀ ਤਾਂ ਗੱਲ ਚਲੋ ਸਮਝ ਵਿਚ ਆਉਂਦੀ ਹੈ ਕਿ ਉਨ੍ਹਾਂ ਦਾ ਰੁਤਬਾ ਹਾਈ ਕੋਰਟ ਦੇ ਜੱਜ ਸਾਹਿਬਾਨ ਦੇ ਬਰਾਬਰ ਹੋਵੇਗਾ ਪਰ ਜਿਹੜੇ ਦੋ ਹੋਰ ਮੈਂਬਰ ਹਨ, ਕੀ ਤੁਸੀਂ ਉਨ੍ਹਾਂ ਨੂੰ ਸਹੂਲਤਾਂ ਦੇਣ ਲਈ ਸਾਰੇ ਰੂਲਜ਼ ਐਂਡ ਰੈਗੂਲੇਸ਼ਨਜ਼ ਐਗਜ਼ਾਮਿਨ ਕਰ ਲਏ ਹਨ ਕਿ ਤੁਸੀਂ ਇਨ੍ਹਾਂ ਨੂੰ ਸਹੂਲਤਾਂ ਦੇ ਸਕਦੇ ਹੋ ? ਕੀ ਉਹ ਡਿਜ਼ਰਵ ਕਰਦੇ ਹਨ ਜਾਂ ਨਹੀਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਾਰੇ ਰੂਲਜ਼ ਐਂਡ ਰੈਗੂਲੇਸ਼ਨਜ਼ ਵੇਖ ਕੇ ਹੀ ਬਣਾਇਆ ਗਿਆ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੀ ਦੂਸਰੀ ਸਪਲੀਮੈਂਟਰੀ ਜਿਸ ਕਰਕੇ ਮੇਰਾ ਪ੍ਰਸ਼ਨ ਕਰਨ ਦਾ ਮਕਸਦ ਸੀ, ਇਹ ਹੈ ਕਿ ਸਟੇਟ ਦੀ ਮਾਲੀ ਹਾਲਤ ਤਸੱਲੀਬਖ਼ਸ਼ ਨਹੀਂ। ਮੈਂ ਪਹਿਲਾਂ ਵੀ ਵਾਰ ਵਾਰ ਕਿਹਾ ਹੈ ਕਿ ਸਾਡੇ ਕੋਲ ਐਲ. ਆਰ. ਦਾ ਪੂਰਾ ਦਫ਼ਤਰ ਹੈ ਅਤੇ ਜੋ ਕੰਮ ਇਸ ਕਮਿਸ਼ਨ ਦੇ ਜ਼ਿੰਮੇ ਲਗਾਇਆ ਗਿਆ ਹੈ, ਉਹ ਐਲ. ਆਰ. ਵੀ ਕਰ ਸਕਦਾ ਹੈ। ਇਸ ਕਰਕੇ ਇਸ ਰੌਸ਼ਨੀ ਵਿੱਚ ਕੀ ਤੁਸੀਂ ਵਿਚਾਰ ਕਰੋਗੇ ਕਿ ਇਸ ਕਮਿਸ਼ਨ ਨੂੰ ਮਨਜ਼ੂਰੀ ਨਾ ਦਿੱਤੀ ਜਾਵੇ ? ਇਸ ਦੀਆਂ ਟਰਮਜ਼ ਐਂਡ ਕੰਡੀਸ਼ਨਜ਼ ਵੀ ਹਾਲੇ ਤਹਿ ਕਰਨੀਆਂ ਹਨ। ਇਸ ਨਾਲ ਖਰਚਾ ਵੀ ਵਧੇਗਾ ਅਤੇ ਜਿਹੜਾ ਕੰਮ ਇਸ ਕਮਿਸ਼ਨ ਤੋਂ ਕਰਵਾਉਣਾ ਹੈ, ਕੀ ਉਹ ਐਲ. ਆਰ. ਤੋਂ ਕਰਵਾ ਲਿਆ ਜਾਵੇਗਾ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਕਾਮਰੇਡ ਸਾਹਿਬ ਸਾਡੇ ਬਹੁਤ ਹੀ ਸਮਝਦਾਰ ਲੈਜਿਸਲੇਟਰ ਹਨ। ਸਾਡੇ ਰੂਲਜ਼ ਐਂਡ ਰੈਗੂਲੇਸ਼ਨਜ਼ ਬਹੁਤ ਦੇਰ ਤੋਂ ਉਹੀ ਚਲੇ ਆ ਰਹੇ ਹਨ। ਲੋਕਾਂ ਦੀ ਮੰਗ ਸੀ ਕਿ ਉਨ੍ਹਾਂ ਦੀ ਤਕਲੀਫ਼ ਨੂੰ ਮੁੱਖ ਰੱਖ ਕੇ ਇਕ ਕਮਿਸ਼ਨ ਮੁਕੱਰਰ ਕੀਤਾ ਜਾਵੇ ਜਿਹੜਾ ਕਿ ਛੇਤੀ ਤੋਂ ਛੇਤੀ ਇਨਸਾਫ਼ ਦੇ ਸਕੇ। ਇਹ ਬੜੀ ਲੋੜ ਸੀ। ਇਸ ਚੀਜ਼ ਨੂੰ ਮੱਦੇ-ਨਜ਼ਰ ਰੱਖਦੇ ਹੋਏ ਇਸ ਲਾਅ ਕਮਿਸ਼ਨ ਦੀ ਸਥਾਪਨਾ ਕੀਤੀ ਗਈ ਹੈ। ਮੇਰਾ ਖਿਆਲ ਹੈ ਕਿ ਜਿਹੜੇ ਵੀ ਸੁਝਾਓ ਹੋਣਗੇ ਅਤੇ ਜਿਹੜਾ ਵੀ ਫਾਇਦਾ ਇਸ ਕਮਿਸ਼ਨ ਦੁਆਰਾ ਹੋਵੇਗਾ, ਉਹ ਇਸ ਤੇ ਖਰਚ ਕੀਤੇ ਗਏ ਰੁਪਿਆਂ ਨਾਲੋਂ ਕਾਫੀ ਵੱਧ ਹੋਵੇਗਾ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1654

**ਸ੍ਰੀ ਕ੍ਰਿਸ਼ਨ ਸੂਦ** : ਸਪੀਕਰ ਸਾਹਿਬ, ਮੈਡਮ ਲਕਸ਼ਮੀ ਕਾਂਤਾ ਚਾਵਲਾ ਦੀ ਤਰਫੋਂ ਇਹ ਸਵਾਲ ਮੈਂ ਕਰਨਾ ਸੀ ਪਰ ਮੈਨੂੰ ਇਸ ਸਵਾਲ ਦਾ ਜਵਾਬ ਹੁਣੇ ਹੀ ਮਿਲਿਆ ਹੈ, ਇਹ ਮੈਨੂੰ ਹੁਣੇ ਹੀ ਫੜਾਇਆ ਗਿਆ ਹੈ ਅਤੇ ਮੈਂ ਇਸ ਨੂੰ ਹਾਲੇ ਸਟੱਡੀ ਕਰਨਾ ਹੈ ।

**ਸ੍ਰੀ ਸਪੀਕਰ** : ਠੀਕ ਹੈ, ਇਸ ਨੂੰ ਪੋਸਟਪੋਨ ਕਰ ਦਿੰਦੇ ਹਾਂ । ਅਗਲਾ ਸਵਾਲ ।

---

### ਰਾਜ ਵਿਚ ਚੁੰਗੀ ਸਮਾਪਤ ਕਰਨਾ

*1650. **ਡਾਕਟਰ ਹਰਬੰਸ ਲਾਲ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਰਾਜ ਵਿਚ ਚੁੰਗੀ ਸਮਾਪਤ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹਾ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ** : ਕਮੇਟੀ ਦੁਆਰਾ ਰਾਜ ਵਿੱਚ ਸਥਾਨਕ ਸੰਸਥਾਵਾਂ ਲਈ ਚੁੰਗੀ ਦੇ ਬਦਲੇ ਦੂਜੇ ਹੋਰ ਸਾਧਨਾਂ ਰਾਹੀਂ ਮਾਲ ਪ੍ਰਾਪਤ ਕਰਨ ਸਬੰਧੀ ਸੁਝਾਵਿਕ ਨਹੀਂ ਪਾਇਆ ਗਿਆ ਜਿਹੜੀ ਕਿ ਦੂਸਰੇ ਰਾਜਾਂ ਵਿੱਚ ਵੀ ਗਈ ਸੀ । ਇਸ ਸਬੰਧੀ ਇਕ ਰਸਮੀ ਫੈਸਲਾ ਵੀ ਕੈਬਨਿਟ ਸਬ-ਕਮੇਟੀ ਦੁਆਰਾ ਜਲਦੀ ਕੀਤਾ ਜਾ ਰਿਹਾ ਹੈ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਜਿਹੜਾ ਜਵਾਬ ਦਿੱਤਾ ਗਿਆ ਹੈ ਉਸ ਵਿੱਚ ਕਿਹਾ ਗਿਆ ਹੈ ਕਿ ਇਸ ਸਬੰਧ ਵਿੱਚ ਰਸਮੀ ਫੈਸਲਾ ਕੈਬਨਿਟ ਸਬ ਕਮੇਟੀ ਦੁਆਰਾ ਜਲਦੀ ਕੀਤਾ ਜਾਵੇਗਾ । ਮੈਂ ਕਹਾਂਗਾ ਕਿ ਇਹ ਲਮਕਾਉਣ ਵਾਲਾ ਮਾਮਲਾ ਨਹੀਂ ਹੈ । ਇਨ੍ਹਾਂ ਨੇ ਚੁੰਗੀ ਤਾਂ ਕੀ ਮੁਆਫ ਕਰਨੀ ਸੀ ਬਲਕਿ ਇਸ ਦੀਆਂ ਦਰਾਂ ਹੋਰ ਵੀ ਵਧਾ ਦਿੱਤੀਆਂ ਗਈਆਂ ਹਨ । ਸਰਕਾਰ ਨੇ ਆਪਣੇ ਚੋਣ ਮੈਨੀਫੈਸਟੋ ਵਿੱਚ ਚੁੰਗੀ ਮੁਆਫ ਕਰਨ ਦਾ ਵਾਇਦਾ ਕੀਤਾ ਸੀ ।

**ਸ੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਸ਼ਹਿਰੀਆਂ ਨੇ ਇਨ੍ਹਾਂ ਨੂੰ ਵੋਟਾਂ ਪਾਈਆਂ ਅਤੇ ਇਨ੍ਹਾਂ ਨੂੰ ਵਜ਼ੀਰ ਬਣਾਇਆ..

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਸਵਾਲ ਪੁੱਛੋ । ਲੈਕਚਰ ਅਲਾਊਡ ਨਹੀਂ ਹੈ।

**ਡਾਕਟਰ ਹਰਬੰਸ ਲਾਲ** : ਜਿਹੜਾ ਇਨ੍ਹਾਂ ਨੇ ਚੋਣ ਮੈਨੀਫੈਸਟੋ ਵਿੱਚ ਵਾਇਦਾ ਕੀਤਾ ਸੀ, ਉਸ ਅਨੁਸਾਰ ਕੀ ਇਹ ਚੁੰਗੀ ਮੁਆਫ ਕਰਨਗੇ ਜਾਂ ਨਹੀਂ ? ਇਨ੍ਹਾਂ ਨੇ ਕਿਹਾ ਕਿ ਅਸੀਂ 95 ਪਰਸੈਂਟ ਵਾਇਦੇ ਪੂਰੇ ਕੀਤੇ ਹਨ । ਇਨ੍ਹਾ ਨੂੰ ਸ਼ਹਿਰੀਆ ਨੇ, ਵਪਾਰੀਆਂ ਨੇ ਵੋਟਾਂ ਪਾਈਆਂ ।

**ਸ੍ਰੀ ਸਪੀਕਰ** : ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ ।

**ਡਾਕਟਰ ਹਰਬੰਸ ਲਾਲ** : ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਹ ਚੁੰਗੀ ਮੁਆਫ ਕਰ ਦੇਣਗੇ ਕਿਉਂਕਿ ਇਨ੍ਹਾਂ ਨੇ ਲੋਕਾਂ ਨਾਲ ਵਾਇਦਾ ਕੀਤਾ ਹੈ । ਇਹ ਵਪਾਰੀ ਵਰਗ ਦੀ ਗੱਲ ਹੈ । ਸ਼ਹਿਰੀ ਲੋਕਾਂ ਦੀ ਗੱਲ ਹੈ । ਹੁਣ ਮੂੰਹ ਨਹੀਂ ਖੋਲ੍ਹਿਆ ਜਾ ਰਿਹਾ ।

**ਸ੍ਰੀ ਸਪੀਕਰ** : ਇਸ ਦਾ ਜਵਾਬ ਆ ਗਿਆ ਹੈ ਜੇ ਕੋਈ ਹੋਰ ਸਪਲੀਮੈਂਟਰੀ ਪੁੱਛਣੀ ਹੈ ਤਾਂ ਪੁੱਛੋ ।

**ਡਾਕਟਰ ਹਰਬੰਸ ਲਾਲ** : ਜਿਹੜਾ ਇਨ੍ਹਾਂ ਨੇ ਚੋਣ ਮੈਨੀਫੈਸਟੋ ਵਿੱਚ ਵਾਇਦਾ ਕੀਤਾ ਸੀ, ਉਹ ਕਦੋਂ ਪੂਰਾ ਕਰਨਗੇ ?

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਹਰਮਿੰਦਰ ਸਿੰਘ ਜੱਸੀ ਅਤੇ ਕਾਮਰੇਡ ਹਰਦੇਵ ਸਿੰਘ ਅਰਸ਼ੀ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ ।)

**ਸ੍ਰੀ ਸਪੀਕਰ** : ਹਾਂ ਜੀ, ਅਰਸ਼ੀ ਜੀ, ਤੁਸੀਂ ਪੁੱਛੋ । ਜੱਸੀ ਜੀ, ਤੁਸੀਂ ਬੈਠ ਜਾਓ । ਅਰਸ਼ੀ ਜੀ, ਪੁੱਛੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ (ਸਰਦਾਰ ਹਰਮਿੰਦਰ ਸਿੰਘ ਜੱਸੀ ਵਲ ਇਸ਼ਾਰਾ) ਕਦੇ ਕਦੇ ਸਪਲੀਮੈਂਟਰੀ ਕਰਦੇ ਹਨ । ਤੁਸੀਂ ਇਨ੍ਹਾਂ ਨੂੰ ਆਗਿਆ ਕਿਉਂ ਨਹੀਂ ਦਿੰਦੇ ?

**ਸ੍ਰੀ ਸਪੀਕਰ** : ਹਾਂ ਜੀ, ਜੱਸੀ ਜੀ, ਪੁੱਛੋ ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੰਤਰੀ ਜੀ ਦੱਸਣ ਕਿ ਇਹ ਚੁੰਗੀ ਮੁਆਫ ਕਰਨਗੇ ਜਾਂ ਨਹੀਂ ਕਰਨਗੇ ।

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਬਾਰੇ ਤਾਂ ਮੈਂ ਜਵਾਬ ਦੇ ਚੁੱਕਾ ਹਾਂ ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਤੁਸੀਂ ਹੁਣ ਫਿਰ ਜਵਾਬ ਦੇ ਦਿਉ ।

**ਮੰਤਰੀ** : ਮੈਂ ਕਿਹਾ ਸੀ ਕਿ ਇਸ ਨੂੰ ਖਤਮ ਕਰਕੇ ਜਿਹੜਾ ਦੂਸਰੇ ਸਾਧਨਾਂ ਰਾਹੀਂ ਫੰਡਜ਼ ਇਕੱਠੇ ਕਰਨ ਦਾ ਵਿਚਾਰ ਸੀ ਮਿਉਂਸਪਲ ਕਮੇਟੀਆਂ ਦੇ ਵਾਸਤੇ, ਉਹ ਉਚਿਤ ਨਹੀਂ ਪਾਇਆ ਗਿਆ । ਇਹ ਗੱਲ ਤਾਂ ਮੈਂ ਪਹਿਲਾਂ ਕਹੀ ਹੈ ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਚਲੋ ਜੇ ਉੱਤਰ ਨਾਂਹ ਵਿੱਚ ਹੈ ਤਾਂ ਤੁਸੀਂ ਨਾਂਹ ਕਹਿ ਦਿਉ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਉਹ (ਸਰਦਾਰ ਹਰਮਿੰਦਰ ਸਿੰਘ ਜੱਸੀ ਪੰਜਾਬੀ ਵਿੱਚ ਨਾਂਹ ਚਾਹੁੰਦੇ ਹਨ, ਇਨ੍ਹਾਂ ਨੇ ਸੁਧਰੇ ਹੋਏ ਸ਼ਬਦਾਂ ਵਿੱਚ ਨਾਂਹ ਕਰ ਦਿੱਤੀ ਹੈ ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਮੈਂ ਜੱਟ ਸੀ, ਮੈਨੂੰ ਸਮਝ ਨਹੀਂ ਆਈ। ਇਨ੍ਹਾਂ ਨੇ ਜਵਾਬ ਲੰਬਾ ਚੌੜਾ ਕਰ ਲਿਆ, ਮੈਂ ਨਾਂਹ ਜਾਂ ਹਾਂ ਵਿੱਚ ਜਵਾਬ ਪੁੱਛਿਆ ਸੀ।

**ਸ਼੍ਰੀ ਸਪੀਕਰ** : ਨਹੀਂ ਜੀ। ਅਗਲਾ ਸਵਾਲ।

---

**ਰਾਜ ਵਿਚ ਵੋਦਕਾ (ਸ਼ਰਾਬ) ਪਲਾਂਟ ਦੀ ਸਥਾਪਨਾ**

*1404. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਮਾਰਕਫੈਡ ਵਲੋਂ ਰਾਜ ਵਿਚ "ਵੋਦਕਾ" (ਸ਼ਰਾਬ) ਬਣਾਉਣ ਵਾਲਾ ਕੋਈ ਪਲਾਂਟ ਲਗਾਉਣ ਦੀ ਤਜਵੀਜ਼ ਹੈ,

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਕਤ ਪਲਾਂਟ ਲਗਾਉਣ ਲਈ ਕੀਤੇ ਜਾਣ ਵਾਲੇ ਸੰਭਾਵਿਤ ਖਰਚਿਆਂ ਦੇ ਵੇਰਵੇ ਕੀ ਹਨ ਅਤੇ ਰਾਜ ਵਿਚ ਉਕਤ ਪਲਾਂਟ ਦੇ ਕਿਸ ਥਾਂ ਤੇ ਲਗਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : (ੳ) ਨਹੀਂ ਜੀ। ਇਸ ਵਕਤ ਵੋਦਕਾ ਪਲਾਂਟ ਲਾਉਣ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

(ਅ) ਕੋਈ ਨਹੀਂ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਵੱਲੋਂ ਉਤਰ ਨਾਂਹ ਵਿੱਚ ਦਿੱਤਾ ਗਿਆ ਹੈ। ਜੇ ਇਹ ਉਤਰ ਨਾਂਹ ਦੇ ਵਿੱਚ ਹੈ ਤਾਂ ਸਾਲ 1998 ਦੇ ਵਿੱਚ ਮੰਤਰੀ ਸਾਹਿਬ, ਸਬੰਧਤ ਸੈਕ੍ਰੇਟਰੀ, ਚੇਅਰਮੈਨ ਮਾਰਕਫੈਡ ਐਸ. ਐਸ. ਸ਼ੇਰਗਿੱਲ ਔਰ ਦੋ-ਤਿੰਨ ਹੋਰ ਹਨ, ਇਨ੍ਹਾਂ ਨੇ ਜਿਹੜਾ ਕੁਝ ਮੁਲਕਾਂ ਦਾ ਵਿਦੇਸ਼ੀ ਦੌਰਾ ਕੀਤਾ ਸੀ। ਕਿਰਪਾ ਕਰਕੇ ਦੱਸਣਗੇ ਕਿ ਉਸ ਵਿਦੇਸ਼ੀ ਦੌਰੇ ਦਾ ਕੀ ਮਤਲਬ ਸੀ ?

**ਸ਼੍ਰੀ ਸਪੀਕਰ** : ਅਰਸ਼ੀ ਜੀ, ਇਹ ਇਸ ਨਾਲ ਸਬੰਧਤ ਨਹੀਂ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਬਾਅਦ ਵਿੱਚ ਪੁੱਛਾਂਗਾ ਜੀ। ਮੈਂ ਬਿਨਾਂ ਮਤਲਬ ਤੋਂ ਕੋਈ ਕੁਐਸਚਨ ਕਰਦਾ ਨਹੀਂ ਜੀ।

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਅਸੀਂ ਟੂਰ ਕੀਤਾ ਸੀ, ਇਹ ਮਕਸਦ ਨਾਲ ਨਹੀਂ ਕੀਤਾ ਸੀ ਜਿਸ ਮਕਸਦ ਨਾਲ ਇਹ ਸਵਾਲ ਸਬੰਧ ਰੱਖਦਾ ਹੈ। ਅਸੀਂ ਹੋਰਨਾ ਦੇਸ਼ਾਂ ਦੇ ਵਿੱਚ ਵੀ ਗਏ। ਹੋਰ ਚੀਜ਼ਾਂ ਤੋਂ ਇਲਾਵਾ ਉਥੇ ਬਕਾਰਡੀ ਫੂਡ ਕੰਪਨੀ ਜੋ ਵੋਦਕਾ ਬਣਾਉਂਦੀ ਹੈ, ਉਨ੍ਹਾਂ ਨਾਲ ਵੀ ਸਾਡਾ ਵਿਚਾਰ ਵਟਾਂਦਰਾ ਹੋਣਾ ਸੀ। ਉਸੇ ਸਬੰਧ ਵਿੱਚ ਉਥੇ ਗਏ ਸੀ ਅਤੇ ਉਥੇ ਜਾ ਕੇ ਮੀਟਿੰਗਾਂ ਕੀਤੀਆਂ ਸੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਵੈਸੇ ਇਸ ਨਾਲ ਸੰਤੁਸ਼ਟੀ ਨਹੀਂ ਜੋ ਵੋਦਕਾ ਪਲਾਂਟ ਦੀ ਤਕਨੀਕ ਲਿਆਉਣ ਦਾ ਸੀ । ਚਲੋ, ਮੈਂ ਅਗਲਾ ਸਵਾਲ ਪੁੱਛ ਲੈਂਦਾ ਹਾਂ ਕਿ ਕੀ ਮਾਨਯੋਗ ਮੰਤਰੀ ਜੀ ਦੱਸਣਗੇ ਕਿ ਜੋ ਮਾਰਕਫੈਡ ਨੇ ਵੋਦਕਾ ਪਲਾਂਟ ਨਾ ਲਗਾਉਣ ਦਾ ਫੈਸਲਾ ਕੀਤਾ ਸੀ ਕਿ ਹੁਣ ਨਹੀਂ ਲਾਉਣਾ । ਉਹ ਕਿਸ ਮਿਤੀ ਨੂੰ ਔਰ ਕਿਸ ਸਾਲ ਦੇ ਵਿੱਚ ਤੁਸੀਂ ਕੀਤਾ ਹੈ ਜੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਤੋਂ ਤਕਰੀਬਨ 6-7 ਸਾਲ ਪਹਿਲਾਂ ਭਾਰਤ ਸਰਕਾਰ ਤੋਂ ਵੋਦਕਾ ਸ਼ਰਾਬ ਬਣਾਉਣ ਵਾਸਤੇ ਮਾਰਕਫੈਡ ਨੂੰ ਲਾਇਸੈਂਸ ਮਿਲਿਆ ਸੀ ।ਮਾਰਕਫੈਡ ਉਹ ਪਲਾਂਟ ਲਗਾ ਨਾ ਸਕਿਆ ਅਤੇ ਉਸ ਦੀ ਡੇਟ ਐਕਸਪਾਇਰ ਹੋ ਗਈ । ਹੁਣ ਅਸੀਂ ਐਕਸਾਈਜ਼ ਐਂਡ ਟੈਕਸੇਸ਼ਨ ਮਹਿਕਮੇ ਵਾਲਿਆਂ ਨਾਲ ਵਿਚਾਰ ਕਰ ਲਿਆ ਹੈ ਔਰ ਉਸੇ ਤਰ੍ਹਾਂ ਹੀ ਅਸੀਂ ਇਕ ਕੈਨੇਡਾ ਦੀ ਕੋਈ ਕੰਪਨੀ ਵੈਲੀ ਐਗਰੋ ਲਿਮਟਿਡ ਨਾਲ ਵਿਚਾਰ ਕਰ ਰਹੇ ਹਾਂ । ਜੇ ਠੀਕ ਹੋਇਆ ਤਾਂ ਫਿਰ ਅਸੀਂ ਲਗਾ ਲਵਾਂਗੇ, ਜੇ ਉਥੋਂ ਤਕਨੀਕ ਮਿਲੀ ਤਾਂ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਸ ਸਕੀਮ ਨੂੰ ਮੱਦੇ-ਨਜ਼ਰ ਰੱਖਦੇ ਹੋਏ ਮਹਿਕਮਾ ਉਥੇ ਗਿਆ ਔਰ ਜਾਣ ਤੇ ਸਾਰਾ ਖਰਚ ਹੋਇਆ । When the scheme has been scrapped ਉਹ ਜਿਹੜਾ ਖਰਚ ਕਰਨਾ ਪਿਆ, ਉਸ ਬਾਰੇ ਮੰਤਰੀ ਜੀ ਦੱਸਣਗੇ ਕਿ ਕਿੰਨਾ ਖਰਚਾ ਹੋਇਆ ਹੈ ?

**ਮੰਤਰੀ** : ਸਪੀਕਰ ਸਾਹਿਬ : ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਕੇਵਲ ਇਸ ਕੰਮ ਲਈ ਹੀ ਨਹੀਂ ਸੀ ਗਏ । ਹਾਲੈਂਡ ਵਿੱਚ ਸ਼ਿਬਾਕੋ ਕੰਪਨੀ ਹੈ, ਉਨ੍ਹਾਂ ਨਾਲ ਮੀਟਿੰਗ ਕੀਤੀ ਸੀ । ਇਸੇ ਤਰ੍ਹਾਂ ਯੂ. ਐਸ. ਏ. ਦੀ ਇਨਕੋਨ ਕੰਪਨੀ ਜਿਹੜੀ ਰਾਈਸ ਦਾ ਬਰੈਨ ਤੇ ਐਡੀਬਲ ਆਇਲਜ਼ ਵਗੈਰਾ ਬਣਾਉਂਦੀ ਹੈ ਉਸ ਨਾਲ ਵੀ ਮੀਟਿੰਗ ਕੀਤੀ । ਅਸੀਂ ਇਸ ਸਿਲਸਿਲੇ ਦੇ ਵਿੱਚ ਟੂਰ ਪ੍ਰੋਗਰਾਮ ਕੀਤਾ ਸੀ । ਅਸੀਂ ਯੂ. ਕੇ. ਵੀ ਗਏ ਸੀ ।

**ਸ਼੍ਰੀ ਜਗਦੀਸ਼ ਸਾਹਨੀ** : ਮੈਂ ਨਾਲ ਅਮਾਊਂਟ ਵੀ ਪੁੱਛੀ ਹੈ ਜੀ ।

**ਮੰਤਰੀ** : ਸਵਾਲ ਤਾਂ ਵੋਦਕਾ ਬਣਾਉਣ ਬਾਰੇ ਹੈ, ਕੋਈ ਖਰਚੇ ਬਾਰੇ ਤਾਂ ਇਸ ਵਿਚ ਪੁੱਛਿਆ ਹੀ ਨਹੀਂ । ਤੁਸੀਂ ਇਹ ਸਵਾਲ ਦੇ ਦਿਉ, ਮੈਂ ਜਵਾਬ ਦੇ ਦੇਵਾਂਗਾ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਸਿਰਫ਼ ਇਕ ਸੰਖੇਪ ਵਿਚ ਸਵਾਲ ਪੁੱਛਣਾ ਹੈ । ਹੁਣੇ ਉਤਰ ਦੱਸਦੇ ਹੋਏ ਇੱਕ ਨਵਾਂ ਪ੍ਰਸ਼ਨ ਪੈਦਾ ਹੋ ਗਿਆ । ਇਥੇ ਪਹਿਲਾਂ ਸ਼ਬਦਾਂ ਵਿਚ 'ਨਹੀਂ' ਕਹਿ ਦਿੱਤਾ । ਮਗਰੋਂ ਸਪਲੀਮੈਂਟਰੀ ਦੇ ਜਵਾਬ ਵਿਚ ਮੰਤਰੀ ਜੀ ਨੇ ਕਹਿ ਦਿੱਤਾ ਕਿ ਲਾਇਸੰਸ ਮਿਲਿਆ ਹੈ ਅਤੇ ਮਹਿਕਮੇ ਦੇ ਵਿਚਾਰ ਅਧੀਨ ਹੈ । ਜਦੋਂ ਵੀ ਨਵੀਂ ਸਰਕਾਰ ਆਉਂਦੀ ਹੈ ਤਾਂ ਵਿਦੇਸ਼ੀ ਦੌਰੇ ਸ਼ੁਰੂ ਹੋ ਜਾਂਦੇ ਹਨ । ਪਰ

ਪਲਾਂਟ ਜਿਉਂ ਦਾ ਤਿਉਂ ਹੀ ਹੈ । ਇਸ ਬਾਰੇ ਇਹ ਹਾਊਸ ਨੂੰ ਪੱਕਾ ਯਕੀਨ ਦਿਵਾਉਣ ਕਿ ਇਹ ਪਲਾਂਟ ਲਾਉਣਾ ਹੈ ਜਾਂ ਨਹੀਂ । ਜੇ ਲਾਉਣਾ ਹੈ ਤਾਂ ਸਮਾਂ ਫਿਕਸ ਕਰ ਦੇਣ । ਜੇ ਨਹੀਂ ਲਾਉਣਾ ਤਾਂ ਪੱਕੇ ਤੌਰ ਤੇ ਲਕੀਰ ਫੇਰ ਦਿਉ ਕਿ ਨਹੀਂ ਲਾਉਣਾ । ਇਸ ਨਾਲ ਵਿਦੇਸ਼ ਦੇ ਵਿਚ ਜਾਣ ਦਾ ਖਰਚਾ ਤਾਂ ਨਾ ਪਵੇ ।

ਮੰਤਰੀ : ਬਣਦੀ ਨਹੀਂ ਜੀ ਗੱਲ । ਜੋ ਇਨ੍ਹਾਂ ਨੇ ਪੁੱਛਿਆ ਹੈ, ਇਹ ਸਵਾਲ ਬਣਦਾ ਨਹੀਂ ਹੈ । ਇਸ ਕਰਕੇ ਮੈਂ ਇਨ੍ਹਾਂ ਨੂੰ ਕੀ ਜਵਾਬ ਦੇਵਾਂ ।

**ਸ੍ਰੀ ਸਪੀਕਰ** : ਅਗਲਾ ਸਵਾਲ ।

---

**ਪਿੰਡ ਨਥਾਨਾ ਵਿਖੇ ਆਈ. ਟੀ. ਆਈ. ਲਈ ਇਮਾਰਤ ਦੀ ਉਸਾਰੀ**

*1643 (1) **ਸਰਦਾਰ ਬਲਬੀਰ ਸਿੰਘ ਨਥਾਣਾ**
(2) **ਸਰਦਾਰ ਮੱਖਣ ਸਿੰਘ** : ਕੀ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕੀ ਕਿ ਪਿੰਡ ਨਥਾਨਾ, ਜ਼ਿਲ੍ਹਾ ਬਠਿੰਡਾ ਵਿਖੇ ਆਈ.ਟੀ.ਆਈ. ਲਈ ਕੋਈ ਇਮਾਰਤ ਬਣਾਈ ਗਈ ਹੈ ; ਜੇਕਰ ਅਜਿਹਾ ਹੋਵੇ ਤਾਂ ਉਕਤ ਇਮਾਰਤ ਦੀ ਉਸਾਰੀ ਦਾ ਕੰਮ ਕਿਸ ਸਾਲ ਵਿਚ ਸ਼ੁਰੂ ਕੀਤਾ ਗਿਆ ਅਤੇ ਕਿਸ ਮਿਤੀ ਨੂੰ ਇਹ ਕੰਮ ਮੁਕੰਮਲ ਕੀਤਾ ਗਿਆ ਸੀ ?

**ਸ੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : ਹਾਂ, ਸ੍ਰੀ ਮਾਨ ਜੀ, ਇਸ ਬਿਲਡਿੰਗ ਦੀ ਉਸਾਰੀ ਦਾ ਕੰਮ ਮਿਤੀ 18.1.1996 ਨੂੰ ਸ਼ੁਰੂ ਕੀਤਾ ਗਿਆ ਸੀ ਅਤੇ ਲੋਕ ਨਿਰਮਾਣ ਵਿਭਾਗ ਵੱਲੋਂ ਇਹ ਬਿਲਡਿੰਗ 3/1998 ਵਿਚ ਪੂਰੀ ਕਰ ਦਿੱਤੀ ਗਈ ਸੀ ਪਰ ਪਾਵਰ ਵਾਇਰਿੰਗ ਦਾ ਕੰਮ ਪੂਰਾ ਨਾ ਹੋਣ ਕਾਰਣ ਅਜੇ ਇਸ ਬਿਲਡਿੰਗ ਦਾ ਕਬਜ਼ਾ ਲੋਕ ਨਿਰਮਾਣ ਵਿਭਾਗ ਕੋਲੋਂ ਨਹੀਂ ਲਿਆ ਗਿਆ ਜੀ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਕਈ ਵਾਰੀ ਬੜਾ ਅਜੀਬ ਜਵਾਬ ਆ ਜਾਂਦਾ ਹੈ । ਲੋਕ ਨਿਰਮਾਣ ਵਿਭਾਗ ਵੀ ਪੰਜਾਬ ਸਰਕਾਰ ਦਾ ਹੀ ਹੈ ਅਤੇ ਤਕਨੀਕੀ ਸਿੱਖਿਆ ਵਿਭਾਗ ਵੀ ਪੰਜਾਬ ਸਰਕਾਰ ਦਾ ਹੀ ਹੈ । ਫਿਰ ਇਹ ਕਬਜ਼ਾ ਲੈਣ ਵਿਚ ਕਿਉਂ ਦਿੱਕਤ ਆਉਂਦੀ ਹੈ ?

ਮੰਤਰੀ : ਇਹ ਅਸੀਂ ਜਲਦੀ ਕਰਵਾ ਦਿਆਂਗੇ. We will make them fast.

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਵਾਇਰਿੰਗ ਬਾਰੇ ਦੱਸਿਆ ਹੈ, ਮੇਰਾ ਖਿਆਲ ਹੈ ਕਿ ਵਾਇਰਿੰਗ ਵੀ ਉਸੇ ਸਕੀਮ ਵਿਚ ਸ਼ਾਮਲ ਹੋਵੇਗੀ । ਲੱਖਾਂ ਰੁਪਿਆ ਉਥੇ ਆਈ.ਟੀ.ਆਈ. ਦੀ ਬਿਲਡਿੰਗ ਉਤੇ ਖਰਚ ਹੋਇਆ ਪਿਆ ਹੈ । ਉਹ ਪੈਸਾ ਆਈਡਲ ਪਿਆ ਹੋਇਆ ਹੈ । ਫਿਰ ਕਿਉਂ ਇਸ ਨੂੰ ਸ਼ੁਰੂ ਨਹੀਂ ਕੀਤਾ ਜਾ ਰਿਹਾ ?

**ਮੰਤਰੀ** : ਮੈਂ ਤਾਂ ਦੱਸਿਆ ਹੈ ਕਿ ਕਿਉਂਕਿ ਇਹ ਇੰਡਸਟਰੀਅਲ ਟਰੇਨਿੰਗ ਇੰਸਟੀਚਿਊਟ ਦੀ ਬਿਲਡਿੰਗ ਹੈ, ਨੈਚੂਰਲੀ ਜਿਹੜੀ ਵਾਇਰਿੰਗ ਹੈ, ਇਹ ਬਿਜਲੀ ਦੀ ਆਮ ਫਿਟਿੰਗ ਤਾਂ ਹੈ ਨਹੀਂ । ਇਹ ਵੱਖ ਵੱਖ ਵਰਕਸ਼ਾਪਾਂ ਦੀ ਅਤੇ ਵੱਖ ਵੱਖ ਡਿਪਾਰਟਮੈਂਟਾਂ ਦੀ ਹੈ । ਮੈਂ ਐਸ਼ਿਓਰ ਕਰਦਾ ਹਾਂ ਕਿ ਇਹ ਅਸੀਂ ਜਲਦੀ ਕਰਵਾ ਦਿਆਂਗੇ ।

**ਸ਼੍ਰੀ ਅਰੁਨੇਸ਼ ਕੁਮਾਰ** : ਸਪੀਕਰ ਸਾਹਿਬ, ਇੱਕ ਆਈ.ਟੀ.ਆਈ. ਮੁਕੇਰੀਆਂ ਵਿਚ ਬਣੀ ਹੋਈ ਹੈ ਪਰ ਉਸ ਦਾ ਕਬਜ਼ਾ ਨਹੀਂ ਲਿਆ ਗਿਆ ਹੈ । ਇਸ ਦਾ ਕਬਜ਼ਾ ਕਦੋਂ ਤੱਕ ਲੈ ਲਿਆ ਜਾਵੇਗਾ ?

**ਸ਼੍ਰੀ ਸਪੀਕਰ** : ਇਸ ਬਾਰੇ ਤੁਸੀਂ ਸੈਪਰੇਟ ਸਵਾਲ ਦੇ ਦਿਉ । ਇਸ ਦਾ ਇਸ ਸਵਾਲ ਦੇ ਨਾਲ ਕੋਈ ਸਬੰਧ ਨਹੀਂ ਹੈ ।

**ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਇਹ (ਕਾਂਗਰਸ ਪਾਰਟੀ ਵਾਲੇ) ਪਤਾ ਨਹੀਂ ਕੀ ਕਾਲੇ ਕਪੜੇ ਵੰਡ ਰਹੇ ਹਨ ।

**ਸ਼੍ਰੀ ਸਪੀਕਰ** : ਚਲੋ, ਕੋਈ ਗੱਲ ਨਹੀਂ । ਅਗਲਾ ਸਵਾਲ ।

## ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਦੁਆਰਾ ਮਸ਼ੀਨਰੀ ਖਰੀਦਣ ਸਬੰਧੀ ਪੜਤਾਲ

*1647. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਇਹ ਠੀਕ ਹੈ ਕਿ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਨੇ ਸਾਲ 1998 ਦੌਰਾਨ ਵਿਸ਼ਵ ਬੈਂਕ ਪ੍ਰਾਜੈਕਟ ਹੇਠ ਕੁੱਝ ਮਸ਼ੀਨਰੀ ਅਤੇ ਸਾਜ਼ੋ-ਸਮਾਨ ਖਰੀਦਿਆ ਸੀ ; ਜੇਕਰ ਅਜਿਹਾ ਹੋਵੇ ਤਾਂ ਉਸ ਦੀ ਕੁੱਲ ਲਾਗਤ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਮਸ਼ੀਨਰੀ/ਸਾਜ਼ੋ-ਸਮਾਨ ਕਿਸ ਮੰਤਵ ਲਈ ਖਰੀਦਿਆ ਗਿਆ ਸੀ ਅਤੇ ਕੀ ਇਸ ਦੀ ਖਰੀਦ ਲਈ ਸਮਰੱਥ ਅਧਿਕਾਰੀ ਦੀ ਅਗੇਤੀ ਪ੍ਰਵਾਨਗੀ ਲਈ ਗਈ ਸੀ ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਖਰੀਦਦਾਰੀ ਵਿਚ ਕਿਸੇ ਹੇਰਾ-ਫੇਰੀ ਬਾਰੇ ਪਤਾ ਲੱਗਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਕੀ ਅਜਿਹੀਆਂ ਖਰੀਦਾਰੀਆਂ ਸਬੰਧੀ ਕੋਈ ਪੜਤਾਲ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ ਤਾਂ ਪੜਤਾਲੀਆ ਰਿਪੋਰਟ ਦੇ ਵੇਰਵੇ ਕੀ ਹਨ ?

ਸ੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : (ੳ) ਹਾਂ ਜੀ। ਵਿਸ਼ਵ ਬੈਂਕ ਪ੍ਰੋਜੈਕਟ ਅਧੀਨ ਸਾਲ 1998 ਦੌਰਾਨ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਵਿਚ 1077 ਲੱਖ ਰੁਪਏ (301 ਲੱਖ ਰੁਪਏ ਤਕਨੀਕੀ ਸਿਖਿਆ ਵਿੰਗ ਅਤੇ 776 ਲੱਖ ਰੁਪਏ ਉਦਯੋਗਿਕ ਸਿਖਲਾਈ ਵਿੰਗ) ਦੇ ਸਾਜ਼ੋ-ਸਾਮਾਨ ਦੀ ਖਰੀਦ ਕੀਤੀ ਗਈ।

(ਅ) ਸਾਜ਼ੋ-ਸਮਾਨ ਦੀ ਖਰੀਦ ਵਿਸ਼ਵ ਬੈਂਕ ਅਧੀਨ ਸ਼ੁਰੂ ਕੀਤੇ ਨਵੇਂ ਕੋਰਸਾਂ ਅਤੇ ਪਹਿਲਾਂ ਚਲ ਰਹੇ ਕੋਰਸਾਂ ਦੇ ਆਧੁਨਿਕੀਕਰਨ ਅਤੇ ਹਾਈਟੈਕ ਸਕੀਮ ਵਾਸਤੇ ਕੀਤੀ ਗਈ। ਇਹ ਖਰੀਦ ਸਮਰੱਥ ਅਧਿਕਾਰੀ ਦੀ ਪ੍ਰਵਾਨਗੀ ਨਾਲ ਹੀ ਕੀਤੀ ਗਈ ਹੈ।

(ੲ) ਨਹੀਂ ਜੀ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਪਹਿਲਾਂ ਤਾਂ ਇਨ੍ਹਾਂ ਨੇ ਕਹਿ ਦਿੱਤਾ ਹੈ ਕਿ 10 ਕਰੋੜ ਰੁਪਏ ਦਾ ਸਮਾਨ ਮੰਗਵਾਇਆ ਹੈ ਜਿਸ ਦੇ ਵਿਚੋਂ 7.76 ਕਰੋੜ ਰੁਪਿਆ ਆਈ.ਟੀ.ਆਈ. ਵਾਸਤੇ ਸੀ। ਸੈਕਿੰਡ ਇਨ੍ਹਾਂ ਨੇ ਕਿਹਾ ਹੈ ਕਿ ਡਿਪਾਰਟਮੈਂਟ ਨੇ ਸਹੀ ਰੂਲਜ਼ ਅਪਣਾਏ ਹਨ ਜਦ ਕਿ ਅਸਲੀਅਤ ਇਹ ਹੈ ਕਿ ਬਿਲਕੁਲ ਵੀ ਨਹੀਂ ਅਪਣਾਏ ਗਏ, ਕੋਈ ਟੈਂਡਰ ਕਾਲ ਨਹੀਂ ਕੀਤੇ ਗਏ। ਚਲੋ ਇਹ ਵੀ ਇਨ੍ਹਾਂ ਦੀ ਗੱਲ ਹੋ ਗਈ ਹੈ। ਤੀਸਰਾ ਇਨ੍ਹਾਂ ਨੇ ਕਿਹਾ ਹੈ ਕਿ ਕੋਈ ਇਨਕੁਆਇਰੀ ਨਹੀਂ ਹੋਈ। 'ਨਿਊਜ਼ ਲਾਈਨ' ਦੇ ਵਿਚ ਖਬਰ ਆਈ ਹੈ under the title Enquiry into Payment of ITI ਔਰ ਬਕਾਇਦਾ ਇਸ ਦੇ ਵਿਚ ਲਿਖ ਕੇ ਭੇਜਿਆ ਗਿਆ ਹੈ ਫਾਇਨਾਂਸ ਸੈਕਟਰੀ ਨੂੰ ਉਨ੍ਹਾਂ ਨੇ ਅੱਗੇ ਡਾਇਰੈਕਟਰ ਨੂੰ ਭੇਜਿਆ ਹੈ। ਮੈਂ ਇਸ ਦੀ ਇਕ ਮਹੀਨੇ ਦੀ ਪੂਰੀ ਰਿਪੋਰਟ ਇਕੱਠੀ ਕੀਤੀ ਹੋਈ ਹੈ। ਬਕਾਇਦਾ 16-11-1998 ਨੂੰ ਦੋਬਾਰਾ ਇਨ੍ਹਾਂ ਨੂੰ ਲਿਖ ਕੇ ਰੈਫਰ ਕੀਤਾ ਗਿਆ ਹੈ ਜਿਥੇ ਡਾਇਰੈਕਟਰ ਨੇ ਕਹਿ ਦਿੱਤਾ-ਸੀਨ। ਨੰ: 2218-16.11.1998 ਨੂੰ ਰਿਪੋਰਟ ਦਿੱਤੀ ਹੈ। ਇਹ ਹਾਊਸ ਨੂੰ ਮਿਸਲੀਡ ਕੀਤਾ ਜਾ ਰਿਹਾ ਹੈ। 2.5 ਕਰੋੜ ਰੁਪਏ ਦਾ ਘਪਲਾ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੀ ਇਨਕੁਆਇਰੀ ਹੋਈ ਹੈ ਜਾਂ ਨਹੀਂ। ਕੀ ਦੁਬਾਰਾ ਇਸ ਦੇ ਬਾਰੇ ਹਾਊਸ ਦੀ ਕਮੇਟੀ ਬਣਾ ਕੇ ਜਾਂ ਫਿਰ ਸੀ.ਬੀ.ਆਈ. ਤੋਂ ਇਨਕੁਆਇਰੀ ਕਰਵਾਉਣਗੇ ?

**ਮੰਤਰੀ** : ਜਿਹੜੀ ਇਹ ਸਕੀਮ ਹੈ ਇਹ 1991-92 ਵਿਚ ਲਾਗੂ ਹੋਈ ਹੈ। ਇਹ ਵਰਲਡ ਬੈਂਕ ਦੀ ਸਕੀਮ ਹੈ ਅਤੇ ਇਸ ਦਾ ਜੋ ਟੋਟਲ ਮੈਟੀਰੀਅਲ ਪਰਚੇਜ਼ ਹੋਇਆ, ਉਹ ਮਿਤੀ 31-12-98 ਨੂੰ 12 ਕਰੋੜ 91 ਲੱਖ ਰੁਪਏ ਦਾ ਹੋਇਆ ਇਸ ਵਿਚੋਂ, ਜੋ ਵਿੱਤੀ ਸਾਲ ਚਲ ਰਿਹਾ ਹੈ, ਉਸ ਵਿਚ 31-12-98 ਤੱਕ 3.01 ਕਰੋੜ ਰੁਪਿਆ ਖਰਚ ਹੋਇਆ। ਇਸ ਵਾਸਤੇ ਬਕਾਇਦਾ ਸੈਂਟਰਲ ਲੈਵਲ ਤੇ ਸਟੇਟ ਲੈਵਲ ਤੇ ਇਕ ਹਾਈ ਲੈਵਲ ਕਮੇਟੀ ਬਣਾਈ ਗਈ ਸੀ। ਉਸ ਤਰ੍ਹਾਂ ਕੈਟਾਗਰੀਜ਼ ਕੀਤੀਆਂ ਕਿ ਕਿਹੜੀ ਕਿਹੜੀ ਕਮੇਟੀ ਨੇ ਕਿਸ ਤਰ੍ਹਾਂ ਖਰੀਦ ਕੀਤੀ ਹੈ। ਸਾਡੇ ਹੱਥ ਕੁਝ ਨਹੀਂ। ਅਗਰ ਟੈਂਡਰ ਲਾ ਦਿੱਤੇ ਤਾਂ ਉਸ ਤੋਂ ਵੱਧ ਨਹੀਂ ਮੰਗ ਸਕਦੇ। ਉਨ੍ਹਾਂ ਕਿਹਾ ਨਹੀਂ ਜਿੰਨੇ ਟੈਂਡਰ ਸੀ ਉਸ ਤੇ 2% ਲਓ।

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਵਰਲਡ ਬੈਂਕ ਦਾ ਸਟਰੀਮ ਲਾਈਨ ਕੰਮ ਹੈ। ਇਧਰ-ਉਧਰ ਨਹੀਂ ਹੋ ਸਕਦਾ। ਜੋ ਉਨ੍ਹਾਂ ਵਿਚ ਨਾਰਮ ਹਨ ਉਸ ਤਹਿਤ ਖਰੀਦੀ ਗਈ ਹੈ। ਜੋ ਕਹਿ ਰਹੇ ਹਨ If there is some Specific allegation against any officer of the Department ਤਾਂ ਇਹ ਮੈਨੂੰ ਦੇ ਦੇਣ। ਮੈਂ ਐਸ਼ੋਰ ਕਰਦਾ ਹਾਂ ਮੈਂ ਇਸ ਦੀ ਪੜਤਾਲ ਕਰਵਾ ਕੇ ਅਗਰ ਕੋਈ ਅਧਿਕਾਰੀ ਇਸ, ਇਨਫਰਮੇਸ਼ਨ ਦੇ ਦੇਣ, ਵਿਚ ਕੁਤਾਹੀ ਕਰਦਾ ਹੈ, ਤਾਂ ਉਸ ਦੇ ਵਿਰੁਧ ਅਸੀਂ ਕਰਵਾਈ ਕਰਾਂਗੇ ਜੇ ਕੋਈ ਗੜਬੜੀ ਕਰਦਾ ਹੈ ਤਾਂ ਉਸ ਵਿਰੁੱਧ ਕਾਰਵਾਈ ਕਰਾਂਗੇ। I assure the House.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮਾਨਯੋਗ ਮੰਤਰੀ ਜੀ ਨੇ ਬੜੇ ਤਰੀਕੇ ਨਾਲ ਗੋਲ-ਮੋਲ ਜਵਾਬ ਦਿੱਤਾ ਹੈ ਕਿ ਨਾਰਮਜ਼ ਨਾਲ ਸਮਾਨ ਖਰੀਦਿਆ ਗਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਐਮਬੈਜ਼ਲਮੈਂਟ ਹੋਈ, ਇਸ ਬਾਰੇ ਬਹੁਤ ਐਸੋਸੀਏਸ਼ਨਾਂ ਨੇ ਲਿਖ ਕੇ ਭੇਜਿਆ। 10 ਸਾਲਾਂ ਦੀ ਇਨਕੁਆਇਰੀ ਹੋ ਕੇ ਲੱਗੀ

**ਸ੍ਰੀ ਸਪੀਕਰ** : ਉਨ੍ਹਾਂ ਨੇ ਕਹਿ ਦਿੱਤਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਇਹ ਸ਼ਿਓਰਟੀ ਦੇਣ ਕਿ ਹਾਊਸ ਦੀ ਕਮੇਟੀ ਜਾਂ ਸੀ.ਬੀ.ਆਈ. ਤੋਂ ਇਨਕੁਆਇਰੀ ਕਰਾਉਣਗੇ। ਇਹ ਹੋਣੀ ਬਹੁਤ ਜ਼ਰੂਰੀ ਹੈ ਕਿਉਂਕਿ ਫਾਈਨਾਂਸ਼ਿਅਲ ਕਰਾਇਸਿਸ ਸਰਕਾਰ ਤੇ ਆਏ ਪਏ ਹਨ।

**ਸ੍ਰੀ ਸਪੀਕਰ** : ਨਹੀਂ ਜੀ, ਅਗਲਾ ਪ੍ਰਸ਼ਨ।

---

## ਰਾਜ ਵਿਚ ਸੈਰ-ਸਪਾਟੇ ਦਾ ਵਿਕਾਸ

*1642. 1. **ਸਰਦਾਰ ਬਲਬੀਰ ਸਿੰਘ**
2. **ਸਰਦਾਰ ਮੱਖਣ ਸਿੰਘ** } : ਕੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸੈਰ-ਸਪਾਟੇ ਦੇ ਵਿਕਾਸ ਲਈ ਸਰਕਾਰ ਦੁਆਰਾ ਕੋਈ ਕਦਮ ਚੁੱਕੇ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਸੈਰ-ਸਪਾਟੇ ਦਾ ਵਿਕਾਸ ਕਰਨ ਲਈ ਸਰਕਾਰ ਦੁਆਰਾ ਕੀਤੇ ਯਤਨਾਂ ਵਜੋਂ ਰਾਜ ਵਿਚ ਸਾਲ 1997 ਦੇ ਮੁਕਾਬਲੇ ਸਾਲ 1998 ਦੇ ਦੌਰਾਨ ਸੈਲਾਨੀਆਂ ਦੀ ਗਿਣਤੀ ਵਿਚ ਕਿੰਨੇ ਪ੍ਰਤੀਸ਼ਤ ਵਾਧਾ ਹੋਇਆ ?

**ਸ੍ਰੀ ਚਿਰੰਜੀ ਲਾਲ ਗਰਗ** (ਰਾਜ ਮੰਤਰੀ ਖੁਰਾਕ ਤੇ ਸਪਲਾਈ) : ਹਾਂ ਜੀ, ਰਾਜ ਵਿਚ ਟੂਰਿਜ਼ਮ ਦੇ ਵਿਸਥਾਰ ਲਈ ਯਾਤਰਾ ਵਿਭਾਗ ਪੰਜਾਬ 6 ਯਾਤਰਾ ਸੂਚਨਾ ਕੇਂਦਰ ਚਲਾ ਰਿਹਾ ਹੈ ਅਤੇ ਪੰਜਾਬ ਯਾਤਰਾ ਵਿਕਾਸ ਨਿਗਮ ਵੱਲੋਂ 15 ਟੂਰਿਸਟ ਕੰਪਲੈਕਸ ਚਲਾਏ ਜਾ ਰਹੇ ਹਨ।

ਪੰਜਾਬ ਸਰਕਾਰ ਵੱਲੋਂ ਕੀਤੀਆਂ ਕੋਸ਼ਿਸ਼ਾਂ ਕਾਰਣ ਸਾਲ 1998 ਦੌਰਾਨ ਯਾਤਰੂਆਂ ਦੀ ਆਮਦ ਵਿਚ ਸਾਲ 1997 ਦੀ ਤੁਲਨਾ ਵਿਚ 3% ਵਾਧਾ ਹੋਇਆ ਹੈ। ਵੇਰਵਾ ਅਨੁਲੱਗ 'ੳ' ਦੇ ਨਾਲ ਨੱਥੀ ਹੈ।

ਅਨੁਲਗ-ੳ

ਯਾਤਰਾ ਵਿਭਾਗ ਇਸ ਸਮੇਂ 6 ਯਾਤਰਾ ਸੂਚਨਾ ਕੇਂਦਰ ਚਲਾ ਰਿਹਾ ਹੈ, ਜਿਹੜੇ ਕਿ ਵਾਘਾ ਬਾਰਡਰ, ਰਾਜਾ ਸਾਂਸੀ ਹਵਾਈ ਅੱਡਾ, ਚੰਡੀਗੜ੍ਹ, ਅੰਮ੍ਰਿਤਸਰ, ਨੰਗਰ ਨਵੀਂ ਦਿੱਲੀ ਵਿਖੇ ਸਥਿਤ ਹਨ । ਇਨ੍ਹਾਂ ਯਾਤਰਾ ਸੂਚਨਾ ਕੇਂਦਰਾਂ ਦਾ ਮੁੱਖ ਉਦੇਸ਼ ਵਿਦੇਸ਼ੀ ਅਤੇ ਦੇਸ਼ੀ ਸੈਲਾਨੀਆਂ ਨੂੰ ਸੂਚਨਾ ਪ੍ਰਦਾਨ ਕਰਨਾ ਹੈ । ਇਸ ਤੋਂ ਇਲਾਵਾ ਪੰਜਾਬ ਰਾਜ ਵਿਚ ਸੈਰ ਸਪਾਟੇ ਰੁਚੀ ਵਾਲੇ ਸਥਾਨਾਂ ਬਾਰੇ ਅਤੇ ਉਥੇ ਉਪਲਬਧ ਸਹੂਲਤਾਂ ਬਾਰੇ ਯਾਤਰੂਆਂ ਨੂੰ ਸੂਚਨਾ ਦਿੱਤੀ ਜਾਂਦੀ ਹੈ । ਇਹ ਸੂਚਨਾ ਛਪੇ ਹੋਏ ਲਿਟਰੇਚਰ ਰਾਹੀਂ ਮੁਫਤ ਪ੍ਰਦਾਨ ਕੀਤੀ ਜਾਂਦੀ ਹੈ । ਯਾਤਰਾ ਵਿਭਾਗ ਟੂਰਿਜ਼ਮ ਪ੍ਰਦਰਸ਼ਨੀਆਂ ਸੈਮੀਨਾਰ, ਵਿਉਪਾਰ ਮੇਲਿਆਂ ਵਿਚ ਵੀ ਹਿੱਸਾ ਲੈਂਦਾ ਹੈ । ਟੂਰਿਜ਼ਮ ਨੂੰ ਵਧਾਉਣ ਲਈ ਵੱਖ-ਵੱਖ ਮੈਗਜ਼ੀਨ/ਅਖਬਾਰਾਂ ਵਿਚ ਇਸ਼ਤਿਹਾਰ ਲਰਲੀਜ਼ ਕੀਤੇ ਜਾਂਦੇ ਹਨ ।

ਪੰਜਾਬ ਯਾਤਰਾ ਵਿਕਾਸ ਨਿਗਮ ਇਸ ਵੇਲੇ ਵੱਖ-ਵੱਖ ਥਾਵਾਂ ਤੇ 15 ਟੂਰਿਸਟ ਕੰਪਲੈਕਸ ਚਲਾ ਰਿਹਾ ਹੈ ਜੋ ਕਿ ਅੰਮ੍ਰਿਤਸਰ, ਲੁਧਿਆਣਾ, ਪਠਾਨਕੋਟ, ਮਾਧੋਪੁਰ, ਰੋਪੜ ਨੰਗਲ, ਹੁਸ਼ਿਆਰਪੁਰ, ਨੀਲੋਂ, ਸਰਹਿੰਦ, ਫਗਵਾੜਾ, ਜਲੰਧਰ, ਕਰਤਾਰਪੁਰ, ਮੋਗਾ, ਨਦਾਮ-ਪੁਰ ਅਤੇ ਸ਼ੰਭੂ ਵਿਖੇ ਸਥਿਤ ਹਨ । ਇਸ ਤੋਂ ਇਲਾਵਾ ਭਾਰਤ ਸਰਕਾਰ ਦੀ ਮਾਲੀ ਸਹਾਇਤਾ ਨਾਲ ਨਿਗਮ ਕਪੂਰਥਲਾ, ਸੰਘੋਲ, ਫਰੀਦਕੋਟ ਆਮ ਖਾਸ ਬਾਗ ਸਰਹਿੰਦ ਵਿਖੇ ਯਾਤਰਾ ਕੰਪਲੈਕਸ, ਫਾਸਟ ਫੂਡ ਕਾਊਂਟਰ ਰੋਪੜ ਵਿਖੇ ਬਣਾ ਰਿਹਾ ਹੈ । ਦਿੱਲੀ ਹਾਟ ਫਾਸਟ ਫੂਡ ਕਾਊਂਟਰ ਰੋਪੜ, ਮਾਧੋਪੁਰ, ਆਮ ਖਾਸ ਬਾਗ ਸਰਹਿੰਦ ਨੂੰ ਇਸ ਸਾਲ ਚਾਲੂ ਕੀਤਾ ਗਿਆ ਹੈ ਜਦੋਂ ਕਿ ਟੂਰਿਸਟ ਕੰਪਲੈਕਸ ਕਪੂਰਥਲਾ ਨੂੰ ਪਿਛਲੇ ਸਾਲ ਚਾਲੂ ਕੀਤਾ ਗਿਆ ਸੀ ।

ਰਾਜ ਸਰਕਾਰ ਆਨੰਦਪੁਰ ਸਾਹਿਬ ਨੂੰ ਮਹੱਤਵਪੂਰਣ ਤੀਰਥ ਸਥਾਨ ਬਣਾ ਕੇ ਵਿਕਾਸ ਕਰਨ ਲਈ ਵਚਨ ਬੱਧ ਹੈ । ਭਾਰਤ ਸਰਕਾਰ ਯਾਤਰਾ ਮੰਤਰਾਲੇ ਇਸ ਮੰਤਵ ਲਈ ਵੱਖ-ਵੱਖ ਗਤੀ ਵਿਧੀਆਂ ਲਈ ਸਹਾਇਤਾ ਕਰ ਰਿਹਾ ਹੈ । ਭਾਰਤ ਸਰਕਾਰ ਟੂਰਿਜ਼ਮ ਡਿਵੈਲਪਮੈਂਟ ਨਿਗਮ ਅਤੇ ਪੰਜਾਬ ਯਾਤਰਾ ਵਿਕਾਸ ਨਿਗਮ ਦੇ ਆਪਸੀ ਸਹਿਯੋਗ ਨਾਲ 6.45 ਕਰੋੜ ਰੁਪਏ ਦੀ ਲਾਗਤ ਤੇ ਆਨੰਦਪੁਰ ਸਾਹਿਬ ਵਿਖੇ ਤਿੰਨ ਸਤਾਰਾ ਹੋਟਲ ਉਸਾਰੀ ਅਧੀਨ ਹੈ । ਮਾਨ ਨਾਲ ਅਸੀਂ ਇਹ ਦੱਸ ਸਕਦੇ ਹਾਂ ਕਿ ਪੰਜਾਬ ਰਾਜ ਵਿਚ ਭਾਰਤ ਯਾਤਰਾ ਵਿਕਾਸ ਨਿਗਮ ਦਾ ਇਹ ਪਹਿਲਾ ਸਹਿਯੋਗ ਹੈ । ਰਾਜ ਵਿਚ ਆਪਣੀ ਤਰ੍ਹਾਂ ਦਾ ਪਹਿਲਾ ਟੂਰਿਸਟ ਰਿਸੈਪਸ਼ਨ ਸੈਂਟਰ 135 ਲੱਖ ਰੁਪਏ ਦੀ ਲਾਗਤ ਨਾਲ ਮਨਜ਼ੂਰ ਕੀਤਾ ਗਿਆ ਹੈ । ਕੇਂਦਰੀ ਲੋਕ ਨਿਰਮਾਣ ਵਿਭਾਗ ਨੇ ਇਸ ਪ੍ਰੋਜੈਕਟ ਨੂੰ ਹੱਥ ਵਿਚ ਲੈ ਲਿਆ ਹੈ ਅਤੇ ਇਥੇ ਯਾਤਰੂਆਂ ਨੂੰ 300 ਸਾਲਾ ਸਮਾਰੋਹ ਦੌਰਾਨ ਇੱਕੋ ਛੱਤ ਥੱਲੇ ਸੂਚਨਾ, ਬੈਂਕ, ਡਾਕ ਸੇਵਾਵਾਂ ਮੁਹੱਈਆ ਕਰਵਾਈਆਂ ਜਾਣਗੀਆਂ । ਇਹ ਪ੍ਰੋਜੈਕਟ ਮੁਕੰਮਲ ਹੋ ਗਿਆ ਹੈ ਅਤੇ ਜਲਦੀ ਹੀ ਸ਼ੁਰੂ ਕਰ ਦਿੱਤਾ ਜਾਵੇਗਾ ।

ਯਾਤਰਾ ਵਿਭਾਗ ਨੇ ਰਾਜ ਵਿਚ ਟੂਰਿਜ਼ਮ ਦੇ ਵਿਕਾਸ ਦਾ ਕੰਮ ਹੱਥ ਵਿਚ ਲੈਂਦੇ ਹੋਏ ਟੂਰਿਜ਼ਮ ਪਾਲਿਸੀ ਅਤੇ ਟੂਰਿਜ਼ਮ ਮਾਸਟਰ ਪਲਾਨ ਤਿਆਰ ਕੀਤਾ ਹੈ, ਜਿਨ੍ਹਾਂ ਨੂੰ ਛੇਤੀ ਹੀ ਅੰਤਿਮ ਰੂਪ ਦੇ ਦਿੱਤਾ ਜਾਵੇਗਾ । ਸਰਕਾਰ ਨੇ ਟੂਰਿਜ਼ਮ ਨੂੰ ਉਦਯੋਗ ਦਾ ਦਰਜਾ

[ਰਾਜ ਮੰਤਰੀ ਖੁਰਾਕ ਤੇ ਸਪਲਾਈ]

ਦਿੰਦੇ ਹੋਏ ਪ੍ਰਾਈਵੇਟ ਨਿਵੇਸ਼ਕਾਂ ਨੂੰ ਬੁਨਿਆਦੀ ਢਾਂਚੇ ਲਈ ਕੁੱਲ ਲਾਗਤ ਦਾ 25% ਜਾਂ ਵੱਧ ਤੋਂ ਵੱਧ 25 ਲੱਖ ਰੁਪਏ ਦੇਣ ਦਾ ਫੈਸਲਾ ਕੀਤਾ ਹੈ। ਇਹ ਸੁਵਿਧਾ ਹੋਟਲ, ਰੈਸਟੋਰੇਟਾਂ ਅਤੇ ਮਨੋਰੰਜਨ ਪਾਰਕਾਂ ਤੇ ਲਾਗੂ ਹੋਵੇਗੀ। ਇਸ ਤੋਂ ਇਲਾਵਾ ਮਨੋਰੰਜਨ ਪਾਰਕਾਂ ਲਈ ਮਨੋਰੰਜਨ ਟੈਕਸ ਦੀ ਦਰ 125% ਤੋਂ ਘਟਾ ਕੇ 75% ਕਰ ਦਿੱਤੀ ਗਈ ਹੈ।

ਪੰਜਾਬ ਯਾਤਰਾ ਵਿਕਾਸ ਨਿਗਮ ਵਲੋਂ ਇੰਦਰਾ ਗਾਂਧੀ ਅੰਤਰਰਾਸ਼ਟਰੀ ਹਵਾਈ ਅੱਡਾ ਦਿੱਲੀ ਤੋਂ ਅੰਮ੍ਰਿਤਸਰ ਅਤੇ ਵਾਪਸੀ ਤੱਕ ਐਨ.ਆਰ.ਆਈ. ਅਤੇ ਹੋਰ ਯਾਤਰੂਆਂ ਨੂੰ ਲਿਆਉਣ ਲਈ ਚਾਰਟਡ ਬੱਸਾਂ ਚਲਾਈਆਂ ਜਾ ਰਹੀਆਂ ਹਨ,ਅਤੇ ਇਹ ਸਕੀਮ ਯਾਤਰੂਆਂ ਵਿਚ ਕਾਫੀ ਲੋਕਪ੍ਰਿਯ ਹੈ। ਇੱਛੁਕ ਯਾਤਰੂਆਂ ਨੂੰ ਪੰਜਾਬ ਦੇ ਵੇਖਣਯੋਗ ਤੀਰਥ ਸਥਾਨ, ਕਿਲੇ, ਮਹਿਲ ਅਤੇ ਮੇਲੇ ਤਿਉਹਾਰਾਂ ਨੂੰ ਵੇਖਣ ਲਈ ਪੰਜਾਬ ਯਾਤਰਾ ਵਿਕਾਸ ਨਿਗਮ ਵਲੋਂ ਇਸ ਸਾਲ ਵੈਬ ਸਾਇਟ ਚਾਲੂ ਕੀਤੀ ਗਈ ਹੈ। ਜਿਸ ਦਾ ਕੋਡ ਨੰ: http:/WWW. nic. in/Ptdc ਯਾਤਰਾ ਕੰਪਲੈਕਸਾਂ ਵਿਚ ਪਿਛਲੇ 2 ਸਾਲਾ ਦੌਰਾਨ ਆਏ ਯਾਤਰੂਆਂ ਦਾ ਵੇਰਵਾ ਇਸ ਪ੍ਰਕਾਰ ਹੈ :—

| ਸਾਲ | ਦੇਸੀ ਯਾਤਰੂ | ਵਿਦੇਸ਼ ਯਾਤਰੂ | ਜੋੜ |
|---|---|---|---|
| 1997 | 46,421 | 521 | 46.942 |
| 1998 | 47,763 | 441 | 48,204 |

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਸਿਰਫ ਛੇ ਟੂਰਿਸਟ ਸੈਂਟਰ ਹਨ ਜਿਹੜੇ ਪੰਜਾਬ ਸਰਕਾਰ ਦੇ ਵਿਭਾਗ ਦੁਆਰਾ ਚਲਦੇ ਹਨ। ਇਸ ਵਿਚੋਂ ਪੰਜ ਪੰਜਾਬ ਵਿਚ ਹਨ ਤੇ ਇਕ ਦਿੱਲੀ ਵਿਚ ਹੈ। ਜਿਹੜੇ ਪੰਜ ਪੰਜਾਬ ਦੇ ਟੂਰਿਸਟ ਸੈਂਟਰ ਹਨ, ਇਨਫਰਮੇਸ਼ਨ ਸੈਂਟਰ ਹਨ, ਉਨ੍ਹਾਂ ਦਾ ਮੇਰਾ ਖਿਆਲ ਹੈ ਕਿ ਮਕਸਦ ਖ਼ਤਮ ਹੋ ਜਾਂਦਾ ਹੈ ਕਿਉਂਕਿ ਜਿਹੜੇ ਯਾਤਰੂ ਪੰਜਾਬ ਵਿਚ ਆ ਗਏ, ਉਹ ਕਿਸੇ ਗੱਲ ਤੋਂ ਅਟਰੈਕਟ ਹੋ ਕੇ ਹੀ ਆਏ ਹੋਣਗੇ। ਕੀ ਇਹ ਪੰਜਾਬ ਤੋਂ ਬਾਹਰ ਹੋਰ ਸੈਂਟਰ ਖੋਲ੍ਹਣ ਦਾ ਵਿਚਾਰ ਰੱਖਦੇ ਹਨ ?

**ਸ੍ਰੀ ਸਪੀਕਰ** : ਪੰਜਾਬ ਤੋਂ ਬਾਹਰ ਪੁੱਛ ਰਹੇ ਹਨ।

**ਰਾਜ ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬ ਦੀ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਵੀ ਯਾਤਰੂ ਆਉਂਦੇ ਹਨ, ਉਨ੍ਹਾਂ ਨੂੰ ਜਾਣਕਾਰੀ ਦੀ ਸੁਵਿਧਾ ਦੇਣੀ ਹੁੰਦੀ ਹੈ। ਜੇ ਉਨ੍ਹਾਂ ਕੇ ਜਾਨਣਾ ਹੋਵੇ ਕਿ ਕਿਹੜੀ-2 ਜਗ੍ਹਾ/ਸਾਇਟ ਵੇਖਣ ਵਾਲੀ ਹੈ ਤਾਂ ਇਹ ਉਨ੍ਹਾਂ ਨੂੰ ਦੱਸਿਆ ਜਾਂਦਾ ਹੈ। ਟੂਰਿਜ਼ਮ ਸੈਂਟਰਾਂ ਤੋਂ ਸਿਵਾਏ ਜੇ ਹੋਰ ਕਿਤੇ

ਫ਼ਾਈਵ ਸਟਾਰ ਹੋਟਲ ਹਨ, ਉਹ ਵੀ ਉਨ੍ਹਾਂ ਨੂੰ ਦੱਸਣੇ ਹੁੰਦੇ ਹਨ । ਦਿੱਲੀ ਤੇ ਹੋਰ ਹਰੇਕ ਜਗ੍ਹਾ ਤੇ ਇਹ ਸੁਵਿਧਾ ਪ੍ਰਦਾਨ ਕੀਤੀ ਜਾਂਦੀ ਹੈ ।

**ਸਰਦਾਰ ਮੱਖਣ ਸਿੰਘ** : ਮੇਰਾ ਸਵਾਲ ਹੈ ਕਿ ਪੰਜਾਬ ਤੋਂ ਬਾਹਰ ਇਨ੍ਹਾਂ ਦੇ ਵਿਭਾਗ ਦਾ ਇਕੋ ਇਕ ਇਨਫਰਮੇਸ਼ਨ ਸੈਂਟਰ ਹੈ ਦਿੱਲੀ ਏਅਰ ਪੋਰਟ ਤੇ । ਉਥੇ ਇਹ ਕਿੰਨੇ ਕੁ ਯਾਤਰੂਆਂ ਨੂੰ ਜਾਣਕਾਰੀ ਦਿੰਦੇ ਹੋਣਗੇ । ਹਿੰਦੁਸਤਾਨ ਦੇ ਹੋਰ ਭਾਗਾਂ ਵਿਚ ਇਸ ਤਰ੍ਹਾਂ ਦੇ ਇਨਫਰਮੇਸ਼ਨ ਸੈਂਟਰ ਖੋਲ੍ਹੇ ਜਾ ਰਹੇ ਹਨ ਜਾਂ ਨਹੀਂ ਖੋਲ੍ਹੇ ਜਾ ਰਹੇ ?

**ਰਾਜ ਮੰਤਰੀ** :- ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੀ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਹਾਲ ਦੀ ਘੜੀ ਸਾਡੀ ਅਜਿਹੀ ਕੋਈ ਯੋਜਨਾ ਨਹੀਂ ਹੈ ।

**ਸਰਦਾਰ ਮੱਖਣ ਸਿੰਘ** : ਇਹ ਜਿਹੜੇ ਇਨਫਰਮੇਸ਼ਨ ਸੈਂਟਰ ਹਨ, ਇਨ੍ਹਾਂ ਤੇ ਕਿੰਨਾ ਲਿਟਰੇਚਰ ਉਪਲਬੱਧ ਹੈ ਜਿਹੜਾ ਪੰਜਾਬ ਬਾਰੇ ਜਾਣਕਾਰੀ ਦਿੰਦਾ ਹੋਵੇ ?

**ਸ੍ਰੀ ਸਪੀਕਰ** : ਅਗਲਾ ਸਵਾਲ, ਸਰਦਾਰ ਮੱਖਣ ਸਿੰਘ ਜੀ ।

**ਸਰਦਾਰ ਮੱਖਣ ਸਿੰਘ** : ਸਵਾਲ ਨੰ: 1588 ਜੀ ।

---

## ਸੰਗਤ, ਤਲਵੰਡੀ ਅਤੇ ਮੌੜ ਮੰਡੀ ਬਲਾਕਾਂ ਲਈ ਜਲ ਸਪਲਾਈ ਸਕੀਮਾਂ

*1588. **ਸਰਦਾਰ ਮੱਖਣ ਸਿੰਘ** : ਕੀ ਜਨ-ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜ਼ਿਲ੍ਹਾ ਬਠਿੰਡਾ ਦੇ ਸੰਗਤ, ਤਲਵੰਡੀ ਅਤੇ ਮੌੜ ਮੰਡੀ ਬਲਾਕਾਂ ਵਿਚ ਜਲ-ਸਪਲਾਈ ਦੀਆਂ ਕਿੰਨੀਆਂ ਸਕੀਮਾਂ ਸ਼ੁਰੂ ਕੀਤੀਆਂ ਗਈਆਂ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਬਲਾਕਾਂ ਵਿਚ ਜਲ-ਸਪਲਾਈ ਅਜੇ ਵੀ ਨਾ-ਕਾਫ਼ੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਬਲਾਕਾਂ ਦੀ ਲੋੜ ਮੁਤਾਬਕ ਪਾਣੀ ਦੀ ਲੋੜੀਂਦੀ ਮਾਤਰਾ ਸਪਲਾਈ ਕਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਰਾਜਾ ਨਰਿੰਦਰ ਸਿੰਘ** : (ੳ) ਜ਼ਿਲ੍ਹਾ ਬਠਿੰਡਾ ਦੇ ਬਲਾਕ ਸੰਗਤ ਵਿਚ 25 ਨੰਬਰ ਸਕੀਮਾਂ (41 ਪਿੰਡਾਂ ਲਈ) ਬਲਾਕ ਤਲਵੰਡੀ ਵਿੱਚ 37 ਨੰਬਰ ਸਕੀਮਾਂ (46 ਪਿੰਡਾਂ ਲਈ) ਅਤੇ ਬਲਾਕ ਮੌੜ ਵਿਚ 15 ਨੰਬਰ ਵਾਟਰ ਸਪਲਾਈ ਸਕੀਮਾਂ (35 ਪਿੰਡਾਂ ਲਈ) ਹਨ ।

(ਅ) ਉਪਰੋਕਤ (ੳ) ਵਿਚ ਦਰਸਾਏ ਬਲਾਕਾਂ ਦੀਆਂ ਜਲ ਸਪਲਾਈ ਸਕੀਮਾਂ ਤੋਂ ਆਬਾਦੀ ਵਿਚ ਵਾਧੇ ਕਾਰਣ ਅਤੇ ਸਕੀਮਾਂ ਬਹੁਤ ਪੁਰਾਣੀਆਂ ਹੋਣ ਕਰਕੇ ਪਾਣੀ ਦੀ ਮਾਤਰਾ ਘੱਟ ਗਈ ਹੈ । ਅਜਿਹੀਆਂ 30 ਪਹਿਚਾਨ ਕੀਤੀਆਂ ਗਈਆਂ ਸਕੀਮਾਂ ਵਿਚੋਂ

[ਜਨ-ਸਿਹਤ ਮੰਤਰੀ]
6 ਸਕੀਮਾਂ ਨੂੰ 112.65 ਲੱਖ ਰੁਪਏ ਦੀ ਅਨੁਮਾਨਤ ਲਾਗਤ ਨਾਲ ਆਗੁਮੈਂਟ ਕਰਨ ਲਈ ਕਦਮ ਚੁੱਕੇ ਜਾ ਰਹੇ ਹਨ। ਬਾਕੀ 24 ਸਕੀਮਾਂ ਦੀ ਆਗੁਮੈਂਟੇਸ਼ਨ ਫੰਡਾਂ ਦੀ ਉਪਲਬੱਧਤਾ ਅਨੁਸਾਰ ਕਰ ਦਿੱਤੀ ਜਾਵੇਗੀ।

**ਸ਼੍ਰੀ ਸਪੀਕਰ** : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਚ ਪੇਂਡੂ ਜਲ ਸਪਲਾਈ ਸਕੀਮ ਮੁਕੰਮਲ ਕਰਨਾ

*1651. **ਡਾਕਟਰ ਹਰਬੰਸ ਲਾਲ** : ਕੀ ਜਨ-ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਹ ਠੀਕ ਹੈ ਕਿ ਪਿੰਡਾਂ ਬਸਾਸ, ਬਡਾਲੀ ਆਲਾ ਸਿੰਘ ਅਤੇ ਭੋਂ ਖੇੜੀ, ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਚ ਪੇਂਡੂ ਜਲ-ਸਪਲਾਈ ਸਕੀਮਾਂ ਅਧੂਰੀਆਂ ਪਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਣ ਕੀ ਹਨ ਅਤੇ ਉਕਤ ਸਕੀਮਾਂ ਨੂੰ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਰਾਜਾ ਨਰਿੰਦਰ ਸਿੰਘ** : ਹਾਂ ਜੀ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡਾਂ ਬਸਾਸ, ਬਡਾਲੀ, ਆਲਾ ਸਿੰਘ ਅਤੇ ਭੂਆਂ ਖੇੜੀ ਦੀਆਂ ਜਲ ਸਪਲਾਈ ਸਕੀਮਾਂ ਵਿੱਤੀ ਔਕੜਾਂ ਕਾਰਣ ਅਧੂਰੀਆਂ ਪਈਆਂ ਹਨ। ਫੰਡਜ਼ ਉਪਲਬਧ ਹੋਣ ਤੇ ਇਹ ਸਾਰੀਆਂ ਸਕੀਮਾਂ 9-10 ਮਹੀਨਿਆਂ ਵਿਚ ਮੁਕੰਮਲ ਹੋ ਜਾਣਗੀਆਂ।

---

### ਵੀ. ਆਈ. ਪੀਜ਼. ਦੁਆਰਾ ਗੱਡੀਆਂ ਤੇ ਲਾਲ ਬੱਤੀਆਂ ਲਗਾਉਣਾ

*1599. **ਸ਼੍ਰੀ ਤਿਕਸ਼ਨ ਸੂਦ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਜਿਹੇ ਵਿਅਕਤੀਆਂ ਦੇ ਅਹੁਦੇ ਕੀ ਹਨ ਜਿਹੜੇ ਆਪਣੀਆਂ ਗੱਡੀਆਂ ਤੇ ਲਾਲ ਬੱਤੀਆਂ ਲਗਾਉਣ ਦੇ ਹੱਕਦਾਰ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਵਿਅਕਤੀਆਂ ਤੋਂ ਇਲਾਵਾ ਕਿਸੇ ਹੋਰ ਵਿਅਕਤੀਆਂ ਨੂੰ ਵੀ ਵਿਸ਼ੇਸ਼ ਹੁਕਮਾਂ ਦੁਆਰਾ ਆਪਣੀਆਂ ਗੱਡੀਆਂ ਤੇ ਲਾਲ ਬੱਤੀਆਂ ਲਗਾਉਣ ਦਾ ਅਧਿਕਾਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ;

(ੲ) ਅਜਿਹੇ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੇ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਉਨ੍ਹਾਂ ਦੁਆਰਾ ਆਪਣੀਆਂ ਗੱਡੀਆਂ ਤੇ ਲਾਲ ਬੱਤੀਆਂ ਅਣਅਧਿਕਾਰਿਤ ਤੌਰ ਤੇ ਲਗਾਉਣ ਕਾਰਣ ਜਨਵਰੀ, 1998 ਤੋਂ ਦਸੰਬਰ, 1998 ਦੇ ਦੌਰਾਨ ਚਲਾਨ ਕੀਤੇ ਗਏ ਸਨ ?

**ਸਰਦਾਰ ਰਘਬੀਰ ਸਿੰਘ :** (ੳ) ਜੋ ਵਿਅਕਤੀ ਆਪਣੀ ਕਾਰਾਂ ਤੇ ਲਾਲ ਬੱਤੀਆਂ ਲਗਾ ਸਕਦੇ ਹਨ ਉਹਨਾਂ ਦੇ ਅਹੁਦੇ ਅਤੇ ਰੁਤਬੇ ਅਨੁਲੱਗ 'ੲ' ਵਿੱਚ ਦਿੱਤੇ ਗਏ ਹਨ ।

(ਅ) ਹਾਂ ਜੀ । ਪੰਜਾਬ ਰਾਜ ਦੇ ਸਮੂਹ ਐਮ. ਪੀਜ਼. ਐਮ. ਐਲ. ਏਜ਼. ਅਤੇ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਆਪਣੀਆਂ ਗੱਡੀਆਂ ਜਿਨ੍ਹਾਂ ਵਿਚ ਉਹ ਸਫਰ ਕਰਦੇ ਹਨ ਜਾਂ ਸੁਰੱਖਿਆ ਗੱਡੀਆਂ ਜੋ ਉਨ੍ਹਾਂ ਨਾਲ ਚਲਦੀਆਂ ਹਨ, ਦੇ ਉਤੇ ਲਾਲ ਬੱਤੀ/ਘੁੰਮਣ ਵਾਲੀ ਬੱਤੀ ਲਗਾਉਣ ਦੀ ਇਜਾਜ਼ਤ ਦਿੱਤੀ ਗਈ ਹੈ ।

(ੲ) ਕੋਈ ਨਹੀਂ ਜੀ ।

ANNEXURE 'A'

The following dignitaries are entitled to use distinctive flags and red VIP lights on their cars :—

1. Chief Secretary.
2. Financial Commissioners.
3. Inspector General of Police.
4. Commissioners of Divisions (Within their charge).
5. Deputy Commissioners (Within their charge).
6. Deputy Inspector General of Police (Within their charge).
7. Superintendents of Police (Within their charge).

The following dignitaries who can fly flags under the Flag Code of India, have also the privilege to use red lights on their cars :—

1. Vice-President.
2. Governors and Lt. Governors when outside their States. They will not fly their Special Standards when outside their States.
3. Rulers of former Indian States. They may fly the Flag together with their own flags if they so desire.
4. Heads of Indian Missions Abroad in the countries on which they are Accredited.

[ਟਰਾਂਸਪੋਰਟ ਮੰਤਰੀ]

5. The Speaker of Lok Sabha, Chief Justice of India, Cabinet Ministers and Ministers of State of the Union, Deputy Chairman of the Rajya Sabha, Deputy Speaker of the Lok Sabha, Chairman/Speakers of the State Legislatures, Chief Justices of High Courts, Cabinet Ministers in States, Deputy Ministers of the Union Government. Deputy Chief whips in Rajya Sabha/Lok Sabha, Ministers of State in the States, Speaker of the Legislative Assemblies in the Union Territories, Deputy Chairman/Deputy Speakers of the State, Legislatures, Deputy Ministers in the States, Deputy Speakers of Legislative Assemblies in Union Territories and Deputy Ministers of the Union Territories.

In addition to the above, the officers of the Departments of Transport/Police/Excise and Taxation/Food and Supplies who have been authorised to check vehicles on roads, are allowed to use flickering lights on their vehicles

---

## ਸਾਰਾਗੜ੍ਹੀ ਸ਼ਹੀਦਾਂ ਦੀ ਯਾਦ ਵਿਚ ਪਬਲਿਕ ਸਕੂਲ ਖੋਲ੍ਹਣਾ

*1645. ਸਰਦਾਰ ਸ਼ੇਰ ਸਿੰਘ ਜਲਾਲਾਬਾਦ : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਦਾ ਪਿੰਡ ਹਕੂਮਤ ਸਿੰਘ ਵਾਲਾ, ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਸਾਰਾਗੜ੍ਹੀ ਦੇ ਸ਼ਹੀਦਾਂ ਦੀ ਯਾਦ ਵਿਚ ਕੋਈ ਪਬਲਿਕ ਸਕੂਲ ਖੋਲ੍ਹਣ ਦਾ ਪ੍ਰਸਤਾਵ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਕਦੋਂ ਤਕ ਖੋਲ੍ਹੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਤੋਤਾ ਸਿੰਘ : ਨਹੀਂ ਜੀ ।

---

## ਰਾਜ ਵਿਚ ਤ੍ਰੈਭਾਸ਼ੀ ਫ਼ਾਰਮੂਲਾ ਲਾਗੂ ਕਰਨਾ

*1653. ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਤ੍ਰੈ-ਭਾਸ਼ੀ ਫ਼ਾਰਮੂਲਾ ਕਿਸ ਸਾਲ ਵਿਚ ਲਾਗੂ ਕੀਤਾ ਗਿਆ ਸੀ ਅਤੇ ਉਕਤ ਫ਼ਾਰਮੂਲੇ ਦੇ ਵੇਰਵੇ ਕੀ ਹਨ ?

ਸਰਦਾਰ ਤੋਤਾ ਸਿੰਘ : ਰਾਜ ਵਿਚ ਤਿੰਨ ਭਾਸ਼ਾਈ ਫ਼ਾਰਮੂਲਾ ਸਾਲ 1969 ਵਿਚ ਲਾਗੂ ਕੀਤਾ ਗਿਆ । ਇਸ ਦੇ ਵੇਰਵੇ ਇਸ ਪ੍ਰਕਾਰ ਹਨ :

(1) ਹਰ ਪੱਧਰ ਤੇ ਪੰਜਾਬੀ ਪਹਿਲੀ ਜ਼ਰੂਰੀ ਭਾਸ਼ਾ ਦੇ ਤੌਰ ਤੇ ਸਿੱਖਿਆ ਦਾ ਮਾਧਿਅਮ ਹੋਵੇ ।

(2) ਚੌਥੀ ਜਮਾਤ ਤੋਂ ਹਿੰਦੀ ਦੂਜੀ ਜ਼ਰੂਰੀ ਭਾਸ਼ਾ ਹੋਵੇ ।

(3) ਛੇਵੀਂ ਜਮਾਤ ਤੋਂ ਅੰਗਰੇਜ਼ੀ ਤੀਜੀ ਜ਼ਰੂਰੀ ਭਾਸ਼ਾ ਹੋਵੇ ।

**ਰਾਸ਼ਟਰੀ ਕਾਰ ਰੈਲੀਜ਼ ਦੇ ਚੈਂਪੀਅਨਾਂ ਨੂੰ ਸਨਮਾਨਿਤ ਕਰਨਾ**

*1646. **ਸਰਦਾਰ ਅਜੀਤਇੰਦਰ ਸਿੰਘ ਮੋਫਰ** : ਕੀ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ---

(ੳ) ਕੀ ਇਹ ਠੀਕ ਹੈ ਕਿ ਪਿਛਲੇ ਪੰਜ ਸਾਲਾਂ ਦੇ ਦੌਰਾਨ ਰਾਸ਼ਟਰੀ ਪੱਧਰ ਤੇ ਹੋਈਆਂ ਵੱਖ-ਵੱਖ ਕਾਰ ਰੈਲੀਆਂ ਵਿਚ ਰਾਜ ਤੋਂ ਕੁਝ ਚੈਂਪੀਅਨ ਹਿੱਸਾ ਲੈਂਦੇ ਰਹੇ ਹਨ; ਜੇਕਰ ਅਜਿਹਾ ਹੋਵੇ, ਤਾਂ ਹਿੱਸਾ ਲੈਣ ਵਾਲਿਆਂ ਚੈਂਪੀਅਨਾਂ ਦੇ ਨਾਂ ਕੀ ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕਾਰ ਰੈਲੀਆਂ ਦੇ ਕਿਸੇ ਚੈਂਪੀਅਨਾਂ ਨੇ ਪਹਿਲੀ ਥਾਂ ਹਾਸਲ ਕੀਤੀ ਅਤੇ ਰਾਜ ਨੂੰ ਸਨਮਾਨ ਦਿਵਾਇਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਨਾਂ ਕੀ ਕੀ ਹਨ;

(ੲ) ਕੀ ਰਾਜ ਸਰਕਾਰ ਨੇ ਉਪਰੋਕਤ ਭਾਗ (ਅ) ਵਿਚ ਵਰਣਿਤ ਉਨ੍ਹਾਂ ਚੈਂਪੀਅਨਾਂ ਦਾ ਸਨਮਾਨ ਕੀਤਾ ਹੈ ਜਾਂ ਸਨਮਾਨਿਤ ਕਰਨ ਦੀ ਤਜਵੀਜ਼ ਹੈ ਜਿਨ੍ਹਾਂ ਨੇ ਪਹਿਲੀ ਥਾਂ ਹਾਸਲ ਕੀਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਤਜਵੀਜ਼ ਦੇ ਵੇਰਵੇ ਕੀ ਹਨ ?

**ਸ਼੍ਰੀ ਨੁਸਰਤ ਅਲੀ ਖਾਨ** : (ੳ) ਜਾਣਕਾਰੀ ਨਹੀਂ ਹੈ ਕਿਉਂਕਿ ਕਾਰ ਰੈਲੀ ਇੰਡੀਅਨ ਓਲੰਪਿਕ ਐਸੋਸੀਏਸ਼ਨ ਵੱਲੋਂ ਮਾਨਤਾ ਪ੍ਰਾਪਤ 'ਖੇਡ' ਨਹੀਂ ਹੈ। ਕਾਰ ਰੈਲੀ ਨੂੰ ਭਾਰਤ ਸਰਕਾਰ ਅਤੇ ਪੰਜਾਬ ਸਰਕਾਰ ਵੱਲੋਂ ਵੀ 'ਖੇਡ' ਵਜੋਂ ਮਾਨਤਾ ਨਹੀਂ ਦਿੱਤੀ ਗਈ।

(ਅ) ਇਸ ਤੱਥ ਦੇ ਸਨਮੁੱਖ ਕਿ ਕੌਮੀ ਸਰਕਾਰ ਵਲੋਂ ਜਾਂ ਰਾਜ ਸਰਕਾਰ ਵੱਲੋਂ ਕਾਰ ਰੈਲੀ ਨੂੰ 'ਖੇਡ' ਵਜੋਂ ਮਾਨਤਾ ਨਹੀਂ ਦਿੱਤੀ ਗਈ ਹੈ, ਇਸ ਲਈ ਕਾਰ ਰੈਲੀ ਦੇ ਚੈਂਪੀਅਨਾਂ ਨੂੰ ਸਨਮਾਨ ਕਰਨ ਦਾ ਕਦੇ ਕੋਈ ਸਵਾਲ ਨਹੀਂ ਉਠਿਆ।

(ੲ) ਨਹੀਂ ਜੀ। ਪੰਜਾਬ ਸਰਕਾਰ ਵੱਲੋਂ ਨਾ ਹੀ ਕਾਰ ਰੈਲੀਜ਼ ਦੇ ਚੈਂਪੀਅਨਜ਼ ਨੂੰ ਸਨਮਾਨਤ ਕੀਤਾ ਗਿਆ ਹੈ ਅਤੇ ਨਾ ਹੀ ਅਜਿਹੀ ਕੋਈ ਤਜਵੀਜ਼ ਹੈ।

---

**ਪਟਿਆਲਾ-ਖਨੌਰੀ ਸੜਕ ਦੇ ਨਾਲ ਲਗਦੀਆਂ ਇਮਾਰਤਾਂ ਨੂੰ ਢਾਹੁਣਾ**

*1627. **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਜਨਵਰੀ, 1998 ਤੋਂ 20 ਫਰਵਰੀ, 1999 ਤਕ ਦੇ ਸਮੇਂ ਦੇ ਦੌਰਾਨ ਪਟਿਆਲਾ ਤੋਂ ਖਨੌਰੀ ਸੜਕ ਬਰਾਸਤਾ. ਸਮਾਣਾ ਪਾਤੜਾਂ, ਦੇ ਦੋਵੇਂ ਪਾਸਿਆਂ

[ਸਰਦਾਰ ਜਗਤਾਰ ਸਿੰਘ ਰਾਜਲਾ]

ਦੇ ਨਾਲ ਲਗਦੀਆਂ ਇਮਾਰਤਾਂ ਢਾਹੀਆਂ ਗਈਆਂ ਸਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਗਿਣਤੀ ਅਤੇ ਵੇਰਵੇ ਕੀ ਹਨ;

(ਅ) ਕੀ ਸਰਕਾਰ ਦੁਆਰਾ ਉਪਰੋਕਤ ਭਾਗ (ੳ) ਵਿਚ ਵਰਣਿਤ ਇਮਾਰਤਾਂ ਦੇ ਮਾਲਕਾਂ ਨੂੰ ਕੋਈ ਮੁਆਵਜ਼ਾ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

ਸ਼੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : (ੳ) ਹਾਂ ਜੀ। ਜਨਵਰੀ 1998 ਤੋਂ 20 ਫਰਵਰੀ, 1999 ਤੱਕ ਪਟਿਆਲਾ-ਖਨੌਰੀ ਵਾਇਆ ਸਮਾਣਾ-ਪਾਤੜਾਂ ਰੋਡ ਦੇ ਨਾਲ ਲੱਗਦੀਆਂ 63 ਇਮਾਰਤਾਂ ਨੂੰ ਢਾਹ ਦਿੱਤਾ ਗਿਆ ਹੈ। ਇਹਨਾਂ ਵਿਚੋਂ ਖਨੌਰੀ ਟਾਊਨ ਵਿੱਚ ਸਰਕਾਰ ਦੀ ਜਗ੍ਹਾ ਤੇ 60 ਗੈਰ-ਕਾਨੂੰਨੀ ਕਬਜ਼ੇ ਸਨ ਅਤੇ ਬਾਕੀ ਪਟਿਆਲਾ, ਸਮਾਣਾ ਸੜਕ ਤੇ ਰਿਬਨ ਡਿਵੈਲਪਮੈਂਟ ਪੰਜਾਬ ਐਕਟ, 1995 ਅਧੀਨ ਸਨ।

(ਅ) ਨਹੀਂ ਜੀ।

---

## ਪਟਿਆਲਾ-ਖਨੌਰੀ ਸੜਕ ਦੇ ਦੋਵੇਂ ਪਾਸਿਆਂ ਤੇ ਪਟੜੀਆਂ ਦੀ ਉਸਾਰੀ

*1628. ਸਰਦਾਰ ਜਗਤਾਰ ਸਿੰਘ ਰਾਜਲਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਟਿਆਲਾ-ਖਨੌਰੀ, ਬਰਾਸਤਾ, ਸਮਾਣਾ ਅਤੇ ਪਾਤੜਾਂ ਸੜਕ ਦੇ ਨਾਲ ਦੋਵੇਂ ਪਾਸਿਆਂ ਤੇ ਪਟੜੀਆਂ ਲਈ ਥਾਂ ਛੱਡਣ ਲਈ ਕਿੰਨਾ ਰਕਬਾ ਨਿਸ਼ਚਿਤ ਕੀਤਾ ਗਿਆ ਹੈ ?

ਸ਼੍ਰੀ ਮਦਨ ਮੋਹਨ ਮਿੱਤਲ : (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : ਨਾਰਮਜ਼ ਮੁਤਾਬਿਕ = 2 1/2 ਮੀਟਰ

---

## ਬੀ.ਡੀ.ਐਮ. ਕੋਰਸਾਂ ਵਿਚ ਦਾਖਲਾ

*1601 1. ਕਾਮਰੇਡ ਅਜੈਬ ਸਿੰਘ ਰੌਂਤਾ
ਕੀ ਮੁੱਖ ਮੰਤਰੀ ਕਿਰਪਾ ਕਰਕੇ
2. ਸ਼੍ਰੀ ਭਗਵਾਨ ਦਾਸ ਅਰੋੜਾ

ਦੱਸਣਗੇ ਕਿ—

(ੳ) ਡੈਂਟਲ ਕੌਂਸਲ ਆਫ ਇੰਡੀਆ ਅਤੇ ਸਿਹਤ ਪਰਿਵਾਰ ਭਲਾਈ ਦੇ ਕੇਂਦਰੀ ਮੰਤਰਾਲਾ ਦੁਆਰਾ ਖਾਲਸਾ ਡੈਂਟਲ ਕਾਲਜ, ਨੰਗਲ ਕਲਾਂ, ਜ਼ਿਲ੍ਹਾ ਮਾਨਸਾ ਵਿਚ ਬੀ.ਡੀ.ਐਸ. ਕੋਰਸ ਵਿਚ ਦਾਖਲੇ ਲਈ ਲੈਟਰ ਆਫ ਇਨਟੈਂਟ ਕਿਸ ਤਾਰੀਕ ਨੂੰ ਜਾਰੀ ਨੂੰ ਕੀਤਾ ਗਿਆ ਸੀ ਅਤੇ ਉਕਤ ਕੋਰਸ ਲਈ ਕਿੰਨੀਆਂ ਸੀਟਾਂ ਮਨਜ਼ੂਰ ਕੀਤੀਆਂ ਗਈਆਂ ਸਨ;

(ਅ) ਕੀ ਇਹ ਠੀਕ ਹੈ ਕਿ ਵਿਦਿਅਕ ਸਾਲਾਂ 1996-97 ਅਤੇ 1997-98 ਦੇ ਦੌਰਾਨ ਉਕਤ ਸੰਸਥਾ ਦੁਆਰਾ ਭਰੀਆਂ ਗਈਆਂ ਸੀਟਾਂ ਦੀ ਗਿਣਤੀ ਮਨਜ਼ੂਰ ਸ਼ੁਦਾ ਸੀਟਾਂ ਨਾਲੋਂ ਵੱਧ ਸੀ: ਜੇਕਰ ਅਜਿਹਾ ਹੋਵੇ ਤਾਂ ਉਸਦੇ ਕਾਰਣ ਕੀ ਹਨ ;

(ੲ) ਕੀ ਸਰਕਾਰ ਦੁਆਰਾ ਉਨ੍ਹਾਂ ਅਧਿਕਾਰੀਆਂ ਜਿਨ੍ਹਾਂ ਨੇ ਮਨਜ਼ੂਰ ਸ਼ੁਦਾ ਸੀਟਾਂ ਤੋਂ ਵੱਧ ਸੀਟਾਂ ਭਰੀਆਂ ਹਨ ਦੇ ਵਿਰੁੱਧ ਕੋਈ ਕਾਰਵਾਈ ਕੀਤੀ ਗਈ ਹੈ/ਕੀਤੇ ਜਾਣ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ ?

**ਕੈਪਟਨ ਕੰਵਲਜੀਤ ਸਿੰਘ** (ਵਿੱਤ ਅਤੇ ਯੋਜਨਾ ਮੰਤਰੀ) (ੳ) : ਡੈਂਟਲ ਕੌਂਸਲ ਆਫ ਇੰਡੀਆ ਦੀ ਸਿਫਾਰਸ਼ ਉੱਤੇ ਭਾਰਤ ਸਰਕਾਰ, ਸਿਹਤ ਤੇ ਪਰਿਵਾਰ ਭਲਾਈ ਮੰਤ੍ਰਾਲਯ ਦੁਆਰਾ ਖਾਲਸ ਡੈਂਟਲ ਕਾਲਜ, ਨੰਗਲਕਲਾਂ, ਜ਼ਿਲ੍ਹਾ ਮਾਨਸਾ ਨੂੰ ਕੇਵਲ ਸਾਲ 1995-96 ਦੌਰਾਨ 60 ਵਿਦਿਆਰਥੀ ਦਾਖਲ ਕਰਨ ਲਈ ਮਨੋਰਥ-ਪੱਤਰ ਆਪਣੇ ਪੱਤਰ ਨੰ: 12017/18/95-ਪੀ.ਐਮ. ਐਸ. ਮਿਤੀ 7 ਮਈ, 1996 ਰਾਹੀਂ ਜਾਰੀ ਕੀਤਾ ਗਿਆ ਸੀ ।

(ਅ) ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਭੇਜੀ ਗਈ ਸੂਚਨਾ ਅਨੁਸਾਰ ਸਾਲ 1996-97 ਵਿਚ 60 ਵਿਦਿਆਰਥੀ ਅਤੇ ਸਾਲ 1997-98 ਵਿਚ 100 ਵਿਦਿਆਰਥੀ ਦਾਖਲ ਕੀਤੇ ਗਏ ਹਨ ।

(ੲ) ਪੰਜਾਬ ਵਿੱਚ ਸਰਕਾਰੀ/ਪ੍ਰਾਈਵੇਟ ਡੈਂਟਲ ਕਾਲਜਾਂ ਵਿੱਚ ਦਾਖਲੇ ਦਾ ਸਾਰਾ ਕੇਸ ਹੁਣ ਅਦਾਲਤ ਦੇ ਵਿਚਾਰ ਅਧੀਨ ਹੈ । ਅਗਲੀ ਕਾਰਵਾਈ ਅਦਾਲਤ ਦੇ ਫੈਸਲੇ ਉਪਰੰਤ ਕੀਤੀ ਜਾਵੇਗੀ ।

---

## ਨੂਰ-ਮਹਿਲ ਵਿਖੇ ਰੈਸਟ ਹਾਊਸ ਦੀ ਉਸਾਰੀ

*1495 1. ਸਰਦਾਰ ਗੁਰਦੀਪ ਸਿੰਘ ਭੁੱਲਰ
2. ਸਰਦਾਰ ਸੁਖਵਿੰਦਰ ਸਿੰਘ ਔਲਖ } : ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਇਤਿਹਾਸਕ ਕਸਬੇ ਨੂਰ-ਮਹਿਲ, ਜ਼ਿਲ੍ਹਾ ਜਲੰਧਰ ਵਿਖੇ ਇਕ ਰੈਸਟ-ਹਾਊਸ ਬਣਾਉਣ ਦੀ ਤਜਵੀਜ਼ ਹੈ ਜੇਕਰ ਅਜਿਹਾ ਹੋਵੇ ਤਾਂ ਇਸਨੂੰ ਕਦੋਂ ਤਕ ਬਣਾਏ ਜਾਣ ਦੀ ਸੰਭਾਵਨਾ ਹੈ ?

ਸ਼੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ) : ਨਹੀਂ ਜੀ ।

---

## ਫਿਲੌਰ-ਨਕੋਦਰ ਸੜਕ ਨੂੰ ਚੌੜਾ ਕਰਨ

*1496 1. **ਸਰਦਾਰ ਗੁਰਦੀਪ ਸਿੰਘ ਭੁੱਲਰ**
2. **ਸਰਦਾਰ ਸੁਖਵਿੰਦਰ ਸਿੰਘ ਔਲਖ** } ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਕੀ ਫਿਲੌਰ ਤੋਂ ਨਕੋਦਰ, ਬਰਾਸਤਾ, ਨੂਰ-ਮਹਿਲ ਤੱਕ ਪੁਰਾਣੇ ਸ਼ੇਰ ਸ਼ਾਹ ਸੂਰੀ ਮਾਰਗ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਮਦਨ ਮੋਹਨ ਮਿੱਤਲ** : (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : ਨਹੀਂ ਜੀ ।

---

## ਬਠਿੰਡਾ ਵਿਖੇ ਸਰਕਟ ਹਾਊਸ ਦੀ ਉਸਾਰੀ

*1557 1. **ਕਾਮਰੇਡ ਅਜੈਬ ਸਿੰਘ ਰੌਂਤਾ**
1. **ਕਾਮਰੇਡ ਹਰਦੇਵ ਸਿੰਘ ਅਰਸ਼ੀ** } : ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ—

(ੳ) ਬਠਿੰਡਾ ਵਿਖੇ ਨਵੇਂ ਸਰਕਟ ਹਾਊਸ ਦੀ ਉਸਾਰੀ ਦਾ ਕੰਮ ਕਿਸ ਸਾਲ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਦੀ ਉਸਾਰੀ ਦੇ ਮੁਕੰਮਲ ਹੋਣ ਦੀ ਅਨੁਮਾਨਿਤ ਤਰੀਕ ਕੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਰਕਟ ਹਾਊਸ ਦੇ ਫਰਨੀਚਰ ਅਤੇ ਫ਼ਰਸ਼ ਦੇ ਕੰਮ ਦੀਆਂ ਮਦਾਂ ਤੇ ਕੁੱਲ ਕਿੰਨਾ ਖਰਚ ਹੋਇਆ ਅਤੇ ਉਨ੍ਹਾਂ ਏਜੰਸੀਆਂ ਦਾ ਨਾਂ ਕੀ ਹੈ ਜਿਸ ਤੋਂ ਉਕਤ ਕੰਮ ਕਰਵਾਇਆ ਗਿਆ ਸੀ ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਕੀਤੇ ਗਏ ਕੰਮ ਕਰਵਾਉਣ ਲਈ ਕੋਈ ਟੈਂਡਰ ਮੰਗੇ ਗਏ ਸਨ ?

**ਸ੍ਰੀ ਮਦਨ ਮੋਹਨ ਮਿੱਤਲ** : (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) (ੳ) ਬਠਿੰਡਾ ਵਿਖੇ ਨਵੇਂ ਸਰਕਟ ਹਾਊਸ ਦੀ ਉਸਾਰੀ ਦਾ ਕੰਮ 10/95 ਵਿੱਚ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਕੰਮ ਨੂੰ ਮੁਕੰਮਲ ਕਰਨ ਦੀ ਅਨੁਮਾਨਿਤ ਮਿਤੀ 15 ਜੂਨ, 1996 ਸੀ ਜਦ ਕਿ ਇਹ ਕੰਮ 31 ਅਗਸਤ, 1998 ਨੂੰ ਮੁਕੰਮਲ ਹੋਇਆ ਹੈ ।

(ਅ) ਸਰਕਟ ਹਾਊਸ ਵਿੱਚ ਫਰਨੀਚਰ ਅਤੇ ਫਲੋਰਿੰਗ ਦੇ ਕੰਮ ਤੇ ਕੁਲ 12.38 ਲੱਖ ਰੁਪਏ ਖਰਚ ਹੋਇਆ ਹੈ । ਇਹ ਕੰਮ ਹੇਠ ਲਿਖੀਆਂ ਏਜੰਸੀਆਂ ਤੋਂ ਕਰਵਾਇਆ ਗਿਆ ਹੈ :—

| | | |
|---|---|---|
| 1. | ਫਰਨੀਚਰ | : ਸੁਮਨ ਸਟੀਲ ਇੰਡਸਟਰੀਜ਼, ਮੁਕਤਸਰ, ਕੋਨੀ ਇੰਡਸਟਰੀ, ਮੁਹਾਲੀ । |
| 2. | ਫਲੋਰਿੰਗ/ਡੈਕੋਰਾ | : ਰਾਜ ਇੰਪੋਰੀਅਮ, ਬਠਿੰਡਾ । |

(ੲ) ਇਸ ਕੰਮ ਲਈ ਅਖਬਾਰਾਂ ਵਿੱਚ ਇਸ਼ਤਿਹਾਰ ਰਾਹੀਂ ਕੁਟੇਸ਼ਨਾਂ ਪ੍ਰਾਪਤ ਕੀਤੀਆਂ ਗਈਆਂ ਸਨ ।

---

**ਜ਼ਿਲ੍ਹਾ ਸੰਗਰੂਰ ਵਿਚ ਡਸਕਾ-ਬਹਾਦਰਪੁਰ ਸੜਕ ਦੀ ਉਸਾਰੀ**

*1611. **ਸ਼੍ਰੀ ਭਗਵਾਨ ਦਾਸ ਅਰੋੜਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ 1996-97 ਵਿਚ ਆਰ. ਡੀ. ਐਫ. ਦੁਆਰਾ ਲੋਕ ਕਾਰਜ ਵਿਭਾਗ (ਭਵਨ ਅਤੇ ਮਾਰਗ) ਪਾਸ ਜ਼ਿਲ੍ਹਾ ਸੰਗਰੂਰ ਵਿਚ ਡਸਕਾ ਤੋਂ ਬਹਾਦਰਪੁਰ ਲਿੰਕ ਸੜਕ ਦੀ ਉਸਾਰੀ ਲਈ ਫੰਡ ਜਮ੍ਹਾਂ ਕਰਵਾਏ ਗਏ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਕਤ ਸੜਕ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ ; ਜੇਕਰ ਨਹੀਂ ਤਾਂ ਇਹ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : (ੳ) ਹਾਂ ਜੀ । ਇਸ ਸੜਕ ਦੀ ਉਸਾਰੀ ਲਈ ਆਰ. ਡੀ. ਐਫ. ਵੱਲੋਂ 1996-97 ਵਿੱਚ ਕੁੱਝ ਪੈਸੇ ਜਮ੍ਹਾਂ ਕਰਵਾਏ ਸਨ ।

(ਅ) ਨਹੀਂ ਜੀ । ਹੁਣ ਸਰਕਾਰ ਦੀਆਂ ਹਦਾਇਤਾਂ ਮੁਤਾਬਿਕ ਹਰ ਇਕ ਐਮ. ਐਲ. ਏ. ਦੀ ਸਿਫਾਰਸ਼ ਤੇ ਹਰ ਇਕ ਵਿਧਾਨ ਸਭਾ ਹਲਕੇ ਵਿਚ 20 ਕਿਲੋਮੀਟਰ ਨਵੀਆਂ ਲਿੰਕ ਸੜਕਾਂ ਤਿਆਰ ਕੀਤੀਆਂ ਜਾਣੀਆਂ ਹਨ । ਇਸ ਸੜਕ ਦਾ 2.25 ਕਿਲੋਮੀਟਰ ਹਿੱਸਾ ਸੁਨਾਮ ਵਿਧਾਨ ਸਭਾ ਹਲਕੇ ਵਿੱਚ ਪੈਂਦਾ ਹੈ । ਲੋਕਲ ਐਮ. ਐਲ. ਏ. ਨੇ ਆਪਣੀ ਲਿਸਟ ਵਿਚ ਇਸ ਸੜਕ ਦੀ ਉਸਾਰੀ ਲਈ ਸਿਫਾਰਸ਼ ਨਹੀਂ ਕੀਤੀ । ਇਸ ਲਈ, ਇਸ ਲਿੰਕ ਰੋਡ ਦੀ ਉਸਾਰੀ ਸੰਬਧੀ ਕੋਈ ਸਮਾਂ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ ।

---

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਅੱਜ ਸੈਸ਼ਨ ਉਠ ਰਿਹਾ ਹੈ ਲੇਕਿਨ ਜਿਹੜੇ ਫਾਰਗ ਟੀਚਰਜ਼ ਕਈ ਦਿਨਾਂ ਤੋਂ ਭੁੱਖ ਹੜਤਾਲ ਤੇ ਬੈਠੇ ਹੋਏ ਹਨ ਅਤੇ ਦੋ ਬੀਬੀਆਂ ਹਥਪਤਾਲ ਵਿਚ ਪਈਆਂ ਹਨ, ਉਨ੍ਹਾਂ ਦੀ ਹਾਲਤ ਬੜੀ ਨਾਜ਼ਕ ਹੈ । ਉਨ੍ਹਾਂ ਟੀਚਰਜ਼ ਦੇ ਘਰ ਵਾਲਿਆਂ ਨੂੰ ਬੜੀ ਚਿੰਤਾ ਲੱਗੀ ਹੋਈ ਹੈ ਅਤੇ ਕਿਸੇ ਵੀ ਵੇਲੇ ਕੁਝ ਵੀ ਹੋ ਸਕਦਾ ਹੈ ।

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਇਸ ਉਤੇ ਕਾਫੀ ਡਿਸਕਸ਼ਨ ਹੋ ਚੁੱਕੀ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਹ ਟੀਚਰਜ਼ ਦੀ ਜਾਨ ਦਾ ਮਸਲਾ ਹੈ ਅਤੇ ਇਸ ਉਤੇ ਸਰਕਾਰ ਨੂੰ ਹਾਊਸ ਵਿਚ ਸਟੇਟਮੈਂਟ ਦੇਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਚੀਫ ਮਨਿਸਟਰ ਸਾਹਿਬ ਨੇ ਇਸ ਉਤੇ ਸਟੇਟਮੈਂਟ ਦਿੱਤੀ ਹੋਈ ਹੈ। ਹੋਰ ਸਟੇਟਮੈਂਟ ਦੀ ਲੋੜ ਨਹੀਂ ਹੈ।

**ਚੌਧਰੀ ਜਗਜੀਤ ਸਿੰਘ** : ** ** **

**Mr. Speaker**: Not allowed. ਤੁਸੀਂ ਹੁਣ ਬੈਠੋ। ਹਾਂ ਜੀ, ਅਗਸ਼ੀ ਜੀ। (ਵਿਘਨ)

(ਇਸ ਸਮੇਂ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪੋ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਹੱਥਾਂ ਵਿੱਚ ਕਾਲੇ ਰੰਗ ਦਾ ਕਪੜਾ ਲਹਿਰਾ ਰਹੇ ਸਨ। ਸੀ. ਪੀ. ਆਈ ਦੇ ਮੈਂਬਰ ਵੀ ਖੜ੍ਹੇ ਸਨ।)

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**Mr. Speaker**. Not allowed.

---

## SQUATTING (DHARNA) ON THE FLOOR OF THE HOUSE

(ਇਸ ਸਮੇਂ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਕਾਲੀਆਂ ਲੀਰਾਂ ਲਹਿਰਾਉਂਦੇ ਹੋਏ ਹਾਊਸ ਦੇ ਵੈੱਲ ਵਿਚ ਆ ਗਏ ਅਤੇ ਧਰਨੇ ਤੇ ਬੈਠ ਗਏ। ਉਹ ** ** ਦੇ ਨਾਅਰੇ ਲਗਾ ਰਹੇ ਸਨ ਜਦ ਕਿ ਟਰੇਜ਼ਰੀ ਬੈਂਚਿਜ ਵਾਲੇ ** ** ਨਾਅਰੇ ਲਗਾ ਰਹੇ ਸਨ।)

**ਸ੍ਰੀ ਸਪੀਕਰ** : ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ। ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਸੀ.ਐਮ. ਸਾਹਿਬ ਪਹਿਲੇ ਹੀ ਸਟੇਟਮੈਂਟ ਦੇ ਚੁੱਕੇ ਹਨ ਇਸ ਲਈ ਉਹ ਆਪੋ ਆਪਣੀਆਂ ਸੀਟਾਂ ਤੇ ਚਲੇ ਜਾਣ ਅਤੇ ਰੌਲਾ ਪਾਉਣ ਦੀ ਖੇਚਲ ਨਾ ਕਰਨ।

**ਸਰਦਾਰ ਹਰਮਿੰਦਰ ਸਿੰਘ ਜੱਸੀ** : 3 ਟੀਚਰਜ਼ ਮਰ ਰਹੇ ਹਨ। ਸੀ. ਐਮ. ਸਾਹਿਬ ਬੈਠੇ ਹਨ। (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਨ੍ਹਾਂ ਦਾ ਜੋ ਮਤਲਬ ਹੈ, ਉਹ ਪੂਰਾ ਹੋ ਗਿਆ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਤੁਹਾਨੂੰ ਸਾਰੀ ਗੱਲ ਦੱਸ ਦੇਣਗੇ ਅਤੇ ਉਸ ਤੋਂ ਬਾਅਦ ਜੇ ਲੋੜ ਪਵੇਗੀ ਤਾਂ ਮੈਂ ਵੀ ਦੱਸ ਦੇਵਾਂਗਾ। ਤੁਸੀਂ ਤਸ਼ਰੀਫ ਰੱਖੋ ਆਪਣੀਆਂ ਆਪਣੀਆਂ ਥਾਵਾਂ ਤੇ ਕਿਉਂਕਿ ਜਿਹੜਾ ਤੁਹਾਡਾ ਮਤਲਬ ਸੀ, ਉਹ ਪੂਰਾ ਹੋ ਗਿਆ ਹੈ।

(ਇਸ ਸਮੇਂ ਧਰਨੇ ਤੇ ਬੈਠੇ ਕਾਂਗਰਸ ਪਾਰਟੀ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਜਾ ਕੇ ਬੈਠ ਗਏ।)

---

**Expunged/not recorded as ordered by the Chair.

# STATEMENTS MADE IN REPLY TO MATTER RAISED DURING ZERO HOUR

**ਸਰਦਾਰ ਸੁਜਾਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੁਆਰਾ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਮਹਾਂਰਿਸ਼ੀ ਬਾਲਮੀਕ ਚੇਅਰ ਸਥਾਪਤ ਕਰਨ ਤੇ ਰਾਜ ਸਰਕਾਰ ਵੱਲੋਂ 35 ਲੱਖ ਰੁਪਏ ਦੀ ਗਰਾਂਟ ਦੇਣ ਦਾ ਫੈਸਲਾ ਮਿਤੀ 22 ਅਕਤੂਬਰ, 1996 ਨੂੰ ਲਿਆ ਗਿਆ ਸੀ ਪਰ ਹੁਣ ਤੱਕ ਕੇਵਲ 10 ਲੱਖ ਰੁਪਏ ਦੀ ਹੀ ਗਰਾਂਟ ਸਾਲ 1996-97 ਵਿਚ ਯੂਨੀਵਰਸਿਟੀ ਨੂੰ ਪੰਜਾਬ ਸਰਕਾਰ ਦੇ ਸਿੱਖਿਆ ਵਿਭਾਗ ਵੱਲੋਂ 25 ਅਕਤੂਬਰ, 1996 ਨੂੰ ਪ੍ਰਾਪਤ ਹੋਈ ਅਤੇ ਬਕਾਇਆ ਗਰਾਂਟ 1997-98 ਤੇ 1998-99 ਲਈ ਸਰਕਾਰ ਵੱਲੋਂ ਕੋਈ ਰਿਲੀਜ਼ ਨਹੀਂ ਕੀਤੀ ਗਈ। ਮੈਂ ਆਪ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ 1 ਅਪ੍ਰੈਲ, 1999 ਤੋਂ ਮਹਾਂਰਾਸ਼ੀ ਬਾਲਮਿਕੀ ਚੇਅਰ ਨੂੰ ਚਾਲੂ ਰੱਖਣ ਲਈ ਜਲਦੀ ਗਰਾਂਟ ਦੇਣ ਦਾ ਉਪਬੰਧ ਕੀਤਾ ਜਾਵੇ। ਧੰਨਵਾਦ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹੋਇਆ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਲਿਖਾਰੀਆਂ ਨੇ ਤੁਹਾਡਾ ਧੰਨਵਾਦ ਕੀਤਾ ਹੈ। ਤੁਸੀਂ ਆਪਣੇ ਵੱਲੋਂ ਵੀ ਕੋਸ਼ਿਸ਼ ਕੀਤੀ ਹੈ ਕਿ ਪੰਜਾਬ ਵਿਧਾਨ ਸਭਾ ਵਿਚ ਵੱਧ ਤੋਂ ਵੱਧ ਕੰਮ ਪੰਜਾਬੀ ਵਿੱਚ ਹੋ ਸਕੇ। ਤੁਸੀਂ ਬਹੁਤ ਜਤਨ ਕੀਤੇ ਹਨ ਅਤੇ ਵਿਧਾਨ ਸਭਾ ਵਾਸਤੇ ਤਾਂ ਤੁਸੀਂ ਵਧਾਈ ਦੇ ਪਾਤਰ ਹੋ ਲੇਕਿਨ ਪੰਜਾਬ ਦੇ ਸਾਰੇ ਵਿਦਵਾਨ, ਜਿੰਨੇ ਵੀ ਉਚ ਕੋਟੀ ਦੇ ਸਾਹਿਤਕਾਰ ਤੇ ਲਿਖਾਰੀ ਹਨ, ਬੜਾ ਦੁੱਖ ਹੈ ਕਿ ਅੱਜ ਉਹ ਸੜਕ ਤੇ ਧਰਨਾ ਦੇ ਰਹੇ ਹਨ ਅਤੇ ਉਨ੍ਹਾਂ ਗ੍ਰਿਫਤਾਰੀਆਂ ਵੀ ਦਿੱਤੀਆਂ ਹਨ। 1967 ਤੋਂ ਸਰਦਾਰ ਲਛਮਣ ਸਿੰਘ ਗਿੱਲ ਦੀ ਮਨਿਸਟਰੀ ਵੇਲੇ ਪੰਜਾਬੀ ਵਿੱਚ ਕੰਮ ਕਰਨ ਲਈ ਨੋਟੀਫਿਕੇਸ਼ਨ ਜਾਰੀ ਹੋਇਆ ਸੀ ਪਰ ਸਹੀ ਮਾਅਨਿਆਂ ਵਿਚ ਪੰਜਾਬ ਵਿਚ ਅਸੀਂ ਪੰਜਾਬੀ ਲਾਗੂ ਨਹੀਂ ਕਰ ਸਕੇ। ਹਰ ਜਗ੍ਹਾ ਤੇ ਬਾਰ ਬਾਰ ਉਸ ਦੀ ਉਲੰਘਣਾ ਹੋ ਰਹੀ ਹੈ। ਉਹ ਲਿਖਾਰੀ ਚਾਹੁੰਦੇ ਹਨ ਕਿ ਮਾਨਯੋਗ ਮੁੱਖ ਮੰਤਰੀ ਜੀ ਕੋਈ ਸਮਾਂ ਵਿਹਲ ਕਰਕੇ ਇਸ ਗੱਲ ਦਾ ਹਾਊਸ ਦੇ ਵਿਚ ਕੋਈ ਭਰੋਸਾ ਦਿਵਾਉਣ ਕਿ ਪੰਜਾਬੀ ਹਰ ਪੱਧਰ ਤੇ ਹਰ ਦਫਤਰ ਵਿਚ, ਸਮੇਤ ਅਦਾਲਤਾਂ ਦੇ ਲਾਗੂ ਕਰ ਦਿੱਤੀ ਜਾਵੇਗੀ ਅਤੇ ਸਰਕਾਰ ਇਸ ਵਾਸਤੇ ਕੋਈ ਕਸਰ ਬਾਕੀ ਨਹੀਂ ਰੱਖੇਗੀ।

ਦੂਸਰਾ, ਸਪੀਕਰ ਸਾਹਿਬ, ਆਲੂਆਂ ਦੀ ਕੀਮਤ ਬਹੁਤ ਘੱਟ ਹੈ। ਕਿਸਾਨਾਂ ਦੇ ਵਿਚ ਬੜੀ ਨਿਰਾਸ਼ਤਾ ਹੈ। ਪੁਰਾਣੀ ਸਥਿਤੀ ਮੁੜ ਕੇ ਬਹਾਲ ਹੋ ਜਾਣੀ ਹੈ। ਮੈਂ ਦੋ ਬੇਨਤੀਆਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਹਾਊਸ ਦੇ ਧਿਆਨ ਵਿਚ ਲਿਆਂਦੀਆਂ ਹਨ। ਜੋ ਫਾਰਗ ਅਧਿਆਪਕਾਂ ਨੇ ਜਿਨ੍ਹਾਂ ਨੇ ਬੇਨਤੀ ਕੀਤੀ ਹੈ, ਉਸ ਨਾਲ ਵੀ ਅਸੀਂ ਸਹਿਮਤ ਹਾਂ।

**ਸ੍ਰੀ ਸਪੀਕਰ** : ਇਹ ਆਪਾਂ ਪਹਿਲਾਂ ਹੀ ਕਹਿ ਚੁੱਕੇ ਹਾਂ। ਇਸ ਬਾਰੇ ਪਹਿਲਾਂ ਕਾਲ ਅਟੈਨਸ਼ਨ ਵੀ ਆ ਚੁੱਕੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਇਕ ਬੜਾ ਅਹਿਮ ਮਸਲਾ ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਭਿਖਾਰੀਆਂ ਵਾਸਤੇ ਵੀ ਮੇਰੀ ਸਿੰਪਥੀ ਹੈ। ਇਸ ਨੂੰ ਜ਼ਰੂਰ ਕੰਸਿਡਰ ਕਰਨਾ ਚਾਹੀਦਾ ਹੈ। ਸਾਡੇ ਜ਼ਿਲ੍ਹਾ ਮਾਨਸਾ ਵਿਚ ਥਾਣਾ ਜੋੜਕੀਆਂ ਹੈ ਅਤੇ ਉਥੇ ਸੈਲਫ ਸਟਾਈਲਡ ਐਸ. ਐਸ. ਪੀ. ਲੱਗੇ ਹੋਏ ਹਨ। ਮੌਕੇ ਦੀ ਪੁਲਿਸ ਠੀਕ ਕੰਮ ਕਰਨਾ ਚਾਹੁੰਦੀ ਹੈ ਅਤੇ ਉਹ ਬੜੀ ਇਮਾਨਦਾਰ ਹੈ। ਉਹ ਚਾਹੁੰਦੀ ਹੈ ਕਿ ਲੋਕਾਂ ਨੂੰ ਇਨਸਾਫ ਮਿਲੇ। ਪਿਛਲੇ ਮਹੀਨੇ ਸਰਪੰਚ ਨੂੰ ਫੜ ਕੇ ਪੁਲਿਸ ਨੇ ਦਫ਼ਾ 307 ਦਾ ਕੇਸ ਬਣਾਇਆ ਅਤੇ ਉਸ ਨੂੰ 8 ਦਿਨ ਅੰਦਰ ਰੱਖਿਆ। ਬਾਰ ਬਾਰ ਰਿਕੁਐਸਟ ਕਰਨ ਤੇ ਵੀ ਕੋਈ ਕਾਰਵਾਈ ਨਹੀਂ ਹੋਈ। ਕੋਈ ਸੱਟ ਨਹੀਂ ਵੱਜੀ, ਕੋਈ ਕਿਸੇ ਤੇ ਗੰਡਾਸਾ ਨਹੀਂ ਵੱਜਿਆ, ਕੋਈ ਫਾਇਰ ਨਹੀਂ ਹੋਇਆ। ਨਾਲ ਦੇ ਪਿੰਡ ਕੁਸਲੇ ਵਿਚ 25 ਦਾ ਪਰਚਾ ਦਰਜ ਹੋਇਆ ਹੈ। ਹੁਣ 8 ਦਿਨ ਹੋ ਗਏ ਹਨ ਪਰ ਮੁਲਜ਼ਮਾਂ ਨੂੰ ਕੋਈ ਫੜ ਨਹੀਂ ਰਿਹਾ। 4 ਬੰਦਿਆਂ ਨੂੰ ਕੁੱਟਿਆ, ਲੱਤਾਂ ਤੋੜੀਆਂ ਹਨ ਅਤੇ ਉਹ ਹਸਪਤਾਲ ਵਿਚ ਦਾਖਲ ਹਨ। ਲੇਡੀਜ਼ ਨੂੰ ਜਾ ਕੇ ਰਾਤ ਨੂੰ ਕੁੱਟਦੇ ਹਨ। ਜਦੋਂ ਅਸੀਂ ਇੰਟਰਵੀਨ ਕਰਦੇ ਹਾਂ ਤਾਂ ਐਸ. ਐਸ. ਪੀ. ਦੇ ਆਰਡਰ ਆਉਂਦੇ ਹਨ। ਪੁਲਿਸ ਕੁਝ ਕਰਨਾ ਚਾਹੁੰਦੀ ਹੈ ਪਰ ਮੌਕੇ ਦੇ ਸੈਲਫ ਸਟਾਈਲਡ ਐਸ. ਐਸ. ਪੀ. ਜਥੇਦਾਰ ਜੋ ਬਣੇ ਹੋਏ ਹਨ ਜਾ ਕੇ ਪੁਲਿਸ ਨੂੰ ਕੰਮ ਨਹੀਂ ਕਰਨ ਦਿੰਦੇ। ਕੀ ਸਰਕਾਰ ਇਸ ਨੂੰ ਰੋਕੇਗੀ ?

ਸਰਦਾਰ ਸੱਖਣ ਸਿੰਘ : ਸਪੀਕਰ ਸਾਹਿਬ, ਪਹਿਲਾਂ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਕ ਬੜਾ ਹੀ ਇੰਪਾਰਟੈਂਟ ਇਸ਼ੂ ਸਰਦਾਰ ਸੁਜਾਨ ਸਿੰਘ ਜੀ ਹੋਰਾਂ ਨੇ ਉਠਾਇਆ ਹੈ ਕਿ ਜਿਹੜੀ ਵਾਲਮੀਕ ਚੇਅਰ ਦੀ ਗਰਾਂਟ ਬਾਕੀ ਰਹਿੰਦੀ ਹੈ. ਉਸ ਨੂੰ ਜਲਦੀ ਤੋਂ ਜਲਦੀ ਪੰਜਾਬ ਸਰਕਾਰ ਨੂੰ ਰਿਲੀਜ਼ ਕਰਨਾ ਚਾਹੀਦਾ ਹੈ। ਦੂਸਰੀ ਮੈਂ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਅੱਜ ਵਾਕਿਆ ਹੀ ਪੰਜਾਬੀ ਕੇਂਦਰੀ ਲਿਖਾਰੀ ਸਭਾ ਵੱਲੋਂ ਪੰਜਾਬੀ ਦੇ ਸਵਾਲ ਦੇ ਉੱਤੇ ਧਰਨਾ ਦਿੱਤਾ ਗਿਆ ਹੈ। ਮੈਨੂੰ ਵੀ ਉਥੇ ਬੁਲਾਇਆ ਗਿਆ ਸੀ, ਮੈਂ ਕੇਂਦਰੀ ਪੰਜਾਬੀ ਲੇਖਕ ਸਭਾ ਦਾ ਮੈਂਬਰ ਵੀ ਹਾਂ। ਮੈਂ ਵੀ ਉਥੇ ਗਿਆ ਸੀ। ਇਹ ਸਾਨੂੰ ਯਤਨ ਕਰਨਾ ਚਾਹੀਦਾ ਹੈ। ਹਰ ਪੱਧਰ ਤੇ ਸਾਡੀ ਜੋ ਮਾਂ ਬੋਲੀ ਹੈ ਉਸ ਨੂੰ ਲਾਗੂ ਕਰਨ ਵਾਸਤੇ ਵੱਧ ਤੋਂ ਵੱਧ ਯਤਨ ਕੀਤਾ ਜਾਣਾ ਚਾਹੀਦਾ ਹੈ। ਤੁਸੀਂ ਤਾਂ ਬੜੇ ਯਤਨ ਕੀਤੇ ਹਨ। ਬੜੇ ਲੰਮੇ ਸਮੇਂ ਬਾਅਦ ਅਸੈਂਬਲੀ ਵਿਚ ਪਹਿਲੀ ਵਾਰ ਹੋਇਆ ਹੈ ਕਿ ਬਹੁਤ ਸਾਰਾ ਕੰਮ ਜਿਹੜਾ ਹੈ ਉਹ ਪੰਜਾਬੀ ਵਿਚ ਹੋਇਆ ਹੈ। (ਥੰਪਿੰਗ) ਸਾਡੀ ਸਰਕਾਰ ਨੇ ਵੈਸੇ ਤਾਂ ਇਸ ਪਾਸੇ ਬਹੁਤ ਤਵੱਜੋਂ ਦਿੱਤੀ ਹੈ, ਫਿਰ ਵੀ ਅਸੀਂ ਹੋਰ ਇਹ ਸ਼ਿਓਰ ਕਰੀਏ ਕਿ ਵੱਧ ਤੋਂ ਵੱਧ ਤਵੱਜੋਂ ਇਸ ਵੱਲ ਦਿੱਤੀ ਜਾਵੇਗੀ। ਇਕ ਉਥੇ ਹੋਰ ਗੱਲ ਮਹਿਸੂਸ ਕੀਤੀ ਜਾ ਰਹੀ ਸੀ ਕਿ ਜਿਹੜੀ ਅਸੀਂ ਪਹਿਲੀ ਕਲਾਸ ਤੋਂ ਅੰਗਰੇਜ਼ੀ ਲਾਗੂ ਕੀਤੀ ਹੈ, ਉਹ ਸ਼ਾਇਦ ਪੰਜਾਬੀ ਦੀ ਕਾਸਟ ਤੇ ਲਾਗੂ ਕੀਤੀ ਜਾ ਰਹੀ ਹੈ। ਉਨ੍ਹਾਂ ਨੂੰ ਦੱਸਣਾ ਸਾਡਾ ਫਰਜ਼ ਬਣਦਾ ਹੈ ਕਿ ਪੰਜਾਬੀ ਦੀ ਮਹੱਤਤਾ ਨੂੰ ਬਿਲਕੁਲ ਘੱਟ ਨਹੀਂ ਕੀਤਾ ਗਿਆ, ਪੰਜਾਬੀ ਨੂੰ ਉਨਾ ਹੀ ਮਹੱਤਵ ਦਿੱਤਾ ਜਾਵੇਗਾ। ਦਸਵੀਂ ਗੱਲ ਜਿਹੜੀ ਉਥੇ ਕੀਤੀ ਜਾ ਰਹੀ ਸੀ, ਉਹ ਇਹ ਸੀ ਕਿ ਪੰਜਾਬੀ ਨਾਲ ਇਹ ਵਿਤਕਰਾ ਪਿਛਲੇ 2 ਸਾਲਾਂ ਤੋਂ

ਹੀ ਹੋਣ ਲੱਗਾ ਹੈ, ਪਹਿਲਾਂ ਤਾਂ ਸਭ ਠੀਕ ਠਾਕ ਸੀ । ਇਹ ਉਨ੍ਹਾਂ ਦੀ ਗਲਤਫਹਿਮੀ ਹੈ, ਜਿਸ ਨੂੰ ਕਿ ਦੂਰ ਕਰਨਾ ਚਾਹੀਦਾ ਹੈ । ਪੰਜਾਬੀ ਨਾਲ ਵਿਤਕਰਾ ਤਾਂ ਇਸ ਤੋਂ ਪਹਿਲਾਂ ਵਾਲੀਆਂ ਸਰਕਾਰਾਂ ਨੇ ਕੀਤਾ, ਉਨ੍ਹਾਂ ਨੇ ਹੀ ਪੰਜਾਬੀ ਨੂੰ ਲਾਗੂ ਨਹੀਂ ਹੋਣ ਦਿੱਤਾ ।

**ਸ੍ਰੀ ਸਪੀਕਰ** : ਤੁਸੀਂ ਲੈਕਚਰ ਨਾ ਕਰੋ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਸਿਰਫ ਧਰਨੇ ਦੇ ਸਬੰਧ ਵਿਚ ਹੀ ਬੋਲ ਰਿਹਾ ਹਾਂ । ਉਥੇ ਕੇਂਦਰੀ ਪੰਜਾਬੀ ਲੇਖਕ ਸਭਾ ਵੱਲੋਂ ਕਿਹਾ ਜਾ ਰਿਹਾ ਸੀ ਕਿ ਬਾਦਲ ਸਾਹਿਬ ਨੇ ਉਨ੍ਹਾਂ ਨੂੰ ਕੋਈ ਪਲਾਟ ਦੇਣ ਵਾਸਤੇ ਵਾਇਦਾ ਕੀਤਾ ਸੀ । ਮੇਰੀ ਸਾਹਮਣੇ ਬੈਠੇ ਵੀਰ ਉਥੇ ਕਾਫੀ ਕੁਝ ਕਹਿ ਰਹੇ ਸਨ ਪਰ ਇਹ ਆਪਣੇ ਸਮੇਂ ਵਿਚ ਕੋਈ ਬੰਦੋਬਸਤ ਕਰਕੇ ਨਹੀਂ ਦੇ ਸਕੇ । ਸਰਕਾਰ ਇਸ ਗੱਲ ਨੂੰ ਵੀ ਦੇਖ ਲਵੇ ਅਤੇ ਵੱਧ ਤੋਂ ਵੱਧ ਯਤਨ ਕਰਕੇ ਪੰਜਾਬੀ ਦੇ ਮਹੱਤਵ ਨੂੰ ਲੋਕਾਂ ਨੂੰ ਸਮਝਾਏ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਜਿਥੋਂ ਤੱਕ ਮਹਾਂਰਿਸ਼ੀ ਬਾਲਮੀਕ ਚੇਅਰ ਦਾ ਤਾਅਲੁੱਕ ਹੈ ਇਹ ਸਾਡੀ ਸਰਕਾਰ ਵੱਲੋਂ ਬਣਾਈ ਗਈ ਸੀ ਪਰ ਉਸ ਵੇਲੇ ਤੋਂ ਹੁਣ ਤੱਕ ਇਸ ਲਈ ਕੋਈ ਪੈਸਾ ਨਹੀਂ ਰੱਖਿਆ ਗਿਆ । ਇਸ ਲਈ ਸਰਕਾਰ ਨੂੰ ਪੈਸੇ ਦੇਣੇ ਚਾਹੀਦੇ ਹਨ । ਜਿਥੋਂ ਤੱਕ ਲਿਖਾਰੀਆਂ ਦੇ ਧਰਨੇ ਦਾ ਤਾਅਲੁੱਕ ਹੈ, ਉਥੇ ਮੈਂ ਵੀ ਸਵੇਰੇ ਗਿਆ ਸੀ । ਉਨ੍ਹਾਂ ਦਾ ਯਤਨ ਪੰਜਾਬੀ ਨੂੰ ਪ੍ਰਫੁੱਲਤ ਕਰਨ ਲਈ ਹੈ । ਇਹ ਸਾਡੀ ਮਾਂ ਬੋਲੀ ਹੈ ਪਰ ਇਸ ਲਈ ਪੰਜਾਬ ਸਰਕਾਰ ਨੇ ਕੋਈ ਯੋਗ ਫੈਸਲੇ ਲਏ ਨਹੀਂ । ਇਹ ਉਨ੍ਹਾਂ ਦੀ ਪੁਰਜ਼ੋਰ ਮੰਗ ਸੀ, ਅਸੀਂ ਸੁਣੇ ਉਨ੍ਹਾਂ ਵਿਚੋਂ ਹੋ ਕੇ ਆਏ ਹਾਂ । ਮੈਂ, ਸਪੀਕਰ ਸਾਹਿਬ, ਤੁਹਾਡੀ ਮਾਰਫਤ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬੀ ਨੂੰ ਪ੍ਰਫੁੱਲਤ ਕਰਨ ਲਈ ਲਿਖਾਰੀਆਂ ਨੇ ਜੋ ਧਰਨਾ ਰੱਖਿਆ ਹੈ, ਉਸਦੇ ਬਾਰੇ ਸਰਕਾਰ ਨੂੰ ਸਟੇਟਮੈਂਟ ਦੇਣੀ ਚਾਹੀਦੀ ਹੈ ਪਰ ਸਰਕਾਰ ਨੇ ਕੋਈ ਸਟੇਟਮੈਂਟ ਨਹੀਂ ਦਿੱਤੀ । ਉਥੇ ਹੋਰ ਵੀ ਬਹੁਤ ਸਾਰੇ ਲੋਕ ਆਏ ਹੋਏ ਹਨ । ਰੋਡਵੇਜ਼ ਦੇ ਮੁਲਾਜ਼ਮ ਹਜ਼ਾਰਾਂ ਦੀ ਗਿਣਤੀ ਵਿਚ ਮਟਕਾ ਚੌਕ ਤੇ ਆਏ ਹੋਏ ਹਨ । ਉਹ ਇਸ ਗੱਲ ਦੇ ਬੜੇ ਖਿਲਾਫ ਸੀ ਜਿਹੜਾ ਟਰਾਂਸਪੋਰਟ ਕੰਪਨੀਆਂ ਦਾ ਨਿੱਜੀਕਰਣ ਹੋ ਰਿਹਾ ਹੈ ਅਤੇ ਕੌਮੀਕਰਣ ਨੂੰ ਪਿੱਛੇ ਕੀਤਾ ਜਾ ਰਿਹਾ ਹੈ । ਸਪੀਕਰ ਸਾਹਿਬ, ਰੋਡਵੇਜ਼ ਦੇ ਮੁਲਾਜ਼ਮਾਂ ਤੇ ਅਤਿਆਚਾਰ ਹੋ ਰਹੇ ਹਨ, ਨੌਕਰੀਆਂ ਕੋਈ ਉਨ੍ਹਾਂ ਨੂੰ ਮਿਲ ਨਹੀਂ ਰਹੀਆਂ । ਸਰਕਾਰ ਨੇ ਭਰਤੀ ਕਰਨੀ ਵੀ ਬੰਦ ਕਰ ਦਿੱਤੀ ਹੈ । ਇਹ ਬੜੇ ਅਹਿਮ ਮਸਲੇ ਹਨ । ** ** **

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਨਹੀਂ । ਟੰਡਨ ਸਾਹਿਬ ਅਜੇ ਹੁਣੇ ਹੀ ਤਾਂ ਇਸ ਬਾਰੇ ਸਟੇਟਮੈਂਟ ਦੇ ਕੇ ਹਟੇ ਹਨ । Not allowed.

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਨ ਵਾਸਤੇ ਖੜ੍ਹਾ ਹੋਇਆ ਹਾਂ...

---

**Expunged as ordered by the Chair.

**ਚੌਧਰੀ ਜਗਜੀਤ ਸਿੰਘ** (ਬੈਠੇ, ਬੈਠੇ) : ਕੋਈ ਸਟੇਟਮੈਂਟ ਤਾਂ ਕਰ ਦਿਉ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਬਾਰੇ ਮੰਤਰੀ** : ਤੁਹਾਨੂੰ ਸਟੇਟਮੈਂਟ ਹੀ ਸੁਣਾਉਣੀ ਹੈ । ਸਪੀਕਰ ਸਾਹਿਬ, ਮੈਂ ਤਾਂ ਬੇਨਤੀ ਕਰਨ ਵਾਸਤੇ ਖੜ੍ਹਾ ਹੋਇਆ ਹਾਂ ਕਿ ਸਾਡਾ ਸਦਨ ਬੜਾ ਪਵਿੱਤਰ ਸਦਨ ਹੈ । ਏਥੇ ਕੰਪੀਟੀਟਿਵ ਪਾਲਿਟਿਕਸ ਨਹੀਂ ਚਲਦੀ ਔਰ ਜੋ ਲੀਡਰ ਆਫ ਦੀ ਆਪੋਜ਼ੀਸ਼ਨ ਔਰ ਉਨ੍ਹਾਂ ਦੇ ਸਾਥੀਆਂ ਨੇ ਕਾਲੇ ਰੁਮਾਲ ਲੈ ਕੇ (ਵਿਘਨ) ਇਹ ਜੋ ਕੰਪੀਟੀਟਿਵ ਪਾਲਿਟਿਕਸ ਹੈ, ਇਹ ਕੀ ਹੈ ਕਿ ਬੀਬੀ ਭੱਠਲ ਨੇ ਅੱਜ ਬਿਆਨ ਦੇ ਦਿੱਤਾ ਕਿ ਮੈਂ ਟੀਚਰਾਂ ਦੇ ਮਾਮਲੇ ਵਿਚ ਧਰਨਾ ਦੇਣ ਜਾਣਾ ਹੈ । ਇਨ੍ਹਾਂ ਨੇ ਸੋਚਿਆ ਕਿ ਅਸੀਂ ਪਿੱਛੇ ਰਹਿ ਗਏ । ਇਨ੍ਹਾਂ ਨੇ ਸੋਚਿਆ ਕਿ ਬੜਾ ਸੋਹਣਾ ਸਦਨ ਦਾ ਮੌਕਾ ਨਿਕਲ ਗਿਆ, ਅਸੀਂ ਅੱਜ ਵੈੱਲ ਵਿਚ ਜ਼ਰੂਰ ਜਾ ਕੇ ਆਈਏ, ਇਹ ਪਿਓਰਲੀ ਕੰਪੀਟੀਟਿਵ ਪਾਲਿਟਿਕਸ ਹੈ । ਮੈਂ ਸਮਝਦਾ ਹਾਂ ਕਿ ਇਸ ਦਾ ਲਾਭ ਕੋਈ ਨਹੀਂ ਹੈ ਔਰ ਸਰਕਾਰ ਟੀਚਰਾਂ ਦੇ ਮਾਮਲੇ ਤੇ ਵਿਚਾਰ ਕਰ ਰਹੀ ਹੈ । ਟੀਚਰਾਂ ਦਾ ਮਾਮਲਾ ਪਹਿਲਾਂ ਉਠਿਆ ਸੀ ਅਤੇ ਤੁਸੀਂ ਹਾਊਸ ਦੀ ਕਮੇਟੀ ਬਣਾਉਣ ਦਾ ਉਪਰਾਲਾ ਵੀ ਕੀਤਾ ਹੋਇਆ ਹੈ । ਮੈਂ ਸਮਝਦਾ ਹਾਂ ਕਿ ਇਹ ਇਸ ਤਰ੍ਹਾਂ ਦੇ ਹਥਕੰਡੇ ਨਾ ਅਪਨਾਉਣ । ਅਸੀਂ ਉਨ੍ਹਾਂ ਨਾਲ ਪਿਆਰ ਕਰਦੇ ਹਾਂ । ਮੇਰੇ ਕੁਲੀਗ ਸਰਦਾਰ ਤੋਤਾ ਸਿੰਘ ਇਨ੍ਹਾਂ ਨੂੰ ਪੂਰਾ ਦੱਸਣਗੇ ਤੇ ਇਨ੍ਹਾਂ ਦੀ ਤਸੱਲੀ ਕਰਨਗੇ । ਹੁਣ ਸਰਦਾਰ ਤੋਤਾ ਸਿੰਘ ਜੀ ਦਾ ਬਿਆਨ ਸੁਣ ਲਓ ।

**ਸ੍ਰੀ ਸਪੀਕਰ** : ਤੋਤਾ ਸਿੰਘ ਜੀ । (ਸ਼ੋਰ)

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ

**ਸ੍ਰੀ ਸਪੀਕਰ** : ਖਿਆਲਾ ਸਾਹਿਬ, ਤੁਸੀਂ ਬੈਠ ਜਾਉ । (ਸ਼ੋਰ)

**ਚੌਧਰੀ ਜਗਜੀਤ ਸਿੰਘ** : ਅਸੀਂ ਇਕੱਠੇ ਪ੍ਰੋਟੈਸਟ ਕੀਤੇ ਹਨ. .

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਬੈਠ ਜਾਉ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ. .

**ਸ੍ਰੀ ਸਪੀਕਰ** : ਖਿਆਲਾ ਸਾਹਿਬ, ਬੈਠ ਜਾਉ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਸਾਰੇ ਸਦਨ ਤੋਂ ਇਹ ਉਲਝੀ ਹੋਈ ਤਾਣੀ ਨੂੰ ਠੀਕ ਕਰਨ ਲਈ ਸਹਿਯੋਗ ਲੈਣਾ ਚਾਹੁੰਦਾ ਹਾਂ । ਮਾਨਯੋਗ ਸਪੀਕਰ ਸਾਹਿਬ, ਮੈਨੂੰ ਬੜਾ ਦੁੱਖ ਹੈ ਜੋ ਇਹ ਘਟਨਾ ਸਾਹਮਣੇ ਵਾਪਰ ਕੇ ਹਟੀ । ਇਹ ਘਟਨਾ ਹੋਈ ਨਹੀਂ ਸੀ ਚਾਹੀਦੀ ਕਿਉਂਕਿ ਉਸ ਵੇਲੇ ਇਕ ਬਹੁਤ ਵੱਡੀ ਮਹਾਨ ਗਲਤੀ ਇਨ੍ਹਾਂ ਵੀਰਾਂ (ਕਾਂਗਰਸੀਆਂ) ਤੋਂ ਹੋਈ । ਮੈਂ ਵੇਰਵੇ ਡੀਟੇਲਵਾਈਜ਼ ਦੇਣਾ ਚਾਹੁੰਦਾ ਹਾਂ । ਇਹ ਗਲਤੀ ਕਿਸ ਤਰ੍ਹਾਂ ਹੋਈ ਹੈ ਕਿਸ ਭਾਵਨਾ ਨਾਲ ਹੋਈ, ਲੋਕ ਖੂੰਡਾਂ ਤੇ ਗੱਲਾਂ ਕਰਦੇ ਹਨ । ਮੈਂ ਵੇਰਵੇ ਵਿਚ ਜਾਣਾ ਨਹੀਂ ਚਾਹੁੰਦਾ । ਇਨ੍ਹਾਂ ਨੇ ਜੋ ਗਲਤੀ ਕੀਤੀ ਹੈ, ਉਸਨੂੰ ਠੀਕ ਕਰਨਾ ਅਤੇ ਬੱਚੇ ਬੱਚੀਆਂ ਦੇ ਭਵਿੱਖ ਬਾਰੇ

ਸੋਚਣ ਦਾ ਆਪਣਾ ਸਾਰਿਆਂ ਦਾ ਫ਼ਰਜ਼ ਹੈ । ਇਹ ਸਦਨ ਬੜਾ ਪਵਿੱਤਰ ਹੈ । ਇਨ੍ਹਾਂ ਵੀਰਾਂ ਨੂੰ ਸੋਚਣਾ ਚਾਹੀਦਾ ਸੀ ਜਿਨ੍ਹਾਂ ਨੇ ਇਹ ਤਾਣੀ ਉਲਝਾਈ ਸੀ ਕਿ ਮਿਲ ਕੇ ਕਿਵੇਂ ਇਸ ਦਾ ਹੱਲ ਕਢਣਾ ਹੈ । ਜੇ ਅਰਸ਼ੀ ਸਾਹਿਬ ਮੈਨੂੰ ਮਿਲਦੇ ਹਨ ਤਾਂ ਮੈਂ ਇਨ੍ਹਾਂ ਸਾਹਮਣੇ ਹੱਥ ਜੋੜ ਦਿੰਦਾ ਹਾਂ ਕਿ ਦੱਸੋ ਕੀ ਰਾਹ ਨਿਕਲ ਸਕਦਾ ਹੈ, ਸਾਨੂੰ ਰਾਏ ਦਿਓ । ਪ੍ਰੈਸ ਵਾਲੇ ਵੀਰ ਮਿਲਦੇ ਹਨ ਤਾਂ ਇਨ੍ਹਾਂ ਨੂੰ ਵੀ ਹੱਥ ਜੋੜਦਾ ਹਾਂ ਕਿ ਦੱਸੋ, ਇਸ ਦਾ ਕੀ ਰਾਹ ਕੱਢੀਏ ਅਸੀਂ ਹਰ ਗੱਲ ਕਰਨ ਨੂੰ ਤਿਆਰ ਹਾਂ । ਅਸੀਂ 2-3 ਵਾਰ ਕੋਸ਼ਿਸ਼ ਕੀਤੀ ਵੀ ਹੈ । ਹਾਊਸ ਨੇ ਸਰਬਸੰਮਤੀ ਨਾਲ ਆਰਡੀਨੈਂਸ ਵੀ, ਐਕਟ ਵੀ ਪਾਸ ਕੀਤਾ ਸੀ । ਮੈਂ ਵੇਰਵੇ ਨਾਲ ਦੱਸਣਾ ਚਾਹੁੰਦਾ ਹਾਂ ਕਿ ਇਹ ਤਾਣੀ ਕਿਵੇਂ ਉਲਝੀ ਅਤੇ ਕਿਵੇਂ ਇਸ ਨੂੰ ਸੁਲਝਾਇਆ ਜਾ ਸਕਦਾ ਹੈ । ਇਸ ਬਾਰੇ ਮੈਂ ਇਨ੍ਹਾਂ ਤੋਂ ਸੁਝਾਅ ਵੀ ਲੈਣਾ ਚਾਹੁੰਦਾ ਹਾਂ । 19 ਅਗਸਤ, 1992 ਨੂੰ ਇਕ ਇਸ਼ਤਿਹਾਰ ਅਖਬਾਰਾਂ ਵਿਚ ਦਿੱਤਾ ਗਿਆ ਸੀ ਕਿ 2,461 ਵੱਖ ਵੱਖ ਵਿਸ਼ਿਆਂ ਦੇ ਟੀਚਰਾਂ ਦੀ ਸਾਨੂੰ ਲੋੜ ਹੈ । 2,461 ਪੋਸਟਾਂ ਵਾਸਤੇ 1993-94 ਵਿਚ ਸਿਲੈਕਸ਼ਨ ਕੀਤੀ ਗਈ । 2,461 ਦੀ ਬਜਾਏ 7,737 ਨੂੰ ਇਨ੍ਹਾਂ ਨੇ ਸਿਲੈਕਸ਼ਨ ਆਰਡਰ ਦੇ ਦਿੱਤੇ ਜਦ ਕਿ ਐਡਵਰਟਾਈਜ਼ਮੈਂਟ ਕੀਤੀ ਗਈ ਸੀ 2,461 ਪੋਸਟਾਂ ਦੀ । ਜੋ 1994 ਵਿਚ ਆਰਡਰ ਦਿੱਤੇ ਗਏ, ਮੈਨੂੰ ਦੁੱਖ ਹੈ ਕਿ ਅਖਬਾਰਾਂ ਵਿਚ ਉਸ ਦਾ ਰਿਜ਼ਲਟ ਵੀ ਪਬਲਿਸ਼ ਨਹੀਂ ਕੀਤਾ ਗਿਆ । ਚੁੱਪ ਚੁਪੀਤੇ ਪਰਚੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ । ਜਿਹੜੇ ਟੀਚਰ ਸਿਲੈਕਟ ਨਹੀਂ ਹੋਏ ਸਨ, ਉਹ ਹਾਈ ਕੋਰਟ ਵਿਚ ਚਲੇ ਗਏ ਕਿ ਸਾਨੂੰ ਪਤਾ ਹੀ ਨਹੀਂ ਕਿ ਕਿਹੜੇ ਕਿਹੜੇ ਟੀਚਰ ਦੀ ਕਿੰਨੀ ਕਿੰਨੀ ਮੈਰਿਟ ਹੈ, ਇਸ ਕਰਕੇ ਇਹ ਰਿਜ਼ਲਟ ਪਬਲਿਸ਼ ਕੀਤਾ ਜਾਵੇ । ਹਾਈ ਕੋਰਟ ਨੇ ਡਾਇਰੈਕਸ਼ਨ ਦਿੱਤੀ ਕਿ ਤੁਸੀਂ ਇਹ ਰਿਜ਼ਲਟ ਪਬਲਿਸ਼ ਕਰੋ । ਫਿਰ ਰਿਜ਼ਲਟ ਪਬਲਿਸ਼ ਕੀਤਾ ਗਿਆ । ਜਦੋਂ ਰਿਜ਼ਲਟ ਪਬਲਿਸ਼ ਕੀਤਾ ਗਿਆ 7,737 ਦਾ, ਤਾਂ ਜਿਹੜੇ ਸਿਲੈਕਟ ਨਹੀਂ ਹੋਏ ਸਨ, ਉਹ ਫਿਰ ਹਾਈ ਕੋਰਟ ਵਿਚ ਚਲੇ ਗਏ ਕਿ ਐਡਵਰਟਾਈਜ਼ਮੈਂਟ ਤਾਂ 2,461 ਪੋਸਟਾਂ ਦੀ ਕੀਤੀ ਗਈ ਸੀ, ਇਹ 7,737 ਦੇ ਆਰਡਰ ਕਿਉਂ ਦਿੱਤੇ ਗਏ ਹਨ । ਇਹ ਬੇਨਿਯਮੀਆਂ ਕਿਉਂ ਕੀਤੀਆਂ ਗਈਆਂ ਹਨ । ਅਸੀਂ ਜਿਨ੍ਹਾਂ ਨੇ ਨਵੀਂ ਬੀ. ਐਡ. ਕੀਤੀ ਹੈ, ਅਸੀਂ ਵੀ ਅਪਲਾਈ ਕਰਨਾ ਸੀ, ਇਸ ਕਰਕੇ ਇਹ ਦੁਬਾਰਾ ਐਡਵਰਟਾਈਜ਼ਮੈਂਟ ਹੋਣੀ ਚਾਹੀਦੀ ਸੀ । ਹਾਈ ਕੋਰਟ ਨੇ ਕਿਹਾ ਕਿ 2,461 ਉਮੀਦਵਾਰ ਜਿਹੜੇ ਉਪਰਲੇ ਸਿਲੈਕਟ ਹੋਏ ਹਨ, ਉਨ੍ਹਾਂ ਦੇ ਆਰਡਰ ਹੀ ਮੰਨੇ ਜਾਣ । 2,461 ਤੋਂ ਬਾਅਦ ਦੇ ਜਿਹੜੇ ਆਰਡਰ ਕੀਤੇ ਹਨ, ਉਹ ਸਾਰੇ ਰੱਦ ਕੀਤੇ ਜਾਂਦੇ ਹਨ ਅਤੇ ਉਨ੍ਹਾਂ ਨੂੰ ਫਾਰਗ ਕਰ ਦਿੱਤਾ ਜਾਵੇ । ਉਸ ਵੇਲੇ ਇਨ੍ਹਾਂ ਨੇ ਇਸ ਗੱਲ ਤੋਂ ਬਚਣ ਲਈ ਕਿ ਸਾਡੇ ਗਲ ਬਿਮਾਰੀ ਪਏਗੀ, ਕੈਬਨਿਟ ਦਾ ਇਕ ਡਿਸੀਜ਼ਨ ਕੀਤਾ । 8 ਦਸੰਬਰ, 1994 ਨੂੰ ਕੈਬਨਿਟ ਵਿਚ ਮੀਟਿੰਗ ਕਰਕੇ ਇਹ ਕਹਿ ਦਿੱਤਾ ਕਿ ਅਸੀਂ ਇਨ੍ਹਾਂ ਵਾਧੂ ਟੀਚਰਾਂ ਨੂੰ ਐਡਹਾਕ ਤੇ ਲੈ ਲੈਂਦੇ ਹਾਂ । ਜਿਹੜੇ ਰੈਗੂਲਰ ਟੀਚਰ ਸੀ, ਜਿਹੜੇ 5,276 ਟੀਚਰ ਹਾਈ ਕੋਰਟ ਨੇ ਕੱਢੇ ਸੀ, ਉਨ੍ਹਾਂ ਬਾਰੇ ਕੈਬਨਿਟ ਨੇ ਡਿਸੀਜ਼ਨ ਕੀਤਾ ਕਿ ਅਸੀਂ ਇਨ੍ਹਾਂ ਨੂੰ ਐਡਹਾਕ ਤੇ ਲਾਉਂਦੇ ਹਾਂ । ਉਸ ਤੋਂ ਬਾਅਦ ਜਿਹੜੇ ਵਿਰੋਧੀ ਟੀਚਰ ਸੀ, ਉਹ ਫਿਰ ਹਾਈ ਕੋਰਟ ਵਿਚ ਚਲੇ ਗਏ । ਉਨ੍ਹਾਂ ਨੇ ਕਿਹਾ ਕਿ ਤੁਸੀਂ ਤਾਂ ਇਨ੍ਹਾਂ ਨੂੰ ਕੱਢਿਆ ਸੀ ਪਰ ਸਰਕਾਰ ਨੇ ਇਨ੍ਹਾਂ ਨੂੰ ਫਿਰ ਐਡਹਾਕ ਤੇ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਰੱਖ ਲਿਆ ਹੈ । ਸਰਕਾਰ ਨੇ ਸਾਡਾ ਹੱਕ ਮਾਰ ਦਿੱਤਾ ਹੈ । ਇਸ ਤੇ ਫਿਰ ਹਾਈ ਕੋਰਟ ਨੇ ਕੰਟੈਮਪਟ ਦਾ ਨੋਟਿਸ ਦੇ ਦਿੱਤਾ । ਜਦੋਂ ਕੰਟੈਮਪਟ ਦਾ ਨੋਟਿਸ ਸਰਕਾਰ ਨੂੰ ਆਇਆ ਤਾਂ ਇਨ੍ਹਾਂ ਦੇ ਐਡਵੋਕੇਟ ਜਨਰਲ ਨੇ ਬਿਆਨ ਦਿੱਤਾ, ਜੋ ਰਿਟ ਪੈਟੀਸ਼ਨ 409/1996 ਦੀ ਸੀ ਕਿ ਅਸੀਂ ਅਦਾਲਤ ਨੂੰ ਭਰੋਸਾ ਦਿੰਦੇ ਹਾਂ ਕਿ ਅਸੀਂ ਇਨ੍ਹਾਂ ਟੀਚਰਾਂ ਨੂੰ ਨਾ ਤਾਂ ਰੈਗੂਲਰ ਕਰਾਂਗੇ ਅਤੇ ਨਾ ਹੀ ਐਡਹਾਕ ਦਾ ਕੋਈ ਬੈਨੀਫਿਟ ਦਿਆਂਗੇ । (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਇਥੇ ਹੀ ਬੱਸ ਨਹੀਂ । ਮੈਂ ਸਾਰੀ ਫਾਈਂਡਿੰਗ ਪੜ੍ਹ ਕੇ ਸੁਣਾਉਂਦਾ ਹਾਂ । ਇਹ ਬਦਕਿਸਮਤੀ ਹੈ ਅਤੇ ਉਸ ਵੇਲੇ ਜਦੋਂ ਕੰਟੈਮਪਟ ਆਈ ਇਨ੍ਹਾਂ ਨੂੰ ਚਾਹੀਦਾ ਸੀ ਕਿ ਇਹ ਕੋਈ ਆਰਡੀਨੈਂਸ ਜਾਰੀ ਕਰਦੇ ਜਾਂ ਕੋਈ ਨਵੀਆਂ ਪੋਸਟਾਂ ਕਰੀਏਟ ਕਰਦੇ । ਉਦੋਂ ਕੋਈ ਨਵੀਂ ਸਿਲੈਕਸ਼ਨ ਨਹੀਂ ਹੋਈ ਸੀ ਅਤੇ ਕੋਈ ਉਲਝਣ ਪੈਂਦਾ ਨਹੀਂ ਹੋਣੀ ਸੀ । ਇਨ੍ਹਾਂ ਦੇ ਐਡਵੋਕੇਟ ਜਨਰਲ ਨੇ ਹਾਈ ਕੋਰਟ ਵਿਚ ਬਿਆਨ ਦਿੱਤਾ ਸੀ—

> The Learned Advocate General however states that no weightage would be given to any adhoc teacher on the basis of his adhoc service at the time of regular selection and that the services of no teachers would be regularised only because of his having put in a certain number of years of service on adhoc basis. This statement made by the Advocate General should allay the apprehension expressed by the Learned Counsel for the petitioners. Having heard counsel for the parties, the prayer made in the application is allowed and the respondents are permitted to continue with the services of the teachers, who were appointed on adhoc basis till March, 31, 1997.

ਇਨ੍ਹਾਂ ਨੇ ਕਿਹਾ ਕਿ ਸਾਡੇ ਕੋਲ ਟੀਚਰਾਂ ਦੀ ਲੋੜ ਹੈ ਕਿਉਂਕਿ ਬੱਚਿਆਂ ਦੇ ਇਮਤਿਹਾਨ ਮੂਹਰੇ ਆ ਰਹੇ ਹਨ । ਅਸੀਂ 31 ਮਾਰਚ, 1997 ਤੋਂ ਬਾਅਦ ਇਨ੍ਹਾਂ ਨੂੰ ਆਪੇ ਹਟਾ ਦਿਆਂਗੇ । ਇਨ੍ਹਾਂ ਨੂੰ ਕੀ ਲੋੜ ਸੀ ਇਹ ਮੰਨਣ ਦੀ ਕਿ ਅਸੀਂ 31 ਮਾਰਚ, 1997 ਤੋਂ ਬਾਅਦ ਇਨ੍ਹਾਂ ਨੂੰ ਹਟਾ ਦਿਆਂਗੇ । ਇਨ੍ਹਾਂ ਦਾ ਫਰਜ਼ ਸੀ ਕਿ ਇਹ ਇਸ ਮਸਲੇ ਦਾ ਕੋਈ ਪੱਕਾ ਹੱਲ ਕਢਦੇ । ਜਦੋਂ ਦੂਸਰੇ ਟੀਚਰਾਂ ਨੂੰ ਪਤਾ ਲੱਗਿਆ ਕਿ ਸਾਡੀ ਸਰਕਾਰ ਨੇ ਇਹ ਕੰਮ ਕੀਤਾ ਹੈ, ਉਸ ਵੇਲੇ ਸਾਡੇ ਵੀਰ ਸਰਦਾਰ ਅਵਤਾਰ ਸਿੰਘ ਬਰਾੜ ਮੰਤਰੀ ਸਨ ਜੋ ਹੁਣ ਬਹੁਤ ਕਾਲੇ ਬਿੱਲੇ ਵਿਖਾਉਂਦੇ ਹਨ . (ਵਿਘਨ) (ਸ਼ੋਰ) ਸੁਣਨ ਦੀ ਤਾਕਤ ਰੱਖੋ । ਘਬਰਾਓ ਨਾ । ਹੁਣ ਸੁਣਨ ਦੀ ਸ਼ਕਤੀ ਰੱਖੋ ਵੀਰ ਜੀ । ਆਪਾਂ ਇਸ ਉਲਝਣ ਨੂੰ ਸੁਲਝਾਉਣਾ ਹੈ । ਉਸ ਵੇਲੇ ਤੁਸੀਂ ਵਜ਼ੀਰ ਨਹੀਂ ਸੀ ? (ਵਿਘਨ) ਸਿਲੈਕਸ਼ਨ ਰੰਧਾਵੇ ਵੇਲੇ ਹੋਈ ਸੀ ।

**ਸ੍ਰੀ ਸਪੀਕਰ** : ਬਰਾੜ ਸਾਹਿਬ, ਪਹਿਲਾਂ ਉਨ੍ਹਾਂ ਦੀ ਗੱਲ ਸੁਣ ਲਓ ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਉਦੋਂ ਵਜ਼ੀਰ ਨਹੀਂ ਸੀ । ਇਹ ਮੇਰੇ ਵੱਲ ਉਡਾਰੀਆਂ ਨਾ ਮਾਰਨ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਸਿਲੈਕਸ਼ਨ ਰੰਧਾਵੇ ਵੇਲੇ ਹੋਈ ਪਰ ਤੁਸੀਂ ਬਾਅਦ ਵਿਚ ਇਨ੍ਹਾਂ ਦਾ ਕੋਈ ਹੱਲ ਕਿਉਂ ਨਹੀ ਕੱਢਿਆ ? ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਰਿਕੁਐਸਟ ਕਰਦਾ ਹਾਂ ਕਿ ਇਨ੍ਹਾਂ ਦੀ ਸਰਕਾਰ ਵੇਲੇ ਉਲਝਣ ਪਈ ਪਰ ਉਦੋਂ ਇਨ੍ਹਾਂ ਕੋਲ ਮੌਕਾ ਸੀ, ਬਹੁਤ ਵਧੀਆ ਮੌਕਾ ਸੀ ਕਿਉਂਕਿ ਉਦੋਂ ਹਾਲੇ ਸਿਲੈਕਸ਼ਨਜ਼ ਨਹੀਂ ਸੀ ਹੋਈਆਂ । ਜੇ ਇਹ ਉਦੋਂ ਨਵੀਆਂ ਪੋਸਟਾਂ ਕਰੀਏਟ ਕਰ ਦਿੰਦੇ ਤਾਂ ਇਹ ਸੰਕਟ ਨਹੀਂ ਆਉਣਾ ਸੀ । ਇਨ੍ਹਾਂ ਨੂੰ ਐਡਵੋਕੇਟ ਜਨਰਲ ਤੋਂ ਬਿਆਨ ਦਿਵਾਉਣ ਦੀ ਕੋਈ ਲੋੜ ਹੀ ਨਹੀਂ ਸੀ ਪੈਣੀ । ਐਡਵੋਕੇਟ

ਜਨਰਲ ਦਾ ਬਿਆਨ ਸਟੇਟ ਗੌਰਮਿੰਟ ਦਾ ਬਿਆਨ ਹੁੰਦਾ ਹੈ। ਸਟੇਟ ਗੌਰਮਿੰਟ ਨੇ ਕਹਿ ਦਿੱਤਾ ਕਿ ਨਾ ਅਸੀਂ ਇਨ੍ਹਾਂ ਟੀਚਰਜ਼ ਨੂੰ ਰੈਗੂਲਰ ਕਰਾਂਗੇ ਅਤੇ ਨਾ ਹੀ ਇਸ ਸਰਵਿਸ ਦਾ ਕੋਈ ਬੈਨੀਫਿਟ ਦੇਵਾਂਗੇ। ਏਨਾ ਵੱਡਾ ਬਿਆਨ ਸਦਾ ਲਈ ਉਨ੍ਹਾਂ ਵਾਸਤੇ ਖਤਰਾ ਬਣ ਗਿਆ। ਜਦੋਂ ਇਨ੍ਹਾਂ ਬੱਚਿਆਂ ਨੂੰ ਪਤਾ ਲੱਗਿਆ ਕਿ ਸਟੇਟ ਗੌਰਮਿੰਟ ਨੇ ਸਾਡੇ ਖਿਲਾਫ ਹਾਈ ਕੋਰਟ ਦੇ ਵਿਚ ਸਟੇਟਮੈਂਟ ਦੇ ਦਿੱਤੀ ਹੈ ਤਾਂ ਉਹ ਸੁਪਰੀਮ ਕੋਰਟ ਵਿਚ ਚਲੇ ਗਏ। ਮਾਨਯੋਗ ਸਪੀਕਰ ਸਾਹਿਬ, ਸੁਪਰੀਮ ਕੋਰਟ ਵਿਚ ਉਨ੍ਹਾਂ ਨੂੰ ਟੈਂਪਰੇਰੀ ਸਟੇਅ ਮਿਲ ਗਿਆ। 27 ਅਗਸਤ, 1997 ਨੂੰ ਸੁਪਰੀਮ ਕੋਰਟ ਨੇ ਕਿਹਾ ਕਿ ਜੋ ਕੁਝ ਹਾਈ ਕੋਰਟ ਨੇ ਕੀਤਾ ਹੈ, 'ਉਹ ਠੀਕ ਹੈ ਅਤੇ ਇਨ੍ਹਾਂ ਨੂੰ ਫਾਰਗ ਕਰ ਦਿੱਤਾ ਜਾਵੇ। ਉਸ ਵੇਲੇ ਦਾਸ ਮਨਿਸਟਰ ਬਣ ਚੁੱਕਾ ਸੀ। ਬਾਦਲ ਸਾਹਿਬ ਮੁੱਖ ਮੰਤਰੀ ਸਨ। ਮੈਂ ਇਨ੍ਹਾਂ ਟੀਚਰਜ਼ ਦੇ ਨਾਲ ਤਿੰਨ ਚਾਰ ਮੀਟਿੰਗਾਂ ਸੱਦੀਆਂ। ਮੈਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਕਿਹਾ ਕਿ ਸੁਪਰੀਮ ਕੋਰਟ ਵੱਲੋਂ ਤੁਹਾਡੇ ਖਿਲਾਫ ਫੈਸਲਾ ਆ ਗਿਆ ਹੈ, ਇਸ ਦਾ ਕੋਈ ਹੱਲ ਦੱਸੋ। ਇਸ ਸਬੰਧ ਵਿਚ ਸਰਕਾਰ ਵੱਲੋਂ ਉਨ੍ਹਾਂ ਨੂੰ ਦੋ ਤਿੰਨ ਪ੍ਰਪੋਜ਼ਲਾਂ ਵੀ ਦਿੱਤੀਆਂ ਗਈਆਂ ਕਿ ਜਿੰਨੇ ਸਿਲੈਕਟ ਹੋ ਗਏ, ਉਨ੍ਹਾਂ ਨੂੰ 1996 ਦੀ ਇੰਟਰਵਿਊ ਦੇ ਹਿਸਾਬ ਨਾਲ ਨੌਕਰੀ ਦੇ ਦਿੰਦੇ ਹਾਂ। ਉਸ ਮੁਤਾਬਿਕ ਸਾਰਿਆਂ ਨੂੰ ਆਰਡਰ ਦੇ ਦਿੰਦੇ ਹਾਂ। ਅਸੀਂ 3500 ਨੂੰ ਉਸ ਮੁਤਾਬਿਕ ਆਰਡਰ ਦੇ ਦਿੱਤੇ। ਕਿਸੇ ਨੂੰ ਈ. ਟੀ. ਟੀ. ਵਿਚ ਐਡਜਸਟ ਕਰ ਦਿੱਤਾ ਅਤੇ ਕਿਸੇ ਨੂੰ ਮਾਸਟਰ ਕੇਡਰ ਵਿਚ। ਇਸ ਹਿਸਾਬ ਨਾਲ 3500 ਐਡਜਸਟ ਹੋ ਗਏ। ਇਸ ਤੋਂ ਇਲਾਵਾ ਬਾਅਦ ਵਿਚ 400 ਹੋਰ ਨੂੰ ਸਾਇੰਸ ਅਤੇ ਮੈਥ ਵਿਚ ਐਡਜਸਟ ਕੀਤਾ ਗਿਆ। ਜਿਹੜੇ 1650 ਬਾਕੀ ਬਚ ਗਏ, ਉਨ੍ਹਾਂ ਨੂੰ ਅਸੀਂ ਕਿਹਾ ਕਿ ਤੁਹਾਡੇ ਖਿਲਾਫ ਸੁਪਰੀਮ ਕੋਰਟ ਨੇ ਜਜਮੈਂਟ ਦਿੱਤੀ ਹੋਈ ਹੈ ਪਰ ਸਾਨੂੰ ਬੇਟ ਏਰੀਆ ਅਤੇ ਕੰਢੀ ਏਰੀਆ ਵਿਚ ਟੀਚਰਜ਼ ਦੀ ਲੋੜ ਹੈ, ਜੇਕਰ ਤੁਸੀਂ ਸਹਿਮਤ ਹੋ ਤਾਂ ਅਸੀਂ ਤੁਹਾਨੂੰ ਉਥੇ ਕਾਂਟਰੈਕਟ ਤੇ ਲਾ ਦਿੰਦੇ ਹਾਂ 2,000/- ਰੁਪਏ ਮਹੀਨਾ ਉਤੇ ਅਤੇ ਨਾਲ ਹੀ ਇਹ ਵੀ ਭਰੋਸਾ ਦਿਵਾਇਆ ਕਿ ਜਦੋਂ ਨਵੀਆਂ ਸਿਲੈਕਸ਼ਨਾਂ ਹੋਣਗੀਆਂ ਤਾਂ ਤੁਹਾਨੂੰ ਹਮਦਰਦੀ ਦੇ ਨਾਲ ਵਿਚਾਰਾਂਗੇ ਪਰੰਤੂ ਉਹ ਕਹਿੰਦੇ ਕਿ ਅਸੀਂ ਕਾਂਟਰੈਕਟ ਤੇ ਨਹੀਂ ਲੱਗਾਂਗੇ। ਉਨ੍ਹਾਂ ਦਿਨਾਂ ਵਿਚ ਹੀ ਕਾਂਟਰੈਕਟ ਦੇ ਖਿਲਾਫ ਸੁਪਰੀਮ ਕੋਰਟ ਵੱਲੋਂ ਡਿਸੀਜ਼ਨ ਹੋ ਗਿਆ। ਉਨ੍ਹਾਂ ਨੇ ਕਿਹਾ ਕਿ ਹਰਿਆਣੇ ਵਿਚ ਇਹ ਕਾਂਟਰੈਕਟ ਸਿਸਟਮ ਕਾਮਯਾਬ ਨਹੀਂ ਹੋਇਆ। ਅਸੀਂ ਕੰਟੈਂਪਟ ਤੋਂ ਬਚਣ ਲਈ ਕੋਈ ਹੋਰ ਹੱਲ ਕੱਢਣ ਬਾਰੇ ਸੋਚਿਆ। ਫਿਰ ਅਸੀਂ ਉਨ੍ਹਾਂ ਨੂੰ ਕਿਹਾ ਕਿ ਤੁਹਾਨੂੰ ਅਸੀਂ ਈ. ਟੀ. ਟੀ. ਦੇ ਖਿਲਾਫ ਐਡਜਸਟ ਕਰ ਦਿੰਦੇ ਹਾਂ। ਫਿਰ ਸਾਡੇ ਤੇ ਕੰਟੈਂਪਟ ਆ ਗਈ। ਮੇਰੀ ਬੇਨਤੀ ਹੈ ਕਿ 17 ਨਵੰਬਰ ਨੂੰ ਸਾਨੂੰ ਹਾਈ ਕੋਰਟ ਵੱਲੋਂ ਨੋਟਿਸ ਆ ਗਿਆ ਅਤੇ ਜਿਹੜੇ ਵਿਰੋਧੀ ਟੀਚਰ ਸਨ, ਉਹ ਹਾਈ ਕੋਰਟ ਵਿਚ ਚਲੇ ਗਏ। ਉਨ੍ਹਾਂ ਨੇ ਕਿਹਾ ਕਿ ਪੰਜਾਬ ਸਰਕਾਰ ਇਨ੍ਹਾਂ ਟੀਚਰਾਂ ਨਾਲ ਹਮਦਰਦੀ ਕਰੇ ਅਤੇ ਸੁਪਰੀਮ ਕੋਰਟ ਦਾ ਜੋ 27 ਅਗਸਤ ਦਾ ਫੈਸਲਾ ਹੈ, ਉਸ ਨੂੰ ਸਰਕਾਰ ਲਾਗੂ ਕਿਉਂ ਨਹੀਂ ਕਰਦੀ। ਸਾਡੇ ਮਹਿਕਮੇ ਤੇ ਕੰਟੈਂਪਟ ਆ ਗਈ। (ਵਿਘਨ)

ਸਪੀਕਰ ਸਾਹਿਬ, ਮੈਂ ਕੰਟੈਂਪਟ ਦਾ ਜਵਾਬ 17 ਨਵੰਬਰ ਨੂੰ ਸਰਕਾਰ ਨੇ ਦੇਣਾ ਸੀ। ਜਵਾਬ ਦੇਣ ਲਈ ਦੋ ਤਿੰਨ ਮੀਟਿੰਗਾਂ ਫਿਰ ਕੀਤੀਆਂ ਗਈਆਂ ਅਤੇ ਸਾਨੂੰ ਮਜਬੂਰ ਹੋ ਕੇ ਕੰਟੈਂਪਟ ਤੋਂ ਬਚਣ ਲਈ 12 ਤਰੀਕ ਨੂੰ ਇਨ੍ਹਾਂ ਟੀਚਰਾਂ ਨੂੰ ਰਿਲੀਵ ਕਰਨ ਦੇ ਆਰਡਰ ਦੇਣੇ ਪਏ। 13 ਤਰੀਕ ਨੂੰ ਇਨ੍ਹਾਂ ਨੂੰ ਆਰਡਰਜ਼ ਦੇ ਦਿੱਤੇ ਗਏ। 14 ਤਰੀਕ ਨੂੰ ਗੁਰਪੁਰਬ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]
ਸੀ, ਫਿਰ 15 ਅਤੇ 16 ਤਰੀਕ ਦੀਆਂ ਸਨਿਚਰਵਾਰ ਅਤੇ ਐਤਵਾਰ ਦੀਆਂ ਛੁੱਟੀਆਂ ਸਨ। ਉਹਦੇ ਵਿਚ ਵੀ ਇਨ੍ਹਾਂ ਵੱਲੋਂ ਪ੍ਰਚਾਰ ਕੀਤਾ ਗਿਆ ਪਰੰਤੂ ਫਿਰ ਵੀ ਅਸੀਂ ਰਿਸਕ ਲੈ ਕੇ 2-3 ਮਹੀਨੇ ਕੱਢੇ। ਸੁਪਰੀਮ ਕੋਰਟ ਦੇ ਫੈਸਲੇ ਤੋਂ ਬਾਅਦ ਵੀ ਡਿਸਕਸ਼ਨ ਚਲਦੀ ਰਹੀ ਪਰ ਕੋਈ ਰਸਤਾ ਨਾ ਨਿਕਲਿਆ। ਅੰਤ ਵਿਚ ਫਿਰ ਰਸਤਾ ਕੱਢਿਆ ਗਿਆ ਅਤੇ ਸਪੈਸ਼ਲ ਰਿਕਰੂਟਮੈਂਟ ਆਰਡੀਨੈਂਸ ਜਾਰੀ ਕਰ ਦਿੱਤਾ ਗਿਆ ਇਨ੍ਹਾਂ ਟੀਚਰਜ਼ ਨੂੰ ਐਡਜਸਟ ਕਰਨ ਲਈ। (ਵਿਘਨ)

ਸਪੀਕਰ ਸਾਹਿਬ, ਜਦੋਂ ਇਹ ਆਰਡੀਨੈਂਸ ਜਾਰੀ ਕਰਾਇਆ ਤਾਂ ਜਿਹੜੇ ਵਿਰੋਧੀ ਧਿਰ ਦੇ ਟੀਚਰ ਸਨ, ਉਹ ਫਿਰ ਸੁਪਰੀਮ ਕੋਰਟ ਦੇ ਵਿਚ ਚਲੇ ਗਏ ਔਰ ਸੁਪਰੀਮ ਕੋਰਟ ਨੇ ਉਸ ਆਰਡੀਨੈਂਸ ਨੂੰ ਸਟੇਅ ਕਰ ਦਿੱਤਾ। ਫਿਰ ਸਾਰਿਆਂ ਦੀ ਸਲਾਹ ਦੇ ਨਾਲ ਅਸੈਂਬਲੀ ਦੇ ਵਿਚ ਬਿਲ ਲਿਆਂਦਾ ਗਿਆ ਔਰ ਉਸ ਤੇ ਡਿਸਕਸ਼ਨ ਦੌਰਾਨ ਕਿਸੇ ਨੇ ਵੀ ਕੋਈ ਤਰੁੱਟੀ ਨਹੀਂ ਦੱਸੀ। ਸਾਰਿਆਂ ਨੇ ਇਸ ਨੂੰ ਸਲਾਹਿਆ। ਹੁਣ ਬਾਹਰ ਜਾ ਕੇ ਇਹ ਉਨ੍ਹਾਂ ਨੂੰ ਗੁਮਰਾਹ ਕਰਦੇ ਹਨ। ਇਨ੍ਹਾਂ ਨੂੰ ਇਸ ਤਰ੍ਹਾਂ ਗੁਮਰਾਹ ਨਹੀਂ ਕਰਨਾ ਚਾਹੀਦਾ ਔਰ ਟੇਬਲ ਤੇ ਬੈਠ ਕੇ ਹੱਲ ਕਰਨਾ ਚਾਹੀਦਾ ਹੈ। ਉਸ ਵੇਲੇ ਅਸੈਂਬਲੀ ਦੇ ਵਿਚ ਸਾਰਿਆਂ ਨੇ ਕਿਹਾ ਕਿ ਇਹ ਠੀਕ ਹੈ ਔਰ ਸਰਬ-ਸੰਮਤੀ ਦੇ ਨਾਲ ਇਹ ਪਾਸ ਕੀਤਾ ਔਰ ਉਨ੍ਹਾਂ ਟੀਚਰਜ਼ ਨੇ ਵੀ ਇਸ ਦਾ ਸਵਾਗਤ ਕੀਤਾ। ਸਪੀਕਰ ਸਾਹਿਬ, ਉਹ ਐਕਟ ਫਿਰ ਸੁਪਰੀਮ ਕੋਰਟ ਨੇ ਸਟੇਅ ਕਰ ਦਿੱਤਾ ਔਰ ਮਈ 1998 ਵਿਚ ਉਸ ਨੂੰ ਰੱਦ ਕਰ ਦਿੱਤਾ ਗਿਆ। ਜਦੋਂ ਐਕਟ ਰੱਦ ਹੋ ਗਿਆ ਤਾਂ ਉਸ ਤੋਂ ਬਾਅਦ ਹੁਣ ਤੱਕ ਇਹ ਤਾਣੀ ਉਲਝੀ ਹੋਈ ਹੈ। ਅੱਜ ਵੀ ਮੁੱਖ ਮੰਤਰੀ ਬਾਦਲ ਸਾਹਿਬ ਨੇ ਫਿਰ ਮੀਟਿੰਗ ਕੀਤੀ ਹੈ ਕਿ ਇਨ੍ਹਾਂ ਦਾ ਕੋਈ ਹੱਲ ਕੱਢਿਆ ਜਾਵੇ। ਅਸੀਂ ਅੱਜ ਵੀ ਸ਼ਾਮ ਨੂੰ ਉਹ ਬੱਚੇ ਬੁਲਾਏ ਹੋਏ ਹਨ। ਅਸੀਂ ਵੀ ਚਾਹੁੰਦੇ ਹਾਂ ਕਿ ਇਸ ਪਵਿੱਤਰ ਸਦਨ ਦੇ ਵਿਚ ਇਨ੍ਹਾਂ ਦਾ ਕੋਈ ਹੱਲ ਨਿਕਲ ਜਾਵੇ। ਸਾਨੂੰ ਤਾਂ ਆਪ ਸਗੋਂ ਦਿਨ ਰਾਤ ਇਸ ਮਸਲੇ ਦਾ ਫਿਕਰ ਹੈ। ਤਾਣੀ ਇਨ੍ਹਾਂ ਵੀਰਾਂ ਨੇ ਉਲਝਾਈ ਹੈ। ਇਹ ਤਾਂ ਕੇਵਲ ਫੋਕਾ ਕਰੈਡਿਟ ਲੈਣਾ ਚਾਹੁੰਦੇ ਹਨ। ਉਲਟਾ ਚੋਰ ਕੋਤਵਾਲ ਕੋ ਡਾਂਟੇ (ਵਿਘਨ) ਅਸੀਂ ਹੈਰਾਨ ਹਾਂ ਇਨ੍ਹਾਂ ਤੇ। ਇਨ੍ਹਾਂ ਨੂੰ ਤਾਂ ਸਗੋਂ ਕਹਿਣਾ ਚਾਹੀਦਾ ਹੈ ਕਿ ਅਸੀਂ ਤੁਹਾਨੂੰ ਸਹਿਯੋਗ ਦਿੰਦੇ ਹਾਂ ਅਤੇ ਸਾਡੇ ਕੋਲੋਂ ਜਿਹੜੀ ਤਾਣੀ ਉਲਝ ਗਈ ਸੀ, ਤੁਸੀਂ ਉਸ ਦਾ ਕੋਈ ਹੱਲ ਕੱਢੋ। ਮਾਨਯੋਗ ਸਪੀਕਰ ਸਾਹਿਬ, ਬੜੀ ਉਲਝਣ ਪਈ ਹੋਈ ਹੈ। ਕਾਨੂੰਨੀ ਅੜਿੱਕਾ ਹੈ। ਇਹ ਜਿਹੜੇ ਸੱਜਣ ਹਨ, ਇਹ ਮੇਰੇ ਨਾਲ ਆ ਕੇ ਟੇਬਲ ਤੇ ਬੈਠਣ ਅਤੇ ਸਾਨੂੰ ਕੋਈ ਚੰਗੀ ਰਾਏ ਦੇਣ। ਉਨ੍ਹਾਂ ਦੀ ਚੰਗੀ ਰਾਏ ਨੂੰ ਅਸੀਂ ਮੰਨਾਂਗੇ ਅਤੇ ਜੋ ਵੀ ਹੱਲ ਨਿਕਲੇਗਾ, ਉਹ ਕਢਾਂਗੇ। ਐਵੇਂ ਫੋਕੀ ਸ਼ੁਹਰਤ ਲੈਣ ਦੀ ਲੋੜ ਨਹੀਂ। ਅਸੀਂ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਉਨ੍ਹਾਂ ਬੱਚਿਆਂ ਵਾਸਤੇ ਜਿਤਨਾ ਕੀਤਾ ਹੈ, ਹੋਰ ਕੋਈ ਸਰਕਾਰ ਨਹੀਂ ਕਰ ਸਕਦੀ। (..ਸ਼ੋਰ..ਵਿਘਨ)

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਕ ਬਹੁਤ ਹੀ ਅਹਿਮ ਮਸਲਾ ਮੁੱਖ ਮੰਤਰੀ ਸਾਹਿਬ ਦੇ ਨੋਟਿਸ ਵਿਚ ਲਿਆਉਣ ਲੱਗਾ ਹਾਂ। ਰੋਪੜ

ਜ਼ਿਲ੍ਹੇ ਵਿਚ ਇਕ ਪਿੰਡ ਮੱਲ੍ਹਾਪੁਰ ਗਰੀਬ ਦਾਸ ਹੈ । ਉਥੇ ਗ੍ਰਾਮ ਪੰਚਾਇਤ ਦੀ ਜੁਮਲਾ ਮਾਲਕਾਨਾ ਜ਼ਮੀਨ ਸੀ । ਅਮਰੀਕਾ ਦਾ ਇਕ ਨਿਵਾਸੀ ਢਿੱਲੋਂ ਇਥੇ ਆਇਆ ਅਤੇ ਉਸ ਨੇ ਲੋਕਾਂ ਨੂੰ ਆਫਰ ਦਿੱਤੀ ਕਿ ਮੈਂ ਇਥੇ ਸ਼ਹਿਰ ਵਸਾਵਾਂਗਾ, ਕਲੋਨੀ ਬਣਾਵਾਂਗਾ । ਪਰ ਜ਼ਮੀਨ ਐਕੁਵਾਇਰ ਕੋਈ ਨਹੀਂ ਹੋਈ ਅਤੇ ਨਾ ਹੀ ਕੋਈ ਮਿਊਟੇਸ਼ਨ ਹੋਈ । ਨਕਸ਼ੇ ਖੜੇ ਕਰਾਏ ਗਏ ਅਤੇ ਕਿਹਾ ਗਿਆ ਕਿ ਗੋਲਫ ਦਾ ਗਰਾਊਂਡ ਬਣਾਵਾਂਗਾ, ਵੱਡੇ ਵੱਡੇ ਫਾਰਮ ਤੇ ਫਲੈਟਸ ਬਣਾਵਾਂਗਾ । ਪ੍ਰੋਜੈਕਟ ਦਾ ਖਰਚਾ 60 ਕਰੋੜ ਰੁਪਏ ਦੱਸਿਆ ਗਿਆ । ਸਪੀਕਰ ਸਾਹਿਬ, ਮੇਰੇ ਕੋਲ ਨਕਸ਼ੇ ਵੀ ਹਨ । ਉਸ ਢਿੱਲੋਂ ਸਾਹਿਬ ਨੇ ਅਮਰੀਕਾ ਜਾ ਕੇ ਸਾਢੇ ਸਤਾਰਾਂ-ਸਾਢੇ ਸਤਾਰਾਂ ਹਜ਼ਾਰ ਅਮਰੀਕੀ ਡਾਲਰਾਂ ਦੇ ਪਲਾਟ ਸੇਲ ਕੀਤੇ । ਜਿਹੜੇ ਨੰਬਰ ਸੇਲ ਕੀਤੇ ਗਏ, ਸਪੀਕਰ ਸਾਹਿਬ, ਉਨ੍ਹਾਂ ਦੀ ਕਾਪੀ ਵੀ ਮੇਰੇ ਕੋਲ ਹੈ । ਨਾ ਤਾਂ ਕੋਈ ਜ਼ਮੀਨ ਐਕੁਆਇਰ ਹੋਈ ਹੈ ਅਤੇ ਨਾ ਹੀ ਮਿਊਟੇਸ਼ਨ ਹੋਈ ਹੈ । ਉਥੇ ਲੋਕਾਂ ਦੇ ਨਾਲ ਬੜਾ ਵੱਡਾ ਫਰਾਡ ਕੀਤਾ ਗਿਆ ਹੈ, ਸਾਡੀ ਪਬਲਿਕ ਦੇ ਨਾਲ ਧੋਖਾ ਕੀਤਾ ਗਿਆ ਹੈ....

**ਸ੍ਰੀ ਸਪੀਕਰ** : ਧਨਵੰਤ ਸਿੰਘ ਜੀ, ਇਹ ਕੋਈ ਕਰੰਟ ਮਸਲਾ ਤਾਂ ਹੈ ਨਹੀਂ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਤੁਸੀਂ ਡਿਸ-ਅਲਾਉ ਤਾਂ ਕਰ ਹੀ ਦੇਣਾ ਹੈ । ਕਿਰਪਾ ਕਰਕੇ ਸੁਣ ਤਾਂ ਲਵੋ ।

**ਸ੍ਰੀ ਸਪੀਕਰ** : ਸਰਦਾਰ ਧਨਵੰਤ ਸਿੰਘ ਜੀ, ਬੈਠ ਜਾਓ । ਗਾਬੜੀਆ ਸਾਹਿਬ ਨੂੰ ਬੋਲ ਲੈਣ ਦਿਓ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਲੁਧਿਆਣਾ ਸ਼ਹਿਰ ਦੀ ਆਬਾਦੀ 30 ਲੱਖ ਦੀ ਹੋ ਗਈ ਹੈ ਪਰ ਉਥੇ ਇਕ ਤਿਹਾਈ ਹਿੱਸੇ ਨੂੰ ਵੀ ਪੀਣ ਵਾਲਾ ਪਾਣੀ ਬਿਲਕੁਲ ਨਹੀਂ ਹੈ । ਪਿਛਲੇ ਸਾਲ ਜਦੋਂ ਗਰਮੀਆਂ ਆਈਆਂ ਸਨ ਤਾਂ ਉਥੇ 6-7 ਮੌਤਾਂ ਹੋ ਗਈਆਂ ਸਨ । ਲੋਕਾਂ ਨੂੰ ਪੀਣ ਵਾਲਾ ਪਾਣੀ ਲਿਆਉਣ ਲਈ 15-16 ਕਿਲੋਮੀਟਰ ਜਾਣਾ ਪੈਂਦਾ ਹੈ । ਮੇਰੀ ਬੇਨਤੀ ਹੈ ਕਿ ਸਾਢੇ ਅੱਠ ਕਰੋੜ ਰੁਪਿਆ ਫਾਈਨਾਂਸ ਕਮਿਸ਼ਨ ਨੇ, ਸਾਡੀ ਸਰਕਾਰ ਨੇ ਲੁਧਿਆਣਾ ਦੀ ਮਿਊਂਸਿਪਲ ਕਾਰਪੋਰੇਸ਼ਨ ਨੂੰ ਦੇਣਾ ਹੈ । ਉਹ ਜਲਦੀ ਹੀ ਦਿੱਤਾ ਜਾਵੇ ਤਾਂ ਕਿ ਉਥੇ ਲੋਕਾਂ ਨੂੰ ਪੀਣ ਵਾਲਾ ਸਾਫ ਪਾਣੀ ਮੁਹੱਈਆ ਕਰਵਾਇਆ ਜਾ ਸਕੇ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਹੈ ਕਿ ਮੈਂ ਮੰਤਰੀ ਸਾਹਿਬ (ਸਰਦਾਰ ਤੋਤਾ ਸਿੰਘ) ਦੀ ਮੁਸ਼ਕਲ ਸਮਝਦਾ ਹਾਂ । ਐਜੂਕੇਸ਼ਨ ਮਨਿਸਟਰ ਸਾਹਿਬ, ਘਬਰਾਹਟ ਵਿਚ ਆ ਜਾਂਦੇ ਹਨ ਅਤੇ ਉਨ੍ਹਾਂ ਦਾ ਬਾਹਰ ਨਿਕਲਣਾ ਮੁਸ਼ਕਲ ਬਣਿਆ ਹੋਇਆ ਹੈ । ਮੈਂ ਉਨ੍ਹਾਂ ਦੀ ਪੁਜ਼ੀਸ਼ਨ ਅਤੇ ਮੁਸ਼ਕਲ ਨੂੰ ਸਮਝਦਾ ਹਾਂ । ਮੇਰੀ ਉਨ੍ਹਾਂ ਦੇ ਨਾਲ ਹਮਦਰਦੀ ਹੈ । ਦੂਸਰਾ, ਮੈਂ ਇਹ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਮੈਂ ਅੱਜ ਹੀ ਟੀਚਰਾਂ ਦੇ ਧਰਨੇ ਵਿਚ ਬੈਠ ਕੇ ਆਇਆ ਹਾਂ । ਬਾਦਲ ਸਾਹਿਬ ਨੂੰ ਤਾਂ ਸਾਰੀ ਸੀ. ਆਈ. ਡੀ. ਮਿਲ ਗਈ ਹੋਣੀ ਹੈ । ਉਥੇ ਉਨ੍ਹਾਂ ਨੇ ਮੇਰੇ ਅੱਜ ਵੀ

[ਸਰਦਾਰ ਅਵਤਾਰ ਸਿੰਘ ਬਰਾੜ]

ਜ਼ਿੰਦਾਬਾਦ ਦੇ ਨਾਅਰੇ ਲਗਾਏ ਹਨ । ਮੈਂ ਚੈਲੰਜ ਕਰਦਾ ਹਾਂ ਜੇ ਮੈਂ ਕਿਸੇ ਕੋਲੋਂ ਇਕ ਰੁਪਿਆ ਵੀ ਲਿਆ ਹੋਵੇ । ਮੰਤਰੀ ਜੀ ਇਥੇ ਤਾਂ ਸਦਨ ਵਿਚ ਬੋਲਦੇ ਹਨ, ਟੀਚਰਾਂ ਦੇ ਮਸਲਿਆਂ ਦੀਆਂ ਗੱਲਾਂ ਕਰਦੇ ਹਨ, ਉਥੇ ਜਾ ਕੇ ਵੀ ਸਪਸ਼ਟੀਕਰਨ ਤਾਂ ਦੇਣ, ਗੱਲ ਤਾਂ ਕਰਨ । ਝੂਠੀ ਹਮਦਰਦੀ ਤਾਂ ਇਹ ਲੈਂਦੇ ਹਨ । ਇਹ ਆਪਣਾ ਪੱਖ ਉਥੇ ਜਾ ਕੇ ਸਪਸ਼ਟ ਕਿਉਂ ਨਹੀਂ ਕਰਦੇ । (ਵਿਘਨ. . . .ਸ਼ੋਰ)

ਸ੍ਰੀ ਸਪੀਕਰ : ਬਰਾੜ ਸਾਹਿਬ, ਬੈਠ ਜਾਓ । ਹਾਂ ਜੀ, ਸਾਹਨੀ ਸਾਹਿਬ ।

ਸ੍ਰੀ ਜਗਦੀਸ਼ ਸਾਹਨੀ : ਸਪੀਕਰ ਸਾਹਿਬ, ਅਸੀਂ ਛਾਤੀ ਠੋਕ ਕੇ ਕਹਿੰਦੇ ਹਾਂ ਕਿ ਪਿਛਲੀ ਵਾਰ ਜਦੋਂ ਇਨ੍ਹਾਂ ਦੀ ਸਰਕਾਰ ਸੀ ਤਾਂ ਉਸ ਵੇਲੇ ਅਸੀਂ ਇਥੇ ਐਫੀਡੇਵਿਟ ਲਹਿਰਾਉਂਦੇ ਸੀ ਉਨ੍ਹਾਂ ਗਰੀਬ ਮਾਸਟਰਾਂ ਦੇ ਜਿਹੜੇ ਕਿ ਤੁਸੀਂ ਐਡਹਾਕ ਤੇ ਰੱਖੇ ਸਨ ਔਰ ਅੱਜ ਤੁਸੀਂ ਜਿਨ੍ਹਾਂ ਦਾ ਮਸਲਾ ਬਣਾ ਰਹੇ ਹੋ । ਸਪੀਕਰ ਸਾਹਿਬ, ਇਹ ਐਵੇਂ ਨਹੀਂ ਭਰਤੀ ਕੀਤੇ ਗਏ । ਇਹ ਲੱਖ ਲੱਖ ਰੁਪਿਆ ਲੈ ਕੇ 5300 ਟੀਚਰ ਰੱਖੇ ਗਏ ਸਨ । ਔਰ ਇਹ ਬਰਾੜ ਸਾਹਿਬ ਕਹਿੰਦੇ ਹਨ ਕਿ ਉਨ੍ਹਾਂ ਨੇ ਇਨ੍ਹਾਂ ਦੇ ਹੱਕ ਵਿਚ ਜ਼ਿੰਦਾਬਾਦ ਦੇ ਨਾਹਰੇ ਲਗਾਏ ਹਨ । ਉਦੋਂ ਇਨ੍ਹਾਂ ਕੋਈ ਇਨਕੁਆਰੀ ਨਾ ਮੰਨੀ, ਕੋਈ ਗੱਲ ਨਾ ਮੰਨੀ । ਇਨ੍ਹਾਂ 5300 ਟੀਚਰਾਂ ਦਾ ਪੈਸਾ (ਵਿਘਨ) (ਸ਼ੋਰ) ਇਨ੍ਹਾਂ ਦੇ ਘਰਾਂ ਵਿਚ ਗਿਆ . .

ਸ੍ਰੀ ਸਪੀਕਰ : ਹਾਂ ਜੀ, ਖਿਆਲਾ ਜੀ, ਤੁਸੀਂ ਦੱਸੋ .

ਸਰਦਾਰ ਬਲਤੇਜ ਸਿੰਘ ਖਿਆਲਾ : ਸਪੀਕਰ ਸਾਹਿਬ. . . . . .(ਸ਼ੋਰ). . . . . . (ਵਿਘਨ)

ਸ੍ਰੀ ਸਪੀਕਰ : ਹਾਂ ਜੀ, ਸੀ. ਐਮ. ਸਾਹਿਬ ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਤਕਰੀਬਨ ਅੱਧੇ ਪੌਣੇ ਘੰਟੇ ਤੋਂ ਇਸ ਹਾਊਸ ਵਿੱਚ ਕੁਝ ਗੱਲਾਂ ਦੀ ਚਰਚਾ ਹੋਈ ਹੈ । ਮੇਰਾ ਖਿਆਲ ਹੈ ਕਿ ਇਹ ਜੋ ਗੱਲਾਂ ਹਨ, ਜੇ ਸਾਨੂੰ ਇਜਾਜ਼ਤ ਦੇ ਦਿੰਦੇ ਤਾਂ ਚਾਰ ਪੰਜ ਮਿੰਟ ਵਿੱਚ ਹੀ ਅਸੀਂ ਇਨ੍ਹਾਂ ਦਾ ਹੱਲ ਕਰ ਦਿੰਦੇ । ਇਥੇ ਚਾਰ ਪੰਜ ਗੱਲਾਂ ਦੀ ਚਰਚਾ ਕੀਤੀ ਗਈ ਹੈ । ਇਕ ਤਾਂ ਸਰਦਾਰ ਸੁਜਾਨ ਸਿੰਘ ਹੁਰਾਂ ਨੇ ਕਿਹਾ ਕਿ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ ਮਹਾਂਰਿਸ਼ੀ ਬਾਲਮੀਕ ਜੀ ਦੀ ਚੇਅਰ ਸਥਾਪਤ ਹੋਣੀ ਹੈ ਜਿਸ ਦੇ ਲਈ 35 ਲੱਖ ਰੁਪਏ ਦੇ ਖਰਚੇ ਦੀ ਪ੍ਰਪੋਜ਼ਲ ਸੀ ਅਤੇ ਕੇਵਲ 10 ਲੱਖ ਰੁਪਿਆ ਹੀ ਭੇਜਿਆ ਗਿਆ ਹੈ ਅਤੇ 25 ਲੱਖ ਅਜੇ ਬਕਾਇਆ ਰਹਿੰਦਾ ਹੈ । ਇਨ੍ਹਾਂ ਦੀ 31 ਮਾਰਚ ਦੀ ਤਾਰੀਖ ਆਉਣ ਵਾਲੀ ਹੈ । ਸਪੀਕਰ ਸਾਹਿਬ, ਮੈਂ ਇਥੇ ਅਨਾਊਂਸ ਕਰਦਾ ਹਾਂ ਕਿ 25 ਲੱਖ ਰੁਪਿਆ ਉਨ੍ਹਾਂ ਨੂੰ ਭੇਜ ਦਿੱਤਾ ਜਾਵੇਗਾ । (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ) ; ਸਪੀਕਰ ਸਾਹਿਬ, ਜੋ ਇਨ੍ਹਾਂ (ਕਾਂਗਰਸੀਆਂ) ਨੇ ਵਾਇਦੇ ਕੀਤੇ ਹੋਏ ਹਨ, ਉਨ੍ਹਾਂ ਨੂੰ ਪੂਰੇ ਕਰਦਿਆਂ ਹੀ ਤਿੰਨ ਸਾਲ ਸਾਡੇ ਲੰਘ ਜਾਣੇ ਹਨ । ਦੂਜਾ ਕਾਮਰੇਡ ਸਾਹਿਬ ਨੇ ਪੰਜਾਬੀ

ਲੇਖਕ ਸਭਾ ਬਾਰੇ ਕਿਹਾ ਹੈ ਕਿ ਪੰਜਾਬੀ ਸਾਡੀ ਸਟੇਟ ਲੈਂਗੂਏਜ ਹੈ, ਇਸ ਵਿੱਚ ਕੰਮ ਸ਼ੁਰੂ ਕੀਤਾ ਜਾਵੇ । ਕਾਮਰੇਡ ਸਾਹਿਬ, ਜੋ ਤੁਸੀਂ ਸ਼ੁਰੂ ਕਰ ਦਿੱਤਾ ਹੈ ਤਾਂ ਮੈਂ ਵੀ ਸਖਤੀ ਨਾਲ ਸਰਕਾਰ ਦੇ ਕਰਮਚਾਰੀਆਂ ਨੂੰ, ਮੁੱਖ ਸਕੱਤਰ ਦੇ ਥਰੂ ਹਦਾਇਤਾ ਕਰਾਂਗਾ ਕਿ ਸਾਰਾ ਕੰਮ ਪੰਜਾਬੀ ਵਿਚ ਹੋਣਾ ਚਾਹੀਦਾ ਹੈ । ਤੀਸਰਾ ਮਸਲਾ ਜੋ ਉਠਿਆ ਹੈ, ਉਹ ਨਿੱਜੀਕਰਨ ਦਾ ਉਠਾਇਆ ਗਿਆ ਹੈ । ਪਤਾ ਨਹੀਂ ਕਿਸ ਤਰ੍ਹਾਂ ਇਨ੍ਹਾਂ ਨੂੰ ਨਿੱਜੀ-ਕਰਨ ਦੀ ਯਾਦ ਆ ਗਈ । ਜੋ ਫਾਰਮੂਲਾ ਪਹਿਲਾ ਤੋਂ ਚਲਿਆ ਆ ਰਿਹਾ ਸੀ, ਉਹੀ ਹੁਣ ਹੈ । ਅਸੀਂ ਟਰਾਂਸਪੋਰਟ ਪਾਲਿਸੀ ਜੋ ਬਣਾਈ ਹੈ, ਉਹ ਬਹੁਤ ਸਾਰੀਆਂ ਯੂਨੀਅਨਾਂ ਦੇ ਨੁਮਾਇੰਦਿਆਂ ਨੂੰ ਬਿਠਾ ਕੇ ਚਾਰ-ਪੰਜ ਮੀਟਿੰਗਾਂ ਕਰਕੇ ਅਤੇ ਸਾਰੇ ਨੁਕਤਿਆਂ ਨੂੰ ਘੋਖ ਕੇ ਬਣਾਈ ਹੈ । ਇਸ ਲਈ ਸਾਨੂੰ ਉਹ ਚੀਜ਼ਾਂ ਨਹੀਂ ਉਠਾਣੀਆਂ ਚਾਹੀਦੀਆਂ ਜਿਨ੍ਹਾਂ ਦਾ ਭੇਤ ਨਾ ਹੋਵੇ । ਇਸ ਤੋਂ ਅੱਗੇ ਸਰਦਾਰ ਧਨਵੰਤ ਸਿੰਘ ਹੁਰਾਂ ਨੇ ਮੁੱਲਾਂਪੁਰ ਗਰੀਬਦਾਸ ਬਾਰੇ ਇਕ ਘਟਨਾ ਦੱਸੀ ਹੈ ਕਿ ਇਕ ਵਿਲੋਂ ਨਾਮ ਦਾ ਬੰਦਾ ਹੈ, ਉਸ ਨੇ ਹਰਾਸ ਕੀਤਾ ਹੈ । ਮੈਂ ਇਨ੍ਹਾਂ ਨੂੰ ਕਿਹਾ ਹੈ ਕਿ ਮੈਨੂੰ ਕਾਗਜ਼ ਦੇ ਦਿਉ, ਮੈਂ ਵਿਜੀਲੈਂਸ ਜਾਂ ਕਰਾਈਮ ਬਰਾਂਚ ਤੋਂ ਇਨਕੁਆਇਰੀ ਕਰਵਾ ਦੇਵਾਂਗਾ ।

ਅਖੀਰਲਾ ਜਿਹੜਾ ਮਸਲਾ ਹੈ, ਉਹ ਹੈ ਟੀਚਰਜ਼ ਦਾ । ਡੀਟੇਲ ਵਿੱਚ ਉਤਰ ਸਰਦਾਰ ਤੋਤਾ ਸਿੰਘ ਜੀ ਨੇ ਦੇ ਦਿੱਤਾ ਹੈ ਅਤੇ ਸਾਰੀ ਬੈਕਗਰਾਊਂਡ ਦੱਸੀ ਹੈ । ਬੈਕਗਰਾਊਂਡ ਦੱਸਣ ਦਾ ਬਹੁਤ ਫਾਇਦਾ ਹੈ ਤਾਂ ਕਿ ਪੰਜਾਬ ਨੂੰ ਪਤਾ ਲੱਗ ਜਾਵੇ ਕਿ ਇਸ ਘਟਨਾ ਦੇ ਪਿੱਛੇ ਕਾਰਨ ਕੀ ਹੈ । ਇਹ ਆਪ ਸਮਝਦੇ ਹਨ ਕਿ ਇਹ ਹੀ ਉਸ ਦਾ ਕਾਰਨ ਹਨ । ਇਸ ਤੇ ਸਾਡੀ ਕੋਈ ਤਸੱਲੀ ਨਹੀਂ ਹੁੰਦੀ ਕਿ ਇਨ੍ਹਾਂ ਤੇ ਅਸੀਂ ਕੋਈ ਚਿੱਕੜ ਸੁੱਟੀਏ । ਉਸਦਾ ਅੱਜ ਕੋਈ ਲਾਭ ਨਹੀਂ । ਇਸ ਲਈ ਪਹਿਲਾ ਵੀ ਅਸੀਂ ਉਨ੍ਹਾਂ ਦੇ ਹੱਕ ਵਿੱਚ ਆਰਡੀਨੈਂਸ ਕੀਤਾ ਸੀ ਅਤੇ ਉਦੋਂ ਵੀ ਇਹ ਦੋ ਰਾਵਾਂ ਸਨ ਕਿ ਜਿਹੜਾ ਇਹ ਤੁਸੀਂ ਆਰਡੀਨੈਂਸ ਕਰ ਰਹੇ ਹੋ, ਇਹ ਸਟੈਂਡ ਨਹੀਂ ਕਰਨਾ । ਅਸੀਂ ਉਨ੍ਹਾਂ ਨੂੰ ਕਿਹਾ ਸੀ ਕਿ ਕੋਈ ਹੋਰ ਤਰੀਕਾ ਲੱਭ ਲਓ । ਉਹ ਕਹਿੰਦੇ ਸੀ ਕਿ ਆਰਡੀਨੈਂਸ ਜਾਰੀ ਕਰ ਦਿਓ, ਅਸੀਂ ਕਿਹਾ ਕਿ ਚਲੋ ਕਰ ਦਿੰਦੇ ਹਾ । ਲੇਕਿਨ ਉਸ ਆਰਡੀਨੈਂਸ ਦੇ ਖਿਲਾਫ ਫੈਸਲਾ ਹੋ ਗਿਆ । ਹੁਣ ਮੈਂ ਅੱਜ ਦੋਬਾਰਾ ਕਹਿਣਾ ਚਾਹੁੰਦਾ ਹਾਂ ਕਿ ਸਹੀ ਮਾਅਨਿਆ ਵਿੱਚ ਸਾਹਮਣੇ ਬੈਠੇ ਜਿਹੜੇ ਸਾਡੇ ਭਰਾ ਜੋ ਅੱਜ ਬੜੇ ਖੁਸ਼ ਹਨ, ਇਨ੍ਹਾਂ ਤੋਂ ਸੈਂਕੜੇ ਟਾਈਮ ਜ਼ਿਆਦਾ ਹਮਦਰਦੀ ਸਾਨੂੰ ਹੈ ਅਤੇ ਹਾਊਸ ਵਿੱਚ ਆਉਣ ਤੋਂ ਪਹਿਲਾਂ ਮੈਂ ਅੱਜ ਐਜੂਕੇਸ਼ਨ ਮਨਿਸਟਰ, ਮੁੱਖ ਸਕੱਤਰ, ਐਲ. ਆਰ. ਅਤੇ ਹੋਰ ਸਕੱਤਰ ਐਜੂਕੇਸ਼ਨ ਅਤੇ ਡੀ.ਪੀ.ਆਈ. ਸਾਰਿਆਂ ਦੀ ਮੀਟਿੰਗ ਕਰਕੇ ਆਇਆ ਹਾਂ ਅਤੇ ਉਨ੍ਹਾ ਦੀ ਡਿਊਟੀ ਲਗਾਈ ਹੈ ਕਿ ਕੋਈ ਇਸਦਾ ਹੱਲ ਲੱਭੋ । ਮੈਂ ਇਸਦਾ ਹੱਲ ਕਰਨਾ ਚਾਹੁੰਦਾ ਹਾਂ । ਮੇਰਾ ਖਿਆਲ ਹੈ ਕਿ ਇਸਦਾ ਕੋਈ ਨਾ ਕੋਈ ਹੱਲ ਲੱਭ ਜਾਵੇਗਾ । ਇਸ ਲਈ ਕੋਈ ਚਿੰਤਾ ਦੀ ਗੱਲ ਨਹੀਂ । ਮੈਂ ਉਮੀਦ ਕਰਦਾ ਹਾਂ ਕਿ ਸਾਰਾ ਕੁਝ ਲੀਗਲੀ ਕਰਕੇ ਅਸੀਂ ਇਸਦਾ ਹੱਲ ਕੱਢ ਲਵਾਂਗੇ (ਥੰਪਿੰਗ) ।

ਸ੍ਰੀ ਸਪੀਕਰ : ਹਾਂ ਜੀ, ਸਰਦਾਰ ਬਲਦੇਵ ਸਿੰਘ ਖਿਆਲਾ ਜੀ ।

ਸਰਦਾਰ ਬਲਦੇਵ ਸਿੰਘ ਖਿਆਲਾ : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਅਰਸ਼ੀ ਸਾਹਿਬ ਦੇ ਸਵਾਲ ਤੇ ਯਕੀਨ ਦਿਵਾਇਆ ਹੈ ਕਿ ਅਸੀਂ ਪੰਜਾਬੀ ਲਾਗੂ ਕਰਨ ਲਈ ਬੜੇ ਤਕੜੇ ਹੋ ਕੇ ਯਤਨ ਕਰਾਂਗੇ । ਸਪੀਕਰ ਸਾਹਿਬ, ਦੂਜੀ ਮੇਰੀ ਬੇਨਤੀ ਇਹ ਹੈ ਕਿ ਮੈਂ ਵਾਰ ਵਾਰ ਪੰਜਾਬ ਵਿਧਾਨ ਸਭਾ ਵਿੱਚ ਪੰਜਾਬੀ ਲਾਗੂ ਕਰਨ ਬਾਰੇ ਸਵਾਲ ਉਠਾਉਂਦਾ ਰਿਹਾ ਹਾਂ । ਇਸ ਕਰਕੇ ਇਸ ਗੱਲੋਂ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਪੰਜਾਬੀ ਲਾਗੂ ਕੀਤੀ ਹੈ ਪਰ ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਦਾ ਹਾਂ ਜਿਵੇਂ ਕਿ ਪਹਿਲਾਂ ਵੀ ਮੈਂ ਸਵਾਲ ਉਠਾਇਆ ਸੀ ਕਿ ਜਿਹੜੇ ਮੈਂਬਰ ਕਿਸੇ ਹੋਰ ਭਾਸ਼ਾ ਵਿੱਚ ਮੈਟੀਰੀਅਲ ਮੰਗਦੇ ਹਨ, ਉਨ੍ਹਾਂ ਨੂੰ ਤਾਂ ਉਸ ਭਾਸ਼ਾ ਵਿੱਚ ਮੈਟੀਰੀਅਲ ਦਿੱਤਾ ਜਾਵੇ ਪਰ ਜਿਹੜੇ ਮੈਂਬਰ ਪੰਜਾਬੀ ਵਿੱਚ ਮੈਟੀਰੀਅਲ ਮੰਗਵਾਉਣ, ਉਨ੍ਹਾਂ ਨੂੰ ਪੰਜਾਬੀ ਵਿੱਚ ਹੀ ਮੈਟੀਰੀਅਲ ਦਿੱਤਾ ਜਾਵੇ, ਕਿਸੇ ਹੋਰ ਭਾਸ਼ਾ ਵਿੱਚ ਮੈਟੀਰੀਅਲ ਨਾ ਦਿੱਤਾ ਜਾਵੇ । ਮੇਰੀ ਬੇਨਤੀ ਹੈ ਕਿ ਘੱਟੋ-ਘੱਟ ਮੇਰੇ ਕੋਲ ਪੰਜਾਬੀ ਤੋਂ ਸਿਵਾਏ ਅੰਗਰੇਜ਼ੀ ਵਿੱਚ ਕੋਈ ਕਾਗਜ਼ ਨਹੀਂ ਆਉਣਾ ਚਾਹੀਦਾ । (ਥੰਪਿੰਗ)

ਸ੍ਰੀ ਸਪੀਕਰ : ਅਗਲੀ ਆਈਟਮ, ਕਾਲ ਅਟੈਨਸ਼ਨ ਮੋਸ਼ਨ । ਕਾਮਰੇਡ ਹਰਦੇਵ ਸਿੰਘ ਅਰਸ਼ੀ ।

## CALL ATTENTION NOTICES UNDER RULE 66

(ਕ੍ਰਮ ਨੰ: 56)

1. ਕਾਮਰੇਡ ਹਰਦੇਵ ਸਿੰਘ ਅਰਸ਼ੀ
2. ਕਾਮਰੇਡ ਅਜੈਬ ਸਿੰਘ ਰੌਂਤਾ

} : ਸ੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ ਕਿ ਪੰਜਾਬ ਦੇ ਸਕੂਲਾਂ 'ਚ ਪੜ੍ਹਾਈ ਕਰ ਰਹੇ ਐਸ. ਸੀ./ਬੀ. ਸੀ. ਵਰਗ ਦੇ ਬੱਚਿਆਂ ਨੂੰ ਸਟਾਈਪੰਡ ਨਹੀਂ ਮਿਲ ਰਿਹਾ ਹੈ । ਸਕੂਲ ਮੁੱਖੀਆਂ ਨੂੰ ਦਿੱਤੀਆਂ ਡੀ. ਡੀ. ਓ. ਪਾਵਰਾਂ 28 ਫਰਵਰੀ, 1999 ਨੂੰ ਖਤਮ ਹੋ ਗਈਆਂ ਹਨ, ਜਿਸ ਕਾਰਨ ਖਜ਼ਾਨਿਆਂ ਵਿੱਚ ਭੇਜੇ ਬਿਲ ਪਾਸ ਨਹੀਂ ਹੋ ਰਹੇ ਤੇ 31 ਮਾਰਚ ਤੋਂ ਪਹਿਲਾਂ ਪੈਸੇ ਨਾ ਕਢਵਾਏ ਗਏ ਤਾਂ ਗ੍ਰਾਂਟ ਦੇ ਲੈਪਸ ਹੋਣ ਦਾ ਖਦਸ਼ਾ ਹੈ, ਜਿਸ ਕਰਕੇ ਗਰੀਬ ਵਰਗ ਦੇ ਬੱਚਿਆਂ ਤੇ, ਮਾੜੇ ਵਰਗ ਦੇ ਬੱਚਿਆਂ ਤੇ ਪ੍ਰਭਾਵ ਪਵੇਗਾ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕਿਰਪਾਲਤਾ ਕਰਨ ।

ਰਾਜ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ (ਸਰਦਾਰ ਤੋਤਾ ਸਿੰਘ) : ਮਾਨਯੋਗ ਸਪੀਕਰ ਸਾਹਿਬ, ਲੋਕ ਮਹੱਤਤਾ ਦੇ ਇਸ ਧਿਆਨ ਦਿਵਾਊ ਨੋਟਿਸ ਦੇ ਸਬੰਧ ਵਿੱਚ ਇਹ ਦੱਸਿਆ ਜਾਂਦਾ ਹੈ ਕਿ ਵੱਖ ਵੱਖ ਭਲਾਈ ਸਕੀਮਾਂ ਅਧੀਨ ਲਾਭ ਲੈ ਰਹੇ

ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨਾਲ ਸਬੰਧਿਤ ਯੋਗ ਵਿਦਿਆਰਥੀਆਂ ਦੀਆਂ ਰਕਮਾਂ ਭਲਾਈ ਵਿਭਾਗ, ਪੰਜਾਬ ਦੇ ਮੇਜਰ ਹੈਡ "2225-ਸੀ-ਵੈਲਫੇਅਰ ਆਫ ਸ਼ਡਿਊਲਡ ਕਾਸਟਸ, ਸ਼ਡਿਊਲਡ ਟਰਾਈਬਜ਼ ਅਤੇ ਹੋਰ ਪਛੜੀਆਂ ਸ਼੍ਰੇਣੀਆਂ" ਵਿਚੋਂ ਨਿਕਲਦੀਆਂ ਹਨ । ਵਿਦਿਆਰਥੀਆਂ ਦੀ ਸਹੂਲਤ ਨੂੰ ਮੁੱਖ ਰੱਖਦੇ ਹੋਏ ਸਰਕਾਰ ਨੇ ਪਹਿਲਾਂ ਹੀ ਸਰਕਾਰੀ ਸਕੂਲਾਂ ਦੇ ਮੁੱਖੀਆਂ ਨੂੰ ਪੱਕੇ ਤੌਰ ਤੇ ਡੀ ਡੀ. ਓ. ਦੀਆਂ ਪਾਵਰਾਂ ਦੇ ਦਿੱਤੀਆਂ ਹੋਈਆਂ ਹਨ । ਖਜ਼ਾਨਾ ਅਫਸਰ ਇਨ੍ਹਾਂ ਡੀ. ਡੀ. ਓ. ਪਾਵਰਾਂ ਦੇ ਆਧਾਰ ਤੇ ਭਲਾਈ ਸਕੀਮਾਂ ਨਾਲ ਸਬੰਧਿਤ ਬਿਲ ਲੈਣ ਤੋਂ ਇਨਕਾਰ ਨਹੀਂ ਕਰ ਸਕਦੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਜੀ ਦਾ ਜਵਾਬ ਤਸੱਲੀਬਖਸ਼ ਨਹੀਂ । ਮੰਤਰੀ ਜੀ ਨੇ ਜਿਹੜਾ ਕਿਹਾ ਹੈ ਕਿ ਪਾਵਰਾਂ ਦਿੱਤੀਆਂ ਹੋਈਆਂ ਹਨ ਉਹ ਪਾਵਰਾਂ ਨਹੀਂ ਦਿੱਤੀਆਂ ਹੋਈਆਂ । ਮੇਰੀ ਜਾਣਕਾਰੀ ਮੁਤਾਬਿਕ ਜੋ ਪ੍ਰਿੰਸੀਪਲਾਂ ਜਾਂ ਸਕੂਲਾਂ ਦੇ ਮੁੱਖੀਆਂ ਨੂੰ ਪਾਵਰਾਂ ਦਿੱਤੀਆਂ ਹੋਈਆਂ ਸਨ ਜਾਂ ਜਿਥੋਂ ਤੱਕ ਜਿਹੜੇ ਸਕੂਲਾਂ ਬਾਰੇ ਮੈਨੂੰ ਨਾਲੇਜ ਹੈ, ਉਹ ਪਾਵਰਾਂ 28 ਫਰਵਰੀ ਤੱਕ ਦਿੱਤੀਆਂ ਹੋਈਆਂ ਸਨ । ਇਹ ਪਾਵਰਾਂ ਇਸ ਫਾਈਨਾਂਸ਼ੀਅਲ ਯੀਅਰ ਤੱਕ ਕੰਟੀਨਿਊ ਰਹਿਣੀਆਂ ਚਾਹੀਦੀਆਂ ਸਨ । 28 ਫਰਵਰੀ ਤੋਂ ਬਾਅਦ ਉਹ ਕੋਈ ਪੈਸਾ ਨਹੀਂ ਕਢਵਾ ਸਕੇ ਕਿਉਂਕਿ ਇਸ ਤਾਰੀਖ ਤੋਂ ਬਾਅਦ ਉਨ੍ਹਾਂ ਨੂੰ ਪਾਵਰਾਂ ਨਹੀਂ ਦਿੱਤੀਆਂ ਗਈਆਂ ਸਨ । ਕੱਲ੍ਹ 31 ਮਾਰਚ ਹੈ । ਕੱਲ੍ਹ ਤੋਂ ਬਾਅਦ ਇਸ ਸਮੇਂ ਦਾ ਪੈਸਾ ਲੈਪਸ ਹੋ ਜਾਵੇਗਾ । ਇਸ ਦਾ ਹੱਲ ਕੀ ਹੈ ? ਇਸ ਵਜ੍ਹਾ ਕਰਕੇ ਗਰੀਬ ਬੱਚਿਆਂ ਨੂੰ ਮਾਲੀ ਸਹਾਇਤਾ ਨਹੀਂ ਦਿੱਤੀ ਜਾ ਰਹੀ । ਇਸ ਕਰਕੇ ਕੀ ਮੰਤਰੀ ਜੀ ਇਹ ਗਾਰੰਟੀ ਕਰਨਗੇ ਕਿ ਇਹ ਪੈਸਾ ਲੈਪਸ ਨਹੀਂ ਹੋਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 28 ਤਾਰੀਖ ਦੀ ਕੋਈ ਅਜਿਹੀ ਗੱਲ ਨਹੀਂ ਹੈ ਅਤੇ ਇਹ ਪਾਵਰਾਂ ਰੈਗੂਲਰ ਦਿੱਤੀਆਂ ਹਨ। ਫਿਰ ਵੀ ਮੈਂ ਮੈਂਬਰ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਅਸੀਂ ਪੈਸਾ ਲੈਪਸ ਨਹੀਂ ਹੋਣ ਦਿਆਂਗੇ ।

———

(ਕ੍ਰਮ ਨੰ: 57)

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** (ਮਾਨਯੋਗ ਮੈਂਬਰ ਸ੍ਰੀ ਤਿਕਸ਼ਨ ਸੂਦ ਵੱਲੋਂ ਪੜ੍ਹਿਆ ਗਿਆ) : ਸ੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿਅੰਤ ਆਵੱਸ਼ਕ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਅੰਮ੍ਰਿਤਸਰ ਸਰਕਾਰੀ ਮੈਡੀਕਲ ਕਾਲਜ ਦੇ ਅੰਤਰਗਤ ਟੀ. ਬੀ. ਦੇ ਇਲਾਜ ਲਈ ਬਣੇ ਹਸਪਤਾਲ ਵਿੱਚ ਦਵਾਈ ਬਿਲਕੁਲ ਖਤਮ ਹੋ ਚੁੱਕੀ ਹੈ । ਹਸਪਤਾਲ ਵਿਚ ਦਾਖਲ ਰੋਗੀ ਪ੍ਰੇਸ਼ਾਨ ਹਨ । ਗਰੀਬ ਰੋਗੀਆਂ ਦਾ ਬਿਨਾਂ ਦਵਾਈਆਂ ਤੋਂ ਜੀਵਨ ਸੰਕਟ ਵਿਚ ਹੈ ਕਿਉਂਕਿ ਇਸ ਦਵਾਈ ਦਾ ਕੋਰਸ ਪੂਰਾ ਨਾ ਹੋਣ

[ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ]
ਕਾਰਨ ਰੋਗ ਫਿਰ ਤੋਂ ਜ਼ੋਰ ਪਕੜ ਲੈਂਦਾ ਹੈ । ਸਰਕਾਰ ਇਸ ਸਬੰਧ ਵਿਚ ਗੰਭੀਰ ਕਾਰਵਾਈ ਕਰਕੇ ਸਦਨ ਵਿਚ ਬਿਆਨ ਦੇਵੇ ।

ਮਹੱਤਵ : ਇਹ "ਦਵਾਈ ਨਾ ਮਿਲਣ ਦਾ ਪ੍ਰਸ਼ਨ" ਰੋਗੀਆਂ ਵਿਸ਼ੇਸ਼ ਕਰਕੇ ਗਰੀਬ ਰੋਗੀਆਂ ਦੇ ਜੀਵਨ ਨਾਲ ਜੁੜਿਆ ਹੋਇਆ ਹੈ । ਇਸ ਕਰਕੇ ਇਸ ਨੂੰ ਸਵੀਕਾਰ ਕੀਤਾ ਜਾਵੇ ।

**ਵਿੱਤ ਅਤੇ ਯੋਜਨਾ ਮੰਤਰੀ** (ਕੈਪਟਨ ਕੰਵਲਜੀਤ ਸਿੰਘ) : ਸਪੀਕਰ ਸਾਹਿਬ, ਟੀ. ਬੀ. ਦੇ ਮਰੀਜ਼ਾਂ ਦੇ ਇਲਾਜ ਲਈ ਲੋੜੀਂਦੀਆਂ ਦਵਾਈਆਂ ਭਾਰਤ ਸਰਕਾਰ ਵੱਲੋਂ ਕੇਂਦਰੀ ਸਹਾਇਤਾ ਅਧੀਨ ਇੱਕ ਸਕੀਮ ਰਾਹੀਂ ਡਾਇਰੈਕਟਰ, ਸਿਹਤ ਸੇਵਾਵਾਂ ਰਾਹੀਂ ਉਪਲਬਧ ਕਰਵਾਈਆਂ ਜਾਂਦੀਆਂ ਹਨ । ਟੀ. ਬੀ. ਹਸਪਤਾਲ, ਅੰਮ੍ਰਿਤਸਰ ਵਿਖੇ ਪਿਛਲੇ ਦੋ ਸਾਲਾਂ ਤੋਂ ਅਜਿਹੀਆਂ ਦਵਾਈਆਂ ਮੁਹੱਈਆ ਨਹੀਂ ਕਰਵਾਈਆਂ ਜਾ ਰਹੀਆਂ । ਟੀ. ਬੀ. ਦੇ ਇਲਾਜ ਲਈ ਦਵਾਈਆਂ ਆਈ. ਐਨ. ਐਚ. ਅਤੇ ਫਾਇਆਸਿਟੀਜ਼ਿਨ ਹਸਪਤਾਲ ਵਿੱਚ ਉਪਲਬਧ ਹਨ ਅਤੇ ਦੂਜੀਆਂ ਦਵਾਈਆਂ ਉਪਲਬਧ ਕਰਵਾਉਣ ਲਈ ਮਾਮਲਾ ਸਬੰਧਿਤ ਧਿਰਾਂ ਨਾਲ ਚਲਾਇਆ ਜਾ ਰਿਹਾ ਹੈ । ਇਸ ਵਿਭਾਗ ਵੱਲੋਂ ਚਾਲੂ ਵਿੱਤੀ ਸਾਲ 1998-99 ਦੌਰਾਨ ਨਿਮਨਲਿਖਤ ਮੈਟੀਰੀਅਲ ਟੀ. ਬੀ. ਹਸਪਤਾਲ, ਅੰਮ੍ਰਿਤਸਰ ਨੂੰ ਉਪਲਬਧ ਕਰਵਾਇਆ ਗਿਆ ਹੈ :

| | | | |
|---|---|---|---|
| (1) | ਐਕਸਰੇ ਫਿਲਮਜ਼ | .. | 84,000 ਰੁਪਏ |
| (2) | ਹਸਪਤਾਲ ਮੈਟੀਰੀਅਲ | .. | 72,000 ਰੁਪਏ |
| (3) | ਦੂਜੀਆਂ ਦਵਾਈਆਂ | .. | 16,000 ਰੁਪਏ |
| | ਕੁੱਲ | .. | 1,72,000 ਰੁਪਏ |

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮਾਨਯੋਗ ਵਿੱਤ ਮੰਤਰੀ ਜੀ ਨੇ ਕੁਝ ਗੱਲਾਂ ਦੱਸੀਆਂ ਕਿ ਏਨੀਆਂ ਦਵਾਈਆਂ ਮੰਗਾਈਆਂ ਹਨ । ਮੈਂ ਕਹਿਣਾ ਚਾਹਾਂਗਾ ਕਿ ਟੀ. ਬੀ. ਹਸਪਤਾਲ ਵਿੱਚ ਪਹਿਲਾਂ ਹੀ ਗਰੀਬ ਵਿਅਕਤੀ, ਪੇਸ਼ੈਂਟ ਹੁੰਦੇ ਹਨ । ਜਿਹੜੇ ਗੰਦੀਆਂ ਬਸਤੀਆਂ ਵਿੱਚ ਰਹਿਣ, ਉਨ੍ਹਾਂ ਵਿੱਚ ਇਹ ਬਿਮਾਰੀ ਜ਼ਿਆਦਾ ਹੁੰਦੀ ਹੈ । ਉਨ੍ਹਾਂ ਲੋਕਾਂ ਵਿੱਚ ਇਹ ਸਮਰਥਾ ਨਹੀਂ ਹੁੰਦੀ ਕਿ ਉਹ ਦਵਾਈਆਂ ਲੈ ਲੈਣ । ਇਨ੍ਹਾਂ ਨੇ ਮੰਨਿਆ ਹੈ ਕਿ ਫੰਡਜ਼ ਪੂਰੇ ਉਪਲਬਧ ਨਹੀਂ ਹੋ ਸਕੇ । ਮੈਂ ਦੋ ਗੱਲਾਂ ਕਹਿਣਾ ਚਾਹਾਂਗਾ, ਪਹਿਲਾਂ ਤਾਂ ਸਰਕਾਰ ਕੋਈ ਸਰਵੇ ਕਰਵਾਏ, ਕੁਝ ਐਸੀਆਂ ਬਸਤੀਆਂ ਦੀ ਆਈਡੈਂਟੀਫਿਕੇਸ਼ਨ ਕਰਵਾਏ ਜਿੱਥੇ ਟੀ. ਬੀ. ਦੇ ਪੇਸ਼ੈਂਟਾਂ ਦੀ ਪ੍ਰਸੈਂਟੇਜ ਬਹੁਤ ਜ਼ਿਆਦਾ ਹੈ । ਦੂਸਰਾ, ਜਿੰਨੀ ਦੇਰ ਸੈਂਟਰ ਤੋਂ ਫੰਡਜ਼ ਮੁਹੱਈਆ ਨਹੀਂ ਹੁੰਦੇ, ਉਨਾਂ ਚਿਰ ਟਾਈਮ ਗੈਪ ਅਰੇਂਜਮੈਂਟ ਪੰਜਾਬ ਦੀ ਸਰਕਾਰ ਕਰੇ ਤਾਂ ਕਿ ਗਰੀਬ ਵਿਅਕਤੀ ਇੱਕੋ ਵਾਰੀ ਇਲਾਜ

ਕਰਵਾ ਸਕੇ ਕਿਉਂਕਿ ਜੇਕਰ ਇਲਾਜ ਇੱਕ ਵਾਰੀ ਟੁੱਟ ਜਾਵੇ ਤਾਂ ਸਾਰਾ ਫਿਰ ਦੁਬਾਰਾ ਕਰਨਾ ਪੈਂਦਾ ਹੈ ਔਰ ਗਰੀਬ ਨੂੰ ਜਾਨ ਦੀ ਪੈ ਜਾਂਦੀ ਹੈ। ਮੈਂ ਬੇਨਤੀ ਕਰਾਂਗਾ ਕਿ ਸਰਕਾਰ ਇਸ ਬਾਰੇ ਕੋਈ ਐਸ਼ੋਰੈਂਸ ਦੇਵੇ।

**ਵਿੱਤ ਅਤੇ ਯੋਜਨਾ ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੇ ਸਵਾਲ ਤਾਂ ਨਹੀਂ, ਸੁਝਾਅ ਦਿੱਤੇ ਹਨ ਔਰ ਬੜੇ ਵਡਮੁੱਲੇ ਸੁਝਾਅ ਹਨ। ਮੈਂ ਇਨ੍ਹਾਂ ਸੁਝਾਵਾਂ ਦੀ ਕਦਰ ਕਰਦਾ ਹਾਂ ਔਰ ਇਨ੍ਹਾਂ ਤੇ ਗੰਭੀਰਤਾ ਦੇ ਨਾਲ ਵਿਚਾਰ ਕਰਕੇ ਅਸੀਂ ਫੈਸਲਾ ਕਰ ਲਵਾਂਗੇ।

(ਕ੍ਰਮ ਨੰ: 58)

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਧਿਆਨ ਦਿਵਾਊ ਮਤਾ ਪੇਸ਼ ਨਹੀਂ ਹੋਇਆ।)

---

## MOTION UNDER RULE 16

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿਥੇ ਸਮੇਂ ਲਈ ਉਠ ਜਾਵੇਗੀ।

**ਸ੍ਰੀ ਸਪੀਕਰ :** ਪ੍ਰਸਤਾਵ ਪੇਸ਼ ਕੀਤਾ—

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿਥੇ ਸਮੇਂ ਲਈ ਉਠ ਜਾਵੇਗੀ।

**ਸ੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿਥੇ ਸਮੇਂ ਲਈ ਉਠ ਜਾਵੇਗੀ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

---

## PRESENTATION OF REPORTS OF THE COMMITTEES

ਸਭਾਪਤੀ ਲੋਕ ਲੇਖਾ ਕਮੇਟੀ (ਪ੍ਰੋਫੈਸਰ ਜਾਗੀਰ ਸਿੰਘ) : ਸਪੀਕਰ ਸਾਹਿਬ, ਮੈਂ ਸਮਾਜ ਭਲਾਈ ਵਿਭਾਗ ਸਬੰਧੀ ਸਾਲ 1987-88 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 1987-88 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 121ਵੀਂ ਰਿਪੋਰਟ ਪੇਸ਼ ਕਰਦਾ ਹਾਂ।

**ਸਭਾਪਤੀ, ਅਨੁਮਾਨ ਕਮੇਟੀ** (ਸਰਦਾਰ ਹੀਰਾ ਸਿੰਘ ਗਾਬੜੀਆ) : ਮਾਨਯੋਗ ਸਪੀਕਰ ਸਾਹਿਬ, ਮੈਂ ਸਿੰਚਾਈ ਵਿਭਾਗ, ਪੰਜਾਬ ਸਬੰਧੀ ਸਾਲ 1998-99 ਲਈ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ ।

---

## DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 1999-2000

**ਸ਼੍ਰੀ ਸਪੀਕਰ :** ਅੱਜ ਦੇ ਏਜੰਡੇ ਤੇ ਕੁੱਲ 26 ਮੰਗਾਂ ਹਨ ਜਿਨ੍ਹਾਂ ਤੇ ਅੱਜ ਬਹਿਸ ਅਤੇ ਵੋਟਿੰਗ ਹੋਣੀ ਹੈ । ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵਿਤ ਕੀਤੀਆਂ ਗਈਆਂ ਸਮਝੀਆਂ ਜਾਣ ।

(ਆਵਾਜ਼ਾਂ —ਹਾਂ ਜੀ, ਹਾਂ ਜੀ)

ਮੰਗ ਨੰ: 1

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 2,87,80,15,000 ਰੁਪਏ ਅਤੇ ਪੂੰਜੀਗਤ ਲੇਖੇ ਤੇ 22,69,21,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 2

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,16,68,28,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,15,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 3

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 38,18,35,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,14,56,96,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸਹਿਕਾਰਤਾ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 4

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 10,70,50,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਰੱਖਿਆ ਸੇਵਾਵਾਂ ਭਲਾਈ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 6

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 14,86,24,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਚੋਣਾਂ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 7

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 35,07,31,000 ਰੁਪਏ ਤੋਂ ਵਧ ਨਾ ਹੋਵੇ, ਸਾਲ 1999-2000 ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 8

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 21,06,65,38,000 ਰੁਪਏ ਅਤੇ ਪੂੰਜੀਗਤ ਲੇਖੇ ਤੇ 77,50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਵਿੱਤ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 9

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 15,52,24,000 ਰੁਪਏ ਅਤੇ ਪੂੰਜੀਗਤ ਲੇਖੇ ਤੇ 12,11,34,25,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 10

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 79,70, 26,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਆਮ ਪ੍ਰਸ਼ਾਸਨ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 11

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 5,57,88,34,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 13

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 70,57,43,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,05,29,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਉਦਯੋਗਾਂ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

[ਸ੍ਰੀ ਸਪੀਕਰ]

ਮੰਗ ਨੰ: 14

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 12,76,38,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 16

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 13,81,75,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਕਿਰਤ ਅਤੇ ਰੁਜ਼ਗਾਰ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 17

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 71,56,47,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,20,09,02,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 18

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 6,57,55,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 19

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 3,82,19,84,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,88,44,55,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਯੋਜਨਾਬੰਦੀ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 20

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 5,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਪ੍ਰੋਗਰਾਮ ਲਾਗੂ ਕਰਨ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 21

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,71,55,35,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,82,55,47,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਲੋਕ ਕਾਰਜ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 22

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 2,37,59,01,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,40,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 23

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,69,55,57,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 24

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 7,93,96,000 ਰੁਪਏ ਅਤੇ ਪੂੰਜੀਗਤ ਲੇਖੇ ਤੇ 28,81,61,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸਾਇੰਸ, ਤਕਨਾਲੋਜੀ ਅਤੇ ਵਾਤਾਵਰਨ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 25

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,42,68,93,000 ਰੁਪਏ ਅਤੇ ਪੂੰਜੀਗਤ ਲੇਖੇ ਤੇ 11,30,39,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸਮਾਜ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 26

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 5,74,93,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

[ਸ੍ਰੀ ਸਪੀਕਰ]

ਮੰਗ ਨੰ: 27

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,08,23,84,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,62,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿੱਚ ਆਉਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 28

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 42,33,46,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,57,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 30

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 7,87,87,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਚੌਕਸੀ ਦੇ ਸਬੰਧ ਵਿੱਚ ਆਉਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਸ੍ਰੀ ਸਪੀਕਰ : ਮੈਂ ਮਾਨਯੋਗ ਮੈਂਬਰ ਨੂੰ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਮੰਗਾਂ ਤੇ ਉਹ ਬੋਲਣਾ ਚਾਹੁੰਦੇ ਹਨ, ਉਹ ਉਨ੍ਹਾਂ ਮੰਗਾਂ ਦਾ ਨੰਬਰ ਦੱਸ ਦੇਣ ।

ਪੰਜਾਬ ਵਿਧਾਨ ਸਭਾ ਦੀ ਕਾਰਜ ਸੂਚੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 168(4) ਅਧੀਨ ਮੰਗਾਂ ਤੇ ਗਿਲੋਟੀਨ ਸ਼ਾਮ ਨੂੰ 5.00 ਵਜੇ ਲਾਗੂ ਕੀਤੀ ਜਾਵੇਗੀ । ਸ੍ਰੀ ਭਗਵਾਨ ਦਾਸ ਜੀ ਅਰੋੜਾ ।

**ਸ੍ਰੀ ਭਗਵਾਨ ਦਾਸ ਅਰੋੜਾ** (ਸੁਨਾਮ) : ਸਪੀਕਰ ਸਾਹਿਬ, ਮੈਂ ਮੰਗ ਨੰਬਰ 11 ਤੇ ਬੋਲ ਰਿਹਾ ਹਾਂ । ਤੁਹਾਡਾ ਧਿਆਨ ਮੈਂ ਇੱਕ ਬਹੁਤ ਅਹਿਮ ਮਸਲੇ ਵੱਲ ਦਿਵਾ ਰਿਹਾ ਹਾਂ । 24 ਮਾਰਚ ਨੂੰ ਇੱਕ ਬਹੁਤ ਵੱਡੀ ਖਬਰ ਇੰਗਲਿਸ਼ 'ਟ੍ਰਿਬਿਊਨ' ਵਿੱਚ ਲੱਗੀ ਸੀ, "Fate of Dental students hangs in balance". ਮੇਰਾ ਖਿਆਲ ਹੈ, ਜਿਨ੍ਹਾਂ ਨੇ ਵੀ ਪੜ੍ਹਿਆ, ਤਰਥੱਲੀ ਮੱਚ ਗਈ ਇਸ ਖਬਰ ਤੇ । ਸਾਡੇ ਆਪੋਜ਼ੀਸ਼ਨ ਦੇ ਲੀਡਰ ਚੌਧਰੀ ਜਗਜੀਤ ਸਿੰਘ ਵੀ ਬੋਲੇ ਸੀ 21 ਤਰੀਕ ਨੂੰ, ਪਰ ਤੁਸੀਂ ਇਹ ਕਿਹਾ ਸੀ ਕਿ ਤੁਹਾਡਾ ਕੁਐਸਚਨ ਲੱਗਿਆ ਹੈ, ਕੁਐਸਚਨ ਕਰਦੇ ਹੋਏ ਬੋਲ ਲੈਣਾ । ਇਹ ਕੁਐਸਚਨ ਅੱਜ ਪਿੱਛੇ ਸੀ, ਇਸ ਕਰਕੇ ਉਹ ਉਸ ਤੇ ਬੋਲ ਨਹੀਂ ਸਕੇ । ਸਪੀਕਰ ਸਾਹਿਬ, ਸਾਰੀਆਂ ਸਰਕਾਰਾਂ ਐਜੂਕੇਸ਼ਨ ਅਤੇ ਸਿਹਤ ਵਿਭਾਗ ਵੱਲ ਪੂਰਾ ਧਿਆਨ ਦਿੰਦੀਆਂ ਹਨ ਅਤੇ ਧਿਆਨ ਦੇਣਾ ਵੀ ਚਾਹੀਦਾ ਹੈ । ਵਿਦਿਆ ਤੇ ਸਿਹਤ ਵਰਗੀ ਕੋਈ ਚੀਜ਼ ਨਹੀਂ ਹੈ । ਨੇੜਲੇ ਪਲਾਂ, ਜ਼ਿਲ੍ਹਾ ਮਾਨਸਾ ਦੇ ਵਿੱਚ ਇੱਕ ਡੈਂਟਲ ਕਾਲਜ ਪਿਛਲੇ

ਚਾਰ ਸਾਲ ਤੋਂ ਚੱਲ ਰਿਹਾ ਹੈ । ਸ੍ਰੀ ਸੁਰੇਸ਼ ਕੁਮਾਰ, ਆਈ. ਏ. ਐਸ. (ਰਿਟਾਇਰਡ) ਪਿਛਲੇ ਸਾਲ ਆਪਣੇ ਬੱਚੇ ਨੂੰ ਉਥੇ ਦਾਖਲ ਕਰਵਾਉਣ ਗਿਆ ਤਾਂ ਜਦੋਂ ਉਸ ਨੇ ਪੁੱਛਿਆ ਕਿ ਇਹ ਰਿਕੋਗਨਾਈਜ਼ਡ ਹੈ ਜਾਂ ਨਹੀਂ ਤਾਂ ਬਹੁਤ ਹੀ ਸ਼ਰਮਨਾਕ ਗੱਲ ਹੈ ਕਿ ਉਸ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਗਿਆ । ਘੱਟੋ ਘੱਟ 4 ਸਾਲ ਤੋਂ ਉਹ ਕਾਲਜ ਚੱਲ ਰਿਹਾ ਹੈ, ਨਾ ਉਸ ਦੇ ਕੋਲ ਕੋਈ ਰਿਕੋਗਨੀਸ਼ਨ ਹੈ ਅਤੇ ਨਾ ਕੋਈ ਅਪਰੂਵਲ ਹੈ । ਲੋਕਾਂ ਦੇ ਤਕਰੀਬਨ 5 ਸੌ ਬੱਚੇ ਉਥੇ ਦਾਖਲ ਹਨ । ਹਰ ਇੱਕ ਸਾਲ ਉਹ 120 ਤੇ ਕਦੇ 150 ਬੱਚਾ ਦਾਖਲ ਕਰਦਾ ਹੈ ਜਦ ਕਿ ਉਸ ਦੇ ਪਾਸ 60 ਸੀਟਾਂ ਦੀ ਵੀ ਮਨਜ਼ੂਰੀ ਨਹੀਂ ਹੈ । ਮਿਤੀ 9 ਅਕਤੂਬਰ, 1998 ਨੂੰ ਮੈਡੀਕਲ ਸਿੱਖਿਆ ਤੇ ਖੋਜ ਵਿਭਾਗ ਨੇ ਨੋਟਿਸ ਕੱਢਿਆ ਜਿਸ ਦਾ ਲੈਟਰ ਨੰ: 44417 ਹੈ ਕਿ ਤੂੰ ਆਪਣੀ ਕੋਈ ਅਪਰੂਵਲ ਜਾਂ ਰਿਕੋਗਨੀਸ਼ਨ ਦੇ ਕਾਗਜ਼-ਪੱਤਰ ਦਿਖਾ, ਨਹੀਂ ਤਾਂ ਤੇਰਾ ਕਾਲਜ ਬੰਦ ਹੋ ਜਾਵੇਗਾ ਪਰੰਤੂ ਉਸ ਨੇ ਕੋਈ ਜਵਾਬ ਨਹੀਂ ਦਿੱਤਾ । ਫਿਰ ਮਿਤੀ 8 ਜਨਵਰੀ, 1999 ਨੂੰ ਮੈਡੀਕਲ ਸਿੱਖਿਆ ਵਿਭਾਗ ਨੇ ਡੀ. ਜੀ. ਪੀ., ਵਿਜੀਲੈਂਸ ਨੂੰ ਲਿਖਿਆ ਪਰ ਕੋਈ ਕਾਰਵਾਈ ਨਹੀਂ ਹੋਈ । ਮੈਂ ਸਮਝਦਾ ਹਾਂ ਕਿ 500 ਬੱਚਿਆਂ ਦੇ ਕੈਰੀਅਰ ਦਾ ਸਵਾਲ ਹੈ ਅਤੇ ਇਹ ਪੰਜਾਬ ਦੇ ਲੋਕਾਂ ਦੇ ਨਾਲ ਬਹੁਤ ਵੱਡਾ ਧੱਕਾ ਹੈ । ਮੈਂ ਸਮਝਦਾ ਹਾਂ ਕਿ ਸੀ. ਐਮ. ਸਾਹਿਬ ਨੂੰ ਜਾਂ ਸਬੰਧਤ ਮੰਤਰੀ ਜੀ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ ।

ਇਸੇ ਤਰ੍ਹਾਂ ਡਿਮਾਂਡ ਨੰ: 1 (ਖੇਤੀਬਾੜੀ) ਦੇ ਉਤੇ ਵੀ ਕੁਝ ਕਹਿਣਾ ਚਾਹਾਂਗਾ । ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਪਹਿਲਾਂ 10-12 ਸਾਲ ਅੱਤਵਾਦ ਰਿਹਾ । ਪਿੰਡਾਂ ਦੇ ਕਿਸਾਨਾਂ ਨਾਲ ਕੀ ਗੁਜ਼ਰੀ, ਉਹ ਸਾਰਿਆਂ ਨੂੰ ਪਤਾ ਹੀ ਹੈ । ਕੋਈ ਜਿਮੀਂਦਾਰ/ਕਿਸਾਨ ਆਪਣੇ ਜ਼ਮੀਨ ਦੀ ਦੇਖਭਾਲ ਲਈ ਸਵੇਰੇ 10-11 ਵਜੇ ਤੋਂ ਪਹਿਲਾਂ ਖੇਤਾਂ ਵਿੱਚ ਨਹੀਂ ਜਾ ਸਕਦਾ ਸੀ ਅਤੇ ਸ਼ਾਮ ਨੂੰ 4 ਵਜੇ ਤੋਂ ਪਹਿਲਾਂ ਹੀ, ਦਿਨ ਖੜ੍ਹੇ ਰਹਿੰਦੇ ਹੀ ਉਹ ਵਾਪਸ ਘਰ ਆ ਜਾਂਦਾ ਸੀ । ਉਸ ਦੇ ਕੋਲ ਜਿਹੜੀ ਮਾੜੀ ਮੋਟੀ ਫਸਲ ਹੁੰਦੀ ਸੀ; ਉਸ ਦੇ ਨਾਲ ਹੀ ਉਹ ਆਪਣਾ ਪੇਟ ਪਾਲਦਾ ਸੀ । ਹੁਣ ਅੱਤਵਾਦ ਖਤਮ ਹੋ ਚੁੱਕਿਆ ਹੈ ਪਰ ਕਿਸਾਨਾਂ ਦੀ ਹਾਲਤ ਹਾਲੇ ਵੀ ਬਹੁਤ ਮਾੜੀ ਹੈ । ਪਿਛਲੇ ਸਾਲ ਜੀਰੀ ਦਾ ਖਰਾਬਾ ਹੋਇਆ ਜਿਸ ਦੇ ਨਾਲ ਪੰਜਾਬ ਦੇ ਕਿਸਾਨਾਂ ਦਾ ਤਕਰੀਬਨ 850 ਕਰੋੜ ਰੁਪਏ ਦਾ ਨੁਕਸਾਨ ਹੋ ਗਿਆ । ਭਾਰਤ ਸਰਕਾਰ ਨੇ 300 ਕਰੋੜ ਰੁਪਏ ਦਾ ਮੁਆਵਜ਼ਾ ਦੇਣ ਦਾ ਵਾਅਦਾ ਵੀ ਕੀਤਾ ਸੀ ਪਰੰਤੂ ਕੋਈ ਪੈਸਾ ਨਹੀਂ ਮਿਲਿਆ ਜਦ ਕਿ ਇੱਕ ਹੋਰ ਸੂਬੇ ਆਂਧਰਾ ਪ੍ਰਦੇਸ਼ ਦੇ ਵਿੱਚ 300 ਕਰੋੜ ਰੁਪਏ ਦਾ ਨੁਕਸਾਨ ਹੋਇਆ ਸੀ, ਉਨ੍ਹਾਂ ਨੂੰ 250 ਕਰੋੜ ਰੁਪਿਆ ਮਿਲ ਗਿਆ ਹੈ । ਇਸੇ ਤਰ੍ਹਾਂ ਆਲੂਆਂ ਦਾ ਮੀਜਨ ਚੱਲ ਰਿਹਾ ਹੈ । ਇਸ ਬਾਰੇ ਮੈਂ ਸਵਾਲ ਵੀ ਦਿੱਤਾ ਹੋਇਆ ਸੀ ਜਿਸ ਦਾ ਜਵਾਬ ਖੇਤੀਬਾੜੀ ਮੰਤਰੀ ਜੀ ਨੇ ਕੋਈ ਤਸੱਲੀਬਖਸ਼ ਨਹੀਂ ਦਿੱਤਾ । ਆਲੂਆਂ ਦੀ ਫਸਲ ਦੇ ਇੱਕ ਏਕੜ ਨੂੰ ਸਿਰੇ ਚੜ੍ਹਾਉਣ ਲਈ ਤਕਰੀਬਨ 15 ਹਜ਼ਾਰ ਰੁਪਿਆ ਖਰਚ ਆਉਂਦਾ ਹੈ, ਤਕਰੀਬਨ 150 ਬੋਰੀਆਂ ਇੱਕ ਏਕੜ ਦੇ ਵਿੱਚੋਂ ਨਿਕਲਦੀਆਂ ਹਨ ਪਰੰਤੂ ਅੱਜ ਆਲੂਆਂ ਦਾ ਜੋ ਭਾਅ ਹੈ, ਉਹ ਸਿਰਫ 20-30 ਰੁਪਏ ਕੁਇੰਟਲ ਹੈ । ਜਿਸ ਤਰ੍ਹਾਂ

[ਸ੍ਰੀ ਭਗਵਾਨ ਦਾਸ ਅਰੋੜਾ]

ਪਿਛਲੇ ਸਾਲ ਕਿਸਾਨਾਂ ਦੇ ਝੋਨੇ ਉਤੇ ਮਾਰ ਪਈ, ਉਸੇ ਤਰ੍ਹਾਂ ਇਸ ਦਫਾ ਆਲੂਆਂ ਦੀ ਮਾਰ ਪੈ ਗਈ ਹੈ। ਮੈਂ ਸਮਝਦਾ ਹਾਂ ਕਿ ਕਿਸਾਨਾਂ ਦੀ ਹਾਲਤ ਦਿਨ ਪ੍ਰਤੀ ਦਿਨ ਬਹੁਤ ਮਾੜੀ ਹੁੰਦੀ ਜਾ ਰਹੀ ਹੈ। ਨਾ ਹੀ ਪਿੰਡਾਂ ਦੇ ਵਿੱਚ ਕੋਈ ਬਿਜਲੀ ਆਉਂਦੀ ਹੈ, ਉਨ੍ਹਾਂ ਨੂੰ ਇੰਜਣ ਚਲਾਉਣਾ ਪੈਂਦਾ ਹੈ। ਕਿਸਾਨਾਂ ਨੇ 15 ਸਾਲਾਂ ਤੋਂ ਮੋਟਰਾਂ ਦੀ ਸਿਕਿਉਰਿਟੀ ਭਰੀ ਹੋਈ ਹੈ ਹੁਣ ਉਨ੍ਹਾਂ ਤੋਂ 25 ਤੋਂ 50 ਹਜ਼ਾਰ ਰੁਪਏ ਭਰਵਾਏ ਜਾਂਦੇ ਹਨ। ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਕਿਸਾਨਾਂ ਨੂੰ ਬਹੁਤ ਦੁੱਖ ਹੋਵੇਗਾ ਅਤੇ ਉਨ੍ਹਾਂ ਦਾ ਬਹੁਤ ਨੁਕਸਾਨ ਹੋ ਜਾਵੇਗਾ।

ਇਸੇ ਤਰ੍ਹਾਂ ਮੈਂ ਡਿਮਾਂਡ ਨੰ: 23 ਜੋ ਕਿ ਰੂਰਲ ਡਿਵੈਲਪਮੈਂਟ ਦੇ ਨਾਲ ਸਬੰਧਤ ਹੈ, ਤੇ ਵੀ ਬੋਲਣਾ ਚਾਹਾਂਗਾ। ਪਿੱਛੇ ਜਿਹੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ। ਮੇਰੇ ਹਲਕੇ ਦੇ ਵਿੱਚ 4 ਪਿੰਡਾਂ ਦੇ ਵਿੱਚ ਜਿਵੇਂ ਜਖੇਪਾਰ, ਲੀਲੋਵਾਲ ਵਗੈਰਾ ਦੇ ਸਰਪੰਚ ਇਲੈਕਟਿਡ ਡਿਕਲੇਅਰ ਕੀਤੇ ਸਨ ਪਰ ਬਾਅਦ ਵਿੱਚ ਅਨਾਊਂਸ ਹੋਰ ਕਰ ਦਿੱਤੇ ਗਏ। ਸੋ, ਇਸ ਤਰ੍ਹਾਂ ਨਾਲ ਲੋਕਰਾਜੀ ਢਾਂਚੇ ਦੇ ਵਿੱਚ ਪਿੰਡਾਂ ਵਿੱਚ ਧੱਕਾ ਹੋ ਰਿਹਾ ਹੈ। ਜਿਹੜੇ ਕਾਂਗਰਸੀ ਸਰਪੰਚ ਹਨ, ਉਨ੍ਹਾਂ ਨੂੰ ਹਾਲੇ ਤੱਕ ਚਾਰਜ ਨਹੀਂ ਦਿੱਤਾ ਗਿਆ। ਸੋ, ਇਹ ਬਹੁਤ ਹੀ ਲੋਕਤੰਤਰ ਦਾ ਗਲਾ ਘੁੱਟਣ ਵਾਲੀ ਗੱਲ ਹੈ। ਇੰਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

*3.50 ਵਜੇ ਬਾਅਦ ਦੁਪਹਿਰ | (ਇਸ *ਸਮੇਂ ਪੈਨਲ ਆਫ ਚੇਅਰਮੈਨ ਦੇ ਮੈਂਬਰ, ਸਰਦਾਰ ਸੁਜਨ ਸਿੰਘ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਸਰਦਾਰ ਬਲਦੇਵ ਸਿੰਘ ਖਿਆਲਾ** (ਜੋਗਾ) : ਚੇਅਰਮੈਨ ਸਾਹਿਬ, ਜਿਹੜਾ ਫਾਰੇਸਟ ਦਾ ਮਹਿਕਮਾ ਹੈ, ਉਸ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਇਹ ਗਰਾਂਟ ਨੰ: ਇਕ ਤੇ ਹੈ। ਅਸੀਂ ਕਾਫੀ ਸਮੇਂ ਤੋਂ ਭਾਵੇਂ ਕੋਈ ਵੀ ਸਰਕਾਰ ਆਉਂਦੀ ਹੈ, ਦਰਖਤ ਲਾਉਣ ਦਾ ਬੜਾ ਯਤਨ ਕੀਤਾ ਹੈ। ਪਿਛਲੇ ਸਮੇਂ ਦੌਰਾਨ ਸਫੈਦੇ ਦੇ ਦਰਖਤ ਲਗਾਏ ਗਏ। ਚੇਅਰਮੈਨ ਸਾਹਿਬ, ਇਸ ਵਿਚ ਐਸਟੀਮੇਟ ਦਿਖਾਇਆ ਗਿਆ ਹੈ ਕਿ ਇੰਨੇ ਸਾਲਾ ਵਿਚ ਇੰਨੇ ਲੱਖ ਰੁਪਏ ਦਾ ਇਹ ਸਫੈਦਾ ਹੋ ਜਾਵੇਗਾ। ਬੈਂਕਾਂ ਵੱਲੋਂ ਕਰਜ਼ਾ ਵੀ ਬੜੇ ਜ਼ੋਰ-ਸ਼ੋਰ ਨਾਲ ਦਿੱਤਾ ਗਿਆ। ਪੰਜਾਬ ਦੇ ਕਿਸਾਨਾਂ ਨੇ ਉਨ੍ਹਾਂ ਸਫੈਦਿਆਂ ਨੂੰ ਲਗਾਇਆ ਪਰ ਬਾਅਦ ਵਿਚ ਉਨ੍ਹਾਂ ਨੂੰ ਮਾਰਕੀਟ ਦੀ ਪ੍ਰਾਬਲਮ ਆਈ ਤੇ ਉਨ੍ਹਾਂ ਨੂੰ ਕਿਸੇ ਵੀ ਭਾਅ ਤੇ ਕੋਈ ਖਰੀਦਣ ਵਾਸਤੇ ਤਿਆਰ ਨਹੀਂ ਸੀ ਜਿਸ ਕਰਕੇ ਜ਼ਿਮੀਂਦਾਰਾਂ ਨੂੰ ਬਹੁਤ ਵੱਡਾ ਘਾਟਾ ਪਿਆ। ਸਿਰਫ ਸਰਕਾਰਾਂ ਦੀ ਪਾਲਿਸੀ ਦੀ ਵਜ੍ਹਾ ਨਾਲ ਕਿਸਾਨਾਂ ਨੂੰ ਇਹ ਨੁਕਸਾਨ ਹੋਇਆ। ਚੇਅਰਮੈਨ ਸਾਹਿਬ, ਤੁਹਾਨੂੰ ਇਹ ਵੀ ਦੇਖਣਾ ਚਾਹੀਦਾ ਹੈ ਕਿ ਸਾਡੇ ਗਵਾਂਢੀ ਹਰਿਆਣਾ ਸੂਬੇ ਵਿਚ ਸਾਰੀ ਲੱਕੜ ਪੰਜਾਬ ਦੀ ਵਿਕਣ ਵਾਸਤੇ ਜਾਂਦੀ ਹੈ। ਜਿੰਨਾ ਵੀ ਸਫੈਦਾ ਹੈ, ਉਸ ਦਾ ਮੇਰਾ ਖਿਆਲ ਹੈ ਕਿ ਤਿੰਨ ਹਿੱਸੇ ਹਰਿਆਣਾ ਜਾ ਕੇ ਵਿਕਿਆ ਹੈ ਅਤੇ ਸਿਰਫ ਇਕ ਹਿੱਸਾ ਹੀ ਪੰਜਾਬ ਵਿਚ ਵਿਕਿਆ ਹੈ ਕਿਉਂਕਿ ਬਹੁਤ ਸਾਰੀ ਇੰਡਸਟਰੀ ਹਰਿਆਣੇ ਵਿਚ ਲੱਗੀ ਹੋਈ ਹੈ ਜਿਹੜੀ ਲੱਕੜ ਤੋਂ ਅੱਗੇ ਚੀਜ਼ਾਂ ਤਿਆਰ ਕਰਦੀ ਹੈ।

ਚਲੋ, ਉਹ ਤਾਂ ਕਿਸਾਨਾਂ ਨੂੰ ਵੱਡਾ ਘਾਟਾ ਪੈ ਗਿਆ, ਹੁਣ ਫੇਰ ਦਰਖਤ ਲਾਉਣ ਦੀ ਮੁਹਿੰਮ ਚਲੀ ਹੈ। ਭਾਵੇਂ ਸਰਕਾਰ ਨੇ ਕੋਈ ਲੋਕਾਂ ਦੀ ਮਦਦ ਨਹੀਂ ਕੀਤੀ ਪਰ ਬਹੁਤ ਸਾਰੇ ਪਾਪੂਲਰ ਲੋਕਾਂ ਨੇ ਲਗਾ ਲਏ। ਤੁਸੀਂ ਵੇਖੋ ਚੇਅਰਮੈਨ ਸਾਹਿਬ, ਨਰਸਰੀਆਂ ਵਿੱਚ 15 ਰੁਪਏ ਤੱਕ ਬੂਟਾ ਵਿਕਿਆ, 20 ਰੁਪਏ ਤੱਕ ਵਿਕਿਆ ਅਤੇ ਬਹੁਤ ਮਹਿੰਗੇ ਭਾਅ ਤੇ ਜ਼ਿਮੀਂਦਾਰਾਂ ਨੇ ਲੈ ਕੇ ਉਹ ਲਾਇਆ ਕਿਉਂਕਿ ਉਸ ਬਾਰੇ ਐਸਟੀਮੇਟ ਬਹੁਤ ਵੱਡੇ ਦਿਖਾਏ ਜਾ ਰਹੇ ਹਨ ਕਿ ਆਉਣ ਵਾਲੇ ਸਮੇਂ ਵਿਚ 6-7 ਸਾਲਾਂ ਦਾ ਹੋਣ ਤੇ, ਤਿੰਨ ਲੱਖ ਰੁਪਏ ਕਿੱਲੇ ਦਾ ਪਾਪੂਲਰ ਹੋ ਜਾਵੇਗਾ। ਮੇਰੇ ਕਹਿਣ ਦਾ ਭਾਵ ਇਹ ਹੈ, ਚੇਅਰਮੈਨ ਸਾਹਿਬ, ਕਿ ਪਹਿਲਾਂ ਜਿੱਤੇ ਸਫੈਦੇ ਵਿਚ ਕਿਸਾਨ ਮਾਰ ਖਾ ਕੇ ਹਟਿਆ ਹੈ, ਕਿਤੇ ਦੁਬਾਰਾ ਪਾਪੂਲਰ ਦੇ ਰੂਪ ਵਿਚ ਇਹ ਹੋ ਗਿਆ ਤਾਂ ਫੇਰ ਕਿਸਾਨ ਦੀ ਕੂਹੀ ਟੁੱਟ ਜਾਣੀ ਹੈ। ਪਾਪੂਲਰ ਤੋਂ ਚੀਜ਼ਾਂ ਤਿਆਰ ਕਰਨ ਵਾਸਤੇ ਇੰਡਸਟਰੀ ਪੰਜਾਬ ਵਿਚ ਨਹੀਂ ਹੈ ਜਿਹੜੀ ਕਿ ਜਗਾਧਰੀ ਲੱਗੀ ਹੋਈ ਹੈ। ਇਸ ਵਾਸਤੇ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਛੇਤੀ ਤੋਂ ਛੇਤੀ ਜਦੋਂ ਨੂੰ ਫਸਲ ਤਿਆਰ ਹੋਣੀ ਹੈ, ਉਦੋਂ ਨੂੰ ਪੰਜਾਬ ਵਿੱਚ ਉਸ ਦੀ ਇੰਡਸਟਰੀ ਲੱਗੀ ਹੋਵੇ ਤਾਂ ਕਿ ਉਸ ਤੋਂ ਪਲਾਈ ਵਗੈਰਾ ਤਿਆਰ ਕਰਕੇ ਜ਼ਿਮੀਂਦਾਰ ਨੂੰ ਪੂਰਾ ਮੁੱਲ ਮਿਲ ਸਕੇ, ਮਿਹਨਤ ਦਾ ਮੁੱਲ ਮਿਲ ਸਕੇ ਅਤੇ ਲੋਕ ਅੱਗੇ ਵੀ ਦਰਖਤ ਲਾ ਸਕਣ। ਵਾਤਾਵਰਣ ਨੂੰ ਠੀਕ ਕਰਨ ਵਾਸਤੇ ਵੀ ਦਰਖਤਾਂ ਦੀ ਲੋੜ ਹੈ। ਦੂਜੀ ਬੇਨਤੀ ਹੈ ਕਿ ਜਿਹੜੇ ਦਰਖਤ ਪਹਿਲਾਂ ਲੱਗੇ ਹੋਏ ਹਨ, ਉਹ ਆਪਣੇ ਦੇਖਣ ਮੁਤਾਬਿਕ, ਮੇਰੇ ਦੇਖਣ ਮੁਤਾਬਿਕ ਘਟਦੇ ਜਾਂਦੇ ਹਨ। ਹੁਣ ਤਾਂ ਜਦੋਂ ਦੀਆਂ ਦੋ ਫਸਲਾਂ ਪਿੱਛੇ ਮਰ ਗਈਆਂ, ਜੀਰੀ ਦੀ ਫਸਲ, ਨਰਮੇ ਦੀ ਫਸਲ ਖਤਮ ਹੋ ਗਈ ਤਾਂ ਬਹੁਤ ਸਾਰੇ ਲੋਕਾਂ ਨੇ ਦਰਖਤ ਵੱਢਣ ਦਾ ਕੰਮ ਚਲਾ ਰੱਖਿਆ ਹੈ। ਚੇਅਰਮੈਨ ਸਾਹਿਬ, ਟਰੈਕਟਰਾਂ ਤੇ ਆਰੇ ਫਿੱਟ ਕਰਵਾਏ ਹੋਏ ਹਨ, ਆਰੇ ਨਾਲ ਵੱਡੇ ਤੋਂ ਵੱਡੇ ਦਰਖਤ ਨੂੰ ਇਕ ਘੰਟੇ ਵਿਚ ਵੱਢ ਕੇ ਟਰਾਲੀ ਵਿਚ ਪਾ ਦਿੰਦੇ ਹਨ, ਫੇਰ ਉਸ ਦੀ ਬਾਹਰ ਜਾ ਕੇ ਮਾਰਕੀਟਿੰਗ ਕੀਤੀ ਜਾਂਦੀ ਹੈ। ਜੇ ਕਦੇ ਕੋਈ ਪਰਚਾ ਹੋਇਆ ਵੀ ਹੈ, ਫੜਿਆ ਵੀ ਹੈ ਮਹਿਕਮੇ ਵੱਲੋਂ ਤਾਂ ਲੋਕੀਂ ਹਾਈ ਕੋਰਟ ਵਿਚ ਜਾ ਵੜਦੇ ਹਨ ਜਾਂ ਫੇਰ ਸਿਰਕਾਰੀ ਦਖਲ ਅੰਦਾਜ਼ੀ ਨਾਲ ਸਿਆਸੀ ਬੰਦਿਆਂ ਦੀ ਉਹ ਸ਼ਰਨ ਲੈਂਦੇ ਹਨ। ਇਸ ਵਾਸਤੇ ਸਾਡਾ ਕਾਫੀ ਨੁਕਸਾਨ ਹੋ ਰਿਹਾ ਹੈ। ਸਰਮਾਇਆ ਖਤਮ ਹੋ ਰਿਹਾ ਹੈ। ਕੌਮੀ ਜਜ਼ਬਾ ਪੈਦਾ ਹੋਇਆ ਨਹੀਂ ਹੈ ਕਿ ਇਹ ਦੇਸ਼ ਦਾ ਸਰਮਾਇਆ ਹੈ, ਇਸ ਦੀ ਲੁੱਟ ਕਿਉਂ ਕਰ ਰਹੇ ਹਾਂ। ਇਸ ਨੂੰ ਬੰਦ ਕੀਤਾ ਜਾਵੇ। ਇਸੇ ਤਰ੍ਹਾਂ ਸੜਕਾਂ ਤੇ ਦਰਖਤ ਹਨ। ਉਨ੍ਹਾਂ ਦੀ ਹੋ ਸਕਦਾ ਹੈ ਕਿ ਘੱਟ ਕਟਾਈ ਹੋਵੇ ਕਿਉਂਕਿ ਉਥੇ ਆਵਾਜਾਈ ਜ਼ਿਆਦਾ ਹੁੰਦੀ ਹੈ ਪਰ ਨਹਿਰਾਂ ਵਗੈਰਾ ਤੇ, ਡਰੇਨਾਂ ਤੇ ਜੋ ਦਰਖਤ ਲੱਗੇ ਹੋਏ ਹਨ, ਉਨ੍ਹਾਂ ਦੀ ਵੱਡੇ ਪੈਮਾਨੇ ਤੇ ਕਟਾਈ ਹੋ ਰਹੀ ਹੈ। ਮੈਨੂੰ ਲੱਗਦਾ ਹੈ ਕਿ ਨਹਿਰਾਂ ਦੁਆਲੇ 2-3 ਸਾਲਾਂ ਨੂੰ ਇਕ ਵੀ ਦਰਖਤ ਨਹੀਂ ਰਹਿਣਾ। ਉਸ ਦੀ ਰੱਖਿਆ ਕਰਨ ਵਾਸਤੇ ਸਖਤ ਤੋਂ ਸਖਤ ਕਾਨੂੰਨ ਬਣਾਏ ਜਾਣੇ ਚਾਹੀਦੇ ਹਨ। ਚੇਅਰਮੈਨ ਸਾਹਿਬ, ਮੈਨੂੰ ਪਤਾ ਲੱਗਾ ਹੈ ਕਿ ਸਰਕਾਰ ਨੇ ਇਕ ਸਕੀਮ ਬਣਾਈ ਹੈ ਜਿਸ ਦੇ ਰਾਹੀਂ ਨਹਿਰ ਦੇ ਕੰਢੇ ਤੇ ਅਤੇ ਸੜਕ ਦੇ ਕੰਢੇ ਤੇ ਜਿਸ ਜ਼ਿਮੀਂਦਾਰ ਦੀ ਜ਼ਮੀਨ ਲੱਗਦੀ ਹੈ, ਉਥੇ ਜਿੰਨੇ ਵੀ ਦਰਖਤ ਲੱਗੇ ਹਨ, ਉਸ ਦਾ ਅੱਧਾ ਹਿੱਸਾ ਉਸ ਜ਼ਿਮੀਦਾਰ ਨੂੰ ਦਿੱਤਾ ਜਾਵੇਗਾ ਜਿਸ

[ਸਰਦਾਰ ਬਲਦੇਵ ਸਿੰਘ ਖਿਆਲਾ]

ਦੀ ਉਸ ਜ਼ਮੀਨ ਦੀ ਮਾਲਕੀ ਹੋਵੇਗੀ ਇਸ ਸਕੀਮ ਨਾਲ ਜਿਹੜੇ ਦਰਖਤ ਨਹਿਰ ਦੇ ਕੰਢੇ ਤੇ ਅਤੇ ਸੜਕਾਂ ਤੇ ਲੱਗੇ ਹੋਏ ਹਨ, ਉਨ੍ਹਾਂ ਦੀ ਉਹ ਜ਼ਿਮੀਂਦਾਰ ਰਾਖੀ ਕਰੇਗਾ ਕਿਉਂਕਿ ਉਸ ਨੂੰ ਪਤਾ ਹੈ ਕਿ ਇਸ ਦਰਖਤ ਦੇ ਵਿਚੋਂ ਮੈਨੂੰ ਹਿੱਸਾ ਸਰਕਾਰ ਤੋਂ ਮਿਲਣਾ ਹੈ। ਉਹ ਕਿਸੇ ਨੂੰ ਇਨ੍ਹਾਂ ਦਰਖਤਾਂ ਦੀ ਕਟਾਈ ਨਹੀਂ ਕਰਨ ਦੇਵੇਗਾ ਕਿਉਂਕਿ ਉਸ ਨੂੰ ਪਤਾ ਹੈ ਕਿ ਇਸ ਵਿਚ ਮੇਰਾ ਹਿੱਸਾ ਹੈ ਅਤੇ ਇਸ ਦੀ ਰਾਖੀ ਕਰਨਾ ਮੇਰਾ ਫਰਜ਼ ਹੈ। ਉਹ ਇਸ ਦੀ ਦੇਖ ਭਾਲ ਵੀ ਕਰੇਗਾ। ਇਸ ਸਕੀਮ ਦੇ ਲਾਗੂ ਹੋ ਜਾਣ ਦੇ ਨਾਲ ਜਿਹੜੀ ਦਰਖਤਾਂ ਦੇ ਕੱਟਣ ਦੀ ਨਜਾਇਜ਼ ਦਖਲ ਅੰਦਾਜ਼ੀ ਹੁੰਦੀ ਹੈ ਅਤੇ ਮਹਿਕਮੇ ਵਾਲੇ ਆਪ ਕਟਵਾ ਦਿੰਦੇ ਹਨ, ਇਸ ਦੀ ਰੋਕਥਾਮ ਹੋ ਜਾਵੇਗੀ। ਜਿਹੜਾ ਦਰਖਤ ਆਪਣੇ ਆਪ ਗਿਰ ਜਾਂਦਾ ਹੈ ਜਾਂ ਟੁੱਟ ਜਾਂਦਾ ਹੈ, ਉਸ ਦੀ ਵੀ ਦੇਖਭਾਲ ਹੋ ਸਕੇਗੀ ਕਿਉਂਕਿ ਮਹਿਕਮੇ ਵਾਲੇ ਕਈ ਕਈ ਦਿਨ ਉਸ ਦੀ ਮਨਜ਼ੂਰੀ ਨਹੀਂ ਭੇਜਦੇ ਜਿਸ ਕਰਕੇ ਜਿਹੜੀ ਸੜਕ ਉਤੇ ਦਰਖਤ ਦੀ ਲੱਕੜੀ ਪਈ ਹੁੰਦੀ ਹੈ, ਲੋਕ ਉਸ ਨੂੰ ਚੁੱਕ ਕੇ ਲੈ ਜਾਂਦੇ ਹਨ ਅਤੇ ਜਿਹੜਾ ਦਰਖਤ ਸੁੱਕ ਜਾਂਦਾ ਹੈ, ਉਸ ਨੂੰ ਲੋਕ ਨਜਾਇਜ਼ ਕੱਟ ਕੇ ਲੈ ਜਾਂਦੇ ਹਨ ਅਤੇ ਮਹਿਕਮੇ ਨੂੰ ਪਤਾ ਤੱਕ ਨਹੀਂ ਲੱਗਦਾ। ਇਸ ਸਕੀਮ ਦੇ ਨਾਲ ਦਰਖਤਾਂ ਦੀ ਚੋਰੀ ਕਟਾਈ ਬੰਦ ਹੋ ਜਾਵੇਗੀ ਅਤੇ ਕੌਮ ਦੇ ਸਰਮਾਏ ਦਾ ਬਚਾਓ ਵੀ ਹੋ ਜਾਵੇਗਾ। ਇਸ ਸਕੀਮ ਦੇ ਨਾਲ ਜ਼ਿਮੀਂਦਾਰ ਨੂੰ ਬੂਟੇ ਦੇ ਰੱਖ ਰਖਾਓ ਲਈ ਖਰਚਾ ਦਿੱਤਾ ਜਾਵੇ। ਇਸੇ ਤਰ੍ਹਾਂ ਨਾਲ ਅਗਰ ਕਿਸੇ ਦੇ ਇਲਾਕੇ ਵਿਚ ਨਜਾਇਜ਼ ਕਟਾਈ ਕੋਈ ਕਰਦਾ ਹੈ ਤਾਂ ਉਸ ਦੀ ਜ਼ਿੰਮੇਵਾਰੀ ਉਸ ਇਲਾਕੇ ਦੇ ਅਫ਼ਸਰ ਤੇ ਹੋਣੀ ਚਾਹੀਦੀ ਹੈ ਤਾਂ ਕਿ ਉਹ ਤੁਰੰਤ ਕਾਰਵਾਈ ਕਰ ਸਕੇ ਜਿਸ ਵਕਤ ਉਸ ਕੋਲ ਸ਼ਿਕਾਇਤ ਆਵੇ। ਅਫ਼ਸਰਾਂ ਕੋਲ ਸ਼ਿਕਾਇਤ ਆਉਣ ਦੇ ਬਾਵਜੂਦ ਕਈ ਕਈ ਦਿਨ ਕਾਰਵਾਈ ਨਹੀਂ ਹੁੰਦੀ ਅਤੇ ਨਾ ਹੀ ਜਿਹੜੀ ਦਰਖਤ ਦੀ ਲੱਕੜੀ ਸੜਕ ਤੇ ਪਈ ਹੁੰਦੀ ਹੈ, ਉਸ ਦੀ ਕੋਈ ਦੇਖਭਾਲ ਕਰਦਾ ਹੈ। ਉਸ ਦੀ ਦੇਖਭਾਲ ਕਰਨ ਵਾਲਾ ਕੋਈ ਨਾ ਹੋਣ ਕਰਕੇ ਉਸ ਦਰਖਤ ਦੀ ਲੱਕੜੀ ਵੀ ਗਾਇਬ ਹੋ ਜਾਂਦੀ ਹੈ ਅਤੇ ਹੌਲੀ ਹੌਲੀ ਕਰਕੇ ਚੋਰੀ ਕਰਕੇ ਲੋਕ ਲੈ ਜਾਂਦੇ ਹਨ। ਮਹਿਕਮੇ ਵਾਲੇ ਉਸ ਵਕਤ ਮੌਕੇ ਤੇ ਪਹੁੰਚਦੇ ਹਨ ਜਦ ਸਭ ਕੁਝ ਖਾਲੀ ਹੋ ਗਿਆ ਹੁੰਦਾ ਹੈ। ਇਸ ਸਕੀਮ ਨੂੰ ਲਾਗੂ ਕਰਨ ਦੇ ਨਾਲ ਕੌਮ ਦੇ ਸਰਮਾਏ ਨੂੰ ਬਚਾਇਆ ਜਾ ਸਕਦਾ ਹੈ। ਕਈ ਦਰਖਤ ਹਨੇਰੀ ਨਾਲ ਗਿਰ ਜਾਂਦੇ ਹਨ, ਉਨ੍ਹਾਂ ਦੀ ਸੰਭਾਲ ਜਲਦੀ ਕਰਨੀ ਚਾਹੀਦੀ ਹੈ। ਇਸ ਸਕੀਮ ਨੂੰ ਲਾਗੂ ਕਰਨ ਵਿਚ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਸ ਦਾ ਨਿਪਟਾਰਾ 2-3 ਦਿਨਾਂ ਦੇ ਵਿਚ ਹੀ ਜਲਦੀ ਕਰ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਜਿਹੜੀ ਇਸ ਮਹਿਕਮੇ ਵਿਚ ਘਪਲੇਬਾਜ਼ੀ ਕਾਫੀ ਦੇਰ ਤੋਂ ਚਲੀ ਆ ਰਹੀ ਹੈ, ਉਹ ਬੰਦ ਹੋ ਜਾਵੇਗੀ ਅਤੇ ਜਿਹੜਾ ਸਰਕਾਰ ਦਾ ਨੁਕਸਾਨ ਦਰਖਤਾਂ ਦੀ ਚੋਰੀ ਕਰਕੇ ਹੋ ਰਿਹਾ ਹੈ, ਉਹ ਬਚ ਜਾਵੇਗਾ। ਚੋਰੀ ਕਰਨ ਵਾਲਿਆਂ ਦੇ ਖਿਲਾਫ ਤੁਰੰਤ ਕਾਰਵਾਈ ਹੋਣੀ ਚਾਹੀਦੀ ਹੈ। ਇਸ ਸਕੀਮ ਅਧੀਨ ਹਰ ਇਲਾਕੇ ਦੇ ਅਫਸਰ ਦੀ ਆਪਣੇ ਇਲਾਕੇ ਦੀ ਦੇਖਭਾਲ ਦੀ ਜ਼ਿੰਮੇਵਾਰੀ ਫਿਕਸ ਕਰ ਦੇਣੀ ਚਾਹੀਦੀ ਹੈ ਅਤੇ ਅਗਰ ਕੋਈ ਘਪਲੇਬਾਜ਼ੀ ਹੁੰਦੀ ਹੈ ਤਾਂ ਉਸ ਦੇ ਖਿਲਾਫ਼ ਕਾਰਵਾਈ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਕਰਨ ਨਾਲ ਜਿਹੜੀ ਮਹਿਕਮੇ ਦੇ ਅਫਸਰਾਂ ਦੀ ਮਿਲੀਭੁਗਤ ਹੁੰਦੀ ਹੈ, ਉਹ ਬੰਦ

ਹੋ ਜਾਵੇਗੀ ਅਤੇ ਕੌਮ ਦਾ ਸਰਮਾਇਆ ਵੀ ਬਚ ਸਕੇਗਾ। ਇਸ ਸਕੀਮ ਨੂੰ ਜਲਦੀ ਤੋਂ ਜਲਦੀ ਅਮਲ ਵਿਚ ਲਿਆਂਦਾ ਜਾਵੇ। ਇਸ ਤਰ੍ਹਾਂ ਕਰਨ ਨਾਲ ਸਰਕਾਰ ਦੇ ਦਰਖਤ ਵੀ ਬਚ ਜਾਣਗੇ, ਇਲਾਕੇ ਦਾ ਵਾਤਾਵਰਣ ਵੀ ਠੀਕ ਰਹੇਗਾ ਅਤੇ ਸਰਕਾਰ ਨੂੰ ਆਮਦਨੀ ਵੀ ਜ਼ਿਆਦਾ ਹੋਵੇਗੀ। ਜਿਸ ਦੀ ਜ਼ਮੀਨ ਦੇ ਨਾਲ ਇਹ ਦਰਖਤ ਲਗਾਏ ਜਾਣਗੇ, ਉਸ ਜ਼ਿਮੀਂਦਾਰ ਨੂੰ ਵੀ ਫਾਇਦਾ ਹੋਵੇਗਾ। ਉਹ ਉਨ੍ਹਾਂ ਦਰਖਤਾਂ ਦੀ ਦੇਖਭਾਲ ਵੀ ਕਰੇਗਾ ਅਤੇ ਉਨ੍ਹਾਂ ਦੀ ਨਿਗਰਾਨੀ ਵੀ 24 ਘੰਟੇ ਕਰੇਗਾ।

ਸਾਡੇ ਐਗਰੀਕਲਚਰ ਮਹਿਕਮੇ ਵੱਲੋਂ ਕਿਸਾਨਾਂ ਨੂੰ ਮੌਸਮ ਬਾਰੇ ਅਤੇ ਬੀਜ ਬੀਜਣ ਬਾਰੇ ਕੋਈ ਚੱਜ ਦੀ ਜਾਣਕਾਰੀ ਨਹੀਂ ਦਿੱਤੀ ਜਾਂਦੀ ਅਤੇ ਮਹਿਕਮੇ ਵੱਲੋਂ ਟਾਈਮ ਸਿਰ ਚੱਜ ਦੀ ਇਹ ਜਾਣਕਾਰੀ ਨਾ ਦੇਣ ਕਰਕੇ ਕਿਸਾਨ ਬੇਮੌਸਮੀ ਬੀਜ ਬੀਜ ਦਿੰਦਾ ਹੈ ਜਿਸ ਕਰਕੇ ਉਸ ਦੀ ਪੈਦਾਵਾਰ ਘੱਟ ਹੁੰਦੀ ਹੈ। ਸਪਰੇਅ ਟਾਈਮ ਸਿਰ ਨਹੀਂ ਹੁੰਦੀ ਅਤੇ ਨਵੇਂ ਟਾਈਮ ਸਿਰ ਪਾਣੀ ਨਹੀਂ ਦਿੱਤਾ ਜਾਂਦਾ। ਕਿਸ ਵਕਤ ਪਾਣੀ ਦੇਣਾ ਚਾਹੀਦਾ ਹੈ, ਇਸ ਦੀ ਕੋਈ ਜਾਣਕਾਰੀ ਮਹਿਕਮੇ ਵੱਲੋਂ ਨਹੀਂ ਦਿੱਤੀ ਜਾਂਦੀ ਜਿਸ ਕਰਕੇ ਕਿਸਾਨ ਦਾ ਨਰਮਾ ਮਰ ਜਾਂਦਾ ਹੈ। ਕਈ ਵਾਰ ਬੂਟੇ ਦੇ ਟੀਂਡੇ ਨੂੰ ਸੁੰਡੀ ਲੱਗ ਜਾਂਦੀ ਹੈ। ਕਿੱਲੇ ਵਿਚ 10 ਮਣ ਟੀਂਡੇ ਵੀ ਨਹੀਂ ਲੱਗਦੇ ਹਨ। ਸਪਰੇਅ ਬਾਅਦ ਵਿਚ ਹੁੰਦਾ ਹੈ ਅਤੇ ਇਸ ਤਰ੍ਹਾਂ ਨਰਮਾ ਵੀ ਖਰਾਬ ਹੋ ਜਾਂਦਾ ਹੈ। ਤੁਸੀਂ ਪਿਛਲੇ 3 ਸਾਲਾਂ ਦਾ ਤਜਰਬਾ ਵੇਖ ਲਓ ਕਿਸ ਤਰ੍ਹਾਂ ਸੁੰਡੀ ਫਸਲਾਂ ਨੂੰ ਲੱਗ ਜਾਂਦੀ ਹੈ ਅਤੇ ਕਿਸਾਨ ਨੂੰ ਕਿੰਨਾ ਖਰਚਾ ਕਰਕੇ ਨੁਕਸਾਨ ਹੁੰਦਾ ਹੈ। ਜੇਕਰ ਉਸ ਨੂੰ ਮਹਿਕਮੇ ਵੱਲੋਂ ਵਕਤ ਸਿਰ ਜਾਣਕਾਰੀ ਮਿਲ ਜਾਵੇ ਤਾਂ ਕਿਸਾਨ ਦਾ ਨੁਕਸਾਨ ਤੋਂ ਬਚਾਓ ਹੋ ਸਕਦਾ ਹੈ ਅਤੇ ਇਸ ਤਰ੍ਹਾਂ ਨਰਮੇ ਦੇ ਨੁਕਸਾਨ ਤੋਂ ਜ਼ਿਮੀਂਦਾਰ ਨੂੰ ਬਚਾਇਆ ਜਾ ਸਕਦਾ ਹੈ।

ਚੇਅਰਮੈਨ ਸਾਹਿਬ, ਟੀਂਡਾ ਉਥੇ ਇਕ ਵੀ ਨਹੀਂ ਲੱਗਾ, ਫੇਰ ਕਹਿਣ ਕਿ ਇਸ ਤੇ ਫਲਾਣਾ ਕੁਝ ਛਿੜਕ ਦਿਓ। ਇਸ ਵਾਸਤੇ ਮੇਰੀ ਇਹ ਬੇਨਤੀ ਹੈ ਮਨਿਸਟਰ ਸਾਹਿਬ ਨੂੰ ਕਿ ਉਨ੍ਹਾਂ ਨੂੰ ਟਰੇਂਡ ਕਰੋ ਤਾਂ ਕਿ ਸਹੀ ਰਾਏ ਉਹ ਲੋਕਾਂ ਨੂੰ ਦੇ ਸਕਣ ਅਤੇ ਲੋਕਾਂ ਦਾ ਜੋ ਬੜਾ ਭਾਰੀ ਨੁਕਸਾਨ ਹੋ ਰਿਹਾ ਹੈ, ਉਸ ਤੋਂ ਲੋਕਾਂ ਨੂੰ ਬਚਾਇਆ ਜਾ ਸਕੇ। ਇਹ ਮੇਰਾ ਸੁਝਾਓ ਹੈ। ਮੈਂ ਇੰਨਾ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਚੇਅਰਮੈਨ ਸਾਹਿਬ, ਧੰਨਵਾਦ। ਮੈਂ ਮੁੱਖ ਤੌਰ ਉੱਤੇ ਬਜਟ ਪਰਪੋਜ਼ਲ ਵਿਚ ਆਪਣੀ ਗੱਲ ਕਹਿ ਦਿੱਤੀ ਸੀ ਜੋ ਮੈਂ ਕਹਿਣਾ ਚਾਹੁੰਦਾ ਸੀ। ਸਿਰਫ 2-3 ਅਹਿਮ ਨੁਕਤਿਆਂ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ਕਿਉਂਕਿ ਪਹਿਲਾਂ ਸਮਾਂ ਘੱਟ ਹੋਣ ਕਰਕੇ ਉਹ ਰਹਿ ਗਏ ਸਨ ਅਤੇ ਹੁਣ ਮੈਂ ਬਹੁਤ ਹੀ ਸੰਖੇਪ ਸ਼ਬਦਾਂ ਵਿੱਚ ਤੁਹਾਡੇ ਰਾਹੀਂ ਉਹ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹਾਂਗਾ। ਇਹ ਆਮ ਪ੍ਰਸ਼ਾਸਨ ਮਹਿਕਮਾ ਹੈ ਜਿਸ ਨੂੰ ਕਿ ਮਾਨਯੋਗ ਚੀਫ ਸੈਕਟਰੀ ਸਾਹਿਬ ਦੇਖਦੇ ਹਨ। ਚੇਅਰਮੈਨ ਸਾਹਿਬ, ਤੁਸੀਂ ਵੀ ਸਾਡੇ ਵਿਚ ਸ਼ਾਮਿਲ ਹੋ। ਅਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ, ਵਿਧਾਇਕ ਹਾਂ। ਸਾਡੀ ਲੋਕਾਂ ਦੇ ਪ੍ਰਤੀ ਜਵਾਬਦੇਹੀ ਹੈ ਅਤੇ ਇਲਾਕੇ ਦੇ ਲੋਕਾਂ ਨੇ ਸਾਡੇ ਤੋਂ ਬਹੁਤ ਸਾਰੀਆਂ ਆਸ਼ਾਵਾਂ ਰੱਖੀਆਂ ਹੁੰਦੀਆਂ ਹਨ ਕਿ ਅਸੀਂ ਉਨ੍ਹਾਂ ਦੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਡਿਵੈਲਪਮੈਂਟ ਦੇ ਕੰਮਾਂ ਵਿਚ ਅਤੇ ਕਾਮਨ ਪਰਾਬਲਮਜ਼ ਲਈ ਬਹੁਤ ਸਾਰਾ ਸਹਿਯੋਗ ਦੇ ਕੇ ਉਨ੍ਹਾਂ ਨੂੰ ਸਾਲਵ ਕਰਨ ਦਾ, ਹੱਲ ਕਰਨ ਦਾ ਯਤਨ ਕਰੀਏ । ਜਿਸ ਵੇਲੇ ਕੋਈ ਵੀ ਮਾਮਲਾ ਪਬਲਿਕ ਹਿੱਤ ਦਾ ਸਾਡੇ ਨੋਟਿਸ ਵਿੱਚ ਆਉਂਦਾ ਹੈ, ਉਸ ਸਮੇਂ ਸਾਡੇ ਕੋਲ ਦੋ ਪਲੇਟਫਾਰਮ ਹਨ । ਸਭ ਤੋਂ ਵੱਡਾ ਪਲੇਟਫਾਰਮ ਤਾਂ ਇਹ ਪਵਿੱਤਰ ਸਦਨ ਹੈ ਪਰ ਹਰ ਸਮੇਂ ਤਾਂ ਸੈਸ਼ਨ ਵੀ ਨਹੀਂ ਰਹਿੰਦਾ । ਬਜਟ ਸੈਸ਼ਨ ਜ਼ਿਆਦਾ ਹੋ ਜਾਂਦਾ ਹੈ ਪਰ ਉਸ ਤੋਂ ਬਾਅਦ ਬਾਕੀ ਸਮੇਂ ਵਿਚ ਮੁਸ਼ਕਲ ਹੋ ਜਾਂਦੀ ਹੈ । ਸੋ, ਦੂਜਾ ਪਲੇਟਫਾਰਮ ਮੰਤਰੀ ਹਨ । ਜੋ ਸਾਡੇ ਨੋਟਿਸ ਵਿਚ ਕੋਈ ਮਾਮਲਾ ਆ ਗਿਆ ਪਬਲਿਕ ਹਿੱਤ ਦਾ ਲੋਕ ਹਿਤ ਦਾ ਤਾਂ ਉਹ ਅਸੀਂ ਸਬੰਧਿਤ ਮਨਿਸਟਰ ਸਾਹਿਬ ਦੇ ਨੋਟਿਸ ਵਿੱਚ ਲਿਖਤੀ ਜਾਂ ਜ਼ੁਬਾਨੀ ਲਿਆਈਏ । ਇਸ ਤੋਂ ਬਾਅਦ ਜੋ ਅਸਲ ਸਰਕਾਰ ਹੈ, ਹੈਡ ਆਫ ਦੀ ਡਿਪਾਰਟਮੈਂਟ ਸਕੱਤਰ ਸਾਹਿਬ ਹਨ, ਉਹ ਆ ਜਾਂਦੇ ਹਨ । ਮੈਂ ਇਹ ਨੁਕਤਾ ਤੁਹਾਡੇ ਨੋਟਿਸ ਵਿਚ ਲਿਆ ਰਿਹਾ ਹਾਂ । ਦੇਖਣ ਨੂੰ ਭਾਵੇਂ ਇਹ ਬਹੁਤ ਛੋਟੀ ਜਿਹੀ ਗੱਲ ਲਗਦੀ ਹੈ ਪਰ ਮੇਰੀ ਸਮਝ ਵਿਚ ਇਹ ਸਭ ਤੋਂ ਵੱਡਾ ਨੁਕਤਾ ਹੈ । ਜਦੋਂ ਕੋਈ ਮਾਮਲਾ ਮੇਰੇ ਨੋਟਿਸ ਵਿਚ ਆ ਗਿਆ ਤਾਂ ਮੈਂ ਲਿਖਤੀ ਰੂਪ ਵਿਚ ਡੀ. ਓ. ਦੀ ਸ਼ਕਲ ਵਿਚ ਜਾਂ ਨੋਟ ਲਿਖ ਕੇ ਮਾਨਯੋਗ ਮੰਤਰੀ ਜੀ ਨੂੰ ਦੇ ਦਿੱਤਾ । ਜੇ ਮੈਨੂੰ ਉਸ ਦਾ ਉਤਰ ਹੀ ਨਹੀਂ ਆਉਂਦਾ ਤਾਂ ਮੈਨੂੰ ਕੀ ਪਤਾ ਕਿ ਉਸ ਕੇਸ ਦੀ ਸਥਿਤੀ ਕਿਸ ਸਟੇਜ ਤੇ ਹੈ । ਕੀ ਸਮੱਸਿਆ ਹੱਲ ਹੋ ਗਈ ਹੈ ਜਾਂ ਉਸ ਦੇ ਵਿਚ ਕੋਈ ਕਿੰਤੂ ਪ੍ਰੰਤੂ ਖੜ੍ਹਾ ਹੋ ਗਿਆ ਹੈ ? ਸੋ, ਮੇਰੇ ਕਹਿਣ ਦਾ ਭਾਵ ਹੈ ਕਿ ਐਫ. ਐਮ. ਸਾਹਿਬ ਇਸ ਗੱਲ ਦੀ ਗਰੰਟੀ ਕਰਨ । ਮੈਂ ਸਾਰੇ ਮੰਤਰੀ ਸਾਹਿਬਾਨ ਬਾਰੇ ਨਹੀਂ ਕਹਿੰਦਾ, ਕਾਫੀ ਮੰਤਰੀ ਹਨ ਜਿਹੜੇ ਸਾਡੇ ਨੋਟਿਸਾਂ ਦਾ ਉਤਰ ਦਿੰਦੇ ਹਨ । ਜਿਹੜੇ ਨਹੀਂ ਦਿੰਦੇ, ਉਨ੍ਹਾਂ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਸੀ. ਐਮ. ਸਾਹਿਬ ਦੇ ਦਫਤਰ ਵਿਚ ਬਹੁਤ ਰੁਝੇਵੇਂ ਹਨ, ਫਿਰ ਵੀ ਕੋਈ ਵੀ ਚਿੱਠੀ ਤੁਸੀਂ ਚਾਹੇ ਸਧਾਰਨ ਨੋਟ ਲਾ ਕੇ ਭੇਜ ਦਿਓ, ਹਰ ਇਕ ਦਾ ਸਾਨੂੰ ਜਵਾਬ ਮਿਲਦਾ ਹੈ ਪਰ ਕਈ ਮੰਤਰੀ ਐਸੇ ਹਨ ਜਿਨ੍ਹਾਂ ਵੱਲੋਂ ਸਾਡੇ ਪੱਤਰਾਂ ਦਾ ਉਤਰ ਨਹੀਂ ਮਿਲਦਾ । ਸੋ, ਇਸ ਗੱਲ ਦੀ ਗਰੰਟੀ ਜ਼ਰੂਰ ਕਰਨੀ ਚਾਹੀਦੀ ਹੈ । ਜਿਹੜੇ ਸਾਡੇ ਸਕੱਤਰ ਸਾਹਿਬ ਹਨ, ਸ਼ਾਇਦ 2-3 ਸਕੱਤਰਾਂ ਤੋਂ ਇਲਾਵਾ ਕੋਈ ਵੀ ਸਕੱਤਰ ਅਜਿਹੀ ਸਥਿਤੀ ਵਿਚ ਨਹੀਂ ਹੈ ਜਿਹੜਾ ਕਿ ਐਮ. ਐਲ. ਏ. ਦੀ ਚਿੱਠੀ ਜੋ ਲਿਖੀ ਗਈ ਹੈ, ਉਸ ਦਾ ਜਵਾਬ ਦੇਣਾ ਚਾਹੁੰਦਾ ਹੋਵੇ । ਉਹ ਤਾਂ ਇਸ ਨੂੰ ਆਪਣੇ ਸਟੇਟਸ ਤੋਂ ਛੋਟੀ ਗੱਲ ਸਮਝਦੇ ਹਨ । ਚੇਅਰਮੈਨ ਸਾਹਿਬ, ਮੈਨੂੰ 7 ਸਾਲਾਂ ਦਾ ਤਜਰਬਾ ਹੈ, ਜੇ ਕਿਸੇ ਸਕੱਤਰ ਨੇ ਜਵਾਬ ਦੇਣਾ ਵੀ ਹੈ ਤਾਂ ਉਹ ਆਪਣੇ ਵੱਲੋਂ ਜਵਾਬ ਨਹੀਂ ਦਿੰਦਾ । ਵੈਸੇ ਤਾਂ ਵਿਧਾਇਕ ਦੇ ਡੀ. ਓ. ਦਾ ਜਵਾਬ ਜਾਂ ਕਿਸੇ ਚਿੱਠੀ ਦੀ ਐਕਨੌਲਜਮੈਂਟ ਸਕੱਤਰ ਸਾਹਿਬ ਵੱਲੋਂ ਆਉਣੀ ਚਾਹੀਦੀ ਹੈ ਕਿਉਂਕਿ ਪੱਤਰ ਲਿਖਿਆ ਸਕੱਤਰ ਨੂੰ ਜਾਂਦਾ ਹੈ ਪਰ ਉਤਰ ਉਸ ਦੇ ਸੁਪਰਡੈਂਟ ਵੱਲੋਂ ਭੇਜਿਆ ਜਾਂਦਾ ਹੈ । ਮੈਂ ਸਮਝਦਾ ਹਾਂ ਕਿ ਇਹ ਪਰੋਟੋਕਲ ਦੇ ਮੁਤਾਬਿਕ ਬੜੀ ਜ਼ਿਆਦਤੀ ਹੈ । ਇਸ ਗੱਲ ਦੀ ਗਾਰੰਟੀ ਸਰਕਾਰ ਨੂੰ ਜ਼ਰੂਰ ਕਰਨੀ ਚਾਹੀਦੀ ਹੈ ਕਿ ਸਾਰੇ ਵਿਭਾਗਾਂ ਦੇ ਸਕੱਤਰ ਅਤੇ ਮੰਤਰੀ ਸਾਹਿਬਾਨ ਦੇ ਧਿਆਨ ਵਿਚ ਜਦੋਂ ਵੀ ਕੋਈ ਮਾਮਲਾ ਆਏ ਲਿਖਤੀ ਰੂਪ ਵਿਚ ਜਾਂ ਪੱਤਰ ਦੇ ਰੂਪ ਵਿਚ ਤਾਂ ਉਸ ਦਾ ਬਕਾਇਦਾ ਉਤਰ ਸਾਨੂੰ ਲਿਖਤੀ ਰੂਪ ਵਿਚ ਆਵੇ ।

ਦੂਸਰੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਪਾਰਲੀਮੈਂਟਰੀ ਅਫੇਅਰਜ਼ ਮੰਤਰੀ ਸਾਹਿਬ ਬੈਠੇ ਹਨ, ਉਹ ਜੋ ਸਾਡੇ ਕੋਲ ਇਕ ਪਲੇਟਫਾਰਮ ਹੋਵੇਗਾ ਜੋ ਪਿਛਲੇ ਦੋ ਸਾਲਾਂ ਤੋਂ ਲਟਕਿਆ ਪਿਆ ਹੈ। ਪਿੱਛੇ ਸਾਰੀਆਂ ਪਾਰਟੀਆਂ ਦੀ ਮੀਟਿੰਗ ਸੀ. ਐਮ. ਸਾਹਿਬ ਵੱਲੋਂ ਸੱਦੀ ਗਈ ਸੀ। ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਸੀ ਕਿ ਅਪਰੈਲ ਦੇ ਪਹਿਲੇ ਹਫਤੇ ਤੱਕ ਕਨਸਲਟੇਟਿਵ ਕਮੇਟੀਆਂ ਜਿਹੜੀਆਂ ਵੱਖ ਵੱਖ ਡਿਪਾਰਟਮੈਂਟਾਂ ਨਾਲ ਤਅੱਲੁਕ ਰੱਖਦੀਆਂ ਹਨ, ਬਣਾ ਦਿਆਂਗੇ ਅਤੇ ਉਸ ਬਾਰੇ ਨੋਟੀਫਿਕੇਸ਼ਨ ਵੀ ਜਾਰੀ ਕਰ ਦਿਆਂਗੇ। ਉਹ ਵੀ ਸਾਡੇ ਕੋਲ ਇਕ ਪਲੇਟਫਾਰਮ ਬਣ ਜਾਵੇਗਾ ਕਿਉਂਕਿ ਜਿਸ ਵਿਭਾਗ ਨਾਲ ਮਾਮਲਾ ਤਅੱਲੁਕ ਰੱਖਦਾ ਹੈ, ਉਸ ਵਿਭਾਗ ਦੀ ਸਲਾਹਕਾਰ ਕਮੇਟੀ ਨੂੰ ਏਜੰਡਾ ਭੇਜ ਦਿੱਤਾ ਜਾਵੇਗਾ ਅਤੇ ਉਹ ਏਜੰਡੇ ਦੀ ਇਕ ਆਈਟਮ ਬਣ ਜਾਵੇਗੀ। ਇਹ ਮਾਮਲਾ ਡਿਸਕਸ ਹੋ ਕੇ ਉਸ ਦਾ ਨਤੀਜਾ ਨਿਕਲ ਸਕੇ, ਉਸ ਬਾਰੇ ਵੀ ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿਉਂਕਿ ਇਸ ਤੇ ਸਾਰਿਆਂ ਦਾ ਸਰਬ-ਪਾਰਟੀ ਮੀਟਿੰਗ ਵਿਚ ਫੈਸਲਾ ਹੋਇਆ ਹੈ, ਚਲੋ ਇਸ ਤਰ੍ਹਾਂ ਦੀ ਕੋਈ ਲਕੀਰ ਨਹੀਂ ਬਣਾਉਣੀ। ਪਹਿਲੇ ਹਫਤੇ ਨਹੀਂ, ਤੀਸਰੇ ਹਫਤੇ ਰੱਖ ਲਓ। ਉਦੋਂ ਤੁਸੀਂ ਤ੍ਰੈਸ਼ਤਾਬਦੀ ਸਮਾਰੋਹਾਂ ਵਿਚ ਰੁਝ ਹੋਣਾ ਹੈ। ਮੇਰਾ ਕਹਿਣਾ ਹੈ ਕਿ ਅਪ੍ਰੈਲ ਦੇ ਵਿੱਚ ਵਿੱਚ ਸਲਾਹਕਾਰ ਕਮੇਟੀਆਂ ਦਾ ਗਠਨ ਹੋ ਜਾਣਾ ਚਾਹੀਦਾ ਹੈ।

ਮੇਰੀ, ਚੇਅਰਮੈਨ ਸਾਹਿਬ, ਤੀਸਰੀ ਬੇਨਤੀ ਇਕ ਅਹਿਮ ਸਵਾਲ ਹੈ। ਤੁਹਾਡਾ ਇਲਾਕਾ ਵੀ ਅਤੇ ਮੇਰਾ ਇਲਾਕਾ ਵੀ ਉਸੇ ਤਰ੍ਹਾਂ ਦਾ ਹੈ ਕਿ ਉਥੇ ਗਰਾਊਂਡ ਵਾਟਰ ਇੰਨਾ ਮਾੜਾ ਹੈ ਕਿ ਕਿਸੇ ਵੀ ਕੀਮਤ ਤੇ ਮਨੁੱਖੀ ਸਿਹਤ ਵਾਸਤੇ ਉਸ ਨੂੰ ਅਸੀਂ ਪੀ ਨਹੀਂ ਸਕਦੇ। ਮੈਂ ਧਰਤੀ ਦੇ ਹੇਠਲੇ ਪਾਣੀ ਦੀ ਗੱਲ ਕਰਦਾ ਹਾਂ ਜਿਸਦਾ ਬਦਲ ਇਹ ਬੜੀ ਦੇਰ ਪਹਿਲਾਂ ਕੀਤਾ ਗਿਆ ਸੀ ਕਿ ਜਿਹੜਾ ਕੈਨਾਲ ਵਾਟਰ ਹੈ, ਉਸ ਨੂੰ ਫਿਲਟਰੇਸ਼ਨ ਰਾਹੀਂ ਸਾਫ ਕਰਕੇ, ਥਰੂ ਵਾਟਰ ਵਰਕਸ ਦੇ ਦਿੱਤਾ ਜਾਵੇ ਪਰ ਉਹ ਸਕੀਮਾਂ ਅੱਜ ਬਹੁਤ ਪੁਰਾਣੀਆਂ ਹੋ ਚੁੱਕੀਆਂ ਹਨ। ਉਹ 20-20, 25-25 ਅਤੇ 30-30 ਸਾਲ ਪੁਰਾਣੀਆਂ ਹੋ ਚੁੱਕੀਆਂ ਹਨ। ਜਿਸ ਵੇਲੇ ਇਹ ਵਾਟਰ ਵਰਕਸ ਲਾਏ ਗਏ ਸੀ, ਉਸ ਵੇਲੇ ਲੋਕਾਂ ਨੂੰ ਇਨ੍ਹਾਂ ਬਾਰੇ ਕੁਝ ਜਿਆਦਾ ਨਹੀਂ ਸੀ ਪਤਾ ਅਤੇ ਉਹ ਇਹ ਪਾਣੀ ਪੀਣਾ ਹੀ ਨਹੀਂ ਸਨ ਚਾਹੁੰਦੇ। ਪੁਰਾਣੇ ਬਜ਼ੁਰਗ ਤਾਂ ਇਸ ਪਾਣੀ ਨੂੰ ਪਸੰਦ ਹੀ ਨਹੀਂ ਕਰਦੇ ਸੀ ਅਤੇ ਉਸ ਵਕਤ ਇਨ੍ਹਾਂ ਦੀ ਕਪੈਸਿਟੀ 8-10 ਸਟੈਂਡ ਪੋਸਟਾਂ ਤੱਕ ਹੀ ਸੀਮਤ ਕਰ ਦਿੱਤੀ ਗਈ ਸੀ। ਅੱਜ ਵੀ ਉਨ੍ਹਾਂ ਦੀ ਕਪੈਸਿਟੀ ਉਨੀ ਹੀ ਹੈ ਜਦ ਕਿ ਇਕ-ਇਕ ਪਿੰਡ ਵਿਚ ਇਨ੍ਹਾਂ ਤੇ ਪ੍ਰੈਸ਼ਰ ਇੰਨਾ ਹੈ ਕਿ 100-150-200 ਟੂਟੀਆਂ ਲੱਗੀਆਂ ਹੋਣੀਆਂ ਚਾਹੀਦੀਆਂ ਹਨ। ਹੁਣ ਹਰ ਘਰ ਪਾਣੀ ਦਾ ਕਨੈਕਸ਼ਨ ਚਾਹੁੰਦਾ ਹੈ ਅਤੇ ਮਿਲਣਾ ਵੀ ਚਾਹੀਦਾ ਹੈ। ਅਗਰ ਸ਼ਹਿਰ ਵਿਚ ਮਿਲ ਸਕਦਾ ਹੈ ਤਾਂ ਪਿੰਡ ਵਿਚ ਕਿਉਂ ਨਹੀਂ? ਘਰ ਘਰ ਪਾਣੀ ਦਾ ਕਨੈਕਸ਼ਨ ਮਿਲਣਾ ਚਾਹੀਦਾ ਹੈ ਪਰ ਵਾਟਰ ਵਰਕਸ ਦੀ ਕਪੈਸਿਟੀ ਬੜੀ ਪੁਰਾਣੀ ਹੈ। ਪਿੱਛੇ ਇਸ ਲਈ ਸਕੀਮ ਵੀ ਬਣਾਈ ਗਈ ਸੀ 817 ਕਰੋੜ ਰੁਪਏ ਦੀ ਅਤੇ ਵਰਲਡ ਬੈਂਕ ਨਾਲ ਟਾਈ-ਅੱਪ ਵੀ ਹੋ ਗਿਆ ਸੀ ਅਤੇ ਜਦੋਂ ਆਖਰੀ ਸਟੇਜ ਸੀ ਇੰਪਲੀਮੈਂਟ ਹੋਣ ਦੀ ਤਾਂ ਪਤਾ ਨਹੀਂ ਕਿਉਂ, ਵਰਲਡ ਬੈਂਕ ਪਿੱਛੇ ਹਟ ਗਿਆ, ਮੈਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਇਸ ਦੇ ਵਿੱਚ ਨਹੀਂ ਜਾਣਾ ਚਾਹੁੰਦਾ । ਮੇਰੀ ਬੇਨਤੀ ਹੈ ਕਿ ਸਰਕਾਰ ਵੱਲੋਂ ਸਾਰਿਆਂ ਤੋਂ ਫਸਟ ਪ੍ਰਾਇਰਟੀ ਤੇ ਸਾਫ਼ ਸੁਥਰਾ ਪੀਣ ਵਾਲਾ ਪਾਣੀ ਦੇਣ ਦੀ ਗਰੰਟੀ ਹੋਣੀ ਚਾਹੀਦੀ ਹੈ । ਖਜਾਨਾ ਮੰਤਰੀ ਜੀ ਬੈਠੇ ਹਨ, ਜਿਧਰੋਂ ਮਰਜ਼ੀ ਕੱਟ ਲਾ ਦੇਣ ਪਰ ਪੀਣ ਵਾਲਾ ਪਾਣੀ ਜਿਹੜਾ ਮਨੁੱਖੀ ਸਿਹਤ ਵਾਸਤੇ ਅਤਿ ਜ਼ਰੂਰੀ ਹੈ, ਇਸ ਤੇ ਕੱਟ ਨਹੀਂ ਲੱਗਣੀ ਚਾਹੀਦੀ । ਇਸ ਕੰਮ ਨੂੰ ਜਿਧਰੋਂ ਮਰਜ਼ੀ ਕਰੋ, ਇਸ ਦੀ ਕਪੈਸਿਟੀ ਵਧਾਉਣ ਲਈ ਪੈਸਾ ਹਰ ਹਾਲਿਤ ਲਾਓ । ਪੁਰਾਣੀਆਂ ਮੋਟਰਾਂ ਅਤੇ ਪਾਈਪਾਂ ਨੂੰ ਬਦਲ ਕੇ ਨਵੀਂ ਮਸ਼ੀਨਰੀ ਲਾ ਦਿਉ । ਨਵੀਆਂ ਟੈਕਨੀਕ ਦੀਆਂ ਮੋਟਰਾਂ ਆ ਗਈਆਂ ਹਨ ਜਿਹੜੀਆਂ 2 ਘੰਟੇ ਵਿਚ ਟੈਂਕੀ ਭਰ ਸਕਦੀਆਂ ਹਨ, ਇਸ ਨਾਲ ਅਸੀਂ ਸਾਡੀ ਆਪਣਾ ਪਰਪਜ਼ ਹੱਲ ਕਰ ਸਕਦੇ ਹਾਂ ।

| | |
|---|---|
| *4.07 ਵਜੇ ਬਾਅਦ ਦੁਪਹਿਰ | (ਇਸ *ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।) |

ਡਿਪਟੀ ਸਪੀਕਰ ਸਾਹਿਬ, ਮੇਰੇ ਡਿਸਟ੍ਰਿਕਟ ਵਿਚ 73 ਸਕੀਮਾਂ ਹਨ । ਐਫ. ਐਮ. ਸਾਹਿਬ ਤੁਸੀਂ ਵੀ ਸੁਣ ਕੇ ਹੈਰਾਨ ਹੋਵੋਗੇ ਕਿ ਉਨ੍ਹਾਂ ਵਿਚੋਂ 20 ਸਕੀਮਾਂ ਦਾ ਫਿਲਟਰੇਸ਼ਨ ਸਿਸਟਮ 100% ਕੋਲੈਪਸ ਹੋ ਗਿਆ ਹੈ । ਅਸੀਂ ਜਿਹੜਾ ਰਾਅ-ਵਾਟਰ ਲੈ ਰਹੇ ਹਾਂ, ਉਹ ਉਸੇ ਤਰ੍ਹਾਂ ਹੀ ਲੋਕਾਂ ਨੂੰ ਦੇ ਰਹੇ ਹਾਂ । ਇਸ ਤੋਂ ਵੀ ਜਿਆਦਾ ਹਾਨੀਕਾਰਕ ਗੱਲ ਇਹ ਹੈ ਕਿ ਕਿਹਾ ਜਾਂਦਾ ਹੈ ਕਿ ਇਸ ਦੀ ਆਗੂਮੈਂਨਟੇਸ਼ਨ ਵਾਸਤੇ ਪੈਸਾ ਨਹੀਂ । 20% ਸਕੀਮਾਂ ਤਾਂ ਬਿਲਕੁਲ ਕੋਲੈਪਸ ਕਰ ਦਿੱਤੀਆਂ ਗਈਆਂ ਹਨ ਅਤੇ ਬਾਕੀ ਦੀਆਂ ਵਿਚੋਂ 30-40% ਸਕੀਮਾਂ ਦਾ ਫਿਲਟਰੇਸ਼ਨ ਸਿਸਟਮ ਡੈਮੇਜ ਹੋ ਚੁੱਕਾ ਹੈ । ਇਸ ਕੰਮ ਨੂੰ ਪਹਿਲ ਜ਼ਰੂਰ ਦਿਉ ।

ਡਿਪਟੀ ਸਪੀਕਰ ਸਾਹਿਬ, ਤੀਸਰਾ ਨੁਕਤਾ ਇਕ ਮੇਨ ਹੈ, ਐਗਰੀਕਲਚਰ ਵਾਸਤੇ ਅਤੇ ਇਸ ਤੇ ਬੜੀ ਬਹਿਸ ਹੋ ਚੁੱਕੀ ਹੈ । ਇਥੇ ਉਸ ਨੂੰ ਦੁਹਰਾਉਣਾ ਜ਼ਰੂਰੀ ਨਹੀਂ, ਉਹ ਗੱਲਾਂ ਆਪਣੀ ਥਾਂ ਤੇ ਹਨ । ਇਥੇ ਖਿਆਲਾ ਸਾਹਿਬ ਨੇ ਇਕ ਗੱਲ ਕੀਤੀ ਕਿ ਪਿਛਲੇ 8-10 ਸਾਲ ਤੋਂ ਖੇਤੀਬਾੜੀ ਵਿਚ ਅਸੀਂ ਕੋਈ ਨਵੀਂ ਰਿਸਰਚ ਨਹੀਂ ਕਰ ਸਕੇ । ਡਿਪਟੀ ਸਪੀਕਰ ਸਾਹਿਬ, ਰਿਸਰਚ ਮੰਤਰੀਆਂ ਨੇ ਤਾਂ ਕਰਨੀ ਨਹੀਂ, ਉਨ੍ਹਾਂ ਨੇ ਤਾਂ ਸੁਪਰਵੀਜ਼ਨ ਕਰਨੀ ਹੈ । ਇਹ ਕੰਮ ਤਾਂ ਸਾਡੀ ਇਡੀ ਵੱਡੀ ਜਿਹੜੀ ਐਗਰੀਕਲਚਰ ਯੂਨੀਵਰਸਿਟੀ ਹੈ, ਉਸ ਦਾ ਹੈ । ਮੈਂ ਐਫ. ਐਮ. ਸਾਹਿਬ ਨੂੰ ਸਿਰਫ ਇਸ਼ਾਰੇ ਵਿਚ ਹੀ ਕਹਾਂਗਾ ਕਿ ਪਿਛਲੇ 10 ਸਾਲਾਂ ਤੋਂ ਐਗਰੀਕਲਚਰ ਯੂਨੀਵਰਸਿਟੀ ਕੋਈ ਕਲੇਮ ਨਹੀਂ ਕਰ ਸਕਦੀ ਕਿ ਇਸ ਨੇ ਸਿੰਗਲ ਰਿਸਰਚ ਵੀ ਕੋਈ ਕੀਤੀ ਹੋਵੇ । ਉਥੇ ਤਾਂ ਭਾਈ-ਭਤੀਜਾਵਾਦ, ਨੈਪੋਟਿਜ਼ਮ, ਪਰੋਮੋਸ਼ਨਾਂ ਵਿੱਚ, ਸਿਲੈਕਸ਼ਨਾਂ ਵਿੱਚ, ਹੈੱਡ ਆਫ ਦੀ ਡਿਪਾਰਟਮੈਂਟ ਬਣਾਉਣ ਵਿੱਚ ਹੁੰਦਾ ਹੈ ਅਤੇ ਜਿੰਨਾ ਵੀ ਯੂਨੀਵਰਸਿਟੀ ਦਾ ਆਪਣਾ ਕਾਰੋਬਾਰ ਹੈ, ਉਸ ਲਈ ਤਾਂ ਸਮਾਂ ਹੀ ਨਹੀਂ ਮਿਲਦਾ । ਜੂਨੀਅਰ ਮੋਸਟ ਨੂੰ ਹੈੱਡ ਆਫ ਦੀ ਡਿਪਾਰਟਮੈਂਟ ਬਣਾਇਆ ਜਾ ਰਿਹਾ ਹੈ । ਇਸ ਤਰ੍ਹਾਂ ਤਾਂ ਉਥੋਂ ਦੀ ਸਾਰੀ ਐਡਮਨਿਸਟ੍ਰੇਸ਼ਨ ਇਸ ਵਿਚ ਹੀ ਉਲਝੀ ਰਹਿ ਜਾਵੇਗੀ ।

ਇਹ ਗੱਲਾਂ ਪੇਪਰਾਂ ਵਿਚ ਵੀ ਆਉਂਦੀਆਂ ਰਹੀਆਂ ਹਨ। ਉਸ ਦੀ ਮੁੱਖ ਡਿਊਟੀ ਜੋ ਹੈ, ਉਹ ਪੂਰੀ ਨਹੀਂ ਕੀਤੀ ਜਾ ਰਹੀ। ਐਗਰੀਕਲਚਰ ਸਾਡੀ ਮੇਨ ਇਕਾਨਮੀ ਹੈ ਅਤੇ ਖੇਤੀਬਾੜੀ ਯੂਨੀਵਰਸਿਟੀ ਨਾਲ ਇਹ ਮਾਮਲਾ ਜੁੜਿਆ ਹੋਇਆ ਹੈ। ਉਹ ਨਵੀਆਂ ਤਕਨੀਕਾਂ ਦੇਵੇ, ਨਵੀਂ ਸੋਧ ਦੇਵੇ ਪਰ ਇਸ ਲਈ ਉਸ ਪਾਸ ਸਮਾਂ ਨਹੀਂ। ਇਸ ਗੱਲ ਵੱਲ ਉਚੇਚੇ ਤੌਰ ਤੇ ਧਿਆਨ ਸਰਕਾਰ ਨੂੰ ਦੇਣਾ ਚਾਹੀਦਾ ਹੈ।

ਆਖਿਰ ਵਿਚ, ਕਾਂਝਲਾ ਸਾਹਿਬ ਸ਼ਾਇਦ ਇਥੋਂ ਚਲੇ ਗਏ ਹਨ, ਮੈਂ ਪੈਨਸ਼ਨਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਦੇ ਸਿਸਟਮ ਵਿੱਚ ਹੁਣ ਕੁਝ ਤਬਦੀਲੀ ਕੀਤੀ ਗਈ ਹੈ, ਉਸ ਬਾਰੇ ਸਾਡੇ ਕੋਲ ਨੋਟੀਫਿਕੇਸ਼ਨ ਵੀ ਆ ਗਈ ਹੈ। ਇਸ ਵਾਸਤੇ ਸਬ-ਡਵੀਜ਼ਨ ਪੱਧਰ ਤੇ ਦਫਤਰ ਹੋਵੇਗਾ। ਪਿੰਡ ਦੀ ਪੰਚਾਇਤ ਵਿਚ ਕੇਸ ਜਾਵੇਗਾ। ਜਿੰਨੇ ਵੀ ਬੈਨੀਫੀਸ਼ੀਅਰੀ ਐਪਲੀਕੈਂਟ ਹੋਣਗੇ, ਸਾਰੀ ਪੰਚਾਇਤ ਦੀ ਹਾਜ਼ਰੀ ਵਿਚ ਉਨ੍ਹਾਂ ਦੀ ਸਕਰੂਟਨੀ ਕਰਕੇ ਉਨ੍ਹਾਂ ਬਾਰੇ ਡਿਸਾਈਡ ਕੀਤਾ ਜਾਵੇਗਾ। ਇਹ ਜੋ ਤੁਸੀਂ ਪਾਲਿਸੀ ਬਣਾਈ ਹੈ, ਇਸ ਦੇ ਨਾਲ ਸਾਨੂੰ ਕੋਈ ਇਤਰਾਜ਼ ਨਹੀਂ। ਇਹ ਜ਼ਿਆਦਾ ਅੱਛਾ ਹੈ ਕਿ ਡੈਮੋਕਰੇਟਿਕ ਵੇਅ ਦੇ ਨਾਲ ਸਾਰੀ ਪੰਚਾਇਤ ਦੀ ਹਾਜ਼ਰੀ ਵਿਚ ਬੈਨੀਫੀਸ਼ੀਅਰੀ ਡਿਸਾਈਡ ਹੋ ਜਾਣ। ਸ਼ਾਇਦ ਜਿਹੜਾ ਗਲਤ ਚੁਣਨ ਦਾ ਰੁਝਾਨ ਹੈ, ਇਸ ਤੇ ਵੀ ਇਸ ਤਰੀਕੇ ਦੇ ਨਾਲ ਚੈੱਕ ਹੋ ਸਕਦਾ ਹੈ। ਮੇਰੀਆਂ ਬੇਨਤੀਆਂ ਸਿਰਫ ਦੋ ਹਨ। ਇਕ ਤਾਂ ਨੋਟੀਫਿਕੇਸ਼ਨ ਵਿਚ ਥੋੜ੍ਹੀ ਸੋਧ ਕਰੋ। ਤੁਸੀਂ ਨੋਟੀਫਿਕੇਸ਼ਨ ਦੇ ਵਿਚ ਸਰਪੰਚ ਵੀ ਲਿਖ ਦਿੱਤਾ ਅਤੇ ਨਾਲ 3 ਪੰਚ ਵੀ ਲਿਖ ਦਿੱਤੇ। ਇਸ ਦੇ ਵਿਚ ਦਿੱਕਤ ਆਉਂਦੀ ਹੈ। ਤੁਸੀਂ ਕੇਵਲ ਦੋ ਚੀਜ਼ਾਂ ਰੱਖੋ-ਸਰਪੰਚ ਜਾਂ 2 ਪੰਚ। ਪਿੰਡਾਂ ਵਿਚ ਧੜੇਬੰਦੀ ਹੁੰਦੀ ਹੈ, ਇਸ ਕਰਕੇ ਕਈ ਵਾਰੀ ਸਰਪੰਚ ਸਾਈਨ ਹੀ ਨਹੀਂ ਕਰਦਾ। ਬੜੀ ਮੁਸ਼ਕਲ ਆਉਂਦੀ ਹੈ। ਤੁਹਾਨੂੰ ਵੀ ਆਉਂਦੀ ਹੋਣੀ ਹੈ। ਸੋ, ਇੰਨੀ ਕੁ ਮੇਰੀ ਬੇਨਤੀ ਹੈ।

| | |
|---|---|
| *4.11 ਵਜੇ ਬਾਅਦ ਦੁਪਹਿਰ | (ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |

ਸਬ-ਡਿਵੀਜ਼ਨ ਪੱਧਰ ਤੇ ਜਿਹੜਾ ਇਕ ਆਦਮੀ ਲਾਉਣਾ ਹੈ, ਉਹ ਡੈਪੂਟੇਸ਼ਨ ਤੇ ਲਾਉਣਾ ਹੈ ਜਾਂ ਕਿਸ ਤਰ੍ਹਾਂ ਲਾਉਣਾ ਹੈ, ਇਹ ਤਾਂ ਤੁਸੀਂ ਵੇਖਣਾ ਹੈ। ਉਸ ਦਾ ਦਫਤਰ ਹੋਣਾ ਚਾਹੀਦਾ ਹੈ। ਵਿਭਾਗ ਤੋਂ ਪੁੱਛਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਖਜ਼ਾਨਾ ਮੰਤਰੀ ਜਦੋਂ ਖਜ਼ਾਨੇ ਦਾ ਤਾਲਾ ਖੋਲ੍ਹ ਦੇਣਗੇ, ਅਸੀਂ ਤਾਂ ਉਦੋਂ ਹੀ ਤਹਿਸੀਲ ਵਿੱਚ ਆਪਣਾ ਦਫਤਰ ਬਣਾ ਦੇਵਾਂਗੇ। ਖਜ਼ਾਨੇ ਨੂੰ ਜੰਦਰੇ ਤੁਸੀਂ ਤਕੜੇ ਮਾਰ ਕੇ ਰੱਖੇ ਹੋਏ ਹਨ। ਚਾਬੀਆਂ ਕਿਸੇ ਨੂੰ ਫੜਾਉਂਦੇ ਨਹੀਂ। ਫੜਾਉਣੀਆਂ ਚਾਹੀਦੀਆਂ ਵੀ ਨਹੀਂ ਕਿਉਂਕਿ ਖਜ਼ਾਨੇ ਦਾ ਮਾਮਲਾ ਹੈ ਪਰ ਜਿਹੜਾ ਦਲਿਤ ਵਰਗ ਹੈ, ਪੀੜਤ ਵਰਗ ਹੈ, ਆਰਥਿਕ ਤੌਰ ਤੇ ਕਮਜ਼ੋਰ ਵਰਗ ਹੈ ਉਨ੍ਹਾਂ ਵਾਸਤੇ ਖਜ਼ਾਨੇ ਦੀ ਮੁੱਠੀ ਥੋੜ੍ਹੀ ਜਿਹੀ ਖੋਲ੍ਹ ਦਿਆ ਕਰੋ ਅਤੇ ਜਿਨ੍ਹਾਂ ਨੂੰ ਥੋੜ੍ਹਾ ਘੱਟ ਦਿੱਤਿਆਂ ਸਰ ਸਕਦਾ ਹੈ, ਉਨ੍ਹਾਂ ਵਾਸਤੇ ਥੋੜ੍ਹੀ ਜਿਹੀ ਸਖਤੀ ਵਰਤ ਲਿਆ ਕਰੋ। ਸੋ, ਇਸ ਨੂੰ ਪਹਿਲ ਦਿਓ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਇਕ ਬੇਨਤੀ ਮੈਂ ਪਹਿਲਾਂ ਵੀ ਕਰ ਦਿੱਤੀ ਸੀ । ਇਹ ਜਿਹੜੇ ਸਾਡੇ ਸਥਾਨਕ ਅਦਾਰੇ ਹਨ, ਲੋਕਲ ਬਾਡੀਜ਼ ਹਨ, ਇਨ੍ਹਾਂ ਬਾਰੇ ਐਫ. ਐਮ. ਸਾਹਿਬ ਸਹਿਮਤੀ ਤਾਂ ਪ੍ਰਗਟਾਉਂਦੇ ਸਨ ਪਰ ਕਹਿੰਦੇ ਸਨ ਕਿ ਮੈਂ ਸਿਧਾਂਤਕ ਰੂਪ ਵਿਚ ਸਹਿਮਤ ਹਾਂ । ਮੇਰੀ ਬੇਨਤੀ ਹੈ ਕਿ ਸਿਧਾਂਤਕ ਰੂਪ ਵਿਚ ਨਹੀਂ, ਅਮਲੀ ਰੂਪ ਵਿਚ ਸਹਿਮਤੀ ਕਰੋ । ਹਾਊਸ ਦਾ ਫੈਸਲਾ ਹੈ ਕਿ ਜਿਹੜੇ 5 ਟੈਕਸ ਹਨ, ਉਨ੍ਹਾਂ ਦਾ 20% ਟੈਕਸ/ਸ਼ੇਅਰ ਫਾਈਨਾਂਸ ਕਮਿਸ਼ਨ ਦੀ ਸਿਫਾਰਿਸ਼ ਦੇ ਮੁਤਾਬਿਕ ਲੋਕਲ ਬਾਡੀਜ਼ ਨੂੰ ਦੇਣਾ ਹੈ, ਸਥਾਨਕ ਅਦਾਰਿਆਂ ਨੂੰ ਦੇਣਾ ਹੈ । ਪਿੱਛੇ ਅਸੀਂ ਇਹ ਸ਼ੇਅਰ ਉਨ੍ਹਾਂ ਨੂੰ ਦੇ ਨਹੀਂ ਸਕੇ । ਸਾਡੇ ਸ਼ਹਿਰ ਨਰਕ ਦਾ ਰੂਪ ਬਣੇ ਹੋਏ ਹਨ । ਸੀਵਰੇਜ ਸਿਸਟਮ ਠੀਕ ਫੰਕਸ਼ਨ ਨਹੀਂ ਕਰ ਰਿਹਾ, ਵਾਟਰ ਸਪਲਾਈ ਦੀ ਹਾਲਤ ਠੀਕ ਨਹੀਂ ਅਤੇ ਸੜਕਾਂ ਦੀ ਹਾਲਤ ਬੜੀ ਮਾੜੀ ਹੈ । ਇਨ੍ਹਾਂ ਦੇ ਆਪਣੇ ਸਾਧਨ ਘੱਟ ਹਨ । ਇਹ ਬੜੀ ਵੱਡੀ ਗੱਲ ਹੈ ਜੇ ਅਸੀਂ ਉਨ੍ਹਾਂ ਦਾ ਬਣਦਾ ਹਿੱਸਾ ਉਨ੍ਹਾਂ ਨੂੰ ਦੇ ਦੇਈਏ । ਫਿਰ ਉਹ ਆਪਣੇ ਵਿਕਾਸ ਦੇ ਕੰਮ ਕਰ ਸਕਦੇ ਹਨ । ਆਪਾਂ ਹੀ ਇਹ ਚੀਜ਼ ਹਾਊਸ ਦੇ ਵਿੱਚ ਪਾਸ ਕੀਤੀ ਹੋਈ ਹੈ । ਸੋ, ਇਹ ਜ਼ਰੂਰੀ ਹੈ ਕਿ ਜਿਹੜੀ ਚੀਜ਼ ਅਸੀਂ ਹਾਊਸ ਦੇ ਵਿੱਚ ਪਾਸ ਕੀਤੀ ਹੈ, ਉਸ ਤੇ ਪਹਿਰਾ ਦੇਈਏ ।

ਇਥੇ ਆਲੂਆਂ ਦਾ ਜਿਹੜਾ ਜ਼ਿਕਰ ਕੀਤਾ ਹੈ, ਠੀਕ ਕੀਤਾ ਹੈ, ਕਿਉਂਕਿ ਤਾਜ਼ੀ ਫਸਲ ਆ ਰਹੀ ਹੈ । ਸਰਦਾਰ ਗੁਰਦੇਵ ਸਿੰਘ ਬਾਦਲ ਨੂੰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਆਜ਼ ਤੇ ਆਲੂਆਂ ਨੇ ਪਿੱਛੇ ਜਿਹੇ ਉਲਟੇ ਨਤੀਜੇ ਪੈਦਾ ਕੀਤੇ । ਇਹ ਜਿਹੜਾ ਪ੍ਰਾਈਸ ਇੰਡੈਕਸ ਵਧਿਆ ਹੈ, ਉਸ ਵਿਚ ਮੈਕਸੀਮਮ ਹਿੱਸਾ ਪਿਆਜ਼ ਤੇ ਆਲੂਆਂ ਦਾ ਹੈ । ਬਾਕੀ ਹੋਰ ਚੀਜ਼ਾਂ ਵੀ ਇਸ ਦੇ ਲਈ ਜ਼ਿੰਮੇਵਾਰ ਹਨ ਲੇਕਿਨ ਦੋਨੋਂ ਚੀਜ਼ਾਂ ਨੰਬਰ ਇਕ ਤੇ ਹਨ । ਪਿਛਲੀ ਵਾਰੀ ਖਪਤਕਾਰ ਇਸ ਗੱਲ ਤੋਂ ਦੁਖੀ ਸੀ ਕਿ ਇਹ ਚੀਜ਼ਾਂ ਉਸ ਦੀ ਪਹੁੰਚ ਤੋਂ ਬਾਹਰ ਹੋ ਗਈਆਂ ਹਨ । ਹੁਣ ਉਤਪਾਦਕ ਇਸ ਗੱਲ ਤੋਂ ਦੁਖੀ ਹੈ ਕਿ ਉਸ ਨੂੰ ਪੁੱਛਦਾ ਕੋਈ ਨਹੀਂ । ਮੇਰੇ ਇਲਾਕੇ ਵਿਚ ਰਾਮਪੁਰ ਇਕ ਐਸਾ ਏਰੀਆ ਹੈ ਜਿਸ ਵਿੱਚ ਜਲੰਧਰ-ਦੁਆਬੇ ਤੋਂ ਬਾਅਦ ਮੈਕਸੀਮਮ ਆਲੂ ਪੈਦਾ ਹੁੰਦਾ ਹੈ । ਲੇਕਿਨ ਹੁਣ ਉਥੇ 50 ਰੁਪਏ ਬੋਰੀ ਤੱਕ ਦੀ ਨੌਬਤ ਪਹੁੰਚ ਗਈ ਹੈ । ਐਫ. ਐਮ. ਦੇ ਭਾਸ਼ਣ ਵਿੱਚ 2-3 ਵਾਰ ਜ਼ਿਕਰ ਕੀਤਾ ਗਿਆ ਹੈ ਕਿ ਰਵਾਇਤੀ ਫਸਲਾਂ ਕਿਸਾਨ ਛੱਡੇ । ਇਹ ਜਿਹੜਾ ਫਸਲੀ ਚੱਕਰ ਹੈ ਕਣਕ ਅਤੇ ਝੋਨੇ ਦਾ, ਜਿੰਨਾ ਚਿਰ ਕਿਸਾਨ ਇਸ ਤੋਂ ਮੋੜ ਨਹੀਂ ਕੱਟਦਾ, ਡਾਈਵਰਸੀਫਿਕੇਸ਼ਨ ਆਫ ਕਰਾਪਸ ਨਹੀਂ ਅਪਣਾਉਂਦਾ, ਉਨਾ ਚਿਰ ਉਸ ਦਾ ਸੁਧਾਰ ਨਹੀਂ ਹੋ ਸਕਦਾ । ਲੇਕਿਨ ਇਸ ਦੇ ਵਿਚ ਆਪਾਂ ਕਿਸਾਨਾਂ ਨੂੰ ਉਲਾਂਭਾ ਕਿਉਂ ਦੇਈਏ । ਉਸ ਨੇ ਤਾਂ ਸਬਜ਼ੀਆਂ ਵੀ ਲਾਈਆਂ, ਫਲ ਫਰੂਟ ਵੀ ਲਾਏ । ਅੰਗੂਰਾਂ ਦੀ 70% ਕਰਾਪ ਜਿਹੜੀ ਮੇਰੇ ਇਲਾਕੇ ਭਾਵ-ਬਠਿੰਡਾ-ਮਾਨਸਾ ਵਿਚ ਹੁੰਦੀ ਸੀ, ਉਹ ਹੁਣ ਘਟ ਕੇ 20% ਰਹਿ ਗਈ ਹੈ । ਅਬੋਹਰ ਦੇ ਸਾਰੇ ਲੋਕ ਕਿੰਨੂਆਂ ਵਾਲੇ ਪਾਸੇ ਚਲੇ ਗਏ ਸਨ ਲੇਕਿਨ ਉਹ ਵੀ ਰਗੜੇ ਗਏ ਹਨ । ਇਸ ਕਰਕੇ ਜੇ ਆਪਾਂ ਫਸਲ ਵਿਚ ਤਬਦੀਲੀ ਚਾਹੁੰਦੇ ਹਾਂ ਤਾਂ ਦੋ ਕੰਮ ਸਰਕਾਰ ਨੂੰ ਕਰਨੇ ਪੈਣਗੇ --ਮਾਰਕੀਟਿੰਗ ਅਤੇ ਸਟੋਰੇਜ । ਜਿੰਨਾ ਚਿਰ ਇਹ ਦੋ ਕੰਮ ਅਸੀਂ ਨਹੀਂ ਕਰਦੇ, ਡਾਈਵਰਸੀਫਿਕੇਸ਼ਨ ਦਾ ਫਾਇਦਾ ਨਹੀਂ ਹੋਣਾ । ਕਿਸਾਨ

ਤਾਂ ਰੇਹੜੀ ਵਾਲੇ ਬਣ ਗਏ । ਤੁਸੀਂ ਵੇਖੋ ਕਿ ਜੇ ਕਿਸਾਨ ਨੇ ਥੋੜ੍ਹੀ ਜਿਹੀ ਸਬਜ਼ੀ ਲਾਈ ਹੈ ਤਾਂ ਉਹ ਮੰਜਾ ਡਾਹ ਕੇ ਬੈਠਾ ਹੈ ਅਤੇ ਨਾਲ ਤੱਕੜੀ ਵੀ ਰੱਖੀ ਹੋਈ ਹੈ । ਇਸ ਤਰੀਕੇ ਦੇ ਨਾਲ ਉਹ ਕੋਈ ਬਹੁਤਾ ਅਡਵਾਂਸ ਨਹੀਂ ਕਰ ਸਕਦਾ । ਸੋ, ਮਾਰਕੀਟਿੰਗ ਦਾ ਪ੍ਰਬੰਧ ਕਰੋ ਤਾਂ ਕਿ ਮੁਕਾਬਲੇ ਦੀਆਂ ਕੀਮਤਾਂ ਵਿਚ ਉਹ ਕੋਈ ਪੈਸਾ ਬਚਾ ਸਕਣ । ਜੇ ਉਸ ਵੇਲੇ ਉਸ ਦੀ ਫਸਲ ਦੀ ਮੰਗ ਨਹੀਂ ਹੈ ਤਾਂ ਉਸ ਦੇ ਵਾਸਤੇ ਸਟੋਰੇਜ ਦਾ ਪ੍ਰਬੰਧ ਕਰੋ । ਖਾਸ ਕਰਕੇ ਅੰਗੂਰ ਦੇ ਵਾਸਤੇ ਲੇਟੈਸਟ ਟੈਕਨੀਕ ਤਾਂ ਸਾਰੇ ਪੰਜਾਬ ਵਿਚ ਇਕ ਵੀ ਨਹੀਂ । ਪ੍ਰਾਈਵੇਟ ਵਪਾਰੀ ਸ਼ਾਇਦ ਦਿਲਚਸਪੀ ਨਹੀਂ ਲੈਂਦਾ । ਸੋ, ਇਹ ਬੇਨਤੀਆਂ ਮੈਂ ਕਰਨੀਆਂ ਚਾਹੁੰਦਾ ਸੀ ।

ਇਕ ਹੋਰ ਗੱਲ ਰਹਿ ਚੱਲੀ ਸੀ ਜਿਹੜੀ ਐਫ. ਐਮ. ਸਾਹਿਬ, ਤੁਹਾਡੇ ਨਾਲ ਹੀ ਤਾਅਲੁੱਕ ਰੱਖਦੀ ਹੈ, ਡਾਇਰੈਕਟ ਮਹਿਕਮਾ ਭਾਵੇਂ ਤੁਹਾਡੇ ਕੋਲ ਨਹੀਂ ਹੈ । ਇਹ ਤਾਂ ਇਕ ਰੂਲ ਹੈ, ਕੰਡੀਸ਼ਨ ਹੈ ਅਤੇ ਸ਼ਾਇਦ ਐਕਟ ਵੀ ਹੈ ਕਿ ਹਰ ਦੋ ਸਾਲਾਂ ਬਾਅਦ ਜਿਹੜਾ ਇੰਡਸਟਰੀਅਲ ਵਰਕਰ ਹੈ, ਸਕਿਲਡ ਹੈ ਜਾਂ ਅਨਸਕਿਲਡ ਹੈ, ਉਸ ਦੀ ਜੋ ਘੱਟੋ ਘੱਟ ਵੇਜ ਹੈ, ਉਜਰਤ ਹੈ, ਉਸ ਦੀ ਰਿਵੀਜ਼ਨ ਕਰਨੀ ਹੈ । ਇਸ ਦੇ ਵਾਸਤੇ ਡੇਢ ਸਾਲ ਬਾਅਦ 6 ਮਹੀਨੇ ਪਹਿਲਾਂ ਹੀ ਐਕਸਰਸਾਈਜ਼ ਸਟਾਰਟ ਹੋ ਜਾਂਦੀ ਹੈ । ਲੇਕਿਨ ਹੁਣ 3 ਸਾਲ ਤੋਂ ਉਪਰ ਦਾ ਸਮਾਂ ਹੋ ਚੁੱਕਾ ਹੈ, ਇਹ ਰਿਵੀਜ਼ਨ ਨਹੀਂ ਕੀਤੀ ਗਈ ਹਾਲਾਂ ਕਿ ਪ੍ਰਾਈਸ ਇੰਡੈਕਸ ਵੀ ਬਹੁਤ ਵਧ ਗਿਆ ਹੈ । ਇਨ੍ਹਾਂ ਵਰਕਰਾਂ ਦੀ ਤਨਖਾਹ ਵੱਧ ਤੋਂ ਵੱਧ ਇਸ ਵੇਲੇ 1,600 ਰੁਪਏ ਹੀ ਹੈ । ਮੰਗਦੇ ਉਹ 3,500 ਰੁਪਏ ਹੀ ਰਹੇ ਹਨ ।

ਇਹ ਤੁਸੀਂ ਦੇਖਣਾ ਹੈ, ਤੁਸੀਂ ਛੋਟੀ ਇੰਡਸਟਰੀ ਦਾ ਵੀ ਖਿਆਲ ਰੱਖਣਾ ਹੈ । ਘੱਟੋ ਘੱਟ ਉਜਰਤਾਂ ਬਾਰੇ ਵੀ ਤੁਸੀਂ ਪਹਿਲ ਕਦਮੀ ਕਰੋ । ਜੋ ਤੁਹਾਡੀ ਕਮੇਟੀ ਹੈ ਟਰੇਡ ਯੂਨੀਅਨਜ਼ ਦੀ ਔਰ ਸਰਕਾਰੀ ਨੁਮਾਇੰਦਿਆਂ ਦੀ ਉਸ ਵਿਚ ਘੱਟੋ ਘੱਟ ਤੁਸੀਂ ਐਕਸਰ-ਸਾਈਜ਼ ਤਾਂ ਕਰਵਾ ਦਿਓ ਤਾਂ ਕਿ ਇਹ ਕੰਮ ਵੀ ਮੁੱਕ ਜਾਵੇ । ਏਨੀਆਂ ਕੁ ਬੇਨਤੀਆਂ ਕਰਦਾ ਹੋਇਆ ਮੈਂ ਆਪਣਾ ਸਥਾਨ ਲੈਂਦਾ ਹਾਂ । ਧੰਨਵਾਦ ਜੀ ।

**ਸ੍ਰੀ ਸਪੀਕਰ** : ਹਾਂ ਜੀ । ਐਫ. ਐਮ. ਸਾਹਿਬ, ਕੁਝ ਕਹਿਣਾ ਹੈ ਤੁਸੀਂ ?

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਇਸ ਤੇ ਭਰਪੂਰ ਬਹਿਸ ਹੋ ਚੁੱਕੀ ਹੈ ਔਰ ਮੈਂ ਉੱਤਰ ਵੀ ਦੇ ਦਿੱਤਾ ਹੈ ।

**ਸ੍ਰੀ ਸਪੀਕਰ** : ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਸਾਰੀਆਂ ਮੰਗਾਂ ਸਦਨ ਦੀ ਵੋਟ ਲਈ ਇਕੱਠੀਆਂ ਹੀ ਰੱਖ ਦਿੱਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

ਸ੍ਰੀ ਸਪੀਕਰ : ਪ੍ਰਸ਼ਨ ਹੈ —

ਮੰਗ ਨੰ: 1

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,87,80,15,000 ਰੁਪਏ ਅਤੇ ਪੂੰਜੀਗਤ ਲੇਖੇ ਤੇ 22,69,21,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 2

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,16,68,28,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,15,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 3

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 38,18,35,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,14.56,96,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸਹਿਕਾਰਤਾ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 4

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 10,70,50,000 ਰੁਪਏ ਅਤੇ ਪੂੰਜੀਗਤ ਲੇਖੇ ਦੇ 50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਰੱਖਿਆ ਸੇਵਾਵਾਂ ਭਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 6

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 14,86,24,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਚੋਣਾਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 7

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 35,07,31,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 8

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 21,06,65,38,000 ਰੁਪਏ ਅਤੇ ਪੂੰਜੀਗਤ ਲੇਖੇ ਤੇ 77,50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਵਿੱਤ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 9

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 15,52,24,000 ਰੁਪਏ ਅਤੇ ਪੂੰਜੀਗਤ ਲੇਖੇ ਤੇ 12,11,34,25,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 10

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 79,70,26,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਆਮ ਪ੍ਰਸ਼ਾਸਨ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 11

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,57,88,34,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 13

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 70,57,43,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,05,29,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਉਦਯੋਗ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 14

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 12,76,38,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 16

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 13,81,75,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਕਿਰਤ ਅਤੇ ਰੁਜ਼ਗਾਰ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

[ਸ੍ਰੀ ਸਪੀਕਰ]

ਮੰਗ ਨੰ: 17

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 71,56,47,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,20,09,02,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 18

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 6,57,55,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 19

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,82,19,84,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,88,44,55,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਯੋਜਨਾਬੰਦੀ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 20

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਪ੍ਰੋਗਰਾਮ ਲਾਗੂ ਕਰਨ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 21

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,71,55,35,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,82,55,47,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਲੋਕ ਕਾਰਜ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 22

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,37,39,01,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,40,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 23

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,69,55,57,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 24

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,93,96,000 ਰੁਪਏ ਅਤੇ ਪੂੰਜੀਗਤ ਲੇਖੇ ਤੇ 28,81,61,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸਾਇੰਸ, ਤਕਨਾਲੋਜੀ ਅਤੇ ਵਾਤਾਵਰਨ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 25

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,42,68,93,000 ਰੁਪਏ ਅਤੇ ਪੂੰਜੀਗਤ ਲੇਖੇ ਤੇ 11,30,39,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸਮਾਜ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 26

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,74,93,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 27

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,08,23,84,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,62,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 28

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 42,33,46,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,57,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

[ਸ੍ਰੀ ਸਪੀਕਰ]

ਮੰਗ ਨੰ: 30

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,87,87,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 1999-2000 ਲਈ ਚੌਕਸੀ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

---

## FINANCIAL BUSINESS

### THE PUNJAB APPROPRIATION (No. 2) BILL, 1999

ਸ੍ਰੀ ਸਪੀਕਰ : ਵਿੱਤ ਤੇ ਯੋਜਨਾ ਮੰਤਰੀ ਪੇਸ਼ ਅਤੇ ਪ੍ਰਸਤਾਵ ਕਰਨਗੇ ਕਿ ਪੰਜਾਬ ਨਮਿੱਤਣ (ਨੰ: 2) ਬਿੱਲ 1999 ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ) : ਸਪੀਕਰ ਸਾਹਿਬ, ਮੈਂ ਪੰਜਾਬ ਨਮਿੱਤਣ (ਨੰ: 2) ਬਿੱਲ ਪੇਸ਼ ਕਰਦਾ ਹਾਂ ।

ਸ੍ਰੀ ਮਾਨ ਜੀ, ਮੈਂ ਇਹ ਪ੍ਰਸਤਾਵ ਵੀ ਕਰਦਾ ਹਾਂ—

ਕਿ ਪੰਜਾਬ ਨਮਿੱਤਣ (ਨੰ: 2) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਨਮਿੱਤਣ (ਨੰ: 2) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਨਮਿੱਤਣ (ਨੰ: 2) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

ਸ੍ਰੀ ਸਪੀਕਰ : ਹੁਣ ਸਦਨ ਬਿੱਲ ਤੇ ਕਲਾਜ਼ਵਾਰ ਵਿਚਾਰ ਕਰੇਗਾ ।

ਕਲਾਜ਼ 2

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 2 ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ

ਕਲਾਜ਼ 3

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 3 ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਸ਼ਡਿਊਲ

**ਸ਼੍ਰੀ ਸਪੀਕਰ :** ਪ੍ਰਸ਼ਨ ਹੈ —

ਕਿ ਸ਼ਡਿਊਲ ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 1

**ਸ਼੍ਰੀ ਸਪੀਕਰ :** ਪ੍ਰਸ਼ਨ ਹੈ —

ਕਿ ਕਲਾਜ਼ 1 ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਸਿਰਲੇਖ

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ਼੍ਰੀ ਸਪੀਕਰ :** ਵਿੱਤ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ ।

**ਵਿੱਤ ਅਤੇ ਯੋਜਨਾ ਮੰਤਰੀ** (ਕੈਪਟਨ ਕੰਵਲਜੀਤ ਸਿੰਘ) : ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ —

ਕਿ ਪੰਜਾਬ ਨਮਿੱਤਣ (ਨੰ: 2) ਬਿੱਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਨਮਿੱਤਣ (ਨੰ: 2) ਬਿੱਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ —

ਕਿ ਪੰਜਾਬ ਨਮਿੱਤਣ (ਨੰ: 2) ਬਿੱਲ ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

—

## LEGISLATIVE BUSINESS

## THE COURT FEES (PUNJAB AMENDMENT) BILL, 1999 (REPLACING ORDINANCE)

**ਸ਼੍ਰੀ ਸਪੀਕਰ** : ਸਰਦਾਰ ਸੇਵਾ ਸਿੰਘ ਸੇਖਵਾਂ, ਰਾਜ ਮੰਤਰੀ ਜੀ ਪੇਸ਼ ਅਤੇ ਪ੍ਰਸਤਾਵ ਕਰਨਗੇ—

ਕਿ ਕੋਰਟ ਫ਼ੀਸ (ਪੰਜਾਬ ਸੋਧਨਾ) ਬਿੱਲ, 1999 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਰਾਜ ਮੰਤਰੀ, ਲੋਕ ਸੰਪਰਕ, ਮਾਲ ਅਤੇ ਮੁੜ ਵਸੇਬਾ** (ਸਰਦਾਰ ਸੇਵਾ ਸਿੰਘ ਸੇਖਵਾਂ) : ਸ੍ਰੀਮਾਨ ਜੀ, ਮੈਂ ਕੋਰਟ ਫ਼ੀਸ (ਪੰਜਾਬ ਸੋਧਨਾ) ਬਿੱਲ ਪੇਸ਼ ਕਰਦਾ ਹਾਂ ।

ਮੈਂ ਇਹ ਪ੍ਰਸਤਾਵ ਵੀ ਕਰਦਾ ਹਾਂ—

ਕਿ ਕੋਰਟ ਫ਼ੀਸ (ਪੰਜਾਬ ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ—

ਕਿ ਕੋਰਟ ਫ਼ੀਸ (ਪੰਜਾਬ ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਕਿਸੇ ਨੇ ਬੋਲਣਾ ਹੈ ਜੀ ?

(ਆਵਾਜ਼ਾਂ : ਨਹੀਂ ਜੀ, ਨਹੀਂ ਜੀ)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕੋਰਟ ਫ਼ੀਸ (ਪੰਜਾਬ ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ** : ਹੁਣ ਸਦਨ ਬਿੱਲ ਤੇ ਕਲਾਜ਼ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਸਬ-ਕਲਾਜ਼ (2)**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 2

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 2 ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਕਲਾਜ਼ 3

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 3 ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਕਲਾਜ਼ 1 ਦੀ ਸਬ-ਕਲਾਜ਼ (1)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਸਿਰਲੇਖ

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿੱਲ ਦਾ ਸਿਰਲੇਖ ਹੋਵੇ।

ਪ੍ਰਸਤਾਵ ਪ੍ਰਵਾਨ ਹੋਇਆ।

ਰਾਜ ਮੰਤਰੀ, ਲੋਕ ਸੰਪਰਕ, ਮਾਲ ਅਤੇ ਮੁੜ ਵਸੇਬਾ (ਸਰਦਾਰ ਸੇਵਾ ਸਿੰਘ ਸੇਖਵਾਂ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਕੋਰਟ ਫ਼ੀਸ (ਪੰਜਾਬ ਸੋਧਨਾ) ਬਿੱਲ ਪਾਸ ਕੀਤਾ ਜਾਵੇ।

ਸ੍ਰੀ ਸਪੀਕਰ : ਪ੍ਰਸਤਾਵ ਪੇਸ਼ ਕੀਤਾ—

ਕਿ ਕੋਰਟ ਫ਼ੀਸ (ਪੰਜਾਬ ਸੋਧਨਾ) ਬਿੱਲ ਪਾਸ ਕੀਤਾ ਜਾਵੇ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕੋਰਟ ਫ਼ੀਸ (ਪੰਜਾਬ ਸੋਧਨਾ) ਬਿੱਲ ਪਾਸ ਕੀਤਾ ਜਾਵੇ।

ਪ੍ਰਸਤਾਵ ਪ੍ਰਵਾਨ ਹੋਇਆ।

## THE PUNJAB AFFILIATED COLLEGES (SECURITY OF THE SERVICES OF THE EMPLOYEES (AMENDMENT) BILL, 1999.

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਸ੍ਰੀਮਾਨ ਜੀ, ਮੈਂ ਪੰਜਾਬ ਸਬੰਧਿਤ ਕਾਲਜ (ਕਰਮਚਾਰੀਆਂ ਦੀ ਸੇਵਾ ਦੀ ਸੁਰੱਖਿਆ) (ਸੋਧਨਾ) ਬਿੱਲ ਪੇਸ਼ ਕਰਦਾ ਹਾਂ—

ਸ੍ਰੀਮਾਨ ਜੀ, ਮੈਂ ਇਹ ਪ੍ਰਸਤਾਵ ਵੀ ਕਰਦਾ ਹਾਂ—

ਕਿ ਪੰਜਾਬ ਸਬੰਧਿਤ ਕਾਲਜ (ਕਰਮਚਾਰੀਆਂ ਦੀ ਸੇਵਾ ਦੀ ਸੁਰੱਖਿਆ) (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਸਬੰਧਿਤ ਕਾਲਜ (ਕਰਮਚਾਰੀਆਂ ਦੀ ਸੇਵਾ ਦੀ ਸੁਰੱਖਿਆ) (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਸਬੰਧਿਤ ਕਾਲਜ (ਕਰਮਚਾਰੀਆਂ ਦੀ ਸੇਵਾ ਦੀ ਸੁਰੱਖਿਆ) (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ**

**ਸ੍ਰੀ ਸਪੀਕਰ** : ਹੁਣ ਸਦਨ ਬਿੱਲ ਤੇ ਕਲਾਜ਼ਵਾਰ ਵਿਚਾਰ ਕਰੇਗਾ ।

**ਕਲਾਜ 1 ਦੀ ਸਬ-ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ**

**ਸ੍ਰੀ ਸਪੀਕਰ** : ਕਿਉਂਕਿ ਕਲਾਜ਼ਾਂ 2,3,4 ਅਤੇ 5 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਨ੍ਹਾਂ ਕਲਾਜ਼ਾਂ ਨੂੰ ਇਕੱਠਿਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤਾ ਜਾਵੇ ।

(ਅਵਾਜ਼ਾਂ : ਹਾਂ ਜੀ, ਹਾਂ ਜੀ ।)

ਕਲਾਜ਼ਾਂ 2, 3, 4 ਅਤੇ 5

ਸ੍ਰੀ ਸਪੀਕਰ : ਪ੍ਰਸ਼ਨ ਹੈ

ਕਿ ਕਲਾਜ਼ਾਂ 2, 3, 4 ਅਤੇ 5 ਬਿਲ ਦਾ ਹਿੱਸਾ ਹਨ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 1 ਦੀ ਸਬ-ਕਲਾਜ਼ (1)

ਸ੍ਰੀ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਸਿਰਲੇਖ

ਸ੍ਰੀ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ ।

ਪ੍ਰਸਤਾਵ ਪ੍ਰਵਾਨ ਹੋਇਆ ।

ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ (ਸਰਦਾਰ ਤੋਤਾ ਸਿੰਘ) : ਸ੍ਰੀ ਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ

ਕਿ ਪੰਜਾਬ ਸਬੰਧਿਤ ਕਾਲਜ (ਕਰਮਚਾਰੀਆਂ ਦੀ ਸੇਵਾ ਦੀ ਸੁਰੱਖਿਆ) (ਸੋਧਨਾ) ਬਿੱਲ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਸਬੰਧਿਤ ਕਾਲਜ (ਕਰਮਚਾਰੀਆਂ ਦੀ ਸੇਵਾ ਦੀ ਸੁਰੱਖਿਆ) (ਸੋਧਨਾ) ਬਿੱਲ ਪਾਸ ਕੀਤਾ ਜਾਵੇ ।

ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਸਬੰਧਿਤ ਕਾਲਜ (ਕਰਮਚਾਰੀਆਂ ਦੀ ਸੇਵਾ ਦੀ ਸੁਰੱਖਿਆ) (ਸੋਧਨਾ) ਬਿੱਲ ਪਾਸ ਕੀਤਾ ਜਾਵੇ ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

---

## MOTION RE. CONSTITUTION OF ELECTED COMMITTEES FOR THE YEAR 1999-2000

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

"ਕਿਉਂਜੋ ਸਾਲ 1999-2000 ਲਈ

1. ਲੋਕ ਲੇਖਾ ਕਮੇਟੀ,
2. ਅਨੁਮਾਨ ਕਮੇਟੀ,
3. ਸਰਕਾਰੀ ਕਾਰੋਬਾਰ ਕਮੇਟੀ, ਅਤੇ
4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ੍ਰੇਣੀਆਂ ਦੀ ਭਲਾਈ ਲਈ ਕਮੇਟੀ;

ਲਈ ਚੋਣਾਂ 31 ਮਾਰਚ, 1999 ਤੋਂ ਪਹਿਲਾਂ ਕੀਤੀਆਂ ਜਾਣੀਆਂ ਹਨ,

ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ ਇਹ ਮਤਾ ਵੀ ਪਾਸ ਕਰਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 1999-2000 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸ ਦੇ ਉਲਟ ਹੋਣ, ਮੁਅੱਤਲ ਰਹਿਣਗੇ ।

ਸ੍ਰੀ ਸਪੀਕਰ : ਪ੍ਰਸਤਾਵ ਪੇਸ਼ ਕੀਤਾ

"ਕਿਉਂਜੋ ਸਾਲ 1999-2000 ਲਈ

1. ਲੋਕ ਲੇਖਾ ਕਮੇਟੀ;
2. ਅਨੁਮਾਨ ਕਮੇਟੀ;
3. ਸਰਕਾਰੀ ਕਾਰੋਬਾਰ ਕਮੇਟੀ; ਅਤੇ
4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ੍ਰੇਣੀਆਂ ਦੀ ਭਲਾਈ ਲਈ ਕਮੇਟੀ;

ਲਈ ਚੋਣਾ 31 ਮਾਰਚ, 1999 ਤੋਂ ਪਹਿਲਾ ਕੀਤੀਆਂ ਜਾਣੀਆਂ ਹਨ;

ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ ਇਹ ਮਤਾ ਵੀ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 1999-2000ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।"

**ਸ੍ਰੀ ਸਪੀਕਰ :** ਪ੍ਰਸ਼ਨ ਹੈ—

"ਕਿਉਂਜੋ ਸਾਲ 1999-2000 ਲਈ

1. ਲੋਕ ਲੇਖਾ ਕਮੇਟੀ;
2. ਅਨੁਮਾਨ ਕਮੇਟੀ;
3. ਸਰਕਾਰੀ ਕਾਰੋਬਾਰ ਕਮੇਟੀ; ਅਤੇ
4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ;

ਲਈ ਚੋਣਾਂ 31 ਮਾਰਚ, 1999 ਤੋਂ ਪਹਿਲਾਂ ਕੀਤੀਆਂ ਜਾਣੀਆਂ ਹਨ;

ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ ਇਹ ਮਤਾ ਵੀ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 1999-2000 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।"

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

## ANNOUNCEMENT RE.-CONSTITUTION OF A COMMITTEE OF THE HOUSE REGARDING APPOINTMENT OF THE TEACHERS AS PER THE DECISION OF THE HOUSE

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਟੀਚਰਜ਼ ਦੀਆਂ ਨਿਯੁਕਤੀਆਂ ਵਿਚ ਹੋਈਆਂ ਇਰਰੈਗੂਲੈਰਟੀਜ਼ ਬਾਰੇ ਹਾਊਸ ਦੀ ਕਮੇਟੀ ਦੀ ਘੋਸ਼ਣਾ ਕਰਨੀ ਸੀ । ਤੁਸੀਂ ਕਿਹਾ ਸੀ ਕਿ ਹਾਊਸ ਦੀ ਕਮੇਟੀ ਬਣਾਵਾਂਗੇ ।

**ਸ਼੍ਰੀ ਸਪੀਕਰ** : ਮੈਂ ਇਨ੍ਹਾਂ ਕਮੇਟੀਆਂ ਦੇ ਨਾਲ ਹੀ ਦੋ-ਚਾਰ ਦਿਨਾਂ ਵਿੱਚ ਇਸ ਦੀ ਵੀ ਘੋਸ਼ਣਾ ਕਰ ਦੇਵਾਂਗਾ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਤੁਸੀਂ ਘੋਸ਼ਣਾ ਕਰ ਦੇਵੋ । ਅਸੀਂ ਤੁਹਾਨੂੰ ਆਥੋਰਾਈਜ਼ ਕੀਤਾ ਹੈ, ਦੂਜੀਆਂ ਕਮੇਟੀਆਂ ਦੇ ਨਾਲ ਹੀ ਇਹ ਵੀ ਬਣਾ ਦੇਵੋ ।

**ਸ਼੍ਰੀ ਸਪੀਕਰ** : ਜਿਹੜਾ ਟੀਚਰਜ਼ ਦੇ ਕੁਐਸਚਨ ਤੇ ਹਾਊਸ ਦੇ ਵਿਚ ਫੈਸਲਾ ਕੀਤਾ ਗਿਆ ਹੈ ਕਿ ਕਮੇਟੀ ਬਣਾਉਣੀ ਹੈ, ਉਹ ਮੈਂ ਪਹਿਲੇ ਹਫ਼ਤੇ ਵਿੱਚ ਹੀ ਬਣਾ ਦੇਵਾਂਗਾ ਤਾਂ ਕਿ ਸਾਰੀ ਕਾਰਵਾਈ ਹੋ ਸਕੇ ।

ਇਸ ਤੋਂ ਪਹਿਲਾ ਕਿ ਮੈਂ ਸਦਨ ਨੂੰ ਅਣਮਿਥੇ ਸਮੇਂ ਲਈ ਸਥਗਿਤ ਕਰਾਂ, ਮੈਂ ਅੰਤ ਵਿਚ ਸਦਨ ਦੇ ਸਾਰੇ ਮਾਨਯੋਗ ਮੈਂਬਰਾਂ ਦਾ ਅਤਿ ਧੰਨਵਾਦੀ ਹਾਂ, ਜਿਨ੍ਹਾਂ ਨੇ ਇਸ ਬਜਟ ਸਮਾਗਮ ਦੌਰਾਨ ਸਦਨ ਦੀ ਕਾਰਵਾਈ ਨੂੰ ਸੁਚੱਜੇ ਢੰਗ ਨਾਲ ਚਲਾਉਣ ਲਈ ਆਪਣਾ ਸਹਿਯੋਗ ਅਤੇ ਮਿਲਵਰਤਣ ਦਿੱਤਾ ਹੈ ।

**ਸ਼੍ਰੀ ਸਪੀਕਰ** : ਸਦਨ ਅਣਮਿੱਥੇ ਸਮੇਂ ਲਈ ਸਥਗਿਤ ਕੀਤਾ ਜਾਂਦਾ ਹੈ ।

| | |
|---|---|
| *4.39 ਵਜੇ ਸ਼ਾਮ | (*ਇਸ ਉਪਰੰਤ ਸਭਾ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਈ ।) |

———

1162— 9-8-99— 365 ਕਾਪੀਆਂ— ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

ANNEXURE

TO

# PUNJAB VIDHAN SABHA

## DEBATES

*30th March, 1999*

VOL. VII-NO. 13

OFFICIAL REPORT



CONTENTS

*Tuesday, the 30th March, 1999*



Punjab Vidhan Sabha Secretariat, Chandigarh.

Price Rs.————

# PUNJAB VIDHAN SABHA

*Tuesday the 30th March, 1999*

**Annexure**

*This Annexure contains Unstarred Questions (Converted as such from being Starred Questions) and Answers for the meeting dated 30th March, 1999.*

---

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS

**ਰਿਹਾਇਸ਼ੀ ਇਮਾਰਤਾ ਨੂੰ ਹਾਊਸ ਟੈਕਸ ਦੀ ਅਦਾਇਗੀ ਤੋਂ ਛੋਟ**

*1364. (ਸੀ. ਯੂ.) **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਸ਼ਹਿਰੀ ਇਲਾਕਿਆਂ ਵਿਚ ਸਥਿਤ ਇਮਾਰਤਾਂ ਨੂੰ ਹਾਊਸ ਟੈਕਸ ਦੀ ਅਦਾਇਗੀ ਤੋਂ ਛੋਟ ਦਿੱਤੀ ਹੈ ; ਜੇਕਰ ਅਜਿਹਾ ਹੋਵੇ ਤਾਂ ਅਧਿਸੂਚਨਾ, ਜਿਸ ਰਾਹੀਂ ਟੈਕਸ ਵਿਚ ਛੋਟ ਦਿੱਤੀ ਗਈ ਹੈ, ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸ਼੍ਰੀ ਬਲਰਾਮਜੀ ਦਾਸ ਟੰਡਨ** : ਸਰਕਾਰ ਨੇ ਜਿਹਨਾਂ ਬਿਲਡਿੰਗਜ਼ ਵਿਚ ਮਾਲਕਾਂ ਵਲੋਂ ਖੁਦ ਰਿਹਾਇਸ਼ ਕੀਤੀ ਹੋਈ ਹੈ, ਨੂੰ ਜ਼ਾਰੀ ਕੀਤੀ ਨੋਟੀਫਿਕੇਸ਼ਨ ਨੰ: 7/32/97-4ਸਸ 3/7829 ਮਿਤੀ 16.7.1997 ਰਾਹੀਂ ਮਿਤੀ 1.4.97 ਤੋਂ ਹਾਊੱਸ ਟੈਕਸ ਤੋਂ ਛੋਟ ਦਿੱਤੀ ਗਈ ਹੈ । ਇਸ ਨੋਟੀਫਿਕੇਸ਼ਨ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖਣ ਲਈ ਨਾਲ ਨੱਥੀ ਕੀਤੀ ਜਾਂਦੀ ਹੈ ।

GOVERNMENT OF PUNJAB
DEPARTMENT OF LOCAL GOVERNMENT
(L.G. -III BRANCH)

**ORDER**

In exercise of the powers conferred by Sub-section (1) of Section 71 of the Punjab Municipal Act, 1911 (Punjab Act No. 3 of 1911) and all other powers enabling him in this behalf, the Governor of Punjab is pleased to exempt from the payment of House Tax all the residential houses occupied by the owner in the State of Punjab w.e.f. 1-4-1997.

RAJAN KASHYAP,

Principal Secretary to Government of Punjab,
Department of Local Government.

Endst. No. 7/32/97-4LG III/7829 Dated Chandigarh, the 16-7-1997.

A Copy is forwarded to the following for information and necessary action :-

1. All Regional Deputy Directors, Local Government in the State.
2. All Executive Officers, Municipal Councils and Nagar Panchayats in the State.

Sd/-

Joint Secretary,
Local Government, Punjab.

---

ਮਾਲ ਵਿਭਾਗ ਦੇ ਅਫਸਰਾਂ/ਕਰਮਚਾਰੀਆਂ ਦੇ ਵਿਰੁੱਧ ਚੌਕਸੀ ਪੜਤਾਲ

*1376. (ਜੀ.ਯੂ.) ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਜੂਨ, 1995 ਦੇ ਮਹੀਨੇ ਵਿੱਚ ਕੀਤੀਆਂ ਗਈਆਂ ਜਨਤਕ ਸ਼ਿਕਾਇਤਾਂ ਦੀ ਛਾਣ-ਬੀਣ ਕਰਨ ਤੋਂ ਬਾਅਦ ਤਹਿਸੀਲ ਸ਼ਾਹਕੋਟ, ਜ਼ਿਲ੍ਹਾ ਜਲੰਧਰ ਦੇ ਮਾਲ ਵਿਭਾਗ ਦੇ ਅਫਸਰਾਂ/ਪਟਵਾਰੀਆਂ ਅਤੇ ਕਿਸੇ ਹੋਰਨਾਂ ਕਰਮਚਾਰੀਆਂ ਦੇ ਵਿਰੁੱਧ ਚੌਕਸੀ ਬਿਊਰੋ, ਜਲੰਧਰ ਦੁਆਰਾ ਕੋਈ ਫੌਜਦਾਰੀ ਕੇਸ ਦਰਜ ਕੀਤੇ ਗਏ ਹਨ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ਅਤੇ ਵੇਰਵੇ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚ ਕਸੂਰਵਾਰ ਪਾਏ ਗਏ ਸਾਰੇ ਵਿਅਕਤੀਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ ਅਤੇ ਇਸ ਸਬੰਧ ਵਿੱਚ ਚਲਾਨ ਅਦਾਲਤਾਂ ਵਿੱਚ ਪੇਸ਼ ਕਰ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਹਾਂ ਜੀ। ਇੱਕ ਸ਼ਿਕਾਇਤ ਪ੍ਰਾਪਤ ਹੋਈ ਸੀ ਜਿਸ ਦੀ ਪੜਤਾਲ ਕਰਨ ਉਪਰੰਤ ਮੁਕੱਦਮਾ ਨੰ : 118, ਮਿਤੀ 23-12-1997 ਥਾਣਾ ਵਿਜੀਲੈਂਸ ਬਿਊਰੋ, ਜਲੰਧਰ ਵਿਰੁੱਧ ਸ੍ਰੀ ਬਲਵਿੰਦਰ ਸਿੰਘ, ਨਾਇਬ ਤਹਿਸੀਲਦਾਰ (ਸੇਲ) ਸ਼ਾਹਕੋਟ, ਮਹਿੰਦਰ ਸਿੰਘ, ਕਾਨੂੰਗੋ (ਹੁਣ ਰਿਟਾਇਰਡ), ਪਿਆਰੇ ਲਾਲ, ਪਟਵਾਰੀ, ਮੰਗਤ ਰਾਮ, ਪਟਵਾਰੀ, ਗੁਰਮੇਲ ਸਿੰਘ ਅਤੇ ਪਾਲ ਸਿੰਘ ਦਰਜ ਕੀਤਾ ਗਿਆ ਹੈ।

(ਅ) ਹਾਂ ਜੀ। ਸਾਰੇ ਦੋਸ਼ੀਆਂ ਨੂੰ ਗ੍ਰਿਫਤਾਰ ਕੀਤਾ ਜਾ ਚੁੱਕਾ ਹੈ। ਤਫਤੀਸ਼ ਮੁਕੰਮਲ ਹੋ ਚੁੱਕੀ ਹੈ ਅਤੇ ਚਲਾਨ ਅਦਾਲਤ ਵਿੱਚ ਦੇਣ ਲਈ ਪ੍ਰਬੰਧਕੀ ਵਿਭਾਗ ਪਾਸੋਂ ਸਮਾਇਤ ਪ੍ਰਵਾਨਗੀ ਦੀ ਉਡੀਕ ਕੀਤੀ ਜਾ ਰਹੀ ਹੈ।

---

## ਰਾਜ ਵਿੱਚ ਬੇਰੁਜ਼ਗਾਰ ਵਿਅਕਤੀਆਂ ਦੀ ਗਿਣਤੀ

*1380. (ਸੀ.ਯੂ.) ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਸਥਾਨਕ ਸਰਕਾਰ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਜ਼ਿਲ੍ਹਾ ਰੁਜ਼ਗਾਰ ਕੇਂਦਰਾਂ ਪਾਸ ਇਸ ਸਮੇਂ ਦਰਜ ਬੇਰੁਜ਼ਗਾਰ ਵਿਅਕਤੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਨ੍ਹਾਂ ਵਿਚੋਂ ਅਜਿਹੇ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀ ਵਿਦਿਅਕ ਯੋਗਤਾ ਬੀ. ਏ. ਜਾਂ ਇਸ ਤੋਂ ਵੱਧ ਹੈ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਬੇਰੁਜ਼ਗਾਰ ਵਿਅਕਤੀਆਂ ਵਿਚੋਂ ਅਜਿਹੇ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੇ ਨਾਂ ਪਿਛਲੇ ਪੰਜ ਸਾਲਾਂ ਜਾਂ ਇਸ ਤੋਂ ਵੱਧ ਸਮੇਂ ਤੋਂ ਦਰਜ ਹਨ ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਬੇਰੁਜ਼ਗਾਰ ਵਿਅਕਤੀਆਂ ਨੂੰ ਕੋਈ ਬੇਰੁਜ਼ਗਾਰੀ ਭੱਤਾ ਦਿੱਤਾ ਜਾ ਰਿਹਾ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ** : (ੳ) ਲੋੜੀਂਦੀ ਸੂਚਨਾ ਅਨੁਲੱਗ-1 ਤੇ ਹੈ ।

(ਅ) ਲੋੜੀਂਦੀ ਸੂਚਨਾ ਅਨੁਲੱਗ-II ਤੇ ਹੈ ।

(ੲ) ਹਾਂ ਜੀ ।

[ਸਥਾਨਕ ਸਰਕਾਰ ਅਤੇ ਰੁਜ਼ਗਾਰ ਮੰਤਰੀ]

ਅਨੁਲੱਗ-1

31-01-1999 ਦੇ ਅੰਤ ਤੱਕ ਜ਼ਿਲ੍ਹਾਵਾਰ ਬੇ-ਰੋਜ਼ਗਾਰਾਂ ਦੀ ਸੂਚਨਾ

| ਲੜੀ ਨੰ: | ਜ਼ਿਲ੍ਹਾ | ਕੁੱਲ ਬੇ-ਰੋਜ਼ਗਾਰ ਪ੍ਰਾਰਥੀਆਂ ਦੀ ਗਿਣਤੀ | ਬੇ-ਰੋਜ਼ਗਾਰ ਬੀ.ਏ. ਜਾਂ ਵੱਧ ਪੜ੍ਹੇ-ਲਿਖੇ ਪ੍ਰਾਰਥੀਆਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | 54,168 | 7,646 |
| 2. | ਗੁਰਦਾਸਪੁਰ | 65,800 | 13,016 |
| 3. | ਜਲੰਧਰ | 35,027 | 6,384 |
| 4. | ਨਵਾਂ ਸ਼ਹਿਰ | 8,286 | 910 |
| 5. | ਕਪੂਰਥਲਾ | 21,389 | 2,450 |
| 6. | ਹੁਸ਼ਿਆਰਪੁਰ | 27,488 | 4,490 |
| 7. | ਲੁਧਿਆਣਾ | 43,097 | 8,151 |
| 8. | ਫਿਰੋਜ਼ਪੁਰ | 40,473 | 4,171 |
| 9. | ਪਟਿਆਲਾ | 61,675 | 11,579 |
| 10. | ਫਤਹਿਗੜ੍ਹ ਸਾਹਿਬ | 11,311 | 2,781 |
| 11. | ਰੋਪੜ | 70,382 | 6,341 |
| 12. | ਸੰਗਰੂਰ | 27,751 | 3,659 |
| 13. | ਬਠਿੰਡਾ | 34,911 | 4,170 |
| 14. | ਮਾਨਸਾ | 14,743 | 958 |
| 15. | ਫਰੀਦਕੋਟ | 16,799 | 1,810 |
| 16. | ਮੋਗਾ | 14,342 | 1,888 |
| 17. | ਮੁਕਤਸਰ | 18,056 | 875 |
| | ਕੁੱਲ ਜੋੜ : | 5,65,638 | 81,279 |

# ਅਨੁਲੱਗ-II

31-01-99 ਦੇ ਅੰਤ ਤੱਕ ਬੀ.ਏ. ਜਾਂ ਵੱਧ ਪੜ੍ਹੇ-ਲਿਖੇ ਪ੍ਰਾਰਥੀਆਂ ਦੀ ਗਿਣਤੀ, ਜਿਨ੍ਹਾਂ ਦੇ ਨਾਂ ਪੰਜ ਸਾਲ ਜਾਂ ਇਸ ਤੋਂ ਵੱਧ ਸਮੇਂ ਲਈ ਰਜਿਸਟਰ ਹਨ ।

| ਲੜੀ ਨੰ: | ਜ਼ਿਲ੍ਹਾ | ਕੁੱਲ ਬੇ-ਰੋਜ਼ਗਾਰ ਪ੍ਰਾਰਥੀਆਂ ਦੀ ਗਿਣਤੀ | ਬੀ.ਏ. ਜਾਂ ਇਸ ਤੋਂ ਵੱਧ ਪੜ੍ਹੇ-ਲਿਖੇ ਪ੍ਰਾਰਥੀਆਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | 14,987 | 2,957 |
| 2. | ਗੁਰਦਾਸਪੁਰ | 19,817 | 2,331 |
| 3. | ਜਲੰਧਰ | 5,957 | 800 |
| 4. | ਨਵਾਂ ਸ਼ਹਿਰ | 1,893 | 269 |
| 5. | ਕਪੂਰਥਲਾ | 6,586 | 286 |
| 6. | ਹੁਸ਼ਿਆਰਪੁਰ | 3,280 | 875 |
| 7. | ਲੁਧਿਆਣਾ | 14,361 | 1,494 |
| 8. | ਫਿਰੋਜ਼ਪੁਰ | 14,248 | 926 |
| 9. | ਪਟਿਆਲਾ | 7,582 | 734 |
| 10. | ਫਤਹਿਗੜ੍ਹ ਸਾਹਿਬ | 1,825 | 356 |
| 11. | ਰੋਪੜ | 13,057 | 820 |
| 12. | ਸੰਗਰੂਰ | 9,296 | 889 |
| 13. | ਬਠਿੰਡਾ | 3,052 | 572 |
| 14. | ਮਾਨਸਾ | 4,914 | 214 |
| 15. | ਫਰੀਦਕੋਟ | 968 | 374 |
| 16. | ਮੋਗਾ | 2,881 | 307 |
| 17. | ਮੁਕਤਸਰ | 12,265 | 402 |
| | ਕੁੱਲ ਜੋੜ : | 1,36,969 | 14,566 |

## ਅਖ਼ਬਾਰਾਂ ਵਿੱਚ ਅਸ਼ਲੀਲ ਤਸਵੀਰਾਂ ਦੀ ਛਪਾਈ ਤੇ ਰੋਕ

*1384. (ਸੀ. ਯੂ.) ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੂੰ ਪੰਜਾਬ ਵਿੱਚ ਪ੍ਰਕਾਸ਼ਿਤ ਕੀਤੀਆਂ ਜਾ ਰਹੀਆਂ ਕੁਝ ਅਖ਼ਬਾਰਾਂ ਦੁਆਰਾ ਇਸਤਰੀਆਂ ਦੀਆਂ ਅੱਧ-ਨੰਗੀਆਂ ਤਸਵੀਰਾਂ ਨੂੰ ਆਮ ਤੌਰ ਤੇ ਛਾਪਣ ਦਾ ਦੋਸ਼ ਲਗਾਉਂਦੀ ਹੋਈ ਕੋਈ ਪ੍ਰਤਿਬੇਨਤੀ ਸਾਲ 1998 ਦੇ ਦੌਰਾਨ ਇਸਤਰੀਆਂ ਦੀ ਕਿਸੇ ਜਥੇਬੰਦੀ ਵਲੋਂ ਪ੍ਰਾਪਤ ਹੋਈ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ;

(ਅ) ਅਜਿਹੀਆਂ ਅਸ਼ਲੀਲ ਤਸਵੀਰਾਂ ਨੂੰ ਛਾਪਣ ਤੋਂ ਰੋਕਣ ਲਈ ਸਰਕਾਰ ਦੁਆਰਾ ਕੀਤੇ ਜਾਣ ਵਾਲੀ ਕੋਈ ਕਾਰਵਾਈ ਦੇ ਵੇਰਵੇ ਕੀ ਹਨ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਨਹੀਂ ਜੀ ।

(ਅ) ਆਈ.ਪੀ.ਸੀ. ਦੀ ਧਾਰਾ 292 ਅਧੀਨ ਕੀਤੇ ਉਪਬੰਧ ਅਸ਼ਲੀਲਤਾ ਨੂੰ ਰੋਕਣ ਲਈ ਲਾਗੂ ਹਨ ।

---

## ਡਾਕਟਰ ਵਿਦਿਆ ਸਾਗਰ ਮੈਂਟਲ ਹਸਪਤਾਲ, ਅੰਮ੍ਰਿਤਸਰ ਦਾ ਕੰਮ-ਕਾਰ

1392. (ਸੀ. ਯੂ.) ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਡਾਕਟਰ ਵਿਦਿਆ ਸਾਗਰ ਮੈਂਟਲ ਹਸਪਤਾਲ, ਅੰਮ੍ਰਿਤਸਰ ਦੇ ਦਾਖਲ ਮਰੀਜ਼ਾਂ ਲਈ ਮੰਨਜ਼ੂਰਸ਼ੁਦਾ ਗਿਣਤੀ ਕਿੰਨੀ ਹੈ ;

(ਅ) ਉਕਤ ਗਿਣਤੀ ਕਿਸ ਮਿਤੀ ਨੂੰ ਮੰਨਜ਼ੂਰ ਕੀਤੀ ਗਈ ਸੀ ਅਤੇ ਵੱਖ-ਵੱਖ, 1 ਜਨਵਰੀ, 1991 ; 1 ਜਨਵਰੀ, 1992 ; 1 ਜਨਵਰੀ, 1993 ; 1 ਜਨਵਰੀ, 1994 ; 1 ਜਨਵਰੀ, 1995 ; 1 ਜਨਵਰੀ, 1996 ; 1 ਜਨਵਰੀ, 1997 ; 1 ਜਨਵਰੀ, 1998 ; 1 ਜਨਵਰੀ, 1999 ਨੂੰ ਉਕਤ ਹਸਪਤਾਲ ਵਿੱਚ ਦਾਖਲ ਮਰੀਜ਼ਾਂ ਦੀ ਗਿਣਤੀ ਕਿੰਨੀ-ਕਿੰਨੀ ਸੀ ;

(ੲ) ਸਾਲਾਂ 1994, 1995, 1996, 1997, 1998 ਅਤੇ 1999 (ਮਿਤੀ ਅੰਤ ਤਕ) ਦੌਰਾਨ ਹਰ ਇਕ ਉਕਤ ਹਸਪਤਾਲ ਵਿਚ ਆਏ ਆਊਟ ਡੋਰ ਮਰੀਜ਼ਾਂ ਦੀ ਕੁੱਲ ਗਿਣਤੀ ਕਿੰਨੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਮੈਂਟਲ ਹਸਪਤਾਲ, ਅੰਮ੍ਰਿਤਸਰ ਦੇ ਇੰਡੋਰ ਮਰੀਜ਼ਾਂ ਦੀ ਮਨਜ਼ੂਰਸ਼ੁਦਾ ਗਿਣਤੀ **811** ਹੈ ।

(ਅ) ਉਕਤ (ੳ) ਵਿਚ ਦਰਸਾਈ ਗਈ ਮਰੀਜ਼ਾਂ ਦੀ ਗਿਣਤੀ 1.5.75 ਤੋਂ ਮਨਜ਼ੂਰ ਕੀਤੀ ਗਈ ਹੈ ਅਤੇ ਵੱਖ-ਵੱਖ ਸਾਲਾਂ ਵਿਚ ਦਾਖਲ ਹੋਏ ਮਰੀਜ਼ਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :-

| | | |
|---|---|---|
| 1.1.91 | ... | 467 |
| 1.1.92 | ... | 446 |
| 1.1.93 | ... | 455 |
| 1.1.94 | ... | 445 |
| 1.1.95 | ... | 471 |
| 1.1.96 | ... | 473 |
| 1.1.97 | ... | 434 |
| 1.1.98 | ... | 443 |
| 1.1.99 | ... | 415 |

(ੲ) ਇਸ ਹਸਪਤਾਲ ਵਿਚ ਸਾਲ-ਵਾਰ ਜਿਹੜੇ ਪੁਰਾਣੇ ਅਤੇ ਨਵੇਂ ਆਊਟਡੋਰ ਮਰੀਜ਼ ਆਏ ਉਨ੍ਹਾਂ ਦੀ ਗਿਣਤੀ ਹੇਠ ਦਰਸਾਏ ਅਨੁਸਾਰ ਹੈ :-

| | | |
|---|---|---|
| 1994 | ... | 36,214 |
| 1995 | ... | 32,346 |
| 1996 | ... | 25,456 |
| 1997 | ... | 25,380 |
| 1998 | ... | 28,695 |
| 1999 | ... | 2,210 |

(ਹੁਣ ਤੱਕ 31.1.99)

## ਪਾਵਰ ਗ੍ਰਿਡ ਸਟੇਸ਼ਨ ਦੀ ਉਸਾਰੀ

*1440. **(ਸੀ.ਯੂ.) ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਸਬ ਤਹਿਸੀਲ, ਜ਼ੀਰਾ ਵਿਚ ਕੋਈ ਨਵਾਂ ਪਾਵਰ ਗ੍ਰਿਡ ਸਟੇਸ਼ਨ ਸਥਾਪਿਤ ਕਰਨ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਅਜਿਹੇ ਸਟੇਸ਼ਨਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਇਸ ਸਮੇਂ ਉਸਾਰੀ ਅਧੀਨ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਪਿਛਲੇ ਸਮੇਂ ਦੇ ਰਹਿੰਦੇ 66 ਕੇ.ਵੀ. ਸਬ ਸਟੇਸ਼ਨ, ਕਮਾਲਗੜ੍ਹ ਤੋਂ ਇਲਾਵਾ 9ਵੀਂ ਪੰਜ ਸਾਲਾ ਯੋਜਨਾ ਦੌਰਾਨ ਸਬ ਤਹਿਸੀਲ ਜ਼ੀਰਾ ਵਿਚ ਤਿੰਨ ਨਵੇਂ ਗ੍ਰਿਡ ਸਟੇਸ਼ਨ ਅਰਥਾਤ 220 ਕੇ.ਵੀ. ਸਬ ਸਟੇਸ਼ਨ ਬੋਤੀਆਂਵਾਲਾ 66 ਕੇ.ਵੀ. ਸਬ ਸਟੇਸ਼ਨ ਪੰਡੋਰੀ ਖੱਤਰੀਆਂ ਅਤੇ 66 ਕੇ. ਵੀ. ਸਬ ਸਟੇਸ਼ਨ ਫਤਹਿਗੜ੍ਹ ਸਬਰਾਓ ਸਥਾਪਿਤ ਕਰਨ ਦੀ ਤਜਵੀਜ਼ ਹੈ । 66 ਕੇ. ਵੀ. ਸਬ ਸਟੇਸ਼ਨ ਕਮਾਲਗੜ੍ਹ ਅਤੇ 66 ਕੇ. ਵੀ. ਪੰਡੋਰੀ ਖੱਤਰੀਆਂ ਨੂੰ ਕਰਮਵਾਰ 7/97 ਅਤੇ 4/98 ਦੌਰਾਨ ਚਾਲੂ ਕਰ ਦਿੱਤਾ ਗਿਆ ਹੈ । 220 ਕੇ. ਵੀ. ਸਬ ਸਟੇਸ਼ਨ ਬੋਤੀਆਂਵਾਲਾ ਮੁਕੰਮਲਤਾ ਦੇ ਨੇੜੇ ਹੈ ਅਤੇ ਇਸ ਦੇ 3/99 ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ । 66 ਕੇ. ਵੀ. ਫਤਹਿਗੜ੍ਹ ਸਬਰਾਓ ਨੂੰ 99-2000 ਦੌਰਾਨ ਹੱਥ ਵਿਚ ਲਿਆ ਜਾਵੇਗਾ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1441 (ਸੀ. ਯੂ.)

(ਇਸ ਪ੍ਰਸ਼ਨ ਦਾ ਉੱਤਰ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ)

---

## ਸਕੂਲ ਇਮਾਰਤਾਂ ਲਈ ਕਿਰਾਏ ਦੀ ਵਸੂਲੀ ਸਬੰਧੀ ਕੇਸ

*1447. **(ਸੀ.ਯੂ.) ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਸਰਕਾਰੀ ਪ੍ਰਾਇਮਰੀ ਸਕੂਲਾਂ ਲਈ ਸਿੱਖਿਆ ਵਿਭਾਗ ਦੁਆਰਾ ਲਈਆਂ ਗਈਆਂ ਇਮਾਰਤਾਂ ਦੇ ਕਿਰਾਏ ਦੀ ਨਾ-ਅਦਾਇਗੀ ਕਰਨ ਸਬੰਧੀ ਕੋਈ ਕੇਸ ਪੂਰਵੀ ਪੰਜਾਬ ਸ਼ਹਿਰੀ ਕਿਰਾਏ ਤੇ ਰੋਕ ਐਕਟ, 1949 ਅਧੀਨ ਕਿਰਾਏ ਦੀ ਵਸੂਲੀ ਲਈ ਪੈਂਡਿੰਗ ਪਏ ਹਨ ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਸਕੂਲਾਂ ਦੇ ਨਾਂ ਅਤੇ ਵੇਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਕੇਸ ਵਿਚ ਕਿਰਾਇਆ ਕਿਸ ਸਮੇਂ ਤੋਂ ਕਲੇਮ ਕੀਤਾ ਗਿਆ ਅਤੇ ਕਿਰਾਏ ਦੀ ਅਦਾਇਗੀਯੋਗ ਕਿੰਨੀ ਰਕਮ ਹੈ ਅਤੇ ਕਿਰਾਏ ਦੀ ਨਾ-ਅਦਾਇਗੀ ਦੇ ਕਾਰਣ ਕੀ ਹਨ ?

ਸਰਦਾਰ ਤੋਤਾ ਸਿੰਘ : (ੳ) ਹਾਂ ਜੀ । ਸਿੱਖਿਆ ਵਿਭਾਗ ਦੁਆਰਾ ਲਈਆਂ ਗਈਆਂ ਇਮਾਰਤਾਂ ਦੇ ਕਿਰਾਏ ਦੀ ਅਦਾਇਗੀ ਸਬੰਧੀ ਤਿੰਨ ਕੇਸ "ਪੂਰਵੀ ਪੰਜਾਬ ਸ਼ਹਿਰੀ ਕਿਰਾਏ ਤੇ ਰੋਕ ਐਕਟ, 1949" ਅਧੀਨ ਕਿਰਾਏ ਦੀ ਵਸੂਲੀ ਲਈ ਪੈਂਡਿੰਗ ਪਏ ਹਨ । ਇਨ੍ਹਾਂ ਸਕੂਲਾਂ ਦਾ ਵੇਰਵਾ ਇਸ ਤਰ੍ਹਾਂ ਹੈ :-

(1) ਸਰਕਾਰੀ ਪ੍ਰਾਇਮਰੀ ਸਕੂਲ, ਕਰਤਾਰ ਨਗਰ, ਛੇਹਰਟਾ (2) ਸਰਕਾਰੀ ਪ੍ਰਾਇਮਰੀ ਸਕੂਲ, ਬੇਰੀ ਗੇਟ (3) ਸਰਕਾਰੀ ਪ੍ਰਾਇਮਰੀ ਸਕੂਲ, ਚੌਕ ਪਾਸੀਆਂ, ਜ਼ਿਲ੍ਹਾ ਅੰਮ੍ਰਿਤਸਰ ।

(ਅ) ਲੋੜੀਂਦੀ ਸੂਚਨਾ ਹੇਠ ਲਿਖੇ ਅਨੁਸਾਰ ਹੈ :-

| | ਸਕੂਲ ਦਾ ਨਾਂ | ਸਮਾਂ | ਰਕਮ |
|---|---|---|---|
| 1. | ਸਰਕਾਰੀ ਪ੍ਰਾਇਮਰੀ ਸਕੂਲ ਕਰਤਾਰ ਨਗਰ, ਛੇਹਰਟਾ । | 6/94 ਤੋਂ ਹੁਣ ਤੱਕ | 1,60,080/- ਰੁਪਏ (2760/-ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ) |
| 2. | ਸਰਕਾਰੀ ਪ੍ਰਾਇਮਰੀ ਸਕੂਲ, ਬੇਰੀ ਗੇਟ । | 1/96 ਤੋਂ ਹੁਣ ਤੱਕ | 6600/- ਰੁਪਏ (165/- ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ) |
| 3. | ਸਰਕਾਰੀ ਪ੍ਰਾਇਮਰੀ ਸਕੂਲ, ਚੌਕ ਪਾਸੀਆਂ । | 1/96 ਤੋਂ ਹੁਣ ਤੱਕ | 6480/- ਰੁਪਏ (162/- ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ) |

ਕਿਰਾਏ ਦੀ ਗਰਾਂਟ ਅਧੀਨ ਫੰਡ ਘੱਟ ਮਿਲਣ ਕਾਰਨ ਇਨ੍ਹਾਂ ਸਕੂਲਾਂ ਨੂੰ ਲੋੜੀਂਦੀ ਰਕਮ ਦੀ ਅਦਾਇਗੀ ਨਹੀਂ ਕੀਤਾ ਜਾ ਸਕੀ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1455 (ਸੀ.ਯੂ.)

(ਇਸ ਪ੍ਰਸ਼ਨ ਦਾ ਉੱਤਰ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ)

---

**ਨਾਬਾਰਡ ਸਕੀਮ ਅਧੀਨ ਸਬ-ਡਵੀਜ਼ਨ ਸਰਦੂਲਗੜ੍ਹ ਨੂੰ ਫੰਡਾਂ ਦੀ ਐਲੋਕੇਸ਼ਨ**

*1456. (ਸੀ. ਯੂ.) ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1997-98 ਦੌਰਾਨ ਨਾਬਾਰਡ ਦੁਆਰਾ ਦਿੱਤੇ ਗਏ ਫੰਡਾਂ ਵਿਚੋਂ ਸਬ-ਡਵੀਜ਼ਨ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਨੂੰ ਕਿੰਨੇ ਫੰਡ ਅਲਾਟ ਕੀਤੇ ਗਏ ;

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਫੰਡਾਂ ਵਿਚੋਂ ਕਿੰਨੀ ਰਕਮ ਹੁਣ ਤੱਕ ਖਰਚ ਕੀਤੀ ਜਾ ਚੁੱਕੀ ਹੈ ਅਤੇ ਅਜਿਹੀਆਂ ਸਕੀਮਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਅਧੀਨ ਉਕਤ ਫੰਡ ਖਰਚ ਕੀਤੇ ਗਏ ਹਨ ?

ਕੈਪਟਨ ਕੰਵਲਜੀਤ ਸਿੰਘ : (ੳ) ਨਬਾਰਡ ਵਲੋਂ ਪੇਂਡੂ ਮੁਢਲੀਆਂ ਸਹੂਲਤਾਂ ਫੰਡ ਅਧੀਨ ਜ਼ਿਲ੍ਹਾ ਮਾਨਸਾ ਲਈ ਸਾਲ 1997-98 ਦੌਰਾਨ ਮੰਜ਼ੂਰ ਕੀਤੀ ਕੁੱਲ ਰਕਮ ਦਾ ਵੇਰਵਾ ਅਨੁਲੱਗ 'ੳ' ਤੇ ਹੈ । ਸਰਦੂਲਗੜ੍ਹ ਸਬ-ਡਵੀਜ਼ਨ ਲਈ ਕੋਈ ਵੱਖਰੀ ਮੰਜ਼ੂਰੀ ਨਹੀਂ ਹੈ ।

(ਅ) ਜ਼ਿਲ੍ਹਾ ਮਾਨਸਾ ਲਈ ਇਸ ਮਜ਼ੂਰ ਹੋਈ ਰਕਮ ਵਿਚੋਂ ਸਾਲ 1997-98 ਅਤੇ 1998-99 ਦੌਰਾਨ ਜ਼ਿਲ੍ਹਾ ਮਾਨਸਾ ਅਤੇ ਸਬ-ਡਿਵੀਜ਼ਨ ਸਰਦੂਲਗੜ੍ਹ ਵਿੱਚ ਸਕੀਮਵਾਰ ਖਰਚੀ ਰਕਮ ਦਾ ਵੇਰਵਾ ਅਨੁਲੱਗ 'ਅ' ਤੇ ਹੈ ।

## ਅਨੁਲੱਗ-ੳ

**ਨਬਾਰਡ ਦੁਆਰਾ ਨਿਕਾਸ ਅਤੇ ਹੜ੍ਹ ਰੋਕੂ ਕੰਮਾਂ ਲਈ ਸਾਲ 1997-98 ਦੌਰਾਨ ਮਾਲਵਾ ਵਿਚ ਮੰਜ਼ੂਰ ਕੀਤੇ ਫੰਡ**
**ਮੰਜ਼ੂਰੀ ਦੀ ਮਿਤੀ 26-11-1997**

(ਰੁਪਏ ਲੱਖਾਂ ਵਿਚ)

| ਲੜੀ ਨੰ: | ਸਕੀਮ | ਜ਼ਮੀਨ ਕੰਪੋਨੈਂਟ | ਕਾਰਜ ਕੰਪੋਨੈਂਟ | ਕੁੱਲ | ਨਬਾਰਡ ਦੁਆਰਾ ਜਾਰੀ ਕੀਤੇ ਫੰਡ | | |
|---|---|---|---|---|---|---|---|
| | | | | | ਪਹਿਲੀ ਕਿਸ਼ਤ 14-7-98 | ਦੂਜੀ ਕਿਸ਼ਤ 28-12-98 | ਕੁੱਲ |
| 1. | ਲਿਫਟ ਨਿਕਾਸ ਸਕੀਮਾਂ (13 ਸਕੀਮਾਂ) | 282.58 | 375.88 | 658.46 | 25.75 | 60.71 | 86.46 |
| 2. | ਗਰੈਵਿਟੀ ਫਲੋ (ਵਹਾਅ ਲਿੰਕ ਡਰੇਨਾਂ 9) | 234.20 | 210.27 | 444.47 | 1.54 | -- | 1.54 |
| 3. | ਪੁਲ ਅਤੇ ਹੋਰ ਉਸਾਰੀਆਂ (ਵੀ.ਆਰ. ਪੁਲ, ਨਿਕਾਸ ਕਰਾਸਿੰਗ ਅਤੇ ਇਨਲੈਟ ਆਦਿ) | — | 226.60 | 226.60 | — | 12.03 | 12.03 |
| 4. | ਹੜ੍ਹ ਰੋਕੂ ਕੰਮ ਅਤੇ ਦਰਿਆਵਾਂ ਦੇ ਰੁਖ ਸਬੰਧੀ ਕੰਮ | 51.54 | 221.44 | 272.98 | 58.00 | 136.00 | 194.00 |
| | ਕੁੱਲ | 568.32 | 1034.19 | 1602.51 | 85.29 | 208.74 | 294.03 |

(ਇਸ ਵਿਚ 1 ਕਰੋੜ ਦਾ ਐਡਵਾਂਸ ਸ਼ਾਮਲ ਨਹੀਂ ਹੈ)
(ਕਾਰਜ ਉਤੇ 100% ਕਰਜ਼ਾ ਸਹੂਲਤ ਪੇਂਡੂ ਮੁਢਲੀ ਸਹੂਲਤਾਂ ਫੰਡ ਤੋਂ ਪ੍ਰਾਪਤ ਹੋਣੀ ਹੈ)
(ਜ਼ਮੀਨ ਦੀ ਕੀਮਤ ਪੰਜਾਬ ਸਰਕਾਰ ਨੇ ਦੇਣੀ ਹੈ)

[ਵਿੱਤ ਮੰਤਰੀ]

ਅਨੁਲੱਗ-ਅ

ਸਾਲ 1997-98 ਵਿੱਚ ਨਬਾਰਡ ਵਲੋਂ ਨਿਕਾਸ (ਡਰੇਨਾਂ) ਅਤੇ ਹੜ੍ਹ ਰੋਕੂ ਕੰਮਾਂ ਲਈ ਮੰਜ਼ੂਰ ਕੀਤੀ ਰਕਮ ਵਿਚੋਂ ਸਬ-ਡਿਵੀਜ਼ਨ ਸਰਦੂਲਗੜ੍ਹ ਜ਼ਿਲ੍ਹਾ ਮਾਨਸਾ ਵਿਚ ਸਕੀਮਵਾਰ ਹੁਣ ਤੱਕ ਖਰਚੀ ਰਕਮ ਦਾ ਵੇਰਵਾ

(ਰੁਪਏ ਲੱਖਾਂ ਵਿਚ)

| ਲੜੀ ਨੰ: | ਸਕੀਮ | ਸਾਲ 1997-98 ਦੌਰਾਨ ਖਰਚੀ ਗਈ ਰਕਮ | | ਸਾਲ 1998-99 ਦੌਰਾਨ ਖਰਚੀ ਗਈ ਰਕਮ | |
|---|---|---|---|---|---|
| | | ਜ਼ਿਲ੍ਹਾ ਮਾਨਸਾ | ਸਰਦੂਲਗੜ੍ਹ ਸਬ-ਡਿਵੀਜ਼ਨ | ਜ਼ਿਲ੍ਹਾ ਮਾਨਸਾ | ਸਰਦੂਲਗੜ੍ਹ ਸਬ-ਡਿਵੀਜ਼ਨ |
| 1. | ਲਿਫਟ ਨਿਕਾਸ ਸਕੀਮਾਂ (13 ਸਕੀਮਾਂ) | — | — | 51.22 | 31.36 |
| 2. | ਗਰੈਵਿਟੀ ਫਲੋ(ਵਹਾਅ) ਲਿੰਕ ਡਰੇਨਾਂ (9) | — | — | — | — |
| 3. | ਪੁਲ ਅਤੇ ਹੋਰ ਉਸਾਰੀਆਂ (ਡੀ.ਆਰ. ਪੁਲ ਨਿਕਾਸ ਕਰਾਸਿੰਗ ਅਤੇ ਇਨਲੇਟ ਆਦਿ | — | — | 8.33 | — |
| 4. | ਹੜ੍ਹ ਰੋਕੂ ਕੰਮਾਂ ਅਤੇ ਦਰਿਆਵਾਂ ਦੇ ਰੁਖ ਸਬੰਧੀ ਕੰਮ | — | — | 149.22 | 149.22 |
| | ਕੁੱਲ | — | — | 208.77 | 180.58 |

### ਸਬ-ਡਵੀਜ਼ਨ ਸਰਦੂਲਗੜ੍ਹ ਵਿੱਚ ਪਾਣੀ ਦੇ ਖਾਲੇ ਨੂੰ ਢਕਣਾ

*1457. (ਸੀ.ਯੂ.) ਸਰਦਾਰ ਅਜੀਤ ਇੰਦਰ ਸਿੰਘ ਮੋਫਰ: ਕੀ ਜਨ-ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਬ-ਡਵੀਜ਼ਨ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਵਿੱਚ ਨਹਿਰ ਤੋਂ ਵਾਟਰ ਵਰਕਸ (ਟੈਂਕ) ਤੱਕ ਪਾਣੀ ਲਿਜਾਣ ਵਾਲੇ ਖਾਲੇ ਨੂੰ ਢਕਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਤਜਵੀਜ਼ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਰਾਜਾ ਨਰਿੰਦਰ ਸਿੰਘ** : ਸਬ ਡਿਵੀਜ਼ਨ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਵਿੱਚ ਨਹਿਰ ਤੋਂ ਵਾਟਰ ਟਰੀਟਮੈਂਟ ਪਲਾਟਾਂ ਤੱਕ ਪਾਣੀ ਲਿਜਾਣ ਵਾਲੇ ਖਾਲੇ ਨੂੰ ਢਕਣ ਦੀ ਕੋਈ ਤਜਵੀਜ਼ ਨਹੀਂ ਹੈ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1458 (ਸੀ.ਯੂ.)

(ਇਸ ਪ੍ਰਸ਼ਨ ਦਾ ਉੱਤਰ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ)

---

### ਜ਼ਿਲ੍ਹਾ ਮਾਨਸਾ ਵਿੱਚ ਡਰੇਨ ਪੁੱਟਣਾ

*1459. (ਸੀ. ਯੂ.) ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਬ-ਡਵੀਜ਼ਨ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਵਿੱਚ ਪਿੰਡ ਕੋਟ-ਧਾਰਮੂ, ਭਾਨੂ ਕਲਾਂ, ਦਸੌਂਦੀਆਂ ਤੋਂ ਭਾਖੜਾ ਨਹਿਰ ਤੱਕ ਕੋਈ ਡਰੇਨ ਪੁੱਟਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ । ਸਕੀਮ ਦੀ ਸੰਭਵਤਾ ਘੋਖੀ ਜਾ ਰਹੀ ਹੈ ।

---

### ਸਬ-ਡਵੀਜ਼ਨ ਸਰਦੂਲਗੜ੍ਹ ਵਿੱਚ ਸਰਕਾਰੀ ਮਿਡਲ ਸਕੂਲਾਂ ਨੂੰ ਅਪਗ੍ਰੇਡ ਕਰਨਾ

*1460. (ਸੀ. ਯੂ.) ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1996 ਦੇ ਦੌਰਾਨ ਸਬ-ਡਵੀਜ਼ਨ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਵਿੱਚ ਕਿੰਨੇ ਸਰਕਾਰੀ ਮਿਡਲ ਸਕੂਲ ਅਪਗ੍ਰੇਡ ਕੀਤੇ ਗਏ ਸਨ ;

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਸਾਰੇ ਸਕੂਲਾਂ ਵਿਚ ਹਾਇਰ ਕਲਾਸਾਂ ਸ਼ੁਰੂ ਕਰ ਦਿੱਤੀਆਂ ਗਈਆਂ ਹਨ ; ਜੇਕਰ ਨਹੀਂ ਤਾਂ ਇਸ ਦੇ ਕਾਰਣ ਕੀ ਹਨ ਅਤੇ ਉਕਤ ਅਪਗ੍ਰੇਡ ਕੀਤੇ ਗਏ ਸਕੂਲਾਂ ਵਿੱਚ ਹਾਇਰ ਕਲਾਸਾਂ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਤੋਤਾ ਸਿੰਘ** : (ੳ) ਸਾਲ 1996 ਦੌਰਾਨ ਸਬ ਡਵੀਜ਼ਨ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਵਿੱਚ ਕੋਈ ਵੀ ਸਰਕਾਰੀ ਮਿਡਲ ਸਕੂਲ ਅਪਗਰੇਡ ਨਹੀਂ ਕੀਤਾ ਗਿਆ ।

(ਅ) ਸਬ ਡਵੀਜ਼ਨ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਵਿੱਚ ਕੋਈ ਸਕੂਲ ਅਪਗਰੇਡ ਨਾ ਹੋਣ ਕਾਰਣ ਹਾਇਰ ਕਲਾਸਾਂ ਸ਼ੁਰੂ ਕਰਨ ਦਾ ਸਵਾਲ ਪੈਦਾ ਨਹੀਂ ਹੁੰਦਾ ।

---

**ਸਬ-ਡਵੀਜ਼ਨ ਸਰਦੂਲਗੜ੍ਹ ਵਿੱਚ ਕਿਸਾਨਾਂ ਨੂੰ ਮੁਆਵਜ਼ੇ ਦੀ ਅਦਾਇਗੀ**

***1461. (ਸੀ. ਯੂ.) ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਵਿੱਚ ਪਿੰਡ ਖੈਰੋ ਬਹਿਨੀਵਾਲ, ਬਾਨਾਵਾਲਾ ਆਦਿ ਵਿੱਚ ਫਸਲਾਂ ਸਾਲ 1997 ਦੌਰਾਨ ਗੜ੍ਹੇ ਪੈਣ ਕਾਰਣ ਖਰਾਬ ਹੋ ਗਈਆਂ ਸਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿੱਚ ਹੋਵੇ ਤਾਂ ਕੀ ਉਕਤ ਪਿੰਡਾਂ ਦੇ ਪ੍ਰਭਾਵਿਤ ਹੋਏ ਕਿਸਾਨਾਂ ਨੂੰ ਮੁਆਵਜ਼ਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਮੁਆਵਜ਼ੇ ਦੀ ਪ੍ਰਤੀ ਏਕੜ ਦਰ ਕੀ ਹੈ ਅਤੇ ਮੁਆਵਜ਼ਾ ਕਦੋਂ ਤਕ ਅਦਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : (ੳ) ਅਤੇ (ਅ) ਮਾਨਸਾ ਜ਼ਿਲ੍ਹੇ ਵਿੱਚ ਪਿੰਡ ਖੈਰੋ, ਬਹਿਨੀਵਾਲ, ਬਾਨਾਵਾਲਾ ਆਦਿ ਵਿੱਚ ਗੜ੍ਹੇ ਪੈਣ ਨਾਲ ਫਸਲਾਂ ਨੂੰ 1997 ਦੌਰਾਨ ਕੁਝ ਨੁਕਸਾਨ ਹੋਇਆ ਦੱਸਿਆ ਗਿਆ ਕਿਉਂਕਿ ਫਸਲਾਂ ਨੂੰ ਨੁਕਸਾਨ 25% ਤੋਂ ਘੱਟ ਸੀ, ਇਸ ਲਈ ਰਾਜ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਕੋਈ ਰਾਹਤ ਦੇਣੀ ਨਹੀਂ ਬਣਦੀ ਸੀ ।

---

**ਸਬ-ਡਵੀਜ਼ਨ ਸਰਦੂਲਗੜ੍ਹ ਵਿੱਚ ਬਿਜਲੀ ਦੇ ਕੁਨੈਕਸ਼ਨ ਦੇਣੇ**

***1462. (ਸੀ. ਯੂ.) ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਕਿਸਾਨਾਂ ਨੂੰ ਪਹਿਲਤਾ ਦੇ ਆਧਾਰ ਤੇ ਬਿਜਲੀ

ਦੇ ਕੁਨੈਕਸ਼ਨ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਜਿਨ੍ਹਾਂ ਦੀ ਜ਼ਮੀਨ ਜ਼ਿਲ੍ਹਾ ਮਾਨਸਾ ਵਿੱਚ ਨਹਿਰੀ ਸਿੰਜਾਈ ਦੀ ਪਹੁੰਚ ਤੋਂ ਦੂਰ ਪੈਂਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਆਸ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ।

---

### ਜਨ-ਸੰਖਿਆ ਦੇ ਵਧਣ ਨੂੰ ਰੋਕਣਾ

*1463. (ਸੀ. ਯੂ.) **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 1996-97 ਅਤੇ 1997-98 ਦੇ ਦੌਰਾਨ ਰਾਜ ਵਿਚ ਜਨ-ਸੰਖਿਆ ਦੇ ਵਧਣ ਨੂੰ ਰੋਕਣ ਲਈ ਸਰਕਾਰ ਦੁਆਰਾ ਕੀਤੀ ਗਈ ਵੱਖ-ਵੱਖ ਕਾਰਵਾਈ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਵਸੋਂ ਦੇ ਵਾਧੇ ਨੂੰ ਰੋਕਣ ਲਈ ਚਲਾਏ ਗਏ ਪਰਿਵਾਰ ਭਲਾਈ ਪ੍ਰੋਗਰਾਮ ਨੂੰ ਹੇਠ ਲਿਖੀਆਂ ਸੇਵਾਵਾਂ ਪ੍ਰਦਾਨ ਕਰਕੇ ਲਾਗੂ ਕੀਤਾ ਗਿਆ :-

(1) (ੳ) ਨਸਬੰਦੀ/ਨਲਬੰਦੀ ਅਪਰੇਸ਼ਨ

(ਅ) ਕਾਪਰ-ਟੀ

(ੲ) ਨਿਰੋਧ

(ਸ) ਗਰਭ ਨਿਰੋਧਕ ਗੋਲੀਆਂ

(2) ਵਧਦੀ ਜਨ-ਗਣਨਾ ਵਿਰੁੱਧ ਪ੍ਰਚਾਰ।

---

### ਪੰਜਾਬ ਰਾਜ ਬਿਜਲੀ ਬੋਰਡ ਵਿੱਚ ਰਾਖਵਾਂਕਰਨ ਦੀ ਨੀਤੀ ਨੂੰ ਲਾਗੂ ਕਰਨਾ

*1486. (ਸੀ. ਯੂ.) **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਆਪਣੇ ਮੁਲਾਜ਼ਮਾਂ ਦੀਆਂ ਤਰੱਕੀਆਂ ਦੇ ਸਬੰਧ ਵਿੱਚ ਰਾਜ ਸਰਕਾਰ ਦੀ ਰਾਖਵੇਂਕਰਣ ਸਬੰਧੀ ਨੀਤੀ ਅਪਣਾਈ ਜਾ ਰਹੀ ਹੈ ;

(ਅ) ਪੰਜਾਬ ਰਾਜ ਬਿਜਲੀ ਬੋਰਡ ਵਿੱਚ ਇਸ ਸਮੇਂ ਮੁੱਖ ਇੰਜੀਨੀਅਰਾਂ ਅਤੇ ਸੀਨੀਅਰ ਕਾਰਜਕਾਰੀ ਇੰਜੀਨੀਅਰਾਂ ਦੇ ਕਾਡਰਾਂ ਦੀਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ-ਕਿੰਨੀ ਹੈ ਅਤੇ ਉਕਤ ਕਾਡਰਾਂ ਵਿੱਚ ਰਾਖਵੇਂ ਕੋਟੇ ਦੇ ਵਿਰੁੱਧ ਕਿੰਨੇ ਅਫ਼ਸਰ ਤਾਇਨਾਤ ਹਨ ;

[ਚੌਧਰੀ ਮੋਹਨ ਲਾਲ ਬਹਿਰਾਮ]

(ੲ) ਕੀ ਉਨ੍ਹਾਂ ਆਸਾਮੀਆਂ ਨੂੰ, ਜਿਨ੍ਹਾਂ ਦੇ ਵਿਰੁੱਧ ਬਿਜਲੀ ਬੋਰਡ ਨੇ ਆਪਣੇ ਕੋਟੇ (ਹਿੱਸੇ) ਅਨੁਸਾਰ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਵਿੱਚ ਆਪਣੇ ਅਫ਼ਸਰ ਲਗਾਏ ਹਨ, ਵੀ ਉਪਰੋਕਤ ਭਾਗ (ਅ) ਵਿੱਚ ਵਰਣਿਤ ਕਾਡਰਾਂ ਵਿੱਚ ਸ਼ਾਮਲ ਕੀਤਾ ਗਿਆ ਹੈ, ਜੇਕਰ ਨਹੀਂ ਤਾਂ ਉਸ ਦੇ ਕਾਰਣ ਕੀ ਹਨ ਅਤੇ ਉਨ੍ਹਾਂ ਹਦਾਇਤਾਂ ਦੇ ਵੇਰਵੇ ਕੀ ਹਨ, ਜਿਨ੍ਹਾਂ ਅਨੁਸਾਰ ਉਪਰੋਕਤ ਕਾਡਰਾਂ ਵਿੱਚ ਅਜਿਹੀ ਆਸਾਮੀਆਂ ਸ਼ਾਮਲ ਨਹੀਂ ਕੀਤੀਆਂ ਗਈਆਂ ਹਨ ;

(ਸ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਆਸਾਮੀਆਂ ਵਿੱਚ ਕੋਈ ਬੈਕਲਾਗ ਹੈ ; ਜੇਕਰ ਅਜਿਹਾ ਹੋਵੇ, ਤਾਂ ਇਹ ਕਦੋਂ ਤੋਂ ਚਲ ਰਿਹਾ ਹੈ ਅਤੇ ਇਸ ਦੇ ਕਾਰਣ ਕੀ ਹਨ ਅਤੇ ਉਕਤ ਬੈਕਲਾਗ ਨੂੰ ਮੁਕੰਮਲ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਹਾਂ ਜੀ ।

(ਅ) ਪੰਜਾਬ ਰਾਜ ਬਿਜਲੀ ਬੋਰਡ ਵਿੱਚ ਇਸ ਸਮੇਂ ਮੁੱਖ ਇੰਜੀਨੀਅਰਾਂ, ਨਿਗਰਾਨ ਇੰਜੀਨੀਅਰਾਂ ਅਤੇ ਸੀਨੀਅਰ ਕਾਰਜਕਾਰੀ ਇੰਜੀਨੀਅਰਾਂ ਦੇ ਕਾਡਰ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ, ਤੈਨਾਤ ਅਧਿਕਾਰੀ, ਰਾਖਵੇਂ ਕੋਟੇ ਦੀਆਂ 14% ਦੇ ਅਨੁਸਾਰ ਬਣਦੀਆਂ ਆਸਾਮੀਆਂ, ਰਾਖਵੇਂ ਕੋਟੇ ਵਿਰੁੱਧ ਤੈਨਾਤ ਅਧਿਕਾਰੀ/ਬੈਕਲਾਗ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :–

| ਲੜੀ ਨੰ: | ਆਸਾਮੀ ਦਾ ਨਾਂ | ਮਨਜ਼ੂਰ–ਸ਼ੁਦਾ ਆਸਾ–ਮੀਆਂ | ਕੰਮ ਕਰ ਰਹੇ ਅਧਿਕਾਰੀ | 14% ਦੇ ਅਨੁਸਾਰ ਰਾਖਵੇਂ ਕੋਟੇ ਦੀਆਂ ਬਣਦੀਆਂ ਆਸਾਮੀਆਂ | ਰਾਖਵੇਂ ਕੋਟੇ ਵਿਰੁੱਧ ਤੈਨਾਤ ਅਧਿਕਾਰੀ | ਬੈਕਲਾਗ |
|---|---|---|---|---|---|---|
| 1. | ਮੁੱਖ ਇੰਜੀਨੀਅਰ | 28 | 26 | 4 | 4 | — |
| 2. | ਨਿਗਰਾਨ ਇੰਜੀਨੀਅਰ | 118 | 118 | 16 | 16 | — |
| 3. | ਸੀਨੀਅਰ ਕਾਰਜਕਾਰੀ ਇੰਜੀਨੀਅਰ | 609 | 601 | 85 | 64 (ਜਮ੍ਹਾਂ 3 ਅਧਿਕਾਰੀ ਜੋ ਬੀ.ਬੀ.ਐਮ.ਬੀ. ਵਿਚ ਕੰਮ ਕਰ ਰਹੇ ਹਨ) | 18 |

(ੲ) ਬੀ.ਬੀ.ਐਮ.ਬੀ. ਵਿਖੇ ਪੋਸਟਿਡ ਅਧਿਕਾਰੀਆਂ ਦੀ ਨਫਰੀ ਨੂੰ ਪੰਜਾਬ ਰਾਜ ਬਿਜਲੀ ਬੋਰਡ ਵਿਖੇ ਕਾਡਰ ਨਫਰੀ ਲਈ ਨਹੀਂ ਗਿਣਿਆ ਜਾਂਦਾ ਹੈ। ਇਹ ਵੀ ਦੱਸਿਆ ਜਾਂਦਾ ਹੈ ਕਿ ਰਾਖਵੀਆਂ ਕੈਟਾਗਰੀਆਂ ਦਾ ਕੋਟਾ ਕੱਢਣ ਲਈ ਬੀ.ਬੀ.ਐਮ.ਬੀ. ਦੀ ਕਾਡਰ ਨਫਰੀ ਨੂੰ ਗਿਣਨ ਸਬੰਧੀ ਕੋਈ ਨਿਰਧਾਰਤ ਅਗਵਾਈ ਲੀਹਾਂ ਨਹੀਂ ਹਨ। ਬੀ.ਬੀ.ਐਮ.ਬੀ. ਇੱਕ ਅਲੱਗ ਸੰਸਥਾ ਹੈ ਅਤੇ ਪੰਜਾਬ ਰਾਜ ਬਿਜਲੀ ਬੋਰਡ ਦਾ ਬਿਜਲੀ ਉਪਲਬਧਤਾ ਅਤੇ ਮਨੁੱਖੀ ਸ਼ਕਤੀ ਵਿੱਚ ਇਸ ਸੰਸਥਾ ਵਿੱਚ ਹਿੱਸਾ ਹੈ। ਬੀ.ਬੀ.ਐਮ.ਬੀ. ਵਿਖੇ ਰਾਖਵੀਂ ਜਾਂ ਜਰਨਲ ਕੈਟਾਗਰੀ ਦੇ ਅਧਿਕਾਰੀਆਂ ਦੀ ਪੋਸਟਿੰਗ ਕਰਨ ਸਬੰਧੀ ਵੀ ਕੋਈ ਅਗਵਾਈ ਲੀਹਾਂ ਨਹੀਂ ਹਨ। ਇਸ ਲਈ ਪੰਜਾਬ ਰਾਜ ਬਿਜਲੀ ਬੋਰਡ ਵਿਖੇ ਰਾਖਵੀਆਂ ਆਸਾਮੀਆਂ ਦਾ ਕੋਟਾ ਨਿਰਧਾਰਤ ਕਰਨ ਲਈ ਬੋਰਡ ਦੀ ਆਪਣੀ ਕਾਡਰ ਗਿਣਤੀ ਨੂੰ ਹੀ ਆਧਾਰ ਮੰਨਿਆ ਜਾਂਦਾ ਹੈ। ਬੀ.ਬੀ.ਐਮ.ਬੀ. ਵਿਖੇ ਪੋਸਟਿਡ ਅਧਿਕਾਰੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਆਸਾਮੀ ਦਾ ਨਾਂ | ਕੁੱਲ ਤੈਨਾਤ ਅਧਿਕਾਰੀਆਂ ਦੀ ਗਿਣਤੀ | ਰਾਖਵੀਂ ਸ਼੍ਰੇਣੀ ਦੇ ਤੈਨਾਤ ਅਧਿਕਾਰੀ |
|---|---|---|---|
| 1. | ਮੁੱਖ ਇੰਜੀਨੀਅਰ | 2 | — |
| 2. | ਨਿਗਰਾਨ ਇੰਜੀਨੀਅਰ | 7 | — |
| 3. | ਸੀਨੀਅਰ ਕਾਰਜਕਾਰੀ ਇੰਜੀਨੀਅਰ | 34 | 3 |

(ਸ) ਮੁੱਖ ਇੰਜੀਨੀਅਰ ਅਤੇ ਨਿਗਰਾਨ ਇੰਜੀਨੀਅਰਾਂ ਦੇ ਕਾਡਰ ਵਿੱਚ ਕੋਈ ਬੈਕਲਾਗ ਨਹੀਂ ਹੈ। ਸੀਨੀਅਰ ਕਾਰਜਕਾਰੀ ਇੰਜੀਨੀਅਰਾਂ ਦੇ ਕੇਸ ਵਿੱਚ 18 ਆਸਾਮੀਆਂ ਦਾ ਬੈਕਲਾਗ ਹੈ। ਇਸ ਬੈਕਲਾਗ ਦਾ ਮੁੱਖ ਕਾਰਨ ਨਿਮਨ ਰੈਂਕ ਵਿੱਚ ਲੋੜੀਂਦੇ ਤਜ਼ਰਬੇ ਵਾਲੇ ਅਧਿਕਾਰੀਆਂ ਦੀ ਅਣ-ਉਪਲਬਧਤਾ ਕਰਕੇ ਹੈ, ਜਿਵੇਂ ਕਿ ਸਬੰਧਿਤ ਨਿਯਮਾਂ ਵਿੱਚ ਉਪਬੰਧ ਕੀਤਾ ਗਿਆ ਹੈ। ਸਬੰਧਿਤ ਸੇਵਾ ਨਿਯਮਾਂ ਅਨੁਸਾਰ ਸੀਨੀਅਰ ਕਾਰਜਕਾਰੀ ਇੰਜੀਨੀਅਰ ਵਜੋਂ ਤਰੱਕੀ ਲਈ ਇੱਕ ਅਧਿਕਾਰੀ ਦੀ ਘੱਟੋ-ਘੱਟ 10 ਸਾਲ ਸੇਵਾ ਹੋਣੀ ਚਾਹੀਦੀ ਹੈ, ਜਿਸ ਵਿਚੋਂ ਘੱਟੋ-ਘੱਟ 6 ਸਾਲ ਦੀ ਸੇਵਾ ਸਹਾਇਕ ਕਾਰਜਕਾਰੀ ਇੰਜੀਨੀਅਰ ਵਜੋਂ ਹੋਣੀ ਚਾਹੀਦੀ ਹੈ। ਇੱਥੇ ਇਹ ਵੀ ਬਿਆਨ ਕੀਤਾ ਜਾਂਦਾ ਹੈ ਕਿ ਰਾਖਵੀਂ ਸ਼੍ਰੇਣੀ ਨਾਲ ਸਬੰਧਿਤ ਸਭ ਤੋਂ ਸੀਨੀਅਰ ਅਧਿਕਾਰੀ ਜੋ ਕਿ ਆਪਣੀ ਤਰੱਕੀ ਦੀ ਉਡੀਕ ਕਰ ਰਿਹਾ ਹੈ, ਉਹ ਉਪਰੋਕਤ ਦਰਸਾਇਆ ਗਿਆ ਕਰਾਈਟੇਰੀਆ ਪੂਰਾ ਨਹੀਂ ਕਰਦਾ।

—————

### ਦਰਿਆ ਸਤਲੁਜ ਤੇ ਪੁਲ ਦੀ ਉਸਾਰੀ

*1497. (ਸੀ. ਯੂ.) (1) ਸਰਦਾਰ ਗੁਰਦੀਪ ਸਿੰਘ ਭੁੱਲਰ
(2) ਸਰਦਾਰ ਸੁਖਵਿੰਦਰ ਸਿੰਘ ਔਲਖ } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਨਕੋਦਰ ਅਤੇ ਜਗਰਾਓਂ ਵਿਚਕਾਰ ਪਿੰਡ ਸੰਗੋਵਾਲ ਨੇੜੇ ਦਰਿਆ ਸਤਲੁਜ ਤੇ ਪੁਲ ਬਣਾਉਣ ਦੀ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

ਸ਼੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : (ੳ) ਹਾਂ ਜੀ ।

(ਅ) ਇਸ ਪੁਲ ਨੂੰ ਬੀ.ਓ.ਟੀ. (ਟੋਲ ਆਧਾਰ) ਸਕੀਮ ਅਧੀਨ ਉਸਾਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਇਸ ਕੰਮ ਨੂੰ ਆਰੰਭ ਕਰਨ ਦਾ ਕੋਈ ਸਮਾਂ ਨਿਰਧਾਰਤ ਕਰਨਾ ਸੰਭਵ ਨਹੀਂ ਹੈ ।

---

### ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਵਿੱਚ ਭਰਤੀ

*1506. (ਸੀ.ਯੂ.) ਸਰਦਾਰ ਗੁਰਦੀਪ ਸਿੰਘ ਭੁੱਲਰ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਿਹਤ ਵਿਭਾਗ ਵਿੱਚ ਵੱਖ-ਵੱਖ ਪ੍ਰਾਜੈਕਟਾਂ ਅਧੀਨ ਕੋਈ ਵਿਅਕਤੀ ਨਿਯੁਕਤ ਕੀਤੇ ਗਏ ਹਨ ਜਾਂ ਕੀਤੇ ਜਾ ਰਹੇ ਹਨ; ਜੇਕਰ ਅਜਿਹਾ ਹੋਵੇ ਤਾਂ ਪਿਛਲੇ ਦੋ ਸਾਲਾਂ ਦੌਰਾਨ ਨਿਯੁਕਤ ਕੀਤੇ ਗਏ ਵਿਅਕਤੀਆਂ ਦੇ ਪ੍ਰਾਜੈਕਟ-ਵਾਰ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਅਕਤੀਆਂ ਦੀ ਨਿਯੁਕਤੀ ਕਰਦੇ ਸਮੇਂ ਵਿਭਾਗ ਦੁਆਰਾ ਕੀ ਕਸੌਟੀ ਅਪਣਾਈ ਗਈ ?

ਸ਼੍ਰੀ ਮਨੋਰੰਜਨ ਕਾਲੀਆ : (ੳ) ਹਾਂ ਜੀ, ਵਿਸ਼ਵ ਬੈਂਕ ਪ੍ਰੋਜੈਕਟ ਅਧੀਨ 204 ਅਧਿਕਾਰੀ/ਕਰਮਚਾਰੀ ਡੈਪੂਟੇਸ਼ਨ ਤੇ ਲਏ ਗਏ ਹਨ ਅਤੇ 282 ਅਧਿਕਾਰੀ/ਕਰਮਚਾਰੀ ਠੇਕੇ ਤੇ ਪੰਜਾਬ ਸਿਹਤ ਸਿਸਟਮਜ਼ ਕਾਰਪੋਰੇਸ਼ਨ ਵਲੋਂ ਰੱਖੇ ਗਏ ਹਨ । ਵੇਰਵੇ ਅਨੁਲੱਗ 'ੳ' ਵਜੋਂ ਨੱਥੀ ਹਨ ।

(ਅ) ਨਿਯੁਕਤੀਆਂ ਜੋ ਠੇਕੇ ਤੇ ਕੀਤੀਆਂ ਗਈਆਂ ਹਨ, ਉਹ ਇਸ਼ਤਿਹਾਰਾਂ ਰਾਹੀਂ/ ਰੋਜ਼ਗਾਰ ਵਿਭਾਗ ਦੀਆਂ ਐਕਸਚੇਂਜ਼ਾਂ ਰਾਹੀਂ ਕੀਤੀਆਂ ਗਈਆਂ ਹਨ ।

## ਮੈਡੀਕਲ ਵਿੰਗ

| ਡੈਪੂਟੇਸ਼ਨਿਸਟ | | ਨੰਬਰ |
|---|---|---|
| ਸੰਯੁਕਤ ਡਾਇਰੈਕਟਰ, ਸਹਾਇਕ ਡਾਇਰੈਕਟਰ, ਡਿਪਟੀ ਮੈਨੇਜਰ, ਸਹਾਇਕ ਮੈਨੇਜਰ, ਸੈਕਸ਼ਨਲ ਅਫਸਰ, ਬੀ.ਏ., ਸੀਨੀਅਰ ਸਹਾਇਕ, ਸੀਨੀਅਰ ਕਲਰਕ/ਕਲਰਕ ਡਾਟਾ ਐਂਟਰੀ ਓਪਰੇਟਰ | ... | 20 |
| | ਜੋੜ (ਏ) | 20 |
| ਕੰਟਰੈਕਟ ਆਧਾਰ | | |
| ਮੈਨੇਜਮੈਂਟ ਸਪੈਸ਼ਲਿਸਟ | ... | 1 |
| ਰੀਸਰਚ ਐਨਾਲਿਸਟ | ... | 1 |
| ਬਾਇਓ ਮੈਡੀਕਲ ਇੰਜੀਨੀਅਰ | ... | 1 |
| ਹੈਲਥ ਅਕਾਨਮਿਸਟ | ... | 1 |
| ਸਹਾਇਕ ਬਾਇਓ ਮੈਡੀਕਲ ਇੰਜੀਨੀਅਰ | ... | 2 |
| ਸਹਾਇਕ ਅਕਾਊਂਟਸ ਅਫਸਰ | ... | 2 |
| ਰਿਸੈਪਸ਼ਨਿਸਟ | ... | 1 |
| ਅਕਾਊਟੈਂਟ | ... | 26 |
| ਅਕਾਊਂਟਸ ਕਲਰਕ | ... | 8 |
| ਸਟੈਟਿਸਟੀਕਲ ਐਨਾਲਿਸਟ | ... | 20 |
| ਕੰਪਿਊਟਰ ਉਪਰੇਟਰ | ... | 11 |
| ਕਲਰਕ | ... | 69 |
| ਸੇਵਾਦਾਰ | ... | 45 |
| ਸਫਾਈ ਸੇਵਕ | ... | 4 |
| | ਜੋੜ (ਬੀ) | 192 |
| | ਕੁੱਲ ਜੋੜ (ਏ+ਬੀ) | 212 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

## ਇੰਜੀਨੀਅਰਿੰਗ ਵਿੰਗ

| ਡੈਪੂਟੇਸ਼ਨਿਸਟ | | ਨੰਬਰ |
|---|---|---|
| ਇੰਜੀਨੀਅਰਿੰਗ ਸਟਾਫ (ਐਗਜ਼ੈਕਟਿਵ ਇੰਜੀਨੀਅਰ) ਸਬ-ਡਵੀਜ਼ਨਲ ਇੰਜੀਨੀਅਰ, ਜੂਨੀਅਰ ਇੰਜੀਨੀਅਰ, ਆਰਕੀਟੈਕਟ, ਸਹਾਇਕ ਆਰਕੀਟੈਕਟ | ... | 117 |
| ਮਨਿਸਟੀਰੀਅਲ ਅਤੇ ਡਰਾਇੰਗ ਬਰਾਂਚ ਸਟਾਫ | ... | 67 |
| | ਜੋੜ (ਏ) | 184 |

| ਕੰਟਰੈਕਟ ਆਧਾਰ | | |
|---|---|---|
| ਕਲਰਕ | ... | 19 |
| ਵਰਕ ਸੁਪਰਵਾਈਜ਼ਰਜ਼ | ... | 32 |
| ਕਲਾਸ-4 | ... | 39 |
| | ਜੋੜ (ਬੀ) | 90 |
| | ਕੁੱਲ ਜੋੜ (ਏ+ਬੀ) | 274 |

### ਜ਼ਿਲ੍ਹਾ ਜਲੰਧਰ ਵਿੱਚ ਬੁਢਾਪਾ ਪੈਨਸ਼ਨਾਂ ਦੇਣਾ

*1507. (ਸ਼੍ਰੀ.ਯੂ.) ਸਰਦਾਰ ਗੁਰਦੀਪ ਸਿੰਘ ਭੁੱਲਰ : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬਾਲ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ

(ੳ) ਸਾਲ 1998 ਦੇ ਦੌਰਾਨ ਜ਼ਿਲ੍ਹਾ ਜਲੰਧਰ ਵਿੱਚ ਬੁਢਾਪਾ ਪੈਨਸ਼ਨ ਲਈ ਪ੍ਰਾਪਤ ਹੋਈਆਂ ਅਰਜ਼ੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚੋਂ ਅਜਿਹੇ ਬਿਨੈਕਾਰਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੇ ਕੇਸਾਂ ਵਿੱਚ ਪੈਨਸ਼ਨਾਂ ਮਨਜ਼ੂਰ ਕਰ ਦਿੱਤੀਆਂ ਗਈਆਂ ਹਨ ;

(ਅ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਜਲੰਧਰ ਦੇ ਨੂਰਮਹਿਲ ਬਲਾਕ ਵਿੱਚ ਪੈਂਦੇ ਪਿੰਡ ਭੁੱਲਰ, ਲਿਧਾਰ ਕਾਦੀਆਂ, ਸੰਗੋਵਾਲ, ਮਾਓ ਸਾਹਿਬ, ਗੁਮਟਾਲਾ ਵਿੱਚ ਕਿਸੇ ਵੀ ਵਿਅਕਤੀ ਨੂੰ ਬੁਢਾਪਾ ਪੈਨਸ਼ਨ ਮਨਜ਼ੂਰ ਨਹੀਂ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕਾਰਣ ਕੀ ਹਨ ?

**ਬੀਬੀ ਜਾਗੀਰ ਕੌਰ** : (ੳ) ਸਾਲ 1998 ਦੌਰਾਨ ਬੁਢਾਪਾ ਪੈਨਸ਼ਨ ਲਈ ਪ੍ਰਾਪਤ ਅਰਜ਼ੀਆਂ ਦੀ ਗਿਣਤੀ =1,05,038

ਇਨ੍ਹਾਂ ਵਿੱਚੋਂ ਮਨਜ਼ੂਰ ਕੇਸਾਂ ਦੀ ਗਿਣਤੀ=47,629

(ਅ) ਨਹੀਂ ਜੀ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1543 (ਜੀ. ਯੂ.)

(ਇਸ ਪ੍ਰਸ਼ਨ ਦਾ ਉੱਤਰ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ)

---

ਮਾਨਸਾ ਵਿਖੇ 'ਬੱਚਤ ਭਵਨ' ਦੀ ਉਸਾਰੀ

*1558. (ਜੀ. ਯੂ.) (1) ਕਾਮਰੇਡ ਅਜੈਬ ਸਿੰਘ ਰੋੜਾ ] : ਕੀ ਮੁੱਖ ਮੰਤਰੀ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ ]

ਕਿਰਪਾ ਕਰਕੇ ਦੱਸਣਗੇ ਕਿ—

(ੳ) ਮਾਨਸਾ ਵਿਖੇ 'ਬਚਤ ਭਵਨ' ਦੀ ਉਸਾਰੀ ਕਿਸ ਸਾਲ ਸ਼ੁਰੂ ਕੀਤੀ ਗਈ ਸੀ ਅਤੇ ਇਸ ਦੀ ਉਸਾਰੀ ਦੇ ਮੁਕੰਮਲ ਹੋਣ ਦੀ ਅਨੁਮਾਨਿਤ ਤਰੀਕ ਕੀ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਭਵਨ ਦੀ ਫਲੋਰਿੰਗ ਅਤੇ ਸੀਲਿੰਗ ਸਬੰਧੀ ਫਰਨੀਚਰ ਅਤੇ ਕੰਮ ਦੀਆਂ ਮੱਦਾਂ ਤੇ ਕੁੱਲ ਕਿੰਨਾ ਖਰਚ ਹੋਇਆ ਅਤੇ ਉਸ ਏਜੰਸੀ/ਫਰਮ ਦਾ ਨਾਂ ਕੀ ਹੈ ਜਿਸ ਤੋਂ ਉਕਤ ਕੰਮ ਕਰਵਾਇਆ ਗਿਆ ਸੀ;

(ੲ) ਕੀ ਉਪਰੋਕਤ ਭਾਗ (ਅ) ਵਿੱਚ ਵਰਣਿਤ ਕੀਤੇ ਗਏ ਕੰਮ ਨੂੰ ਕਰਵਾਉਣ ਲਈ ਕੋਈ ਖੁਲ੍ਹੇ ਟੈਂਡਰ ਮੰਗੇ ਗਏ ਸਨ ?

**ਸ਼੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸਿਵਲ ਮਾਮਲੇ ਮੰਤਰੀ) : (ੳ) ਬਚਤ ਭਵਨ ਮਾਨਸਾ ਦੀ ਉਸਾਰੀ ਦਾ ਕੰਮ 1994-95 ਵਿੱਚ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਦੀ ਮੁਕੰਮਲਤਾ 12/97 ਵਿੱਚ ਹੋ ਗਈ ਸੀ ।

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ]

(ਅ) ਇਸ ਭਵਨ ਵਿੱਚ ਫਲੋਰਿੰਗ ਅਤੇ ਸੀਲਿੰਗ ਦਾ ਕੰਮ ਇਸ ਵਿਭਾਗ ਵਲੋਂ ਨਹੀਂ ਕਰਵਾਇਆ ਗਿਆ, ਬਲਕਿ ਇਹ ਕੰਮ ਸਿਵਲ ਪ੍ਰਸ਼ਾਸ਼ਨ ਵਲੋਂ ਆਪਣੇ ਪੱਧਰ ਤੇ ਕਰਵਾਇਆ ਗਿਆ ਸੀ ।

(ੲ) ਜਿਵੇਂ ਕਿ ਉਪਰੋਕਤ (ਅ) ਵਿੱਚ ਜੁਆਬ ਦਿੱਤਾ ਗਿਆ ਹੈ, ਇਸ ਵਿਭਾਗ ਨਾਲ ਸਬੰਧਿਤ ਨਹੀਂ ਹੈ ।

---

### ਟਿਊਬਵੈਲ ਓਪਰੇਟਰਾਂ ਦੀਆਂ ਵਿਧਵਾਵਾਂ ਨੂੰ ਪੈਨਸ਼ਨਾਂ ਦੇਣੀਆਂ

*1559. (ਸੀ.ਯੂ.) (1) ਕਾਮਰੇਡ ਅਜੈਬ ਸਿੰਘ ਰੌਂਤਾ ]
(2) ਕਾਮਰੇਡ ਹਰਦੇਵ ਸਿੰਘ ਅਰਸ਼ੀ ] : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਜਿਹੇ ਟਿਊਬਵੈਲ ਓਪਰੇਟਰਾਂ ਦੀਆਂ ਕਿਸੇ ਵਿਧਵਾਵਾਂ ਦੀਆਂ (ਜਿਹੜੇ ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਵਿੱਚ ਨੌਕਰੀ ਕਰਦੇ ਮਰ ਗਏ ਸਨ ਪਰੰਤੂ ਮੂਲ ਤੌਰ ਤੇ ਉਹ ਸਿੰਜਾਈ ਵਿਭਾਗ ਵਿੱਚ ਕੰਮ ਕਰ ਰਹੇ ਸਨ) ਪੈਨਸ਼ਨਾਂ ਲਈ ਕੋਈ ਦਰਖਾਸਤਾਂ ਸਰਕਾਰ ਪਾਸ ਪੈਂਡਿੰਗ ਹਨ; ਜੇਕਰ ਅਜਿਹਾ ਹੋਵੇ, ਅਜਿਹੀਆਂ ਵਿਧਵਾਵਾਂ ਦੇ ਨਾਂ ਕੀ-ਕੀ ਹਨ ਅਤੇ ਹਰ ਇਕ ਦਰਖਾਸਤ ਕਿਸ ਮਿਤੀ (ਮਿਤੀਆਂ) ਤੋਂ ਪੈਂਡਿੰਗ ਹੈ ਅਤੇ ਕਿਨ੍ਹਾਂ ਕਾਰਣਾਂ ਕਰਕੇ ਉਨ੍ਹਾਂ ਨੂੰ ਪੈਨਸ਼ਨ ਅਜੇ ਤੱਕ ਮਨਜ਼ੂਰ ਨਹੀਂ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ ।

---

### ਵਜ਼ੀਫਿਆਂ ਦੀ ਅਦਾਇਗੀ ਦਾ ਤਰੀਕਾ ਬਦਲਣਾ

*1560. (ਸੀ.ਯੂ.) (1) ਕਾਮਰੇਡ ਅਜੈਬ ਸਿੰਘ ਰੌਂਤਾ ]
(2) ਕਾਮਰੇਡ ਹਰਦੇਵ ਸਿੰਘ ਅਰਸ਼ੀ ] : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਸਰਕਾਰੀ ਸਕੂਲਾਂ ਵਿੱਚ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਅਦਾਇਗੀਯੋਗ ਵਜ਼ੀਫਿਆਂ ਦੀ ਨਕਦ ਅਦਾਇਗੀ ਕੀਤੇ ਜਾਣ ਦੀ ਬਜਾਏ ਉਨ੍ਹਾਂ ਦੇ ਗਾਰਡੀਅਨਾਂ ਦੇ ਹੱਕ ਵਿੱਚ ਚੈਕਾਂ ਰਾਹੀਂ ਭੁਗਤਾਨ ਕੀਤੇ ਜਾਣ ਸਬੰਧੀ ਕੋਈ ਹਦਾਇਤਾਂ ਜਾਰੀ ਕੀਤੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਤੋਤਾ ਸਿੰਘ** : ਨਹੀਂ ਜੀ ।

---

## ਗੈਰ-ਕਾਨੂੰਨੀ ਤੌਰ ਤੇ ਰੇਤਾ ਚੁੱਕਣ ਵਿਰੁੱਧ ਸ਼ਿਕਾਇਤਾਂ

*1576. (ਸੀ.ਯੂ.) **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਨਾਡਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ ਦੇ ਵਸਨੀਕਾਂ ਵਲੋਂ ਉਕਤ ਪਿੰਡ ਦੇ ਨਾਲ ਲੰਘਦੀ ਨਦੀ ਵਿਚੋਂ ਗੈਰ-ਕਾਨੂੰਨੀ ਤੌਰ ਤੇ ਰੇਤਾ ਚੁੱਕਣ ਸਬੰਧੀ ਜੁਲਾਈ, 1998 ਦੇ ਮਹੀਨੇ ਦੇ ਦੌਰਾਨ ਜੰਗਲਾਤ ਵਿਭਾਗ ਨੂੰ ਕੋਈ ਸ਼ਿਕਾਇਤ ਪ੍ਰਾਪਤ ਹੋਈ ਸੀ ; ਜੇਕਰ ਅਜਿਹਾ ਹੋਵੇ ਤਾਂ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਮਾਸਟਰ ਮੋਹਨ ਲਾਲ** : ਹਾਂ ਜੀ, ਪੰਜਾਬ ਵਣ ਵਿਭਾਗ ਨੂੰ ਇਕ ਸ਼ਿਕਾਇਤ ਦੀ ਕਾਪੀ ਮਿਤੀ 28.7.98 ਜਿਹੜੀ ਕਿ ਇੰਚਾਰਜ਼ ਪੁਲਿਸ ਸਟੇਸ਼ਨ ਨਵਾਂ ਗਰਾਉਂ ਨੂੰ ਸੰਬੋਧਿਤ ਸੀ ਅਤੇ ਜਿਸ ਦਾ ਸਬੰਧ ਨਾਡਾ ਨਦੀ ਦੇ ਗੈਰ ਸਰਕਾਰੀ ਨਿੱਜੀ ਰਕਬੇ ਦੇ ਬੈੱਡ ਵਿਚੋਂ ਗੈਰ-ਕਾਨੂੰਨੀ ਤੌਰ ਤੇ ਰੇਤ ਚੁੱਕਣ ਨਾਲ ਸੀ, ਪ੍ਰਾਪਤ ਹੋਈ ਸੀ । ਇਸ ਮਾਮਲੇ ਸਬੰਧੀ ਤੁਰੰਤ ਕਾਰਵਾਈ ਕੀਤੀ ਗਈ ਅਤੇ ਗੈਰ-ਕਾਨੂੰਨੀ ਤੌਰ ਤੇ ਨਿਸ਼ਕਾਸ਼ਨ ਨੂੰ ਪੁਲਿਸ ਦੀ ਮਦਦ ਨਾਲ ਰੋਕ ਦਿੱਤਾ ਗਿਆ । ਇਕ ਬਿਆਨ ਜਿਸ ਵਿੱਚ ਕਾਰਵਾਈ ਦਾ ਵੇਰਵਾ ਹੈ, ਸਦਨ ਦੇ ਪਟਲ ਤੇ ਰੱਖੀ ਜਾਂਦੀ ਹੈ ।

### ਵਣ ਵਿਭਾਗ ਵਲੋਂ ਨਾਡਾ ਨਦੀ ਬੈੱਡ ਵਿਚੋਂ ਰੇਤੇ ਦੀ ਨਜ਼ਾਇਜ਼ ਨਿਕਾਸੀ ਬਾਰੇ ਕੀਤੀ ਗਈ ਕਾਰਵਾਈ ਦਾ ਵੇਰਵਾ

ਨਾਡਾ ਨਦੀ ਦੇ ਬੈੱਡ ਵਿਚੋਂ ਰੇਤੇ ਦੀ ਗੈਰ-ਕਾਨੂੰਨੀ ਨਿਕਾਸੀ ਬਾਰੇ ਇੱਕ ਸ਼ਿਕਾਇਤ ਮਿਤੀ 28/7/98 ਨੂੰ ਮਿਲਣ ਤੇ ਤੁਰੰਤ ਰੇਂਜ ਅਫਸਰ, ਸਿਸਵਾਂ ਵਲੋਂ ਨਵਾਂ ਗਰਾਓਂ ਪੁਲਿਸ ਚੌਕੀ ਦੇ ਇੰਚਾਰਜ ਪਾਸ ਰਿਪੋਰਟ ਮਿਤੀ 30/7/98 ਨੂੰ ਦਰਜ਼ ਕਰਵਾਈ ਗਈ ਜੋ ਰੇਤੇ ਦੀ ਗੈਰ-ਕਾਨੂੰਨੀ ਨਿਕਾਸੀ ਵਿੱਚ ਦਖਲ ਦੇ ਕੇ ਬੰਦ ਕਰ ਲਈ ਸੀ । ਇਸ ਰਿਪੋਰਟ ਦੀ ਕਾਪੀ ਐਸ. ਐਚ. ਓ. ਮੁਹਾਲੀ ਨੂੰ ਵੀ ਭੇਜੀ ਗਈ । ਇਸ ਉਪਰੰਤ ਵਣ ਮੰਡਲ ਅਫਸਰ, ਰੂਪਨਗਰ ਵਲੋਂ ਪੱਤਰ ਨੰ: 3380 ਮਿਤੀ 5/8/98 ਰਾਹੀਂ ਐਸ. ਐਸ. ਪੀ. ਰੂਪਨਗਰ ਨੂੰ ਵੀ ਇਸ ਮਸਲੇ ਬਾਰੇ ਲਿਖਿਆ ਗਿਆ । ਇਸ ਦੇ ਫਲਸਰੂਪ ਰੇਤੇ ਦੀ ਗੈਰ-ਕਾਨੂੰਨੀ ਨਿਕਾਸੀ ਪੁਲਿਸ ਦੀ ਮਦਦ ਨਾਲ ਬੰਦ ਕੀਤੀ ਗਈ ।

ਰੇਤੇ ਦੀ ਨਜ਼ਾਇਜ਼ ਨਿਕਾਸੀ ਬਾਰੇ ਮਿਤੀ 30/7/98 ਅਤੇ 22/8/98 ਨੂੰ 2 ਡੈਮਿਜ਼ ਰਿਪੋਰਟਾਂ ਕੱਟੀਆਂ ਗਈਆਂ ਅਤੇ ਭਾਰਤੀ ਵਣ ਐਕਟ, 1927 ਦੀਆਂ ਧਾਰਾਵਾਂ ਦੇ ਤਹਿਤ 3290/- ਰੁਪਏ ਦਾ ਮੁਆਵਜ਼ਾ ਵਸੂਲ ਕੀਤਾ ਗਿਆ । ਇਸ ਤੋਂ ਇਲਾਵਾ ਚੀਫ ਜੁਡੀਸ਼ੀਅਲ, ਰੂਪਨਗਰ ਦੀ ਕੋਰਟ ਵਿੱਚ ਮਿਤੀ 31/8/98 ਨੂੰ ਮੁਲਜ਼ਮਾਂ ਦੇ ਖਿਲਾਫ 2 ਚਲਾਨ ਵੀ ਪੇਸ਼ ਕੀਤੇ ਗਏ ਜਿਨ੍ਹਾਂ ਦੀ ਅਗਲੀ ਸੁਣਵਾਈ ਮਿਤੀ 8/4/99 ਨੂੰ ਨਿਸ਼ਚਿਤ ਹੋਈ ਹੈ ।

[ਜੰਗਲਾਤ ਮੰਤਰੀ]

ਨਾਂਡਾ ਨਦੀ ਵਿੱਚੋਂ ਰੇਤੇ ਦੀ ਗੈਰ-ਕਾਨੂੰਨੀ ਨਿਕਾਸੀ ਬਾਰੇ ਇਸ ਦੇ ਬਾਅਦ ਵੀ ਕੁਝ ਕੇਸ ਵਣ ਵਿਭਾਗ ਦੇ ਨੋਟਿਸ ਵਿੱਚ ਆਏ ਹਨ ਅਤੇ ਅਕਤੂਬਰ ਤੋਂ ਨਵੰਬਰ 1998 ਦੌਰਾਨ 4 ਹੋਰ ਡੈਮਿਜ਼ ਰਿਪੋਰਟਾਂ ਮੁਲਜ਼ਮਾਂ ਦੇ ਖਿਲਾਫ ਕੱਟੀਆਂ ਗਈਆਂ ਅਤੇ 6,155/- ਰੁਪਏ ਦਾ ਮੁਆਵਜ਼ਾ ਵਸੂਲ ਕੀਤਾ ਗਿਆ।

ਉਪਰੋਕਤ ਅਨੁਸਾਰ ਵਣ ਵਿਭਾਗ ਵਲੋਂ ਸਾਰੇ ਮਾਮਲੇ ਸਬੰਧੀ ਯੋਗ ਅਤੇ ਫੌਰੀ ਕਾਰਵਾਈ ਕੀਤੀ ਗਈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1582 (ਸੀ. ਯੂ.)

(ਇਸ ਪ੍ਰਸ਼ਨ ਦਾ ਉੱਤਰ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ।)

---

**ਸਮਾਜ ਭਲਾਈ ਸਲਾਹਕਾਰ ਬੋਰਡ ਦੇ ਅਮਲੇ ਨੂੰ ਤਨਖਾਹਾਂ ਦੀ ਅਦਾਇਗੀ ਨਾ ਕਰਨਾ**

*1583. (ਸੀ.ਯੂ.) ਕਾਮਰੇਡ ਅਜੈਬ ਸਿੰਘ ਰੌਂਤਾ : ਕੀ ਸਮਾਜਿਕ ਸੁਰੱਖਿਆ ਅਤੇ ਔਰਤਾਂ ਅਤੇ ਬੱਚਿਆਂ ਦੇ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਮਾਜ ਭਲਾਈ ਸਲਾਹਕਾਰ ਬੋਰਡ ਪੰਜਾਬ, ਦੁਆਰਾ ਸਰਹੱਦੀ ਜ਼ਿਲ੍ਹਿਆਂ ਵਿਚ ਚਲਾਏ ਜਾ ਰਹੇ ਸੈਂਟਰਾਂ ਵਿਚ ਕ੍ਰਾਫਟ ਟੀਚਰਾਂ, ਬਾਲ ਸੇਵਿਕਾਵਾਂ ਅਤੇ ਸਿਖਿਅਤ ਦਾਈਆਂ ਵਜੋਂ ਕੰਮ ਕਰ ਰਹੀਆਂ ਉਕਤ ਬੋਰਡ ਦੀਆਂ ਮਹਿਲਾ ਕਰਮਚਾਰੀਆਂ ਨੂੰ ਪਿਛਲੇ 15–16 ਮਹੀਨਿਆਂ ਤੋਂ ਉਨ੍ਹਾਂ ਦੀਆਂ ਤਨਖਾਹਾਂ ਦੀ ਅਦਾਇਗੀ ਨਹੀਂ ਕੀਤੀ ਗਈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਣ ਹਨ ?

(ਅ) ਉਕਤ ਅਮਲੇ ਨੂੰ ਤਨਖਾਹਾਂ ਦੇ ਬਕਾਇਆਂ ਦੀ ਅਦਾਇਗੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ) : (ੳ ਅਤੇ ਅ) ਨਹੀਂ ਜੀ। ਤਨਖਾਹ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1590 (ਸੀ. ਯੂ.)

(ਇਸ ਪ੍ਰਸ਼ਨ ਦਾ ਉੱਤਰ ਹਾਲੇ ਤੱਕ ਪ੍ਰਾਪਤ ਨਹੀ ਹੋਇਆ।)

---

**ਨਵਾਂ ਸ਼ਹਿਰ ਵਿਖੇ ਸਰਕਾਰੀ ਮੁਲਾਜ਼ਮਾਂ ਵਾਸਤੇ ਮਕਾਨਾਂ ਦੀ ਉਸਾਰੀ**

*1594. (ਸੀ.ਯੂ.) ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਨਵਾਂ ਸ਼ਹਿਰ ਵਿਚ ਦਰਜਾ-III ਅਤੇ IV ਦੇ ਸਰਕਾਰੀ ਮੁਲਾਜ਼ਮਾਂ ਲਈ ਕੋਈ ਸਰਕਾਰੀ ਰਿਹਾਇਸ਼ੀ ਜਗ੍ਹਾ ਹੈ ; ਜੇਕਰ ਨਹੀਂ, ਤਾਂ ਕੀ ਸਰਕਾਰ ਦੀ ਉਕਤ ਕਰਮਚਾਰੀਆਂ ਲਈ ਕੋਈ ਹਾਊਸਿੰਗ ਕਲੋਨੀ ਬਣਾਉਣ ਦੀ ਤਜਵੀਜ਼ ਹੈ ?

xx Reply to Starred Question No. 1582 (C.U.) placed in the Library

**ਸ੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ): (ੳ) ਤਹਿਸੀਲ ਕੰਪਲੈਕਸ ਨਵਾਂ ਸ਼ਹਿਰ ਵਿਖੇ 33 ਮਕਾਨ ਜਿਨ੍ਹਾਂ ਵਿਚੋਂ 21 ਮਕਾਨ ਦਰਜਾ-3 ਸ਼੍ਰੇਣੀ ਦੇ ਕਰਮਚਾਰੀਆਂ ਲਈ ਹਨ ਅਤੇ 12 ਮਕਾਨ ਦਰਜਾ-4 ਸ਼੍ਰੇਣੀ ਦੇ ਕਰਮਚਾਰੀਆਂ ਲਈ ਬਣੇ ਹੋਏ ਹਨ । ਇਸੇ ਤਰ੍ਹਾਂ ਤਹਿਸੀਲ ਕੰਪਲੈਕਸ ਬਲਾਚੌਰ ਵਿਖੇ 33 ਮਕਾਨ, ਜਿਨ੍ਹਾਂ ਵਿਚੋਂ 21 ਮਕਾਨ ਦਰਜਾ-3 ਸ਼੍ਰੇਣੀ ਦੇ ਕਰਮਚਾਰੀਆਂ ਲਈ ਹਨ ਅਤੇ 12 ਮਕਾਨ ਦਰਜਾ-4 ਸ਼੍ਰੇਣੀ ਦੇ ਕਰਮਚਾਰੀਆਂ ਲਈ ਬਣੇ ਹਨ ।

(ਅ) ਜ਼ਿਲ੍ਹਾ ਨਵਾਂ ਸ਼ਹਿਰ ਵਿਖੇ ਸਰਕਾਰੀ ਕਰਮਚਾਰੀਆਂ ਲਈ ਹਾਊਸਿੰਗ ਕਲੋਨੀ ਉਸਾਰਨ ਦੀ ਕੋਈ ਤਜਵੀਜ਼ ਨਹੀਂ ਹੈ ।

---

## ਨਵਾਂ ਸ਼ਹਿਰ ਵਿਖੇ ਬੁੱਕ-ਡਿਪੂ ਖੋਲ੍ਹਣਾ

*1595. (ਸੀ. ਯੂ.) **ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਦੱਸਣਗੇ ਕਿ ਕੀ ਸਰਕਾਰ ਨੇ ਸਰਕਾਰੀ ਸਕੂਲਾਂ ਲਈ ਪ੍ਰਕਾਸ਼ਿਤ ਕਰਵਾਈਆਂ ਗਈਆਂ ਪੁਸਤਕਾਂ ਦੀ ਵੰਡ ਲਈ ਨਵਾਂ ਸ਼ਹਿਰ ਵਿਖੇ ਕੋਈ ਬੁੱਕ-ਡਿਪੂ ਖੋਲ੍ਹਿਆ ਹੈ ; ਜੇਕਰ ਨਹੀਂ, ਤਾਂ ਇਸ ਨੂੰ ਕਦੋਂ ਤੱਕ ਖੋਲ੍ਹਣ ਦੀ ਸੰਭਾਵਨਾ ਹੈ ?

**ਸਰਦਾਰ ਤੋਤਾ ਸਿੰਘ** : ਨਹੀਂ ਜੀ । ਪਾਠ-ਪੁਸਤਕਾਂ ਵਿਕਰੀ ਡਿਪੂ ਖੋਲ੍ਹਣ ਲਈ ਬਿਲਡਿੰਗ ਕਿਰਾਏ ਤੇ ਲੈਣ ਲਈ ਅਖਬਾਰ ਵਿੱਚ ਇਸ਼ਤਿਹਾਰ ਦਿੱਤੇ ਹਨ । ਜਦੋਂ ਵੀ ਯੋਗ ਬਿਲਡਿੰਗ ਪ੍ਰਾਪਤ ਹੋ ਗਈ, ਤੁਰੰਤ ਡਿਪੂ ਖੋਲ੍ਹ ਦਿੱਤਾ ਜਾਵੇਗਾ ।

---

## ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਸੜਕਾਂ ਬਣਾਉਣੀਆਂ/ਮੁਰੰਮਤ ਕਰਨੀਆਂ

*1596. (ਸੀ.ਯੂ.) **ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਦੀ ਜ਼ਿਲ੍ਹਾ ਨਵਾਂ ਸ਼ਹਿਰ ਵਿਚ ਕੋਈ ਨਵੀਆਂ ਸੜਕਾਂ ਬਣਾਉਣ ਦੀ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਗਿਣਤੀ ਕਿੰਨੀ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿੱਚ ਹੋਵੇ, ਤਾਂ ਕੀ ਸਰਕਾਰ ਜ਼ਿਲ੍ਹਾ ਨਵਾਂ ਸ਼ਹਿਰ ਵਿਚ ਸੜਕਾਂ ਬਣਾਉਣ ਲਈ ਕੋਈ ਕਾਰਵਾਈ ਕਰ ਰਹੀ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : (ੳ) ਹਾਂ ਜੀ, ਹਰ ਵਿਧਾਨ ਸਭਾ ਹਲਕੇ ਵਿੱਚ 20 ਕਿ.ਮੀ. ਨਵੀਆਂ ਲਿੰਕ ਸੜਕਾਂ ਦੀ ਉਸਾਰੀ ਕਰਨ ਦੀ ਤਜਵੀਜ਼ ਹੈ । ਨਵਾਂ ਸ਼ਹਿਰ ਜ਼ਿਲ੍ਹੇ ਵਿੱਚ 53 ਸੜਕਾਂ ਜਿਨ੍ਹਾਂ ਦੀ ਲੰਬਾਈ 60.13 ਕਿ. ਮੀ. ਹੈ, ਦੀ ਨਵੀਂ ਉਸਾਰੀ ਦੀ ਤਜਵੀਜ਼ ਹੈ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ : 1597* (ਸੀ.ਯੂ.)

(ਇਸ ਪ੍ਰਸ਼ਨ ਦਾ ਉੱਤਰ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ)

---

ਸ਼ਿਕਾਇਤ ਨਿਵਾਰਨ ਕਮੇਟੀਆਂ ਨੂੰ ਮੁੜਗਠਿਤ ਕਰਨਾ

*1602. (ਸੀ. ਯੂ.) ਕਾਮਰੇਡ ਅਜੈਬ ਸਿੰਘ ਰੌਂਤਾ : ਕੀ ਯੁਵਕ ਸੇਵਾਵਾਂ ਅਤੇ ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1998 ਦੇ ਦੌਰਾਨ ਰਾਜ ਵਿਚ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਕਿਸ ਤਰੀਕ ਨੂੰ ਮੁੜ ਗਠਿਤ ਕੀਤੀਆਂ ਗਈਆਂ ਸਨ ਅਤੇ ਉਨ੍ਹਾਂ ਗੈਰ-ਸਰਕਾਰੀ ਮੈਂਬਰਾਂ ਦੇ ਨਾਂ ਅਤੇ ਪਤੇ ਕੀ-ਕੀ ਹਨ, ਜਿਹੜੇ ਉਕਤ ਕਮੇਟੀਆਂ ਵਿੱਚ ਨਾਮਜ਼ਦ ਕੀਤੇ ਗਏ ਹਨ ਅਤੇ ਇਨ੍ਹਾਂ ਲਈ ਕੀ ਕਸੌਟੀ ਆਪਣਾਈ ਗਈ ਹੈ ;

(ਅ) ਕੀ ਉਕਤ ਕਮੇਟੀਆਂ ਲਈ ਇਕ ਮਹੀਨੇ ਵਿਚ ਘੱਟ ਤੋਂ ਘੱਟ ਇਕ ਮੀਟਿੰਗ ਕਰਨੀ ਲਾਜ਼ਮੀ ਹੈ ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਨ੍ਹਾਂ ਕਮੇਟੀਆਂ ਦੇ ਗਠਿਤ ਹੋਣ ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਉਕਤ ਕਮੇਟੀਆਂ ਦੁਆਰਾ ਕੀਤੀਆਂ ਗਈਆਂ ਮੀਟਿੰਗਾਂ ਦੇ ਜ਼ਿਲ੍ਹਾ-ਵਾਰ ਅਤੇ ਮਿਤੀ-ਵਾਰ ਵੇਰਵੇ ਕੀ-ਕੀ ਹਨ ?

ਸਰਦਾਰ ਗੋਬਿੰਦ ਸਿੰਘ ਕਾਂਝਲਾ : (ੳ) ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੇ ਗਠਨ ਸਬੰਧੀ ਅਧਿਸੂਚਨਾ ਮਿਤੀ 2-5-97 ਨੂੰ ਜਾਰੀ ਕੀਤੀ ਗਈ ਸੀ । ਇਸ ਦੇ ਪੈਰ੍ਹਾ 1(4) (ੳ) ਵਿਚ ਮਿਤੀ 3-6-97 ਦੀ ਅਧਿਸੂਚਨਾ ਰਾਹੀਂ ਸੋਧ ਕੀਤੀ ਗਈ ਸੀ । ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਤੇ ਨਾਮਜ਼ਦ ਕੀਤੇ ਗਏ ਗੈਰ ਸਰਕਾਰੀ ਮੈਂਬਰਾਂ ਦੇ ਨਾਂ, ਪਤੇ ਅਤੇ ਉਨ੍ਹਾਂ ਨੂੰ ਨਾਮਜ਼ਦ ਕਰਨ ਦੀਆਂ ਮਿਤੀਆਂ ਅਤੇ ਇਸ ਸਬੰਧੀ ਅਪਣਾਈ ਗਈ ਕਸੌਟੀ ਸਬੰਧੀ ਜਾਣਕਾਰੀ ** ਅਨੁਲੱਗ-1 ਤੇ ਰੱਖੀ ਜਾਂਦੀ ਹੈ ।

(ਅ) ਸਰਕਾਰੀ ਅਧਿਸੂਚਨਾ ਮਿਤੀ 2-5-97 ਅਨੁਸਾਰ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀਆਂ ਮੀਟਿੰਗਾਂ ਹਰ ਮਹੀਨੇ ਦੀ 12 ਤਾਰੀਖ਼ ਤੋਂ ਪਹਿਲਾਂ ਹੋਇਆ ਕਰਨਗੀਆਂ ।

(ੲ) ਪੁਨਰਗਠਨ ਤੋਂ ਲੈ ਕੇ ਮਿਤੀ 29-7-99 ਤੱਕ ਦੇ ਸਮੇਂ ਦੇ ਦੌਰਾਨ ਹੋਈਆਂ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀਆਂ ਮੀਟਿੰਗਾਂ ਦੀਆਂ ਮਿਤੀਆਂ ਬਾਰੇ ਜ਼ਿਲ੍ਹੇ-ਵਾਰ ਸੂਚਨਾ ** ਅਨੁਲੱਗ-2 ਤੇ ਰੱਖੀ ਜਾਂਦੀ ਹੈ ।

---

*For Starred Question No. 1597 (C.U.) and reply there to please see Appendix to this Annexure.

** Placed in the Library.

## ਈ.ਐਸ.ਆਈ. ਹਸਪਤਾਲਾਂ ਦੇ ਡਾਕਟਰਾਂ ਵਿਰੁੱਧ ਜਾਂਚ-ਪੜਤਾਲ

*1603. (ਸੀ. ਯੂ.) ਕਾਮਰੇਡ ਅਜੈਬ ਸਿੰਘ ਰੌਂਤਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਸਾਲ 1997 ਅਤੇ 1998 ਦੌਰਾਨ ਰਾਜ ਵਿਚ ਈ.ਐਸ.ਆਈ. ਹਸਪਤਾਲਾਂ ਦੇ ਕਿਸੇ ਡਾਕਟਰਾਂ ਵਿਰੁੱਧ ਕੁੱਝ ਪ੍ਰਾਈਵੇਟ ਹਸਪਤਾਲਾਂ ਵਿਚ ਕਥਿਤ ਤੌਰ ਤੇ ਕੰਮ ਕਰਨ ਜਾਂ ਕੋਈ ਹੋਰ ਬੇਕਾਇਦਗੀਆਂ/ਗਲਤ ਕੰਮ ਕਰਨ ਦੇ ਕਾਰਣ ਕੋਈ ਜਾਂਚ-ਪੜਤਾਲਾਂ ਕੀਤੀਆਂ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਅਜਿਹੇ ਡਾਕਟਰਾਂ ਦੇ ਨਾਂ ਕੀ-ਕੀ ਹਨ, ਉਹ ਕਿਥੇ-ਕਿਥੇ ਤਾਇਨਾਤ ਹਨ, ਕਿਹੜੇ-ਕਿਹੜੇ ਦੋਸ਼ਾਂ ਦੀ ਜਾਂਚ-ਪੜਤਾਲ ਕੀਤੀ ਹੈ ਅਤੇ ਪੜਤਾਲੀਆ ਅਫਸਰਾਂ ਦੇ ਨਾਂ ਕੀ-ਕੀ ਹਨ ਅਤੇ ਪੜਤਾਲਾਂ ਦੇ ਸਿੱਟੇ ਕੀ ਹਨ ਅਤੇ ਹਰ ਇਕ ਕੇਸ ਵਿਚ ਕੀ-ਕੀ ਕਾਰਵਾਈ ਕੀਤੀ ਗਈ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਤੇ (ਅ) ਹਾਂ ਸ਼੍ਰੀਮਾਨ ਜੀ, ਵਿਸਥਾਰ ਨਾਲ ਸੂਚਨਾ ਸਦਨ ਦੇ ਪਟਲ ਤੇ ਰੱਖੀ ਜਾਂਦੀ ਹੈ ।

## ਸੂਚਨਾ

### ਈ.ਐਸ.ਆਈ. ਹਸਪਤਾਲ ਦੇ ਡਾਕਟਰਾਂ ਵਿਰੁੱਧ ਪ੍ਰਾਈਵੇਟ ਪ੍ਰੈਕਟਿਸ ਵਿੱਚ ਸ਼ਾਮਲ ਹੋਣ ਕਰਕੇ ਪੜਤਾਲਾਂ ਕਰਾਉਣ ਸਬੰਧੀ

(ੳ) ਅਤੇ (ਅ) ਸਰਕਾਰ ਵੱਲੋਂ ਸਾਲ 1997-1998 ਦੌਰਾਨ ਈ.ਐਸ.ਆਈ. ਹਸਪਤਾਲ ਵਿੱਚ ਲੱਗੇ ਡਾਕਟਰਾਂ ਵਿਰੁੱਧ ਜਿਹੜੇ ਕਿ ਪ੍ਰਾਈਵੇਟ ਪ੍ਰੈਕਟਿਸ ਵਿੱਚ ਜਾਂ ਕਿਸੇ ਕਿਸਮ ਦੀਆਂ ਹੋਰ ਕੁਤਾਹੀਆਂ ਵਿੱਚ ਸ਼ਾਮਲ ਸਨ ਵਿਰੁੱਧ ਚੱਲ ਰਹੀਆਂ ਪੜਤਾਲਾਂ ਸਬੰਧੀ ਵੇਰਵੇ ਹੇਠ ਲਿਖੇ ਅਨੁਸਾਰ ਹਨ :—

**1. ਡਾ: ਬਲਜਿੰਦਰ ਸਿੰਘ ਵਾਲੀਆ, ਸੀਨੀਅਰ ਮੈਡੀਕਲ ਅਫਸਰ, 1904, ਈ.ਐਸ.ਆਈ. ਡਿਸਪੈਂਸਰੀ ਨੰ: 2, ਜਲੰਧਰ ।**

ਡਾ: ਬਲਜਿੰਦਰ ਸਿੰਘ ਵਾਲੀਆ, ਐਸ.ਐਮ.ਓ., ਈ.ਐਸ.ਆਈ. ਡਿਸਪੈਂਸਰੀ ਨੰ: 2, ਜਲੰਧਰ ਨੂੰ ਡਾ: ਆਸਾ ਮਿੱਤਲ, ਸੀਨੀਅਰ ਮੈਡੀਕਲ ਅਫਸਰ ਵੱਲੋਂ ਕਿਡਨੀ ਹਸਪਤਾਲ, ਜਲੰਧਰ ਵਿੱਚ ਦੇਖਿਆ ਗਿਆ ਜਿਥੇ ਕਿ ਉਸ ਦੇ ਨਾਂ ਦਾ ਬੋਰਡ ਲੱਗਿਆ ਹੋਇਆ ਸੀ । ਇਸੇ ਰਿਪੋਰਟ ਦੇ ਆਧਾਰ ਤੇ ਸਰਕਾਰ ਦੇ ਪੱਤਰ ਮਿਤੀ 13-5-1996 ਰਾਹੀਂ ਡਾਕਟਰ ਨੂੰ ਚਾਰਜਸ਼ੀਟ ਕੀਤਾ ਗਿਆ ਸੀ । ਇਸ ਕੇਸ ਵਿੱਚ ਸ਼੍ਰੀ ਅਮਰਜੀਤ ਸਿੰਘ ਢੀਂਡਸਾ, ਪ੍ਰਬੰਧਕੀ ਅਫਸਰ, ਦਫਤਰ ਡਾਇਰੈਕਟਰ, ਸਿਹਤ ਤੇ ਪਰਿਵਾਰ ਭਲਾਈ ਨੂੰ ਪੜਤਾਲੀਆ ਅਫਸਰ ਨਿਯੁਕਤ ਕੀਤਾ ਗਿਆ ਸੀ । ਪੜਤਾਲੀਆ ਅਫਸਰ ਵੱਲੋਂ ਸਾਲ 1998 ਵਿੱਚ ਪੜਤਾਲ ਰਿਪੋਰਟ ਪੇਸ਼ ਕੀਤੀ ਜੋ ਕਿ ਸਰਕਾਰ ਦੇ ਵਿਚਾਰ ਅਧੀਨ ਹੈ ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

**2. ਡਾ: ਸੁਰਿੰਦਰ ਸਿੰਘ ਬੇਦੀ, ਸੀਨੀਅਰ ਮੈਡੀਕਲ ਅਫਸਰ, ਸੇਵਾ ਨੰ: 1426 ਹੁਣ ਮੈਂਟਲ ਹਸਪਤਾਲ, ਅੰਮ੍ਰਿਤਸਰ ।**

ਡਾ: ਸੁਰਿੰਦਰ ਸਿੰਘ ਬੇਦੀ, ਸੇਵਾ ਨੰ: 1426, ਸੀਨੀਅਰ ਮੈਡੀਕਲ ਅਫਸਰ ਨੂੰ ਪ੍ਰਾਈਵੇਟ ਪ੍ਰੈਕਟਿਸ ਵਿੱਚ ਸ਼ਾਮਲ ਹੋਣ ਕਰਕੇ ਸਰਕਾਰ ਦੇ ਪੱਤਰ ਮਿਤੀ 18-1-96 ਰਾਹੀਂ ਚਾਰਜਸ਼ੀਟ ਕੀਤਾ ਗਿਆ ਸੀ । ਇਸ ਕੇਸ ਵਿੱਚ ਡਾ: ਐਸ. ਪੀ. ਜਗਤ, ਡਿਪਟੀ ਡਾਇਰੈਕਟਰ, ਦਫਤਰ ਡਾਇਰੈਕਟਰ, ਸਿਹਤ ਤੇ ਪਰਿਵਾਰ ਭਲਾਈ, ਪੰਜਾਬ, ਚੰਡੀਗੜ੍ਹ ਨੂੰ ਪੜਤਾਲੀਆ ਅਫਸਰ ਨਿਯੁਕਤ ਕੀਤਾ ਗਿਆ ਸੀ । ਪੜਤਾਲੀਆ ਅਫਸਰ ਵੱਲੋਂ ਹਾਲਾਂ ਤੱਕ ਡਾਕਟਰ ਵਿਰੁੱਧ ਪੜਤਾਲ ਮੁਕੰਮਲ ਨਹੀਂ ਕੀਤੀ ਹੈ ।

**3. ਡਾ: ਵਿਨੈ ਕੁਮਾਰ, ਮੈਡੀਕਲ ਅਫਸਰ, ਈ. ਐਸ. ਆਈ. ਹਸਪਤਾਲ ਹੁਸ਼ਿਆਰਪੁਰ ।**

ਡਾ: ਵਿਨੈ ਕੁਮਾਰ, ਮੈਡੀਕਲ ਅਫਸਰ, ਈ. ਐਸ. ਆਈ. ਹਸਪਤਾਲ, ਹੁਸ਼ਿਆਰਪੁਰ ਵਿਰੁੱਧ ਡਾਇਰੈਕਟਰ, ਸਿਹਤ ਸੇਵਾਵਾਂ (ਸ.ਬ.), ਪੰਜਾਬ ਵੱਲੋਂ ਪ੍ਰਾਈਵੇਟ ਪ੍ਰੈਕਟਿਸ ਕਰਨ ਸਬੰਧੀ ਡਾ: ਪਰਮਿੰਦਰ ਸਿੰਘ, ਮੈਡੀਕਲ ਸੁਪਰਡੰਟ, ਈ. ਐਸ. ਆਈ. ਹਸਪਤਾਲ, ਹੁਸ਼ਿਆਰਪੁਰ ਤੋਂ ਪੜਤਾਲ ਕਰਵਾਈ ਸੀ । ਪੜਤਾਲੀਆ ਅਫਸਰ ਵਲੋਂ ਪੇਸ਼ ਕੀਤੀ ਰਿਪੋਰਟ ਵਿੱਚ ਡਾਕਟਰ ਨੂੰ ਹੁਸ਼ਿਆਰਪੁਰ ਵਿਖੇ ਕਿਸੇ ਵੀ ਨਰਸਿੰਗ ਹੋਮ ਵਿੱਚ ਪ੍ਰਾਈਵੇਟ ਪ੍ਰੈਕਟਿਸ ਕਰਦੇ ਹੋਏ ਨਹੀਂ ਪਾਇਆ ਗਿਆ । ਪਰੰਤੂ ਕੁਝ ਲੋਕਾਂ ਵੱਲੋਂ ਸੈਣੀ ਨਰਸਿੰਗ ਹੋਮ ਵਿੱਚ ਡਾਕਟਰ ਦੇ ਆਉਣ ਸਬੰਧੀ ਸੂਚਨਾ ਪ੍ਰਾਪਤ ਹੋਈ ਜਿਸ ਦੇ ਆਧਾਰ ਤੇ ਡਾਕਟਰ ਨੂੰ ਚਾਰਜਸ਼ੀਟ ਕੀਤਾ ਜਾ ਰਿਹਾ ਹੈ ।

**4 .ਡਾ : ਅਨੂਪ ਕੁਮਾਰ, ਮੈਡੀਕਲ ਅਫਸਰ, ਈ. ਐਸ. ਆਈ. ਹਸਪਤਾਲ, ਹੁਸ਼ਿਆਰਪੁਰ ।**

ਡਾ: ਅਨੂਪ ਕੁਮਾਰ, ਮੈਡੀਕਲ ਅਫਸਰ, ਈ.ਐਸ.ਆਈ. ਹਸਪਤਾਲ, ਹੁਸ਼ਿਆਰਪੁਰ ਮਿਤੀ 20-7-1996 ਤੋਂ ਬਿਨਾਂ ਛੁੱਟੀ ਮਨਜ਼ੂਰ ਕਰਵਾਏ ਡਿਊਟੀ ਤੋਂ ਗੈਰ-ਹਾਜ਼ਰ ਚਲਿਆ ਆ ਰਿਹਾ ਹੈ, ਨੂੰ ਪ੍ਰਾਈਵੇਟ ਪ੍ਰੈਕਟਿਸ ਕਰਦੇ ਹੋਏ ਚੌਕਸੀ ਵਿਭਾਗ ਨੇ ਫੜਿਆ ਜਿਸ ਲਈ ਡਾਕਟਰ ਨੂੰ ਚਾਰਜਸ਼ੀਟ ਕੀਤਾ ਜਾ ਰਿਹਾ ਹੈ ।

**5. ਡਾ: ਅਮਰਜੀਤ ਸਿੰਘ, ਸੇਵਾ ਨੰ: 4253, ਮੈਡੀਕਲ ਅਫਸਰ, ਈ.ਐਸ.ਆਈ. ਡਿਸਪੈਂਸਰੀ, ਪੁਰਹੀਰਾ ।**

ਡਾ: ਅਮਰਜੀਤ ਸਿੰਘ, ਸੇਵਾ ਨੰ: 4253, ਮੈਡੀਕਲ ਅਫਸਰ, ਈ. ਐਸ. ਆਈ. ਡਿਸਪੈਂਸਰੀ, ਪੁਰਹੀਰਾ ਵਿਰੁੱਧ ਡਾ: ਬੀ. ਕੇ. ਅਗਰਵਾਲ, ਵਾਸੀ ਨਿਊ ਦਿੱਲੀ ਵਲੋਂ ਪ੍ਰਾਪਤ ਹੋਈ ਸ਼ਕਾਇਤ ਦੇ ਅਧਾਰ ਤੇ ਗੁਪਤ ਤੌਰ ਤੇ ਪੜਤਾਲ ਦੌਰਾਨ ਪ੍ਰਾਈਵੇਟ ਪ੍ਰੈਕਟਿਸ ਕਰਦੇ ਹੋਏ ਪਾਇਆ ਗਿਆ । ਜਰਨਲ ਮੈਨੇਜਰ ਬਤਰਾ ਹਸਪਤਾਲ ਅਤੇ ਰਿਸਰਚ ਸੈਂਟਰ ਵੱਲੋਂ ਸੂਚਨਾ ਦਿੱਤੀ ਗਈ ਕਿ ਡਾ: ਅਮਰਜੀਤ ਸਿੰਘ ਨੂੰ ਬਤੌਰ ਸੀਨੀਅਰ

ਰੇਜ਼ੀਡੈਂਟ ਨਿਯੁਕਤ ਕੀਤਾ ਗਿਆ ਹੈ ਅਤੇ ਉਹ 7425/- ਰੁਪਏ ਬਤੌਰ ਤਨਖਾਹ ਲੈ ਰਿਹਾ ਹੈ । ਇਸ ਸਬੰਧ ਵਿੱਚ ਡਾਕਟਰ ਨੂੰ ਮਿਤੀ 11-6-1996 ਨੂੰ ਚਾਰਜਸ਼ੀਟ ਕੀਤਾ ਗਿਆ ਸੀ ਅਤੇ ਡਾਕਟਰ ਵਿਰੁੱਧ ਰੈਗੂਲਰ ਪੜਤਾਲ ਕਰਨ ਲਈ ਸ੍ਰੀ ਅਮਰਜੀਤ ਸਿੰਘ ਢੀਂਡਸਾ, ਪੀ.ਸੀ.ਐਸ., ਪ੍ਰਬੰਧਕੀ ਅਫਸਰ ਨੂੰ ਪੜਤਾਲੀਆ ਅਫਸਰ ਨਿਯੁਕਤ ਕੀਤਾ ਗਿਆ ਸੀ । ਪੜਤਾਲੀਆ ਅਫਸਰ ਵਲੋਂ ਪੜਤਾਲ ਰਿਪੋਰਟ ਪ੍ਰਾਪਤ ਹੋ ਗਈ ਹੈ । ਡਾਕਟਰ ਨੂੰ ਭੇਜੀ ਗਈ ਪੜਤਾਲ ਰਿਪੋਰਟ ਅਨਡਲਿਵਰਡ ਵਾਪਿਸ ਹੋ ਗਈ ਹੈ । ਜਿਸ ਲਈ ਪਬਲਿਕ ਨੋਟਿਸ ਦਿੱਤਾ ਗਿਆ ਹੈ ।

6. ਡਾ : ਰਾਮ ਸਿੰਘ ਜੌੜਾ, ਮੈਡੀਕਲ ਅਫਸਰ ਈ.ਐਸ.ਆਈ. ਡਿਸਪੈਂਸਰੀ, ਬਠਿੰਡਾ ।

ਡਾ : ਰਾਮ ਸਿੰਘ ਜੌੜਾ, ਮੈਡੀਕਲ ਅਫਸਰ, ਈ.ਐਸ.ਆਈ. ਡਿਸਪੈਂਸਰੀ, ਬਠਿੰਡਾ ਸਬੰਧੀ ਡਾ: ਕ੍ਰਿਸ਼ਨ ਲਾਲ ਗੋਇਲ, ਮੈਡੀਕਲ ਅਫਸਰ, ਈ.ਐਸ.ਆਈ. ਡਿਸਪੈਂਸਰੀ ਨੂੰ ਪੜਤਾਲੀਆ ਅਫਸਰ ਨਿਯੁਕਤ ਕੀਤਾ ਗਿਆ ਸੀ ਜਿਸ ਨੇ ਮਿਤੀ 9-11-94 ਨੂੰ 9-45 ਵਜੇ (ਸਵੇਰੇ) ਉਸ ਦੇ ਨਰਸਿੰਗ ਹੋਮ ਵਿੱਚ ਜੋ ਕਿ ਮਾਲ ਰੋਡ, ਬਠਿੰਡਾ ਤੇ ਸਥਿਤ ਹੈ, ਵਿਖੇ ਗਿਆ ਅਤੇ ਆਪਣੇ ਆਪ ਨੂੰ ਮਰੀਜ਼ ਦੱਸਦੇ ਹੋਏ ਗਰਦਨ ਵਿੱਚ ਦਰਦ ਬਾਰੇ ਚੈਕ-ਅੱਪ ਕਰਵਾਇਆ ਅਤੇ 20/- ਰੁਪਏ ਫੀਸ ਦੇ ਕੇ ਉਸ ਤੋਂ ਕਾਰਡ ਤੇ ਦਵਾਈ ਲਿਖਵਾਈ । ਡਾਕਟਰ ਨੂੰ ਇਸ ਸਬੰਧ ਵਿੱਚ ਮਿਤੀ 6-11-1995 ਨੂੰ ਚਾਰਜ਼ਸ਼ੀਟ ਕਰ ਦਿੱਤਾ ਗਿਆ ਹੈ । ਡਾਕਟਰ ਵੱਲੋਂ ਪ੍ਰਾਪਤ ਹੋਏ ਉਤਰ ਨੂੰ ਵਿਚਾਰਨ ਉਪਰੰਤ ਡਾ : ਜੀ. ਐਸ. ਪ੍ਰੀਤ, ਡਾਇਰੈਕਟਰ, ਸਿਹਤ ਸੇਵਾਵਾਂ (ਸ.ਬ.), ਪੰਜਾਬ ਨੂੰ ਪੜਤਾਲੀਆ ਅਫਸਰ ਨਿਯੁਕਤ ਕੀਤਾ ਗਿਆ ਹੈ । ਪੜਤਾਲ ਰਿਪੋਰਟ ਹਾਲਾਂ ਤੱਕ ਪ੍ਰਾਪਤ ਨਹੀਂ ਹੋਈ ਹੈ ।

---

## ਪਾਣੀ ਨਾਲ ਲੱਗਣ ਵਾਲੀਆਂ ਬਿਮਾਰੀਆਂ ਦੇ ਕਾਰਨ ਮੌਤਾਂ

*1604. **(ਸੀ.ਯੂ.) ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਅਕਤੂਬਰ, 1998 ਦੇ ਮਹੀਨੇ ਦੌਰਾਨ ਕੋਟਕਪੂਰਾ ਵਿਖੇ ਪਾਣੀ ਨਾਲ ਲੱਗਣ ਵਾਲੀਆਂ ਬਿਮਾਰੀਆਂ ਦੇ ਕਾਰਨ ਹੋਈਆਂ ਮੌਤਾਂ ਬਾਰੇ ਪਤਾ ਲੱਗਾ ਸੀ; ਜੇਕਰ ਅਜਿਹਾ ਹੋਵੇ, ਤਾਂ ਇਸ ਤਰ੍ਹਾਂ ਮਰੇ ਵਿਅਕਤੀਆਂ ਦੇ ਨਾਂ, ਉਮਰ ਅਤੇ ਪਤੇ ਕੀ-ਕੀ ਹਨ;

(ਅ) ਕੀ ਉਕਤ ਬਿਮਾਰੀਆਂ ਅਤੇ ਮੌਤਾਂ ਦੇ ਕਾਰਨਾਂ ਦੀ ਜਾਂਚ-ਪੜਤਾਲ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

ਸ਼੍ਰੀ ਮਨੋਰੰਜਨ ਕਾਲੀਆ : (ੳ) ਹਾਂ ਜੀ। ਮਹੀਨਾ ਅਕਤੂਬਰ, 1998 ਦੌਰਾਨ ਕੋਟਕਪੂਰਾ ਵਿਖੇ ਪਾਣੀ ਤੋਂ ਪੈਦਾ ਹੋਈਆਂ ਬਿਮਾਰੀਆਂ ਨਾਲ 21 ਮੌਤਾਂ ਹੋਈਆਂ। ਮਰਨ ਵਾਲਿਆਂ ਦੇ ਨਾਂ, ਉਮਰ ਅਤੇ ਪਤੇ ਦਾ ਵੇਰਵਾ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ।

(ਅ) ਹਾਂ ਜੀ। ਪੜਤਾਲ ਦਾ ਵੇਰਵਾ ਅਨੁਲੱਗ 'ਅ' ਤੇ ਰੱਖਿਆ ਜਾਂਦਾ ਹੈ।

## ਅਨੁਲੱਗ 'ੳ'

**ਕੋਟਕਪੂਰਾ ਵਿੱਚ ਮਹੀਨਾ ਅਕਤੂਬਰ, 1998 ਦੌਰਾਨ ਪਾਣੀ ਤੋਂ ਪੈਦਾ ਹੋਈਆਂ ਬਿਮਾਰੀਆਂ ਕਾਰਨ ਮੌਤਾਂ ਦਾ ਵੇਰਵਾ :**

| ਲੜੀ ਨੰ: | ਨਾਂ ਅਤੇ ਪਤਾ | ਉਮਰ |
|---|---|---|
| 1. | ਸ਼ੇਰ ਸਿੰਘ ਪੁੱਤਰ ਸ੍ਰੀ ਮੋਹਣ ਸਿੰਘ, ਪ੍ਰੇਮ ਨਗਰ, ਕੋਟਕਪੂਰਾ | 40 ਸਾਲ |
| 2. | ਵੀਰਾਂ ਪੁੱਤਰੀ ਸ੍ਰੀ ਸੰਤੋਖ ਸਿੰਘ, ਪ੍ਰੇਮ ਨਗਰ, ਕੋਟਕਪੂਰਾ | 3½ ਸਾਲ |
| 3. | ਸੁਭਾਨ ਪੁੱਤਰ ਸ੍ਰੀ ਰਾਜ ਕੁਮਾਰ, ਰਵੀਦਾਸ ਨਗਰ, ਕੋਟਕਪੂਰਾ | 2-1/2 ਸਾਲ |
| 4. | ਛਿੰਦੋ ਪੁੱਤਰੀ ਸ੍ਰੀ ਮੁਨਸ਼ਾ ਸਿੰਘ, ਸ਼ਹੀਦ ਭਗਤ ਸਿੰਘ ਰੋਡ, ਕੋਟਕਪੂਰਾ | 50 ਸਾਲ |
| 5. | ਰਾਜ ਰਾਣੀ ਪਤਨੀ ਸ੍ਰੀ ਮਦਨ ਲਾਲ, ਓਲਡ ਸਿਟੀ, ਕੋਟਕਪੂਰਾ | 70 ਸਾਲ |
| 6. | ਨੀਸ਼ਾ ਰਾਣੀ ਪੁੱਤਰੀ ਸ੍ਰੀ ਲਾਲ ਚੰਦ, ਰਵੀਦਾਸ ਨਗਰ, ਕੋਟਕਪੂਰਾ | 3 1/2 ਸਾਲ |
| 7. | ਰਮਨ ਕੁਮਾਰੀ ਪਤਨੀ ਸ੍ਰੀ ਤਰਸੇਮ ਕੁਮਾਰ, ਲੱਭੂ ਰਾਮ ਗਲੀ, ਕੋਟਕਪੂਰਾ | 33 ਸਾਲ |

| | | |
|---|---|---|
| 8. | ਕੇਵਲ ਕ੍ਰਿਸ਼ਨ ਪੁੱਤਰ ਸ਼੍ਰੀ ਸਾਧੂ ਰਾਮ, ਬਸਤੀ ਗੋਬਿੰਦ ਪੁਰੀ, ਸੁਰਗਾਂਪੁਰੀ ਕੋਟਕਪੂਰਾ | 35 ਸਾਲ |
| 9. | ਸ਼ੰਕੁਤਲਾ ਪਤਨੀ ਸ਼੍ਰੀ ਜਸਵੰਤ ਰਾਏ, ਓਲਡ ਸਿਟੀ ਤੰਗ, ਕੋਟਕਪੂਰਾ | 35 ਸਾਲ |
| 10. | ਪ੍ਰੀਤੀ ਪੁੱਤਰੀ ਸ਼੍ਰੀ ਬਲਵੀਰ ਸਿੰਘ, ਨੀਅਰ ਮਨੀ ਹਸਪਤਾਲ, ਕੋਟਕਪੂਰਾ | 9 ਮਹੀਨੇ |
| 11. | ਜਸਵਿੰਦਰ ਸਿੰਘ ਪੁੱਤਰ ਸ਼੍ਰੀ ਕਪੂਰ ਸਿੰਘ, ਮੁਹੱਲਾ ਡਿਬੀ ਪੁਰਾ, ਨੇੜੇ ਧਰਮਸ਼ਾਲਾ, ਕੋਟਕਪੂਰਾ । | 42 ਸਾਲ |
| 12. | ਦੇਵੋ ਪਤਨੀ ਸ਼੍ਰੀ ਪੂਰਨ ਸਿੰਘ, ਜੀਵਨ ਨਗਰ, ਕੋਟਕਪੂਰਾ | 55 ਸਾਲ |
| 13. | ਬਲਵੀਰ ਕੌਰ ਪਤਨੀ ਸ਼੍ਰੀ ਹਜ਼ੂਰਾ ਸਿੰਘ, ਨੇੜੇ ਜੈਤੋ ਚੂੰਗੀ, ਕੋਟਕਪੂਰਾ | 60 ਸਾਲ |
| 14. | ਮਨਸੋ ਪਤਨੀ ਸ਼੍ਰੀ ਵੀਸਰ ਸਿੰਘ, ਨੇੜੇ ਚੋਪੜੇ ਦੀ/ ਹੱਟੀ, ਹਰਨਾਮਪੁਰਾ ਮੁਹੱਲਾ, ਕੋਟਕਪੂਰਾ । | 76 ਸਾਲ |
| 15. | ਬਲਬੀਰ ਕੌਰ ਪੁੱਤਰੀ ਸ਼੍ਰੀ ਗੁਰਮੇਲ ਸਿੰਘ, ਨੇੜੇ ਰਾਮੇਸ਼ ਸਟੇਟ ਵਰਕਸ, ਜੈਤੋ ਰੋਡ, ਕੋਟਕਪੂਰਾ । | 8 ਸਾਲ |
| 16. | ਸੂਬਾ ਸਿੰਘ ਪੁੱਤਰ ਸ਼੍ਰੀ ਸ਼ਿੰਗਾਰਾ ਸਿੰਘ, ਦੁਰਾਨਾ ਰੋਡ, ਕੋਟਕਪੂਰਾ | 35 ਸਾਲ |
| 17. | ਗੁਰਚਰਨ ਸਿੰਘ ਪੁੱਤਰ ਸ਼੍ਰੀ ਹਜ਼ੂਰਾ ਸਿੰਘ, ਦੂਧਾਧਾਰੀ ਡੇਰਾ, ਕੋਟਕਪੂਰਾ | 45 ਸਾਲ |
| 18. | ਬਿੰਦੀ ਪੁੱਤਰੀ ਸ਼੍ਰੀ ਬਖਸ਼ੀਸ ਸਿੰਘ, ਜੀਵਨ ਨਗਰ, ਗਲੀ ਨੰ: 5, ਕੋਟਕਪੂਰਾ | 1-1/2 ਸਾਲ |
| 19. | ਕਰਮ ਸਿੰਘ ਪੁੱਤਰ ਸ਼੍ਰੀ ਬੰਕਾ ਸਿੰਘ, ਜੀਵਨ ਨਗਰ, ਗਲੀ ਨੰ: 6, ਕੋਟਕਪੂਰਾ | 70 ਸਾਲ |
| 20. | ਮੋਹਨ ਲਾਲ ਪੁੱਤਰ ਸ਼੍ਰੀ ਨੱਥਾ ਰਾਮ, ਮੁਹੱਲਾ ਕਾਜ਼ੀਆਂ ਓਲਡ ਸਿਟੀ, ਕੋਟਕਪੂਰਾ | 70 ਸਾਲ |
| 21. | ਕਿਰਨ ਬਾਲਾ ਪਤਨੀ ਸ਼੍ਰੀ ਵਿਜੈ ਕੁਮਾਰ, ਕਾਸ਼ੀ ਰਾਮ ਗਲੀ, ਸਾਹਮਣੇ ਕਟਾਰੀਆਂ ਨਰਸਿੰਗ ਹੋਮ, ਕੋਟਕਪੂਰਾ । | 35 ਸਾਲ |

———

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

## ਅਨੁਲੱਗ 'ਅ'

### ਬੀਮਾਰੀ ਦੇ ਕਾਰਨਾਂ ਦਾ ਵੇਰਵਾ

ਕੋਟਕਪੂਰਾ ਸ਼ਹਿਰ ਵਿਚ ਜ਼ਹਿਰੀਲਾ ਪਾਣੀ ਪੀਣ ਨਾਲ 21 ਮੌਤਾਂ ਹੋ ਗਈਆਂ ਸਨ। ਡਾਇਰੈਕਟਰ, ਸਿਹਤ ਸੇਵਾਵਾਂ, ਪੰਜਾਬ, ਚੰਡੀਗੜ੍ਹ ਵਲੋਂ ਪੜਤਾਲ ਕਰਨ ਉਪਰੰਤ ਬਿਮਾਰੀ ਦੇ ਜੋ ਕਾਰਨ ਸਪੱਸ਼ਟ ਹੋਏ ਹਨ, ਉਹ ਸ਼ਹਿਰ ਵਿੱਚ ਮਿਤੀ 6-10-98 ਤੋਂ 19-10-98 ਤੱਕ ਨਹਿਰ ਦੇ ਪਾਣੀ ਦੀ ਸਪਲਾਈ ਦਾ ਬੰਦ ਹੋਣਾ ਹੈ। ਪਾਣੀ ਦੀ ਘਾਟ ਕਾਰਣ ਸ਼ਹਿਰ ਦੇ ਵਸਨੀਕ ਹੈਂਡ ਪੰਪਾਂ ਤੋਂ ਪਾਣੀ ਪੀਣ ਲਈ ਮਜ਼ਬੂਰ ਹੋ ਗਏ ਅਤੇ ਹੈਂਡ ਪੰਪਾਂ ਦਾ ਪਾਣੀ ਡੂੰਘਾ ਨਾ ਹੋਣ ਕਾਰਨ ਪੋਟੇਬਲ ਨਹੀਂ ਸੀ। ਇਸ ਕਰਕੇ ਜਦੋਂ ਲੋਕਾਂ ਨੇ ਇਹ ਪਾਣੀ ਪੀਤਾ ਤਾਂ ਉਹ ਪਾਣੀ ਨਾਲ ਪੈਦਾ ਹੋਣ ਵਾਲੀਆਂ ਬਿਮਾਰੀਆਂ ਜਿਵੇਂ ਕਿ ਡੈਰੀਆਂ ਅਤੇ ਉਲਟੀਆਂ ਦੇ ਸ਼ਿਕਾਰ ਹੋ ਗਏ ਜਿਸ ਦੇ ਕਾਰਣ ਇਹ ਮੌਤਾਂ ਹੋਈਆਂ।

———

### ਝੋਨੇ ਦੀ ਵਿਕਰੀ ਤੇ ਫੀਸ

*1605. (ਸੀ.ਖੁ.) ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਵਿਚ ਕਿਸਾਨਾਂ ਨੂੰ ਖਰੀਦ ਏਜੰਸੀਆਂ ਨੂੰ ਅਦਾਇਗੀ ਕਰਨ ਲਈ ਸਾਲ 1998-99 ਦੌਰਾਨ ਆਪਣਾ ਝੋਨਾ ਵੇਚਦੇ ਸਮੇਂ ਕੱਚੇ ਆੜ੍ਹਤੀਆਂ ਨੂੰ ਇਕ ਰੁਪਏ ਪ੍ਰਤਿ ਬੋਰੀ ਅਦਾ ਕਰਨਾ ਪੈਂਦਾ ਸੀ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕਾਰਨ ਕੀ ਹਨ ਅਤੇ ਇਸ ਤਰ੍ਹਾਂ ਸਰਕਾਰ ਦੁਆਰਾ ਕਿੰਨੇ ਫੰਡ ਇਕੱਠੇ ਕੀਤੇ ਗਏ ?

ਸ੍ਰੀ ਮਦਨ ਮੋਹਨ ਮਿੱਤਲ : ਸ੍ਰੀ ਮਾਨ ਜੀ, ਨਹੀਂ।

———

### ਬੀਮਾ-ਸ਼ੁਦਾ ਵਿਅਕਤੀਆਂ ਦੇ ਡਾਕਟਰੀ ਕਲੇਮਜ਼ ਦੀ ਪ੍ਰਤੀ-ਪੂਰਤੀ

*1606. (ਸੀ.ਖੁ.) ਕਾਮਰੇਡ ਅਜੈਬ ਸਿੰਘ ਰੌਂਤਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਅਜਿਹੇ ਬੀਮਾ-ਸ਼ੁਦਾ ਵਿਅਕਤੀਆਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਦੇ 5,000 ਰੁਪਏ ਦੀ ਰਕਮ ਦੇ ਡਾਕਟਰੀ ਖਰਚੇ (ਉਨ੍ਹਾਂ ਦੇ ਆਪਣੇ ਇਲਾਜ ਜਾਂ ਉਨ੍ਹਾਂ ਦੇ ਪਰਿਵਾਰ ਦੇ ਮੈਂਬਰਾਂ ਦੇ ਇਲਾਜ ਲਈ) ਪ੍ਰਤੀ-ਪੂਰਤੀ ਲਈ ਦੋ ਸਾਲਾਂ ਤੋਂ ਵੱਧ ਸਮੇਂ ਤੋਂ ਪੈਂਡਿੰਗ ਪਏ ਹਨ ਅਤੇ ਉਨ੍ਹਾਂ ਉਦਯੋਗਿਕ ਇਕਾਈਆਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਵਿਚ ਉਹ ਕੰਮ ਕਰ ਰਹੇ ਹਨ, ਹਰ ਇਕ ਕੇਸ ਵਿੱਚ ਉਕਤ ਬਿਲਾਂ ਦੀ ਪ੍ਰਤੀ-ਪੂਰਤੀ ਨਾ ਕਰਨ ਦੇ ਕਾਰਨ ਕੀ ਹਨ ਅਤੇ ਇਹ ਪ੍ਰਤੀਪੂਰਤੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ :** ਕੇਵਲ 37 ਮੈਡੀਕਲ ਬਿਲ ਲੰਬਿਤ ਹਨ ਕਿਉਂਕਿ ਸਾਰੇ ਬਿੱਲ ਇਤਰਾਜ਼/ਊਣਤਾਈਆਂ ਦੂਰ ਕਰਨ ਹਿੱਤ, ਮੂਲ ਰੂਪ ਵਿੱਚ ਸਬੰਧਿਤ ਈ.ਐਸ. ਆਈ. ਹਸਪਤਾਲ/ਡਿਸਪੈਂਸਰੀ ਨੂੰ ਸਬੰਧਿਤ ਬੀਮਾ ਕਰਮਚਾਰੀ ਨੂੰ ਭੇਜਣ ਹਿੱਤ ਮੋੜ ਦਿੱਤੇ ਗਏ ਹਨ, ਇਸ ਲਈ ਬੀਮਾ ਕਰਮਚਾਰੀ ਦੇ ਕੰਮ ਕਰਨ ਵਾਲੀਆਂ ਉਦਯੋਗਿਕ ਇਕਾਈਆਂ ਦੇ ਨਾਂ ਦੱਸਣੇ ਮੁਸ਼ਕਿਲ ਹਨ। ਬਾਕੀ ਰਹਿੰਦੀ, ਲੋੜੀਂਦੀ ਸੂਚਨਾ ਅਨੁਲੱਗ 'ੳ' ਤੇ ਨਾਲ ਨੱਥੀ ਕੀਤੀ ਜਾਂਦੀ ਹੈ।

ਅਨੁਲੱਗ 'ੳ'

ਪੰਜਾਬ ਰਾਜ ਅਧੀਨ ਆਉਂਦੀਆਂ ਸੰਸਥਾਵਾਂ ਦੇ ਦੋ ਸਾਲ ਤੋਂ ਵੱਧ ਸਮੇਂ ਤੋਂ ਪੈਂਡਿੰਗ ਬਿਲਾਂ ਦੀ ਸੂਚੀ

| ਲੜੀ ਨੰ: | ਬੀਮਾ ਵਰਕਰ ਦਾ ਨਾਂ | ਬੀਮਾ ਨੰਬਰ | ਰਕਮ | ਕਾਰਨ | ਕਲੀਅਰੈਂਸ ਸਮਾਂ |
|---|---|---|---|---|---|
| 1 | 2 | 3 | 4 | 5 | 6 |
| | ਸ਼੍ਰੀ/ਸ਼੍ਰੀਮਤੀ | | | | |
| 1. | ਸਤਵੰਤ ਸਿੰਘ | 5615319 | 9284/- | ਇਤਰਾਜ ਦੂਰ ਕਰਨ ਉਪਰੰਤ ਬਿੱਲ ਅਜੇ ਤੱਕ ਮੁੜ ਪ੍ਰਾਪਤ ਨਹੀਂ ਹੋਇਆ । | ਬਿੱਲ ਮੁਕੰਮਲ ਰੂਪ ਵਿਚ ਪ੍ਰਾਪਤ ਹੋਣ ਅਤੇ ਬਜਟ ਉਪਲਬਧ ਹੋਣ ਤੇ ਲੰਬਿਤ ਬਿੱਲਾਂ ਦੀ ਅਦਾਇਗੀ ਕਰ ਦਿੱਤੀ ਜਾਵੇਗੀ । |
| 2. | ਪੂਰਨ ਸਿੰਘ | 7870551 | 9893/- | -ਉਹੀ- | -ਉਹੀ- |
| 3. | ਮੋਹਨ ਸਿੰਘ | 6671940 | 31647/- | -ਉਹੀ- | -ਉਹੀ- |
| 4. | ਗੰਗਾ ਪ੍ਰਸ਼ਾਦ | 5511043 | 9125/- | -ਉਹੀ- | -ਉਹੀ- |
| 5. | ਸੰਪੂਰਨ ਸਿੰਘ | 6706222 | 20445/- | -ਉਹੀ- | -ਉਹੀ- |
| 6. | ਮਲਕੀਤ ਸਿੰਘ | 3244861 | 6066/- | ਰਸਮਾਂ ਪੂਰੀਆਂ ਕਰਨ ਉਪਰੰਤ ਬਿੱਲ 1/99 ਨੂੰ ਪ੍ਰਾਪਤ ਹੋਇਆ | ਪੰਜਾਬ ਸਰਕਾਰ ਦੇ ਮੀਮੋ ਨੰਬਰ 14541 ਮਿਤੀ 11-5-99 ਰਾਹੀਂ ਮਨਜ਼ੂਰੀ ਜਾਰੀ ਹੋ ਚੁੱਕੀ ਹੈ । |

| 1 | 2 | 3 | 4 | 5 | 6 |
|---|---|---|---|---|---|
| 7. | ਛੋਟੂ ਰਾਮ | 6153075 | 21582/- | -ਉਹੀ- | ਪੰਜਾਬ ਸਰਕਾਰ ਦੇ ਮੀਮੋ ਨੰਬਰ 14837 ਮਿਤੀ 13-5-99 ਰਾਹੀਂ ਮਨਜ਼ੂਰੀ ਜਾਰੀ ਹੋ ਚੁੱਕੀ ਹੈ। |
| 8. | ਅਸ਼ੋਕ ਕੁਮਾਰ | 4989012 | 16621/- | ਬਿੱਲ ਇਤਰਾਜ਼ ਦੂਰ ਕਰਨ ਹਿੱਤ ਵਾਪਸ ਭੇਜਿਆ ਗਿਆ ਹੈ। ਬਿੱਲ ਅਜੇ ਮੁੜ ਪ੍ਰਾਪਤ ਨਹੀਂ ਹੋਇਆ। | ਬਿੱਲ ਮੁਕੰਮਲ ਰੂਪ ਵਿਚ ਪ੍ਰਾਪਤ ਹੋਣ ਅਤੇ ਬਜਟ ਉਪਲਬਧ ਹੋਣ ਤੇ ਲੰਬਿਤ ਬਿਲਾਂ ਦੀ ਅਦਾਇਗੀ ਕਰ ਦਿੱਤੀ ਜਾਵੇਗੀ। |
| 9. | ਗੁਰਚਰਨ ਸਿੰਘ | 6582806 | 7956/- | ਰਸਮਾਂ ਪੂਰੀਆਂ ਕਰਨ ਉਪਰੰਤ ਬਿਲ 1/99 ਨੂੰ ਪ੍ਰਾਪਤ ਹੋਇਆ ਹੈ। | ਪੰਜਾਬ ਸਰਕਾਰ ਦੇ ਮੀਮੋ ਨੰਬਰ 19198 ਮਿਤੀ 29-6-99 ਰਾਹੀਂ ਮਨਜ਼ੂਰੀ ਜਾਰੀ ਹੋ ਚੁੱਕੀ ਹੈ। |
| 10. | ਮੇਜਰ ਸਿੰਘ | 5320503 | 20201/- | -ਉਹੀ- | ਪੰਜਾਬ ਸਰਕਾਰ ਦੇ ਮੀਮੋ ਨੰਬਰ 14833 ਮਿਤੀ 13-5-99 ਰਾਹੀਂ ਮਨਜ਼ੂਰੀ ਜਾਰੀ ਹੋ ਚੁੱਕੀ ਹੈ। |
| 11. | ਰਾਜ ਬਹਾਦਰ | 4959352 | 6270/- | ਇਤਰਾਜ਼ ਹੋਣ ਕਰਕੇ ਬਿੱਲ ਵਾਪਸ ਭੇਜਿਆ ਗਿਆ ਹੈ। ਮੁੜ ਪ੍ਰਾਪਤ ਨਹੀਂ ਹੋਇਆ। | ਬਿੱਲ ਮੁਕੰਮਲ ਰੂਪ ਵਿਚ ਪ੍ਰਾਪਤ ਹੋਣ ਅਤੇ ਬਜਟ ਉਪਲਬੱਧ ਹੋਣ ਤੇ ਪੈਂਡਿੰਗ ਬਿਲਾਂ ਦੀ ਅਦਾਇਗੀ ਕਰ ਦਿੱਤੀ ਜਾਵੇਗੀ। |

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| 12. | ਗੁਲਜ਼ਾਰ ਸਿੰਘ | 6388321 | 6706/- | -ਉਹੀ- | -ਉਹੀ- |
| 13. | ਹੀਰਾ ਲਾਲ ਜੈਨ | 081246 | 9948/- | -ਉਹੀ- | -ਉਹੀ- |
| 14. | ਸੁਰਜੀਤ ਸਿੰਘ | 8202791 | 5205/- | ਇਤਰਾਜ਼ ਹੋਣ ਕਰਕੇ ਬਿੱਲ ਮੁੜ, ਵਾਪਸ ਭੇਜ ਦਿੱਤਾ ਗਿਆ ਹੈ। | ਬਿੱਲ ਮੁਕੰਮਲ ਰੂਪ ਵਿਚ ਪ੍ਰਾਪਤ ਹੋਣ ਅਤੇ ਬਜਟ ਉਪਲਬਧ ਹੋਣ ਤੇ ਲੰਬਿਤ ਬਿਲਾਂ ਦੀ ਅਦਾਇਗੀ ਕਰ ਦਿੱਤੀ ਜਾਵੇਗੀ। |
| 15 | ਮੁਹਿੰਦਰ ਸਿੰਘ | 5485926 | 12202/- | -ਉਹੀ- | -ਉਹੀ- |
| 16. | ਸੁਰਿੰਦਰ ਸਿੰਘ | 5773495 | 8479/- | ਰਸਮਾਂ ਪੂਰੀਆਂ ਕਰਨ ਉਪਰੰਤ ਬਿਲ 12/98 ਨੂੰ ਪ੍ਰਾਪਤ ਹੋਇਆ ਹੈ। | ਸਰਕਾਰ ਦੇ ਮੀਮੋ ਨੰਬਰ 21254 ਮਿਤੀ 19-7-99 ਰਾਹੀਂ ਮਨਜ਼ੂਰੀ ਪ੍ਰਾਪਤ ਹੋ ਗਈ। |
| 17. | ਗੁਰਮੀਤ ਸਿੰਘ | 0216305 | 34469/- | ਇਤਰਾਜ਼ ਹੋਣ ਕਰਕੇ ਬਿਲ ਮੁੜ ਵਾਪਸ ਭੇਜ ਦਿੱਤਾ ਗਿਆ ਹੈ। | ਸਰਕਾਰ ਦੇ ਮੀਮੋ ਨੰਬਰ 16900 ਮਿਤੀ 2/6/99 ਰਾਹੀਂ ਮਨਜ਼ੂਰੀ ਪ੍ਰਾਪਤ ਹੋ ਚੁੱਕੀ ਹੈ। |
| 18. | ਰਜਿੰਦਰ ਸਿੰਘ | 7378244 | 7202/- | -ਉਹੀ- | ਬਿਲ ਮੁਕੰਮਲ ਰੂਪ ਵਿਚ ਪ੍ਰਾਪਤ ਹੋਣ ਅਤੇ ਬਜਟ ਉਪਲਬਧ ਹੋਣ ਤੇ ਪੈਂਡਿੰਗ ਬਿਲਾਂ ਦੀ ਅਦਾਇਗੀ ਕਰ ਦਿੱਤੀ ਜਾਵੇਗੀ। |

| 1 | 2 | 3 | 4 | 5 | 6 |
|---|---|---|---|---|---|
| 19. | ਹਰਬੰਸ ਕੌਰ | 785185 | 5254/- | -ਉਹੀ- | -ਉਹੀ- |
| 20. | ਤਰਸੇਮ ਲਾਲ | 4706882 | 21482/- | -ਉਹੀ- | -ਉਹੀ- |
| 21. | ਸਵਰਨਾ ਦੇਵੀ | 5485120 | 23132/- | -ਉਹੀ- | -ਉਹੀ- |
| 22. | ਓਮ ਪ੍ਰਕਾਸ਼ | 6201384 | 6485/- | -ਉਹੀ- | ਸਰਕਾਰ ਦੇ ਮੀਮੋ ਨੰ: 20910 ਮਿਤੀ 15-7-99 ਰਾਹੀਂ ਮਨਜ਼ੂਰੀ ਜਾਰੀ ਕੀਤੀ ਜਾ ਚੁੱਕੀ ਹੈ । |
| 23. | ਰਜਿੰਦਰ ਸਿੰਘ | 5719669 | 6260/- | ਰਸਮਾਂ ਪੂਰੀਆਂ ਕਰਨ ਉਪਰੰਤ ਬਿਲ 2/99 ਨੂੰ ਪ੍ਰਾਪਤ ਹੋਇਆ । | ਸਰਕਾਰ ਦੇ ਮੀਮੋ ਨੰਬਰ 17820 ਮਿਤੀ 10-6-99 ਰਾਹੀਂ ਮਨਜ਼ੂਰੀ ਜਾਰੀ ਕੀਤੀ ਜਾ ਚੁੱਕੀ ਹੈ । |
| 24. | ਕਰਨੈਲ ਸਿੰਘ | 6161761 | 5202/- | ਇਤਰਾਜ਼/ਊਣਤਾਈਆਂ ਹੋਣ ਕਰਕੇ ਬਿਲ ਵਾਪਸ ਮੋੜ ਦਿੱਤਾ ਗਿਆ ਹੈ । | ਬਿਲ ਮੁਕੰਮਲ ਰੂਪ ਵਿਚ ਪ੍ਰਾਪਤ ਹੋਣ ਅਤੇ ਬਜਟ ਉਪਲਬਧ ਹੋਣ ਤੇ ਪੈਂਡਿੰਗ ਬਿਲਾਂ ਦੀ ਅਦਾਇਗੀ ਕਰ ਦਿੱਤੀ ਜਾਵੇਗੀ । |
| 25. | ਕੇ.ਐਲ. ਵਰਮਾ | 6908815 | 7304/- | -ਉਹੀ- | -ਉਹੀ- |
| 26. | ਫਕੀਰ ਸਿੰਘ | 2956348 | 18901/- | -ਉਹੀ- | -ਉਹੀ- |
| 27. | ਅਸ਼ੋਕ ਕੁਮਾਰ | 6300198 | 5865/- | -ਉਹੀ- | -ਉਹੀ- |

| 1 | 2 | 3 | 4 | 5 | 6 |
|---|---|---|---|---|---|
| 28. | ਝਪਸੀ ਰਾਮ | 5706409 | 10000/- | ਇਤਰਾਜ਼/ਊਣਤਾਈਆਂ ਹੋਣ ਕਰਕੇ ਬਿਲ ਵਾਪਸ ਮੋੜ ਦਿੱਤਾ ਗਿਆ ਹੈ। | ਬਿਲ ਮੁਕੰਮਲ ਰੂਪ ਵਿਚ ਪ੍ਰਾਪਤ ਹੋਣ ਅਤੇ ਬਜਟ ਉਪਲਬਧ ਹੋਣ ਤੇ ਪੈਂਡਿੰਗ ਬਿਲਾਂ ਦੀ ਅਦਾਇਗੀ ਕਰ ਦਿੱਤੀ ਜਾਵੇਗੀ। |
| 29. | ਸਤਵੰਤ ਸਿੰਘ | 7314651 | 11049/- | -ਉਹੀ- | ਸਰਕਾਰ ਦੇ ਮੀਮੋ ਨੰ: 19158 ਮਿਤੀ 29-6-99 ਨੂੰ ਮਨਜ਼ੂਰੀ ਜਾਰੀ ਹੋ ਚੁੱਕੀ ਹੈ। |
| 30. | ਯਗੇਸ਼ਵਰ ਸਿੰਘ | 6308315 | 7652/- | -ਉਹੀ- | ਬਿਲ ਮੁਕੰਮਲ ਰੂਪ ਵਿਚ ਪ੍ਰਾਪਤ ਹੋਣ ਤੇ ਅਤੇ ਬਜਟ ਉਪਲਬਧ ਹੋਣ ਤੇ ਪੈਂਡਿੰਗ ਬਿਲ ਦੀ ਅਦਾ-ਇਗੀ ਕਰ ਦਿੱਤੀ ਜਾਵੇਗੀ। |
| 31. | ਰੁਲਦਾ ਸਿੰਘ | 5802815 | 7754/- | ਰਸਮਾਂ ਪੂਰੀਆਂ ਕਰਨ ਉਪਰੰਤ ਬਿਲ 1/99 ਨੂੰ ਪ੍ਰਾਪਤ ਹੋਇਆ ਹੈ। | ਸਰਕਾਰ ਦੇ ਮੀਮੋ ਨੰ: 19182 ਮਿਤੀ 29-6-99 ਨੂੰ ਸਰਕਾਰ ਵਲੋਂ ਮਨਜ਼ੂਰੀ ਜਾਰੀ ਕੀਤੀ ਗਈ ਹੈ। |
| 32. | ਜਗਬੀਰ ਸਿੰਘ | 6299049 | 5071/- 5193/- | ਰਸਮਾਂ ਪੂਰੀਆਂ ਕਰਨ ਉਪਰੰਤ ਬਿਲ 12/98 ਨੂੰ ਪ੍ਰਾਪਤ ਹੋਇਆ ਹੈ। | ਸਰਕਾਰ ਦੇ ਮੀਮੋ ਨੰ: 19202 ਮਿਤੀ 29-9-99 ਨੂੰ ਮਨਜ਼ੂਰੀ ਜਾਰੀ ਕੀਤੀ ਗਈ ਹੈ। |

| 1 | 2 | 3 | 4 | 5 | 6 |
|---|---|---|---|---|---|
| 33. | ਜੈ ਰਾਮ | 732638 | 21685/- | -ਉਹੀ- | ਸਰਕਾਰ ਦੇ ਮੀਮੋ ਨੰ: 16323 ਮਿਤੀ 27-5-99 ਨੂੰ ਮਨਜ਼ੂਰੀ ਜਾਰੀ ਕੀਤੀ ਗਈ ਹੈ। |
| 34. | ਈਸ਼ਵਰ ਸਿੰਘ | 7971720 | 24354/- | ਰਸਮਾਂ ਪੂਰੀਆਂ ਕਰਨ ਉਪਰੰਤ ਬਿਲ 11/98 ਨੂੰ ਪ੍ਰਾਪਤ ਹੋਇਆ ਹੈ। | ਸਰਕਾਰ ਦੇ ਮੀਮੋ ਨੰ: 16315 ਮਿਤੀ 27-5-99 ਨੂੰ ਮਨਜ਼ੂਰੀ ਜਾਰੀ ਕੀਤੀ ਗਈ ਹੈ। |
| 35. | ਸੁਖਵਿੰਦਰ ਸਿੰਘ | 6179738 | 10509/- | ਰਸਮਾਂ ਪੂਰੀਆਂ ਕਰਨ ਉਪਰੰਤ ਬਿਲ 1/99 ਨੂੰ ਪ੍ਰਾਪਤ ਹੋਇਆ ਹੈ। | ਸਰਕਾਰ ਦੇ ਮੀਮੋ ਨੰ: 14841 ਮਿਤੀ 13-5-99 ਨੂੰ ਮਨਜ਼ੂਰੀ ਜਾਰੀ ਕੀਤੀ ਗਈ ਹੈ। |
| 36. | ਅਵਤਾਰ ਸਿੰਘ | 2242740 | 5456/- | ਰਸਮਾਂ ਪੂਰੀਆਂ ਕਰਨ ਉਪਰੰਤ ਬਿਲ 10/98 ਨੂੰ ਪ੍ਰਾਪਤ ਹੋਇਆ ਹੈ। | ਸਰਕਾਰ ਦੇ ਮੀਮੋ ਨੰ: 18632 ਮਿਤੀ 22-6-99 ਨੂੰ ਮਨਜ਼ੂਰੀ ਜਾਰੀ ਕੀਤੀ ਗਈ ਹੈ। |
| 37. | ਜਵਾਲਾ ਪ੍ਰਸ਼ਾਦ | 2243916 | 5994/- | -ਉਹੀ- | ਸਰਕਾਰ ਦੇ ਮੀਮੋ ਨੰ: 19222 ਮਿਤੀ 29-6-99 ਨੂੰ ਮਨਜ਼ੂਰੀ ਜਾਰੀ ਹੋ ਚੁੱਕੀ ਹੈ। |

ਜ਼ਿਲ੍ਹਾ ਜਲੰਧਰ ਵਿਚ ਤੂਫਾਨ ਕਾਰਨ ਪੁੱਟੇ ਗਏ ਦਰਖਤਾਂ ਦੀ ਗਿਣਤੀ

*1613. (ਸੀ.ਯੂ.) (1) ਸਰਦਾਰ ਗੁਰਦੀਪ ਸਿੰਘ ਭੁੱਲਰ
(2) ਸਰਦਾਰ ਸੁਖਵਿੰਦਰ ਸਿੰਘ ਔਲਖ } ਕੀ

ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ—

(ੳ) ਕੀ ਰਾਜ ਵਿਚ ਜੰਗਲਾਤ ਵਿਭਾਗ ਨਾਲ ਸਬੰਧਿਤ ਸਾਰੇ ਦਰੱਖਤਾਂ ਨੂੰ ਨੰਬਰ ਲਗਾ ਦਿੱਤੇ ਗਏ ਹਨ;

(ਅ) ਕੀ ਜਲੰਧਰ ਜ਼ਿਲ੍ਹੇ ਵਿਚ ਜੰਗਲਾਤ ਵਿਭਾਗ ਨਾਲ ਸਬੰਧਿਤ ਕੋਈ ਦਰੱਖਤ ਤੂਫਾਨ ਆਦਿ ਨਾਲ 1996 ਤੋਂ 1998 ਤੱਕ ਦੇ ਸਮੇਂ ਦੌਰਾਨ ਗਿਰ ਗਏ ਸਨ, ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਸਾਲ-ਵਾਰ ਗਿਣਤੀ ਕਿੰਨੀ ਹੈ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਸਾਰੇ ਦਰੱਖਤ ਜੰਗਲਾਤ ਵਿਭਾਗ ਦੁਆਰਾ ਆਪਣੇ ਕਬਜ਼ੇ ਵਿਚ ਲੈ ਲਏ ਗਏ ਸਨ ?

**ਮਾਸਟਰ ਮੋਹਨ ਲਾਲ** : (ੳ) ਵਣ ਵਿਭਾਗ ਦੀ ਮਲਕੀਅਤ ਹੇਠ ਆਉਂਦੇ ਸਾਰੇ ਰੁੱਖਾਂ, ਸਿਵਾਏ ਬਲਾਕ ਵਣਾਂ ਵਿਚ ਖੜ੍ਹੇ ਰੁੱਖਾਂ ਦੀ ਸ਼ੁਮਾਰੀ ਕੀਤੀ ਜਾ ਚੁੱਕੀ ਹੈ।

(ਅ) ਹਾਂ ਜੀ। ਜਲੰਧਰ ਜ਼ਿਲ੍ਹੇ ਵਿਚ 1996 ਤੋਂ 1998 ਤੱਕ ਦੇ ਸਮੇਂ ਦੌਰਾਨ, ਹਨੇਰੀ ਨਾਲ ਕੁਝ ਰੁੱਖ ਜੜ੍ਹ ਤੋਂ ਉਖੜ ਗਏ ਸਨ, ਜਿਨ੍ਹਾਂ ਦਾ ਸਾਲ-ਵਾਰ ਵੇਰਵਾ ਹੇਠ ਦਰਜ ਹੈ :—

| ਲੜੀ ਨੰ: | ਸਾਲ | ਜੜ੍ਹ ਤੋਂ ਉਖੜੇ ਰੁੱਖਾਂ ਦੀ ਗਿਣਤੀ |
|---|---|---|
| 1. | 1996-97 | 635 |
| 2. | 1997-98 | 5169 |
| 3. | 1998-99 (1/4/98 ਤੋਂ 31/12/98) | 4500 |

(ੲ) ਵਿਭਾਗੀ ਵਿਵਸਥਾ ਅਨੁਸਾਰ, ਸਿਵਾਏ ਉਨ੍ਹਾਂ 93 ਰੁੱਖਾਂ ਦੇ ਜੋ ਲੋਕਾਂ ਵਲੋਂ ਨਜਾਇਜ਼ ਤੌਰ ਤੇ ਕੱਟੇ ਗਏ ਸਨ ਅਤੇ ਜਿਨ੍ਹਾਂ ਦੇ ਸਬੰਧ ਵਿੱਚ ਡੈਮਿਜ਼ ਰਿਪੋਰਟਾਂ ਜਾਰੀ ਕੀਤੀਆਂ ਗਈਆਂ ਸਨ ਅਤੇ ਨਿਯਮਾਂ ਤਹਿਤ ਵਿਭਾਗੀ ਕਾਰਵਾਈ ਕੀਤੀ ਗਈ ਸੀ, ਬਾਕੀ ਉਪਰ ਭਾਗ(ਅ) ਵਿੱਚ ਦੱਸੇ ਸਾਰੇ ਰੁੱਖਾਂ ਨੂੰ ਮਾਰਕ ਕਰਕੇ ਉਨ੍ਹਾਂ ਦੀ ਨਿਕਾਸੀ ਲਈ ਪੰਜਾਬ ਰਾਜ ਵਣ ਵਿਕਾਸ ਨਿਗਮ ਨੂੰ ਸੌਂਪਿਆ ਗਿਆ ਸੀ।

**ਰਾਜ ਵਿਚ ਕ੍ਰਿਕਟ ਸਟੇਡੀਅਮਾਂ ਦੀ ਗਿਣਤੀ**

*1616. (ਸੀ. ਯੂ.) **ਸਰਦਾਰ ਧਨਵੰਤ ਸਿੰਘ** : ਕੀ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਇਸ ਸਮੇਂ ਕ੍ਰਿਕਟ ਸਟੇਡੀਅਮਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕ੍ਰਿਕਟ ਸਟੇਡੀਅਮਾਂ ਵਿਚੋਂ ਕੋਈ ਸਟੇਡੀਅਮ ਕਿਸੇ ਮ੍ਰਿਤਕ ਖਿਡਾਰੀ ਜਾਂ ਰਾਸ਼ਟਰੀ ਨੇਤਾ/ਦੇਸ਼ ਭਗਤ ਦੇ ਨਾਂ ਤੇ ਉਸਾਰਿਆ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸ੍ਰੀ ਨੁਸਰਤ ਅਲੀ ਖਾਨ** : (ੳ) ਰਾਜ ਵਿੱਚ 4 ਕ੍ਰਿਕਟ ਸਟੇਡੀਅਮ, ਅੰਮ੍ਰਿਤਸਰ, ਜਲੰਧਰ, ਪਟਿਆਲਾ ਅਤੇ ਮੋਹਾਲੀ (ਰੋਪੜ) ਵਿਖੇ ਹਨ ।

(ਅ) ਹਾਂ ਜੀ, ਜਨਾਬ,

ਕ੍ਰਿਕਟ ਸਟੇਡੀਅਮ, ਪਟਿਆਲਾ ਨੈਸ਼ਨਲ ਪੱਧਰ ਦੇ ਖਿਡਾਰੀ ਧਰੁਵ ਪਾਂਡੋਵ ਦੇ ਨਾਂ ਤੇ ਅਤੇ ਅੰਮ੍ਰਿਤਸਰ ਦਾ ਸਟੇਡੀਅਮ ਮਹਾਤਮਾ ਗਾਂਧੀ ਦੇ ਨਾਂ ਤੇ ਹੈ, ਜੋ ਕਿ ਗਾਂਧੀ ਗਰਾਉਂਡ ਦੇ ਨਾਮ ਨਾਲ ਜਾਣਿਆ ਜਾਂਦਾ ਹੈ ।

---

**ਜ਼ਿਲ੍ਹਾ ਮਾਨਸਾ ਵਿਚ ਫੋਕਲ ਪੁਆਇੰਟ ਸਥਾਪਿਤ ਕਰਨਾ**

*1621. (ਸੀ.ਯੂ.) (1) **ਸਰਦਾਰ ਸੁਖਵਿੰਦਰ ਸਿੰਘ ਔਲਖ**
(2) **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ

ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜ਼ਿਲ੍ਹਾ ਮਾਨਸਾ ਵਿਚ ਵਿਕਸਿਤ ਕੀਤੇ ਗਏ ਫੋਕਲ ਪੁਆਇੰਟਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਤੇ ਵਿੱਤੀ ਸਾਲਾਂ 1997-98 ਅਤੇ 1998-99 ਦੇ ਦੌਰਾਨ ਕੀਤੇ ਗਏ ਖਰਚਿਆਂ ਦੇ ਫੋਕਲ ਪੁਆਇੰਟ ਵਾਰ ਅਤੇ ਪ੍ਰਾਜੈਕਟ-ਵਾਰ ਵੇਰਵੇ ਕੀ ਹਨ ;

(ਅ) ਕੀ ਸਾਲਾਂ 1997-98 ਅਤੇ 1998-99 ਦੇ ਦੌਰਾਨ ਮਾਨਸਾ ਜ਼ਿਲ੍ਹੇ ਵਿਚ ਕਿਸੇ ਨਵੇਂ ਅਤੇ ਪੁਰਾਣੇ ਫੋਕਲ ਪੁਆਇੰਟ ਵਿਚ ਕੋਈ ਪੈਟਰੋਲ ਪੰਪ, ਗੈਸ ਏਜੰਸੀ, ਸ਼ੈਲਰਜ਼, ਕੋਲਡ-ਸਟੋਰਜ਼ ਜਾਂ ਕੋਈ ਹੋਰ ਆਧੁਨਿਕ ਉਦਯੋਗ ਸਥਾਪਿਤ ਕੀਤੇ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

ਸਰਦਾਰ ਨਿਰਮਲ ਸਿੰਘ ਕਾਹਲੋਂ : (ੳ) ਅਤੇ (ਅ) ਸਾਲ 1997-98 ਵਿੱਚ 5 ਫੋਕਲ ਪੁਆਇੰਟ ਵਿਕਸਿਤ ਕੀਤੇ ਗਏ ਜਦ ਕਿ ਪੰਜ ਹੋਰ ਪਿੰਡ ਬਾਅਦ ਵਿੱਚ ਲੈਣੇ ਤਜਵੀਜ਼ਤ ਹਨ । ਸ਼ੁਰੂ ਵਿੱਚ ਫੋਕਲ ਪੁਆਇੰਟ ਸਕੀਮ ਅਧੀਨ ਬੁਨਿਆਦੀ ਸਹੂਲਤਾਂ ਜਿਵੇਂ ਕਿ ਫੜ੍ਹ, ਸਮੂਹਿਕ ਕੇਂਦਰ, ਦੁਕਾਨਾਂ ਦਾ ਸਮੂਹ ਅਤੇ ਪਸ਼ੂ ਹਸਪਤਾਲ ਮੁਹੱਈਆ ਕਰਨੇ ਹਨ । ਉਦਯੋਗ ਅਤੇ ਹੋਰ ਬੁਨਿਆਦੀ ਢਾਂਚੇ ਦੀ ਸਥਾਪਨਾ ਦਾ ਕੰਮ ਜਿਥੇ ਸੰਭਵ ਹੋਵੇ, ਦੂਜੇ ਪੜਾਅ ਵਿੱਚ ਲਿਆ ਜਾਣਾ ਹੈ ।

---

## ਬੱਸਾਂ ਦੀ ਖਰੀਦ/ਨਿਲਾਮੀ

*1622. (ਸੀ.ਯੂ.)(1) ਸਰਦਾਰ ਸੁਖਵਿੰਦਰ ਸਿੰਘ ਔਲਖ ] : ਕੀ
(2) ਸਰਦਾਰ ਗੁਰਦੀਪ ਸਿੰਘ ਭੁੱਲਰ ]

ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਵਿੱਤੀ ਸਾਲਾਂ 1997-98 ਅਤੇ 1998-99 ਦੇ ਦੌਰਾਨ ਸਰਕਾਰ ਦੁਆਰਾ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਲਈ ਕਿੰਨੀਆਂ-ਕਿੰਨੀਆਂ ਨਵੀਆਂ ਬੱਸਾਂ ਖਰੀਦੀਆਂ ਗਈਆਂ ਅਤੇ ਉਨ੍ਹਾਂ ਤੇ ਕੁੱਲ ਕਿੰਨੀ ਲਾਗਤ ਆਈ ;

(ਅ) ਵਿੱਤੀ ਸਾਲ 1992-93 ਤੋਂ 1997-98 ਤੱਕ ਦੇ ਸਮੇਂ ਦੇ ਦੌਰਾਨ ਕਿੰਨੀਆਂ ਬੱਸਾਂ ਨਿਲਾਮ ਕੀਤੀਆਂ ਗਈਆਂ ਅਤੇ ਇਨ੍ਹਾਂ ਦੀ ਨਿਲਾਮੀ ਤੋਂ ਸਰਕਾਰ ਨੂੰ ਕਿੰਨੀ ਆਮਦਨ ਹੋਈ ?

ਸਰਦਾਰ ਰਣਬੀਰ ਸਿੰਘ : (ੳ)

| | ਸਾਲ | ਖਰੀਦੀਆਂ ਗਈਆਂ ਬੱਸਾਂ | ਕੁੱਲ ਖਰਚਾ |
|---|---|---|---|
| ਪੰਜਾਬ ਰੋਡਵੇਜ਼ | 1997-98 | 334 | 24,47,30,508.00 |
| | 1998-99 | 200 | 14,60,78,976.00 |
| ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ | 1997-98 | 75 | 4,91,73,000.00 |
| | 1998-99 | 97 | 6,56,00,000.00 |

(ਅ) ਪੰਜਾਬ ਰੋਡਵੇਜ਼ ਵਲੋਂ ਵਿੱਤੀ ਸਾਲ 1992-93 ਤੋਂ 1997-98 ਤੱਕ 1141 ਬੱਸਾਂ ਨਿਲਾਮ ਕੀਤੀਆਂ ਗਈਆਂ ਅਤੇ ਇਨ੍ਹਾਂ ਦੀ ਨਿਲਾਮੀ ਤੋਂ ਸਰਕਾਰ ਨੂੰ 5,10,38,956/- ਰੁਪਏ ਦੀ ਆਮਦਨ ਹੋਈ ਹੈ ।

ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵਲੋਂ ਵਿੱਤੀ ਸਾਲ 1992-93 ਤੋਂ 1997-98 ਤੱਕ 456 ਬੱਸਾਂ ਨਿਲਾਮ ਕੀਤੀਆਂ ਗਈਆਂ ਅਤੇ ਇਨ੍ਹਾਂ ਦੀ ਨਿਲਾਮੀ ਤੋਂ ਕਾਰ-ਪੋਰੇਸ਼ਨ ਨੂੰ 251.90 ਲੱਖ ਰੁਪਏ ਦੀ ਆਮਦਨ ਹੋਈ ਹੈ ।

---

**ਪੀ.ਆਰ.ਟੀ.ਸੀ. ਡਿਪੂ, ਬੁਢਲਾਡਾ ਦੀਆਂ ਬੱਸਾਂ ਦੀ ਮੁਰੰਮਤ ਤੇ ਖਰਚਾ**

*1623. (ਸੀ.ਯੂ.) (1) ਸਰਦਾਰ ਸੁਖਵਿੰਦਰ ਸਿੰਘ ਔਲਖ
(2) ਸਰਦਾਰ ਗੁਰਦੀਪ ਸਿੰਘ ਭੁੱਲਰ : ਕੀ

ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਬੁਢਲਾਡਾ ਡਿਪੂ (ਜ਼ਿਲ੍ਹਾ ਮਾਨਸਾ) ਵਿਚ ਚਲ ਰਹੀਆਂ ਨਵੀਆਂ ਅਤੇ ਪੁਰਾਣੀਆਂ ਬੱਸਾਂ ਦੀ ਕੁੱਲ ਕਿੰਨੀ ਗਿਣਤੀ ਹੈ ;

(ਅ) ਵਿੱਤੀ ਸਾਲ 1998-99 ਦੌਰਾਨ ਉਕਤ ਡਿਪੂ ਦੀਆਂ ਬੱਸਾਂ ਦੀ ਮੁਰੰਮਤ ਆਦਿ ਤੇ ਕੀਤੇ ਖਰਚੇ ਦੇ ਵੇਰਵੇ ਕੀ ਹਨ ?

**ਸਰਦਾਰ ਰਘਬੀਰ ਸਿੰਘ :** (ੳ) ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਬੁਢਲਾਡਾ ਡਿਪੂ (ਜ਼ਿਲ੍ਹਾ ਮਾਨਸਾ) ਵਿੱਚ ਨਵੀਆਂ ਅਤੇ ਪੁਰਾਣੀਆਂ ਬੱਸਾਂ ਦੀ ਕੁਲ ਗਿਣਤੀ 68 ਹੈ ਅਤੇ ਇਹ ਸਾਰੀਆਂ ਬੱਸਾਂ ਚਾਲੂ ਹਾਲਤ ਵਿੱਚ ਹਨ ।

(ਅ) ਇਸ ਡਿਪੂ ਦੀਆਂ ਬੱਸਾਂ ਦੀ ਮੁਰੰਮਤ ਆਦਿ ਤੇ ਵਿੱਤੀ ਸਾਲ 1998-99 ਦੌਰਾਨ (ਫਰਵਰੀ, 1999 ਤੱਕ) ਕੁੱਲ 48.70 ਲੱਖ ਰੁਪਏ ਦਾ ਖਰਚਾ ਹੋਇਆ ਹੈ ।

---

**ਸ਼ੂਗਰ ਮਿਲ, ਬੁਢਲਾਡਾ ਦਾ ਨਿੱਜੀਕਰਨ**

*1624. (ਸੀ. ਯੂ.) (1) ਸਰਦਾਰ ਸੁਖਵਿੰਦਰ ਸਿੰਘ ਔਲਖ
(2) ਸਰਦਾਰ ਗੁਰਦੀਪ ਸਿੰਘ ਭੁੱਲਰ : ਕੀ

ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 31 ਮਾਰਚ, 1999 ਨੂੰ ਸ਼ੂਗਰ ਮਿੱਲ, ਬੁਢਲਾਡਾ ਵਿਰੁੱਧ ਵਿਆਜ ਸਮੇਤ ਕਰਜ਼ੇ ਦੀ ਕੁੱਲ ਰਕਮ ਕਿੰਨੀ ਬਣਦੀ ਹੈ ;

[ਸਰਦਾਰ ਸੁਖਵਿੰਦਰ ਸਿੰਘ ਔਲਖ]

(ਅ) ਉਕਤ ਮਿੱਲ ਦੇ ਕਬਜ਼ੇ ਅਧੀਨ ਕੁੱਲ ਕਿੰਨੇ ਏਕੜ ਭੂਮੀ ਹੈ ਅਤੇ ਇਹ ਕਦੋਂ ਤੋਂ ਬੰਦ ਪਈ ਹੋਈ ਹੈ ;

(ੲ) ਉਕਤ ਮਿੱਲ ਵਿਚ ਕਿੰਨੇ-ਕਿੰਨੇ ਪੱਕੇ, ਤਦ-ਅਰਥ ਕਰਮਚਾਰੀ ਅਤੇ ਦਿਹਾੜੀਦਾਰ ਕਾਮੇ ਕੰਮ ਕਰ ਰਹੇ ਸਨ ਅਤੇ ਉਕਤ ਮਿੱਲ ਦੁਆਰਾ ਉਨ੍ਹਾਂ ਦੀਆਂ ਤਨਖਾਹਾਂ ਦੇ ਬਕਾਇਆਂ ਵਜੋਂ ਕਿੰਨੀ ਰਕਮ ਅਦਾਇਗੀਯੋਗ ਸੀ ਅਤੇ ਉਕਤ ਮੁਲਾਜ਼ਮਾਂ/ਕਾਮਿਆਂ ਨੂੰ ਕਿਸੇ ਹੋਰ ਵਿਭਾਗਾਂ ਵਿਚ ਐਡਜਸਟ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ ;

(ਸ) ਕੀ ਸਰਕਾਰ ਦੀ ਉਕਤ ਸ਼ੂਗਰ ਮਿੱਲ ਦਾ ਨਿੱਜੀਕਰਨ ਕਰਨ ਦੀ ਕੋਈ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਜਵਾਬ ਦੀ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਸਟੇਟਮੈਂਟ

(ੳ) ਇਸ ਮਿੱਲ ਸਿਰ 31-3-99 ਤੱਕ ਕੁੱਲ 73.74 ਕਰੋੜ ਰੁ. ਦਾ ਕਰਜ਼ਾ ਹੈ ਜਿਸ ਵਿੱਚ 23.86 ਕਰੋੜ ਰੁ. ਮੂਲਧਨ, 46.48 ਕਰੋੜ ਰੁ: ਵਿਆਜ ਅਤੇ 3.40 ਕਰੋੜ ਰੁ. ਤਨਖਾਹਾਂ ਦਾ ਬਕਾਇਆ ਸ਼ਾਮਲ ਹੈ ।

(ਅ) 1) 124.17 ਏਕੜ ਜ਼ਮੀਨ ਦਾ ਰਕਬਾ ।

2) ਮਿੱਲ 1-4-1994 ਤੋਂ ਬੰਦ ਹੈ ।

(ੲ) 1) ਮਿਤੀ 1-4-1994 ਨੂੰ ਕੁੱਲ 397 ਕਰਮਚਾਰੀ ਕੰਮ ਕਰਦੇ ਸਨ ਜਿਨ੍ਹਾਂ ਵਿੱਚ 216 ਪੱਕੇ, 165 ਮੌਸਮੀ ਪੱਕੇ ਅਤੇ 16 ਕੱਚੇ ਕਰਮਚਾਰੀ ਸਨ ।

2) ਮਿਤੀ 1-10-1994 ਤੋਂ 31-3-1999 ਤੱਕ ਤਨਖਾਹਾਂ ਨਹੀਂ ਦਿੱਤੀਆਂ ਗਈਆਂ ਜਿਨ੍ਹਾਂ ਦਾ ਬਕਾਇਆ ਲੱਗਭਗ 3.40 ਕਰੋੜ ਰੁ. ਬਣਦਾ ਹੈ ।

3) ਕੁਝ ਕਰਮਚਾਰੀ ਦੂਜੀਆਂ ਸਹਿਕਾਰੀ ਖੰਡ ਮਿੱਲਾਂ ਵਿੱਚ ਐਬਜ਼ੌਰਬ ਕੀਤੇ ਜਾ ਚੁੱਕੇ ਹਨ ।

(ਸ) ਅਸੀਂ ਇਸ ਮਿੱਲ ਨੂੰ ਨਿੱਜੀ ਹੱਥਾਂ ਵਿੱਚ ਨਹੀਂ ਦੇ ਰਹੇ । ਸਮਾਪਤੀ ਤੋਂ ਬਾਅਦ ਇਸਨੂੰ ਵੇਚਿਆ ਜਾਵੇਗਾ ।

ਸਮਾਪਤੀ ਦੇ ਕੰਮ ਦੀ ਪੱਕੀ ਸਮਾਂ ਸਾਰਣੀ ਦੇਣਾ ਮੁਸ਼ਕਿਲ ਹੈ ।

---

## ਪ੍ਰਾਈਵੇਟ ਕਾਲਜਾਂ ਨੂੰ ਸਰਕਾਰੀ ਪ੍ਰਬੰਧ ਹੇਠ ਲੈਣਾ

*1625 (ਸੀ.ਯੂ.) (1) ਸਰਦਾਰ ਸੁਖਵਿੰਦਰ ਸਿੰਘ ਔਲਖ
(2) ਸਰਦਾਰ ਗੁਰਦੀਪ ਸਿੰਘ ਭੁੱਲਰ : ਕੀ

ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਕੁਝ ਪ੍ਰਾਈਵੇਟ ਕਾਲਜਾਂ ਨੂੰ ਆਪਣੇ ਪ੍ਰਬੰਧ ਹੇਠ ਲੈਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਨਾਂ ਕੀ ਹਨ ਅਤੇ ਇਨ੍ਹਾਂ ਨੂੰ ਕਦੋਂ ਤੱਕ ਸਰਕਾਰ ਦੇ ਪ੍ਰਬੰਧ ਹੇਠ ਲਏ ਜਾਣ ਦੀ ਸੰਭਾਵਨਾ ਹੈ ;

(ਅ) ਕੀ ਪ੍ਰਾਈਵੇਟ ਨੈਸ਼ਨਲ ਕਾਲਜ, ਭਿਖੀ, ਜ਼ਿਲ੍ਹਾ ਮਾਨਸਾ ਨੂੰ ਆਪਣੇ ਪ੍ਰਬੰਧ ਹੇਠ ਜਾਂ 95% ਸਰਕਾਰੀ-ਸਹਾਇਤਾ ਪ੍ਰਾਪਤ ਕਾਲਜ ਸਕੀਮ ਹੇਠ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ;

(ੲ) ਰਾਜ ਦੇ ਅਜਿਹੇ ਪ੍ਰਾਈਵੇਟ ਕਾਲਜਾਂ ਦੇ ਨਾਂ ਕੀ ਹਨ ਜਿਨ੍ਹਾਂ ਨੂੰ ਵਿੱਤੀ ਸਾਲ 1999-2000 ਦੌਰਾਨ 35% ਸਰਕਾਰੀ ਸਹਾਇਤਾ ਕਾਲਜ ਸਕੀਮ ਅਧੀਨ ਲਿਆਉਣ ਦਾ ਪ੍ਰਸਤਾਵ ਹੈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਨਹੀਂ ਜੀ । ਰਾਜ ਦੇ ਕਿਸੇ ਪ੍ਰਾਈਵੇਟ ਕਾਲਜ ਨੂੰ ਸਰਕਾਰੀ ਹੱਥਾਂ ਵਿਚ ਲੈਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

(ਅ) ਨਹੀਂ ਜੀ । ਪ੍ਰਾਈਵੇਟ ਨੈਸ਼ਨਲ ਕਾਲਜ ਭਿੱਖੀ, ਜ਼ਿਲ੍ਹਾ ਮਾਨਸਾ ਨੂੰ ਸਰਕਾਰੀ ਹੱਥਾਂ ਵਿਚ ਲੈਣ ਲਈ ਜਾਂ ਉਸਨੂੰ 95% ਸਰਕਾਰੀ ਏਡਿਡ ਕਾਲਜਿਜ਼ ਸਕੀਮ ਅਧੀਨ ਲੈਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

(ੲ) ਵਿੱਤੀ ਸਾਲ 1999-2000 ਦੌਰਾਨ ਕਿਸੇ ਵੀ ਪ੍ਰਾਈਵੇਟ ਕਾਲਜ ਨੂੰ 95% ਸਰਕਾਰੀ ਏਡਿਡ ਕਾਲਜਿਜ਼ ਸਕੀਮ ਅਧੀਨ ਲੈਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

---

## ਜ਼ਿਲ੍ਹਾ ਮਾਨਸਾ ਵਿਚ ਸ਼ਰਾਬ ਦੇ ਠੇਕਿਆਂ ਦੀ ਗਿਣਤੀ

*1626. (ਸੀ.ਯੂ.) (1) ਸਰਦਾਰ ਸੁਖਵਿੰਦਰ ਸਿੰਘ ਔਲਖ
(2) ਸਰਦਾਰ ਗੁਰਦੀਪ ਸਿੰਘ ਭੁੱਲਰ : ਕੀ

ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਮਾਨਸਾ ਵਿੱਚ ਅੰਗ੍ਰੇਜ਼ੀ ਸ਼ਰਾਬ ਅਤੇ ਦੇਸੀ ਸ਼ਰਾਬ ਦੇ ਮਨਜ਼ੂਰ ਸ਼ੁਦਾ ਠੇਕਿਆਂ ਦੀ ਗਿਣਤੀ ਕਿੰਨੀ ਹੈ ਅਤੇ ਉਹ ਕਿੱਥੇ-ਕਿੱਥੇ ਹਨ ;

[ਸਰਦਾਰ ਸੁਖਵਿੰਦਰ ਸਿੰਘ ਔਲਖ]

(ਅ) ਕੀ ਸ਼ਰਾਬ ਦੇ ਠੇਕਿਆਂ ਤੋਂ ਪ੍ਰਾਪਤ ਆਮਦਨ ਵਿਚੋਂ ਕੁੱਝ ਰਕਮ ਸਬੰਧਿਤ ਪਿੰਡ ਦੀ ਪੰਚਾਇਤ ਨੂੰ ਦਿੱਤੀ ਜਾਂਦੀ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) (1) ਅੰਗਰੇਜ਼ੀ ਸ਼ਰਾਬ ਦੇ ਠੇਕੇ : 26

ਦੇਸੀ ਸ਼ਰਾਬ ਦੇ ਠੇਕੇ : 158

(2) ਮੌਜੂਦਾ ਥਾਂ ਸਬੰਧੀ ਸੂਚਨਾ ਨਾਲ ਨੱਥੀ ਅਨੁਲੱਗ ਵਿੱਚ ਦਰਸਾਈ ਗਈ ਹੈ ।

(ਅ) ਨਹੀਂ ਜੀ ।

ਅਨੁਲੱਗ

ਮਾਨਸਾ ਜ਼ਿਲ੍ਹੇ ਦੇ ਦੇਸ਼ੀ ਸ਼ਰਾਬ ਦੇ ਠੇਕਿਆਂ ਦੀ ਲਿਸਟ

| ਲੜੀ ਨੰ: | ਲਸੰਸ ਦੀ ਥਾਂ |
|---|---|
| 1 | 2 |
| 1. | ਗਰੀਨ ਹੋਟਲ ਚੌਕ, ਨਾਲ ਅਹਾਤਾ । |
| 2. | ਕੋਟ ਲਾਲੂ ਰੋਡ, ਨਾਲ ਅਹਾਤਾ । |
| 3. | ਚਕੇਰੀਆਂ । |
| 4. | ਚੌਕ ਲਾਲੂ । |
| 5. | ਦਲੇਰ ਸਿੰਘ ਵਾਲਾ । |
| 6. | ਤਿਕੋਨੀ ਨੇੜੇ ਚੂੰਗੀ ਨੰ: 6, ਨਾਲ ਅਹਾਤਾ । |
| 7. | ਨਵੀਂ ਸਬਜੀ ਮੰਡੀ, ਨਾਲ ਅਹਾਤਾ । |
| 8. | ਠੂਠੀਆਂਵਾਲੀ, ਨਾਲ ਅਹਾਤਾ । |
| 9. | ਭੈਣੀ ਬੰਗਾ । |
| 10. | ਨਵੀਂ ਕੋਰਟ ਰੋਡ, ਨਾਲ ਅਹਾਤਾ । |
| 11. | ਭਾਈ ਦੇਸਾ, ਨਾਲ ਅਹਾਤਾ । |
| 12. | ਬੁਰਜ ਰਾਠੀ, ਨੰ: 13 । |
| 13. | ਥਾਲਾ ਕਲਾ । |
| 14. | ਚਕੇਰੀਆਂ ਰੋਡ, ਨੇੜੇ ਰੇਲਵੇ ਫਾਟਕ, ਨਾਲ ਅਹਾਤਾ । |
| 15. | ਪੁਰਾਣੀ ਅਨਾਜ ਮੰਡੀ, ਨਾਲ ਅਹਾਤਾ । |
| 16. | ਜਵਾਰਕੇ ਰੋਡ, ਨਾਲ ਅਹਾਤਾ । |

| 1 | 2 |
|---|---|
| 17. | ਬੜਾ ਨਾਲਾ । |
| 18. | ਨੰਗਲ ਕਲਾ |
| 19. | ਸਹਾਰਨਾ । |
| 20. | ਪਿਪਲੀਆਂ |
| 21. | ਜਵਾਹਕੇ (ਨਵਾਂ ਠੇਕਾ) |
| 22. | ਸਿਰਸਾ ਰੋਡ ਨਾਲ ਅਹਾਤਾ |
| 23. | ਕੇਨਰੀਆਂ ਬਾਈਪਾਸ ਜਵਾਰਕੇ ਰੈਸਟ ਹਾਊਸ, ਨਾਲ ਅਹਾਤਾ । |
| 24. | ਕੋਟ ਧਰਮੂ । |
| 25. | ਮੱਖਾ । |
| 26. | ਦੂਲੋਵਾਲ ਤਬਦੀਲ ਕੀਤਾ ਚੈਹਲਾਵਾਲੀ ਵਿਖੇ । |
| 27. | ਮੂਸਾ । |
| 28. | ਘੜੰਗਣਾਂ । |
| 29. | ਬਾਨਾਂਵਾਲਾ । |
| 30. | ਖੋਖਰਕਲਾਂ । |
| 31. | ਸਦਾ ਸਿੰਘ ਵਾਲਾ । |
| 32. | ਮਾਨ ਬਿੜੀਆਂ । |
| 33. | ਦਲੀਆਵਾਲੀ । |
| 34. | ਕੋਟਲੀ ਕਲਾ । |
| 35. | ਭਿੱਖੀ, ਨਾਲ ਅਹਾਤਾ । |
| 36. | ਥਾਣਾ ਰੋਡ, ਭਿੱਖੀ । |
| 37. | ਢੱਪਈ । |

| 1 | 2 |
| --- | --- |
| 38. | ਅਟਲਾ ਕਲਾਂ । |
| 39. | ਮੱਤੀ । |
| 40. | ਹੇਰੋਕਲਾਂ । |
| 41. | ਕੋਟਲਾ ਕਲਾਂ । |
| 42. | ਥੀਵਾ ਕਲਾਂ । |
| 43. | ਕ੍ਰਿਸ਼ਨ ਗੜ ਝਰਵਾਸੀ । |
| 44. | ਵੀਰੋਕੇ ਕਲਾਂ । |
| 45. | ਹੀਰੋ ਖੁਰਦ । |
| 46. | ਬਪੀਆਣਾ । |
| 47. | ਕਣਕਵਾਲ ਗਹਿਲਾਣ । |
| 48. | ਖੀਵਾ ਸਹਿਜਾਦੇਵਾਲਾ । |
| 49. | ਢੱਲੇਵਾਂ । |
| 50. | ਬੋਗਵਾਲ । |
| 51. | ਫਾਫਰੇ ਭਾਈਕੇ । |
| 52. | ਜੋਗਾ, ਨਾਲ ਅਹਾਤਾ । |
| 53. | ਅਕਲੀਆਂ । |
| 54. | ਰਾਲਾ । |
| 55. | ਭੋਪਲ । |
| 56. | ਬੁਰਜ ਹਰੀ । |
| 57. | ਉਬਾ । |
| 58. | ਢਿੱਲਵਾਂ । |
| 59. | ਰੜ |
| 60 | ਅਨੂਪਗੜ੍ਹ । |

[ਮੁੱਖ ਮੰਤਰੀ]

| 1 | 2 |
|---|---|
| 61. | ਭੈਣੀ ਰੋਡ, ਜੋਤਾ |
| 62. | ਖਰਕ ਸਿੰਘ ਵਾਲਾ । |
| 63. | ਮੋਹਰ ਸਿੰਘ ਵਾਲਾ, (ਨਵਾਂ ਠੇਕਾ) । |
| 64. | ਗੁਰਦਾਦੀ (ਨਵਾਂ ਠੇਕਾ) |
| 65. | ਸਮਸੋ (ਨਵਾਂ ਠੇਕਾ) । |
| 66. | ਹੋਡਲਾ ਕਲਾਂ (ਨਵਾਂ ਠੇਕਾ) । |
| 67. | ਮਕਣਾਂ ਜਹਿਲਾਣ । |
| 68. | ਝਾਬੜਾ । |
| 69. | ਅਲੀਸ਼ਰ ਕਲਾਂ । |
| 70. | ਰੇਲਵੇ ਰੋਡ, ਬੁਢਲਾਡਾ ਨਾਲ ਅਹਾਤਾ । |
| 71. | ਬੁਢਲਾਡਾ ਬੋਹਾ ਰੋਡ ਬੁਢਲਾਡਾ । |
| 72. | ਬੁਢਲਾਡਾ ਭਿੱਖੀ ਰੋਡ ਤੇ ਤਿਕੋਨੀ ਰੋਡ ਤੱਕ । |
| 73. | ਬੁਢਲਾਡਾ ਭਿੱਖੀ ਰੋਡ, ਬੁਢਲਾਡਾ, ਨਾਲ ਅਹਾਤਾ (ਨਵਾਂ ਠੇਕਾ) । |
| 74. | ਬੁਢਲਾਡਾ ਕੁਲਾਨਾ ਰੋਡ, ਬੁਢਲਾਡਾ ਨਾਲ ਅਹਾਤਾ (ਨਵਾਂ ਠੇਕਾ) । |
| 75. | ਪਿੰਡ ਬੁਢਲਾਡਾ (ਨਵਾਂ ਠੇਕਾ) । |
| 76. | ਬਰਾਸ । |
| 77. | ਅਹਿਮਦਪੁਰ । |
| 78. | ਕੁਲਾਣਾ । |
| 79. | ਦੋਦਰਾਂ । |
| 80. | ਬੱਛੋਆਨਾ । |
| 81. | ਫੁਲੋਵਾਲਾ ਡੋਗਰਾ । |
| 82. | ਦਾਤੇਵਾਸ । |

1 2

83. ਖੁਲੇਰੀਂ ।

84. ਦਰੀਆਪੁਰ ।

85. ਰੇਲੀ ।

86. ਕਾਲੀਪੁਰ (ਨਵਾਂ ਠੇਕਾ) ।

87. ਬਰੇਟਾ ਮੰਡੀ ਨਾਲ ਅਹਾਤਾ ।

88. ਜਾਖਲ ਰੋਡ, ਬਰੇਟਾ ਨਾਲ ਅਹਾਤਾ ।

89. ਕੁਲੇਰੀਆ ਨਾਲ ਅਹਾਤਾ ।

90. ਕ੍ਰਿਸ਼ਨਗੜ੍ਹ ।

91. ਧਰਮਪੁਰਾ ।

92. ਕਾਨਗੜ੍ਹ ।

93. ਬਖਸੀਵਾਲਾ ।

94. ਰੰਗਰੀਅਲ ।

95. ਗੋਬਿੰਦਪੁਰਾ ।

96. ਜਲਬੇੜਾ ਰੋਡ ।

97. ਸਰਸੀਵਾਲਾ ।

98. ਗੋਰਖਨਾਥ ।

99 ਅਕਬਰਪੁਰ ਕੰਦਲ ।

100. ਬੋਹਾ, ਨਾਲ ਅਹਾਤਾ ।

101 ਲਖੀਵਾਲ, ਨਾਲ ਅਹਾਤਾ ।

102. ਮਾਲਕੋਨ ।

103. ਰੋਨੋ ਕਲਾਂ ।

104. ਜੋਆਂ ।

| 1 | 2 |
|---|---|
| 105. | ਮੌਵਰ । |
| 106. | ਮਲਕਪੁਰ ਵਿਮਰਾ । |
| 107. | ਤਲਵਾਲਾ । |
| 108. | ਹਾਕਮਵਾਲਾ । |
| 109. | ਬੀਰਵਾਲਾ ਡਿਗਰਾਂ । |
| 110. | ਬਾਵਾ ਬੰਮਪੁਰ ਰੋਡ (ਨਵਾਂ ਠੇਕਾ) । |
| 111. | ਪਿੰਡ ਬਰੇਟਾ (ਨਵਾਂ ਠੇਕਾ) । |
| 112. | ਅਗਨਵਾਲੀ ਲਖਮੀਰਵਾਲ ਰੋਡ (ਨਵਾਂ ਠੇਕਾ) । |
| 113. | ਰਾਮਗੜ ਸ਼ਾਹਪੁਰੀਆ । |
| 114. | ਜੁਗਲਨ (ਨਵਾਂ ਠੇਕਾ) । |
| 115. | ਸ਼ੇਖੋਪੁਰ ਖੁਦਲ (ਨਵਾਂ ਠੇਕਾ) |
| 116. | ਆਲਮਪੁਰ ਮੰਦਰ (ਨਵਾਂ ਠੇਕਾ) । |
| 117. | ਰਾਮਪੁਰ ਮੰਦਰ । |
| 118. | ਸੈਦੇਵਾਲਾ । |
| 119. | ਮਾਲ ਸਿੰਘ ਵਾਲਾ (ਨਵਾਂ ਠੇਕਾ) । |
| 120. | ਚੱਕ ਅਲੀਸ਼ੇਰ (ਨਵਾਂ ਠੇਕਾ) । |
| 121. | ਅਚੱਕ ਸਤੀਕੇ ਰੋਡ, (ਨਵਾਂ ਠੇਕਾ) । |
| 122. | ਮਾਗਨੀ (ਨਵਾਂ ਠੇਕਾ) । |
| 123. | ਸੀਰਸਾ ਰੋਡ, ਸਰਦੂਗੜ੍ਹ ਨਾਲ ਅਹਾਤਾ । |
| 124. | ਪਿੰਡ ਸਰਦੂਲਗੜ ਨਾਲ ਅਹਾਤਾ । |
| 125: | ਸੁਰਦੂਲੇਵਾਲਾ, ਨਾਲ ਅਹਾਤਾ । |

| 1 | 2 |
|---|---|
| 126. | ਸੰਘਾ । |
| 127 | ਕਾਨੇਵਾਲ, ਨਾਲ ਅਹਾਤਾ । |
| 128. | ਜੰਡਾ ਖੁਰਦ ਨਾਲ ਅਹਾਤਾ । |
| 129. | ਐਊਪੁਰ । |
| 130. | ਮਾਨਖੇੜਾ । |
| 131. | ਮੀਰਮੁਰ । |
| 132. | ਕਰਿੰਡੀ । |
| 133. | ਜੰਡਾਂ ਕਲਾਂ । |
| 134. | ਝਨੀਰ । |
| 135. | ਜੁਰਕੀਆਂ । |
| 136. | ਫੱਤਾ ਮਾਲੋਕਾ । |
| 137. | ਭਾਮੀ ਕਲਾਂ । |
| 138. | ਵਾਜੇਵਾਲਾ । |
| 139. | ਝਰਨੀਆ ਵਾਲੀ । |
| 140. | ਖੋਸਲਾ । |
| 141. | ਜਟਾਣਾ । |
| 142. | ਭੈਣੀਵਾਲ । |
| 143. | ਲਾਲੀਆਵਾਲੀ । |
| 144. | ਰਾਂਏਪੁਰ । |
| 145. | ਪਰੋਨ । |
| 146. | ਕੇਹਰਵਾਲਾ । |
| 147. | ਕਾਨੇਵਾਲ । |

| 1 | 2 |
|---|---|
| 148. | ਮੋੜਾ । |
| 149. | ਝੰਡੂਕੇ । |
| 150. | ਮੀਆਂ ਕੈਚੀਆਂ (ਨਵਾਂ ਠੇਕਾ) |
| 151. | ਫਤਿਹਪੁਰ (ਨਵਾਂ ਠੇਕਾ) । |
| 152. | ਵੀਰੇਵਾਲਾ ਜੱਟਾ (ਨਵਾਂ ਠੇਕਾ) । |
| 153. | ਫੂਸ ਮੰਡੀ (ਨਵਾਂ ਠੇਕਾ) । |
| 154. | ਦੀਨਗਰ (ਨਵਾਂ ਠੇਕਾ) । |
| 155. | ਖੇੜਾ ਖੁਰਦ (ਨਵਾਂ ਠੇਕਾ) । |
| 156. | ਰਾਜ ਰਾਣਾ (ਨਵਾਂ ਠੇਕਾ) । |
| 157. | ਚੋਟੀਆ (ਨਵਾਂ ਠੇਕਾ) । |
| 158. | ਆਦਮਕੇ (ਨਵਾਂ ਠੇਕਾ) । |
| 159. | ਹਰੀਕੇ (ਨਵਾਂ ਠੇਕਾ) । |

ਜ਼ਿਲ੍ਹਾ ਮਾਨਸਾ ਵਿਚ ਐਲ-2 ਠੇਕੇ

| ਲੜੀ ਨੰ : | ਲਸੰਸ ਦੀ ਸਥਿਤੀ |
|---|---|
| 1. | ਗਰੀਨ ਹੋਟਲ ਚੌਂਕ, ਮਾਨਸਾ |
| 2. | ਰੇਲਵੇ ਰੋਡ ਮਾਨਸਾ ਵਿਚਕਾਰ ਗਰੈਂਡ ਸਿਨੇਮਾ ਟੂ ਰੇਲਵੇ ਫਾਟਕ, ਮਾਨਸਾ । |
| 3. | ਤੂਤੀਆਂਵਾਲੀ । |
| 4. | ਪੁਰਾਣੀ ਰੋਡ ਮਾਨਸਾ । |
| 5. | ਬਾਰਨ ਹਟਨ ਚੌਂਕ ਮਾਨਸਾ । |
| 6. | ਸਿਰਸਾ ਰੋਡ ਨੇੜੇ ਬਾਈਪਾਸ ਜਸਵਾਰਕੇ ਰੈਸਟ ਹਾਊਸ, ਮਾਨਸਾ । |
| 7. | ਭਿੱਖੀ । |
| 8. | ਜੋਗਾ । |
| 9. | ਉਬਾ (ਨਵਾਂ ਠੇਕਾ) । |
| 10. | ਫਾਈਪਾਈ । |
| 11. | ਰੇਲਵੇ ਰੋਡ, ਬੁਢਲਾਡਾ । |
| 12. | ਗਰੀਨ ਮਾਰਕੀਟ, ਬੁਢਲਾਡਾ । |
| 13. | ਬੋਹਾ ਰੋਡ, ਬੁਢਲਾਡਾ । |
| 14. | ਪਿੰਡ ਬੁਢਲਾਡਾ । |
| 15. | ਭਿੱਖੀ ਰੋਡ ਬੁਢਲਾਡਾ (ਨਵਾਂ ਠੇਕਾ) । |
| 16. | ਬਰੇਟਾ ਮੰਡੀ । |
| 17. | ਜਹਾਲ ਰੋਡ ਕੈਂਚੀਆਂ ਬਰੇਟਾ । |
| 18. | ਬਖਸ਼ੀਵਾਲਾ । |
| 19. | ਬੋਹਾ । |
| 20. | ਲੱਖੀਵਾਲਾ । |

| 1 | 2 |
|---|---|
| 21. | ਕੁਲਰੀਆ (ਨਵਾਂ ਠੇਕਾ) । |
| 22. | ਮਰਦੂਲਗੜ੍ਹ । |
| 23. | ਸੰਘਾ ਤੋਂ ਤਬਦੀਲ ਭੈਣੀਵਾਲ । |
| 24. | ਸਰਦੂਲੇਵਾਲਾ । |
| 25. | ਝੁਨੀਰ । |
| 26. | ਝੰਡਾ ਖੁਰਦ (ਨਵਾਂ ਠੇਕਾ) । |

---

**ਐਸ.ਏ.ਐਸ. ਨਗਰ, ਮੁਹਾਲੀ ਵਿਖੇ ਬੂਥਾਂ ਲਈ ਥਾਵਾਂ ਦੀ ਨਿਲਾਮੀ**

*1629 **(ਸੀ.ਯੂ.) ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਰਚ, 1997 ਤੋਂ 20 ਫ਼ਰਵਰੀ, 1999 ਤੱਕ ਦੇ ਸਮੇਂ ਦੌਰਾਨ ਐਸ. ਏ. ਐਸ. ਨਗਰ (ਮੁਹਾਲੀ) ਵਿਖੇ ਪੁੱਡਾ ਦੁਆਰਾ ਨਿਲਾਮੀ ਰਾਹੀਂ ਬੂਥਾਂ ਦੀਆਂ ਕਿੰਨੀਆਂ ਥਾਵਾਂ ਵੇਚੀਆਂ ਗਈਆਂ ਅਤੇ ਉਕਤ ਬੂਥਾਂ ਦੀਆਂ ਥਾਵਾਂ ਦੀ ਨਿਲਾਮੀ ਤੋਂ ਸਰਕਾਰ ਨੂੰ ਕਿੰਨੀ ਆਮਦਨ ਹੋਈ ?

**ਸ੍ਰੀ ਚਰੰਜੀ ਲਾਲ ਗਰਗ (ਖੁਰਾਕ ਤੇ ਸਪਲਾਈ ਰਾਜ ਮੰਤਰੀ)** :

1. ਮਾਰਚ, 1997 ਤੋਂ 20 ਫ਼ਰਵਰੀ, 1999 ਤੱਕ ਨਿਲਾਮੀ ਰਾਹੀਂ ਵੇਚੇ ਗਏ ਬੂਥਾਂ ਦੀ ਗਿਣਤੀ =24
2. ਨਿਲਾਮੀ ਰਾਹੀਂ ਵੇਚੇ ਗਏ 24 ਬੂਥਾਂ ਦੀ ਕੁੱਲ ਕੀਮਤ =3,26,53,000/- ਰੁ:
3. ਵੇਚੇ ਗਏ ਬੂਥਾਂ ਦੀ ਪ੍ਰਾਪਤ ਕੀਤੀ 25% ਰਕਮ = 81,63,250/- ਰੁ:

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1630 **(ਸੀ. ਯੂ.)**

**(ਇਸ ਪ੍ਰਸ਼ਨ ਦਾ ਉੱਤਰ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ।)**

---

**ਪਿੰਡ ਜੈਪੁਰਾ ਵਿਚ ਘਰਾਂ ਦੇ ਉਪਰੋਂ ਲੰਘਦੀ ਬਿਜਲੀ ਦੀ ਸਪਲਾਈ ਲਾਈਨ ਨੂੰ ਹਟਾਉਣਾ**

*1631. **(ਸੀ.ਯੂ.) ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਹਿਲੀ ਮਈ, 1992 ਤੋਂ ਪਹਿਲੀ ਅਕਤੂਬਰ 1992 ਤੱਕ ਦੇ ਸਮੇਂ ਦੇ ਦੌਰਾਨ ਪਿੰਡ ਜੈਪੁਰਾ ਨਜ਼ਦੀਕ ਦੋਰਾਹਾ ਦੇ ਲੋਕਾਂ ਦੇ ਘਰਾਂ ਉਪਰੋਂ ਲੰਘਦੀ ਬਿਜਲੀ ਸਪਲਾਈ ਦੀ ਮੁੱਖ ਲਾਈਨ ਹਟਾਉਣ ਸਬੰਧੀ ਕੋਈ ਕੇਸ ਸਰਕਾਰ ਦੇ ਧਿਆਨ ਵਿਚ

ਆਇਆ ਹੈ ; ਜੇਕਰ ਅਜਿਹਾ ਹੋਵੇ, ਤਾਂ ਬਿਜਲੀ ਲਗਣ ਨਾਲ ਮੰਦਭਾਗੀ ਘਟਨਾਵਾਂ ਦੀ ਕਿਸੇ ਸੰਭਾਵਨਾ ਤੋਂ ਉਕਤ ਪਿੰਡ ਦੇ ਘਰਾਂ ਨੂੰ ਸੁਰੱਖਿਅਤ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ, ਪਰ ਲਾਈਨ ਥੱਲੇ ਆਉਂਦੇ ਮਕਾਨਾਂ ਦੇ ਮਾਲਕਾਂ ਵੱਲੋਂ ਬੋਰਡ ਦੀਆਂ ਹਦਾਇਤਾਂ ਅਨੁਸਾਰ ਲਾਈਨ ਸ਼ਿਫਟਿੰਗ ਦਾ ਖਰਚਾ ਜਮ੍ਹਾਂ ਨਾ ਕਰਾਉਣ ਕਰਕੇ ਇਹ ਲਾਈਨ ਸ਼ਿਫਟ ਨਹੀਂ ਕੀਤੀ ਜਾ ਸਕਦੀ ।

---

## ਲਹਿਰਾਗਾਗਾ ਡਰੇਨ ਤੋਂ ਭੱਲ ਕੱਢਣਾ/ਸਫ਼ਾਈ ਕਰਨੀ

*1632. (ਸੀ.ਯੂ.) **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1996-97 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਲਹਿਰਾਗਾਗਾ ਡਰੇਨ ਵਿਚੋਂ ਕਿੰਨੀ ਵਾਰ ਭੱਲ ਕੱਢੀ ਗਈ/ਸਫ਼ਾਈ ਕੀਤੀ ਗਈ ਅਤੇ ਹਰ ਵਾਰੀ ਉਸ ਤੇ ਕੀਤੇ ਗਏ ਖਰਚੇ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਾਲ 1996-97 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਲਹਿਰਾਗਾਗਾ ਡਰੇਨ ਦੀ ਭੱਲ ਸਫਾਈ ਸਮੇਤ ਇਨ੍ਹਾਂ ਤੇ ਕੀਤੇ ਖਰਚੇ ਦਾ ਸਾਲਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਸਾਲ | ਭੱਲ ਸਫ਼ਾਈ ਦੀ ਲੰਬਾਈ | ਖਰਚਾ | ਕਿਨੀ ਵਾਰੀ |
|---|---|---|---|---|
| 1. | 1996-97 | 24.69 ਕਿਲੋ ਮੀਟਰ | 21.38 ਲੱਖ | ਇੱਕ ਵਾਰੀ |
| 2. | 1997-98 | 7.51 ਕਿਲੋ ਮੀਟਰ | 6.62 ਲੱਖ | ਇੱਕ ਵਾਰੀ |
| 3. | 1998-99 | 2.73 ਕਿਲੋਮੀਟਰ | 2.91 ਲੱਖ | ਇੱਕ ਵਾਰੀ |

---

## ਜ਼ਿਲ੍ਹਾ ਪਟਿਆਲਾ ਵਿਚ ਉਦਯੋਗਿਕ ਫੋਕਲ ਪੁਆਇੰਟਾਂ ਦੀ ਗਿਣਤੀ

*1633. (ਸੀ,ਯੂ.) **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਪਟਿਆਲਾ ਵਿੱਚ ਇਸ ਸਮੇਂ ਉਦਯੋਗਿਕ ਫੋਕਲ ਪੁਆਇੰਟਾਂ ਦੀ ਕੁੱਲ ਗਿਣਤੀ ਅਤੇ ਵੇਰਵੇ ਕੀ-ਕੀ ਹਨ ਅਤੇ ਉਕਤ ਜ਼ਿਲ੍ਹੇ ਵਿਚ ਵਿੱਤੀ ਸਾਲ 1999-2000 ਦੇ ਦੌਰਾਨ ਕਿੰਨੇ ਹੋਰ ਉਦਯੋਗਿਕ ਫੋਕਲ ਪੁਆਇੰਟ ਸਥਾਪਿਤ ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਸ ਸਮੇਂ ਪਟਿਆਲਾ ਜ਼ਿਲ੍ਹੇ ਵਿੱਚ ਚਾਰ ਉਦਯੋਗਿਕ ਫੋਕਲ ਪੁਆਇੰਟ ਹਨ ਜੋ ਕਿ ਪਟਿਆਲਾ, ਡੇਰਾ-ਬੱਸੀ, ਨਾਭਾ ਅਤੇ ਰਾਜਪੁਰਾ ਵਿਖੇ ਹਨ ।

ਵਿੱਤੀ ਸਾਲ 1999-2000 ਦੌਰਾਨ ਪਟਿਆਲਾ ਜ਼ਿਲ੍ਹੇ ਵਿੱਚ ਲਾਲੜੂ ਨੇੜੇ ਇੱਕ ਨਵਾਂ ਉਦਯੋਗਿਕ ਫੋਕਲ ਪੁਆਇੰਟ ਸਥਾਪਤ ਕਰਨ ਦੀ ਤਜਵੀਜ਼ ਹੈ ।

---

## ਨਵੇਂ ਸਰਕਾਰੀ ਕਾਲਜ ਖੋਲ੍ਹਣੇ

*1636. (ਸ੍ਰੀ.ਯੂ.) ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਵਿਦਿਅਕ ਸਾਲ 1998-99 ਦੌਰਾਨ ਕੋਈ ਨਵੇਂ ਸਰਕਾਰੀ ਕਾਲਜ ਖੋਲ੍ਹੇ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਲੜਕੇ ਅਤੇ ਲੜਕੀਆਂ ਲਈ ਖੋਲ੍ਹੇ ਗਏ ਕਾਲਜਾਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਕੀ ਹਨ ;

(ਅ) ਕੀ ਸਰਕਾਰ ਦੁਆਰਾ ਉਕਤ ਕਾਲਜਾਂ ਲਈ ਇਮਾਰਤਾਂ ਬਣਾ ਲਈਆਂ ਗਈਆਂ ਹਨ ; ਜੇਕਰ ਨਹੀਂ, ਤਾਂ ਹੁਣ ਤੱਕ ਕੀਤੇ ਗਏ ਬਦਲਵੇਂ ਪ੍ਰਬੰਧਾਂ ਦੇ ਵੇਰਵੇ ਕੀ ਹਨ ;

(ੲ) ਉਕਤ ਕਾਲਜਾਂ ਲਈ ਇਮਾਰਤਾਂ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ;

(ਸ) ਕੀ ਨਿਸ਼ਚਿਤ ਨਾਰਮਜ਼ ਅਨੁਸਾਰ ਉਕਤ ਕਾਲਜਾਂ ਵਿਚ ਲੋੜੀਂਦੇ ਅਧਿਆਪਕਾਂ ਅਤੇ ਲੈਕਚਰਾਰਾਂ ਦੀ ਨਿਯੁਕਤੀ/ਬਦਲੀ ਕੀਤੀ ਗਈ ਹੈ ; ਜੇਕਰ ਨਹੀਂ, ਤਾਂ ਉਨ੍ਹਾਂ ਕਾਲਜਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਵਿਚ ਅਜੇ ਤੱਕ ਅਧਿਆਪਕਾਂ ਅਤੇ ਲੈਕਚਰਾਰਾਂ ਨੂੰ ਨਹੀਂ ਲਗਾਇਆ ਗਿਆ ਹੈ ?

**ਸਰਦਾਰ ਤੋਤਾ ਸਿੰਘ (ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ)** : (ੳ) ਅਕਾਦਮਿਕ ਸਾਲ 1998–99 ਦੌਰਾਨ ਰਾਜ ਵਿਚ ਕੇਵਲ ਇੱਕ ਹੀ ਨਵਾਂ ਸਰਕਾਰੀ ਕਾਲਜ, ਸਰਕਾਰੀ ਕਾਲਜ (ਲੜਕੇ) ਅੰਮ੍ਰਿਤਸਰ ਖੋਲ੍ਹਿਆ ਗਿਆ ਹੈ ।

(ਅ) ਉਕਤ ਸਰਕਾਰੀ ਕਾਲਜ ਦੀ ਅਜੇ ਆਪਣੀ ਕੋਈ ਇਮਾਰਤ ਨਹੀਂ ਬਣੀ ਹੈ । ਹਾਲ ਦੀ ਘੜੀ ਇਹ ਕਾਲਜ ਕਿਰਾਏ ਤੇ ਲਈ ਗਈ ਇਮਾਰਤ ਵਿਚ ਚਲ ਰਿਹਾ ਹੈ ।

(ੲ) ਉਕਤ ਸਰਕਾਰੀ ਕਾਲਜ ਲਈ ਇੰਪਰੂਵਮੈਂਟ ਟਰੱਸਟ ਅੰਮ੍ਰਿਤਸਰ ਤੋਂ ਜ਼ਮੀਨ ਪ੍ਰਾਪਤ ਕਰਨ ਦਾ ਕੇਸ ਚੱਲ ਰਿਹਾ ਹੈ । ਜ਼ਮੀਨ ਸਿੱਖਿਆ ਵਿਭਾਗ ਦੇ ਨਾਂ ਤੇ ਹੋਣ ਉਪਰੰਤ ਇਮਾਰਤ ਦੀ ਉਸਾਰੀ ਸ਼ੁਰੂ ਕੀਤੀ ਜਾਵੇਗੀ ।

(ਸ) ਉਕਤ ਸਰਕਾਰੀ ਕਾਲਜ ਵਿਖੇ ਲੋੜ ਅਨੁਸਾਰ ਵੱਖ-ਵੱਖ ਵਿਸ਼ਿਆਂ ਦੇ ਅੱਠ ਲੈਕਚਰਾਰ ਰਾਜ ਦੇ ਹੋਰ ਸਰਕਾਰੀ ਕਾਲਜਾਂ ਤੋਂ ਤਬਦੀਲ ਕਰਕੇ ਤੈਨਾਤ ਕੀਤੇ ਗਏ ਹਨ ਅਤੇ ਇੱਕ ਪ੍ਰਿੰਸੀਪਲ ਦੀ ਨਿਯੁਕਤੀ ਕੀਤੀ ਗਈ ਹੈ ।

---

## ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਨਵੀਂ ਭਾਸ਼ਾ ਲਾਗੂ ਕਰਨਾ

*1637. (ਸ੍ਰੀ.ਯੂ.) ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਸਰਕਾਰ ਨੇ ਰਾਜ ਵਿਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਪੰਜਾਬੀ ਭਾਸ਼ਾ ਤੋਂ ਇਲਾਵਾ ਕੋਈ ਹੋਰ ਭਾਸ਼ਾ ਪੜ੍ਹਾਉਣ ਲਈ ਕੋਈ ਪ੍ਰਬੰਧ ਕੀਤੇ

ਹਨ ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਤੋਂ ਅਤੇ ਅਜਿਹੇ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿੱਚ ਅਜਿਹੇ ਪ੍ਰਬੰਧ ਕੀਤੇ ਗਏ ਹਨ ;

(ਅ) ਕੀ ਪ੍ਰਾਇਮਰੀ ਸਕੂਲਾਂ ਵਿੱਚ ਉਕਤ ਨਵੀਂ ਭਾਸ਼ਾ ਪੜ੍ਹਾਉਣ ਲਈ ਕੋਈ ਨਵੇਂ ਅਧਿਆਪਕ ਨਿਯੁਕਤ ਕੀਤੇ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਉਕਤ ਮੰਤਵ ਲਈ ਨਿਯੁਕਤ ਕੀਤੇ ਗਏ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ ?.

**ਸਰਦਾਰ ਤੋਤਾ ਸਿੰਘ** : (ੳ) ਜੀ ਹਾਂ । ਰਾਜ ਸਰਕਾਰ ਨੇ ਵਿਦਿਅਕ ਸਾਲ 1998-99 ਦੌਰਾਨ ਸਾਰੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਇੱਕ ਵਿਸ਼ੇ ਦੇ ਤੌਰ ਤੇ ਪੜ੍ਹਾਉਣ ਦਾ ਉਪਬੰਧ ਕੀਤਾ ਹੈ । ਪੰਜਾਬੀ ਤੋਂ ਇਲਾਵਾ ਹਿੰਦੀ ਭਾਸ਼ਾ ਵੀ ਰਾਜ ਦੇ ਪ੍ਰਾਇਮਰੀ ਸਕੂਲਾਂ ਵਿੱਚ ਚੌਥੀ ਜਮਾਤ ਤੋਂ ਪੜ੍ਹਾਈ ਜਾਂਦੀ ਹੈ ।

(ਅ) ਨਹੀਂ ਜੀ । ਪ੍ਰਾਇਮਰੀ ਸਕੂਲਾਂ ਵਿੱਚ ਕੋਈ ਵੀ ਵਧੀਕ ਅਧਿਆਪਕ ਅੰਗਰੇਜ਼ੀ ਪੜ੍ਹਾਉਣ ਲਈ ਭਰਤੀ ਨਹੀਂ ਕੀਤੇ ਗਏ ਹਨ । ਮੌਜੂਦਾ ਅਧਿਆਪਕ ਹੀ ਇਹ ਵਿਸ਼ਾ ਪੜ੍ਹਾ ਰਹੇ ਹਨ ।

---

## ਪ੍ਰਾਈਵੇਟ ਬੱਸ ਓਪਰੇਟਰਾਂ ਵਿਰੁੱਧ ਕਾਰਵਾਈ

*1644. (ਸੀ. ਯੂ.) (1) **ਸਰਦਾਰ ਗੁਰਦੀਪ ਸਿੰਘ ਭੁੱਲਰ**
(2) **ਸਰਦਾਰ ਸੁਖਵਿੰਦਰ ਸਿੰਘ ਔਲਖ** : ਕੀ ਟ੍ਰਾਂਸਪਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਫਰਵਰੀ, 1997 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਰਾਜ ਵਿਚ ਬਿਨਾਂ ਕਿਸੇ ਜਾਇਜ਼ ਰੂਟ ਪਰਮਿਟਾਂ ਤੋਂ ਚਲਾਈਆਂ ਜਾ ਰਹੀਆਂ ਪ੍ਰਾਈਵੇਟ ਬੱਸਾਂ ਪਕੜੀਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਅਜਿਹੀਆਂ ਬੱਸਾਂ ਦੀ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਬੱਸ ਓਪਰੇਟਰਾਂ ਵਿਰੁੱਧ ਸਰਕਾਰ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ਅਤੇ ਹਰ ਇਕ ਬੱਸ ਮਾਲਕ ਤੋਂ ਗੈਰ-ਕਾਨੂੰਨੀ ਤੌਰ ਤੇ ਚਲਾਈਆਂ ਜਾ ਰਹੀਆਂ ਬੱਸਾਂ ਲਈ ਜ਼ੁਰਮਾਨੇ ਵਜੋਂ ਜ਼ਿਲ੍ਹਾ-ਵਾਰ ਕਿੰਨੀ-ਕਿੰਨੀ ਰਕਮ ਵਸੂਲ ਕੀਤੀ ਗਈ ?

**ਸਰਦਾਰ ਰਘਬੀਰ ਸਿੰਘ** : (ੳ) ਹਾਂ ਜੀ, ਸਮਾਂ ਫਰਵਰੀ, 1997 ਤੋਂ 28-2-99 ਤੱਕ 6139 ਚਲਾਨ ਕੀਤੇ ਗਏ ।

(ਅ) ਵਿਸਥਾਰ ਪੂਰਵਕ ਕੀਤੀ ਗਈ ਕਾਰਵਾਈ ਅਨੁਲੱਗ 'ੳ' ਤੇ ਰੱਖੀ ਗਈ ਹੈ ।

[ਟਰਾਂਸਪੋਰਟ ਮੰਤਰੀ]

## ਅਨੁਲੱਗ 'ੳ'

| ਲੜੀ ਨੰ : | ਦਫਤਰ ਦਾ ਨਾਂ | ਕੁੱਲ ਕੀਤੇ ਗਏ ਚਲਾਨ | ਕੁੱਲ ਵਸੂਲੀ ਗਈ ਸਮਝੌਤਾ ਫ਼ੀਸ |
|---|---|---|---|
| **ਸਕੱਤਰ, ਆਰ. ਟੀ. ਏਜ਼** | | | |
| 1. | ਫਿਰੋਜ਼ਪੁਰ | 264 | 8,05,300/- |
| 2. | ਜਲੰਧਰ | 1288 | 81,68,900/- |
| 3. | ਪਟਿਆਲਾ | 576 | 21,91,330/- |
| **ਜ਼ਿਲ੍ਹਾ ਟਰਾਂਸਪੋਰਟ ਅਫ਼ਸਰ** | | | |
| 4. | ਅੰਮ੍ਰਿਤਸਰ | 147 | 6,98,900/- |
| 5. | ਬਠਿੰਡਾ | 231 | 6,28,000/- |
| 6. | ਫਰੀਦਕੋਟ | 38 | 1,33,600/- |
| 7. | ਫਤਹਿਗੜ੍ਹ ਸਾਹਿਬ | 119 | 4,50,000/- |
| 8. | ਫਿਰੋਜ਼ਪੁਰ | 27 | 74,500/- |
| 9. | ਗੁਰਦਾਸਪੁਰ | 243 | 8,37,800/- |
| 10. | ਹੁਸ਼ਿਆਰਪੁਰ | 553 | 26,14,000/- |
| 11. | ਜਲੰਧਰ | 541 | 22,67,850/- |
| 12. | ਕਪੂਰਥਲਾ | 648 | 23,60,450/- |
| 13. | ਲੁਧਿਆਣਾ | 943 | 32,92,300/- |
| 14. | ਮਾਨਸਾ | 50 | 1,98,900/- |
| 15. | ਮੋਗਾ | 21 | 49,500/- |
| 16. | ਮੁਕਤਸਰ | 48 | 1,33,200/- |
| 17. | ਨਵਾਂ ਸ਼ਹਿਰ | 123 | 6,20,900/- |
| 18. | ਪਟਿਆਲਾ | 85 | 5,04,611/- |
| 19. | ਰੋਪੜ | 60 | 2,32,350/- |
| 20. | ਸੰਗਰੂਰ | 134 | 4,17,200/- |

ਖੇਤੀਬਾੜੀ ਨਾਲ ਸਬੰਧਤ ਦੁਰਘਟਨਾ ਦੇ ਸ਼ਿਕਾਰ ਹੋਏ ਵਿਅਕਤੀਆਂ ਨੂੰ ਮੁਆਵਜ਼ੇ ਦੀ ਅਦਾਇਗੀ

*1648. (ਸੀ. ਯੂ.) **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਖੇਤੀਬਾੜੀ ਨਾਲ ਸਬੰਧਤ ਦੁਰਘਟਨਾਵਾਂ ਵਿਚ ਮਰੇ ਵਿਅੱਕਤੀਆਂ ਦੇ ਕਾਨੂੰਨੀ ਵਾਰਸਾਂ ਅਤੇ ਅਪਾਹਜ ਹੋਏ ਵਿਅਕਤੀਆਂ ਨੂੰ ਮੁਆਵਜ਼ੇ ਦੀ ਅਦਾਇਗੀ ਕਰਨ ਸਬੰਧੀ ਪੰਜਾਬ ਮੰਡੀ ਬੋਰਡ ਵਿਚ ਇਸ ਸਮੇਂ ਕਿੰਨੇ ਕੇਸ ਪੈਂਡਿੰਗ ਪਏ ਹੋਏ ਹਨ ਅਤੇ ਹਰ ਇਕ ਕੇਸ ਕਿਸ ਕਿਸ ਮਿਤੀ (ਮਿਤੀਆਂ) ਤੋਂ ਪੈਂਡਿੰਗ ਪਿਆ ਹੋਇਆ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਇਸ ਸਮੇਂ ਪੰਜਾਬ ਮੰਡੀ ਬੋਰਡ ਵਿਚ ਅਜਿਹੇ ਕੁਲ 48 ਕੇਸ ਪੈਂਡਿੰਗ ਹਨ, ਜਿਹਨਾਂ ਦਾ ਵੇਰਵਾ ਅਨੁਲੱਗ 'ੳ' ਤੇ ਨੱਥੀ ਹੈ ।

[ਖੇਤੀਬਾੜੀ ਮੰਤਰੀ]

# ਅਨੁਲੱਗ 'ੳ'

## ਹੈਂਡੀਕੇਪਡ ਕੇਸਾਂ ਦਾ ਵੇਰਵਾ

| ਲੜੀ ਨੰ: | ਹਾਦਸਾ ਗ੍ਰਸਤ ਵਿਅਕਤੀ ਦਾ ਨਾਂ ਅਤੇ ਪਤਾ | ਹਾਦਸੇ ਦੀ ਨੇਚਰ | ਮਾਰਕਿਟ ਕਮੇਟੀ ਦਾ ਨਾਂ | ਮਿਤੀ ਜਦ ਤੋਂ ਪੈਂਡਿੰਗ ਹੈ |
|---|---|---|---|---|
| 1. | ਤਰਲੋਚਨ ਸਿੰਘ ਪੁੱਤਰ ਗੁਰਬਖਸ਼ ਸਿੰਘ ਪਿੰਡ ਮਦੋ ਮਾਜਰਾ | ਟੋਕਾ ਮਸ਼ੀਨ ਨਾਲ ਸੱਜਾ ਹੱਥ ਕੱਟਿਆ ਗਿਆ | ਰੋਪੜ | 4–8–99 |
| 2. | ਪਰਮਜੀਤ ਕੌਰ ਪਤਨੀ ਮੇਹਰ ਸਿੰਘ ਪਿੰਡ ਝੱਲੀਆ ਖੁਰਦ | ਸੱਜੇ ਪੈਰ ਦੀਆਂ ਤਿੰਨ ਉਂਗਲਾਂ ਕੱਟੀਆਂ ਗਈਆਂ | ਉਹੀ | ਉਹੀ |
| 3. | ਸੁਖਮਿੰਦਰ ਸਿੰਘ ਪੁੱਤਰ ਹਰਨੇਕ ਸਿੰਘ ਪਿੰਡ ਮਾਜਰੀ ਜੱਟਾਂ | ਟੋਕੇ ਨਾਲ ਸੱਜਾ ਹੱਥ ਕੱਟਿਆ ਗਿਆ | ਉਹੀ | ਉਹੀ |
| 4. | ਬਲਬੀਰ ਸਿੰਘ ਪੁੱਤਰ ਹਰੀ ਸਿੰਘ ਪਿੰਡ ਹੈਲੋਂ | ਹਥੌੜੇ ਨਾਲ ਚਾਰ ਉਂਗਲਾਂ ਕੱਟੀਆਂ ਗਈਆਂ | ਉਹੀ | ਉਹੀ |
| 5. | ਨਵਦੀਪ ਸਿੰਘ ਪੁੱਤਰ ਗੁਰਮੁੱਖ ਸਿੰਘ ਪਿੰਡ ਹਿਰਦਾਪੁਰ | ਟੋਕੇ ਨਾਲ ਦੋ ਉਂਗਲਾਂ ਕੱਟੀਆਂ ਗਈਆਂ | ਉਹੀ | ਉਹੀ |
| 6. | ਮਨਸਾ ਸਿੰਘ ਪੁੱਤਰ ਹਰੀ ਦਾਸ ਪਿੰਡ ਖਾਨਪੁਰ | ਟਰੈਕਟਰ ਦੀ ਲਿਫ਼ਟ ਵਿੱਚ ਆ ਕੇ ਇੱਕ ਉਂਗਲ ਕੱਟੀ ਗਈ | ਉਹੀ | ਉਹੀ |

| | | | | |
|---|---|---|---|---|
| 7. | ਕੁਲਦੀਪ ਸਿੰਘ ਪੁੱਤਰ ਅਤਰ ਸਿੰਘ, ਪਿੰਡ ਮਾਂਗੇਵਾਲ | ਟੋਕਾ ਵੱਜਣ ਨਾਲ ਖੱਬੀ ਅੱਖ ਖਰਾਬ | ਉਹੀ | ਉਹੀ |
| 8. | ਭੋਲਾ ਸਿੰਘ ਪੁੱਤਰ ਗੁਰਦੇਵ ਸਿੰਘ, ਪਿੰਡ ਮੋਜੋਵਾਲ | ਮੋਟਰ ਤੇ ਕਰੰਟ ਲੱਗਣ ਨਾਲ ਦੋਵੇਂ ਹੱਥ ਖ਼ਰਾਬ | ਸੁਨਾਮ | 14-5-99 |
| 9. | ਸੰਤੋਸ਼ ਕੁਮਾਰੀ ਪਤਨੀ ਮਹਿੰਦਰ ਸਿੰਘ, ਪਿੰਡ ਨਰੈਣਪੁਰ | ਚਾਰਾ ਮਸ਼ੀਨ ਨਾਲ ਹੱਥ ਕੱਟਿਆ ਗਿਆ | ਪਠਾਨਕੋਟ | ਉਹੀ |
| 10. | ਦਰਸ਼ਨ ਸਿੰਘ ਪੁੱਤਰ ਸੰਪੂਰਨ ਸਿੰਘ, ਪਿੰਡ ਮੌੜ | ਟੋਕੇ ਨਾਲ ਚਾਰ ਉਂਗਲਾਂ ਕੱਟੀਆਂ ਗਈਆਂ | ਮੌੜ | 28-7-99 |
| 11. | ਮਨਜੀਤ ਕੌਰ ਪਤਨੀ ਗੁਰਨਾਮ ਸਿੰਘ, ਪਿੰਡ ਠੱਕਰ ਸੰਧੂ | ਟੋਕੇ ਦੀ ਸਾਫਟ ਵਿੱਚ ਆ ਕੇ ਖੋਪਰੀ ਲੱਥੀ | ਕਾਹਨੂੰਵਾਨ | 4-8-99 |
| 12. | ਮਹਿਤਾਬ ਸਿੰਘ ਪੁੱਤਰ ਗੁਰਨਾਮ ਸਿੰਘ, ਪਿੰਡ ਪੱਕੀ ਖੁਰਦ | ਮੋਟਰ ਨਾਲ ਸੱਜਾ ਹੱਥ ਨਕਾਰਾ ਹੋ ਗਿਆ | ਸਾਦਿਕ | 16-8-99 |
| 13. | ਗੁਰਤੇਜ ਸਿੰਘ ਪੁੱਤਰ ਲਾਲ ਸਿੰਘ, ਪਿੰਡ ਚੜਿੱਕ | ਖੇਤ ਵਿੱਚ ਮੋਟਰ ਫਿੱਟ ਕਰਦਿਆਂ ਰੀੜ੍ਹ ਦੀ ਹੱਡੀ ਨਕਾਰਾ | ਮੋਗਾ | 4-8-99 |
| 14. | ਮਹਿੰਦਰ ਕੌਰ ਪਤਨੀ ਬਲਵੀਰ ਸਿੰਘ, ਪਿੰਡ ਭੁੱਲਾ | ਚਾਰਾ ਮਸ਼ੀਨ ਵਿੱਚ ਆ ਕੇ ਖੋਪਰੀ ਲੱਥੀ | ਫਗਵਾੜਾ | 16-8-99 |

[ਖੇਤੀਬਾੜੀ ਮੰਤਰੀ]

| 1 | 2 | 3 | 4 | 5 |
|---|---|---|---|---|
| 15. | ਰਾਜੂ ਪੁੱਤਰ ਅਮਰਜੀਤ ਸਿੰਘ, ਪਿੰਡ ਖੋਸਾ | ਹਥੌੜੇ ਵਿੱਚ ਆ ਕੇ ਖੱਬੀ ਲੱਤ ਕੱਟੀ ਗਈ | ਕੋਟ ਈਸੇ ਖਾਂ | 26-5-99 |
| 16. | ਗੁਰਲਾਲ ਸਿੰਘ ਪੁੱਤਰ ਲਾਲ ਸਿੰਘ, ਪਿੰਡ ਪੱਧਰੀ ਕਲਾਂ | ਪੱਠੇ ਕੁਤਰਦਿਆਂ ਖੱਬੇ ਹੱਥ ਦੀਆਂ ਉਂਗਲਾਂ ਕੱਟੀਆਂ ਗਈਆਂ | ਅਟਾਰੀ | 19-4-99 |
| 17. | ਅਮਰਜੀਤ ਕੌਰ ਪਤਨੀ ਸਰਵਣ ਸਿੰਘ, ਬੁਢਲਾਡਾ | ਸੱਜੇ ਹੱਥ ਦੀ ਉਂਗਲ ਕੱਟੀ ਗਈ | ਬੁਢਲਾਡਾ | 11-8-99 |
| 18. | ਨਛੱਤਰ ਸਿੰਘ ਪੁੱਤਰ ਚੰਦ ਸਿੰਘ, ਪਿੰਡ ਮੌੜ | ਸਪਰੇਅ ਕਰਦੇ ਸਮੇਂ ਅੱਖ ਨਕਾਰਾ | ਮੌੜ | 29-7-99 |
| 19. | ਟੇਕ ਚੰਦ ਪੁੱਤਰ ਅਤਰ ਚੰਦ, ਪਿੰਡ ਡੱਬਵਾਲੀ ਮਲਕੋ ਕੀ | ਟੋਕੇ ਨਾਲ ਖੱਬੀ ਉਂਗਲ ਕੱਟੀ ਗਈ | ਮਲੋਟ | 30-7-99 |
| 20. | ਅਮਰੀਕ ਸਿੰਘ ਪੁੱਤਰ ਹਜੂਰਾ ਸਿੰਘ, ਕੁਰਾਲੀ | ਖੇਤ ਵਿੱਚ ਕੰਮ ਕਰਦਿਆਂ ਮਸ਼ੀਨਰੀ ਨਾਲ ਸਰੀਰ ਨਕਾਰਾ | ਕੁਰਾਲੀ | 16-8-99 |
| 21. | ਜਰਨੈਲ ਸਿੰਘ ਪੁੱਤਰ ਦੀਪਾ ਸਿੰਘ, ਪਿੰਡ ਬਰਪਾਲ | ਰੀੜ ਦੀ ਹੱਡੀ ਨਕਾਰਾ | ਖਡੂਰ ਸਾਹਿਬ | 16-8-99 |
| 22. | ਮਨਜੀਤ ਸਿੰਘ ਪੁੱਤਰ ਦਰਸ਼ਨ ਸਿੰਘ, ਪਿੰਡ ਡਲਚੀ ਪੁਰ | ਪੱਠੇ ਕੁਤਰਦਿਆਂ ਬਾਂਹ ਕੱਟੀ ਗਈ | ਉਹੀ | ਉਹੀ |
| 23. | ਅਮਰੀਕ ਸਿੰਘ ਪੁੱਤਰ ਦਾਰਾ ਸਿੰਘ, ਖਡੂਰ ਸਾਹਿਬ | ਟੋਕੇ ਨਾਲ ਇੱਕ ਉਂਗਲ ਕੱਟੀ ਗਈ | ਉਹੀ | ਉਹੀ |

| | | | | |
|---|---|---|---|---|
| 24. | ਬਲਵਿੰਦਰ ਸਿੰਘ ਪੁੱਤਰ ਬਚਨ ਸਿੰਘ, ਤਰਨ ਤਾਰਨ | ਚਾਰਾ ਮਸ਼ੀਨ ਨਾਲ ਸੱਜਾ ਹੱਥ ਕੱਟਿਆ ਗਿਆ | ਤਰਨ ਤਾਰਨ | ਉਹੀ |
| 25. | ਰਾਜੂ, ਪਿੰਡ ਸਿੱਕੀਆਂ ਵਾਲੀ | ਖੱਬੇ ਹੱਥ ਦੀਆਂ ਉਂਗਲਾਂ ਕੱਟੀਆਂ ਗਈਆਂ | ਖਡੂਰ ਸਾਹਿਬ | ਉਹੀ |
| 26. | ਮਸਤਾਨਾ ਸਿੰਘ ਪੁੱਤਰ ਉਦਮ ਸਿੰਘ, ਪਿੰਡ ਉਪਲ | ਥਰੈਸ਼ਰ ਨਾਲ ਬਾਂਹ ਕੱਟੀ ਗਈ | ਉਹੀ | ਉਹੀ |
| 27. | ਗੁਰਬੀਰ ਸਿੰਘ ਪੁੱਤਰ ਅਜੈਬ ਸਿੰਘ, ਪਿੰਡ ਕੋਟਲਾ ਸਰੂ ਖਾਂ | ਬਰਸੀਨ ਕੱਟਦਿਆਂ ਇੱਕ ਹੱਥ ਕੱਟਿਆ ਗਿਆ | ਉਹੀ | ਉਹੀ |
| 28. | ਗੁਰਦਿਆਲ ਸਿੰਘ ਪੁੱਤਰ ਸਰਦੂਲ ਸਿੰਘ, ਪਿੰਡ ਡੇਲਾ ਵਾਲ | ਪੱਠੇ ਕੁਤਰਨ ਨਾਲ ਸੱਜਾ ਹੱਥ ਕੱਟਿਆ ਗਿਆ | ਉਹੀ | ਉਹੀ |
| 29. | ਪ੍ਰਕਾਸ਼ ਸਿੰਘ ਪੁੱਤਰ ਮੋਹਨ ਸਿੰਘ | ਖੇਤ ਵਿੱਚ ਟਰੈਕਟਰ ਤੋਂ ਡਿੱਗ ਕੇ ਰੀੜ੍ਹ ਦੀ ਹੱਡੀ ਨਕਾਰਾ | ਉਹੀ | ਉਹੀ |
| 30. | ਇੰਦਰ ਸਿੰਘ ਪੁੱਤਰ ਕਰਨੈਲ ਸਿੰਘ | ਪੱਠੇ ਕੁਤਰਨ ਨਾਲ ਦੋ ਉਂਗਲਾਂ ਕੱਟੀਆਂ ਗਈਆਂ | ਉਹੀ | ਉਹੀ |
| 31. | ਸਰਬਜੀਤ ਕੌਰ ਪਤਨੀ ਵਰਿਆਮ ਸਿੰਘ | ਟੋਕੇ ਨਾਲ ਕੂਹਣੀ ਕੱਟੀ ਗਈ | ਉਹੀ | ਉਹੀ |

[ਖੇਤੀਬਾੜੀ ਮੰਤਰੀ]

## ਮੌਤ ਦੇ ਕੇਸਾਂ ਦਾ ਵੇਰਵਾ

| ਲੜੀ ਨੰ: | ਹਾਦਸਾ ਗ੍ਰਸਤ ਵਿਅਕਤੀ ਦਾ ਨਾਂ ਅਤੇ ਪਤਾ | ਹਾਦਸੇ ਦੀ ਨੇਚਰ | ਮਾਰਕਿਟ ਕਮੇਟੀ ਦਾ ਨਾਂ | ਪੈਂਡਿੰਗ ਦੀ ਮਿਤੀ |
|---|---|---|---|---|
| 1. | ਕੁਲਬੀਰ ਸਿੰਘ ਪੁੱਤਰ ਅਨੂਪ ਸਿੰਘ, ਪਿੰਡ ਝੁਰੜ ਖੇੜਾ | ਟਰਾਲੀ ਦਾ ਟਾਇਰ ਬਦਲਦਿਆ ਜੈਕ ਡਿੱਗਣ ਨਾਲ ਮੌਤ | ਅਬੋਹਰ | 25-2-99 |
| 2. | ਅਮਰੀਕ ਸਿੰਘ ਪੁੱਤਰ ਦਾਰਾ ਸਿੰਘ, ਪਿੰਡ ਖਿਲਚੀ | ਖੇਤਾਂ ਵਿੱਚ ਟਰੈਕਟਰ ਉਲਟਣ ਨਾਲ ਮੌਤ | ਫਿਰੋਜ਼ਪੁਰ ਸ਼ਹਿਰ | 21-7-99 |
| 3. | ਗੁਰਜਿੰਦਰ ਸਿੰਘ ਪੁੱਤਰ ਦਰਸ਼ਨ ਸਿੰਘ, ਪਿੰਡ ਪਿੱਦੀ | ਟਿਊਬਵੈੱਲ ਤੇ ਕਰੰਟ ਨਾਲ ਮੌਤ | | ਉਹੀ |
| 4. | ਅਮਰਜੀਤ ਸਿੰਘ ਪੁੱਤਰ ਹਰਬੰਸ ਸਿੰਘ, ਪਿੰਡ ਸਲਾਣਾ | ਖੇਤਾਂ ਵਿੱਚ ਸੱਪ ਲੜਨ ਨਾਲ ਮੌਤ | ਅਮਲੋਹ | 16-8-99 |
| 5. | ਬਲਬੀਰ ਕੌਰ ਪਤਨੀ ਹਰਚੰਦ ਸਿੰਘ, ਪਿੰਡ ਕਬੂਲਛਾ | ਟਰੈਕਟਰ ਦੀ ਪੁਲੀ ਸਿਰ ਵਿੱਚ ਵੱਜਣ ਨਾਲ ਮੌਤ | ਫਾਜ਼ਿਲਕਾ | ਉਹੀ |
| 6. | ਹਰਨੇਕ ਸਿੰਘ ਪੁੱਤਰ ਬਾਵਾ ਸਿੰਘ, ਬੱਧਨੀ ਕਲਾਂ, ਬੁਟਰ ਕਲਾਂ | ਮੌਤ ਕੇਸ | ਬੱਧਨੀ ਕਲਾਂ | 2-8-99 |
| 7. | ਮੱਘਰ ਸਿੰਘ ਪੁੱਤਰ ਮੰਗਲ ਸਿੰਘ, ਪਿੰਡ ਲੰਗੇਆਣਾ ਖੁਰਦ | ਛਰੀਆਂ ਵਾਲੀ ਗੱਡੀ ਮੂਧੀ ਹੋ ਕੇ ਮੌਤ | ਮੋਗਾ | 16-8-99 |

| | | | | |
|---|---|---|---|---|
| 8. | ਬਲੌਰ ਸਿੰਘ ਪੁੱਤਰ ਮੱਘਰ ਸਿੰਘ, ਪਿੰਡ ਭੇਡੀਪੁਰਾ | ਸਪਰੇਅ ਨਾਲ ਮੌਤ | ਭਗਤਾ ਭਾਈਕਾ | 13-7-99 |
| 9. | ਬਖਸ਼ੀਸ਼ ਸਿੰਘ ਪੁੱਤਰ ਦਾਰਾ ਸਿੰਘ | ਮੋਟਰ ਤੇ ਕਰੰਟ ਵੱਜਣ ਨਾਲ ਮੌਤ | ਸ਼ਾਹਕੋਟ | 29-7-99 |
| 10. | ਬਖਸ਼ੀਸ ਸਿੰਘ ਪੁੱਤਰ ਮੋਹਨ ਸਿੰਘ, ਖਡੂਰ ਸਾਹਿਬ | ਖੇਤਾਂ ਵਿੱਚ ਸੱਪ ਦੇ ਕੱਟਣ ਨਾਲ ਮੌਤ | ਖਡੂਰ ਸਾਹਿਬ | 11-8-99 |
| 11. | ਨਿੰਦਰ ਸਿੰਘ ਪੁੱਤਰ ਪ੍ਰਕਾਸ਼ ਸਿੰਘ, ਖਡੂਰ ਸਾਹਿਬ | ਟਿਊਬਵੈਲ ਤੇ ਕਰੰਟ ਨਾਲ ਮੌਤ | ਉਹੀ | ਉਹੀ |
| 12. | ਰਾਜਵਿੰਦਰ ਕੌਰ ਪਤਨੀ ਗਜਿੰਦਰ ਸਿੰਘ, ਸਰਾਲੀ ਖੁਰਦ | ਖੇਤਾਂ ਵਿੱਚ ਸੱਪ ਦੇ ਕੱਟਣ ਨਾਲ ਮੌਤ | ਉਹੀ | ਉਹੀ |
| 13. | ਬਲਦੇਵ ਸਿੰਘ ਪੁੱਤਰ ਜਗੀਰ ਸਿੰਘ ਰਾਮਪੁਰ | ਬੰਬੀ ਤੇ ਕਰੰਟ ਨਾਲ ਮੌਤ | ਉਹੀ | ਉਹੀ |
| 14. | ਕਾਬਲ ਸਿੰਘ, ਸਰਾਲੀ ਖੁਰਦ | ਟਿਊਬਵੈਲ ਤੇ ਕਰੰਟ ਨਾਲ ਮੌਤ | ਉਹੀ | ਉਹੀ |
| 15. | ਮੁਖਤਿਆਰ ਸਿੰਘ ਪੁੱਤਰ ਲਛਮਣ ਸਿੰਘ, ਪਿੰਡ ਕੋਟਲੀ | ਖੇਤਾਂ ਵਿੱਚ ਮੋਟਰ ਤੇ ਕਰੰਟ ਨਾਲ ਮੌਤ | ਉਹੀ | ਉਹੀ |
| 16. | ਨਛੱਤਰ ਸਿੰਘ ਪੁੱਤਰ ਪ੍ਰਤਾਪ ਸਿੰਘ, ਪਿੰਡ ਜਲਾਲਾਬਾਦ | ਖੇਤਾਂ ਵਿੱਚ ਟਰੈਕਟਰ ਹੇਠਾਂ ਮੌਤ | ਉਹੀ | ਉਹੀ |
| 17. | ਸੁਖਦੇਵ ਕੌਰ ਪਤਨੀ ਖੱਡੂ ਸਿੰਘ, ਪਿੰਡ ਫੱਤੂਮਲੂਕਾ | ਮੌਤ (ਸੱਪ ਲੜ ਕੇ) | ਸਰਦੂਲਗੜ੍ਹ | 15-8-99 |

## ਸਰਹੱਦੀ ਇਲਾਕਾ ਭੱਤੇ ਦੀ ਵਸੂਲੀ ਨੂੰ ਮੁਆਫ ਕਰਨਾ

*1652. (ਸੀ.ਯੂ.) ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਸਰਹੱਦੀ ਇਲਾਕਾ ਭੱਤੇ ਦੀ ਵਸੂਲੀ ਨੂੰ ਮੁਆਫ ਕਰਨ ਦੀ ਕੋਈ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧੀ ਅੰਤਮ ਫੈਸਲਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

ਕੈਪਟਨ ਕੰਵਲਜੀਤ ਸਿੰਘ : ਨਹੀਂ ਜੀ ।

---

## ਮਿਊਂਸਪਲ ਕਾਰਪੋਰੇਸ਼ਨ-ਅੰਮ੍ਰਿਤਸਰ ਲਈ ਸ਼ਹਿਰੀ ਵਿਕਾਸ ਫੰਡ ਅਧੀਨ ਫੰਡ

*1655. (ਸੀ.ਯੂ.) ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1997-98 ਅਤੇ 1998-99 ਦੇ ਦੌਰਾਨ ਮਿਊਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਸ਼ਹਿਰੀ ਵਿਕਾਸ ਫੰਡ (ਯੂ.ਡੀ.ਐਫ.) ਅਧੀਨ ਫੰਡਾਂ ਦੀ ਕੁੱਲ ਕਿੰਨੀ-ਕਿੰਨੀ ਰਕਮ ਪ੍ਰਾਪਤ ਹੋਈ ਅਤੇ ਇਸ ਫੰਡ ਅਧੀਨ ਰਾਜ ਸਰਕਾਰ ਤੋਂ ਸਹਾਇਤਾ ਅਨੁਦਾਨ ਵਜੋਂ ਪ੍ਰਾਪਤ ਰਕਮ ਦੇ ਵੇਰਵੇ ਕੀ ਹਨ ;

(ਅ) ਅਜਿਹੇ ਵਿਕਾਸ ਕੰਮਾਂ ਦੇ ਖੇਤਰਵਾਰ ਵੇਰਵੇ ਕੀ ਹਨ ਜਿਨ੍ਹਾਂ ਤੇ ਉਪਰੋਕਤ ਭਾਗ (ੳ) ਵਿਚ ਵਰਣਿਤ ਰਕਮ ਖਰਚੀ ਗਈ ਹੈ ?

ਸ਼੍ਰੀ ਬਲਰਾਮਜੀ ਦਾਸ ਟੰਡਨ : ਮਿਊਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਨੂੰ ਅਰਬਨ ਡਿਵੈਲਪਮੈਂਟ ਯੂ.ਡੀ. 8 (ਸੀ) ਸਕੀਮ ਭਾਵ ਡੈਵੋਲੂਸ਼ਨ ਆਫ਼ ਟੈਕਸਿਜ਼ ਅਤੇ ਡਿਊਟੀਜ਼ ਦੇ ਅਧੀਨ ਪੰਜਾਬ ਵਿੱਤ ਕਮਿਸ਼ਨ ਦੀ ਸਿਫਾਰਸ਼ ਤੇ ਸਾਲ 1997-98 ਦੌਰਾਨ 299.50 ਲੱਖ ਰੁਪਏ ਅਤੇ 1998-99 ਦੌਰਾਨ 200.00 ਲੱਖ ਰੁਪਏ ਮਿਲੇ ।

(ਅ) **ਸਟੇਟਮੈਂਟ (ਕਾਪੀ ਨੱਥੀ) ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1657* (ਸੀ.ਯੂ.)

(ਇਸ ਪ੍ਰਸ਼ਨ ਦਾ ਉੱਤਰ ਹਾਲੇ ਪ੍ਰਾਪਤ ਨਹੀਂ ਹੋਇਆ )

---

**Placed in the Library.

# APPENDIX TO ANNEXURE
**Punjab Vidhan Sabha Debates**
**Dated 30th March, 1999**
*Vol. VII No. 13*

**ਬਲਾਕ ਨਵਾਂ ਸ਼ਹਿਰ ਵਿਚ ਪਿੰਡਾਂ ਵਿਚ ਗਲੀਆਂ ਅਤੇ ਨਾਲੀਆਂ ਦੀ ਉਸਾਰੀ ਲਈ ਦਿੱਤੀ ਗਈ ਗਰਾਂਟ**

*1597 (C.U.), **ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** :- ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ ਨਵਾਂ ਸ਼ਹਿਰ ਬਲਾਕ ਵਿਚ ਉਨ੍ਹਾਂ ਪਿੰਡਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਨੂੰ ਵਿੱਤੀ ਸਾਲ 1998-99 ਦੌਰਾਨ ਗਲੀਆਂ ਅਤੇ ਨਾਲੀਆਂ ਦੀ ਉਸਾਰੀ ਲਈ ਗਰਾਂਟਾਂ ਦਿੱਤੀਆਂ ਗਈਆਂ, ਅਤੇ ਹਰ ਇਕ ਪਿੰਡ ਨੂੰ ਦਿੱਤੀ ਗਈ ਗਰਾਂਟ ਦੀ ਰਕਮ ਕੀ ਹੈ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : ਅਨੁਲੱਗ ਅਨੁਸਾਰ ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

ਅਨੁਲੱਗ (annexure)

| ਲੜੀ ਨੰਬਰ | ਗਰਾਮ ਪੰਚਾਇਤ/ਪਿੰਡ ਦਾ ਨਾਂ | ਦਿੱਤੀ ਗਈ ਗਰਾਂਟ (ਰਕਮ ਲੱਖਾਂ ਵਿਚ) |
|---|---|---|
| 1. | ਚਾਹੜ ਮਜਾਰਾ | 0.65 |
| 2. | ਨੰਗਲ ਛਾਂਗਾ | 0.80 |
| 3. | ਬੀਰੋਵਾਲ | 1.50 |
| 4. | ਰਾਮਗੜ੍ਹ | 0.87 |
| 5. | ਗੋਰਖਪੁਰ | 1.00 |
| 6. | ਰਿਆਲਾ | 1.50 |
| 7. | ਬਾਗ | 1.00 |
| 8. | ਚਰਾਨ | 1.00 |
| 9. | ਹੁਸੈਨ ਚੱਕ | 1.00 |
| 10. | ਸੋਇਤਾ | 1.00 |
| 11. | ਊਧੋਵਾਲ | 1.00 |
| 12. | ਚੂਹੜਪੁਰ | 0.50 |
| 13. | ਬੇਗਮਪੁਰ | 0.50 |
| | ਜੋੜ | 12.32 |

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—3910—10/99—305

# PUNJAB VIDHAN SABHA

## DEBATES

*7th September, 1999*

Vol. VIII-No. 1

Official Report




Contents

*Tuesday, the 7th September, 1999*



**Punjab Vidhan Sabha Secretariat, Chandigarh.**

**Price Rs. :**

# PUNJAB VIDHAN SABHA

*Tuesday, the 7th September, 1999*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.00 P.M. Mr. Speaker (Sardar Charnjit Singh Atwal), in the Chair.*

———

## OBITUARY REFERENCES

**ਸ਼੍ਰੀ ਸਪੀਕਰ** : ਸਭ ਤੋਂ ਪਹਿਲਾਂ ਅਕਾਲ ਚਲਾਣਿਆਂ ਦਾ ਵਰਣਨ ਹੋਵੇਗਾ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਪਿਛਲੇ ਵਿਧਾਨ ਸਭਾ ਦੇ ਸੈਸ਼ਨ ਤੋਂ ਬਾਅਦ ਸਾਡੇ ਦੇਸ਼ ਦੀਆਂ ਕੁਝ ਮਹਾਨ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ ਅਤੇ ਕੁਝ ਦਰਦਨਾਕ ਦੁਰਘਟਨਾਵਾਂ ਹੋਈਆਂ ਹਨ ਜਿਨ੍ਹਾਂ ਵਿਚ ਕਾਫੀ ਕੀਮਤੀ ਜਾਨਾਂ ਚਲੀਆਂ ਗਈਆਂ ਹਨ । ਸਪੀਕਰ ਸਾਹਿਬ, ਮੈਂ ਇਨ੍ਹਾਂ ਸਾਰਿਆਂ ਨੂੰ ਸ਼ਰਧਾਂਜਲੀ ਭੇਂਟ ਕਰਨ ਵਾਸਤੇ ਖੜ੍ਹਾ ਹੋਇਆ ਹਾਂ ।

ਸਪੀਕਰ ਸਾਹਿਬ, ਸ਼੍ਰੀ ਕਲਪਨਾਥ ਰਾਏ, 9 ਸਾਲ ਤੱਕ ਕੇਂਦਰੀ ਮੰਤਰੀ ਰਹੇ ਅਤੇ ਉਹ 58 ਵਰ੍ਹਿਆਂ ਦੇ ਸਨ । ਉਹ 1990 ਦੀ ਚੋਣ ਨਜ਼ਰਬੰਦੀ ਦੌਰਾਨ ਆਪਣ ਜੱਦੀ ਹਲਕੇ ਤੋਂ ਜਿੱਤੇ ਅਤੇ ਕਾਮਯਾਬ ਹੋਏ । ਉਨ੍ਹਾਂ ਦੇ ਚਲੇ ਜਾਣ ਨਾਲ ਦੇਸ਼ ਨੂੰ ਬਹੁਤ ਘਾਟਾ ਪ੍ਰਿਆ ਹੈ । ਉਹ ਇਕ ਐਕਸਪੀਰੀਐਂਸਡ ਐਡਮਨਿਸਟ੍ਰੇਟਰ ਅਤੇ ਪਾਰਲੀਮੈਂਟੇਰੀਅਨ ਵਜੋਂ ਸਾਰੇ ਹਿੰਦੁਸਤਾਨ ਵਿਚ ਜਾਣੇ ਜਾਦੇ ਸਨ ।

ਸਪੀਕਰ ਸਾਹਿਬ, ਪੰਡਿਤ ਮੋਹਨ ਲਾਲ ਜੀ ਸਾਬਕਾ ਮੰਤਰੀ, ਬਹੁਤ ਹੀ ਮਹਾਨ ਸ਼ਖਸੀਅਤ ਵਾਲੇ ਇਨਸਾਨ ਸਨ । ਉਨ੍ਹਾਂ ਦਾ ਜਨਮ ਫਤਿਹਗੜ੍ਹ ਚੂੜੀਆਂ ਜ਼ਿਲ੍ਹਾ ਗੁਰਦਾਸਪੁਰ ਵਿਚ ਹੋਇਆ ਸੀ ਅਤੇ ਉਹ 1952 ਤੋਂ 1962 ਤੱਕ ਪੰਜਾਬ ਵਿਧਾਨ ਕੌਂਸਲ ਦੇ ਮੈਂਬਰ ਰਹੇ ਅਤੇ 1962 ਤੋਂ 1968 ਤੱਕ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ । ਉਹ 1956 ਤੋਂ 1964 ਤੱਕ ਪੰਜਾਬ ਦੀ ਕੈਬਨਿਟ ਵਿਚ ਮੰਤਰੀ ਰਹੇ ਅਤੇ ਉਨ੍ਹਾਂ ਨੂੰ ਹਮੇਸ਼ਾ ਬਹੁਤ ਹੀ ਅੱਛੇ ਮਹਿਕਮੇ ਦਿੱਤੇ ਜਾਂਦੇ ਸਨ । ਉਹ ਵਜ਼ਾਰਤ ਵਿਚ ਗ੍ਰਹਿ, ਸਨੱਅਤ, ਖੁਰਾਕ ਅਤੇ ਸਪਲਾਈ, ਕਾਨੂੰਨ ਅਤੇ ਨਿਆਂ ਅਤੇ ਲੋਕਲ ਗੌਰਮਿੰਟ ਦੇ ਮੰਤਰੀ ਰਹੇ । ਉਹ 1966 ਵਿਚ ਗਿਆਨੀ ਗੁਰਮੁਖ ਸਿੰਘ ਮੁਸਾਫਰ ਦੀ ਵਜ਼ਾਰਤ ਵਿਚ ਫਾਈਨੈਂਸ ਮਨਿਸਟਰ ਰਹੇ । ਉਨ੍ਹਾਂ ਦੇ ਚਲੇ ਜਾਣ ਨਾਲ ਸਾਰੇ ਪੰਜਾਬੀਆਂ ਨੂੰ ਬਹੁਤ ਘਾਟਾ ਪਿਆ ਹੈ ਜੋ ਕਿ ਨਾ ਪੂਰਾ ਹੋਣ ਵਾਲਾ ਹੈ । ਇਨ੍ਹਾਂ ਨੂੰ ਮੈਂ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ।

[ਮੁੱਖ ਮੰਤਰੀ]

ਸਪੀਕਰ ਸਾਹਿਬ, ਮਾਸਟਰ ਕੁੰਦਨ ਸਿੰਘ, ਸਾਬਕਾ ਵਿਧਾਇਕ ਇਕ ਬਹੁਤ ਅੱਛੇ ਲੈਜਿਸਲੇਟਰ ਸਨ । ਉਹ ਐਮ ਐਲ ਸੀ. ਰਹੇ ਅਤੇ 1972 ਤੋਂ 1977 ਤੱਕ ਐਮ. ਐਲ ਏ. ਰਹੇ । ਇਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਬਹੁਤ ਘਾਟਾ ਪਿਆ ਹੈ । ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਅਸੀਂ ਇਕ ਤਜਰਬੇਕਾਰ ਵਿਧਾਨਕਾਰ ਦੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ ।

ਸਪੀਕਰ ਸਾਹਿਬ, ਸਰਦਾਰ ਦਵਿੰਦਰ ਸਿੰਘ ਗਰਚਾ, ਸਾਬਕਾ ਵਿਧਾਇਕ, ਲੁਧਿਆਣਾ ਜ਼ਿਲ੍ਹੇ ਦੇ ਸਨ । ਉਹ ਬੜੇ ਹੀ ਕਾਬਲ ਸ਼ਖਸੀਅਤ ਵਾਲੇ ਇਨਸਾਨ ਸਨ । ਉਹ ਚਾਰ ਦਫਾ ਪਾਰਲੀਮੈਂਟ ਦੇ ਮੈਂਬਰ ਬਣੇ ਔਰ 1985 ਵਿਚ ਸ਼੍ਰੋਮਣੀ ਅਕਾਲੀ ਦਲ ਦੀ ਟਿਕਟ ਤੇ ਪਾਇਲ ਹਲਕੇ ਤੋਂ ਵਿਧਾਇਕ ਚੁਣੇ ਗਏ । ਉਹ "ਪੰਜ ਦਰਿਆ (ਪੰਜਾਬੀ)" ਰਸਾਲੇ ਦੇ ਐਡੀਟਰ ਵੀ ਰਹੇ । ਉਨ੍ਹਾਂ ਦੇ ਚਲੇ ਜਾਣ ਨਾਲ ਬਹੁਤ ਵੱਡਾ ਘਾਟਾ ਪਿਆ ਹੈ ।

ਇਸੇ ਤਰ੍ਹਾਂ ਸ੍ਰੀ ਓਮ ਪ੍ਰਕਾਸ਼ ਗੁਪਤਾ, ਸਾਬਕਾ ਵਿਧਾਇਕ ਮੋਗਾ ਜ਼ਿਲ੍ਹੇ ਵਿਚ ਪੈਦਾ ਹੋਏ ਸਨ ਅਤੇ 1977 ਅਤੇ 1980 ਵਿਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ । ਉਹ ਬੜੇ ਹੀ ਐਕਸਪੀਰੀਐਂਸਡ ਲੈਜਿਸਲੇਟਰ ਸਨ ਅਤੇ ਸਮਾਜ ਸੇਵਕ ਤੇ ਆਜ਼ਾਦੀ ਘੁਲਾਟੀਏ ਸਨ ।

ਸਪੀਕਰ ਸਾਹਿਬ, ਸਰਦਾਰ ਅੰਮ੍ਰਿਤਪਾਲ ਸਿੰਘ, ਸਾਬਕਾ ਐਮ. ਐਲ. ਸੀ. ਬੜੇ ਚੰਗੇ ਵਿਧਾਇਕ ਰਹੇ । ਉਹ 71 ਵਰ੍ਹਿਆਂ ਦੇ ਸਨ ਅਤੇ 1966 ਵਿਚ ਐਮ. ਐਲ. ਸੀ, ਬਣੇ ਸਨ । ਉਹ ਕੋਆਪਰੇਟਿਵ ਬੈਂਕ ਤਲਵੰਡੀ ਸਾਬੋ ਦੇ ਚੇਅਰਮੈਨ ਰਹੇ ਅਤੇ ਇਨ੍ਹਾਂ ਦੇ ਚਲੇ ਜਾਣ ਤੇ ਅਸੀਂ ਸਾਰੇ ਉਨ੍ਹਾਂ ਦੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ । ਉਹ ਅਕਾਊਂਟਸ ਕਮੇਟੀ ਦੇ ਚੇਅਰਮੈਨ ਅਤੇ ਆਬਕਾਰੀ ਅਤੇ ਕਰ ਕਮੇਟੀ ਬਠਿੰਡਾ ਦੇ ਮੈਂਬਰ ਰਹੇ ।

ਸਰਦਾਰ ਈਸ਼ਰ ਸਿੰਘ ਬਾਲੀਆਂਵਾਲੀ ਇਕ ਉਘੇ ਸੁਤੰਤਰਤਾ ਸੰਗਰਾਮੀ ਸਨ ਅਤੇ ਕੁਰਬਾਨ ਹੋਣ ਵਾਲੇ ਸੱਜਣ ਸਨ । ਉਨ੍ਹਾਂ ਦਾ ਜਨਮ ਪਿੰਡ ਬਾਲੀਆਂਵਾਲੀ, ਜ਼ਿਲ੍ਹਾ ਬਠਿੰਡਾ ਵਿਖੇ ਹੋਇਆ ਅਤੇ ਉਨ੍ਹਾਂ ਨੇ ਸ੍ਰੀ ਸੇਵਾ ਸਿੰਘ ਠੀਕਰੀਵਾਲਾ ਦੇ ਨੇਤਰਿਤਵ ਵਿਚ ਰਿਆਸਤ ਜੀਂਦ ਵਿਚ ਰਿਆਸਤੀ ਪਰਜਾ ਮੰਡਲ ਉਤੇ ਰਜਵਾੜਾਸ਼ਾਹੀ ਜ਼ੁਲਮਾਂ ਵਿਰੁੱਧ ਬਗਾਵਤ ਕੀਤੀ, ਸੁਤੰਤਰਤਾ ਸੰਗਰਾਮ ਦੇ ਵਿਚ ਆਏ ਅਤੇ ਜੇਲ੍ਹਾਂ ਦੇ ਵਿਚ ਗਏ । ਸਰਕਾਰ ਨੇ ਉਨ੍ਹਾਂ ਨੂੰ "ਤਾਮਰ ਪੱਤਰ" ਨਾਲ ਸਨਮਾਨਿਤ ਕੀਤਾ ।

ਸਪੀਕਰ ਸਾਹਿਬ, ਸ੍ਰੀ ਰਾਮ ਨਾਥ ਭੱਲਾ ਇਕ ਸੁਤੰਤਰਤਾ ਸੈਨਾਨੀ ਸਨ । ਉਹ 1894 ਵਿਚ ਲਾਹੌਰ (ਪਾਕਿਸਤਾਨ) ਵਿਚ ਪੈਦਾ ਹੋਏ, ਲੇਕਿਨ ਬਾਅਦ ਵਿਚ ਉਹ ਅੰਮ੍ਰਿਤਸਰ ਸ਼ਿਫਟ ਹੋ ਗਏ ਸਨ । ਉਹ ਬੜੇ ਵੱਡੇ ਦੇਸ਼ ਭਗਤ ਸਨ । ਉਹ ਦੇਸ਼ ਭਗਤੀ ਦੀਆਂ ਕਵਿਤਾਵਾਂ ਸੁਤੰਤਰਤਾ ਸੰਗਰਾਮ ਦੇ ਦੌਰਾਨ ਸੁਣਾਉਂਦੇ ਸਨ । ਉਹ ਸੁਤੰਤਰਤਾ ਸੰਗਰਾਮ ਦੌਰਾਨ 22 ਸਾਲ ਜੇਲ੍ਹ ਵਿਚ ਰਹੇ । ਜਦੋਂ ਜ਼ਲ੍ਹਿਆਂ ਵਾਲਾ ਬਾਗ ਹਾਦਸਾ ਹੋਇਆ ਤਾਂ ਉਨ੍ਹਾਂ ਨੇ ਜ਼ਖਮੀਆਂ ਨੂੰ ਪਾਣੀ ਪਿਲਾਉਣ ਦੀ ਬੜੀ ਸੇਵਾ ਕੀਤੀ । ਸਪੀਕਰ

ਸਾਹਿਬ, ਮੈਂ ਕਹਿ ਸਕਦਾ ਹਾਂ ਕਿ ਉਹ ਹਿੰਦੁਸਤਾਨ ਦੀਆਂ ਮਹਾਨ ਸ਼ਖਸੀਅਤਾਂ ਵਿਚੋਂ ਇਕ ਸਨ, ਜਿਨ੍ਹਾਂ ਨੇ ਦੇਸ਼ ਦੀ ਖਾਤਰ ਜੇਲ੍ਹ ਕੱਟੀ ।

ਸਪੀਕਰ ਸਾਹਿਬ, ਸਾਰੇ ਪੰਜਾਬ ਨੂੰ ਅੌਰ ਸਾਰੇ ਦੇਸ਼ ਨੂੰ ਜੋ ਕਾਰਗਿਲ ਵਿਚ ਸ਼ਹੀਦੀਆਂ ਹੋਈਆਂ, ਉਨ੍ਹਾਂ ਤੇ ਦੁੱਖ ਵੀ ਹੈ ਅਤੇ ਮਾਣ ਵੀ ਹੈ । ਜਿਨ੍ਹਾਂ ਮਹਾਨ ਜੋਧਿਆਂ ਨੇ ਆਪਣਾ ਸਿਰ ਦੇ ਕੇ, ਆਪਣੀ ਜ਼ਿੰਦਗੀ ਦੇ ਕੇ ਦੇਸ਼ ਦੀ ਆਨ ਅਤੇ ਸ਼ਾਨ ਬਚਾਈ ਹੈ, ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਸਪੀਕਰ ਸਾਹਿਬ, ਜਿਥੇ ਅਸੀਂ ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਾਂ, ਉਥੇ ਮੈਂ ਇਹ ਵੀ ਕਹਿ ਸਕਦਾ ਹਾਂ ਕਿ ਜਿਨ੍ਹਾਂ ਨੇ ਕਾਰਗਿਲ ਦੀ ਲੜਾਈ ਲੜੀ, ਜੋ ਕਿ ਬਹੁਤ ਮੁਸ਼ਕਲ ਲੜਾਈ ਸੀ, ਇਹ ਕਾਰਗਿਲ ਦੀ ਲੜਾਈ ਲੰਬੀ ਵੀ ਹੋ ਸਕਦੀ ਸੀ, ਅਸੀਂ ਹਿੰਦੋਸਤਾਨ ਦੀਆਂ ਫੌਜਾਂ ਤੇ ਜਿਤਨਾ ਵੀ ਮਾਣ ਕਰੀਏ, ਥੋੜ੍ਹਾ ਹੈ । ਉਨ੍ਹਾਂ ਨੇ ਸਾਬਤ ਕਰ ਦਿੱਤਾ ਹੈ ਕਿ ਹਿੰਦੋਸਤਾਨ ਦੀ ਫੌਜ ਸਭ ਤੋਂ ਵਧੀਆ ਫੌਜ ਹੈ । ਸਪੀਕਰ ਸਾਹਿਬ, ਮੈਂ ਪ੍ਰਧਾਨ ਮੰਤਰੀ ਸ਼੍ਰੀ ਅਟਲ ਬਿਹਾਰੀ ਵਾਜਪਾਈ ਜੀ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਦੂਰ ਅੰਦੇਸ਼ੀ ਤੋਂ ਕੰਮ ਲਿਆ । ਪਹਿਲੀ ਦਫਾ ਹਿੰਦੋਸਤਾਨ ਦਾ ਨਾਂ ਬਾਹਰਲੇ ਮੁਲਕਾਂ ਵਿਚ ਸਲਾਹਿਆ ਗਿਆ ਅਤੇ ਪਾਕਿਸਤਾਨ ਨੂੰ ਕੰਡੇਮ ਕੀਤਾ ਗਿਆ । ਬਾਹਰਲੇ ਮੁਲਕਾਂ ਨੇ ਕਿਹਾ ਕਿ ਹਿੰਦੋਸਤਾਨ ਠੀਕ ਹੈ ਅਤੇ ਪਾਕਿਸਤਾਨ ਗਲਤ ਹੈ । ਸਪੀਕਰ ਸਾਹਿਬ, ਇਕ ਇਹ ਵੀ ਨਵੀਂ ਗੱਲ ਹੋਈ ਹੈ ਕਿ ਪਹਿਲਾਂ ਜਦੋਂ ਕੋਈ ਸ਼ਹੀਦ ਹੋ ਜਾਂਦਾ ਸੀ ਤਾਂ ਉਸ ਦੀ ਬਾਡੀ ਪੇਰੈਂਟਸ ਕੋਲ ਨਹੀਂ ਭੇਜੀ ਜਾਂਦੀ ਸੀ ਪਰ ਇਸ ਵਾਰ ਉਨ੍ਹਾਂ ਦ ਬਾਡੀ ਬੜੇ ਸਤਿਕਾਰ ਨਾਲ, ਮਾਣ ਨਾਲ, ਫੌਜੀ ਔਨਰ ਨਾਲ ਘਰ ਭੇਜੀ ਗਈ ਅਤੇ ਸਸਕਾਰ ਵੇਲੇ ਹਜ਼ਾਰਾਂ ਦੀ ਤਾਦਾਦ ਵਿਚ ਲੋਕ ਇਕੱਠੇ ਹੋਏ ਅਤੇ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ । ਮੈਨੂੰ ਵੀ ਕਈ ਜਗ੍ਹਾ ਉਨ੍ਹਾਂ ਦੇ ਪਰਿਵਾਰਾਂ ਵਿਚ ਜਾਣ ਦਾ ਮੌਕਾ ਮਿਲਿਆ । ਜਿਥੇ ਮੈਨੂੰ ਦੁੱਖ ਸੀ ਉਥੇ ਮੈਨੂੰ ਬੜਾ ਮਾਣ ਸੀ ਕਿ ਉਹ ਹਿੰਦੋਸਤਾਨ ਦੀ ਖਾਤਰ ਸ਼ਹੀਦ ਹੋਏ, ਮੁਲਕ ਵਾਸਤੇ ਸ਼ਹੀਦ ਹੋਏ । ਸਪੀਕਰ ਸਾਹਿਬ, ਪਹਿਲਾਂ ਜਦੋਂ ਕੋਈ ਸ਼ਹੀਦ ਹੁੰਦਾ ਸੀ ਤਾਂ ਉਨ੍ਹਾਂ ਦੇ ਪਰਿਵਾਰਾਂ ਨੂੰ ਜੋ ਅਫਸਰ ਸਨ, ਉਨ੍ਹਾਂ ਨੂੰ ਸਿਰਫ 25,000/- ਰੁਪਿਆ, ਜੋ ਜੇ.ਸੀ.ਓਜ਼ ਸਨ, ਉਨ੍ਹਾਂ ਨੂੰ 15,000/- ਰੁਪਿਆ ਅਤੇ ਜਵਾਨ ਨੂੰ 10,000/- ਰੁਪਿਆ ਦਿਤਾ ਜਾਂਦਾ ਸੀ । ਲੇਕਿਨ ਹੁਣ ਪੰਜਾਬ ਸਰਕਾਰ ਨੇ ਸਭ ਤੋਂ ਪਹਿਲਾਂ ਪਹਿਲ ਕੀਤੀ ਹੈ । ਉਨ੍ਹਾਂ ਦੇ ਪਰਿਵਾਰਾਂ ਨੂੰ 2 ਲੱਖ ਰੁਪਏ ਦੀ ਰਾਸ਼ੀ ਦੀ ਮਦਦ ਬਤੌਰ ਐਕਸ-ਗਰੇਸ਼ੀਆ ਗ੍ਰਾਂਟ ਅਤੇ 5 ਲੱਖ ਰੁਪਿਆ ਜੇ ਕੋਈ ਉਨ੍ਹਾਂ ਨੇ ਮਕਾਨ ਬਣਾਉਣਾ ਹੈ ਤਾਂ ਉਸਦੇ ਵਾਸਤੇ ਜਾਂ ਜੇ ਕੋਈ ਪਲਾਟ ਲੈਣਾ ਹੈ ਤਾਂ ਪੰਜ ਲੱਖ ਰੁਪਿਆ ਰਿਜ਼ਰਵ ਪ੍ਰਾਈਸ ਤੋਂ ਘੱਟ ਤੇ ਦਿੱਤਾ ਜਾਵੇਗਾ । ਉਨ੍ਹਾਂ ਦੇ ਪਰਿਵਾਰ ਵਿਚੋਂ ਇੱਕ ਮੈਂਬਰ ਨੂੰ ਸਰਵਿਸ ਦਿਤੀ ਜਾਵੇਗੀ ਅਤੇ ਉਨ੍ਹਾਂ ਦੇ ਘਰਾਂ ਨੂੰ ਬਿਜਲੀ ਦੇ ਕੁਨੈਕਸ਼ਨ ਪਹਿਲ ਦੇ ਅਧਾਰ ਤੇ ਦਿੱਤੇ ਜਾਣਗੇ । ਸਪੀਕਰ ਸਾਹਿਬ, ਮੈਂ ਡੀ. ਸੀਜ਼. ਨੂੰ ਹਦਾਇਤਾਂ ਦਿਤੀਆਂ ਹਨ ਕਿ ਉਹ ਸ਼ਹੀਦਾ ਦੇ ਪਰਿਵਾਰਾਂ ਕੋਲ ਹਰ ਮਹੀਨੇ ਵਿਚ ਇਕ ਦਿਨ ਜਾ ਕੇ ਪੁੱਛਣ ਕਿ ਉਨ੍ਹਾਂ ਨੂੰ ਕੋਈ ਤਕਲੀਫ ਤਾਂ ਨਹੀਂ ਹੈ । ਇਹ ਸਾਡੇ ਪਰਿਵਾਰ ਹਨ, ਉਨ੍ਹਾਂ ਦੀ ਦੇਖਭਾਲ ਕਰਨਾ ਸਰਕਾਰ ਦਾ ਵੀ ਫਰਜ਼ ਹੈ ਅਤੇ ਜਨਤਾ ਦਾ ਵੀ ਫਰਜ਼ ਹੈ । ਸਪੀਕਰ ਸਾਹਿਬ, ਅਸੀਂ ਸੋਚ ਰਹੇ ਹਾਂ ਅਜੇ ਫਾਈਨਲ ਨਹੀਂ ਹੋਇਆ, ਕਿ ਸ਼ਹੀਦਾਂ ਦੀ ਯਾਦ ਵਿਚ ਇਕ ਜਗ੍ਹਾ ਬਣਾਈ ਜਾਏ ਤਾਂਕਿ ਆਉਣ

[ਮੁੱਖ ਮੰਤਰੀ]

ਵਾਲੇ ਲੋਕ ਦੇਖਣ ਕਿ ਇਹ ਬਹਾਦੁਰ ਨੌਜਵਾਨ ਸਨ ਜੋ ਕਿ ਦੇਸ਼ ਲਈ ਸ਼ਹੀਦ ਹੋਏ ਅਤੇ ਸਾਨੂੰ ਉਨ੍ਹਾਂ ਤੇ ਮਾਣ ਹੈ ।

ਸਪੀਕਰ ਸਾਹਿਬ, ਗਾਈਸਾਲ, ਪੱਛਮੀ ਬੰਗਾਲ ਵਿਚ ਜੋ ਰੇਲ ਹਾਦਸਾ ਹੋਇਆ, ਇਹ ਬੜਾ ਦਰਦਨਾਕ ਰੇਲ ਹਾਦਸਾ ਹੋਇਆ ਹੈ ਜਿਸ ਵਿਚ ਬੜੀਆਂ ਕੀਮਤੀ ਜਾਨਾਂ ਗਈਆਂ । ਸਾਨੂੰ ਇਸ ਦਾ ਬੜਾ ਗਹਿਰਾ ਦੁੱਖ ਹੈ, ਅਫਸੋਸ ਹੈ ਅਤੇ ਮੈਂ ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਤੁਰਕੀ ਵਿਚ ਭਿਆਨਕ ਭੁਚਾਲ ਆਇਆ ਜਿਸ ਨਾਲ ਬਹੁਤ ਕੀਮਤੀ ਜਾਨਾਂ ਦਾ ਅਤੇ ਮਾਲੀ ਨੁਕਸਾਨ ਹੋਇਆ । ਇਸ ਦਾ ਮੈਨੂੰ ਅਫ਼ਸੋਸ ਹੈ ਅਤੇ ਬੜਾ ਦੁੱਖ ਹੈ । ਮੈਂ ਆਪਣੇ ਵਲੋਂ ਪ੍ਰਸਤਾਵ ਪੇਸ਼ ਕਰਦਾ ਹਾਂ ਕਿ ਜੋ ਸ਼ਖਸੀਅਤਾਂ ਸਾਡੇ ਵਿਚੋਂ ਚਲੀਆਂ ਗਈਆਂ ਹਨ, ਉਨ੍ਹਾਂ ਬਾਰੇ ਰੈਜ਼ੋਲਿਊਸ਼ਨ ਪਾਸ ਕਰੀਏ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਰੈਜ਼ੋਲਿਊਸ਼ਨ ਦੀ ਕਾਪੀ ਦਿੱਤੀ ਜਾਏ । ਅਸੀਂ ਵਾਹਿਗੁਰੂ ਅੱਗੇ ਅਰਦਾਸ ਕਰੀਏ ਕਿ ਉਨ੍ਹਾਂ ਦੀਆਂ ਆਤਮਾਵਾਂ ਨੂੰ ਆਪਣੇ ਚਰਣਾਂ ਵਿਚ ਨਿਵਾਸ ਬਖਸ਼ੇ ।

**ਚੌਧਰੀ ਜਗਜੀਤ ਸਿੰਘ (ਕਰਤਾਰਪੁਰ, ਐਸ.ਸੀ.) :** ਸਪੀਕਰ ਸਾਹਿਬ, ਸ੍ਰੀ ਕਲਪਨਾਥ ਰਾਏ ਜੀ, ਸਾਬਕਾ ਮੰਤਰੀ, ਭਾਰਤ ਸਰਕਾਰ ਸਾਡੇ ਪਾਸੋਂ 6 ਅਗਸਤ ਨੂੰ ਸਦਾ ਲਈ ਚਲੇ ਗਏ ਹਨ । ਉਨ੍ਹਾਂ ਦੇ ਸਦੀਵੀ ਵਿਛੋੜੇ ਲਈ ਮੈਂ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਔਰ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਕਲਪਨਾਥ ਰਾਏ ਜੀ ਇਕ ਮਹਾਨ ਸ਼ਖਸੀਅਤ ਸਨ । ਉਹ ਬੜੀ ਵਾਰੀ ਪਾਰਲੀਮੈਂਟ ਦੇ ਮੈਂਬਰ ਬਣੇ ਔਰ ਉਹ ਸ੍ਰੀਮਤੀ ਇੰਦਰਾ ਗਾਂਧੀ ਜੀ ਦੇ ਨਾਲ, ਰਾਜੀਵ ਗਾਂਧੀ ਜੀ ਦੇ ਨਾਲ ਔਰ ਸ੍ਰੀ ਨਰਸਿਮ੍ਹਾ ਰਾਓ ਜੀ ਦੇ ਨਾਲ ਉਨ੍ਹਾਂ ਦੀ ਕੈਬਨਿਟ ਵਿਚ ਮੰਤਰੀ ਰਹੇ । ਉਹ ਏਨੇ ਪਾਪੂਲਰ ਸਨ ਕਿ ਇਕ ਵਾਰ ਉਹ ਜੇਲ੍ਹ ਵਿਚ ਸਨ ਅਤੇ ਉਥੋਂ ਹੀ ਆਪਣੇ ਹਲਕੇ ਵਿਚੋਂ ਪਾਰਲੀਮੈਂਟ ਦੀ ਇਲੈਕਸ਼ਨ ਲੜੇ ਅਤੇ ਜੇਲ੍ਹ ਵਿਚ ਹੁੰਦੇ ਹੋਏ ਵੀ ਉਨ੍ਹਾਂ ਨੇ ਜਿੱਤ ਪ੍ਰਾਪਤ ਕੀਤੀ । ਉਨ੍ਹਾਂ ਦੇ ਸਾਡੇ ਵਿਚੋਂ ਚਲੇ ਜਾਣ ਨਾਲ ਅਸੀਂ ਇਕ ਬਹੁਤ ਹੀ ਤਜਰਬੇਕਾਰ ਪਾਰਲੀਮੈਂਟੇਰੀਅਨ ਖੋ ਦਿੱਤਾ ਹੈ ਅਤੇ ਇਹ ਜਿਹੜਾ ਘਾਟਾ ਹੈ, ਇਹ ਕਦੇ ਵੀ ਪੂਰਾ ਨਹੀਂ ਹੋ ਸਕਦਾ ।

ਸਪੀਕਰ ਸਾਹਿਬ, ਮਾਸਟਰ ਕੁੰਦਨ ਸਿੰਘ, ਸਾਬਕਾ ਐਮ.ਐਲ.ਏ. ਵੀ ਸਾਡੇ ਵਿਚੋਂ ਚਲੇ ਗਏ ਹਨ । ਉਹ ਇਕ ਵਾਰੀ ਲੋਕਲ ਬਾਡੀਜ਼ ਵਲੋਂ ਐਮ.ਐਲ.ਸੀ. ਵੀ ਰਹੇ ਅਤੇ ਦੋ ਵਾਰੀ ਉਹ ਇਸ ਸਦਨ ਦੇ ਮੈਂਬਰ ਰਹੇ । ਉਹ ਇਸ ਸਦਨ ਵਿਚ ਪੰਜਾਬ ਦੇ ਲੋਕਾਂ ਦੀਆਂ ਤਕਲੀਫਾਂ ਬੜੇ ਅੱਛੇ ਢੰਗ ਨਾਲ ਉਠਾਉਂਦੇ ਰਹੇ । ਉਨ੍ਹਾਂ ਦਾ ਯੋਗਦਾਨ ਕਦੇ ਭੁਲਾਇਆ ਨਹੀਂ ਜਾ ਸਕਦਾ । ਸਪੀਕਰ ਸਾਹਿਬ, ਮਾਸਟਰ ਕੁੰਦਨ ਸਿੰਘ ਜੀ ਡਿਸਟ੍ਰਿਕਟ ਕਾਂਗਰਸ ਕਮੇਟੀ, ਹੁਸ਼ਿਆਰਪੁਰ ਦੇ ਬਹੁਤ ਦੇਰ ਤੱਕ ਪ੍ਰੈਜ਼ੀਡੈਂਟ ਰਹੇ ਅਤੇ ਉਨ੍ਹਾਂ ਨੇ ਆਪਣੇ ਇਲਾਕੇ ਵਿਚ ਲੋਕਾਂ ਦੀ ਬੜੀ ਸੇਵਾ ਕੀਤੀ । ਉਨ੍ਹਾਂ ਨੇ 19 ਦੇ ਕਰੀਬ ਸਕੂਲ ਅਪਗ੍ਰੇਡ ਕਰਾਏ ਅਤੇ ਇਸ ਤੋਂ ਵੀ ਵੱਡੀ ਗੱਲ ਇੰਡਸਟਰੀਅਲ ਡਿਵੈਲਪਮੈਂਟ ਵਾਸਤੇ ਕੀਤੀ । ਉਨ੍ਹਾਂ ਨੇ ਹੁਸ਼ਿਆਰਪੁਰ ਵਿਚ ਇੰਡਸਟਰੀ ਦੀ ਖਾਤਰ

ਬੜ ਭਰਪੂਰ ਯਤਨ ਕੀਤੇ ਜਿਸ ਦੇ ਨਾਲ ਇੰਡਸਟਰੀ ਦੇ ਖੇਤਰ ਵਿਚ ਹੁਸ਼ਿਆਰਪੁਰ ਨੂੰ ਕਾਫੀ ਮਦਦ ਮਿਲੀ ਔਰ ਮੈਂ ਇਹ ਸਮਝਦਾ ਹਾਂ ਕਿ ਮਾਸਟਰ ਜੀ ਦੇ ਅਕਾਲ ਚਲਾਣੇ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ ਕਿਉਂਕਿ ਉਹ ਇਕ ਤਜਰਬੇਕਾਰ ਵਿਧਾਨਕਾਰ ਸਨ ਜਿਨ੍ਹਾਂ ਦੇ ਜਾਣ ਨਾਲ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਸਪੀਕਰ ਸਾਹਿਬ, ਸਰਦਾਰ ਦਵਿੰਦਰ ਸਿੰਘ ਜੀ ਗਰਚਾ ਜਿਹੜੇ ਸਾਨੂੰ ਸਦੀਵੀ ਵਿਛੋੜਾ ਦੇ ਕੇ ਸਾਡੇ ਵਿਚੋਂ ਚਲੇ ਗਏ ਹਨ, ਉਹ ਬੜੇ ਅੱਛੇ ਪਾਰਲੀਮੈਂਟੇਰੀਅਨ ਸਨ । ਉਹ ਪਾਰਲੀਮੈਂਟ ਵਿਚ ਕਾਂਗਰਸ ਦੀ ਟਿਕਟ ਤੇ ਮੈਂਬਰ ਬਣੇ ਔਰ ਬਾਅਦ ਵਿਚ ਇਸ ਸਦਨ ਦੇ ਐਮ.ਐਲ.ਏ. ਵੀ ਬਣੇ । ਉਹ ਸਾਨੂੰ ਛੱਡ ਕੇ ਚਲੇ ਗਏ ਹਨ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬੜਾ ਘਾਟਾ ਪਿਆ ਹੈ । ਉਹ ਬੜੇ ਤਜਰਬੇਕਾਰ ਪਾਰਲੀਮੈਂਟੇਰੀਅਨ ਸਨ ।

ਸਪੀਕਰ ਸਾਹਿਬ, ਸ਼੍ਰੀ ਓਮ ਪ੍ਰਕਾਸ਼ ਗੁਪਤਾ ਜੀ, ਸਾਬਕਾ ਐਮ. ਐਲ. ਏ. ਇਕ ਲੇਬਰ ਲੀਡਰ ਸਨ । ਉਹ ਸਾਡੇ ਸਦਨ ਦੇ ਵਿਚ 2 ਵਾਰ ਐਮ.ਐਲ.ਏ. ਬਣੇ ਅਤੇ ਉਨ੍ਹਾਂ ਦਾ ਇਥੇ ਬੜਾ ਯੋਗਦਾਨ ਰਿਹਾ । ਇਸ ਸਦਨ ਵਿਚ ਉਹ ਬੜੇ ਅੱਛੇ ਢੰਗ ਨਾਲ ਸਵਾਲ ਪੁੱਛਦੇ ਸਨ ਅਤੇ ਲੋਕਾਂ ਦੀ ਆਵਾਜ਼ ਉਠਾਉਂਦੇ ਸਨ । 1980 ਵਿਚ ਮੈਨੂੰ ਵੀ ਮੌਕਾ ਮਿਲਿਆ, ਮੈਂ ਵੀ ਉਦੋਂ ਇਥੇ ਮੈਂਬਰ ਸੀ, ਮੈਨੂੰ ਉਨ੍ਹਾਂ ਦੇ ਨਾਲ ਰਹਿਣ ਦਾ ਮੌਕਾ ਮਿਲਿਆ । ਉਨ੍ਹਾਂ ਦੀ ਕੰਟਰੀਬਿਊਸ਼ਨ ਕਦੇ ਭੁਲਾਈ ਨਹੀਂ ਜਾ ਸਕਦੀ । ਸਪੀਕਰ ਸਾਹਿਬ ਉਹ ਸਾਡੇ ਡਿਸਟ੍ਰਿਕਟ ਕਾਂਗਰਸ ਕਮੇਟੀ, ਸ਼ਹਿਰੀ, ਲੁਧਿਆਣਾ ਦੇ ਪ੍ਰਧਾਨ ਵੀ ਰਹੇ ਅਤੇ ਕਾਂਗਰਸ ਲੈਜਿਸਲੇਚਰ ਪਾਰਟੀ ਦੇ ਜਨਰਲ ਸੈਕ੍ਰੇਟਰੀ ਵੀ ਰਹੇ । ਉਹ ਫਰੀਡਮ ਫਾਈਟਰ ਵੀ ਸਨ । ਜਿਥੇ ਉਹ ਏਡੇ ਵੱਡੇ ਸਿਆਸਤਦਾਨ ਸਨ, ਉਸਦੇ ਨਾਲ ਹੀ ਉਹ ਬੜੇ ਵੱਡੇ ਐਜੂਕੇਸ਼ਨਿਸਟ ਵੀ ਸਨ । ਉਨ੍ਹਾਂ ਨੇ ਲੁਧਿਆਣਾ ਵਿਚ ਐਸ. ਡੀ. ਕਾਲੇਜ ਦੀ ਸਥਾਪਨਾ ਕੀਤੀ ਅਤੇ ਕਈ ਪਬਲਿਕ ਸਕੂਲਾਂ ਦੀ ਸਥਾਪਨਾ ਕੀਤੀ । ਉਨ੍ਹਾਂ ਦਾ ਇਸ ਖੇਤਰ ਵਿਚ ਵੀ ਬੜਾ ਯੋਗਦਾਨ ਹੈ । ਉਨ੍ਹਾਂ ਦੇ ਸਾਡੇ ਵਿਚੋਂ ਚਲੇ ਜਾਣ ਨਾਲ ਪੰਜਾਬ ਨੂੰ ਬੜਾ ਘਾਟਾ ਪਿਆ ਹੈ ਅਤੇ ਜੋ ਇਕ ਤਜਰਬੇਕਾਰ ਵਿਧਾਨਕਾਰ ਸਾਡੇ ਵਿਚੋਂ ਚਲਾ ਗਿਆ ਹੈ. ਉਹ ਘਾਟਾ ਕਦੇ ਪੂਰਾ ਨਹੀਂ ਕੀਤਾ ਜਾ ਸਕਦਾ ।

ਸਪੀਕਰ ਸਾਹਿਬ, ਪੰਡਤ ਮੋਹਨ ਲਾਲ ਜੀ ਸਾਬਕਾ ਮਨਿਸਟਰ ਇਕ ਸਤਿਕਾਰਯੋਗ ਲੀਡਰ ਸਨ । ਉਨ੍ਹਾਂ ਨੇ ਪੰਜਾਬ ਦੀ ਬੜੇ ਲੰਬੇ ਅਰਸੇ ਤੱਕ ਸੇਵਾ ਕੀਤੀ । ਉਹ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਵਜ਼ਾਰਤ ਵਿਚ ਹੋਮ ਮਨਿਸਟਰ ਸਨ । ਜਦੋਂ ਉਹ ਹੋਮ-ਮਨਿਸਟਰ ਸਨ, ਉਦੋਂ ਬੜੀਆਂ ਤਾਕਤਾਂ ਸਨ ਜਿਹੜੀਆਂ ਪੰਜਾਬ ਵਿਚ ਕਈ ਗਲਤ ਕੰਮ ਕਰ ਰਹੀਆਂ ਸਨ ਪਰ ਉਨ੍ਹਾਂ ਨੇ ਬੜੀ ਦ੍ਰਿੜ੍ਹਤਾ ਨਾਲ ਪੰਜਾਬ ਵਿਚ ਲਾਅ ਐਂਡ ਆਰਡਰ ਸਥਾਪਤ ਕਰਕੇ ਪੀਸ ਰਖਣ ਲਈ ਕੰਮ ਕੀਤਾ । ਉਸ ਵੇਲੇ ਇੰਡਸਟਰੀ ਡਿਪਾਰਟਮੈਂਟ ਵੀ ਉਨ੍ਹਾਂ ਦੇ ਪਾਸ ਰਿਹਾ । ਉਨ੍ਹਾਂ ਨੇ ਇੰਡਸਟਰੀ ਦੀ ਡਿਵੈਲਪਮੈਂਟ ਵਾਸਤੇ ਬੜਾ ਕੰਮ ਕੀਤਾ । ਲੋਕਲ ਬਾਡੀਜ਼ ਡਿਪਾਰਟਮੈਂਟ, ਫੂਡ ਐਂਡ ਸਪਲਾਈਜ਼ ਅਤੇ ਜੇਲਜ਼ ਐਂਡ ਜਸਟਿਸ ਡਿਪਾਰਟਮੈਂਟ ਵੀ ਉਨ੍ਹਾਂ ਦੇ ਪਾਸ ਰਹੇ । ਬਾਅਦ ਵਿਚ ਮੁਸਾਫਿਰ ਜੀ ਦੀ ਵਜ਼ਾਰਤ

[ਚੌਧਰੀ ਜਗਜੀਤ ਸਿੰਘ]

ਵਿਚ ਉਹ ਫਾਈਨੈਂਸ ਮਨਿਸਟਰ ਰਹੇ । ਉਨ੍ਹਾਂ ਦਾ ਪੰਜਾਬ ਦੀ ਸੇਵਾ ਕਰਨ ਵਿਚ ਬੜਾ ਵੱਡਾ ਯੋਗਦਾਨ ਹੈ । ਜਿਥੇ ਉਹ ਇਕ ਯੋਗ ਐਡਮਨਿਸਟ੍ਰੇਟਰ ਸਨ, ਉਥੇ ਉਹ ਇਕ ਚੰਗੇ ਐਜੂਕੇਸ਼ਨਿਸਟ ਵੀ ਸਨ । ਉਹ ਸਨਾਤਨ ਧਰਮ ਸਭਾ ਪੰਜਾਬ ਦੇ ਪ੍ਰਧਾਨ ਸਨ । ਧਾਰਮਿਕ ਖੇਤਰ ਵਿਚ ਪੰਜਾਬ ਦੇ ਲੋਕ ਉਨ੍ਹਾਂ ਦਾ ਬੜਾ ਸਤਿਕਾਰ ਕਰਦੇ ਸਨ । ਉਨ੍ਹਾਂ ਨੇ ਚੰਡੀਗੜ੍ਹ ਦੇ ਵਿਚ ਐਸ. ਡੀ. ਕਾਲਜ ਦੀ ਸਥਾਪਨਾ ਕੀਤੀ ਅਤੇ ਕਈ ਹੋਰ ਪਬਲਿਕ ਸਕੂਲਾਂ ਦੀ ਸਥਾਪਨਾ ਵੀ ਕੀਤੀ । ਪ੍ਰਾਈਵੇਟ ਮੈਨੇਜਮੈਂਟ ਵਾਲੇ ਕਾਲਜਾਂ ਦੀ ਐਸੋਸੀ-ਏਸ਼ਨ ਦੇ ਉਹ ਵਾਈਸ ਪ੍ਰੈਜ਼ੀਡੈਂਟ ਰਹੇ ਅਤੇ ਬੜੇ ਲੰਮੇ ਅਰਸੇ ਤੱਕ ਉਨ੍ਹਾਂ ਨੇ ਇਨ੍ਹਾਂ ਦੇ ਵਾਸਤੇ ਯਤਨ ਕੀਤੇ । ਪ੍ਰਾਈਵੇਟ ਕਾਲਜਾਂ ਦੀਆਂ ਜਿਹੜੀਆਂ ਮੁਸ਼ਕਲਾਂ ਅਤੇ ਔਕੜਾਂ ਅੱਜ ਵੀ ਸਾਡੇ ਸਾਹਮਣੇ ਹਨ, ਉਨ੍ਹਾਂ ਨੂੰ ਹੱਲ ਕਰਵਾਉਣ ਵਾਸਤੇ ਸਮੇਂ ਸਮੇਂ ਸਿਰ ਸਾਰੀਆਂ ਸਰਕਾਰਾਂ ਪਾਸ ਉਹ ਬੜੇ ਚੰਗੇ ਢੰਗ ਨਾਲ ਕੇਸ ਪੇਸ਼ ਕਰਦੇ ਰਹੇ । ਉਹ ਇਕ ਬਹੁਤ ਤਜਰਬੇਕਾਰ ਅਤੇ ਯੋਗ ਐਡਮਨਿਸਟ੍ਰੇਟਰ ਸਨ । ਉਨ੍ਹਾਂ ਨੇ ਪੰਜਾਬ ਦੀ ਬਹੁਤ ਸੇਵਾ ਕੀਤੀ । ਇਕ ਬਹੁਤ ਉਘੇ ਸਿਆਸਤਦਾਨ ਅਤੇ ਸੋਸ਼ਲ ਵਰਕਰ/ਸਮਾਜ ਸੇਵੀ ਅੱਜ ਸਾਡੇ ਪਾਸੋਂ ਵਿਛੜ ਗਏ ਹਨ । ਉਨ੍ਹਾਂ ਦੇ ਜਾਣ ਨਾਲ ਪਿਆ ਇਹ ਘਾਟਾ ਕਦੇ ਪੂਰਾ ਨਹੀਂ ਹੋ ਸਕਦਾ ।

ਸ੍ਰੀ ਅੰਮ੍ਰਿਤਪਾਲ ਸਿੰਘ, ਐਕਸ ਐਮ.ਐਲ.ਸੀ. ਬੜੇ ਉਘੇ ਇਨਸਾਨ ਸਨ । ਉਹ ਝਲਵੰਡੀ ਸਾਬੋ ਕੋਆਪ੍ਰੇਟਿਵ ਬੈਂਕ ਦੇ ਪ੍ਰਧਾਨ ਰਹੇ । ਵੱਖ ਵੱਖ ਕਮੇਟੀਆਂ ਦੇ ਉਹ ਮੈਂਬਰ ਰਹੇ । ਅਕਾਊਂਟਸ ਕਮੇਟੀ ਦੇ ਵੀ ਉਹ ਮੈਂਬਰ ਰਹੇ । ਉਨ੍ਹਾਂ ਦਾ ਪੰਜਾਬ ਦੀ ਸਿਆਸਤ ਵਿਚ ਬੜਾ ਯੋਗਦਾਨ ਹੈ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬੜਾ ਭਾਰੀ ਨੁਕਸਾਨ ਹੋਇਆ ਹੈ ।

ਸਰਦਾਰ ਈਸ਼ਰ ਸਿੰਘ ਬਾਲੀਆਂਵਾਲੀ ਇਕ ਬਹੁਤ ਹੀ ਸਤਿਕਾਰਯੋਗ ਵਿਅਕਤੀ ਸਨ ਜਿਨ੍ਹਾਂ ਨੇ ਪਰਜਾ ਮੰਡਲ ਲਹਿਰ ਵਿਚ ਬਹੁਤ ਅੱਛੇ ਢੰਗ ਨਾਲ ਲੋਕਾਂ ਦੀ ਆਵਾਜ਼ ਉਠਾਈ ਅਤੇ ਬਾਦ ਵਿਚ ਫਰੀਡਮ ਫਾਈਟਰ ਦੇ ਤੌਰ ਤੇ ਪੰਜਾਬ ਦੀ ਸੇਵਾ ਕੀਤੀ । ਉਹ ਜੇਲ੍ਹ ਵਿਚ ਵੀ ਗਏ । ਉਹ ਇਕ ਮਹਾਨ ਫਰੀਡਮ ਫਾਈਟਰ ਸਨ ਜਿਨ੍ਹਾਂ ਨੇ ਆਜ਼ਾਦੀ ਹਾਸਲ ਕਰਕੇ ਲੋਕਾਂ ਨੂੰ ਦਿੱਤੀ । ਉਨ੍ਹਾਂ ਦੇ ਜਾਣ ਨਾਲ ਵੀ ਪੰਜਾਬ ਨੂੰ ਬੜਾ ਭਾਰੀ ਘਾਟਾ ਪਿਆ ਹੈ ਜੋ ਕਦੀ ਪੂਰਾ ਨਹੀਂ ਹੋ ਸਕਦਾ ।

ਸ੍ਰੀ ਰਾਮ ਲਾਲ ਭੱਲਾ ਬਹੁਤ ਹੀ ਸਤਿਕਾਰਯੋਗ ਫਰੀਡਮ ਫਾਈਟਰ ਸਨ ਜਿਨ੍ਹਾਂ ਨੇ ਆਪਣੇ ਜੀਵਨ ਵਿਚ 22 ਸਾਲ ਜੇਲ੍ਹ ਕੱਟੀ । ਉਹ ਪਹਿਲਾਂ ਲਾਹੌਰ ਰਹਿੰਦੇ ਸਨ । ਜਲ੍ਹਿਆਂ ਵਾਲੇ ਬਾਗ ਦੇ ਸਾਕੇ ਵੇਲੇ ਉਹ ਅੰਮ੍ਰਿਤਸਰ ਆਏ ਅਤੇ ਹਿੰਦੂ ਮੁਸਲਮਾਨਾਂ ਨੂੰ ਪਾਣੀ ਪਿਲਾਇਆ ਤੇ ਉਨ੍ਹਾਂ ਦੀ ਸੇਵਾ ਕੀਤੀ । ਇਸ ਤੇ ਅੰਗਰੇਜ਼ ਸਰਕਾਰ ਨੇ ਉਨ੍ਹਾਂ ਨੂੰ ਜੇਲ੍ਹ ਭੇਜ ਦਿੱਤਾ । ਉਹ ਕਵਿਤਾ ਲਿਖਦੇ ਹੁੰਦੇ ਸਨ । ਉਨ੍ਹਾਂ ਨੇ ਆਪਣੀ ਕਵਿਤਾ ਨਾਲ ਲੋਕਾਂ ਨੂੰ ਝੰਜੋੜਿਆ । ਉਹ ਆਪਣੀ ਕਵਿਤਾ ਰਾਹੀਂ ਦੇਸ਼ ਦੇ ਲੋਕਾਂ ਨੂੰ ਆਜ਼ਾਦੀ ਵਾਸਤੇ ਜਜ਼ਬੇ ਵਿਚ ਲਿਆਉਂਦੇ ਹੁੰਦੇ ਸਨ ਤਾਂ ਕਿ ਲੋਕ ਤਰੜੇ ਹੋ ਕੇ ਜੰਗੇ-ਆਜ਼ਾਦੀ ਵਿਚ ਹਿੱਸਾ ਲੈ ਸਕਣ । ਉਨ੍ਹਾਂ ਦੇ ਜਾਣ ਨਾਲ ਵੀ ਸਾਨੂੰ ਬੜਾ ਭਾਰੀ ਘਾਟਾ ਪਿਆ ਹੈ ਜਿਹੜਾ ਕਦੀ ਪੂਰਾ ਨਹੀਂ ਹੋ ਸਕਦਾ ।

ਸਪੀਕਰ ਸਾਹਿਬ, ਸਾਨੂੰ ਕਾਰਗਿਲ ਦੇ ਸ਼ਹੀਦਾਂ ਤੇ ਬੜਾ ਮਾਣ ਹੈ। ਇਹ ਬੜੇ ਮਹਾਨ ਸ਼ਹੀਦ ਹਨ ਜਿਨ੍ਹਾਂ ਨੇ ਆਪਣੀਆਂ ਜਾਨਾਂ ਦੇਸ਼ ਲਈ ਵਾਰੀਆਂ, ਇਨ੍ਹਾਂ ਨੇ ਆਪਣੀਆਂ ਛਾਤੀਆਂ ਵਿਚ ਗੋਲੀਆਂ ਖਾ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਨ੍ਹਾਂ ਵਿਚ ਬਹੁਤ ਸਾਰੇ ਅਫ਼ਸਰਾਂ ਨੇ ਅਤੇ ਵੱਡੀ ਗਿਣਤੀ ਵਿਚ ਨੌਜਵਾਨਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਮੈਨੂੰ ਇਨ੍ਹਾਂ ਦੇ ਪਰਿਵਾਰਾਂ ਦੇ ਘਰਾਂ ਵਿਚ ਜਾਣ ਦਾ ਮੌਕਾ ਮਿਲਿਆ ਹੈ। ਥੋੜ੍ਹੀ ਥੋੜ੍ਹੀ ਉਮਰ ਦੇ ਸਾਡੇ ਨੌਜਵਾਨ ਕਾਰਗਿਲ ਵਿਚ ਸ਼ਹੀਦ ਹੋਏ ਹਨ। ਇਨਾਂ ਨੇ ਬੜੀ ਹਿੰਮਤ ਅਤੇ ਜਜ਼ਬੇ ਨਾਲ ਦੇਸ਼ ਦੀ ਆਜ਼ਾਦੀ ਨੂੰ ਕਾਇਮ ਰੱਖਣ ਵਾਸਤੇ ਆਪਣੀਆਂ ਕੁਰਬਾਨੀਆਂ ਦਿੱਤੀਆਂ। ਜਿਹੜਾ ਸਾਡਾ ਦੁਸ਼ਮਨ ਪਾਕਿਸਤਾਨ ਹੈ, ਉਸ ਦੇ 1500 ਦੇ ਕਰੀਬ ਘੁਸਪੈਠੀਆਂ ਨੂੰ ਬਾਹਰ ਕੱਢਣ ਵਾਸਤੇ ਇਨ੍ਹਾਂ ਨੇ ਆਪਣੀਆਂ ਜਾਨਾਂ ਲਗਾਈਆਂ। ਮੈਂ ਇਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੇ ਦੁੱਖ ਵਿਚ ਸ਼ਰੀਕ ਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਪਾਕਿਸਤਾਨ ਹਮੇਸ਼ਾ ਸਾਡੇ ਤੇ ਹਮਲਾਵਰ ਰਿਹਾ ਹੈ ਅਤੇ ਇਸ ਨੇ ਹਮੇਸ਼ਾ ਸਾਡੇ ਨਾਲ ਲੜਾਈਆਂ ਲੜੀਆਂ ਹਨ। ਮੈਂ ਤੁਹਾਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ 1965 ਵਿਚ ਵੀ ਪਾਕਿਸਤਾਨ ਨੇ ਸਾਡੇ ਨਾਲ ਲੜਾਈ ਲੜੀ। ਜਦੋਂ ਸ੍ਰੀ ਲਾਲ ਬਹਾਦਰ ਸ਼ਾਸਤਰੀ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਸਨ, ਜਿਨ੍ਹਾਂ ਨੇ "ਜੈ ਜਵਾਨ, ਜੈ ਕਿਸਾਨ" ਦਾ ਨਾਅਰਾ ਵੀ ਦਿੱਤਾ ਸੀ ਔਰ ਉਹ ਲੜਾਈ ਅਸੀਂ ਪਾਕਿਸਤਾਨ ਦੀ ਸਰਹੱਦ ਪਾਰ ਕਰਕੇ ਉਥੇ ਜਾ ਕੇ ਲੜੀ ਸੀ ਔਰ ਬਾਅਦ ਦੇ ਵਿੱਚ ਪਾਕਿਸਤਾਨ ਮੁਲਕ ਦੇ ਹਿੱਸੇ ਤੇ ਕਬਜ਼ਾ ਵੀ ਕੀਤਾ ਸੀ। ਸਪੀਕਰ ਸਾਹਿਬ, ਸਾਡੇ ਜਿਹੜੇ ਫੌਜੀ ਸਨ, ਜਿਹੜੇ ਜਰਨੈਲ ਸਨ ਉਨ੍ਹਾਂ ਦੀ ਇਹ ਬਹੁਤ ਵੱਡੀ ਹਿੰਮਤ ਸੀ। ਲੇਕਿਨ ਪਾਕਿਸਤਾਨ ਫਿਰ ਵੀ ਬਾਜ਼ ਨਹੀਂ ਆਇਆ ਔਰ 1971 ਦੇ ਵਿੱਚ ਫਿਰ ਪਾਕਿਸਤਾਨ ਨੇ ਸਾਡੇ ਨਾਲ ਲੜਾਈ ਲੜੀ ਜਦੋਂ ਸ੍ਰੀਮਤੀ ਇੰਦਰਾ ਗਾਂਧੀ ਸਾਡੇ ਦੇਸ ਦੇ ਪ੍ਰਧਾਨ ਮੰਤਰੀ ਸਨ। ਉਸ ਵੇਲੇ ਫੌਰਨ ਅਫੇ-ਅਰਜ਼ ਮਨਿਸਟਰ ਸਰਦਾਰ ਸਵਰਨ ਸਿੰਘ ਸਨ ਔਰ ਡਿਫੈਂਸ ਮਨਿਸਟਰ ਬਾਬੂ ਜਗਜੀਵਨ ਰਾਮ ਜੀ ਸਨ। ਉਦੋਂ ਵੀ ਭਾਰਤੀ ਫੌਜ ਵੱਲੋਂ ਬਹੁਤ ਵੱਡੀ ਲੜਾਈ ਲੜੀ ਗਈ ਸੀ ਜੋ ਕਿ 14 ਦਿਨ ਚਲਦੀ ਰਹੀ ਸੀ ਔਰ ਸਾਡੀ ਫੌਜ ਨੇ ਏਨੀ ਤਾਕਤ ਦੇ ਨਾਲ ਇਹ ਲੜਾਈ ਲੜੀ ਸੀ ਕਿ ਉਸ ਵੇਲੇ ਸ੍ਰੀਮਤੀ ਇੰਦਰਾ ਗਾਂਧੀ ਜੀ ਨੂੰ ਸਾਰੀ ਦੁਨੀਆਂ ਤੋਂ ਔਰ ਸਾਡੇ ਦੇਸ਼ ਦੇ ਬੱਚੇ ਬੱਚੇ ਵੱਲੋਂ ਵਧਾਈ ਦਿੱਤੀ ਗਈ ਸੀ। ਉਸ ਵੇਲੇ ਸ੍ਰੀ ਵਾਜਪਾਈ ਸਾਹਿਬ ਜੀ ਨੇ ਬੜੇ ਹੀ ਸਤਿਕਾਰ ਦੇ ਨਾਲ ਇੰਦਰਾ ਗਾਂਧੀ ਜੀ ਨੂੰ ਇਸ ਸਫਲਤਾ ਤੇ, ਇਸ ਕਾਮਯਾਬੀ ਤੇ ਵਧਾਈ ਦਿੱਤੀ ਸੀ ਅਤੇ ਕਿਹਾ ਸੀ ਕਿ ਤੁਸੀਂ ਬਹੁਤ ਮਹਾਨ ਹੋ। ਉਸ ਵੇਲੇ ਸਾਡੇ ਫੌਜੀਆਂ ਨੇ ਸਰਦਾਰ ਜਗਜੀਤ ਸਿੰਘ ਅਰੋੜਾ ਦੀ ਕਮਾਂਡ ਹੇਠ ਪਾਕਿਸਤਾਨ ਦੀਆਂ 97,000 ਫੌਜਾਂ ਦੇ ਹਥਿਆਰ ਸੁਟਵਾਏ ਸਨ। ਸਪੀਕਰ ਸਾਹਿਬ, ਇਸ ਤਰ੍ਹਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਾਕਿਸਤਾਨ ਹਮੇਸ਼ਾ ਹੀ ਸਾਡੇ ਨਾਲ ਲੜਾਈ ਲੜਨ ਲਈ ਤਿਆਰ ਰਿਹਾ ਹੈ ਅਤੇ ਸਾਨੂੰ ਉਸ ਨਾਲ ਮਜਬੂਰ ਹੋ ਕੇ ਲੜਾਈ ਲੜਨੀ ਪਈ। ਅੱਜ ਵੀ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਅਤੇ ਸਾਡੇ ਪੰਜਾਬ ਦੇ ਮੁੱਖ ਮੰਤਰੀ ਜੀ ਇਕੱਠੇ ਹੋ ਕੇ ਪਾਕਿਸਤਾਨ ਦੇ ਨਾਲ ਦੋਸਤੀ ਗੰਢਣ ਵਾਸਤੇ ਗਏ ਸਨ ਤਾਂ ਕਿ ਸਾਡੀਆਂ ਲੜਾਈਆਂ ਨਾ ਹੋਣ। ਲੇਕਿਨ, ਸਪੀਕਰ ਸਾਹਿਬ, ਪਾਕਿਸਤਾਨ ਫਿਰ ਵੀ ਬਾਜ਼ ਨਹੀਂ ਆਉਂਦਾ ਸਗੋਂ ਸਾਡੇ ਨਾਲ ਦੋਸਤੀ ਕਰਨ ਦੀ ਬਜਾਏ ਉਨ੍ਹਾਂ ਨੇ ਸਾਡੇ ਏਥ ਘੁਸਪੈਠ

[ਚੌਧਰੀ ਜਗਜੀਤ ਸਿੰਘ]

ਕੀਤੀ, ਜਿਸ ਕਾਰਨ ਬਹੁਤ ਵੱਡੀ ਗਿਣਤੀ ਵਿੱਚ ਸਾਡੇ ਫੌਜੀ ਜਵਾਨ ਸ਼ਹੀਦ ਹੋਏ ਅਤੇ ਕੀਮਤੀ ਜਾਨਾਂ ਦਾ ਨੁਕਸਾਨ ਵੀ ਹੋਇਆ। ਸਪੀਕਰ ਸਾਹਿਬ, ਮੈਂ ਇਥੇ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ 2 ਲੱਖ ਰੁਪਏ ਉਨਾਂ ਦੇ ਪਰਿਵਾਰਾਂ ਨੂੰ ਗਰਾਂਟ ਔਰ 5 ਲੱਖ ਰੁਪਏ ਮਕਾਨਾਂ ਵਾਸਤੇ ਦਿੱਤੇ ਹਨ। ਮੈਂ ਸਰਕਾਰ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ 2 ਲੱਖ ਰੁਪਿਆ ਦਿੱਤਾ ਹੈ, ਜੇਕਰ ਇਸ ਨੂੰ ਹੋਰ ਵਧਾਇਆ ਜਾ ਸਕਦਾ ਹੈ ਤਾਂ ਇਹ ਬਹੁਤ ਅੱਛੀ ਗੱਲ ਹੋਵੇਗੀ ਔਰ 5 ਲੱਖ ਰੁਪਿਆ ਮਕਾਨ ਲਈ ਜਾਂ ਰਿਜ਼ਰਵ ਪ੍ਰਾਈਸ ਤੇ ਪਲਾਟ ਦੇਣ ਵਾਸਤੇ ਜੋ ਕਿਹਾ ਗਿਆ ਹੈ, ਇਸ ਵਿੱਚ ਹੋ ਸਕਦਾ ਹੈ ਕਿ ਕਈ ਪਰਿਵਾਰ ਐਸੇ ਹੋਣਗੇ ਜਿਨ੍ਹਾਂ ਕੋਲ ਆਪਣਾ ਮਕਾਨ ਹੋਵੇ ਜਾਂ ਉਹ ਮਕਾਨ ਨਾ ਬਨਾਉਣਾ ਚਾਹੁੰਦੇ ਹੋਣ। ਜੇ ਇਹ ਪੈਸਾ ਖੁੱਲ੍ਹਾ ਛੱਡ ਦਿੱਤਾ ਜਾਵੇ ਤਾਂ ਇਸ ਨਾਲ ਉਹ ਕੋਈ ਕੰਮ ਕਾਰ ਵਿੱਚ ਇਸਨੂੰ ਇਨਵੈਸਟ ਕਰ ਸਕਣਗੇ ਜਾਂ ਆਪਣਾ ਕੋਈ ਧੰਦਾ ਚਲਾ ਸਕਣਗੇ। ਜੇ ਇਸ ਤਰ੍ਹਾਂ ਕਰ ਦਿੱਤਾ ਜਾਵੇ ਤਾਂ ਇਹ ਬਹੁਤ ਅੱਛਾ ਹੋਵੇਗਾ ਕਿਉਂਕਿ ਜਦੋਂ ਉਨ੍ਹਾਂ ਨੂੰ ਲੋੜ ਹੋਵੇਗੀ, ਉਹ ਇਸ ਪੈਸੇ ਨੂੰ ਇਸਤੇਮਾਲ ਕਰ ਸਕਣਗੇ। ਮੈਂ, ਸਪੀਕਰ ਸਾਹਿਬ, ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੇ ਕਿਸੇ ਹੋਰ ਸਟੇਟ ਨੇ ਇਸ ਤੋਂ ਵੱਧ ਰਕਮ ਰੱਖੀ ਹੈ ਤਾਂ ਫਿਰ ਸਾਡੀ ਸਟਟ ਨੂੰ ਵੀ ਇਹ ਰਕਮ ਵਧਾ ਦੇਣੀ ਚਾਹੀਦੀ ਹੈ ਕਿਉਂਕਿ ਸਾਡਾ ਲਿਵਿੰਗ ਸਟੈਂਡਰਡ ਦੇਸ਼ ਦੇ ਹੋਰਨਾਂ ਸੂਬਿਆਂ ਨਾਲੋਂ ਉੱਚਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਉਨ੍ਹਾਂ ਫੌਜੀਆਂ, ਜਰਨੈਲਾਂ ਅਤੇ ਦੇਸ਼ ਦੇ ਮਹਾਨ ਅਫਸਰਾਂ ਜਿਨ੍ਹਾਂ ਨੂੰ ਇਹ ਲੜਾਈ ਲੜਨ ਅਤੇ ਪਾਕਿਸਤਾਨ ਦੇ ਘੁਸਪੈਠੀਆਂ ਨੂੰ, ਪਾਕਿਸਤਾਨ ਦੇ ਫੌਜੀਆਂ ਨੂੰ ਬਾਹਰ ਕੱਢਣ ਦਾ ਕਰੈਡਿਟ ਜਾਂਦਾ ਹੈ, ਮੈਂ ਉਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ ਕਿਉਂਕਿ ਉਨ੍ਹਾਂ ਦੀ ਮਿਹਰਬਾਨੀ ਨਾਲ, ਫੌਜੀਆਂ ਦੀ ਮਿਹਰਬਾਨੀ ਨਾਲ ਇਹ ਜਿਹੜੇ ਪਾਕਿਸਤਾਨੀ ਸਾਡੇ ਦੇਸ਼ ਦੇ ਅੰਦਰ ਘੁਸਪੈਠ ਕਰਕੇ ਆ ਗਏ ਸਨ, ਉਨ੍ਹਾਂ ਨੂੰ ਬਾਹਰ ਕੱਢਣ ਵਿੱਚ ਅਸੀਂ ਸਫਲ ਹੋਏ ਹਾਂ।

ਸਪੀਕਰ ਸਾਹਿਬ, ਏਸੇ ਤਰ੍ਹਾਂ ਹੀ ਵੈਸਟ ਬੰਗਾਲ ਦੇ ਵਿੱਚ ਗਾਈਸਾਲ ਦਾ ਰੇਲ੍ਹਵੇ ਹਾਦਸਾ ਹੋਇਆ। ਉਸ ਵਿੱਚ ਜਿਹੜੇ ਸਾਡੇ ਬਜ਼ੁਰਗ, ਸਾਡੀਆਂ ਭੈਣਾਂ, ਬੱਚੇ ਅਤੇ ਵੀਰ ਜਿਨ੍ਹਾਂ ਦੀਆਂ ਜਾਨਾਂ ਚਲੀਆਂ ਗਈਆਂ ਹਨ, ਉਨ੍ਹਾਂ ਲਈ ਵੀ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹਾਂ।

ਸਪੀਕਰ ਸਾਹਿਬ, ਏਸੇ ਤਰ੍ਹਾਂ ਹੀ ਤੁਰਕੀ ਦੇ ਵਿੱਚ ਭੁਚਾਲ ਆਇਆ ਜਿਸ ਨਾਲ ਲੋਕਾਂ ਦਾ ਉਥੇ ਬਹੁਤ ਵੱਡੀ ਗਿਣਤੀ ਦੇ ਵਿੱਚ ਜਾਨੀ ਅਤੇ ਮਾਲੀ ਨੁਕਸਾਨ ਹੋਇਆ। ਅਸੀਂ ਉਨ੍ਹਾਂ ਦੇ ਦੁੱਖ ਵਿੱਚ ਵੀ ਸ਼ਰੀਕ ਹੁੰਦੇ ਹਾਂ ਅਤੇ ਆਪਣੇ ਵੱਲੋਂ ਉਨ੍ਹਾਂ ਪ੍ਰਤੀ ਵੀ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਾਂ।

ਆਖਿਰ ਵਿੱਚ, ਸਪੀਕਰ ਸਾਹਿਬ, ਇਹ ਜਿਹੜਾ ਸਾਰਾ ਏਥੇ ਜ਼ਿਕਰ ਕੀਤਾ ਗਿਆ ਹੈ, ਜੋ ਸਾਡੇ ਸੀ. ਐਮ. ਸਾਹਿਬ ਨੇ ਪ੍ਰਸਤਾਵ ਪੇਸ਼ ਕੀਤਾ ਹੈ ਅਸੀਂ ਚਾਹੁੰਦੇ ਹਾਂ ਕਿ ਸਾਡੀ ਅਸੈਂਬਲੀ ਦੇ ਵੱਲੋਂ ਇਕ ਰੈਜ਼ੋਲਿਊਸ਼ਨ ਦੀ ਸ਼ਕਲ ਦੇ ਵਿੱਚ ਇਨ੍ਹਾਂ ਦੁਖੀ ਪਰਿਵਾਰਾਂ ਨੂੰ ਮਤਾ ਪਾਸ ਕਰਕੇ ਭੇਜਿਆ ਜਾਣਾ ਚਾਹੀਦਾ ਹੈ। ਧੰਨਵਾਦ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਤਿਕਾਰਯੋਗ ਸਪੀਕਰ ਸਾਹਿਬ, ਪਿਛਲੇ ਸਮੇਂ ਵਿਚ ਬਹੁਤ ਸਾਰੀਆਂ ਉਘੀਆਂ ਸ਼ਖਸੀਅਤਾਂ, ਰਾਜਨੀਤਕ ਸ਼ਖਸੀਅਤਾਂ, ਉਘੇ ਸੁਤੰਤਰਤਾ ਸੰਗਰਾਮੀ, ਉੱਘੇ ਸਮਾਜ ਸੇਵੀ ਅਤੇ ਸਾਡੇ ਕਾਰਗਿਲ ਦੀ ਜੰਗ ਵਿਚ ਬਹੁਤ ਸਾਰੇ ਫੌਜੀ ਜਵਾਨ, ਰੇਲ ਦੇ ਹਾਦਸੇ ਵਿਚ ਅਤੇ ਤੁਰਕੀ ਦੇ ਭੂਚਾਲ ਵਿਚ ਬਹੁਤ ਸਾਰੀਆਂ ਸਨੁੱਖੀ ਜਾਨਾਂ ਦਾ ਨੁਕਸਾਨ ਹੋਇਆ ਹੈ । ਇਨ੍ਹਾਂ ਸਾਰਿਆਂ ਬਾਰੇ ਪੂਰੀ ਤਰ੍ਹਾਂ ਸੀ. ਐਮ. ਸਾਹਿਬ ਨੇ ਅਤੇ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਜੋ ਆਪਣੇ ਸ਼ਬਦਾਂ ਰਾਹੀਂ ਸ਼ਰਧਾ ਦੇ ਫੁੱਲ ਭੇਂਟ ਕੀਤੇ ਹਨ, ਉਨ੍ਹਾਂ ਵਿਛੜੀਆਂ ਹੋਈਆਂ ਰੂਹਾਂ ਦੇ ਪ੍ਰਤੀ, ਉਨ੍ਹਾਂ ਦੇ ਨਾਲ ਮੈਂ ਆਪਣੇ ਆਪ ਨੂੰ ਆਪਣੀ ਪਾਰਟੀ ਵੱਲੋਂ ਸ਼ਾਮਲ ਕਰਦਾ ਹਾਂ । ਜਦੋਂ ਸਮਾਜ ਵਿਚੋਂ ਬਹੁਤ ਸਾਰੀਆਂ ਸ਼ਖਸੀਅਤਾਂ ਸਾਡੇ ਕੋਲੋਂ ਵਿਛੜ ਜਾਂਦੀਆਂ ਹਨ ਤਾਂ ਉਨ੍ਹਾਂ ਦੇ ਪਰਿਵਾਰਾਂ ਨੂੰ ਤਾਂ ਘਾਟਾ ਪੈਣਾ ਕੁਦਰਤੀ ਹੈ ਅਤੇ ਸਮਾਜ ਨੂੰ, ਖਾਸ ਕਰਕੇ ਜਿਸ ਖੇਤਰ ਨਾਲ ਉਹ ਸਬੰਧਤ ਹੁੰਦੇ ਹਨ, ਉਸ ਖੇਤਰ ਨੂੰ ਬਹੁਤ ਸਾਰਾ ਘਾਟਾ ਪੈਂਦਾ ਹੈ ।

ਸ੍ਰੀ ਕਲਪਨਾਥ ਰਾਏ ਇਕ ਤਕੜੇ ਪਾਰਲੀਮੈਂਟੇਰੀਅਨ ਰਹੇ । ਕੇਂਦਰ ਵਿਚ ਬਤੌਰ ਮੰਤਰੀ ਦੇ ਕੰਮ ਕਰਨ ਦਾ ਤਜਰਬਾ ਵੀ ਉਨ੍ਹਾਂ ਦਾ ਬੜਾ ਸੀ । ਉਹ 58 ਸਾਲ ਦੀ ਉਮਰ ਵਿਚ ਸਾਡੇ ਕੋਲੋਂ ਵਿਛੜ ਗਏ । ਜਿਥੇ ਉਨ੍ਹਾਂ ਦੇ ਵਿਛੜਨ ਨਾਲ ਉਨ੍ਹਾਂ ਦੀ ਪਾਰਟੀ ਨੂੰ ਘਾਟਾ ਪਿਆ ਉਥੇ ਸਮਾਜ ਨੂੰ, ਦੇਸ਼ ਨੂੰ ਅਤੇ ਖਾਸ ਕਰਕੇ ਯੂ. ਪੀ. ਪ੍ਰਾਂਤ, ਜਿਸ ਨਾਲ ਉਹ ਤਾਅਲੁੱਕ ਰੱਖਦੇ ਸਨ, ਉਨ੍ਹਾਂ ਲੋਕਾਂ ਨੂੰ ਬੜਾ ਵੱਡਾ ਘਾਟਾ ਪਿਆ ਹੈ ।

ਪੰਡਤ ਮੋਹਨ ਲਾਲ ਜੀ ਨਾ ਕੇਵਲ ਉੱਘੀ ਰਾਜਨੀਤਕ ਸ਼ਖਸੀਅਤ ਸਨ ਬਲਕਿ ਧਾਰਮਿਕ ਖੇਤਰ ਵਿਚ ਵੀ ਉਨ੍ਹਾਂ ਦਾ ਬੜਾ ਉੱਘਾ ਯੋਗਦਾਨ ਸੀ । ਸਨਾਤਨ ਧਰਮ ਦੇ ਨਾਂ ਥੱਲੇ ਉਨ੍ਹਾਂ ਵੱਲੋਂ ਬਹੁਤ ਸਾਰੇ ਕਾਲਜਾਂ ਅਤੇ ਸਕੂਲਾਂ ਦੀ ਸਥਾਪਨਾ ਵੀ ਕੀਤੀ ਗਈ ਸੀ ਜਿਨ੍ਹਾਂ ਨੇ ਉਨ੍ਹਾਂ ਦੀ ਸੁਚੱਜੀ ਰਹਿਨੁਮਾਈ ਕਰਕੇ ਸਾਰੇ ਪੰਜਾਬ ਵਿਚ ਆਪਣਾ ਨਾਂ ਉੱਚਾ ਕੀਤਾ । ਉਹ ਬਹੁਤ ਸਾਰੇ ਅਹਿਮੀਅਤ ਵਾਲੇ ਵਿਭਾਗਾਂ ਦੇ ਮੰਤਰੀ ਵੀ ਰਹੇ । ਫਾਈਨਾਂਸ ਮੰਤਰੀ ਵੀ ਰਹੇ । ਉਸ ਸਮੇਂ ਦੇ ਵਿਚ ਮੰਤਰੀਆਂ ਦੀ ਬੜੀ ਅੱਛੀ ਕਾਰ-ਗੁਜ਼ਾਰੀ ਹੁੰਦੀ ਸੀ ਜਿਨ੍ਹਾਂ ਦੇ ਨਾਂ ਤੇ ਅੱਜ ਵੀ ਬਹੁਤ ਸਾਰੇ ਲੈਸਨ ਡਰਾਅ ਕੀਤੇ ਜਾ ਸਕਦੇ ਹਨ । ਉਹ ਉਚੀਆਂ ਕਦਰਾਂ-ਕੀਮਤਾਂ ਵਾਲੇ ਉੱਘੇ ਵਿਅਕਤੀ ਅਤੇ ਸੁਤੰਤਰਤਾ ਸੰਗਰਾਮੀ ਸਨ, ਉੱਘੇ ਪਾਰਲੀਮੈਂਟੇਰੀਅਨ ਸਨ, ਇਕ ਉੱਘੀ ਧਾਰਮਿਕ ਸ਼ਖਸੀਅਤ ਸਨ । ਉਨ੍ਹਾਂ ਦਾ ਸਾਡੇ ਕੋਲੋਂ ਵਿਛੜ ਜਾਣਾ ਸਾਡੇ ਸਾਰਿਆਂ ਲਈ ਚਿੰਤਾ ਦਾ ਕਾਰਨ ਹੈ । ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਮਾਸਟਰ ਕੁੰਦਨ ਸਿੰਘ, ਸਾਬਕਾ ਐਮ. ਐਲ. ਏ. ਜਿਨ੍ਹਾਂ ਨੂੰ ਹੁਸ਼ਿਆਰਪੁਰ ਦੇ ਲੋਕ ਇਕ ਦਰਵੇਸ਼ ਸਿਆਸਤਦਾਨ ਕਹਿੰਦੇ ਸਨ, ਉਹ ਸਾਡੇ ਪਵਿੱਤਰ ਸਦਨ ਦੇ ਮੈਂਬਰ ਵੀ ਰਹੇ ਅਤੇ ਸਮਾਜ ਦੇ ਦੱਬੇ-ਕੁਚਲੇ ਲੋਕਾਂ ਦੇ ਹਿੱਤਾਂ ਅਤੇ ਹੱਕਾਂ ਦੀ ਖਾਤਰ ਜ਼ਿੰਦਗੀ ਭਰ ਸੰਘਰਸ਼ ਕਰਦੇ ਰਹੇ ਅਤੇ ਇਸ ਤਰ੍ਹਾਂ ਦਲਿਤ ਵਰਗ ਦੀ ਅਵਾਜ਼ ਬਣ ਗਏ । ਉਨ੍ਹਾਂ ਦਾ ਸਾਡੇ ਵਿਚੋਂ ਵਿੱਛੜ ਜਾਣਾ ਸਮਾਜ ਵਾਸਤੇ, ਪੰਜਾਬ ਵਾਸਤੇ ਅਤੇ ਮਿਹਨਤਕਸ਼ ਅਵਾਮ ਵਾਸਤੇ ਬਹੁਤ ਹੀ ਨਾ ਪੂਰਾ ਹੋਣ ਵਾਲਾ ਘਾਟਾ ਹੈ ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਰਦਾਰ ਦਵਿੰਦਰ ਸਿੰਘ ਗਰਚਾ ਜੀ ਵਿਧਾਇਕ ਵੀ ਰਹੇ ਅਤੇ ਦੋ-ਤਿੰਨ ਵਾਰ ਪਾਰਲੀਮੈਂਟ ਦੇ ਮੈਂਬਰ ਬਣੇ। ਉਨ੍ਹਾਂ ਦਾ ਵਿਛੜ ਜਾਣਾ ਸਾਡੇ ਸਾਰਿਆਂ ਵਾਸਤੇ ਦੁਖ-ਦਾਈ ਹੈ।

ਸ੍ਰੀ ਓਮ ਪ੍ਰਕਾਸ਼ ਜੀ ਗੁਪਤਾ ਇਸ ਪਵਿੱਤਰ ਸਦਨ ਦੇ ਮੈਂਬਰ ਰਹੇ ਅਤੇ ਕਾਂਗਰਸ ਪਾਰਟੀ ਨਾਲ ਅਖੀਰ ਤੱਕ ਮੂਹਰਲੀਆਂ ਸਫਾਂ ਵਿਚ ਰਹਿ ਕੇ ਆਪਣੀਆਂ ਜ਼ਿੰਮੇਂਵਾਰੀਆਂ ਨਿਭਾਉਂਦੇ ਰਹੇ। ਉਨ੍ਹਾਂ ਦਾ ਸਾਡੇ ਕੋਲੋਂ ਵਿਛੜ ਜਾਣਾ ਉਨ੍ਹਾਂ ਦੀ ਪਾਰਟੀ ਵਾਸਤੇ, ਪੰਜਾਬ ਦੇ ਲੋਕਾਂ ਵਾਸਤੇ ਅਤੇ ਲੁਧਿਆਣੇ ਦੇ ਲੋਕਾਂ ਵਾਸਤੇ ਜਿਥੋਂ ਕਿ ਉਨ੍ਹਾਂ ਨੇ ਬਾਅਦ ਵਿੱਚ ਆਪਣਾ ਰਾਜਨੀਤਕ ਜੀਵਨ ਸ਼ੁਰੂ ਕੀਤਾ, ਦੁਖਦਾਈ ਹੈ।

ਸ੍ਰੀ ਅੰਮ੍ਰਿਤਪਾਲ ਸਿੰਘ, ਸਾਬਕਾ ਐਮ. ਐਲ. ਸੀ. ਨੂੰ ਸਪੀਕਰ ਸਾਹਿਬ, ਮੈਨੂੰ ਬਹੁਤ ਨੇੜਿਉਂ ਨਿੱਜੀ ਰੂਪ ਵਿਚ ਵੇਖਣ ਦਾ ਮੌਕਾ ਮਿਲਿਆ ਹੈ। ਮੇਰੇ ਪੁਰਾਣੇ ਜ਼ਿਲ੍ਹਾ ਬਠਿੰਡਾ ਵਿਚ, ਜਿਸ ਨੂੰ ਇਤਿਹਾਸਕ ਤੌਰ ਤੇ ਪੰਜਵਾਂ ਤਖਤ ਦਮਦਮਾ ਸਾਹਿਬ ਵੀ ਕਿਹਾ ਜਾਂਦਾ ਹੈ ਅਤੇ ਤਲਵੰਡੀ ਸਾਬੋ ਵੀ ਕਿਹਾ ਜਾਂਦਾ ਹੈ, ਉਹ ਉਥੋਂ ਨਾਲ ਸਬੰਧਤ ਸਨ। ਉਨ੍ਹਾਂ ਨੇ ਅਤੇ ਉਨ੍ਹਾਂ ਦੇ ਸਮੁੱਚੇ ਪਰਿਵਾਰ ਨੇ ਬਹੁਤ ਸਾਰੀਆਂ ਸੇਵਾ ਵਾਲੀਆਂ ਪਰੰਪਰਾਵਾਂ ਪਾਈਆਂ ਜਿਨ੍ਹਾਂ ਸਦਕਾ ਅੱਜ ਵੀ ਲੋਕ ਉਨ੍ਹਾਂ ਨੂੰ ਬੜੇ ਪਿਆਰ ਅਤੇ ਸਤਿਕਾਰ ਨਾਲ ਯਾਦ ਕਰਦੇ ਹਨ। ਜਿਥੇ ਉਨ੍ਹਾਂ ਨੇ ਸਮਾਜ ਦੀ ਸੇਵਾ ਵਿਚ, ਰਾਜਨੀਤਕ ਖੇਤਰ ਵਿਚ ਆਪਣੀ ਜ਼ਿੰਮੇਵਾਰੀ ਨਿਭਾਈ, ਉਥੇ ਉਹ ਇਕ ਬਹੁਤ ਵੱਡੇ ਦਾਨੀ ਵੀ ਸਨ। ਲੋੜਵੰਦ ਸੰਸਥਾਵਾਂ ਅਤੇ ਵਿਅਕਤੀਆਂ ਵਿਚੋਂ ਜਦੋਂ ਵੀ ਉਨ੍ਹਾਂ ਕੋਲ ਕੋਈ ਸਹਾਇਤਾ ਵਾਸਤੇ ਆਉਂਦਾ ਤਾਂ ਉਨ੍ਹਾਂ ਨੇ ਉਨ੍ਹਾਂ ਦੀ ਬਾਂਹ ਫੜੀ ਅਤੇ ਕਦੇ ਵੀ ਕਿਸੇ ਨੂੰ ਨਰਾਜ਼ ਨਹੀਂ ਕੀਤਾ। ਇਤਿਹਾਸਕ ਵਿਸਾਖੀ ਦੇ ਦਿਹਾੜੇ ਤੇ ਦਮਦਮਾ ਸਾਹਿਬ ਵਿਖੇ ਜਦੋਂ ਸੰਗਤ ਜੁੜਦੀ ਹੈ, ਤਾਂ ਉਨ੍ਹਾਂ ਦੇ ਘਰ ਵਿਚ 24 ਘੰਟੇ 10-15 ਦਿਨ ਲੰਗਰ ਬਕਾਇਦਾ ਕੁਰ-ਸੀਆਂ, ਮੇਜ਼ਾਂ ਤੇ ਚਲਦਾ ਰਹਿੰਦਾ ਸੀ ਅਤੇ ਜਿਹੜੀ ਵੀ ਸੰਗਤ, ਛੋਟਾ-ਵੱਡਾ ਜਾਂ ਲੋੜਵੰਦ ਆਉਂਦਾ ਤਾਂ ਉਨ੍ਹਾਂ ਦਾ ਪਰਿਵਾਰ ਹੱਸ ਕੇ ਉਨ੍ਹਾਂ ਦੀ ਸੇਵਾ ਕਰਦਾ। ਸੇਵਾ ਦੀ ਇਹ ਪਰੰਪਰਾ ਉਨ੍ਹਾਂ ਦੇ ਪਰਿਵਾਰ ਵਿੱਚ ਅੱਜ ਵੀ ਕਾਇਮ ਹੈ। ਇਸ ਤਰ੍ਹਾਂ ਦੀ ਉੱਘੀ ਸ਼ਖ-ਸੀਅਤ ਦਾ ਸਾਡੇ ਕੋਲੋਂ ਵਿਛੜ ਜਾਣਾ ਸਾਡੇ ਸਾਰਿਆਂ ਵਾਸਤੇ ਚਿੰਤਾ ਦਾ ਕਾਰਨ ਹੈ।

ਸਰਦਾਰ ਈਸ਼ਰ ਸਿੰਘ ਬਾਲੀਆਂ ਵਾਲੀ ਬੜੇ ਉੱਘੇ ਸੁਤੰਤਰਤਾ ਸੰਗਰਾਮੀ ਸਨ ਅਤੇ ਉਨ੍ਹਾਂ ਨੇ ਪਰਜਾਮੰਡਲ ਦੀ ਲਹਿਰ ਦੇ ਵਿੱਚ ਬੜਾ ਯੋਗਦਾਨ ਪਾਇਆ। ਉਹ ਸਰਦਾਰ ਸੇਵਾ ਸਿੰਘ ਠੀਕਰੀਵਾਲਾ ਦੇ ਬੜੇ ਨਜ਼ਦੀਕੀ ਸਾਥੀ ਸਨ। ਇਸ ਲਈ ਸਾਡੇ ਨੌਜਵਾਨਾਂ ਨੂੰ ਅਜਿਹੇ ਸੁਤੰਤਰਤਾ ਸੰਗਰਾਮੀਆਂ ਤੋਂ ਜਿੱਥੇ ਪ੍ਰੇਰਣਾ ਲੈਣ ਦੀ ਲੋੜ ਹੈ ਉਥੇ ਅਸੀਂ ਇਕ ਉੱਘੇ ਸੁਤੰਤਰਤਾ ਸੰਗਰਾਮੀ ਤੋਂ ਵਾਂਝੇ ਹੋ ਗਏ ਹਾਂ। ਇਸ ਲਈ ਮੈਂ ਉਨ੍ਹਾਂ ਨੂੰ ਵੀ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸ੍ਰੀ ਰਾਮ ਨਾਥ ਭੱਲਾ ਜੀ ਵੀ ਬੜੇ ਉੱਘੇ ਸੁਤੰਤਰਤਾ ਸੰਗਰਾਮੀ ਸਨ। ਉਨ੍ਹਾਂ ਦੇ ਵਿਛੋੜੇ ਤੇ ਵੀ ਮੈਂ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਨੂੰ ਵੀ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਜੋ ਮੁੱਖ ਮੰਤਰੀ ਸਾਹਿਬ ਨੇ ਜ਼ਿਕਰ ਕਰਦਿਆਂ ਕਿਹਾ ਕਿ ਜੰਮੂ ਕਸ਼ਮੀਰ ਵਿੱਚ ਦਰਾਸ ਅਤੇ ਕਾਰਗਿਲ ਦੇ ਵਿੱਚ ਜੋ ਪਾਕਿਸਤਾਨ ਵਲੋਂ ਘੁੱਸਪੈਠ ਕੀਤੀ ਗਈ ਸੀ, ਉਨ੍ਹਾਂ ਨੇ ਘੁੱਸਪੈਠ ਸ਼ਬਦ ਵਰਤਿਆ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਾਕਿਸਤਾਨ ਵਲੋਂ ਘੁਸਪੈਠੀਆਂ ਦੇ ਨਾਲ ਪਾਕਿਸਤਾਨ ਦੀ ਫੌਜ ਵੀ ਸੀ ਅਤੇ ਸਾਨੂੰ ਜੋ ਰਿਪੋਰਟਾਂ ਸਾਡੇ ਸੋਰਸਜ਼ ਤੋਂ ਪੁੱਜੀਆਂ ਹਨ, ਉਸਦੇ ਮੁਤਾਬਿਕ 4000 ਦੇ ਕਰੀਬ ਪਾਕਿਸਤਾਨੀ ਫੌਜ ਦੀ ਬਰੀਗੇਡ ਇਸ ਇਲਾਕੇ ਵਿੱਚ ਦਾਖਲ ਹੋਈ ਸੀ ਅਤੇ ਉਨ੍ਹਾਂ ਨੂੰ ਹਿੰਦੁਸਤਾਨ ਦੇ ਇਲਾਕੇ ਵਿਚੋਂ ਕੱਢਣ ਲਈ ਜੰਗ ਕਰਦਿਆਂ ਹੋਇਆਂ ਸਾਡੇ ਸੈਂਕੜੇ ਨੌਜਵਾਨ, ਨੌਜਵਾਨਾਂ ਦੀ ਥਾਂ ਬੱਚੇ ਸ਼ਬਦ ਵੀ ਵਰਤਿਆ ਜਾ ਸਕਦਾ ਹੈ ਕਿਉਂਕਿ ਉਹ ਸਾਰੇ ਹੀ ਕੋਈ 20 ਸਾਲ ਦਾ, ਕੋਈ 21 ਸਾਲ ਅਤੇ ਕੋਈ 22 ਸਾਲ ਉਮਰ ਦਾ ਸੀ, ਉਨ੍ਹਾਂ ਦੇ ਵਿਛੋੜੇ ਤੇ ਜਿੱਥੇ ਸਾਨੂੰ ਅਕਹਿ ਅਤੇ ਅਸਹਿ ਦੁੱਖ ਹੈ, ਉਥੇ ਸਾਨੂੰ ਉਨ੍ਹਾਂ ਤੇ ਮਾਣ ਵੀ ਹੈ ਕਿ ਉਨ੍ਹਾਂ ਨੇ ਦੇਸ਼ ਦੀ ਸਰਹੱਦ ਦੀ ਰਾਖੀ ਕਰਦਿਆਂ ਹੋਇਆਂ, ਦੇਸ਼ ਦੀ ਆਨ ਅਤੇ ਸ਼ਾਨ ਨੂੰ ਬਰਕਰਾਰ ਰੱਖਣ ਲਈ ਆਪਣੀਆਂ ਸ਼ਹੀਦੀਆਂ ਦਿਤੀਆਂ। ਸਪੀਕਰ ਸਾਹਿਬ, ਖਾਸ ਕਰਕੇ ਕਾਰਗਿੱਲ ਦੇ ਇਲਾਕੇ ਵਿੱਚ, ਜਿੱਥੇ ਕਿ ਮਨੁੱਖ ਦਾ ਟਿੱਕਣਾ ਅਸੰਭਵ ਹੈ ਕਿਉਂਕਿ ਉਥੇ ਬਹੁਤ ਜ਼ਿਆਦਾ ਠੰਡ ਅਤੇ ਬਰਫ਼ੀਲਾ ਇਲਾਕਾ ਹੈ, ਉਥੇ ਵੀ ਉਨ੍ਹਾਂ ਨੇ ਆਪਣਾ ਹੌਂਸਲਾ ਨਹੀਂ ਛੱਡਿਆ ਅਤੇ ਭਾਰਤ ਦੇ ਤਿਰੰਗੇ ਝੰਡੇ ਦੀ ਪੂਰੀ ਆਨ ਅਤੇ ਸ਼ਾਨ ਨੂੰ ਕਾਇਮ ਰੱਖਿਆ। ਪਰ ਠੀਕ ਹੈ ਕਿ ਜਿੱਥੇ ਉਨ੍ਹਾਂ ਨੇ ਦੇਸ਼ ਦੇ ਲਈ ਕੁਰਬਾਨੀ ਦਿੱਤੀ ਹੈ ਉਥੇ ਸਾਨੂੰ ਉਨ੍ਹਾਂ ਦੇ ਵਿਛੜਣ ਦਾ ਵੀ ਦੁੱਖ ਹੈ। ਸਪੀਕਰ ਸਾਹਿਬ, ਉਨ੍ਹਾਂ ਬੱਚਿਆਂ ਵਿਚੋਂ ਕਈਆਂ ਦੀ ਤਾਂ ਮੰਗਣੀ ਹੋਈ ਹੋਈ ਸੀ ਅਤੇ ਉਨ੍ਹਾਂ ਦੇ ਦਿਲਾਂ ਵਿੱਚ ਕਈ ਸੱਧਰਾਂ ਸਨ ਕਿ ਉਹ ਜੰਗ ਤੋਂ ਬਾਅਦ ਜਦੋਂ ਆਉਣਗੇ ਤਾਂ ਸ਼ਾਦੀ ਕਰਾਉਣਗੇ। ਇਸੇ ਤਰ੍ਹਾਂ ਕਈ ਨੌਜਵਾਨਾਂ ਦੇ ਤਿੰਨ ਤਿੰਨ ਮਹੀਨੇ ਦੇ ਬੱਚੇ ਹਨ, ਉਨ੍ਹਾਂ ਦੀਆਂ ਵਿਧਵਾਵਾਂ ਕਿਸ ਤਰ੍ਹਾਂ ਉਨ੍ਹਾਂ ਨੂੰ ਦੱਸ ਸਕਦੀਆਂ ਹਨ ਕਿ ਉਨ੍ਹਾਂ ਦਾ ਬਾਪ ਉਨ੍ਹਾਂ ਦੇ ਸਿਰ ਤੇ ਨਹੀਂ ਰਿਹਾ। ਇਸੇ ਤਰ੍ਹਾਂ ਰੱਖੜੀ ਦਾ ਤਿਉਹਾਰ ਆ ਰਿਹਾ ਸੀ ਅਤੇ ਭੈਣਾਂ ਦੇ ਆਪਣੇ ਦਿਲਾਂ ਵਿੱਚ ਇਹ ਸੱਧਰ ਸੀ ਕਿ ਉਨ੍ਹਾਂ ਦਾ ਭਰਾ ਜੰਗ ਜਿੱਤ ਕੇ ਆਵੇਗਾ ਅਤੇ ਉਹ ਉਸ ਦੇ ਗੁੱਟ ਤੇ ਰੱਖੜੀ ਬੰਨੇਗੀ। ਇਸ ਲਈ ਜਿੱਥੇ ਸਾਨੂੰ ਉਨ੍ਹਾਂ ਤੇ ਮਾਣ ਹੈ, ਉਥੇ ਉਨ੍ਹਾਂ ਦੇ ਵਿਛੜਣ ਤੇ ਦੁੱਖ ਵੀ ਹੈ। ਸਪੀਕਰ ਸਾਹਿਬ, ਕਈ ਇਸ ਤਰ੍ਹਾਂ ਦੇ ਵੀ ਪਰਿਵਾਰ ਹਨ ਜਿਨ੍ਹਾਂ ਦਾ ਇੱਕੋ ਇੱਕ ਬੱਚਾ ਸੀ ਅਤੇ ਉਹ ਵੀ ਦੇਸ਼ ਦੇ ਲਈ ਕੁਰਬਾਨ ਹੋ ਗਿਆ ਅਤੇ ਉਹ ਪਰਿਵਾਰ ਭਾਵੇਂ ਮਾਣ ਵੀ ਕਰਦੇ ਹਨ ਕਿ ਉਨ੍ਹਾਂ ਦੇ ਬੱਚੇ ਦੇਸ਼ ਲਈ ਕੁਰਬਾਨ ਹੋ ਗਏ ਹਨ ਅਤੇ ਦੇਸ਼ ਦੇ ਲੇਖੇ ਲਗ ਗਏ ਹਨ ਪਰ ਅਸੀਂ ਸਾਰੇ ਜਾਣਦੇ ਹਾਂ ਕਿ ਜਿਨ੍ਹਾਂ ਦਾ ਇੱਕ ਬੱਚਾ ਹੋਵੇ ਅਤੇ ਉਹ ਵੀ ਦੇਸ਼ ਲਈ ਕੁਰਬਾਨ ਹੋ ਜਾਵੇ ਤਾਂ ਕਿਸ ਤਰ੍ਹਾਂ ਦੀ ਹਾਲਤ ਹੁੰਦੀ ਹੈ। ਮੈਂ, ਸਪੀਕਰ ਸਾਹਿਬ, ਇਸ ਪਲੇਟ ਫਾਰਮ ਨੂੰ ਦੂਜੇ ਪਾਸੇ ਨਹੀਂ ਵਰਤਣਾ ਚਾਹੁੰਦਾ ਪਰ ਸਾਨੂੰ ਇਸ ਤੋਂ ਇਕ ਲੈਸਨ ਡਰਾਅ ਕਰਨਾ ਚਾਹੀਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਜੰਗ ਨੂੰ ਟਾਲਿਆ ਜਾ ਸਕਦਾ ਸੀ ਕਿਉਂਕਿ ਜਦੋਂ ਕੇਂਦਰ ਦੀ ਸਰਕਾਰ ਨੂੰ ਇੰਟੈਲੀਜੈਂਸ ਅਤੇ ਫੌਜ ਦੇ ਬਹੁਤ ਸੀਨੀਅਰ ਅਫ਼ਸਰਾਂ ਵਲੋਂ ਦੱਸ ਦਿਤਾ ਗਿਆ ਸੀ ਕਿ ਸਾਡੇ ਏਰੀਏ ਵਿੱਚ ਘੁਸਪੈਠ ਹੋ ਰਹੀ ਹੈ ਅਤੇ ਪਾਕਿਸਤਾਨੀ ਫੌਜੀ ਐਂਟਰ ਕਰ ਰਹੇ ਹਨ ਤਾਂ ਉਸ ਸਮੇਂ, ਸਮੇਂ ਸਿਰ ਐਕਸ਼ਨ ਹੋਣਾ ਚਾਹੀਦਾ ਸੀ, ਪਰ ਸਮੇਂ ਸਿਰ ਐਕਸ਼ਨ ਨਾ ਹੋਣ ਕਰਕੇ ਭਾਰਤ ਸਰਕਾਰ ਨੂੰ ਬਹੁਤ ਵਿੱਤੀ ਨੁਕਸਾਨ ਵੀ ਹੋਇਆ ਹੈ ਅਤੇ ਫੌਜੀ ਜਵਾਨਾਂ ਦਾ ਵੀ ਬਹੁਤ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਨੁਕਸਾਨ ਹੋਇਆ ਹੈ । ਜੋ ਰਿਪੋਰਟਾਂ ਆ ਰਹੀਆਂ ਹਨ, ਉਸਦੇ ਮੁਤਾਬਿਕ ਮੈਂ ਭਾਰਤ ਦੇ ਸਾਰੇ ਲੋਕਾਂ ਨੂੰ ਅਤੇ ਸਾਰੀਆਂ ਰਾਜਨੀਤਕ ਪਾਰਟੀਆਂ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਭਾਰਤ ਦੇ ਸਾਰੇ ਲੋਕਾਂ ਨੇ ਆਪਣੇ ਸਾਰੇ ਗਿਲੇ ਸ਼ਿਕਵੇ ਛੱਡ ਕੇ ਦੇਸ਼ ਦੀ ਰੱਖਿਆ ਲਈ ਅਤੇ ਦੇਸ਼ ਦੀ ਆਨ ਅਤੇ ਸ਼ਾਨ ਵਾਸਤੇ ਸਰਕਾਰ ਦੇ ਨਾਲ ਖੜ੍ਹੇ ਹੋਕੇ ਇਹ ਦਿਖਾ ਦਿਤਾ ਹੈ ਕਿ ਦੇਸ਼ ਸਾਡੇ ਲਈ ਪਹਿਲਾਂ ਹੈ ਅਤੇ ਰਾਜਨੀਤੀ ਬਾਅਦ ਵਿੱਚ ਹੈ। ਪਹਿਲਾਂ ਦੇਸ਼ ਦੀ ਰੱਖਿਆ ਕਰਨੀ, ਉਸ ਦੀ ਆਨ ਅਤੇ ਸ਼ਾਨ ਬਚਾਉਣੀ ਸਾਡਾ ਫਰਜ਼ ਹੈ ਅਤੇ ਇਹ ਸਾਰੀ ਭੂਮਿਕਾ ਜੋ ਦੇਸ਼ ਵਾਸੀਆਂ ਅਤੇ ਰਾਜਨੀਤਕ ਪਾਰਟੀਆਂ ਨੇ ਨਿਭਾਈ ਹੈ ਇਸ ਲਈ ਉਹ ਸਾਰੇ ਵੀ ਵਧਾਈ ਦੇ ਪਾਤਰ ਹਨ । ਮੈਂ ਉਨ੍ਹਾਂ ਦੁਖੀ ਪਰਿਵਾਰਾਂ ਦੇ ਨਾਲ ਤਹਿ-ਦਿਲੋਂ ਆਪਣੇ ਵਲੋਂ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਸ਼ਾਇਦ ਸਾਡੀ ਪਰੰਪਰਾ ਹੈ ਕਿ ਸਾਰੇ ਦੁੱਖੀ ਪਰਿਵਾਰਾਂ ਨੂੰ ਅਸੀਂ ਪ੍ਰਸਤਾਵ ਭੇਜਦੇ ਹਾਂ, ਪਰ ਮੈਂ ਚਾਹੁੰਦਾ ਹਾਂ ਕਿ ਜਿਹੜੇ ਫੌਜੀ ਜਵਾਨ ਸ਼ਹੀਦ ਹੋਏ ਹਨ, ਉਨ੍ਹਾ ਦੀ ਲਿਸਟ ਸਰਕਾਰ ਕੋਲ ਹੋਵੇਗੀ, ਇਸ ਕਰਕੇ ਉਨ੍ਹਾਂ ਸਾਰੇ ਫੌਜੀਆਂ ਦੇ ਪਰਿਵਾਰਾਂ ਨੂੰ ਇਕੱਲੇ ਇਕੱਲੇ ਇਹ ਪ੍ਰਸਤਾਵ ਭੇਜਿਆ ਜਾਵੇ ।

ਸਪੀਕਰ ਸਾਹਿਬ, ਪੱਛਮੀ ਬੰਗਾਲ ਵਿੱਚ ਰੇਲ ਹਾਦਸਾ ਹੋਇਆ । ਇਹ ਬੜਾ ਹੀ ਦੁੱਖਦਾਈ ਹੈ । ਇਸ ਨਾਲ ਸੈਂਕੜੇ ਕੀਮਤੀ ਜਾਨਾਂ ਚਲੀਆਂ ਗਈਆਂ । ਪਿਛਲੇ ਇੱਕ-ਡੇਢ ਸਾਲ ਵਿੱਚ ਜਿੰਨੇ ਰੇਲ ਹਾਦਸੇ ਹੋਏ, ਉਨ੍ਹਾਂ ਵਿਚੋਂ ਇਹ ਰੇਲ ਹਾਦਸਾ ਸਭ ਤੋਂ ਜ਼ਿਆਦਾ ਵੱਡਾ ਸੀ । ਇਸ ਲਈ ਸਰਕਾਰ ਨੂੰ ਇਸ ਸਬੰਧੀ ਚੌਕਸੀ ਵਰਤਣੀ ਚਾਹੀਦੀ ਹੈ ਤਾਂ ਕਿ ਭਵਿੱਖ ਵਿੱਚ ਇੰਨੇ ਵੱਡੇ ਜਾਨੀ ਨੁਕਸਾਨ ਤੋਂ ਬਚਿਆ ਜਾ ਸਕੇ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਤੁਰਕੀ ਵਿੱਚ ਆਏ ਭੂਚਾਲ ਕਾਰਨ ਵੱਡੀ ਮਨੁੱਖੀ ਤਬਾਹੀ ਹੋਈ ਹੈ ਜਿਸ ਨੂੰ ਦੇਖ ਕੇ ਸਾਰੀ ਦੁਨੀਆਂ ਦਾ ਦਿਲ ਦਹਿਲ ਉਠਿਆ । ਸੋ, ਅਸੀਂ ਉਨ੍ਹਾਂ ਪੀੜਿਤ ਪਰਿਵਾਰਾਂ ਨਾਲ ਬਹੁਤ ਡੂੰਘੀ ਦਿਲੀ ਹਮਦਰਦੀ ਪ੍ਰਗਟ ਕਰਦੇ ਹਾਂ ।

ਸਪੀਕਰ ਸਾਹਿਬ, ਅੰਤ ਵਿੱਚ ਮੈਂ ਇਨ੍ਹਾਂ ਸ਼ਬਦਾਂ ਨਾਲ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਆਪਣਾ ਸਿਰ ਝੁਕਾਉਂਦਾ ਹਾਂ ਅਤੇ ਉਨ੍ਹਾਂ ਨੂੰ ਤਹਿ ਦਿਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

**ਸਥਾਨਕ ਸਰਕਾਰ ਤੇ ਕਿਰਤ ਅਤੇ ਰੁਜ਼ਗਾਰ ਮੰਤਰੀ (ਸ਼੍ਰੀ ਬਲਰਾਮਜੀ ਦਾਸ ਟੰਡਨ) :**

ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਲੈ ਕੇ ਹੁਣ ਦੇ ਸੈਸ਼ਨ ਦਰਮਿਆਨ ਸਾਡੇ ਦੇਸ਼ ਦੀਆਂ ਔਰ ਖਾਸ ਕਰਕੇ ਪੰਜਾਬ ਦੀਆਂ ਬਹੁਤ ਸਾਰੀਆਂ ਉਘੀਆਂ ਸ਼ਖਸੀਅਤਾਂ ਸਾਡੇ ਵਿੱਚੋਂ ਹਮੇਸ਼ਾਂ ਵਾਸਤੇ ਜੁਦਾ ਹੋ ਗਈਆਂ ਹਨ ਔਰ ਇਸ ਦੇ ਨਾਲ ਹੀ ਕੁਝ ਹਾਦਸੇ ਐਸੇ ਵੀ ਹੋਏ ਹਨ ਜਿਨ੍ਹਾਂ ਨਾਲ ਸੈਂਕੜੇ ਕੀਮਤੀ ਜਾਨਾਂ ਹਮੇਸ਼ਾਂ ਵਾਸਤੇ ਸਦਾ ਦੀ ਨੀਂਦ ਸੌਂ ਗਈਆਂ ਹਨ । ਇਨ੍ਹਾਂ ਹਾਦਸਿਆਂ ਵਿਚੋਂ ਖਾਸ ਕਰਕੇ ਤੁਰਕੀ ਦਾ ਹਾਦਸਾ ਕਾਫੀ ਵੱਡਾ ਹੈ ਜਿੱਥੇ ਹਜ਼ਾਰਾਂ ਨੌਜਵਾਨ, ਬਜ਼ੁਰਗ, ਬੱਚੇ, ਮਾਵਾਂ, ਭੈਣਾਂ ਵਿਚਾਰੇ ਅਰਾਮ ਨਾਲ ਸੌਂ ਰਹੇ ਸਨ ਲੇਕਿਨ ਸਵੇਰ ਹੋਣ

ਤੱਕ ਸਾਰਾ ਕਝ ਤਹਿਸ ਨਹਿਸ ਹੋ ਗਿਆ । ਇਸ ਤਰ੍ਹਾਂ ਇੰਨੇ ਵੱਡੇ ਜਾਨੀ ਤੇ ਮਾਲੀ ਨੁਕਸਾਨ ਦੀ ਜੋ ਸ਼ੁਕਲ ਦੇਖਣ ਨੂੰ ਮਿਲੀ, ਉਸ ਦਾ ਵਰਣਨ ਕਰਨਾ ਬਹੁਤ ਮੁਸ਼ਕਲ ਹੈ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਵੈਸਟ ਬੰਗਾਲ ਵਿੱਚ ਰੇਲ ਹਾਦਸਾ ਹੋਇਆ। ਇਹ ਵਾਕਿਆ ਹੀ ਅੱਖਾਂ ਖੋਲ੍ਹਣ ਵਾਲਾ ਹਾਦਸਾ ਹੈ ਅੌਰ ਜਿਹੜੀਆਂ ਕਮੀਆਂ ਹਨ, ਉਨ੍ਹਾਂ ਨੂੰ ਦੂਰ ਕਰਨ ਦੀ ਜ਼ਰੂਰਤ ਹੈ । ਲੇਕਿਨ ਇਸ ਦੇ ਨਾਲ ਜਿਹੜੀਆਂ ਕੀਮਤੀ ਜਾਨਾਂ ਚਲੀਆਂ ਗਈਆਂ, ਉਨ੍ਹਾਂ ਵਿਚੋਂ ਕਿਸੇ ਨੇ ਵੀ ਵਾਪਸ ਨਹੀਂ ਆਉਣਾ । ਇਹ ਜਿਹੜਾ ਪ੍ਰਸਤਾਵ ਮੁੱਖ ਮੰਤਰੀ ਜੀ ਨੇ ਪੇਸ਼ ਕੀਤਾ ਹੈ ਅੌਰ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਇਸ ਦੀ ਪ੍ਰੋੜ੍ਹਤਾ ਕੀਤੀ ਹੈ, ਮੈਂ ਆਪਣੇ ਆਪ ਨੂੰ ਇਸ ਵਿੱਚ ਸ਼ਾਮਲ ਕਰਦਾ ਹਾਂ ਅੌਰ ਆਪਣੇ ਤੇ ਆਪਣੇ ਸਾਥੀਆਂ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਕੁਝ ਸ਼ਖਸ਼ੀਅਤਾਂ ਵੀ ਸਾਡੇ ਵਿੱਚੋਂ ਜੁਦਾ ਹੋ ਗਈਆਂ ਹਨ । ਇਨ੍ਹਾਂ ਵਿੱਚ ਕਲਪਨਾਥ ਰਾਏ ਜੀ ਬੜੇ ਅੱਛੇ ਪਾਰਲੀਮੈਂਟੇਰੀਅਨ ਸਨ । ਸੈਂਟਰ ਵਿੱਚ ਉਹ ਮਨਿਸਟਰ ਵੀ ਰਹੇ ਅੌਰ ਉਨ੍ਹਾਂ ਨੇ ਦੇਸ਼ ਦੀ ਕਾਫੀ ਸੇਵਾ ਕੀਤੀ । ਉਨ੍ਹਾਂ ਨੇ ਆਪਣੇ ਗਿਆਨ ਅੌਰ ਆਪਣੀ ਯੋਗਤਾ ਨਾਲ ਦੇਸ਼ ਦੀ ਕਾਫ਼ੀ ਸੇਵਾ ਕੀਤੀ । ਅੱਜ ਉਨ੍ਹਾਂ ਦਾ ਸਾਡੇ ਵਿੱਚੋਂ ਜੁਦਾ ਹੋਣਾ ਵਾਕਿਆ ਹੀ ਦੁਖਦਾਈ ਗੱਲ ਹੈ ।

ਇਸ ਦੇ ਨਾਲ ਹੀ ਮਾਸਟਰ ਕੁੰਦਨ ਸਿੰਘ ਜੀ ਜਿਹੜੇ ਹੁਸ਼ਿਆਰਪੁਰ ਦੇ ਬੜੇ ਸ੍ਰੇਸ਼ਠ ਆਗੂ ਸਨ, ਉਹ ਵੀ ਸਾਡੇ ਕੋਲੋਂ ਵਿਛੜ ਗਏ ਹਨ । ਉਨ੍ਹਾਂ ਨੇ ਕਾਂਗਰਸ ਪਾਰਟੀ ਦੀ ਬੜੀ ਸੇਵਾ ਕੀਤੀ ਅੌਰ ਪੰਜਾਬ ਦੀ ਵੀ ਬੜੀ ਸੇਵਾ ਕੀਤੀ । ਉਨ੍ਹਾਂ ਨੇ ਐਜੂਕੇਸ਼ਨ ਦੇ ਫੀਲਡ ਵਿੱਚ ਕਾਫੀ ਕੰਮ ਕੀਤਾ । ਉਹ ਆਪਣੇ ਇਲਾਕੇ ਵਿੱਚ ਬੜੇ ਚੰਗੇ ਤੇ ਉਘੇ ਸਮਾਜ ਸੇਵੀ ਸਮਝੇ ਜਾਂਦੇ ਸਨ ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਸਰਦਾਰ ਦਵਿੰਦਰ ਸਿੰਘ ਗਰਚਾ ਜਿਹੜੇ ਮੈਂਬਰ ਪਾਰਲੀਮੈਂਟ ਵੀ ਰਹੇ ਅੌਰ ਅਸੈਂਬਲੀ ਦੇ ਮੈਂਬਰ ਵੀ ਰਹੇ, ਉਹ ਵੀ ਸਾਡੇ ਕੋਲੋਂ ਜੁਦਾ ਹੋ ਗਏ ਹਨ । ਉਨ੍ਹਾਂ ਨੇ ਆਪਣੀ ਯੋਗਤਾ ਨਾਲ ਲੈਜਿਸਲੇਚਰ ਅੌਰ ਪਾਰਲੀਮੈਂਟ ਵਿੱਚ ਕਾਫੀ ਸੇਵਾ ਕੀਤੀ । ਉਨ੍ਹਾਂ ਨੂੰ ਪੰਜਾਬ ਦੇ ਲੋਕ ਬੜੀ ਅੱਛੀ ਤਰ੍ਹਾਂ ਜਾਣਦੇ ਸਨ ।

ਸ੍ਰੀ ਓਮ ਪ੍ਰਕਾਸ਼ ਗੁਪਤਾ ਜੀ ਵੀ ਇਸ ਹਾਊਸ ਦੇ ਮੈਂਬਰ ਰਹੇ ਅੌਰ ਲੇਬਰ ਲੀਡਰ ਸਨ । ਐਜੂਕੇਸ਼ਨ ਵਿੱਚ ਵੀ ਉਹ ਕਾਫੀ ਰੁਚੀ ਰੱਖਦੇ ਸਨ । ਮੈਨੂੰ ਉਹ ਪਿਛਲੇ ਦਿਨਾਂ ਵਿੱਚ ਦੋ-ਤਿੰਨ ਵਾਰ ਆ ਕੇ ਮਿਲੇ ਅੌਰ ਉਹ ਲੜਕੀਆਂ ਵਾਸਤੇ ਨਵਾਂ ਕਾਲਜ ਸਥਾਪਤ ਕਰਨਾ ਚਾਹੁੰਦੇ ਸਨ ਤਾਂ ਕਿ ਲੜਕੀਆਂ ਦੀ ਸਿੱਖਿਆ ਨੂੰ ਅੱਗੇ ਲਿਜਾਇਆ ਜਾ ਸਕੇ ਤੇ ਉਨ੍ਹਾਂ ਵਿੱਚ ਇਸ ਤਰ੍ਹਾਂ ਦੀ ਭਾਵਨਾ ਪੈਦਾ ਹੋਵੇ ਜਿਸ ਨਾਲ ਉਹ ਅਜਿਹੀ ਸੇਵਾ ਕਰ ਸਕਣ ਤਾਂ ਕਿ ਉਨ੍ਹਾਂ ਦੇ ਪਰਿਵਾਰਾਂ ਦਾ ਨਾਂ ਰੋਸ਼ਨ ਹੋ ਸਕੇ । ਉਹ ਚਾਹੁੰਦੇ ਸਨ ਕਿ ਉਹ ਇਕ ਸੁਚੱਜਾ ਵਾਤਾਵਰਣ ਪੈਦਾ ਕਰਨ, ਜਿਸ ਵਿਚ ਉਹ ਹਮੇਸ਼ਾਂ ਲੱਗੇ ਰਹਿੰਦੇ ਸਨ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਸ੍ਰੀ ਅੰਮ੍ਰਿਤ ਪਾਲ ਸਿੰਘ ਅੌਰ ਸ੍ਰੀ ਈਸ਼ਰ ਸਿੰਘ ਬਾਲੀਆਂ ਵਾਲੀ, ਜਿਨ੍ਹਾਂ ਨੇ ਆਪਣੇ ਆਪਣੇ ਤਰੀਕੇ ਨਾਲ ਦੇਸ਼ ਦੀ ਸੇਵਾ ਕੀਤੀ

[ਸਥਾਨਕ ਸਰਕਾਰ ਤੇ ਕਿਰਤ ਅਤੇ ਰੁਜ਼ਗਾਰ ਮੰਤਰੀ]

ਉਹ ਵੀ ਸਾਡੇ ਕੋਲੋਂ ਜੁਦਾ ਹੋ ਗਏ ਹਨ । ਉਨ੍ਹਾਂ ਨੇ ਜਿਸ ਢੰਗ ਨਾਲ ਸੇਵਾ ਕੀਤੀ, ਉਸ ਨੂੰ ਸ਼ਬਦਾਂ ਵਿੱਚ ਬਿਆਨ ਕਰਨਾ ਮੁਸ਼ਕਲ ਹੈ ।

ਸ਼੍ਰੀ ਰਾਮ ਨਾਥ ਭੱਲਾ, ਜਿਨ੍ਹਾਂ ਨੇ 100 ਸਾਲ ਤੋਂ ਉਪਰ ਉਮਰ ਗੁਜ਼ਾਰੀ ਔਰ ਉਹ ਸਾਡੇ ਵਿੱਚੋਂ ਜੁਦਾ ਹੋ ਗਏ ਹਨ । ਉਹ ਛੋਟੀ ਜਿਹੀ ਜਗ੍ਹਾ ਤੋਂ ਉਠੇ ਤੇ ਸਾਰਾ ਕੁਝ ਕੀਤਾ । ਇਸ ਬਾਰੇ ਸਭ ਲੋਕ ਜਾਣਦੇ ਹਨ । ਉਨ੍ਹਾਂ ਨੇ ਪੰਜਾਬ ਦੀ ਬਹੁਤ ਸੇਵਾ ਕੀਤੀ । ਪਿਛਲੇ 10-12 ਸਾਲ ਜਿਹੜਾ ਪੰਜਾਬ ਵਿਚ ਦੁਖਾਂਤ ਰਿਹਾ, ਉਦੋਂ ਉਹ ਹਰ ਪੀੜਿਤ ਪਰਿਵਾਰ ਕੋਲ ਜਾਂਦੇ ਸਨ ਔਰ ਜਿਹੜੇ ਬੱਚੇ ਅਨਾਥ ਤੇ ਜਨਾਨੀਆਂ ਵਿਧਵਾ ਹੋ ਜਾਂਦੀਆਂ ਸਨ ਜਾਂ ਅੱਤਵਾਦ ਦਾ ਸ਼ਿਕਾਰ ਹੋ ਜਾਂਦੀਆਂ ਸਨ, ਉਨ੍ਹਾਂ ਪਰਿਵਾਰਾਂ ਦੀ ਸੇਵਾ ਕਰਦੇ ਸਨ । ਉਨ੍ਹਾਂ ਨੇ ਇੱਕ ਇੱਕ ਪੈਸਾ ਇਕੱਠਾ ਕਰਕੇ, ਲੋਕਾਂ ਦੇ ਕੋਲ ਜਾ ਕੇ, ਉਨ੍ਹਾਂ ਪਰਿਵਾਰਾਂ ਤੱਕ ਪਹੁੰਚਾਇਆ ਹੈ । ਇਸ ਮਾਧਿਅਮ ਦੇ ਨਾਲ ਉਨ੍ਹਾਂ ਨੇ ਜੋ ਸੇਵਾ ਕੀਤੀ ਹੈ, ਉਹ ਹਮੇਸ਼ਾ ਲੋਕਾਂ ਨੂੰ ਯਾਦ ਰਹੇਗੀ । ਉਹ ਸੱਚੇ ਸਮਾਜ ਸੇਵੀ ਸਨ ।

ਪੰਡਤ ਮੋਹਨ ਲਾਲ ਜੀ ਜਿਹੜੇ ਕਿ ਇਸ ਹਾਊਸ ਦੇ ਵੀ ਮੈਂਬਰ ਰਹੇ ਅਤੇ ਅਪਰ ਹਾਊਸ ਦੇ ਵੀ ਮੈਂਬਰ ਰਹੇ, ਉਨ੍ਹਾਂ ਨੇ ਆਪਣੇ ਢੰਗ ਨਾਲ ਜੋ ਸੇਵਾ ਕੀਤੀ ਹੈ, ਉਹ ਵੀ ਵਿਸ਼ੇਸ਼ ਤੇ ਵਰਣਨਯੋਗ ਹੈ । ਨਾ ਸਿਰਫ ਇਹ ਕਿ ਉਹ ਯੋਗ ਲੇਜਿਸਲੇਟਰ ਸਨ ਬਲਕਿ ਉਹ ਮਨਿਸਟਰ ਵੀ ਰਹੇ ਔਰ ਉਨ੍ਹਾਂ ਨੇ ਪੰਜਾਬ ਦੇ ਵਿੱਚ ਲੋਕਾਂ ਦੇ ਦਿਲਾਂ ਵਿੱਚ ਆਪਣੀ ਇੱਕ ਛਾਪ ਛੱਡੀ । ਇੰਨਾ ਹੀ ਨਹੀਂ, ਉਨ੍ਹਾਂ ਦਾ ਐਜੂਕੇਸ਼ਨ ਦੇ ਨਾਲ ਵੀ ਲਗਾਉ ਸੀ । ਉਹ ਸਨਾਤਨ ਧਰਮ ਸਭਾ ਦੇ ਬਹੁਤ ਉੱਘੇ ਲੀਡਰ ਸਨ ਅਤੇ ਉਨ੍ਹਾਂ ਦਾ ਲੋਕਾਂ ਦੇ ਮਨਾਂ ਵਿਚ ਬੜਾ ਭਾਰੀ ਸਤਿਕਾਰ ਸੀ । ਉਨ੍ਹਾਂ ਨੇ ਜੋ ਲੋਕਾਂ ਦੀ ਸੇਵਾ ਕੀਤੀ, ਉਹ ਭੁਲਾਈ ਨਹੀਂ ਜਾ ਸਕਦੀ ।

ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਜਿਹੜੀ ਮੈਂ ਸਮਝਦਾ ਹਾਂ ਕਿ ਸਾਡੇ ਸਾਹਮਣੇ ਹੈ, ਉਹ ਕਾਰਗਿਲ ਦੇ ਸ਼ਹੀਦ ਹਨ । ਮੈਂ ਇੰਨਾ ਜ਼ਰੂਰ ਕਹਾਂਗਾ ਕਿ ਜਿਸ ਵੇਲੇ ਜੰਗ ਹੁੰਦੀ ਹੈ, ਜੰਗ ਦੇ ਵਿੱਚ ਫੌਜੀ ਸ਼ਹੀਦ ਹੁੰਦਾ ਹੈ ਤਾਂ ਸਾਰੇ ਲੋਕ ਉਸ ਨੂੰ ਯਾਦ ਕਰਦੇ ਹਨ । ਲੇਕਿਨ ਜਿਹੜਾ ਫੌਜੀ ਹੈ, ਉਹ ਤਾਂ ਜ਼ਿੰਦਾ ਸ਼ਹੀਦ ਹੁੰਦਾ ਹੈ । ਉਹ ਆਪਣੀ ਜਾਨ ਹਥੇਲੀ ਤੇ ਲੈ ਕੇ ਹਮੇਸ਼ਾ ਚਲਦਾ ਹੈ ਕਿ ਪਤਾ ਨਹੀਂ ਕਿਹੜੇ ਵੇਲੇ ਕਾਲ ਆ ਜਾਵੇ ਕੋਈ ਆਪਣੇ ਬੱਚੇ ਦੀ ਕਿਰਿਆ ਕਰਦਾ ਹੁੰਦਾ ਹੈ, ਕੋਈ ਜਨਮ ਦਿਨ ਮਨਾ ਰਿਹਾ ਹੁੰਦਾ ਹੈ ਕਿ ਇੱਕ ਦਮ ਪਿੱਛੋਂ ਕਾਲ ਆ ਜਾਂਦੀ ਹੈ ਔਰ ਉਸ ਨੂੰ ਆਪਣਾ ਸਭ ਕੁੱਝ ਛੱਡ ਕਰਕੇ ਨੱਸਣਾ ਪੈਂਦਾ ਹੈ । ਇਸ ਤਰ੍ਹਾਂ ਦੀਆਂ ਕਈ ਖਬਰਾਂ ਅਸੀਂ ਅਖਬਾਰਾਂ ਵਿੱਚ ਪੜ੍ਹੀਆਂ ਹਨ ਕਿ ਕਈਆਂ ਨੇ ਸ਼ਾਦੀ ਦੇ ਫੇਰੇ ਲੈਣੇ ਹੁੰਦੇ ਹਨ ਕਿ ਉਨ੍ਹਾਂ ਨੂੰ ਕਾਲ ਆਈ ਅਤੇ ਉਹ ਨੱਸ ਕੇ ਚਲੇ ਗਏ ਔਰ ਕਈ ਹੋਰ ਇਸ ਕਿਸਮ ਦੀ ਤਿਆਰੀ ਕਰਦੇ ਸਨ । ਉਨ੍ਹਾਂ ਨੂੰ ਕਾਲ ਆਈ ਔਰ ਉਹ ਉਥੇ ਜਾ ਕੇ ਹਮੇਸ਼ਾ ਦੇ ਵਾਸਤੇ ਸ਼ਹੀਦ ਹੋ ਗਏ । ਨਾ ਫੇਰੇ ਲੈ ਸਕੇ ਔਰ ਨਾ ਹੋਰ ਕੁਝ ਕਰ ਸਕੇ ਲੇਕਿਨ ਜਿਹੜੇ ਦੇਸ਼ ਦੀ ਆਜ਼ਾਦੀ ਦੇ ਵਾਸਤੇ ਫੇਰੇ ਲਏ, ਉਨ੍ਹਾਂ ਨੂੰ ਕਦੇ ਭੁਲਾਇਆ ਨਹੀਂ ਜਾ ਸਕਦਾ । ਉਸ ਦੀ ਕੋਈ ਕੀਮਤ ਨਹੀਂ । ਉਹ ਦੇਸ਼ ਦੀ ਆਜ਼ਾਦੀ ਲਈ, ਮੁਲਕ ਦੀ ਆਜ਼ਾਦੀ ਲਈ ਲੜੇ ਕਿ ਕਿਤੇ ਗੁਲਾਮੀ ਦਾ ਟੋਪ

ਆਪਣੇ ਸਿਰ ਉਤੇ ਮੁੜ ਨਾ ਆਵੇ । ਉਸ ਦੇ ਵਾਸਤੇ ਉਨ੍ਹਾਂ ਨੇ ਖੂਨ ਦੇ ਨਾਲ ਇਤਿਹਾਸ ਲਿਖਿਆ ਹੈ । ਖਾਸ ਕਰਕੇ ਕਾਰਗਿਲ ਦਾ ਜੋ ਇਤਿਹਾਸ ਲਿਖਿਆ ਹੈ ਇਹ ਆਪਣੀ ਤਰ੍ਹਾਂ ਦਾ ਹੈ । ਦੁਨੀਆਂ ਦੇ ਵਿੱਚ ਬੜੀਆਂ ਜੰਗਾਂ ਹੋਈਆਂ ਹਨ, ਲੜਾਈਆਂ ਹੋਈਆਂ ਹਨ ਲੇਕਿਨ ਇਹ ਜੰਗ ਵੱਖਰੀ ਤਰ੍ਹਾਂ ਦੀ ਸੀ । ਉਹ ਲੋਕ ਉਚੀ ਜਗ੍ਹਾਂ ਤੇ ਬੈਠੇ ਸਨ, ਬੰਕਰ ਬਣਾ ਕੇ ਬੈਠੇ ਸਨ : ਆਪਣਾ ਰਸਦ ਪਾਣੀ ਔਰ ਅਸਲਾ ਲੈ ਕੇ, ਸਾਰਾ ਕੁਝ ਕਰਕੇ ਬੈਠੇ ਸਨ । ਸਾਡੇ ਨੌਜਵਾਨ ਥੱਲੇ ਜ਼ਮੀਨ ਤੇ ਖੜ੍ਹੇ ਸਨ, ਜਿਨ੍ਹਾਂ ਨੂੰ ਉਹ ਸਿੱਧਾ ਨਿਸ਼ਾਨਾ ਬਣਾ ਸਕਦੇ ਸਨ । ਇਹ ਉਨ੍ਹਾਂ ਦਾ ਕੁਝ ਨਹੀਂ ਕਰ ਸਕਦੇ ਸੀ । ਲੇਕਿਨ ਤਦ ਵੀ ਆਪਣੀ ਜ਼ਿੰਦਗੀ ਨਾਲੋਂ ਮੋਹ ਛੱਡ ਕੇ ਕਿ ਇਹ ਦੇਸ਼ ਜਿਹੜਾ ਹੈ, ਇਹ ਆਜ਼ਾਦ ਰਹੇ, ਸਾਡੀ ਧਰਤੀ ਉਤੇ ਕਿਸੇ ਗੈਰ ਦਾ ਕਬਜ਼ਾ ਨਾ ਹੋਵੇ । ਇੱਕ ਲਹਿਰ ਤੋਂ ਬਾਅਦ ਦੂਸਰੀ ਲਹਿਰ ਤੇ ਚਲਦਿਆਂ ਹੋਇਆਂ, ਉਨ੍ਹਾਂ ਨੇ ਉਥੇ ਬੰਕਰਾਂ ਤੇ ਗੋਲੇ ਮਾਰਕੇ, ਕਦੇ ਟਾਈਗਰ ਹਿੱਲ ਤੇ ਅਤੇ ਕਦੇ ਦੂਸਰੀ ਹਿੱਲ ਤੇ ਜਿਸ ਤਰੀਕੇ ਦੇ ਨਾਲ ਕਬਜ਼ਾ ਕਰਕੇ ਦਿਖਾਇਆ ਔਰ ਇਤਿਹਾਸ ਖੂਨ ਨਾਲ ਲਿਖਿਆ, ਇਹ ਜੰਗਾਂ ਦੇ ਇਤਿਹਾਸ ਵਿੱਚ ਆਪਣੀ ਤਰ੍ਹਾਂ ਦਾ ਹੀ ਹੋਵੇਗਾ ।

ਜਿਥੇ ਇੱਕ ਇਹ ਇਤਿਹਾਸ ਲਿਖਿਆ ਗਿਆ ਹੈ, ਉਥੇ ਦੂਸਰਾ ਇਤਿਹਾਸ ਰਾਜਨੀਤਕ ਤੌਰ ਤੇ ਲਿਖਿਆ ਗਿਆ ਹੈ ਜਿਹੜਾ ਕਿ ਕਾਰਗਿਲ ਦੇ ਵਿੱਚ ਹੋਇਆ ਹੈ । ਪਹਿਲੀ ਵਾਰੀ 52 ਸਾਲਾਂ ਦੇ ਵਿੱਚ, ਸਪੀਕਰ ਸਾਹਿਬ, ਇਹ ਹੋਇਆ ਹੈ । ਨਹੀਂ ਤਾਂ ਅੱਜ ਤੱਕ ਇੰਡੋ-ਪਾਕਿਸਤਾਨ ਵਿੱਚ ਜਿੰਨੇ ਵੀ ਕਾਨਫਲਿਕਟ ਹੋਏ ਹਨ ਜਾਂ ਹੋਰ ਗੱਲਾਂ ਬਾਤਾਂ ਹੋਈਆਂ ਹਨ, ਹਮੇਸ਼ਾ ਦੁਨੀਆਂ ਦੇ ਵੱਡੇ ਵੱਡੇ ਦੇਸ਼ ਤੇ ਬਾਕੀ ਦੇਸ਼ ਪਾਕਿਸਤਾਨ ਦੀ ਪਿੱਠ ਥਪਥਪਾਉਂਦੇ ਰਹੇ । ਇਹ 52 ਸਾਲਾਂ ਦੇ ਵਿੱਚ, ਸਪੀਕਰ ਸਾਹਿਬ, ਪਹਿਲੀ ਵਾਰੀ ਹੈ ਕਿ ਸਾਰੇ ਹੀ ਵੱਡੇ ਦੇਸ਼ ਹਿੰਦੁਸਤਾਨ ਦੇ ਪਿੱਛੇ ਆ ਕਰਕੇ ਖੜ੍ਹੇ ਹੋਏ । ਉਨ੍ਹਾਂ ਨੇ ਹਿੰਦੁਸਤਾਨ ਦੇ ਸਟੈਂਡ ਨੂੰ ਮਾਨਤਾ ਦੇ ਦਿੱਤੀ ਅਤੇ ਪਾਕਿਸਤਾਨ ਆਈਸੋਲੇਟ ਹੋ ਕੇ, ਇਕੱਲਾ ਹੋ ਕੇ ਖੜ੍ਹਾ ਹੋ ਗਿਆ । ਜਿਹੜੇ ਇਸ ਤਰ੍ਹਾਂ ਦੇ ਇਸਲਾਮਿਕ ਦੇਸ਼ ਵੀ ਹੁੰਦੇ ਸਨ ਕਿ ਪਾਕਿਸਤਾਨ ਜੇਕਰ ਦੋ ਦੂਣੀ ਪੰਜ ਵੀ ਕਹੇ ਤਾਂ ਵੀ ਉਸ ਦੀ ਹਾਂ ਵਿੱਚ ਹਾਂ ਮਿਲਾਉਂਦੇ ਸਨ, ਉਨ੍ਹਾਂ 78 ਦੇਸ਼ਾਂ ਨੇ ਵੀ ਪ੍ਰਸਤਾਵ ਪਾਸ ਕਰਕੇ ਪਾਕਿਸਤਾਨ ਦੀ ਨਿੰਦਾ ਕੀਤੀ ਹੈ । ਇਹ ਵੀ ਜਿਹੜੀ ਡਿਪਲੋਮੈਟਿਕ ਵਿਕਟਰੀ ਹੈ, ਇਹ ਵੀ ਇਕ ਦੇਸ਼ ਦੇ ਵਾਸਤੇ ਇੱਕ ਮਾਣ ਤੇ ਆਪਣੀ ਤਰ੍ਹਾਂ ਦਾ ਇਕ ਨਮੂਨਾ ਸੀ, ਜਿਸ ਨਾਲ ਸਭ ਲੋਕਾਂ ਦਾ ਸਿਰ ਉੱਚਾ ਹੋਇਆ ਹੈ, ਦੇਸ਼ ਦਾ ਸਿਰ ਉੱਚਾ ਹੋਇਆ ਹੈ । ਇਸ ਤੇ ਜਿੰਨਾਂ ਵੀ ਮਾਣ ਕੀਤਾ ਜਾਵੇ, ਉਨਾਂ ਹੀ ਥੋੜ੍ਹਾ ਹੈ । ਇਹ ਜਿਹੜੇ, ਸਪੀਕਰ ਸਾਹਿਬ, ਸ਼ਹੀਦ ਹੋਏ ਹਨ, ਉਨ੍ਹਾਂ ਵਾਸਤੇ ਚੀਫ਼ ਮਨਿਸਟਰ ਸਾਹਿਬ ਨੇ ਕੁਝ ਗੱਲਾਂ ਕਹੀਆਂ ਹਨ । ਇਸ ਵਾਸਤੇ ਜਿਹੜੀ ਉਨ੍ਹਾਂ ਨੇ ਗਰਾਂਟ ਦੇਣ ਦੀ ਗੱਲ ਕੀਤੀ ਔਰ ਉਸ ਦੇ ਨਾਲ ਹੀ ਇਕ ਪਲਾਟ, ਜਿਸ ਦੀ ਪੰਜ ਲੱਖ ਰੁਪਏ ਤੱਕ ਕੀਮਤ ਹੋਏਗੀ, ਜਿਸ ਤਰ੍ਹਾਂ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਕਿਹਾ, ਇਹ ਗੱਲ ਪਹਿਲਾਂ ਹੀ ਸਰਕਾਰ ਨੇ ਕਹਿ ਦਿਤੀ ਹੈ ਕਿ ਜਿਨ੍ਹਾਂ ਕੋਲ ਆਪਣੇ ਮਕਾਨ ਹੋਣਗੇ, ਉਨ੍ਹਾਂ ਨੂੰ ਪੰਜ ਲੱਖ ਰੁਪਿਆ ਵੈਸੇ ਹੀ ਦਿੱਤਾ ਜਾਵੇਗਾ । ਅਗਰ ਉਨ੍ਹਾਂ ਦੇ ਕੋਲ ਮਕਾਨ ਨਹੀਂ ਹੈ ਪਰ ਉਹ ਪਲਾਟ ਜਾਂ ਜੋ ਕੁਝ ਖਰੀਦਣਗੇ, ਸਰਕਾਰ ਉਸ ਤੇ ਪੰਜ ਲੱਖ ਰੁਪਏ ਤੱਕ ਦੇਵੇਗੀ । ਅਗਰ ਮਕਾਨ ਹੈ ਤਾਂ ਪੰਜ ਲੱਖ ਰੁਪਿਆ ਕੈਸ਼ ਵੀ ਦਿੱਤਾ ਜਾ ਸਕਦਾ ਹੈ ਤਾਂ ਕਿ ਇੱਕ ਤਰ੍ਹਾਂ ਨਾਲ ਉਸ ਪਰਿਵਾਰ ਦੀ ਸਹਾਇਤਾ ਹੋ ਸਕੇ । ਇੰਨਾ ਹੀ ਨਹੀਂ, ਬਲਕਿ

[ਸਥਾਨਕ ਸਰਕਾਰ ਤੇ ਕਿਰਤ ਅਤੇ ਰੁਜ਼ਗਾਰ ਮੰਤਰੀ]

ਇਹ ਵੀ ਤਹਿ ਕੀਤਾ ਹੈ ਕਿ ਉਨ੍ਹਾਂ ਦੇ ਬੱਚਿਆਂ ਨੂੰ ਅਪ ਟੂ ਗਰੈਜੂਏਸ਼ਨ ਫਰੀ ਐਜੂਕੇਸ਼ਨ ਦਿੱਤੀ ਜਾਵੇਗੀ । ਉਸ ਤੋਂ ਬਾਅਦ ਵੀ ਜੇਕਰ ਜ਼ਰੂਰਤ ਹੋਏਗੀ ਤਾਂ ਸਰਕਾਰ ਦੀ ਤਰਫੋਂ ਸੰਕੋਚ ਨਹੀਂ ਹੋਏਗਾ, ਬਲਕਿ ਅਸੀਂ ਉਲਟਾ ਮਾਣ ਸਮਝਾਂਗੇ ਕਿ ਅਸੀਂ ਛੋਟੀ ਜਿੰਨੀ ਸ਼ਰਧਾ ਦੇ ਫੁੱਲ ਉਨ੍ਹਾਂ ਸ਼ਹੀਦਾਂ ਵਾਸਤੇ ਦੇ ਸਕੇ, ਜੋ ਦੇਸ਼ ਦੇ ਵਾਸਤੇ ਕੁਰਬਾਨ ਹੋਏ। ਇਨ੍ਹਾਂ ਸ਼ਬਦਾਂ ਦੇ ਨਾਲ, ਸਪੀਕਰ ਸਾਹਿਬ, ਜੋ ਇਹ ਪ੍ਰਸਤਾਵ ਪੇਸ਼ ਕੀਤਾ ਗਿਆ ਹੈ, ਜਿਥੇ ਮੈਂ ਇਸ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦਾ ਹਾਂ, ਉਥੇ ਮੈਂ ਇਨ੍ਹਾਂ ਦੇ ਦੁਖੀ ਪਰਿਵਾਰਾਂ ਦੇ ਨਾਲ ਆਪਣੀ ਅਤੇ ਆਪਣੀ ਪਾਰਟੀ ਵੱਲੋਂ ਔਰ ਹਾਊਸ ਦੇ ਮੈਂਬਰ ਸਾਹਿਬਾਨ ਵੱਲੋਂ ਦਿਲੀ ਹਮਦਰਦੀ ਪੇਸ਼ ਕਰਦਾ ਹਾਂ । ਧੰਨਵਾਦ ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ (ਗੜ੍ਹਸ਼ੰਕਰ)** : ਮਾਨਯੋਗ ਸਪੀਕਰ ਸਾਹਿਬ, ਬਹੁਤ ਸਾਰੀਆਂ ਰਾਜਨੀਤਕ ਸ਼ਖਸੀਅਤਾਂ, ਸਮਾਜ ਸੇਵੀ ਸ਼ਖਸੀਅਤਾਂ ਅਤੇ ਜਿਨ੍ਹਾਂ ਨੇ ਸੁਤੰਤਰਤਾ ਸੰਗਰਾਮ ਦੇ ਵਿੱਚ ਅਹਿਮ ਯੋਗਦਾਨ ਪਾਇਆ ਹੈ, ਇਹ ਜੋ ਮਹਾਨ ਸ਼ਖਸੀਅਤਾਂ ਸਾਡੇ ਕੋਲੋਂ ਵਿਛੜੀਆਂ ਹਨ, ਉਨ੍ਹਾਂ ਦੇ ਚਲੇ ਜਾਣ ਦੇ ਨਾਲ ਦੇਸ਼ ਨੂੰ, ਸਮਾਜ ਨੂੰ ਔਰ ਸਾਡੇ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ, ਉਨ੍ਹਾਂ ਦੇ ਤਜਰਬੇ ਤੋਂ, ਉਨ੍ਹਾਂ ਦੇ ਆਸ਼ੀਰਵਾਦ ਤੋਂ ਅਸੀਂ ਵਾਂਝੇ ਹੋ ਗਏ ਹਾਂ । ਇਸੇ ਤਰ੍ਹਾਂ ਰੇਲਵੇ ਦਾ ਹਾਦਸਾ ਹੋਇਆ ਅਤੇ ਤੁਰਕੀ ਦੇ ਵਿੱਚ ਇੱਕ ਬਹੁਤ ਵੱਡਾ ਭੂਚਾਲ ਆਇਆ ਹੈ ।

ਸਭ ਤੋਂ ਪਹਿਲਾਂ ਮੈਂ ਸ੍ਰੀ ਕਲਪਨਾਥ ਰਾਏ, ਸਾਬਕਾ ਕੇਂਦਰੀ ਮੰਤਰੀ, ਜਿਹੜੇ ਸੈਂਟਰ ਦੇ ਵਿੱਚ ਲੰਮਾ ਸਮਾਂ ਮਨਿਸਟਰ ਰਹੇ, ਉਹ ਬਹੁਤ ਥੋੜ੍ਹੀ ਉਮਰ ਦੇ ਵਿੱਚ ਸਾਡੇ ਕੋਲੋਂ ਵਿੱਛੜ ਗਏ ਹਨ । ਉਹ ਬੜੇ ਅੱਛੇ ਪਾਰਲੀਮੈਂਟੇਰੀਅਨ ਸਨ ਔਰ ਜਿਨ੍ਹਾਂ ਨੇ ਲੰਮਾ ਸਮਾਂ ਕਾਂਗਰਸ ਪਾਰਟੀ ਦੇ ਮਾਧਿਅਮ ਤੋਂ ਦੇਸ਼ ਦੀ ਸੇਵਾ ਕੀਤੀ, ਸਮਾਜ ਦੀ ਸੇਵਾ ਕੀਤੀ । ਉਨ੍ਹਾਂ ਦੇ ਚਲੇ ਜਾਣ ਨਾਲ ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਇਸੇ ਤਰ੍ਹਾਂ ਪੰਡਤ ਮੋਹਨ ਲਾਲ, ਸਾਬਕਾ ਮੰਤਰੀ, ਜੋ ਲੰਮਾ ਸਮਾਂ ਮੰਤਰੀ ਰਹੇ ਔਰ ਉਨ੍ਹਾਂ ਨੇ ਵੱਖ ਵੱਖ ਵਿਭਾਗਾਂ ਦੇ ਵਿਚ ਮੁੱਖੀ ਦੇ ਤੌਰ ਤੇ ਰਹਿ ਕਰਕੇ ਪੰਜਾਬ ਦੇ ਵਾਸਤੇ ਬਹੁਤ ਵੱਡਾ ਯੋਗਦਾਨ ਪਾਇਆ । ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਇਸੇ ਤਰ੍ਹਾਂ, ਮਾਸਟਰ ਕੁੰਦਨ ਸਿੰਘ, ਸਾਬਕਾ ਐਮ. ਐਲ. ਏ. ਜੋ ਕਿ ਸਾਡੇ ਹੀ ਹੁਸ਼ਿਆਰਪੁਰ ਜ਼ਿਲ੍ਹੇ ਨਾਲ ਸਬੰਧਤ ਸਨ, ਉਹ ਕਾਂਗਰਸ ਪਾਰਟੀ ਦੇ ਪ੍ਰਤੀ ਬੜੇ ਵਫ਼ਾ-ਦਾਰ ਸਨ, ਔਰ ਉਹ ਜ਼ਿਲ੍ਹੇ ਦੇ ਮੁਖੀ ਵੀ ਰਹੇ ਔਰ ਇਸ ਸਦਨ ਦੇ ਮੈਂਬਰ ਵੀ ਰਹੇ ਔਰ ਜਿਨ੍ਹਾਂ ਨੂੰ ਰਾਜਨੀਤੀ ਦੇ ਦਰਵੇਸ਼ ਦੇ ਤੌਰ ਤੇ ਜਾਣਿਆ ਜਾਂਦਾ ਸੀ, ਔਰ ਜਿਨ੍ਹਾਂ ਨੂੰ ਅਸੀਂ ਵੀ ਆਪਣਾ ਆਦਰਸ਼ ਮੰਨ ਕੇ ਚਲਦੇ ਰਹੇ, ਸਾਡੇ ਕੋਲੋਂ ਵਿਛੜ ਗਏ ਹਨ ।

ਇਸੇ ਤਰ੍ਹਾਂ ਸਰਦਾਰ ਦਵਿੰਦਰ ਸਿੰਘ ਗਰਚਾ, ਸਾਬਕਾ ਐਮ.ਐਲ.ਏ. ਜੋ ਕਿ ਚਾਰ ਵਾਰੀ ਮੈਂਬਰ ਪਾਰਲੀਮੈਂਟ ਰਹੇ ਔਰ ਐਮ.ਐਲ.ਏ. ਵੀ ਰਹੇ ਔਰ ਜਿਨ੍ਹਾਂ ਨੇ ਪਾਰਲੀਮੈਂਟ ਦੇ ਅਦਰ ਔਰ ਵਿਧਾਨ ਸਭਾ ਦੇ ਅੰਦਰ ਇਸ ਦੇਸ਼ ਦੀ ਔਰ ਪੰਜਾਬ ਦੀ ਬਹੁਤ ਵੱਡੀ

ਸੇਵਾ ਕੀਤੀ ਔਰ ਦੁਖੀਆ ਦੇ ਲਈ ਆਪਣੀ ਅਵਾਜ਼ ਬੁਲੰਦ ਕੀਤੀ, ਸਾਡੇ ਕੋਲੋਂ ਵਿਛੜ ਗਏ ਹਨ ।

ਇਸੇ ਤਰ੍ਹਾਂ, ਸ਼੍ਰੀ ਓਮ ਪ੍ਰਕਾਸ਼ ਗੁਪਤਾ, ਜੋ ਕਿ ਮੋਗਾ ਜ਼ਿਲ੍ਹੇ ਦੇ ਨਾਲ ਸਬੰਧਤ ਸਨ ਅਤੇ ਉਹ ਐਮ. ਐਲ. ਏ. ਵੀ ਰਹੇ, ਸ਼੍ਰੀ ਅੰਮ੍ਰਿਤਪਾਲ ਸਿੰਘ, ਸਾਬਕਾ ਐਮ. ਐਲ. ਸੀ. ਜਿਨ੍ਹਾਂ ਨੇ ਆਪਣੇ ਜੀਵਨ ਦੇ ਅੰਦਰ ਵੱਖ ਵੱਖ ਖੇਤਰਾਂ ਦੇ ਵਿੱਚ ਸੇਵਾ ਕੀਤੀ, ਉਨ੍ਹਾਂ ਦੇ ਦਿਲ ਦੇ ਵਿੱਚ ਗਰੀਬਾਂ ਦੇ ਪ੍ਰਤੀ ਡੂੰਘੀ ਹਮਦਰਦੀ ਸੀ ਅਤੇ ਉਨ੍ਹਾਂ ਨੇ ਉਨ੍ਹਾਂ ਦੀ ਸੇਵਾ ਵੀ ਕੀਤੀ ਅਤੇ ਇਸੇ ਤਰ੍ਹਾਂ ਸ਼੍ਰੀ ਈਸ਼ਰ ਸਿੰਘ ਬਾਲੀਆਂ ਵਾਲੀ, ਇਹ ਸਾਰੇ ਸਾਡੇ ਕੋਲੋਂ ਵਿਛੜ ਗਏ ਹਨ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਰਾਮ ਨਾਥ ਭੱਲਾ, ਸੁਤੰਤਰਤਾ ਸੰਗਰਾਮ ਦੇ ਵਿੱਚ ਜਿਨ੍ਹਾਂ ਨੇ ਬਹੁਤ ਵੱਡਾ ਯੋਗਦਾਨ ਪਾਇਆ ਹੈ । ਉਨ੍ਹਾਂ ਨੇ 22 ਸਾਲ ਲੰਮਾ ਅਰਸਾ ਜੇਲ੍ਹ ਕੱਟੀ ਔਰ ਦੇਸ਼ ਦੀ ਸੇਵਾ ਕੀਤੀ ਅਤੇ ਸੁਤੰਤਰਤਾ ਸੰਗਰਾਮ ਦੇ ਵਿੱਚ ਬਹੁਤ ਵੱਡਾ ਯੋਗਦਾਨ ਪਾਇਆ ਹੈ, ਸਾਡੇ ਕੋਲੋਂ ਵਿਛੜ ਗਏ ਹਨ ।

ਇਸੇ ਤਰ੍ਹਾਂ, ਕਾਰਗਿਲ ਦੇ ਸ਼ਹੀਦਾਂ ਦੇ ਬਾਰੇ ਵਿੱਚ ਜਿਸ ਤਰ੍ਹਾਂ ਮਾਨਯੋਗ ਮੁੱਖ ਮੰਤਰੀ ਜੀ ਹੁਰਾਂ ਨੇ, ਲੀਡਰ ਆਫ਼ ਦਿ ਆਪੋਜ਼ੀਸ਼ਨ ਅਤੇ ਬਾਕੀ ਮੈਂਬਰ ਸਾਹਿਬਾਨ ਨੇ ਉਨ੍ਹਾਂ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕੀਤੇ ਹਨ, ਮੈਂ ਸਮਝਦਾ ਹਾਂ ਕਿ ਜੋ ਕਾਰਗਿਲ ਦੀ ਲੜਾਈ ਸੀ ਜਾਂ ਕਾਰਗਿਲ ਦੇ ਵਿੱਚ ਜਿਹੜੇ ਸਾਡੇ ਫੌਜ ਦੇ ਜਵਾਨ ਸ਼ਹੀਦ ਹੋਏ ਹਨ ਔਰ ਜਿਸ ਨੂੰ ਇੱਕ ਲੜਾਈ ਨਾ ਕਹਿ ਕੇ, ਜਿਸ ਤਰ੍ਹਾਂ ਦੁਸ਼ਮਨ 18-18 ਹਜ਼ਾਰ ਜਾਂ 16-16 ਹਜ਼ਾਰ ਫੁੱਟ ਦੀ ਉਚਾਈ ਤੇ ਬੈਠੇ ਸਨ ਅਤੇ ਸਾਡੀ ਫੌਜ ਦੇ ਜਵਾਨਾਂ ਵਲੋਂ ਇਸ ਨੂੰ ਲੜਾਈ ਨਾ ਕਹਿ ਕਰਕੇ, ਇੱਕ ਮੌਤ ਨੂੰ ਆਪਣੇ ਗਲੇ ਵਿੱਚ ਪਾਉਣ ਵਾਲੀ ਗੱਲ ਕਹੀ ਜਾ ਸਕਦੀ ਹੈ ਔਰ ਕਿਸ ਤਰ੍ਹਾਂ ਉਨ੍ਹਾਂ ਨੇ ਆਪਣੀਆਂ ਜਾਨਾਂ ਨੂੰ ਹਥੇਲੀ ਉਤੇ ਰੱਖ ਕੇ ਪਾਕਿਸਤਾਨ ਦੇ ਜੋ ਘੁਸਪੈਠੀਏ ਅਤੇ ਪਾਕਿਸਤਾਨ ਦੀ ਫੌਜ ਤੋਂ ਭਾਰਤ ਦੀ ਜੋ ਸਰਜ਼ਮੀਨ ਹੈ, ਉਸ ਨੂੰ ਖਾਲੀ ਕਰਵਾਇਆ ਹੈ, ਇਹ ਬੜੀ ਵੱਡੀ ਮਾਣ ਵਾਲੀ ਗੱਲ ਹੈ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਕਾਰਗਿਲ ਦਾ ਜਾਂ ਸ਼੍ਰੀਨਗਰ ਦਾ ਮੁੱਦਾ ਹੈ ਇਹ ਸਾਡੇ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਬੜਾ ਅਹਿਮ ਸਵਾਲ ਹੈ । ਜਿਹੜੀ ਕਾਰਗਿਲ ਦੀ ਲੜਾਈ ਹੈ ਅਗਰ ਦੁਸ਼ਮਨ ਇਸ ਕੰਮ ਵਿੱਚ ਕਾਮਯਾਬ ਹੋ ਜਾਂਦਾ ਅਗਰ ਸ਼੍ਰੀਨਗਰ ਜਾਂ ਕਸ਼ਮੀਰ ਦਾ ਇਲਾਕਾ ਜਿਹੜਾ ਸਾਡੇ ਦੇਸ਼ ਦੇ ਲਈ ਏਕਤਾ ਔਰ ਅਖੰਡਤਾ ਦਾ ਪ੍ਰਤੀਕ ਹੈ, ਅਗਰ ਉਥੇ ਕਿਸੇ ਤਰ੍ਹਾਂ ਵੀ ਨੈਗਲੀਜੈਂਸੀ ਹੋਈ ਜਿਸ ਕਾਰਨ ਇਹ ਸਮੱਸਿਆ ਪੈਦਾ ਹੋਈ ! ਜਿਹੜਾ ਸਾਡੇ ਦੇਸ਼ ਦੀ ਏਕਤਾ ਅਤੇ ਅਖੰਡਤਾ ਦਾ ਪ੍ਰਤੀਕ ਹੈ ਜੇ ਉਹ ਸ਼੍ਰੀਨਗਰ ਦੇਸ਼ ਦੇ ਹੱਥ ਵਿਚ ਨਾ ਰਿਹਾ ਤਾਂ ਦੇਸ਼ ਕਈ ਟੁਕੜਿਆਂ ਵਿਚ ਵੰਡ ਜਾਵੇਗਾ । ਇਸ ਕਰਕੇ ਜਿਥੇ ਉਨ੍ਹਾਂ ਸ਼ਹੀਦਾਂ ਨੇ ਦੁਸ਼ਮਣ ਨੂੰ ਭਜਾਇਆ ਉਥੇ ਉਨ੍ਹਾਂ ਨੇ ਆਪਣੇ ਦੇਸ਼ ਦੇ ਹੁਕਮਰਾਨਾਂ ਦੀਆਂ ਘਾਟਾਂ, ਡਰਾਅ ਬੈਕਸ ਨੂੰ ਢਕਿਆ ਹੈ ਅਤੇ ਕਮਜ਼ੋਰੀਆਂ ਨੂੰ ਲੁਕੋਇਆ ਹੈ, ਇਕੱਲੀਆਂ ਸ਼ਹੀਦੀਆਂ ਨਹੀਂ ਦਿੱਤੀਆਂ । ਇਸ ਕਰਕੇ ਮੈਂ ਉਨ੍ਹਾਂ ਸ਼ਹੀਦਾਂ ਦੇ ਪਰਿਵਾਰਾਂ ਨਾਲ ਹਮਦਰਦੀ ਜ਼ਾਹਿਰ ਕਰਦਾ ਹਾਂ ਅਤੇ ਉਨ੍ਹਾਂ ਸ਼ਹੀਦਾਂ ਨੂੰ ਤਹਿ ਦਿਲੋਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਦੇ ਫੁੱਲ ਭੇਂਟ

[ਸ੍ਰੀ ਸਿੰਗਾਰਾ ਰਾਮ ਸਹੂੰਗੜਾ]

ਕਰਦਾ ਹਾਂ ਕਿਉਂਕਿ ਬਹੁਤ ਸਾਰੇ ਐਸੇ ਸ਼ਹੀਦ ਸਨ ਜਿਸ ਤਰ੍ਹਾਂ ਮੇਰੇ ਹਲਕੇ ਵਿਚ ਬਲਦੇਵ ਰਾਜ ਜੀ ਸਨ ਜਿਸ ਦੇ ਚਾਰ ਬੱਚੇ ਹਨ । ਉਹ ਆਪਣੇ ਮਾਂ ਬਾਪ ਦਾ ਇਕੋ ਇਕ ਬੇਟਾ ਸੀ । ਛੋਟੇ-ਛੋਟੇ ਬੱਚੇ ਹਨ । ਇਸ ਤਰ੍ਹਾਂ ਦੀਆਂ ਹਾਲਤਾਂ ਵਿਚ ਪਰਿਵਾਰ ਜਿਥੇ ਮਾਣ ਮਹਿਸੂਸ ਕਰਦਾ ਹੈ, ਜਿਥੇ ਉਨ੍ਹਾਂ ਦੀਆਂ ਔਰਤਾਂ ਆਪਣੇ ਪਤੀ ਤੇ ਭਰਾਵਾਂ ਲਈ ਮਾਣ ਮਹਿਸੂਸ ਕਰਦੀਆਂ ਹਨ, ਮਾਂ-ਬਾਪ ਆਪਣੇ ਬੱਚਿਆਂ ਲਈ ਮਾਣ ਮਹਿਸੂਸ ਕਰਦੇ ਹਨ, ਉਥੇ ਦੁਖੀ ਵੀ ਹਨ । ਉਥੇ ਇਨ੍ਹਾਂ ਸ਼ਹੀਦਾਂ ਦੇ ਪਰਿਵਾਰਾਂ ਲਈ ਜੋ ਸਰਕਾਰ ਨੇ ਦੋ ਲੱਖ ਰੁਪਏ ਵਿੱਤੀ ਸਹਾਇਤਾ ਤੇ ਮਕਾਨ ਬਣਾਉਣ ਲਈ ਪੰਜ ਲੱਖ ਰੁਪਿਆ ਦੇਣਾ ਹੈ ਇਹ ਸ਼ਲਾਘਾਯੋਗ ਕਿਹਾ ਜਾ ਸਕਦਾ ਹੈ ।

ਦੂਸਰੇ ਪਾਸੇ ਪੱਛਮੀ ਬੰਗਾਲ ਵਿਚ ਰੇਲ ਹਾਦਸੇ ਦੀ ਜੋ ਮਿਸ-ਹੈਪਨਿੰਗ ਹੋਈ ਹੈ, ਜਿਸ ਵਿਚ ਸੈਂਕੜੇ ਜਾਨਾਂ ਗਈਆਂ ਉਨ੍ਹਾਂ ਲਈ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਤੁਰਕੀ ਵਿਚ ਭੂਚਾਲ ਨਾਲ ਹਜ਼ਾਰਾਂ ਮਨੁੱਖੀ ਜਾਨਾਂ ਚਲੀਆਂ ਗਈਆਂ, ਉਨ੍ਹਾਂ ਲਈ ਮੈਂ ਆਪਣੇ ਵਲੋਂ ਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਜੋ ਸ਼ੋਕ ਪ੍ਰਸਤਾਵ ਸੀ.ਐਮ. ਸਾਹਿਬ ਨੇ ਰੱਖਿਆ ਹੈ ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਆਪਣੇ ਵਲੋਂ ਤੇ ਆਪਣੀ ਪਾਰਟੀ ਵਲੋਂ ਸਾਰੀਆਂ ਮਹਾਨ ਸ਼ਖਸੀਅਤਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਧੰਨਵਾਦ । ਜੈ ਭੀਮ, ਜੈ ਭਾਰਤ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਪਿਛਲੇ ਛੇ ਮਹੀਨਿਆਂ ਤੋਂ ਹੁਣ ਤੱਕ ਜਿੰਨੇ ਵੀ ਸਾਡੇ ਦੇਸ਼ ਦੇ ਮਹਾਨ ਸੁਤੰਤਰਤਾ ਸੰਗਰਾਮੀ, ਸਾਡੇ ਰਾਜਨੀਤਕ ਨੇਤਾ, ਸਾਡੇ ਨੌਜਵਾਨ ਫੌਜੀ, ਸਾਡੇ ਅਫਸਰ ਸਾਹਿਬਾਨ ਜੋ ਕਾਰਗਿਲ ਵਿਖੇ ਸ਼ਹੀਦ ਹੋਏ, ਬੜਾ ਦੁਖਾਂਤ ਵਾਪਰਿਆ ਉਨ੍ਹਾਂ ਨੂੰ ਮੈਂ ਆਪਣੇ ਵਲੋਂ, ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਭੇਂਟ ਕਰਨ ਲਈ ਖੜ੍ਹਾ ਹੋਇਆ ਹਾਂ । ਲੀਡਰ ਆਫ ਦੀ ਹਾਊਸ ਤੇ ਲੀਡਰ ਆਫ ਦੀ ਆਪੋਜੀਸ਼ਨ ਨਾਲ ਮੈਂ ਆਪਣੀ ਸਹਿਮਤੀ ਪ੍ਰਗਟਾਉਂਦਾ ਹਾਂ । ਸਭ ਤੋਂ ਪਹਿਲਾਂ ਕਲਪਨਾਥ ਰਾਏ ਜੀ ਹਨ, ਜੋ ਸੈਂਟਰ ਵਿਚ ਮਨਿਸਟਰ ਰਹੇ ਅਤੇ ਕਾਫੀ ਲੰਮਾ ਸਮਾਂ ਜਿਨ੍ਹਾਂ ਨੇ ਆਪਣੀ ਪਾਰਟੀ ਦੀ ਸੇਵਾ ਕੀਤੀ । ਆਪਣੀ ਵਜ਼ਾਰਤ ਦੌਰਾਨ ਉਨ੍ਹਾਂ ਨੇ ਦੇਸ਼ ਲਈ ਕਾਫੀ ਮਹੱਤਵਪੂਰਨ ਫੈਸਲੇ ਲਏ । ਉਨ੍ਹਾਂ ਦੀ ਬੜੀ ਬੇਵਕਤ ਮੌਤ ਹੋਈ ਹੈ । ਉਨ੍ਹਾਂ ਦੀ ਮੌਤ 58 ਸਾਲ ਦੀ ਉਮਰ ਵਿਚ ਹੀ ਹੋ ਗਈ ਹੈ । ਉਹ ਸਾਡੇ ਤੋਂ ਵਿਛੜ ਗਏ ਹਨ ਅਤੇ ਉਨ੍ਹਾਂ ਨੂੰ ਮੈਂ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਪੰਡਿਤ ਮੋਹਨ ਲਾਲ ਜੀ ਬੜੇ ਆਲ੍ਹਾ ਮੰਤਰੀ ਰਹੇ । ਉਨ੍ਹਾਂ ਨੇ ਪੰਜਾਬ ਵਿਚ ਲੰਮੇ ਸਮੇਂ ਤੱਕ ਲੋਕਾਂ ਦੀ ਸੇਵਾ ਕੀਤੀ । ਉਨ੍ਹਾਂ ਦੇ ਚਲੇ ਜਾਣ ਤੇ ਸਾਨੂੰ ਬੜਾ ਦੁੱਖ ਹੈ ।

ਮਾਸਟਰ ਕੁੰਦਨ ਸਿੰਘ ਜੀ ਜੋ ਕਿ ਹੁਸ਼ਿਆਰਪੁਰ ਨਾਲ ਸਬੰਧਤ ਸਨ ਅਤੇ ਜਿਨ੍ਹਾਂ ਨੇ ਦਲਿਤ ਵਰਗ ਦੀ ਬੜੀ ਸੇਵਾ ਕੀਤੀ, ਇਸ ਪਵਿੱਤਰ ਸਦਨ ਵਿਚ ਵੀ ਮੈਂਬਰ ਰਹੇ । ਉਨ੍ਹਾਂ ਦੇ ਚਲੇ ਜਾਣ ਤੇ ਮੈਨੂੰ ਬੜਾ ਦੁੱਖ ਹੈ ।

ਸਰਦਾਰ ਦਵਿੰਦਰ ਸਿੰਘ ਗਰਚਾ ਜੀ ਜੋ ਕਿ ਪਾਰਲੀਮੈਂਟ ਦੇ ਮੈਂਬਰ ਰਹੇ, ਲੁਧਿਆਣਾ ਸ਼ਹਿਰ ਨਾਲ ਸਬੰਧਤ ਸਨ । ਉਨ੍ਹਾਂ ਦਾ ਲੋਕਾਂ ਦੇ ਨਾਲ ਬੜਾ ਪਿਆਰ ਸੀ । ਉਨ੍ਹਾਂ ਦਾ ਬੇਵਕਤ ਚਲੇ ਜਾਣਾ ਬੜੇ ਦੁੱਖ ਦੀ ਗੱਲ ਹੈ। ਉਨ੍ਹਾਂ ਨੂੰ ਵੀ ਮੈਂ ਸਰਧਾਜਲੀ ਭੇਂਟ ਕਰਦਾ ਹਾਂ ।

ਸ਼੍ਰੀ ਓਮ ਪ੍ਰਕਾਸ਼ ਗੁਪਤਾ ਜੀ, ਜੋ ਸਾਬਕਾ ਐਮ.ਐਲ.ਏ. ਸਨ, ਲੁਧਿਆਣਾ ਨਾਲ ਸਬੰਧਤ ਸਨ ਅਤੇ ਫਰੀਡਮ ਫਾਈਟਰ ਵੀ ਰਹੇ ਅਤੇ ਜਿਨ੍ਹਾਂ ਨੇ ਲੰਮਾ ਸਮਾ ਆਪਣੇ ਮੁਲਕ ਲਈ, ਆਪਣੇ ਪੰਜਾਬ ਲਈ, ਆਪਣੀ ਆਜ਼ਾਦੀ ਲਈ ਲੜਾਈ ਲੜੀ, ਉਹ ਸਾਡੇ ਤੋਂ ਵਿਛੜ ਗਏ ਹਨ । ਮੈਂ ਉਨ੍ਹਾਂ ਨੂੰ ਸਰਧਾਂਜਲੀ ਭੇਂਟ ਕਰਦਾ ਹਾਂ ।

ਸ਼੍ਰੀ ਅੰਮ੍ਰਿਤਪਾਲ ਸਿੰਘ ਜੀ ਸਾਡੇ ਜ਼ਿਲ੍ਹੇ ਬਠਿੰਡਾ ਨਾਲ ਸਬੰਧਤ ਸਨ । ਉਹ ਐਮ.ਐਲ.ਸੀ. ਬਣੇ । ਉਨ੍ਹਾਂ ਨੇ ਤਲਵੰਡੀ ਸਾਬੋ ਵਿਖੇ ਕੋਆਪਰੇਟਿਵ ਵਿਚ ਕਾਫੀ ਯੋਗ-ਦਾਨ ਪਾਇਆ । ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬੜਾ ਦੁੱਖ ਹੋਇਆ ਹੈ ।

ਇਸੇ ਤਰ੍ਹਾਂ ਸ਼੍ਰੀ ਈਸ਼ਰ ਸਿੰਘ ਬਾਲੀਆਂਵਾਲੀ ਜੀ ਬੜੇ ਉਘੇ ਸੁਤੰਤਰਤਾ ਸੰਗਰਾਮੀ ਰਹੇ ਹਨ । ਉਹ ਵੀ ਬਠਿੰਡੇ ਨਾਲ ਸਬੰਧਤ ਸਨ । ਉਨ੍ਹਾਂ ਨੇ ਪਰਜਾ ਮੰਡਲ ਵਿਚ ਸੇਵਾ ਸਿੰਘ ਠੀਕਰੀਵਾਲੇ ਨਾਲ ਮਿਲ ਕੇ ਦੇਸ਼ ਦੀ ਆਜ਼ਾਦੀ ਲਈ ਲੜਾਈ ਲੜੀ । ਉਨ੍ਹਾਂ ਦੇ ਜਾਣ ਨਾਲ ਸਾਨੂੰ ਬੜਾ ਦੁੱਖ ਹੈ । ਸ਼੍ਰੀ ਰਾਮ ਨਾਥ ਭੱਲਾ ਜੀ, ਜਿਨ੍ਹਾਂ ਨੇ ਦੇਸ਼ ਲਈ ਕੁਰਬਾਨੀ ਕੀਤੀ, ਲੰਮਾ ਸਮਾਂ ਜੇਲ੍ਹ ਕੱਟੀ ਅਤੇ ਜਿਨ੍ਹਾਂ ਨੇ ਆਪਣੀਆਂ ਕਵਿਤਾਵਾਂ ਰਾਹੀਂ ਸਾਡੇ ਨੌਜਵਾਨਾਂ ਨੂੰ ਪਰੇਰ ਕੇ ਆਪਣੇ ਦੇਸ਼ ਨੂੰ ਆਜ਼ਾਦ ਕਰਵਾਇਆ, ਉਨ੍ਹਾਂ ਦੇ ਚਲੇ ਜਾਣ ਤੇ ਵੀ ਮੈਂ ਆਪਣੇ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਸਾਡੇ ਆਰਮੀ ਦੇ ਜੋ ਨੌਜਵਾਨ ਸ਼ਹੀਦ ਹੋਏ, ਅਫਸਰ ਸਾਹਿਬਾਨ ਸ਼ਹੀਦ ਹੋਏ, ਕਾਰਗਿਲ ਦੀ ਜਦੋਂ ਲੜਾਈ ਲੱਗੀ ਤਾਂ ਕਿਸੇ ਨੂੰ ਚਿੱਤ-ਚੇਤਾ ਵੀ ਨਹੀਂ ਸੀ ਕਿ ਸਾਡੀ ਫੌਜ ਦੇ ਵਿੱਚ ਇੰਨਾ ਜ਼ੁੱਸਾ ਹੈ, ਸਾਡੀ ਆਰਮੀ ਦੇ ਵਿਚ ਇੰਨੀ ਤਾਕਤ ਹੈ । ਇਸ ਲੜਾਈ ਨੇ ਇਹ ਸਾਬਤ ਕਰ ਦਿੱਤਾ । ਇਸ ਲੜਾਈ ਦੇ ਵਿਚ ਜਿੰਨੀਆਂ ਵੀ ਕੀਮਤੀ ਜਾਨਾਂ ਗਈਆਂ, ਜਿਸ ਦੇ ਵਿਚੋਂ ਮੇਰੇ ਪਿੰਡ ਨਾਲ ਲੱਗਦੇ ਤਿੰਨ ਪਿੰਡਾਂ ਦੇ ਨੌਜਵਾਨ ਵੀ ਸ਼ਹੀਦ ਹੋਏ ਹਨ, ਸਾਡੇ ਦੇਸ਼ ਦੇ ਵੱਖ-ਵੱਖ ਅਫਸਰ ਸਾਹਿਬਾਨ, ਸਾਡੇ ਨੌਜਵਾਨ ਸ਼ਹੀਦ ਹੋਏ, ਉਨ੍ਹਾਂ ਦੇ ਚਲੇ ਜਾਣ ਤੇ ਜਿੱਥੇ ਉਨ੍ਹਾਂ ਦੇ ਪਰਿਵਾਰਾਂ ਨੂੰ ਵੱਡਾ ਘਾਟਾ ਪਿਆ ਹੈ ਉਥੇ ਸਾਨੂੰ ਵੀ ਵੱਡਾ ਘਾਟਾ ਪਿਆ ਹੈ । ਇਸ ਲੜਾਈ ਵਿਚ ਪਾਕਿਸਤਾਨ ਦੀ ਜੋ ਨੀਤੀ ਸੀ, ਉਹ ਕਾਮਯਾਬ ਨਹੀਂ ਹੋਣ ਦਿੱਤੀ ਗਈ । ਸਾਨੂੰ ਬਹੁਤ ਵੱਡੀ ਕੁਰਬਾਨੀ ਦੇਣੀ ਪਈ ਹੈ । ਇਨ੍ਹਾਂ ਪਰਿਵਾਰਾਂ ਵਾਸਤੇ ਜੋ ਵੀ ਸਾਡੀ ਸਰਕਾਰ ਵਲੋਂ ਰਿਆਇਤਾਂ ਜਾਂ ਮਾਲੀ ਸਹਾਇਤਾ ਦਿੱਤੀ ਗਈ ਹੈ, ਮੈਂ ਉਸ ਨਾਲ ਸਹਿਮਤ ਹਾਂ । ਇੱਕ ਹੋਰ, ਸਪੀਕਰ ਸਾਹਿਬ, ਬੜੀ ਮਾੜੀ ਘਟਨਾ ਸਾਡੇ ਨਾਲ ਵਾਪਰੀ । ਸਾਡੀ ਫੌਜ ਦੇ 6 ਅਫਸਰ ਸਾਹਿਬਾਨ ਤੇ 5 ਜਵਾਨਾਂ ਨੂੰ ਪਾਕਿਸਤਾਨ ਦੇ ਵਿੱਚ ਬਹੁਤ ਬੇਰਹਿਮੀ ਨਾਲ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ ਹੈ । ਉਨ੍ਹਾਂ ਦੀਆਂ ਬਾਡੀਜ਼ ਬਾਅਦ ਵਿਚ ਆਈਆ ਹਨ । ਸਰਦਾਰ ਸਿਮਰਨਜੀਤ ਸਿੰਘ ਮਾਨ ਜੋ ਸਾਡੀ ਪਾਰਟੀ ਦੇ ਪ੍ਰਧਾਨ ਹਨ, ਨੇ ਪਾਕਿਸਤਾਨ ਦੀ ਸੁਪਰੀਮ ਕੋਰਟ ਕੋਲ ਅਪੀਲ ਦਾਖਲ ਕੀਤੀ ਹੈ । ਪਾਕਿਸਤਾਨ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਦੀ ਆਰਮੀ ਨੇ ਜੋ ਹਿਊਮਨ ਰਾਈਟਸ ਦੀ ਵਾਇਲੇਸ਼ਨ ਕੀਤੀ ਹੈ, ਉਨ੍ਹਾਂ ਦੇ ਅਗੇਂਸਟ ਸਖਤ ਐਕਸ਼ਨ ਲਿਆ ਜਾਵੇਗਾ। ਸਾਡੀ ਪਾਰਟੀ ਵਲੋਂ ਅਜਿਹਾ ਕਦਮ ਚੁੱਕਿਆ ਜਾਵੇਗਾ ਜਿਸ ਦੇ ਕਾਰਨ ਅਜਿਹੀ ਘਟਨਾ ਦੋਬਾਰਾ ਨਾ ਵਾਪਰ ਸਕੇ। ਮੈਂ ਸ਼ਹੀਦਾਂ ਨੂੰ, ਅਫਸਰ ਸਾਹਿਬਾਨਾਂ ਨੂੰ, ਜਵਾਨਾਂ ਨੂੰ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਬੰਗਾਲ ਦੇ ਵਿਚ ਜੋ ਰੇਲ ਹਾਦਸਾ ਹੋਇਆ, ਇਸ ਵਿਚ ਬਹੁਤ ਹੀ ਕੀਮਤੀ ਜਾਨਾਂ ਚਲੀਆਂ ਗਈਆਂ ਹਨ। ਕਈ ਵਾਰ ਇਸ ਤਰ੍ਹਾਂ ਦੇ ਰੇਲ ਹਾਦਸੇ ਹੋਏ ਹਨ। ਸੈਂਟਰ ਸਰਕਾਰ ਨੂੰ ਇਸ ਬਾਰੇ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ। ਲਗਾਤਾਰ ਜੋ ਰੇਲ ਹਾਦਸਿਆਂ ਵਿਚ ਵਾਧਾ ਹੋ ਰਿਹਾ ਹੈ, ਜਿਸ ਤਰੀਕੇ ਨਾਲ ਗੱਡੀਆਂ ਚਲਾਈਆਂ ਜਾ ਰਹੀਆਂ ਹਨ ਅਤੇ ਇਨ੍ਹਾਂ ਨੂੰ ਕੰਟਰੋਲ ਕਰਨ ਲਈ ਜੋ ਵਿਧੀ ਹੈ, ਉਹ ਠੀਕ ਨਹੀਂ ਹੈ। ਮੈਂ ਆਪਣੇ ਵਲੋਂ ਇਸ ਰੇਲ ਹਾਦਸੇ ਵਿੱਚ ਮਰਨ ਵਾਲਿਆਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਤੁਰਕੀ ਵਿਚ ਆਏ ਭੁਚਾਲ ਦੇ ਵਿੱਚ ਹਜ਼ਾਰਾਂ ਜਾਨਾਂ ਚਲੀਆਂ ਗਈਆਂ। ਜਿਨ੍ਹਾਂ ਮਾਸੂਮ ਬੱਚਿਆਂ, ਬੀਬੀਆਂ ਅਤੇ ਬੰਦਿਆਂ ਨੂੰ ਇਸ ਮੰਦਭਾਗੀ ਘਟਨਾ ਬਾਰੇ ਕੋਈ ਖਿਆਲ ਵੀ ਨਹੀਂ ਸੀ, ਮੈਂ ਆਪਣੇ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹੋਇਆ ਸ਼ਰਧਾਂਜਲੀ ਭੇਂਟ ਕਰਦਾ ਹਾਂ। ਅੰਤ ਵਿੱਚ ਮੈਂ ਕਾਰਗਿਲ ਵਿੱਚ ਸ਼ਹੀਦ ਹੋਏ ਜਵਾਨਾਂ, ਅਫਸਰ ਸਾਹਿਬਾਨ, ਮਹਾਨ ਸ਼ਖਸੀਅਤਾਂ ਜੋ ਸਾਡੇ ਵਿਚੋਂ ਜੁਦਾ ਹੋ ਗਈਆਂ ਹਨ, ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

**ਸਰਦਾਰ ਧਨਵੰਤ ਸਿੰਘ (ਧੂਰੀ)** : ਮਾਨਯੋਗ ਸਪੀਕਰ ਸਾਹਿਬ, ਪਿਛਲੇ 6 ਮਹੀਨਿਆਂ ਤੋਂ ਬਾਅਦ ਸਾਡਾ ਸੈਸ਼ਨ ਜੁੜਿਆ ਹੈ। ਕੁਦਰਤ ਦੇ ਅਸੂਲਾਂ ਅਨੁਸਾਰ ਅਤੇ ਬੜੇ ਹੀ ਦੁਖਦਾਇਕ ਤਰੀਕੇ ਨਾਲ ਬਹੁਤ ਸਾਰੀਆਂ ਮਹਾਨ ਸ਼ਖਸੀਅਤਾਂ ਸਾਡੇ ਕੋਲੋਂ ਚਲੀਆਂ ਗਈਆਂ ਹਨ। ਜਿਵੇਂ ਲੀਡਰ ਆਫ ਦੀ ਆਪੋਜ਼ੀਸ਼ਨ ਅਤੇ ਸਾਰੇ ਸਤਿਕਾਰਯੋਗ ਲੀਡਰ ਸਾਹਿਬਾਨ ਨੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ, ਮੈਂ ਉਸ ਦੇ ਨਾਲ ਸਹਿਮਤ ਹਾਂ।

ਸ਼੍ਰੀ ਕਲਪਨਾਥ ਜੀ ਰਾਏ ਜੋ ਤਿੰਨ ਵਾਰ ਸੈਂਟਰ ਦੇ ਮੰਤਰੀ ਮੰਡਲ ਦੇ ਵਿੱਚ ਵਜ਼ੀਰ ਰਹੇ, ਉਨ੍ਹਾਂ ਨੇ ਇੱਕ ਵਾਰ ਪਾਰਲੀਮੈਂਟ ਦੀ ਚੋਣ ਨਜ਼ਰਬੰਦੀ ਦੌਰਾਨ ਜਿੱਤੀ। ਅਜਿਹੇ ਮਹਾਨ ਪਾਰਲੀਮੈਂਟੇਰੀਅਨ ਦਾ ਸਾਡੇ ਕੋਲੋਂ ਚਲੇ ਜਾਣਾ ਬਹੁਤ ਦੁੱਖਦਾਇਕ ਹੈ, ਜਿਸ ਦਾ ਘਾਟਾ ਜਲਦੀ ਕੀਤਿਆਂ ਪੂਰਾ ਨਹੀਂ ਹੋ ਸਕਦਾ। ਮੈਂ ਆਪਣੇ ਵਲੋਂ ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਪੰਡਿਤ ਮੋਹਨ ਲਾਲ ਜੀ ਤਕਰੀਬਨ 14 ਸਾਲ ਤੱਕ ਸਾਡੀ ਪੰਜਾਬ ਦੀ ਰਾਜਨੀਤੀ ਤੇ ਛਾਏ ਰਹੇ ਅਤੇ ਵੱਡੇ-ਵੱਡੇ ਅਹੁਦਿਆਂ ਤੇ ਰਹੇ। ਉਹ ਇਕੱਲੇ ਰਾਜਨੀਤਕ ਇਨਸਾਨ ਹੀ ਨਹੀਂ ਸਨ, ਇਨ੍ਹਾਂ ਨੇ ਸਾਡੇ ਪੰਜਾਬ ਦੇ ਵਿੱਚ ਅਤੇ ਪੰਜਾਬ ਤੋਂ ਬਾਹਰ ਵੀ ਵਿਦਿਆ

ਦੇ ਫਲਅਮ ਵਿਚ ਬਹੁਤ ਯੋਗਦਾਨ ਪਾਇਆ। ਹੋਰ ਜਿੰਨੀਆਂ ਵੀ ਸਮਾਜ ਸੇਵੀ ਜਥੇ-ਬੰਦੀਆਂ ਸਨ, ਖਾਸ ਕਰਕੇ ਜੋ ਸਨਾਤਨ ਧਰਮ ਨਾਲ ਸਬੰਧਤ ਸਨ, ਉਨ੍ਹਾਂ ਵਿੱਚ ਵੀ ਇਨ੍ਹਾਂ ਨੇ ਬਹੁਤ ਸੇਵਾ ਕੀਤੀ। ਅਜਿਹੇ ਸੂਝਵਾਨ ਵਿਅੱਕਤੀ ਦੇ ਚਲੇ ਜਾਣ ਨਾਲ ਸਾਨੂੰ ਅਤੇ ਸਾਡੀ ਸਟੇਟ ਨੂੰ ਵੀ ਬਹੁਤ ਵੱਡਾ ਘਾਟਾ ਪਿਆ ਹੈ।

ਮਾਸਟਰ ਕੁੰਦਨ ਸਿੰਘ ਜੀ ਸਾਬਕਾ ਵਿਧਾਇਕ ਜਿਹੜੇ ਹੁਸ਼ਿਆਰਪੁਰ ਜ਼ਿਲ੍ਹੇ ਨਾਲ ਸਬੰਧ ਰੱਖਦੇ ਸੀ, ਇੱਕ ਬੜੇ ਸੂਝਵਾਨ, ਬੜੇ ਵਧੀਆ ਵਿਧਾਨਕਾਰ ਦੇ ਚਲੇ ਜਾਣ ਨਾਲ ਸਾਡੇ ਪੰਜਾਬ ਨੂੰ ਕਾਫੀ ਵੱਡਾ ਘਾਟਾ ਪਿਆ ਹੈ। ਮੈਂ ਉਨ੍ਹਾਂ ਦੇ ਪਰਿਵਾਰ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹਾਂ।

ਸਪੀਕਰ ਸਾਹਿਬ, ਸਰਦਾਰ ਦਵਿੰਦਰ ਸਿੰਘ ਗਰਚਾ, ਜਿਹੜੇ ਕਾਫੀ ਦੇਰ ਤੱਕ ਕਾਂਗਰਸ ਪਾਰਟੀ ਵਲੋਂ ਪਾਰਲੀਮੈਂਟ ਦੇ ਵਿਚ ਪੰਜਾਬ ਦੀ ਅਵਾਜ਼ ਨੂੰ ਬੁਲੰਦ ਕਰਦੇ ਰਹੇ ਬੜੇ ਸੁਲਝੇ ਹੋਏ ਪਾਰਲੀਮੈਂਟੇਰੀਅਨ ਸਨ ਅਤੇ ਪੰਜਾਬ ਦੇ ਮੱਦੇ ਉਠਾਉਂਦੇ ਰਹੇ ਸਨ ਅਤੇ ਇਕ ਵਾਰ ਸ਼੍ਰੋਮਣੀ ਅਕਾਲੀ ਪਾਰਟੀ ਦੀ ਟਿਕਟ ਤੇ ਵੀ ਪੰਜਾਬ ਦੇ ਵਿਧਾਇਕ ਰਹੇ। ਇਸ ਤਰ੍ਹਾਂ ਦੇ ਬਹੁਤ ਵੱਡੇ ਇਨਸਾਨ ਦੇ ਚਲੇ ਜਾਣ ਨਾਲ ਜਿਹੜਾ ਪੰਜਾਬ ਨੂੰ ਘਾਟਾ ਪਿਆ ਹੈ, ਉਹ ਨਾ ਪੂਰਾ ਹੋਣ ਵਾਲਾ ਹੈ। ਉਨ੍ਹਾਂ ਨੇ ਆਪਣੇ ਜੀਵਨ ਵਿਚ ਬੜੀਆਂ ਕਦਰਾਂ-ਕੀਮਤਾਂ ਅਤੇ ਅਸੂਲਾਂ ਨੂੰ ਕਾਇਮ ਰੱਖਿਆ ਅਤੇ ਖਾਸ ਕਰਕੇ ਰਾਜਨੀਤੀ ਵਿਚ ਰਹਿੰਦੇ ਹੋਏ। ਇਨ੍ਹਾਂ ਦੇ ਚਲੇ ਜਾਣ ਨਾਲ ਖਾਸ ਕਰਕੇ ਲੁਧਿਆਣਾ ਜ਼ਿਲ੍ਹੇ ਨੂੰ ਬਹੁਤ ਘਾਟਾ ਪਿਆ ਹੈ। ਮੈਂ ਇਨ੍ਹਾਂ ਦੇ ਪਰਿਵਾਰ ਦੇ ਦੁੱਖ ਵਿਚ ਸ਼ਰੀਕ ਹੁੰਦਾ ਹਾਂ।

ਸਪੀਕਰ ਸਾਹਿਬ, ਸ੍ਰੀ ਓਮ ਪ੍ਰਕਾਸ਼ ਗੁਪਤਾ, ਸਾਬਕਾ ਵਿਧਾਇਕ, ਜਿਹੜੇ ਕਾਂਗਰਸ ਪਾਰਟੀ ਨਾਲ ਸਬੰਧ ਰੱਖਦੇ ਸਨ, ਉਹ ਬਹੁਤ ਅੱਛੇ ਕਾਬਲ ਵਿਧਾਇਕ ਸਨ। ਮੈਂ ਉਨ੍ਹਾਂ ਦੇ ਚਲੇ ਜਾਣ ਤੇ ਦੁੱਖ ਮਹਿਸੂਸ ਕਰਦਾ ਹਾਂ। ਸਪੀਕਰ ਸਾਹਿਬ, ਇਸ ਦੇ ਨਾਲ ਹੀ, ਸਰਦਾਰ ਅੰਮ੍ਰਿਤਪਾਲ ਸਿੰਘ, ਸਾਬਕਾ ਐਮ. ਐਲ. ਸੀ., ਇਕ ਬੜੇ ਚੰਗੇ ਵਿਧਾਇਕ ਰਹੇ। ਉਹ ਅਕਾਊਂਟਸ ਕਮੇਟੀ ਦੇ ਚੇਅਰਮੈਨ ਅਤੇ ਆਬਕਾਰੀ ਅਤੇ ਕਰ ਕਮੇਟੀ ਦੇ ਮੈਂਬਰ ਰਹੇ ਅਤੇ ਆਪਣੇ ਇਲਾਕੇ ਵਿਚ ਵੀ ਇਨ੍ਹਾਂ ਦਾ ਕਾਫੀ ਨਾਂ ਸੀ। ਇਨ੍ਹਾਂ ਦੇ ਚਲੇ ਜਾਣ ਨਾਲ ਮੈਂ ਆਪਣੇ ਇੰਡੀਪੈਂਡੈਂਟ ਗਰੁੱਪ ਵਲੋਂ ਦੁੱਖ ਵਿਚ ਸ਼ਰੀਕ ਹੁੰਦਾ ਹਾਂ। ਇਸ ਦੇ ਨਾਲ ਹੀ, ਸਰਦਾਰ ਈਸ਼ਰ ਸਿੰਘ ਬਾਲੀਆਂਵਾਲੀ, ਜੋ ਬਠਿੰਡਾ ਜ਼ਿਲ੍ਹੇ ਨਾਲ ਸਬੰਧ ਰੱਖਦੇ ਸਨ, ਉਨਾ ਦੇ ਚਲੇ ਜਾਣ ਨਾਲ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ ਕਿਉਂਕਿ ਸਿਰਫ ਉਹੀ ਇਕ ਇਨਸਾਨ ਸਨ ਜਿਹੜੇ ਆਪਣੀ ਜ਼ਿੰਦਗੀ ਨਾਲੋਂ ਦੇਸ਼ ਨੂੰ ਜ਼ਿਆਦਾ ਪਿਆਰ ਕਰਦੇ ਸਨ। ਉਨ੍ਹਾਂ ਨੇ ਸਰਦਾਰ ਸੇਵਾ ਸਿੰਘ ਠੀਕਰੀਵਾਲਾ ਦੇ ਨਾਲ ਦੇਸ਼ ਦੀ ਸੇਵਾ ਕੀਤੀ ਅਤੇ ਕਈ ਸਾਲ ਜੇਲ੍ਹ ਵਿਚ ਰਹੇ। ਇਹੋ ਜਿਹੇ ਇਨਸਾਨਾਂ ਕਰਕੇ ਸਾਡੇ ਦੇਸ਼ ਨੂੰ ਅੰਗਰੇਜ਼ਾਂ ਤੋਂ ਆਜ਼ਾਦੀ ਮਿਲੀ ਅਤੇ ਮੈਂ ਇਨ੍ਹਾਂ ਦੇ ਚਲੇ ਜਾਣ ਦੇ ਦੁੱਖ ਵਿਚ ਸ਼ਰੀਕ ਹੁੰਦਾ ਹਾਂ।

ਸਪੀਕਰ ਸਾਹਿਬ, ਸ੍ਰੀ ਰਾਮ ਨਾਥ ਭੱਲਾ, ਜਿਨ੍ਹਾਂ ਨੇ ਦੇਸ਼ ਦੀ ਖਾਤਿਰ 22 ਸਾਲ ਜੇਲ੍ਹ ਕੱਟੀ, ਉਹ ਸਹੀ ਤੌਰ ਤੇ ਸੈਕੂਲਰ ਕਹੇ ਜਾਂਦੇ ਹਨ। ਉਨ੍ਹਾਂ ਨੇ ਜਲ੍ਹਿਆਂ ਵਾਲਾ ਬਾਗ ਦੀ ਘਟਨਾ ਦੌਰਾਨ ਬਿਨਾਂ ਜਾਤੀ ਨੂੰ ਵੇਖਦੇ ਹੋਏ ਅਤੇ ਬਿਨਾਂ ਭੇਦ ਭਾਵ ਦੇ ਹਰ

[ਸਰਦਾਰ ਧਨਵੰਤ ਸਿੰਘ]

ਜ਼ਖਮੀ ਇਨਸਾਨ ਦੀ ਸੇਵਾ ਕੀਤੀ ਅਤੇ ਇਸ ਸੇਵਾ ਕਰਨ ਕਰਕੇ ਅੰਗਰੇਜ਼ ਸਰਕਾਰ ਨੇ ਉਨ੍ਹਾਂ ਨੂੰ 22 ਸਾਲ ਜੇਲ੍ਹ ਵਿਚ ਰੱਖਿਆ। ਉਨ੍ਹਾਂ ਦੇ ਚਲੇ ਜਾਣ ਨਾਲ ਸਾਡੇ ਪੰਜਾਬ ਨੂੰ ਅਤੇ ਦੇਸ਼ ਨੂੰ ਬਹੁਤ ਘਾਟਾ ਪਿਆ ਹੈ।

ਇਸੇ ਤਰ੍ਹਾਂ ਜੰਮੂ ਐਂਡ ਕਸ਼ਮੀਰ ਵਿਚ ਕਾਰਗਿਲ ਦੇ ਵਿਚ ਸ਼ਹੀਦ ਹੋਏ ਜਵਾਨਾਂ ਦਾ ਸਾਨੂੰ ਸਾਰਿਆਂ ਨੂੰ ਬਹੁਤ ਦੁੱਖ ਹੈ। ਭਾਵੇਂ ਇਹ ਕੋਈ ਸਟੇਜ ਨਹੀਂ ਹੈ ਅਤੇ ਨਾ ਹੀ ਕੋਈ ਰਾਜਨੀਤੀ ਵਾਲੀ ਗੱਲ ਕਰਨ ਵਾਲੀ ਹੈ ਪਰ ਮੈਂ ਬੜੀ ਜ਼ਿੰਮੇਵਾਰੀ ਦੇ ਨਾਲ ਕਹਿੰਦਾ ਹਾਂ ਕਿ ਮੇਰੇ ਆਪਣੇ ਹਲਕਾ ਧੂਰੀ ਜ਼ਿਲ੍ਹਾ ਸੰਗਰੂਰ ਦੇ ਵਿਚ ਬਹੁਤ ਜ਼ਿਆਦਾ ਫੌਜੀ ਸ਼ਹੀਦ ਹੋਏ ਹਨ ਜੋ ਕਿ ਧੂਰੀ ਦੇ ਨਾਲ ਸਬੰਧ ਰੱਖਣ ਵਾਲੇ ਹਨ। ਭਾਵੇਂ ਪੰਜਾਬ ਸਰਕਾਰ ਨੇ ਇਨ੍ਹਾਂ ਸ਼ਹੀਦਾਂ ਨੂੰ ਵੱਧ ਤੋਂ ਵੱਧ ਸਹਾਇਤਾ ਦੇਣ ਦੀ ਕੋਸ਼ਿਸ਼ ਕੀਤੀ ਹੈ ਅਤੇ ਇਨ੍ਹਾਂ ਨੇ ਜਿਹੜੀ ਸਹਾਇਤਾ ਦੇਣ ਦਾ ਨੀਂਹ ਪੱਥਰ ਰੱਖਿਆ ਹੈ, ਉਸ ਨੂੰ ਵੇਖਦੇ ਹੋਏ ਦੂਜੀਆਂ ਸਟੇਟਾਂ ਨੇ ਵੀ ਸਹਾਇਤਾ ਦੇਣ ਦਾ ਐਲਾਨ ਕੀਤਾ ਹੈ। ਮੈਂ ਇਸ ਦੇ ਨਾਲ ਬੇਨਤੀ ਕਰਦਾ ਹਾਂ ਕਿ ਜਿੰਨੀ ਸਹਾਇਤਾ ਸਰਕਾਰ ਵਲੋਂ ਦਿੱਤੀ ਗਈ ਹੈ ਉਹ ਹਾਲੇ ਵੀ ਥੋੜ੍ਹੀ ਹੈ। ਇਹ ਸਹਾਇਤਾ ਹੋਰ ਦੇਣ ਦੀ ਲੋੜ ਹੈ। ਜਿੰਨੀ ਮੈਨੂੰ ਸਮਝ ਹੈ, ਮੈਂ ਅੱਜ ਤੱਕ ਨਹੀਂ ਵੇਖਿਆ ਕਿ ਕਿਸੇ ਰਾਜੇ ਮਹਾਰਾਜੇ ਦਾ ਜਾਂ ਕਿਸੇ ਵੱਡੇ ਡਿਕਟੇਟਰ ਦਾ ਸ਼ਹੀਦੀ ਦਿਵਸ ਮਨਾਇਆ ਗਿਆ ਹੋਵੇ ਜਾਂ ਕਿਸੇ ਰਾਜੇ ਦੀ ਜਾਂ ਮਹਾਰਾਜੇ ਦੀ ਜਾਂ ਕਿਸੇ ਡਿਕਟੇਟਰ ਦੀ ਮਜ਼ਾਰ ਤੇ ਸ਼ਹੀਦੀ ਮੇਲੇ ਲਗਦੇ ਹੋਣ। ਸਪੀਕਰ ਸਾਹਿਬ, ਮੈਂ ਇਕ ਇਤਨੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਵਿਚ ਇਕ ਹੋਰ ਨਾਂ ਐਡ ਕੀਤਾ ਜਾਵੇ। ਮੇਰੇ ਇਲਾਕੇ ਦੇ ਪਿੰਡ ਘਰਤਵਾਲ ਦਾ ਸਿਮਰਨਜੀਤ ਸਿੰਘ ਜੋ ਏਅਰ ਕਰੈਸ਼ ਵਿਚ ਸ਼ਹੀਦ ਹੋ ਗਿਆ ਹੈ, ਉਸ ਦਾ ਇਸ ਵਿਚ ਜ਼ਿਕਰ ਨਹੀਂ ਕੀਤਾ ਗਿਆ। ਕਿਰਪਾ ਕਰਕੇ ਉਸ ਦਾ ਨਾਂ ਵੀ ਸ਼ਾਮਲ ਕੀਤਾ ਜਾਵੇ।

ਸਪੀਕਰ ਸਾਹਿਬ, ਗਾਈਸਾਲ, ਪੱਛਮੀ ਬੰਗਾਲ ਵਿਖੇ ਜੋ ਰੇਲ ਹਾਦਸਾ ਹੋਇਆ, ਉਹ ਬੜਾ ਹੀ ਦੁਖਦਾਈ ਸੀ, ਜਿਸ ਨਾਲ ਬਹੁਤ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਹੈ। ਛੇਤੀ ਛੇਤੀ ਇਹ ਘਾਟਾ ਪੂਰਾ ਨਹੀਂ ਹੋ ਸਕਦਾ। ਮੈਂ ਆਪਣੇ ਆਪ ਨੂੰ ਇਸ ਦੁੱਖ ਵਿਚ ਸ਼ਾਮਲ ਕਰਦਾ ਹਾਂ।

ਸਪੀਕਰ ਸਾਹਿਬ, ਤੁਰਕੀ ਵਿਖੇ ਬਹੁਤ ਭੁਚਾਲ ਆਇਆ ਜਿਸ ਨੇ ਦੁਨੀਆਂ ਹਿਲਾ ਕੇ ਰੱਖ ਦਿਤੀ। ਇਹ ਅੱਛੀ ਗੱਲ ਹੈ ਕਿ ਇਸ ਤੁਰਕੀ ਦੇ ਭੁਚਾਲ ਦੇ ਦੁਖਾਂਤ ਨੂੰ ਇਥੇ ਸ਼ਾਮਲ ਕੀਤਾ ਗਿਆ ਹੈ। ਇਸ ਤਰ੍ਹਾਂ ਦੀ ਪਰੰਪਰਾ ਹੋਣੀ ਚਾਹੀਦੀ ਹੈ ਕਿ ਬਾਹਰਲੇ ਦੇਸ਼ ਵਿਚ ਵੀ ਘਟਨਾ ਵਾਪਰੇ ਤਾਂ ਉਸ ਦੁੱਖ ਵਿਚ ਸਾਨੂੰ ਸ਼ਰੀਕ ਹੋਣਾ ਚਾਹੀਦਾ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਇਕ ਗੱਲ ਸ਼ਹੀਦਾਂ ਬਾਰੇ ਕਹਿਣਾ ਚਾਹੁੰਦਾ ਹਾਂ, ਸਾਡੇ ਇਕ ਨੰਗਲ ਇਲਾਕੇ ਵਿਖੇ ਕੈਪਟਨ ਅਨਮੋਲ ਕਾਲੀਆ ਸ਼ਹੀਦ ਹੋਏ ਪਰ ਉਨ੍ਹਾਂ ਨੂੰ ਜੋ ਮੱਦਦ ਪੰਜਾਬ ਸਰਕਾਰ ਵਲੋਂ ਮਿਲਣੀ ਚਾਹੀਦੀ ਸੀ ਉਹ ਸ਼ਾਇਦ ਪਹੁੰਚੀ ਨਹੀਂ। ਇਹ ਵੇਖ ਲੈਣ ਕਿ ਉਸ ਨੂੰ ਮੱਦਦ ਪਹੁੰਚੀ ਹੈ ਜਾਂ ਨਹੀਂ। ਮੈਂ ਆਪਣੇ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਜੈ ਹਿੰਦ।

**ਸ੍ਰੀ ਸਪੀਕਰ** : ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਵਲੋਂ ਉਨ੍ਹਾਂ ਵੀਰ ਬਹਾਦਰਾਂ ਨੂੰ ਜਿਨ੍ਹਾਂ ਦੇਸ਼ ਦੀ ਅਜ਼ਾਦੀ ਨੂੰ ਬਰਕਰਾਰ ਰੱਖਣ ਲਈ ਜਾਨਾਂ ਵਾਰ ਦਿੱਤੀਆਂ, ਭਿਆਨਕ ਹਾਦਸਿਆਂ ਦਾ ਸ਼ਿਕਾਰ ਹੋਏ ਅਤੇ ਹੋਰ ਸਾਰੀਆਂ ਵਿਛੜੀਆਂ ਹੋਈਆਂ ਸ਼ਖਸੀਅਤਾਂ ਨੂੰ ਜੋ ਅੱਜ ਸਾਡੇ ਦਰਮਿਆਨ ਨਹੀਂ ਹਨ, ਜੋ ਸ਼ਰਧਾ ਦੇ ਫੁੱਲ ਅੱਜ ਭੇਂਟ ਕੀਤੇ ਗਏ ਹਨ, ਮੈਂ ਉਨ੍ਹਾਂ ਦੇ ਨਾਲ ਸ਼ਰੀਕ ਹੁੰਦਾ ਹੋਇਆਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਦੋ ਮਿੰਟ ਖੜ੍ਹੇ ਹੋ ਕੇ ਮੌਨ ਧਾਰਨ ਕਰਨ । ਇਸ ਤਰ੍ਹਾਂ ਇਹ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ ।

(ਇਸ ਸਮੇਂ ਹਾਊਸ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਨੇ ਦੋ ਮਿੰਟ ਲਈ ਖੜ੍ਹੇ ਹੋ ਕੇ ਮੌਨ ਧਾਰਨ ਕੀਤਾ ।)

ਸਦਨ ਦੀ ਇੱਛਾ ਅਨੁਸਾਰ ਸ਼ੋਕ ਮਤੇ ਸਬੰਧਤ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ ।

ਸਦਨ ਬੁੱਧਵਾਰ, 8 ਸਤੰਬਰ, 1999 ਨੂੰ ਸਵੇਰੇ 9.00 ਵਜੇ ਤੱਕ ਸਥੱਗਿਤ ਕੀਤਾ ਜਾਂਦਾ ਹੈ ।

* 3.08 ਵਜੇ ਬਾਅਦ ਦੁਪਹਿਰ

(ਇਸ* ਉਪਰੰਤ ਸਦਨ ਬੁੱਧਵਾਰ, 8 ਸਤੰਬਰ, 1999 ਦੇ 9.00 ਵਜੇ ਸਵੇਰੇ ਤੱਕ ਸਥੱਗਿਤ ਹੋ ਗਿਆ ।)

---

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—3909—10-99—305 ਕਾਪੀਆਂ

# PUNJAB VIDHAN SABHA

## DEBATES

*8th September, 1999*

Vol. VIII—No. 2

OFFICIAL REPORT




CONTENTS

*Wednesday, the 8th September, 1999*




Punjab Vidhan Sabha Secretariat, Chandigarh.

Price: Rs.......

PAGE(s)

# PUNJAB VIDHAN SABHA

*Wednesday, the 8th September, 1999*

*The Vidhan Sabha met in the Punjab Vidhan Sabha Hall, Vidhan Bhawan, Sector 1, Chandigarh, at 9-00 A.M. Mr. Speaker (Sardar Charanjit Singh Atwal) in the Chair.*

---

## Starred Questions And Answers

### ਬੀਰੋਕੇ ਬਰਾਂਚ ਕੈਨਾਲ ਵਿਚ ਪਾਣੀ ਛੱਡਣਾ

*1375. **ਸਰਦਾਰ ਸੁਖਵਿੰਦਰ ਸਿੰਘ ਔਲਖ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬੀਰੋਕੇ ਬਰਾਂਚ ਕੈਨਾਲ ਦੀ ਪਾਣੀ ਦੀ ਸਮੱਰਥਾ ਕਿੰਨੀ ਹੈ ਅਤੇ ਇਸ ਵਿਚ ਇਸ ਸਮੇਂ ਕਿੰਨੇ ਕਿਊਸਿਕਸ ਪਾਣੀ ਛੱਡਿਆ ਜਾ ਰਿਹਾ ਹੈ ?

**ਸਰਦਾਰ ਸਿਕੰਦਰ ਸਿੰਘ ਮਲੂਕਾ (ਰਾਜ ਮੰਤਰੀ, ਸਿੰਚਾਈ) :** ਬੀਰੋਕੇ ਬਰਾਂਚ ਕੈਨਾਲ ਦੀ ਪਾਣੀ ਦੀ ਸਮੱਰਥਾ 99.30 ਕਿਊਸਿਕ ਹੈ । ਇਸ ਵਿਚ ਇਸ ਸਮੇਂ 80.00 ਕਿਊਸਿਕ ਪਾਣੀ ਛੱਡਿਆ ਜਾ ਰਿਹਾ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪਲੀਮੈਂਟਰੀ ਸਰ । ਸਪੀਕਰ ਸਾਹਿਬ, ਸਾਡੇ ਪਾਸੇ ਬੀਰੋਕੇ ਬਰਾਂਚ ਕੈਨਾਲ ਦੇ ਨਾਲ ਲਗਦੇ ਪਿੰਡਾਂ ਦਾ ਧਰਤੀ ਹੇਠਲਾ ਪਾਣੀ ਪਹਿਲਾਂ ਹੀ ਬੜਾ ਮਾੜਾ ਹੈ ਜਦ ਕਿ ਸਰਕਾਰ ਵਲੋਂ ਕੈਨਾਲ ਵਿਚ ਵੀ 20% ਪਾਣੀ ਘੱਟ ਛੱਡਿਆ ਜਾ ਰਿਹਾ ਹੈ । ਕੈਨਾਲ ਦੀ ਸਮੱਰਥਾ 99.30 ਕਿਊਸਿਕ ਹੈ ਜਦੋਂ ਕਿ ਉਥੇ 80.00 ਕਿਊਸਿਕ ਪਾਣੀ ਛੱਡਿਆ ਜਾ ਰਿਹਾ ਹੈ । ਇਸ ਕੈਨਾਲ ਵਿਚ ਪਾਣੀ ਘੱਟ ਛੱਡਣ ਦੇ ਕਾਰਨ ਕੀ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਗੱਲ ਠੀਕ ਹੈ ਕਿ ਇੱਥੇ ਪਾਣੀ ਘੱਟ ਛੱਡਿਆ ਜਾ ਰਿਹਾ ਹੈ ਕਿਉਂਕਿ ਪਿਛਲੇ ਕਾਫੀ ਸਮੇਂ ਤੋਂ ਇਸ ਛੋਟੀ ਕੈਨਾਲ ਦੀ ਕੋਈ ਰਿਪੇਅਰ ਨਹੀਂ ਕਰਾਈ ਗਈ। ਇਸਦੇ ਕੰਢੇ ਵੀ ਕਮਜ਼ੋਰ ਹਨ ਅਤੇ ਇਸ ਵਿਚ ਸਿਲਟ ਵਗੈਰਾ ਵੀ ਭਰੀ ਪਈ ਹੈ । ਇਸ ਕਰਕੇ ਪਾਣੀ ਇਥੇ ਘੱਟ ਛੱਡਿਆ ਜਾ ਰਿਹਾ ਹੈ । ਪਾਣੀ ਇਸ ਇਲਾਕੇ ਨੂੰ ਪਾਣੀ ਦੀ ਜਿੰਨੀ ਲੋੜ ਹੈ, ਉਸ ਨੂੰ ਦੇਖਿਆ ਜਾਵੇ ਤਾਂ ਟੇਲਾਂ ਤੇ ਪਾਣੀ ਪੂਰਾ ਹੈ । ਦੂਜਾ ਕਾਰਨ ਹੈ ਕਿ ਬਦਲਾਡੇ ਦੇ ਏਰੀਏ ਦੀ ਸਿੰਜਾਈ ਦੀ ਜ਼ਮੀਨ ਬਾਹਰ ਚਲੀ ਗਈ ਹੈ ਅਤੇ ਇਸ ਕਰਕੇ ਵੀ ਇਸ ਇਲਾਕੇ ਦੀਆਂ ਪਾਣੀ ਦੀਆਂ ਲੋੜਾਂ ਪੂਰੀਆਂ ਹਨ । ਬਾਕੀ, ਇਸ ਕੈਨਾਲ ਵਿਚ ਜਿਹੜਾ ਪਾਣੀ ਘੱਟ ਦਿੱਤਾ ਜਾ ਰਿਹਾ ਹੈ, ਉਹ ਅਸੀਂ ਮੰਨਦੇ ਹਾਂ ਕਿ ਘੱਟ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਪਾਣੀ ਘੱਟ ਛੱਡਿਆ ਜਾ ਰਿਹਾ ਹੈ ਤੇ ਨਾਲ ਹੀ ਟੇਲਾਂ ਤੇ ਵੀ ਪਾਣੀ ਪੂਰਾ ਹੈ । ਇਸ ਤੋਂ ਬਾਅਦ ਇਹ ਵੀ ਕਿਹਾ ਹੈ ਕਿ ਨਹਿਰਾਂ ਵੀ ਸੰਵਾਰੀਆਂ ਨਹੀਂ ਗਈਆਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਨਹਿਰਾਂ ਕਦੋਂ ਸੰਵਾਰੀਆਂ ਜਾਣਗੀਆਂ ਅਤੇ ਕਦੋਂ ਸਾਨੂੰ ਪਾਣੀ ਪੂਰਾ ਦਿੱਤਾ ਜਾਵੇਗਾ ? ਇਸ ਸਬੰਧੀ ਇਹ ਕੋਈ ਟਾਈਮ ਬੌਂਡ ਦੇਣ ।

**ਰਾਜ ਮੰਤਰੀ :** ਸਪੀਕਰ ਸਾਹਿਬ, ਇਲਾਕੇ ਨੂੰ ਪਾਣੀ ਦੀ ਜਿੰਨੀ ਲੋੜ ਹੈ, ਉਨਾਂ ਪਾਣੀ ਛੱਡਿਆ ਜਾ ਰਿਹਾ ਹੈ । ਇਹ ਕਹਿੰਦੇ ਹਨ ਕਿ ਟਾਈਮ ਦੱਸਿਆ ਜਾਵੇ । ਅਸੀਂ ਨਹਿਰ ਦੀ ਸਫਾਈ ਕਰਾ ਦਿਆਂਗੇ ਤੇ ਫੇਰ ਸਿਲਟ ਕੱਢਕੇ ਪਾਣੀ ਛੱਡ ਦਿੱਤਾ ਜਾਵੇਗਾ ।

**ਸਰਦਾਰ ਸੁਖਵਿੰਦਰ ਸਿੰਘ ਔਲਖ** ਸਪੀਕਰ ਸਾਹਿਬ, ਇਨ੍ਹਾਂ ਦੇ ਮੁਤਾਬਿਕ ਪਿਛਲੇ ਸਮੇਂ ਤੋਂ ਉਥੋਂ ਸਿਲਟ ਨਹੀਂ ਕੱਢੀ ਗਈ । ਇਹ ਕਹਿੰਦੇ ਹਨ ਕਿ ਸਿਲਟ ਕੱਢ ਕੇ ਪਾਣੀ ਪੂਰ ਦਿੱਤਾ ਜਾਵੇਗਾ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਿਲਟ ਕਦੋਂ ਕੱਢੀ ਜਾਵੇਗੀ ?

**ਰਾਜ ਮੰਤਰੀ** ਮੈਂ ਪਹਿਲਾ ਹੀ ਦੱਸ ਚੁੱਕਾ ਹਾਂ ਕਿ ਟੇਲਾਂ ਤੇ ਪਾਣੀ ਪੂਰਾ ਹੈ । ਉਸਦਾ ਕਾਰਣ ਹੈ ਕਿ ਬੁਢਲਾਡੇ ਦੇ ਏਰੀਏ ਵਿਚੋਂ ਸਿੰਜਾਈ ਦੀ ਜ਼ਮੀਨ ਨਿਕਲ ਗਈ ਹੈ ਤੇ ਪਾਣੀ ਇਨ੍ਹਾਂ ਦਾ ਵਧ ਗਿਆ ਹੈ । ਬਾਕੀ ਸਾਨੂੰ ਜਦੋਂ ਫੰਡ ਮੁਹੱਈਆ ਹੋ ਗਏ, ਅਸੀਂ ਇਸ ਕੈਨਾਲ ਦੀ ਸਫਾਈ ਕਰਾ ਦਿਆਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** ਸਪਲੀਮੈਂਟਰੀ, ਸਪੀਕਰ ਸਾਹਿਬ ।

**ਸ੍ਰੀ ਸਪੀਕਰ** ਹਾਂ ਜੀ, ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਬੁਢਲਾਡੇ ਹਲਕੇ ਵਿਚ ਟੇਲਾਂ ਤੇ ਪਾਣੀ ਪੂਰਾ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਟੇਲਾਂ ਤੇ ਪਾਣੀ ਪੂਰਾ ਹੋਣਾ ਤਾਂ ਇਕ ਪਾਸੇ ਰਿਹਾ, ਇਸ ਵਾਰ ਤਾਂ ਸਾਉਣ ਦੇ ਮਹੀਨੇ ਵਿਚ ਜਿਥੇ ਪਹਿਲਾਂ ਬੜਾ ਬਹੁਤਾ ਪਾਣੀ ਮਿਲ ਜਾਂਦਾ ਸੀ, ਐਤਕੀਂ ਤਾਂ ਸਾਉਣ ਦੇ ਮਹੀਨੇ ਵਿਚ ਵੀ ਨਹਿਰਾਂ ਬੰਦ ਰਹੀਆਂ । ਕਿਸੇ ਟੇਲ ਤੇ ਪਾਣੀ ਪੂਰਾ ਨਹੀਂ ਹੈ ਅਤੇ ਬੁਢਲਾਡੇ ਦਾ ਕੋਈ ਇਲਾਕਾ ਸਿੰਜਾਈ ਤੋਂ ਬਾਹਰ ਨਹੀਂ ਕੱਢਿਆ ਗਿਆ । ਇਥੇ ਹਾਊਸ ਵਿਚ ਮੰਤਰੀ ਜੀ ਇਸ ਬਾਰੇ ਵਿਸ਼ਵਾਸ ਦਿਵਾਉਣ । ਕਿਉਂਕਿ ਬੁਢਲਾਡੇ ਦਾ ਇਲਾਕਾ ਟੇਲਾਂ ਤੇ ਫਾਲ ਕਰਦਾ ਹੈ, ਇਸ ਲਈ ਕੀ ਇਸ ਗੱਲ ਦੀ ਗਰੰਟੀ ਕੀਤੀ ਜਾਵੇਗੀ ਕਿ ਉਥੇ ਵੀ ਪਾਣੀ ਪੂਰਾ ਮਿਲੇਗਾ ਕਿਉਂਕਿ ਉਥੇ ਤਾਂ ਅੱਗੇ ਹੀ ਜ਼ਮੀਨ ਤੋਂ ਹੇਠਲਾ ਪਾਣੀ ਬੜਾ ਮਾੜਾ ਹੈ ਅਤੇ ਜੋ ਲੋਕ ਉਹ ਲਗਾਉਂਦੇ ਹਨ ਤਾਂ ਫਸਲਾਂ ਖਰਾਬ ਹੋ ਜਾਂਦੀਆਂ ਹਨ ।

**ਰਾਜ ਮੰਤਰੀ** ਸਪੀਕਰ ਸਾਹਿਬ, ਸਵਾਲ ਬੀਰੋਕੇ ਬਾਰੇ ਕੀਤਾ ਗਿਆ ਹੈ ਜੋ ਉਹਦੇ ਟੇਲ ਤੇ ਪਾਣੀ ਪੂਰਾ ਹੈ । ਬਾਕੀ ਅਰਸ਼ੀ ਜੀ ਲਿਖ ਕੇ ਦੇ ਦੇਣ, ਦੇਖ ਲਵਾਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** ਇਹ ਇਕੋ ਹੀ ਬਰਾਂਚ ਹੈ ਜੀ

**ਰਾਜ ਮੰਤਰੀ :** ਸਪੀਕਰ ਸਾਹਿਬ, ਬੀਰੋਕੇ ਕੈਨਾਲ ਵਿਚ ਪਾਣੀ ਪੂਰਾ ਹੈ । ਬਾਕੀ ਜਦੋਂ ਫੰਡ ਮੁਹੱਈਆ ਹੋ ਜਾਣਗੇ, ਇਸ ਕੈਨਾਲ ਦੀ ਸਫਾਈ ਕਰਾ ਦਿਆਂਗੇ । ਐਤਕੀਂ ਤਾਂ ਪਾਣੀ ਵੈਸੇ ਹੀ ਵੱਧ ਦਿੱਤਾ ਗਿਆ ਹੈ । ਕੋਈ ਕੈਨਾਲ ਬੰਦ ਹੀ ਨਹੀਂ ਕੀਤੀ ਗਈ । ਐਤਕੀਂ ਅਸੀਂ ਕਿਸੇ ਵੇਲੇ ਵੀ ਪਾਣੀ ਦੀ ਘਾਟ ਨਹੀਂ ਆਉਣ ਦਿੱਤੀ ।

**ਸ੍ਰੀ ਸਪੀਕਰ** ਅਗਲਾ ਸਵਾਲ, ਸਰਦਾਰ ਸ਼ੇਰ ਸਿੰਘ ।

## ਟਿਊਬਵੈੱਲਾਂ ਲਈ ਕੁਨੈਕਸ਼ਨ ਦੇਣੇ

*1704. ਸਰਦਾਰ ਸ਼ੇਰ ਸਿੰਘ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਰਾਜ ਵਿਚ ਕਿਸ ਸਮੇਂ ਟਿਊਬਵੈੱਲ ਕੁਨੈਕਸ਼ਨ ਦੇਣ ਲਈ ਕੋਈ ਅਰਜ਼ੀਆਂ ਪੈਂਡਿੰਗ ਪਈਆਂ ਹਨ; ਜੇਕਰ ਅਜਿਹਾ ਹੋਵੇ ਤਾਂ, ਕਦੋਂ ਤੋਂ ਅਤੇ ਉਨ੍ਹਾਂ ਦੇ ਜ਼ਿਲ੍ਹੇ-ਵਾਰ ਵੇਰਵੇ ਕੀ ਹਨ ਅਤੇ ਅਜਿਹੀਆਂ ਅਰਜ਼ੀਆਂ ਦੀ ਗਿਣਤੀ ਕਿੰਨੀ ਹੈ, ਜੋ ਜਲਾਲਾਬਾਦ ਸਬ-ਡਿਵੀਜ਼ਨ ਵਿਚ ਪੈਂਡਿੰਗ ਪਈਆਂ ਹਨ ਅਤੇ ਇਸ ਸਬ-ਡਿਵੀਜ਼ਨ ਵਿਚ ਕਦੋਂ ਤੱਕ ਕੁਨੈਕਸ਼ਨ ਦਿੱਤੇ ਜਾਣ ਦੀ ਸੰਭਾਵਨਾ ਹੈ ;

(ਅ) ਨਵੇਂ ਟਿਊਬਵੈੱਲ ਕੁਨੈਕਸ਼ਨ ਦੇਣ ਲਈ ਅਰਜ਼ੀਆਂ ਕਦੋਂ ਤੱਕ ਮੰਗੇ ਜਾਣ ਦੀ ਤਜਵੀਜ਼ ਹੈ ?

ਸਰਦਾਰ ਸਿਕੰਦਰ ਸਿੰਘ ਮਲੂਕਾ (ਰਾਜ ਮੰਤਰੀ, ਸਿੰਚਾਈ) : (ੳ) 1. ਰਾਜ ਵਿਚ ਮਿਤੀ 31-3-1999 ਨੂੰ ਪੈਂਡਿੰਗ ਟਿਊਬਵੈੱਲ ਐਪਲੀਕੇਸ਼ਨਾਂ ਦਾ ਵੇਰਵਾ ਜ਼ਿਲ੍ਹੇਵਾਰ ਹੇਠ ਲਿਖੇ ਅਨੁਸਾਰ ਹੈ :—

| | ਜ਼ਿਲ੍ਹੇ ਦਾ ਨਾਂ | ਪੈਂਡਿੰਗ ਐਪਲੀਕੇਸ਼ਨਾਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 23,105 |
| 2. | ਗੁਰਦਾਸਪੁਰ | 14,443 |
| 3. | ਜਲੰਧਰ | 14,093 |
| 4. | ਕਪੂਰਥਲਾ | 7,700 |
| 5. | ਬਠਿੰਡਾ | 15,152 |
| 6. | ਫਿਰੋਜ਼ਪੁਰ | 28,483 |
| 7. | ਹੁਸ਼ਿਆਰਪੁਰ | 11,615 |
| 8. | ਫਰੀਦਕੋਟ | 15,621 |
| 9. | ਲੁਧਿਆਣਾ | 25,504 |
| 10. | ਪਟਿਆਲਾ | 25,435 |
| 11. | ਸੰਗਰੂਰ | 46,340 |
| 12. | ਰੋਪੜ | 5,962 |
| 13. | ਫਤਿਹਗੜ੍ਹ ਸਾਹਿਬ | 7,446 |
| 14. | ਮਾਨਸਾ | 9,462 |
| 15. | ਮੁਕਤਸਰ | 24,748 |
| 16. | ਮੋਗਾ | 13,715 |
| 17. | ਨਵਾਂ ਸ਼ਹਿਰ | 6,989 |
| | ਕੁੱਲ | 2,94,813 |

[ਰਾਜ ਮੰਤਰੀ, ਸਿੰਜਾਈ]

2. ਜਲਾਲਾਬਾਦ ਸਬ ਡਿਵੀਜ਼ਨ ਅਧੀਨ ਪਈਆਂ ਅਣ-ਨਿਪਟਾਈਆਂ ਅਰਜ਼ੀਆਂ ਦਾ ਸਾਲਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਸਾਲ | ਪੈਂਡਿੰਗ ਐਪਲੀਕੇਸ਼ਨਾਂ ਦੀ ਗਿਣਤੀ |
|---|---|
| 1984 ਤੋਂ ਪਹਿਲਾ | 59 |
| 1984 ਦੌਰਾਨ | 65 |
| 1985 | 230 |
| 1986 | 285 |
| 1987 | 476 |
| 1988 | 576 |
| 1989 | 1026 |
| 1990 | 971 |
| 1991 ਤੋਂ 1993 | 1217 |
| 1994 ਤੋਂ 1996 | 483 |

| ਸਾਲ | ਪੈਂਡਿੰਗ ਐਪਲੀਕੇਸ਼ਨਾਂ ਦੀ ਗਿਣਤੀ |
|---|---|
| 1997-1999 | 112 |
| 1-1-99 ਤੋਂ 31-7-99 | 67 |
| ਕੁੱਲ | 5,567 |

3. ਜਲਾਲਾਬਾਦ ਸਬ ਡਿਵੀਜ਼ਨ ਅਧੀਨ ਬਕਾਇਆ ਪਈਆਂ ਟਿਊਬਵੈੱਲਾਂ ਦੀਆਂ ਅਰਜ਼ੀਆਂ ਨੂੰ ਮੰਗ ਪੱਤਰ/ਕੁਨੈਕਸ਼ਨ ਜਾਰੀ ਇਸ ਲਈ ਨਹੀਂ ਕੀਤੇ ਜਾ ਸਕਦੇ ਕਿਉਂਕਿ ਇਸ ਸਬ ਡਿਵੀਜ਼ਨ ਅਧੀਨ ਪੈਂਦੇ 132 ਕੇ.ਵੀ. ਸਬ ਸਟੇਸ਼ਨ ਜਲਾਲਾਬਾਦ, 66 ਕੇ.ਵੀ. ਗੁਰੂ

ਹਰ ਸਹਾਏ, 66 ਕੇ.ਵੀ. ਜੀਵਾ ਅਰਾਈਂ. 66 ਕੇ.ਵੀ. ਸਬ ਸਟੇਸ਼ਨ ਚੱਕ ਬੁਧੋਕੇ ਓਵਰਲੋਡ ਚਲ ਰਹੇ ਹਨ। ਇਨ੍ਹਾਂ ਅਰਜ਼ੀਆਂ ਨੂੰ ਉਦੋਂ ਤਕ ਮੰਗ ਪੱਤਰ/ਕੁਨੈਕਸ਼ਨ ਜਾਰੀ ਨਹੀਂ ਕੀਤੇ ਜਾ ਸਕਦੇ, ਜਦੋਂ ਤੱਕ ਇਸ ਸਬ ਡਿਵੀਜ਼ਨ ਅਧੀਨ ਤਜਵੀਜ਼ ਕੀਤੇ 220 ਕੇ.ਵੀ. ਸਬ ਸਟੇਸ਼ਨ ਘੁਬਾਇਆ, 66 ਕੇ.ਵੀ. ਸਬ ਸਟੇਸ਼ਨ ਬਾਜੇਕੇ, 66 ਕੇ.ਵੀ. ਸਬ ਸਟੇਸ਼ਨ ਖਾੜੀ ਵਾਲਾ, 66 ਕੇ.ਵੀ. ਸਬ ਸਟੇਸ਼ਨ ਵੈਰੋਕੇ, 66 ਕੇ.ਵੀ. ਸਬ ਸਟੇਸ਼ਨ ਢੰਡੀ ਕਾਦੀਮ, ਚੱਕ ਸਾਧੂਕੇ ਅਤੇ 66 ਕੇ.ਵੀ. ਸਬ ਸਟੇਸ਼ਨ ਗੁਮਰੂਵਾਲਾ ਨਵੇਂ ਨਹੀਂ ਬਣਾਏ ਜਾਂਦੇ।

(ਅ) ਪੰਜਾਬ ਵਿਚ ਨਵੇਂ ਟਿਊਬਵੈੱਲ ਕੁਨੈਕਸ਼ਨ ਵਾਸਤੇ ਅਰਜ਼ੀਆਂ ਦੇਣ ਤੇ ਕੋਈ ਪਾਬੰਦੀ ਨਹੀਂ ਹੈ।

**ਸਰਦਾਰ ਸ਼ੇਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਜ਼ਿਲ੍ਹੇਵਾਰ ਲਿਸਟ ਦਿੱਤੀ ਹੈ, ਮੈਂ ਉਸ ਦੇ ਵਿਚੋਂ ਹੀ ਕੁਝ ਜ਼ਿਲ੍ਹਿਆਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇਨ੍ਹਾਂ ਨੇ ਦੱਸਿਆ ਹੈ ਕਿ ਕਪੂਰਥਲਾ ਜ਼ਿਲ੍ਹੇ ਵਿਚ 7,700 ਐਪਲੀਕੇਸ਼ਨਜ਼ ਬਕਾਇਆ ਹਨ, ਰੋਪੜ ਵਿਚ 5,962, ਨਵਾਂ ਸ਼ਹਿਰ ਵਿਚ 6,989 ਅਤੇ ਇਕੱਲੇ ਫਿਰੋਜ਼ਪੁਰ ਜ਼ਿਲ੍ਹੇ ਵਿਚ 28,483 ਐਪਲੀਕੇਸ਼ਨਜ਼ ਬਕਾਇਆ ਹਨ। ਇਕੱਲੀ ਜਲਾਲਾਬਾਦ ਸਬ ਡਿਵੀਜ਼ਨ ਵਿਚ 5,567 ਐਪਲੀਕੇਸ਼ਨਜ਼ ਬਕਾਇਆ ਹਨ। ਮਤਲਬ ਇਹ ਕਿ ਜਿੰਨੀਆਂ ਇਕ ਆਮ ਜ਼ਿਲ੍ਹੇ ਵਿਚ ਐਪਲੀਕੇਸ਼ਨਜ਼ ਬਕਾਇਆ ਹਨ, ਉਨੀਆਂ ਇਸ ਛੋਟੀ ਜਿਹੀ ਸਬ ਡਿਵੀਜ਼ਨ ਦੇ ਵਿਚ ਐਪਲੀਕੇਸ਼ਨਜ਼ ਬਕਾਇਆ ਪਈਆਂ ਹਨ। ਇਨ੍ਹਾਂ ਨੇ ਦੱਸਿਆ ਹੈ ਕਿ ਇਸ ਸਬ ਡਿਵੀਜ਼ਨ ਅਧੀਨ ਪੈਂਦੇ ਸਬ ਸਟੇਸ਼ਨ ਓਵਰਲੋਡ ਚੱਲ ਰਹੇ ਹਨ। ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ 1984 ਤੋਂ ਬਾਦ ਜਲਾਲਾਬਾਦ ਸਬ ਡਿਵੀਜ਼ਨ ਅਪਗ੍ਰੇਡ ਕੀਤੀ ਗਈ ਸੀ। ਇਸ ਦਾ ਸਬ ਸਟੇਸ਼ਨ 66 ਕੇ.ਵੀ. ਤੋਂ ਵਧਾ ਕੇ 132 ਕੇ.ਵੀ. ਕੀਤਾ ਗਿਆ ਸੀ। ਮੇਰੀ ਕਾਂਸਟੀਚਿਊਐਂਸੀ ਵਿਚ ਚਕ ਬੁਧੋਕੇ 66 ਕੇ.ਵੀ. ਪਾਵਰ ਸਟੇਸ਼ਨ, ਚਿਮਨੇ ਵਾਲਾ [illegible] ਸਟੇਸ਼ਨ ਲਗਾਏ ਗਏ ਪਰ ਇਕ ਵੀ ਕੁਨੈਕਸ਼ਨ ਰਿਲੀਜ਼ ਨਹੀਂ ਹੋਇਆ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਇਸ ਸਰਹੱਦੀ ਇਲਾਕੇ ਨਾਲ ਕਿਉਂ ਵਿਤਕਰਾ ਕੀਤਾ ਜਾ ਰਿਹਾ ਹੈ? ਮੰਤਰੀ ਜੀ ਇਸ ਬਾਰੇ ਸਪਸ਼ਟ ਕਰਨ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਦੂਜੇ ਜ਼ਿਲ੍ਹਿਆਂ ਦੀ ਗੱਲ ਕੀਤੀ ਹੈ। ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਹ ਸਾਰੇ ਛੋਟੇ-ਛੋਟੇ ਜ਼ਿਲ੍ਹੇ ਹਨ ਜਦ ਕਿ ਫਿਰੋਜ਼ਪੁਰ ਬਹੁਤ ਵੱਡਾ ਜ਼ਿਲ੍ਹਾ ਹੈ। ਇਨ੍ਹਾਂ ਜ਼ਿਲ੍ਹਿਆਂ ਵਿਚ ਪਹਿਲਾਂ ਹੀ ਕਾਫੀ ਟਿਊਬਵੈੱਲ ਲੱਗੇ ਹੋਏ ਹਨ। ਦੂਜੇ ਜ਼ਿਲ੍ਹਿਆਂ ਵਿਚ ਬੜੀ ਤੇਜ਼ੀ ਨਾਲ ਮੰਗ ਵਧੀ ਹੈ ਲੇਕਿਨ ਪਾਵਰ ਦੀ ਸਮਰੱਥਾ ਉਸ ਮੁਤਾਬਿਕ ਨਹੀਂ ਵਧੀ ਜਿਸ ਕਰਕੇ ਅਸੀਂ ਨਵੇਂ ਸਬ ਸਟੇਸ਼ਨ ਨਹੀਂ ਲਗਾ ਸਕੇ। ਜਦੋਂ ਇਹ ਸਮਰੱਥਾ ਵਧਾ ਦਿੱਤੀ ਜਾਵੇਗੀ ਤਾਂ ਇਹ ਕੁਨੈਕਸ਼ਨ ਦੇ ਦਿੱਤੇ ਜਾਣਗੇ।

**ਸਰਦਾਰ ਸ਼ੇਰ ਸਿੰਘ** : ਜਦੋਂ ਜਲਾਲਾਬਾਦ ਦਾ ਪਾਵਰ ਸਟੇਸ਼ਨ 66 ਕੇ.ਵੀ. ਤੋਂ 132 ਕੇ.ਵੀ. ਦਾ ਹੋਇਆ ਤਾਂ ਉਸ ਤੋਂ ਬਾਦ ਕੋਈ ਵੀ ਕੁਨੈਕਸ਼ਨ ਰਿਲੀਜ਼ ਨਹੀਂ ਹੋਇਆ। ਇਨ੍ਹਾਂ ਨੇ ਆਪਣੇ ਜਵਾਬ ਵਿਚ ਦੱਸਿਆ ਹੈ ਕਿ ਪੰਜਾਬ ਵਿਚ ਨਵੇਂ

[ਸ਼ਰਦਾਰ ਸ਼ੇਰ ਸਿੰਘ]
ਟਿਊਬਵੈੱਲ ਕੁਨੈਕਸ਼ਨਾਂ ਵਾਸਤੇ ਅਰਜ਼ੀਆਂ ਦੇਣ ਤੇ ਕੋਈ ਪਾਬੰਦੀ ਨਹੀਂ ਹੈ ਲੇਕਿਨ 3 ਸਾਲ ਤਾਂ ਮੈਨੂੰ ਦੇਖਦਿਆਂ ਨੂੰ ਹੋ ਗਏ ਹਨ ਅਤੇ ਮੈਨੂੰ ਪਤਾ ਹੈ ਕਿ ਕੋਈ ਵੀ ਐਪਲੀਕੇਸ਼ਨ ਨਹੀਂ ਲਈ ਜਾ ਰਹੀ ਹੈ ।

**ਰਾਜ ਮੰਤਰੀ** : ਅਰਜ਼ੀਆਂ ਲੈਣ ਤੇ ਕੋਈ ਪਾਬੰਦੀ ਨਹੀਂ ਹੈ । ਜੇ ਕੋਈ ਅਫਸਰ ਇਹ ਗੱਲ ਨਹੀਂ ਮੰਨਦਾ ਤਾਂ ਇਹ ਸਾਡੇ ਨੋਟਿਸ ਵਿਚ ਲੈ ਆਉਣ । ਸਰਕਾਰ ਵੱਲੋਂ ਇਸ ਤੇ ਕੋਈ ਪਾਬੰਦੀ ਨਹੀਂ ਹੈ ।

**Shri Romesh Chander Dogra** : I would like to know from the Hon'ble Minister how many applications for the release of tubewell connections are pending in Hoshiarpur district and upto what date the applications have been considered ?

(**ਆਵਾਜ਼ਾਂ** : ਪੰਜਾਬੀ ਵਿਚ ਬੋਲੋ ।)
ਮੈਂ ਹੁਸ਼ਿਆਰਪੁਰ ਬਾਰੇ ਜਾਨਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਵਿਚ ਕਿੰਨੇ ਕੁਨੈਕਸ਼ਨ ਪੈਂਡਿੰਗ ਹਨ ?

**ਸ੍ਰੀ ਸਪੀਕਰ** : ਇਸ ਦਾ ਜਵਾਬ ਤਾਂ ਆ ਗਿਆ ਹੈ । ਇਨ੍ਹਾਂ ਨੇ ਸਾਰੇ ਜ਼ਿਲ੍ਹਿਆਂ ਦਾ ਜਵਾਬ ਦੇ ਦਿੱਤਾ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਕਿਹੜੀਆਂ-ਕਿਹੜੀਆਂ ਡੇਟਸ ਨੂੰ ਐਪਲੀਕੇਸ਼ਨਜ਼ ਕਨਸਿਡਰ ਕੀਤੀਆਂ ਹਨ ?

**ਸ੍ਰੀ ਸਪੀਕਰ**: ਤੁਸੀਂ ਸਾਰੀਆਂ ਬਾਰੇ ਨਹੀਂ ਪੁੱਛ ਸਕਦੇ ਹੋ, ਕੋਈ ਪਰਟੀਕੁਲਰ ਸਵਾਲ ਪੁੱਛੋ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਸਾਲ ਤੱਕ ਐਪਲੀਕੇਸ਼ਨਜ਼ ਕਨਸਿਡਰ ਕੀਤੀਆਂ ਗਈਆਂ ਹਨ ?

**ਰਾਜ ਮੰਤਰੀ** : ਹੁਸ਼ਿਆਰਪੁਰ ਦੀਆਂ ਜਿਹੜੀਆਂ ਐਪਲੀਕੇਸ਼ਨਜ਼ ਸਾਡੇ ਕੋਲ ਪੈਂਡਿੰਗ ਹਨ, ਉਹ 11,615 ਹਨ । ਅਰਜ਼ੀਆਂ ਦੇਣ ਤੇ ਕੋਈ ਪਾਬੰਦੀ ਨਹੀਂ ਹੈ ਭਾਵੇਂ ਕਿਸੇ ਨੇ ਕਲ੍ਹ ਹੀ ਕਿਉਂ ਨਾ ਦਿੱਤੀ ਹੋਵੇ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਕਿਹੜੇ ਸਾਲ ਤੱਕ ਇਹ ਕਨਸਿਡਰ ਕਰ ਲਈਆਂ ਹਨ?

**ਸ੍ਰੀ ਸਪੀਕਰ** : ਡੇਟ ਤਾਂ ਦੇ ਦਿੱਤੀ ਹੈ ਇਨ੍ਹਾਂ ਨੇ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਇਸ ਦਾ ਜਵਾਬ ਮੈਨੂੰ ਨਹੀਂ ਮਿਲਿਆ ਜੀ ।

**ਸ੍ਰੀ ਸਪੀਕਰ** : ਮਿਤੀ 31 ਮਾਰਚ, 1999 ਤੱਕ ਇਨ੍ਹਾਂ ਨੇ ਕਿਹਾ ਹੈ, ਜਵਾਬ ਦੇ ਦਿੱਤਾ ਗਿਆ ਹੈ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮਿਤੀ 31 ਮਾਰਚ, 1999 ਤੱਕ ਦੀਆਂ ਸਾਰੀਆਂ ਅਰਜ਼ੀਆਂ ਪੈਂਡਿੰਗ ਪਈਆਂ ਹਨ ਅਤੇ ਉਨ੍ਹਾਂ ਦਾ ਵੇਰਵਾ ਮੈਂ ਦੇ ਦਿੱਤਾ ਹੈ । ਸਾਡੇ ਕੋਲ 2,94,813 ਐਪਲੀਕੇਸ਼ਨਜ਼ ਪੈਂਡਿੰਗ ਪਈਆਂ ਹਨ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੇਰਾ ਸਪੈਸੇਫਿਕ ਕੁਐਸਚਨ ਹੈ ਕਿ ਕਿਹੜੇ ਸਾਲ ਤੱਕ ਕੁਨੈਕਸ਼ਨ ਦਿੱਤੇ ਜਾ ਚੁੱਕੇ ਹਨ ? ਐਪਲੀਕੇਸ਼ਨਾਂ ਕਦੋਂ ਤੱਕ ਦੀਆਂ ਕਨਸਿਡਰ ਕੀਤੀਆਂ ਜਾ ਚੁੱਕੀਆਂ ਹਨ ਅੰਤ ਕਿਸ ਸਾਲ ਤੋਂ ਬਾਅਦ ਕਨਸਿਡਰ ਨਹੀਂ ਕੀਤੀਆਂ ਗਈਆਂ ?

**ਸ਼੍ਰੀ ਸਪੀਕਰ** : ਤੁਸੀਂ ਇਸ ਬਾਰੇ ਸੈਪਰੇਟ ਸਵਾਲ ਦੇ ਦਿਓ ਜੀ । ਇਸ ਦਾ ਜਵਾਬ ਇਸ ਵੇਲੇ ਆ ਨਹੀਂ ਸਕਦਾ ।

**Shri Romesh Chander Dogra** : But Sir, he has got the answer for this.

**ਸ਼੍ਰੀ ਸਪੀਕਰ** : ਡੋਗਰਾ ਜੀ ਨਹੀਂ, ਜਵਾਬ ਆ ਨਹੀਂ ਸਕਦਾ । ਹਰ ਸਾਲ ਦਾ ਜਵਾਬ ਆਉਣਾ ਹੈ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1681***

**Mr. Speaker** : Extension has been granted to this question for one week.

D.O. No. LC/2/99/8074
ਅ. ਸ. ਪ. ਨੰ:

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ
Chief Minister, Punjab
Dated 6th September, 1999

ਵਿਸ਼ਾ :—ਮਿਤੀ 8 ਸਤੰਬਰ, 1999 ਲਈ ਪੰਜਾਬ ਵਿਧਾਨ ਸਭਾ ਸਵੇਰ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ: 1681 ਮੁਲਤਵੀ ਕਰਨ ਬਾਰੇ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 8 ਸਤੰਬਰ, 1999 ਲਈ ਪ੍ਰਸ਼ਨਾਂ ਦੀ ਸਵੇਰ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 1681, ਜੋ ਸ. ਅਜੀਤ ਇੰਦਰ ਸਿੰਘ ਮੋਫਰ, ਐਮ.ਐਲ.ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਠੀ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਦੋ ਹਫਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

ਹਿਤੂ,
ਸਹੀ/-
(ਪ੍ਰਕਾਸ਼ ਸਿੰਘ ਬਾਦਲ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

*For Starred Question No. 1681 and reply thereto, please see Appendix to this Debates.

ਨਿਸ਼ਾਨ ਵਾਲਾ ਪ੍ਰਸ਼ਨ ਨੰ: 1697*

Mr. Speaker : Extension has been granted to this question for one week.

ਅ. ਸ. ਪ. ਨੰ: 1496

ਡਾ: ਉਪਿੰਦਰਜੀਤ ਕੌਰ
ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ, ਪੰਜਾਬ ।

ਫੋਨ : 740105 (ਦ)
690960 (ਘ)

ਮਿਤੀ, ਚੰਡੀਗੜ੍ਹ 6 ਸਤੰਬਰ, 1999

ਵਿਸ਼ਾ :—ਤਾਰਾ ਅੰਕਿਤ ਵਿਧਾਨ ਸਭਾ ਸਵਾਲ ਨੰ: 1697

ਸਤਿਕਾਰਯੋਗ ਸਪੀਕਰ ਸਾਹਿਬ,

ਉਪਰੋਕਤ ਵਿਸ਼ੇ ਦੇ ਸਬੰਧ ਵਿਚ ਇਹ ਦੱਸਿਆ ਜਾਂਦਾ ਹੈ ਕਿ ਤਾਰਾ ਅੰਕਿਤ ਸਵਾਲ ਨੰ: 1697 ਮਿਤੀ 8 ਸਤੰਬਰ, 1999 ਨੂੰ ਪੰਜਾਬ ਵਿਧਾਨ ਸਭਾ ਦੇ ਸੈਸ਼ਨ ਵਚ ਜਵਾਬ ਦੇਣ ਲਈ ਨਿਸ਼ਚਿਤ ਹੋਇਆ ਹੈ । ਇਸ ਸਵਾਲ ਦਾ ਸਬੰਧ ਪੰਜਾਬ ਤਕਨੀਕੀ ਯੂਨੀਵਰ-ਸਿਟੀ, ਜਲੰਧਰ ਵਲੋਂ ਸਬੰਧੀਕ੍ਰਿਤ ਕਾਲਜਾਂ ਦੇ ਵਿਦਿਆਰਥੀਆਂ ਨੂੰ ਡਿਗਰੀਆਂ ਪ੍ਰਦਾਨ ਕਰਨ ਬਾਰੇ ਹੈ ।

ਦੇਸ਼ ਵਿਚ ਹੋ ਰਹੀਆਂ ਲੋਕ ਸਭਾ ਚੋਣਾਂ ਦੇ ਸਬੰਧ ਵਿਚ ਪ੍ਰਮੁੱਖ ਸਕੱਤਰ, ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਜੋ ਕਿ ਇਸ ਵੇਲੇ ਵਾਈਸ ਚਾਂਸਲਰ, ਪੰਜਾਬ ਤਕਨੀਕੀ ਯੂਨੀਵਰਸਿਟੀ ਵਜੋਂ ਵੀ ਕੰਮ ਕਰ ਰਹੇ ਹਨ, ਕਰਨਾਟਕਾ ਰਾਜ ਵਿਖੇ ਅਬਜ਼ਰਵਰ ਦੇ ਤੌਰ ਤੇ ਡਿਊਟੀ ਨਿਭਾਉਣ ਲਈ ਦੌਰੇ ਤੇ ਗਏ ਹੋਏ ਹਨ । ਇਸੇ ਤਰ੍ਹਾਂ ਡਾਇਰੈਕਟਰ, ਤਕਨੀਕੀ ਸਿੱਖਿਆ ਵਿਭਾਗ ਵੀ ਚੋਣਾਂ ਦੇ ਸਬੰਧ ਵਿਚ ਰਾਜ ਤੋਂ ਬਾਹਰ ਗਏ ਹੋਏ ਹਨ । ਇਸ ਕਾਰਨ ਸਵਾਲ ਦਾ ਜਵਾਬ ਦੇਣ ਲਈ ਲੋੜੀਂਦੀ ਸੂਚਨਾ ਇਕੱਤਰ ਨਹੀਂ ਕੀਤੀ ਜਾ ਸਕਦੀ । ਬੇਨਤੀ ਕੀਤੀ ਜਾਂਦੀ ਹੈ ਕਿ ਤਾਰਾ ਅੰਕਿਤ ਸਵਾਲ ਨੰ: 1697 ਦਾ ਜਵਾਬ ਦੇਣ ਲਈ ਘੱਟੋ-ਘੱਟ ਦੋ ਹਫਤੇ ਦਾ ਹੋਰ ਸਮਾਂ ਦੇਣ ਦੀ ਕਿਰਪਾਲਤਾ ਕੀਤੀ ਜਾਵੇ ।

ਆਦਰ ਸਹਿਤ,

ਹਿਤ,
ਸਹੀ/-
(ਡਾ: ਉਪਿੰਦਰ ਜੀਤ ਕੌਰ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

*For Starred Question No. 1697 and reply thereto, please see Appendix to this Debates.

## ਸਿਵਲ ਹਸਪਤਾਲ, ਹੁਸ਼ਿਆਰਪੁਰ ਵਿਚ ਖਾਲੀ ਆਸਾਮੀਆਂ ਨੂੰ ਭਰਨਾ

*1670. ਸ੍ਰੀ ਤਿਕਸ਼ਨ ਸੂਦ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ

(ੳ) ਸਿਵਲ ਹਸਪਤਾਲ, ਹੁਸ਼ਿਆਰਪੁਰ ਵਿਚ ਇਸ ਸਮੇਂ ਖਾਲੀ ਪਈਆਂ ਆਸਾਮੀਆਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ ਹੈ ਅਤੇ ਹਰ ਇਕ ਆਸਾਮੀ ਕਿਸ-ਕਿਸ ਮਿਤੀ ਤੋਂ ਖਾਲੀ ਪਈ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ ?

ਸ੍ਰੀ ਮਨੋਰੰਜਨ ਕਾਲੀਆ : (ੳ) ਇਸ ਵੇਲੇ ਸਿਵਲ ਹਸਪਤਾਲ, ਹੁਸ਼ਿਆਰਪੁਰ ਵਿਖੇ ਸ਼੍ਰੇਣੀਵਾਰ ਖਾਲੀ ਪਈਆਂ ਆਸਾਮੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| | | | ਜਿਸ ਮਿਤੀ ਤੋਂ |
|---|---|---|---|
| 1. | ਸੀਨੀਅਰ ਸਕੇਲ ਸਟੈਨੋਗ੍ਰਾਫਰ | 1 | 28-3-1995 |
| 2. | ਕੇਅਰ ਟੇਕਰ ਦਰਜਾ-4 | 1 | 1987 |

(ਅ) ਸੀਨੀਅਰ ਸਕੇਲ ਸਟੈਨੋਗ੍ਰਾਫਰ ਦੀ ਆਸਾਮੀ ਜੂਨੀਅਰ ਸਕੇਲ ਸਟੈਨੋਗ੍ਰਾਫਰਾਂ ਵਿਚੋਂ ਤਰੱਕੀ ਰਾਹੀਂ ਭਰੀ ਜਾਣੀ ਹੈ । ਤਰੱਕੀਆਂ ਤੇ ਪਾਬੰਦੀ ਲੱਗੀ ਹੋਣ ਕਾਰਨ ਇਹ ਆਸਾਮੀ ਭਰੀ ਨਹੀਂ ਜਾ ਸਕੀ । ਕੇਅਰ ਟੇਕਰ ਦਰਜਾ-4 ਦੀ ਆਸਾਮੀ ਅਧੀਨ ਸੇਵਾਵਾਂ ਚੋਣ ਬੋਰਡ, ਪੰਜਾਬ/ਡਿਪਾਰਟਮੈਂਟਲ ਕਮੇਟੀ ਨੂੰ ਮੰਗ ਪੱਤਰ ਭੇਜ ਕੇ ਭਰੀ ਜਾਵੇਗੀ ।

ਸ੍ਰੀ ਤਿਕਸ਼ਨ ਸੂਦ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਪਾਬੰਦੀ ਲੱਗੀ ਹੋਈ ਹੈ, ਇਹ ਕਦੋਂ ਤੋਂ ਲੱਗੀ ਹੋਈ ਹੈ ਔਰ ਕਦੋਂ ਤੱਕ ਇਹ ਹੋਰ ਲੱਗੀ ਰਹੇਗੀ ? ਕਦੋਂ ਤੱਕ ਇਹ ਸਟਾਫ ਉਥੇ ਭੇਜ ਦੇਣਗੇ ?

ਸ੍ਰੀ ਸਪੀਕਰ : ਸੂਦ ਸਾਹਿਬ, ਇਕ ਸਪਲੀਮੈਂਟਰੀ at a time.

ਸ੍ਰੀ ਤਿਕਸ਼ਨ ਸੂਦ : ਇਕ ਹੀ ਕਰ ਰਿਹਾ ਹਾਂ ਜੀ । ਇਨ੍ਹਾਂ ਨੇ ਵੀ ਇਕ ਦਾ ਹੀ ਜਵਾਬ ਦਿਤਾ ਹੈ, ਉਸ ਬਾਰੇ ਹੀ ਸਪਲੀਮੈਂਟਰੀ ਕਰ ਰਿਹਾ ਹਾਂ ਜੀ ।

ਸ੍ਰੀ ਸਪੀਕਰ : ਹਾਂ ਜੀ, ਦੱਸੋ ।

**ਸ੍ਰੀ ਤਿਕਸ਼ਨ ਸੂਦ** : ਇਹ ਐਸ.ਐਸ.ਐਸ. ਬੋਰਡ ਵੱਲੋਂ ਨਿਯੁਕਤੀ ਕਰਨ ਉਪਰੰਤ ਕਦੋਂ ਤੱਕ ਸਟਾਫ ਉਥੇ ਭੇਜ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਸੁਪਰੀਮ ਕੋਰਟ ਵਿਚ, ਮਾਨਯੋਗ ਹਾਈ ਕੋਰਟ ਵਿਚ ਪਰਮੋਸ਼ਨ ਦਾ ਕੇਸ ਪੈਂਡਿੰਗ ਪਿਆ ਹੈ । ਇਸ ਕਰਕੇ ਡੀਲੇਅ ਹੋ ਰਹੀ ਹੈ । ਜਦੋਂ ਫੈਸਲਾ ਹੋ ਜਾਵੇਗਾ, ਉਦੋਂ ਪਰਮੋਸ਼ਨ ਕਰ ਦਿਆਂਗੇ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਜਿਹੜਾ ਐਅਰ ਟੈਂਕਰ ਉਥੇ ਲਗਾਉਣਾ ਹੈ, ਉਹ ਕਦੋਂ ਤੱਕ ਭੇਜ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਰਿਪਲਾਈ ਦੇ ਵਿਚ ਐਸ.ਐਸ.ਐਸ. ਬੋਰਡ ਲਿਖਿਆ ਹੋਇਆ ਹੈ, ਇਹ ਗਲਤੀ ਦੇ ਨਾਲ ਲਿਖਿਆ ਗਿਆ ਹੈ । ਵੈਸੇ ਇਹ ਆਸਾਮੀ ਡਿਪਾਰਟਮੈਂਟਲ ਕਮੇਟੀ ਨੇ ਭਰਨੀ ਹੈ ।

**ਸ੍ਰੀ ਸਪੀਕਰ** : ਅਗਲਾ ਪ੍ਰਸ਼ਨ ਜੀ ।

---

## ਏ.ਐਨ.ਐਮਜ਼ ਦੀਆਂ ਖਾਲੀ ਆਸਾਮੀਆਂ ਨੂੰ ਭਰਨਾ

*1698. **ਸਰਦਾਰ ਧਨਵੰਤ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਅਤੇ ਪੰਜਾਬ ਹੈਲਥ ਸਿਸਟਮ ਕਾਰਪੋਰੇਸ਼ਨ ਨਾਲ ਸਬੰਧਤ ਵੱਖ-ਵੱਖ ਹਸਪਤਾਲਾਂ/ਡਿਸਪੈਂਸਰੀਆਂ ਵਿਚ ਏ.ਐਨ.ਐਮਜ਼ (ਸਹਾਇਕ ਨਰਸਾਂ-ਕਮ-ਦਾਈਆਂ) ਦੀਆਂ ਇਸ ਸਮੇਂ ਖਾਲੀ ਪਈਆਂ ਆਸਾਮੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ?

(ਅ) ਉਕਤ ਆਸਾਮੀਆਂ ਨੂੰ ਭਰਨ ਲਈ ਕੀ ਯੋਗਤਾਵਾਂ ਨਿਰਧਾਰਤ ਕੀਤੀਆਂ ਗਈਆਂ ਹਨ, ਅਤੇ ਕੀ ਕਸੌਟੀ ਨਿਸ਼ਚਿਤ ਕੀਤੀ ਗਈ ਹੈ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਇਨ੍ਹਾਂ ਖਾਲੀ ਆਸਾਮੀਆਂ ਦੇ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਮਨੋਰੰਜਨ ਕਾਲੀਆ** : (ੳ) ਇਸ ਸਮੇਂ ਪੰਜਾਬ ਰਾਜ ਵਿਚ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਅਤੇ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਨਾਲ ਸਬੰਧਤ

ਹਸਪਤਾਲਾਂ ਵਿਚ ਸਹਾਇਕ ਨਰਸਾਂ ਦੀ ਕੋਈ ਕੈਟਾਗਰੀ ਨਹੀਂ ਹੈ । ਏ.ਐਨ.ਐਮਜ਼ ਅਤੇ ਟਰੇਂਡ ਦਾਈਆਂ ਦੀਆਂ ਇਸ ਸਮੇਂ ਖਾਲੀ ਪਈਆਂ ਆਸਾਮੀਆਂ ਦੀ ਜਿਲ੍ਹਾਵਾਰ ਗਿਣਤੀ ਨਾਲ ਨੱਥੀ ਕੀਤੇ ਅਨੁਲੱਗ-1 ਅਨੁਸਾਰ ਹੈ ।

(ਅ) ਏ.ਐਨ.ਐਮਜ਼ ਅਤੇ ਟਰੇਂਡ ਦਾਈਆਂ ਦੀ ਆਸਾਮੀ ਤੇ ਨਿਯੁਕਤੀ ਵਿਭਾਗੀ ਚੋਣ ਕਮੇਟੀ ਜਾਂ ਅਧੀਨ ਸੇਵਾਵਾਂ ਚੋਣ ਬੋਰਡ ਪੰਜਾਬ ਰਾਹੀਂ ਸਿੱਧੀ ਭਰਤੀ ਰਾਹੀਂ ਕੀਤੀ ਜਾਂਦੀ ਹੈ । ਇਹਨਾਂ ਆਸਾਮੀਆਂ ਤੇ ਨਿਯੁਕਤੀ ਸਬੰਧੀ ਯੋਗਤਾਵਾਂ ਹੇਠ ਲਿਖੇ ਅਨੁਸਾਰ ਹਨ :—

| ਏ.ਐਨ.ਐਮਜ਼. | ਟਰੇਂਡ ਦਾਈਆਂ |
|---|---|
| ਮੈਟ੍ਰਿਕ ਪਾਸ ਕਰਨ ਉਪਰੰਤ ਇਕ ਸਾਲ ਅਤੇ 6 ਮਹੀਨੇ ਦਾ ਏ.ਐਨ.ਐਮ. ਦਾ ਕੋਰਸ, ਜੋ ਪੰਜਾਬ ਨਰਸਿੰਗ ਰਜਿਸਟਰੇਸ਼ਨ ਕੌਂਸਲ ਨਾਲ ਰਜਿਸਟਰਡ ਹੋਵੇ । | ਪੰਜਾਬੀ ਪੜ੍ਹ ਲਿਖ ਸਕਦੀ ਹੋਵੇ ਅਤੇ ਇਕ ਸਾਲ ਦਾ ਟਰੇਂਡ ਦਾਈ ਦਾ ਕੋਰਸ ਜੋ ਪੰਜਾਬ ਨਰਸਿੰਗ ਰਜਿਸਟਰੇਸ਼ਨ ਕੌਂਸਲ ਨਾਲ ਰਜਿਸਟਰਡ ਹੋਵੇ । |

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ 'ਅਨੁਲੱਗ-1' ਅਨੁਸਾਰ ਏ.ਐਨ.ਐਮਜ਼. ਦੀਆਂ ਖਾਲੀ ਆਸਾਮੀਆਂ ਅਜੇ ਇਸ ਕਾਰਨ ਨਹੀਂ ਭਰੀਆਂ ਜਾ ਸਕਦੀਆਂ ਕਿਉਂਕਿ ਇਸ ਸਮੇਂ ਮਾਨਯੋਗ ਹਾਈ ਕੋਰਟ, ਚੰਡੀਗੜ੍ਹ ਵਿਖੇ ਅਧੀਨ ਸੇਵਾਵਾਂ ਚੋਣ ਬੋਰਡ ਪੰਜਾਬ ਵਲੋਂ ਸਾਲ 1997 ਵਿਚ ਕੀਤੀ ਗਈ ਏ.ਐਨ.ਐਮਜ਼. ਕੈਟਾਗਰੀ ਦੀ ਸਿਲੈਕਸ਼ਨ ਵਿਰੁੱਧ ਅਜੇ ਵੀ ਕਈ ਸਿਵਲ ਰਿਟ ਪਟੀਸ਼ਨਾਂ ਪੈਂਡਿੰਗ ਹਨ ਅਤੇ ਜਿਹੜੀਆਂ ਏ.ਐਨ.ਐਮਜ਼ ਹਾਈ ਕੋਰਟ ਤੋਂ ਹਾਰ ਚੁੱਕੀਆਂ ਹਨ, ਉਹਨਾਂ ਨੇ ਮਾਨਯੋਗ ਹਾਈ ਕੋਰਟ ਦੇ ਫੈਸਲੇ ਵਿਰੁੱਧ ਮਾਨਯੋਗ ਸੁਪਰੀਮ ਕੋਰਟ ਵਿਖੇ ਐਸ. ਐਲ. ਪੀ. ਨੰਬਰ 2045-46 ਅਤੇ 7374-7375 ਆਫ 1999 ਦਾਇਰ ਕੀਤੀਆਂ ਹੋਈਆਂ ਹਨ ਜਿਹਨਾਂ ਦਾ ਫੈਸਲਾ ਮਾਨਯੋਗ ਸੁਪਰੀਮ ਕੋਰਟ ਵੱਲੋਂ ਅਜੇ ਤੱਕ ਨਹੀਂ ਕੀਤਾ ਗਿਆ । ਮਾਨਯੋਗ ਹਾਈ ਕੋਰਟ ਅਤੇ ਸੁਪਰੀਮ ਕੋਰਟ ਦੇ ਫੈਸਲੇ ਉਪਰੰਤ ਏ.ਐਨ.ਐਮਜ਼. ਦੀਆਂ 135 ਖਾਲੀ ਆਸਾਮੀਆਂ ਨੂੰ ਭਰਨ ਸਬੰਧੀ ਯੋਗ ਕਾਰਵਾਈ ਕੀਤੀ ਜਾਵੇਗੀ ।

ਜਿਥੋਂ ਤਕ ਟਰੇਂਡ ਦਾਈਆਂ ਦੀਆਂ ਖਾਲੀ ਆਸਾਮੀਆਂ ਨੂੰ ਭਰਨ ਦਾ ਸਬੰਧ ਹੈ, ਉਸ ਸਬੰਧੀ ਮੰਗ ਪੱਤਰ ਅਧੀਨ ਸੇਵਾਵਾਂ ਚੋਣ ਬੋਰਡ ਪੰਜਾਬ ਨੂੰ ਭੇਜਿਆ ਜਾ ਚੁੱਕਾ ਹੈ ਅਤੇ ਉਹਨਾਂ ਵੱਲੋਂ ਟੈਸਟ ਲੈਣ ਉਪਰੰਤ ਇੰਟਰਵਿਊ ਲੈ ਲਈ ਗਈ ਹੈ । ਇਸ ਕੈਟਾਗਰੀ ਦਾ ਨਤੀਜਾ ਪ੍ਰਾਪਤ ਹੋਣ ਤੇ ਸਿਲੈਕਟ ਕੀਤੇ ਗਏ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਕਰ ਦਿੱਤੇ ਜਾਣਗੇ ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

"ਅਨੁਲੱਗ -1"

| ਲੜੀ ਨੰ: | | ਏ. ਐਨ.ਐਮਜ਼ ਦੀਆਂ ਜ਼ਿਲ੍ਹਾਵਾਰ ਖਾਲੀ ਆਸਾਮੀਆਂ | ਟਰੇਂਡ ਦਾਈਆਂ ਦੀਆਂ ਜ਼ਿਲ੍ਹਾਵਾਰ ਖਾਲੀ ਆਸਾਮੀਆਂ |
|---|---|---|---|
| 1 | 2 | | 3 |
| 1. | ਪਟਿਆਲਾ | 35 | 31 |
| 2. | ਫਰੀਦਕੋਟ .. | ਨਿਲ | 3 |
| 3. | ਬਠਿੰਡਾ | 15 | 8 |
| 4. | ਨਵਾਂ ਸ਼ਹਿਰ | ਨਿਲ | 6 |
| 5. | ਫਿਰੋਜ਼ਪੁਰ .. | 20 | 11 |
| 6. | ਸੰਗਰੂਰ .. | 20 | 20 |
| 7. | ਮਾਨਸਾ .. | 15 | 9 |
| 8. | ਰੋਪੜ .. | ਨਿਲ | 8 |
| 9. | ਫਤਿਹਗੜ੍ਹ ਸਾਹਿਬ .. | 10 | 9 |
| 10. | ਗੁਰਦਾਸਪੁਰ .. | ਨਿਲ | ਨਿਲ |
| 11. | ਅੰਮ੍ਰਿਤਸਰ .. | ਨਿਲ | 10 |
| 12. | ਹੁਸ਼ਿਆਰਪੁਰ . | ਨਿਲ | 2 |
| 13. | ਕਪੂਰਥਲਾ .. | ਨਿਲ | 13 |
| 14. | ਜਲੰਧਰ .. | ਨਿਲ | ਨਿਲ |
| 15. | ਮੋਗਾ .. | ਨਿਲ | 2 |
| 16. | ਲੁਧਿਆਣਾ | 10 | ਨਿਲ |
| 17. | ਮੁਕਤਸਰ .. | 10 | ਨਿਲ |
| | ਕੁੱਲ ਜੋੜ | 135 | 132 |

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮਾਨਯੋਗ ਹਾਈ ਕੋਰਟ ਜਾਂ ਮਾਨਯੋਗ ਸੁਪਰੀਮ ਕੋਰਟ ਵੱਲੋਂ ਕੋਈ ਸਟੇਅ ਦਿੱਤੀ ਹੋਈ ਹੈ ਜਾਂ ਕੋਈ ਡਾਇਰੈਕਸ਼ਨਜ਼ ਹਨ ਜਾਂ ਕਿ ਵੈਸੇ ਹੀ ਰੋਕ ਲਗਾਈ ਹੋਈ ਹੈ ?

**ਮੰਤਰੀ** : ਉਨ੍ਹਾਂ ਨੇ ਸਟੇਅ ਦਿੱਤੀ ਹੋਈ ਹੈ ।

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਜਿਹੜੇ ਬੱਚਿਆਂ ਨੇ ਅਪਲਾਈ ਕੀਤਾ ਹੋਇਆ ਹੈ, ਹਾਈ ਕੋਰਟ ਵਿਚ ਕੇਸ ਪੈਂਡਿੰਗ ਹੈ ਅਤੇ during the pendency of the case, ਉਹ ਬੱਚੇ ਓਵਰ-ਏਜ਼ ਹੋ ਰਹੇ ਹਨ । ਕੀ ਮੰਤਰੀ ਜੀ ਇਹ ਦੱਸਣਗੇ ਕਿ ਉਨ੍ਹਾਂ ਨੂੰ ਕੋਈ ਰਿਲੈਕਸੇਸ਼ਨ ਦਿੱਤੀ ਜਾਵੇਗੀ ? ਜਿੰਨੀ ਦੇਰ ਤੱਕ ਕੇਸ ਪੈਂਡਿੰਗ ਰਹਿੰਦਾ ਹੈ ਜਿਹੜੇ ਬੱਚੇ ਓਵਰ-ਏਜ਼ ਹੋ ਜਾਣਗੇ, ਕੀ ਉਨ੍ਹਾਂ ਨੂੰ ਏਜ਼ ਵਿਚ ਰਿਲੈਕਸੇਸ਼ਨ ਦਿੱਤੀ ਜਾਵੇਗੀ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਹਾਲ ਦੀ ਘੜੀ ਨਿਯਮਾਂ ਵਿਚ ਇਸ ਤਰ੍ਹਾਂ ਦਾ ਕੋਈ ਪ੍ਰਾਵਧਾਨ ਨਹੀਂ ਹੈ । ਜੇਕਰ ਹਾਈ ਕੋਰਟ ਜਾਂ ਸੁਪਰੀਮ ਕੋਰਟ ਵੱਲੋਂ ਕੋਈ ਫੈਸਲਾ ਹੋਇਆ ਤਾਂ ਅਸੀਂ ਉਸ ਦੇ ਮੁਤਾਬਿਕ ਕਾਰਵਾਈ ਕਰ ਲਵਾਂਗੇ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਰਿਲੈਕਸੇਸ਼ਨ ਤਾਂ ਸਰਕਾਰ ਨੇ ਦੇਣੀ ਹੈ । ਹਾਈ ਕੋਰਟ ਨੇ ਨਹੀਂ ਦੇਣੀ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

---

**ਵਣ ਮੰਡਲ ਮਾਨਸਾ ਵਿਚ ਦਰਖ਼ਤਾਂ ਦੀ ਗੈਰ-ਕਾਨੂੰਨੀ ਕਟਾਈ**

*1689 1. **ਕਾਮਰੇਡ ਅਜੈਬ ਸਿੰਘ ਰੌਂਤਾ**
2. **ਕਾਮਰੇਡ ਹਰਦੇਵ ਸਿੰਘ ਅਰਸ਼ੀ** } : ਕੀ ਵਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲਾਂ 1997, 1998 ਅਤੇ 1999, ਮਿਤੀ ਅੰਤ ਤੱਕ ਦੇ ਦੌਰਾਨ ਮੰਡਲ ਵਣ ਅਫ਼ਸਰ, ਮਾਨਸਾ ਦੇ ਅਧਿਕਾਰ ਖੇਤਰ ਅਧੀਨ ਆਉਂਦੇ ਇਲਾਕਿਆਂ ਵਿਚ ਦਰੱਖ਼ਤਾਂ ਦੀ ਗੈਰ-ਕਾਨੂੰਨੀ ਢੰਗ ਵਿਚ ਕਟਾਈ ਦਾ ਦੋਸ਼ ਲਗਾਉਂਦੀਆਂ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਤਰ੍ਹਾਂ ਗੈਰ-ਕਾਨੂੰਨੀ ਢੰਗ ਨਾਲ ਕੱਟੇ ਗਏ ਦਰੱਖ਼ਤਾਂ ਦੀ ਸਾਲਵਾਰ ਗਿਣਤੀ ਕਿੰਨੀ ਹੈ;

[ਕਾਮਰੇਡ ਅਜੈਬ ਸਿੰਘ ਰੋੜਾ]

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸ਼ਿਕਾਇਤਾਂ ਦੀ ਕੋਈ ਜਾਂਚ-ਪੜਤਾਲ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਪੜਤਾਲੀਆ ਰਿਪੋਰਟ ਦੇ ਵੇਰਵੇ ਕੀ ਹਨ;

(ੲ) ਉਕਤ ਪੜਤਾਲੀਆ ਰਿਪੋਰਟ ਵਿਚ ਦੋਸ਼ੀ ਪਾਏ ਗਏ ਕਰਮਚਾਰੀਆਂ/ਅਫਸਰਾਂ ਅਤੇ ਦੂਜੇ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ ਕੀ ਹਨ ?

**ਮਾਸਟਰ ਮੋਹਨ ਲਾਲ** : (ੳ) ਹਾਂ ਜੀ । ਸਾਲਵਾਰ ਨਜਾਇਜ਼ ਕੱਟੇ ਦਰਖਤਾਂ ਦੀ ਗਿਣਤੀ ਅਨੁਲੱਗ (ੳ) ਤੇ ਹੈ ।

(ਅ) ਅਤੇ (ੲ) ਹਾਂ ਜੀ । ਪੜਤਾਲ ਰਿਪੋਟਾਂ ਦੇ ਵੇਰਵੇ ਅਤੇ ਦੋਸ਼ੀ ਪਾਏ ਗਏ ਕਰਮਚਾਰੀਆਂ ਅਤੇ ਦੂਸਰੇ ਵਿਅਕਤੀਆਂ ਦੇ ਨਾਂ ਅਤੇ ਪਤੇ ਦਾ ਵੇਰਵਾ ਅਨੁਲੱਗ (ਅ) ਤੇ ਹੈ ।

**ਅਨੁਲੱਗ 'ੳ'**

| ਸਾਲ | ਦਰਖਤਾਂ ਦੀ ਗਿਣਤੀ |
|---|---|
| 1997 | 749 |
| 1998 | 615 |
| 1999 | 305 |
| ਜੋੜ | 1,669 |

**ਅਨੁਲੱਗ—ਅ**

1. **ਮਾਨਸਾ ਵਣ ਮੰਡਲ ਵਿਚ ਸਾਲ 1997 ਤੋਂ 1999 (ਹੁਣ ਤੱਕ) ਦੌਰਾਨ ਰੁੱਖਾਂ ਦੀ ਨਜਾਇਜ਼ ਕਟਾਈ ਲਈ ਸਰਕਾਰੀ ਕਰਮਚਾਰੀਆਂ ਵਿਰੁੱਧ ਪੜਤਾਲਾਂ ਅਤੇ ਵਿਭਾਗੀ ਕਾਰਵਾਈ :—**

(ੳ) ਮੁਅੱਤਲ ਕੀਤੇ ਕਰਮਚਾਰੀਆਂ ਦੇ ਨਾਂ ਅਤੇ ਪਤੇ :—

1. ਹਰਬੰਤ ਸਿੰਘ, ਵਣ ਗਾਰਡ, ਮਾਨਸਾ ਵਣ ਰੇਂਜ ।
2. ਤਾਰਾ ਸਿੰਘ, ਵਣ ਗਾਰਡ, ਮਾਨਸਾ ਵਣ ਰੇਂਜ ।

(ਅ) ਕਰਮਚਾਰੀਆਂ ਦੇ ਨਾਂ ਅਤੇ ਪਤੇ ਜਿਨ੍ਹਾਂ ਵਿਰੁੱਧ ਸਾਲ 1997 ਤੋਂ 1999 ਤੱਕ 1,30 570/- ਰੁਪਏ ਦੀ ਰਿਕਵਰੀ ਦੇ ਹੁਕਮ ਜਾਰੀ ਕੀਤੇ ਗਏ :—

1. ਗਿਆਨ ਸਿੰਘ, ਵਣ ਗਾਰਡ, ਬੁਢਲਾਡਾ ਵਣ ਰੇਂਜ ।
2. ਸਰਵਣ ਸਿੰਘ, ਫਾਰੈਸਟਰ, ਮਾਨਸਾ ਵਣ ਰੇਂਜ ।
3. ਬਲਬੀਰ ਸਿੰਘ, ਵਣ ਗਾਰਡ, ਬਢਲਾਡਾ ਵਣ ਰੇਂਜ ।
4. ਚਮਨ ਲਾਲ, ਵਣ ਗਾਰਡ, ਬੁਢਲਾਡਾ ਵਣ ਰੇਂਜ ।
5. ਪ੍ਰੇਮ ਕੁਮਾਰ, ਵਣ ਗਾਰਡ, ਬੁਢਲਾਡਾ ਵਣ ਰੇਂਜ ।
6. ਜਗਜਿੰਦਰ ਸਿੰਘ, ਵਣ ਗਾਰਡ, ਮਾਨਸਾ ਵਣ ਰੇਂਜ ।

(ੲ) ਕਰਮਚਾਰੀਆਂ ਦੇ ਨਾਂ ਅਤੇ ਪਤੇ ਜਿਨ੍ਹਾਂ ਨੂੰ ਪੰਜਾਬ ਸਿਵਲ ਸੇਵਾਵਾਂ (ਦੰਡ ਅਤੇ ਅਪੀਲ) ਰੂਲਜ਼ 1970 ਦੇ ਰੂਲ 8 ਅਧੀਨ ਵੱਡੀਆਂ ਸਜ਼ਾਵਾਂ ਲਈ ਦੋਸ਼ ਸੂਚੀ ਜਾਰੀ ਕੀਤੀ ਗਈ :—

1. ਜਗਨ ਨਾਥ, ਵਣ ਰੇਂਜ ਅਫਸਰ, ਮਾਨਸਾ ।
2. ਹਰਬੰਤ ਸਿੰਘ, ਵਣ ਗਾਰਡ, ਮਾਨਸਾ ਵਣ ਰੇਂਜ ।
3. ਬਲਬੀਰ ਸਿੰਘ, ਵਣ ਗਾਰਡ, ਮਾਨਸਾ ਵਣ ਰੇਂਜ ।
4. ਤਾਰਾ ਸਿੰਘ, ਵਣ ਗਾਰਡ, ਮਾਨਸਾ ਵਣ ਰੇਂਜ ।
5. ਜਗਜਿੰਦਰ ਸਿੰਘ, ਵਣ ਗਾਰਡ, ਮਾਨਸਾ ਵਣ ਰੇਂਜ ।
6. ਪ੍ਰੇਮ ਕੁਮਾਰ, ਵਣ ਗਾਰਡ, ਬੁਢਲਾਡਾ ਵਣ ਰੇਂਜ ।
7. ਧੀਤਜ ਸਿੰਘ, ਵਣ ਗਾਰਡ, ਬੁਢਲਾਡਾ ਵਣ ਰੇਂਜ ।

II. ਮਾਨਸਾ ਵਣ ਮੰਡਲ ਵਿਚ ਰੁੱਖਾਂ ਦੀ ਨਜਾਇਜ਼ ਕਟਾਈ ਦੇ ਕੇਸਾਂ ਵਿਚ ਦੂਸਰੇ ਦੋਸ਼ੀਆਂ ਵਿਰੁੱਧ ਪੜਤਾਲਾਂ ਅਤੇ ਕੀਤੀ ਗਈ ਕਾਰਵਾਈ ।

ਰੁੱਖਾਂ ਦੀ ਨਜਾਇਜ਼ ਕਟਾਈ ਦੀਆਂ ਜਾਰੀ ਕੀਤੀਆਂ ਨੁਕਸਾਨ ਰਿਪੋਟਾਂ ਅਤੇ ਪੜਤਾਲ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ ।

| ਲੜੀ ਨੰ: | ਨੁਕਸਾਨ ਰਿਪੋਟ ਨੰਬਰ | ਮਿਤੀ | ਜੰਗਲ ਦਾ ਨਾਂ | ਰੁੱਖਾਂ ਦੀ ਗਿਣਤੀ | ਦੋਸ਼ੀ ਦਾ ਨਾਂ/ਪਤਾ | ਮੁਆਵਜ਼ਾ ਰੁਪਏ | ਰਸੀਦ ਨੰਬਰ |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| | | | | 1997 | | | |
| 1. | 59,842 | 20-1-97 | ਭਵਾਨੀਗੜ੍ਹ, ਕੋਟ ਸਮੀਰ ਸੜਕ | 27 | ਗੁਰਦਾਸ ਸਿੰਘ ਪੁੱਤਰ ਗੁਰਦੇਵ ਸਿੰਘ ਗੁਰਦੁਆਰਾ ਚੀਮਾ | 11,845 | 54 |
| 2. | 26,925 | 26-8-97 | ਭਵਾਨੀਗੜ੍ਹ, ਕੋਟ ਸਮੀਰ ਸੜਕ | 6 | ਰਣਜੀਤ ਸਿੰਘ ਪੁੱਤਰ ਭੋਲਾ ਸਿੰਘ ਭੈਣੀ ਬਾਘਾ | 675 | 8 |
| 3. | 26,926 | 27-8-97 | ਕੇ. ਬੀ. ਕੈਨਾਲ | 19 | ਮਹਿੰਦਰ ਸਿੰਘ ਪੁੱਤਰ ਬਾਬੂ ਸਿੰਘ ਬੁਰਜ ਹਰੀਕੇ | 2,500 | 2 |
| 4. | 26,927 | 6-9-97 | ਭਵਾਨੀਗੜ੍ਹ ਕੋਟਸਮੀਰ ਸੜਕ | 22 | ਰਾਮ ਸਿੰਘ ਪੁੱਤਰ ਰਾਮ ਸਿੰਘ ਭਾਈ ਦੇਸਾ | 4,200 | 3 |
| 5. | 26,929 | 7-9-97 | ਭਵਾਨੀਗੜ੍ਹ, ਕੋਟਸਮੀਰ ਸੜਕ | 14 | ਗੁਰਦਰਨ ਸਿੰਘ ਪੁੱਤਰ ਰਣ ਸਿੰਘ ਬੁਰਜ ਰਾਠੀ | 1,800 | 1 |
| 6. | 26,930 | 22-9-97 | ਕੇ. ਬੀ. ਕੈਨਾਲ | 2 | ਰੁਲਦੂ ਸਿੰਘ ਪੁੱਤਰ ਨਰੰਜਨ ਸਿੰਘ ਭਾਈ ਦੇਸਾ | 580 | 4 |

| | | | | | | | |
|---|---|---|---|---|---|---|---|
| 7. | 26,931 | 24-9-97 | ਭਵਾਨੀਗੜ੍ਹ ਕੋਟ ਸਮੀਰ ਸੜਕ | 2 | ਹਰਨਾਮ ਸਿੰਘ ਪੁੱਤਰ ਕਾਕਨ ਸਿੰਘ ਭੈਣੀ | 635 | 14 |
| 8. | 26,932 | 2-10-97 | ਕੇ. ਬੀ. ਕੈਨਾਲ | 2 | ਸੁੰਦਰ ਸਿੰਘ ਪੁੱਤਰ ਨੌਰੰਗ ਸਿੰਘ ਰਲਾ | 1,150 | 6 |
| 9. | 26,933 | 20-10-97 | ਕੇ. ਬੀ. ਕੈਨਾਲ | 1 | ਲੱਖਾ ਸਿੰਘ ਪੁੱਤਰ ਕੌਰ ਸਿੰਘ ਰਲਾ | 900 | 1 |
| 10. | 26,935 | 1-11-97 | ਕੇ. ਬੀ. ਕੈਨਾਲ | 1 | ਬਲਜੀਤ ਸਿੰਘ ਪੁੱਤਰ ਬੂਟਾ ਸਿੰਘ ਖਿਆਲਾ | 265 | 1 |
| 11. | 26,937 | 18-12-97 | ਕੇ. ਬੀ. ਕੈਨਾਲ | 4 | ਦਰਸ਼ਨ ਪੁੱਤਰ ਭੋਲਾ ਸਿੰਘ ਮੱਦਾ ਸਿੰਘ ਵਾਲਾ | 5,000 | 4 |
| 12. | 59,992 | 20-12-97 | ਬਹਾਦਰ ਸਿੰਘ ਵਾਲਾ ਡਰੇਨ | 2 | ਤਾਰਾ ਸਿੰਘ ਪੁੱਤਰ ਪੂਰਨ ਸਿੰਘ ਬੀਰਪੁਰਦ | 1,700 | 67 |
| 13. | 59,993 | 23-12-97 | ਜ਼ੀਰੋ ਡਿਸਟਰੀ | 4 | ਬਲਦੇਵ ਸਿੰਘ ਪੁੱਤਰ ਸੰਪੂਰਨ ਸਿੰਘ ਬੀਰਖੁਰਦ | 1,985 | 68 |
| 14. | 26,938 | 23-12-97 | ਭਵਾਨੀਗੜ੍ਹ ਕੋਟਸਮੀਰ ਸੜਕ | 4 | ਗੁਰਜੰਟ ਸਿੰਘ ਪੁੱਤਰ ਕ੍ਰਿਪਾਲ ਸਿੰਘ ਮੱਦਾ ਸਿੰਘ ਵਾਲਾ | 650 | 9 |
| 15. | 26,939 | 23-12-97 | ਬੁਰਜ ਹਰੀਕੇ ਮਾਈਨਰ | 1 | ਦਰਸ਼ਨ ਸਿੰਘ ਪੁੱਤਰ ਕ੍ਰਿਪਾਲ ਸਿੰਘ ਤਾਮ ਕੋਟ | 265 | 7 |

[ਜੰਗਲਾਤ, ਕਾਨੂੰਨੀ ਅਤੇ ਵਿਧਾਨਿਕ ਮਾਮਲੇ ਅਤੇ ਸੁਤੰਤਰਤਾ ਸੰਗਰਾਮੀਆਂ ਦੀ ਭਲਾਈ ਮੰਤਰੀ]

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 16. | 2,67,941 | 31-12-97 | ਭਾਖੀ ਰਜਵਾਹਾ | 3 | ਮਹਿੰਦਰ ਸਿੰਘ ਪੁੱਤਰ ਕ੍ਰਿਪਾਲ ਸਿੰਘ ਫਫੜੇ | 655 | 22 |
| 17, | 58,241 | 27-2-97 | ਮੰਡੀ ਰਜਵਾਹਾ | 2 | ਬਲਜਿੰਦਰ ਸਿੰਘ ਪੁੱਤਰ ਕ੍ਰਿਪਾਲ ਸਿੰਘ ਜੋਗਾ | 4,770 | 55 |
| 18. | 58,749 | 24-10-97 | ਬੁਢਲਾਡਾ ਮਾਈਨਰ | 2 | ਮਿੱਠਾ ਸਿੰਘ ਪੁੱਤਰ ਗੱਜਣ ਸਿੰਘ ਰੱਲੀ | 8,975 | 1,01,156 |
| 19. | 50,760 | 24-4-97 | ਮਾਈਨਰ ਨੰ: 6 ਬੋਹਾ ਬਰਾਂਚ | 2 | ਰਾਜ ਸਿੰਘ ਪੁੱਤਰ ਜੀਤ ਸਿੰਘ ਉਡਤ ਸੈਦੋਵਾਲਾ | 1,700 | 1,01,127 |
| 20. | 50,764 | 9-7-97 | ਬੋਹਾ ਰਜਵਾਹਾ | 3 | ਗੁਰਤੇਜ ਸਿੰਘ ਪੁੱਤਰ ਗੱਜਣ ਸਿੰਘ ਬੋਹਾ | 105 | 1,01,136 |
| 21. | 50,769 | 6-8-97 | ਬੁਢਲਾਡਾ ਰਤੀਆਂ ਸੜਕ | 1 | ਗੁਰਦੇਵ ਸਿੰਘ ਪੁੱਤਰ ਕਰਤਾਰ ਸਿੰਘ ਕਲੀਪੁਰ | 1,150 | 1,10,194 |
| 22. | 50,771 | 22-8-97 | ਬੋਹਾ ਰਜਵਾਹਾ | 5 | ਸੀਤਾ ਸਿੰਘ ਪੁੱਤਰ ਬੈਲਮ ਸਿੰਘ ਹਾਕਮ ਵਾਲਾ | 1,450 | 1,01,143 |
| 23. | 50,772 | 23-8-97 | ਟੋਡਰਪੁਰ ਡਰੇਨ | 1 | ਕੇਵਲ ਸਿੰਘ ਪੁੱਤਰ ਗੁਰਬਖਸ਼ ਸਿੰਘ ਧਰਮਪੁਰਾ | 95 | 1,01,145 |

| | | | | | | | |
|---|---|---|---|---|---|---|---|
| 24. | 59,776 | 16-9-97 | ਬੋਹਾ ਰਜਵਾਹਾ | 1 | ਕੇਵਲ ਸਿੰਘ ਪੁੱਤਰ ਗੁਰਬਖਸ਼ ਸਿੰਘ ਬੋਹਾ | 95 | 1,01,146 |
| 25. | 50,777 | 10-11-97 | ਬੁਢਲਾਡਾ ਮੰਦਰਾਂ ਸੜਕ | 2 | ਝੰਡਾ ਸਿੰਘ ਪੁੱਤਰ ਸ਼ੇਰ ਸਿੰਘ ਉਡਤ ਸੈਦੇਵਾਲਾ | 640 | 1,01,155 |
| 26. | 50,783 | 17-12-97 | ਸੁਨਾਮ ਡਿਸਟ੍ਰੀਬਿਊਟਰੀ | 1 | ਸਿਕੰਦਰ ਸਿੰਘ ਪੁੱਤਰ ਗੋਰਮਿੰਟ ਸਿੰਘ ਕ੍ਰਿਸ਼ਨਗੜ੍ਹ | 565 | 1,01,157 |
| 27. | 26,631 | 2-2-97 | ਰੋੜਕੀ ਬਰਾਂਚ | 6 | ਨਿਰੰਜਨ ਸਿੰਘ ਪੁੱਤਰ ਮੱਲ ਸਿੰਘ ਕੁਸਲਾ | 1,580 | 53 |
| 28. | 26,684 | 13-3-97 | ਟਾਂਡੀਆਂ ਮਾਈਨਰ | 6 | ਤੇਜਾ ਸਿੰਘ ਪੁੱਤਰ ਆਸਾ ਸਿੰਘ ਟਾਂਡੀਆਂ | 1,600 | 51 |
| 29. | 26,685 | 14-3-97 | ਮੂਸਾ ਬਰਾਂਚ | 1 | ਪਾਲਾ ਸਿੰਘ ਪੁੱਤਰ ਸਰਵਣ ਸਿੰਘ ਟਾਂਡੀਆਂ | 1,100 | 41 |
| 30. | 26,686 | 2-5-97 | ਭਾਖੜਾ ਮੇਨ ਬਰਾਂਚ | 1 | ਬਾਰੂ ਸਿੰਘ ਪੁੱਤਰ ਚਰਨਾ ਸਿੰਘ ਨੰਦ ਗੜ੍ਹ | 1,200 | 50 |
| 31. | 26,687 | 4-7-97 | ਮਾਨਸਾ ਸਰਸਾ ਸੜਕ | 1 | ਗੁਰਪਾਲ ਸਿੰਘ ਪੁੱਤਰ ਹਰਦਿਆਲ ਸਿੰਘ ਮੀਰਪੁਰ | 300 | 45 |
| 32. | 26,688 | 20-5-97 | ਭਾਖੜਾ ਮੇਨ ਬਰਾਂਚ | 2 | ਨਿਧਾਨ ਸਿੰਘ ਪੁੱਤਰ ਅਨੂਪ ਸਿੰਘ ਸਰਦੂਲਗੜ੍ਹ | 1,140 | 44 |

[ਜੰਗਲਾਤ, ਕਾਨੂੰਨੀ ਅਤੇ ਵਿਧਾਨਕ ਮਾਮਲੇ ਅਤੇ ਸੁਤੰਤਰਤਾ ਸੰਗਰਾਮੀਆਂ ਦੀ ਭਲਾਈ ਮੰਤਰੀ]

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 33. | 26,692 | 26-6-97 | ਮਾਨਸਾ ਸਰਸਾ ਸੜਕ | 1 | ਗੁਰਲਾਲ ਸਿੰਘ ਪੁੱਤਰ ਹਰਨੇਕ ਸਿੰਘ ਢੱਡਾ ਮਾਲੋਕਾ | 565 | 54 |
| 34. | 26,693 | 15-7-97 | ਭਾਖੜਾ ਮੇਨ ਬਰਾਂਚ | 5 | ,, | 1,150 | 1,645 |
| 35. | 59,530 | 11-1-97 | ਉਡਤ ਬਰਾਂਚ | 3 | ਜਗਰੂਪ ਸਿੰਘ ਪੁੱਤਰ ਜਗੀਰ ਸਿੰਘ ਹੀਰੇ ਵਾਲਾ | 2,000 | 95 |
| 36. | 59,532 | 12-1-97 | ਸਰਹੰਦ ਚੋਅ | 3 | ਹਰੀ ਸਿੰਘ ਪੁੱਤਰ ਖਸਤਾ ਸਿੰਘ ਮੰਦਰਾਂ | 950 | 40 |
| 37. | 59,533 | 17-1-97 | ਮਾਨਸਾ ਸਰਸਾ ਸੜਕ | 5 | ਲਾਭ ਸਿੰਘ ਪੁੱਤਰ ਹਜ਼ੂਰਾ ਸਿੰਘ ਝੁਨੀਰ | 2,095 | 38 |
| 38. | 59,534 | 22-1-97 | ਮਾਨਸਾ ਸਰਸਾ ਸੜਕ | 6 | ਜੈਲਾ ਸਿੰਘ ਪੁੱਤਰ ਨਿੱਕਾ ਸਿੰਘ ਝੁਨੀਰ | 2,615 | 39 |
| 39. | 59,535 | 6-3-97 | ਭਾਖੜਾ ਮੇਨ ਬਰਾਂਚ | 7 | ਜੰਟਾ ਸਿੰਘ ਪੁੱਤਰ ਹਰੀ ਸਿੰਘ ਮੰਦਰਾਂ | 6,040 | 452 |
| 40. | 59,536 | 14-3-97 | ਮਾਹਨੇਵਾਲੀ ਸੜਕ | 2 | ਬਲਦੇਵ ਸਿੰਘ ਪੁੱਤਰ ਮੇਹਰ ਸਿੰਘ ਭਲਾਈਕੇ | 555 | 46 |

| | | | | | | | |
|---|---|---|---|---|---|---|---|
| 41. | 59,538 | 15-3-97 | ਸਾਹਨੇਵਾਲੀ ਸੜਕ | 1 | ਭੋਲਾ ਸਿੰਘ ਪੁੱਤਰ ਗੁਰਦੇਵ ਸਿੰਘ ਭਲਾਈਕੇ | 565 | 47 |
| 42. | 59,539 | 16-3-97 | ਸਾਹਨੇਵਾਲੀ ਸੜਕ | 1 | ਨਾਜਰ ਸਿੰਘ ਪੁੱਤਰ ਹਾਕਮ ਸਿੰਘ ਭਲਾਈਕੇ | 575 | 48 |
| 43. | 59,551 | 23-7-97 | ਭਾਖੜਾ ਮੇਨ ਬਰਾਂਚ | 1 | ਬਸੰਤ ਸਿੰਘ ਪੁੱਤਰ ਸਾਧੂ ਸਿੰਘ ਝੰਡੂਕੇ | 890 | 82 |
| 44. | 59,553 | 15-8-97 | ਸਰਹਿੰਦ ਚੋਅ | 1 | ਮੱਲ ਸਿੰਘ ਪੁੱਤਰ ਨੇਕ ਸਿੰਘ ਅੱਕਾਂ ਵਾਲੀ | 590 | 88 |
| 45. | 59,555 | 4-9-97 | ਸਰਹਿੰਦ ਚੋਅ | 2 | ਗੁਰਪ੍ਰੀਤ ਸਿੰਘ ਪੁੱਤਰ ਨਿਰੰਜਨ ਸਿੰਘ ਮੰਦਰਾਂ | 1,140 | 96 |
| 46. | 59,558 | 20 9-97 | ਭਾਖੜਾ ਮੇਨ ਬਰਾਂਚ | 3 | ਭੋਲਾ ਸਿੰਘ ਪੁੱਤਰ ਭੂਰਾ ਸਿੰਘ ਫਤਿਹਪੁਰ | 4,360 | 1,643 |
| 47. | 59,563 | 30-9-97 | ਦਲੇਲਵਾਲਾ ਮਾਈਨਰ | 1 | ਜਗਸੀਰ ਸਿੰਘ ਪੁੱਤਰ ਹਜ਼ੂਰਾ ਸਿੰਘ ਚਹਿਲਾਂ ਵਾਲੀ | 285 | 1,652 |
| 48. | 59,564 | 7-10-97 | ਫਤਿਹਪੁਰ ਮਾਈਨਰ | 1 | ਭੂਰਾ ਸਿੰਘ ਪੁੱਤਰ ਬੰਤਾ ਸਿੰਘ ਚਹਿਲਾਂ ਵਾਲੀ | 580 | 1,660 |
| 49. | 59,565 | 27-10-97 | ਉੜਤ ਬਰਾਂਚ | 1 | ਜਸਵਿੰਦਰ ਸਿੰਘ ਪੁੱਤਰ ਬਲਦੇਵ ਸਿੰਘ ਨਰਿੰਦਰਪੁਰਾ | 570 | 1,659 |
| 50. | 59,566 | 27-10-97 | ਫਤਿਹਪੁਰ ਮਾਈਨਰ | 2 | ਬਿੰਦਰ ਸਿੰਘ ਪੁੱਤਰ ਮੱਲ ਸਿੰਘ ਫਤਿਹਪੁਰ | 580 | 1,667 |

[ਜੰਗਲਾਤ, ਕਾਨੂੰਨੀ ਅਤੇ ਵਿਧਾਨਿਕ ਮਾਮਲੇ ਅਤੇ ਸੁਤੰਤਰਤਾ ਸੰਗਰਾਮੀਆਂ ਦੀ ਭਲਾਈ ਮੰਤਰੀ]

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 51. | 59,571 | 13-11-97 | ਭਾਖੜਾ ਮੇਨ ਬਰਾਂਚ | 1 | ਹਰਦੇਵ ਸਿੰਘ ਪੁੱਤਰ ਹਜ਼ੂਰਾ ਸਿੰਘ ਮਾਖੇਵਾਲਾ | 1,150 | 1,161 |
| 52. | 59,573 | 17-11-97 | ਭਾਖੜਾ ਮੇਨ ਬਰਾਂਚ | 1 | ਗੇਜਾ ਸਿੰਘ ਪੁੱਤਰ ਮੁਖਤਿਆਰ ਸਿੰਘ ਭੂਨੌਰ | 3,755 | 1,663 |
| 53. | 15,365 | 29-1-97 | ਬਰਨਾਲਾ ਸਰਸਾ ਸੜਕ | 1 | ਜਗਤਾਰ ਸਿੰਘ ਪੁੱਤਰ ਚਾਨਣ ਸਿੰਘ ਸਰਦੂਲਗੜ੍ਹ | 665 | 43 |
| 54. | 15,367 | 28-2-97 | ਸੁਖਚੈਨ ਬਰਾਂਚ | 3 | ਜਸਵਿੰਦਰ ਸਿੰਘ ਪੁੱਤਰ ਸੁਖਚੈਨ ਸਿੰਘ ਰੋੜਕੀ | 825 | 49 |
| 55. | 15,377 | 11-9-97 | ਬਰਨਾਲਾ ਸਰਸਾ ਸੜਕ | 2 | ਤਾਰਾ ਸਿੰਘ ਪੁੱਤਰ ਬਗੀਚਾ ਸਿੰਘ ਸਰਦੂਲਗੜ੍ਹ | 780 | 1,646 |
| 56. | 15,378 | 13-9-97 | ਬਰਨਾਲਾ ਸਰਸਾ ਸੜਕ | 1 | ਮਿੱਠੂ ਸਿੰਘ ਪੁੱਤਰ ਸਰਵਣ ਸਿੰਘ ਮਾਨਸਾ | 1,090 | 1,653 |
| 57. | 15,379 | 20-11-97 | ਬਰਨਾਲਾ ਸਰਸਾ ਸੜਕ | 1 | ਪ੍ਰੇਮ ਸਿੰਘ ਪੁੱਤਰ ਟੌਨੀ ਬਹਾਰੀ ਸਰਦੂਲਗੜ੍ਹ | 285 | 1,664 |
| 58. | 58,308 | 3-2-97 | ਕਿਸ਼ਨਗੜ੍ਹ ਬਰਾਂਚ | 4 | ਲੀਲਾ ਸਿੰਘ ਪੁੱਤਰ ਬਾਰੂ ਸਿੰਘ ਦਿਆਲਪੁਰਾ | 3,970 | 1,122 |
| 59. | 58,310 | 9-2-97 | ਸੁਨਾਮ ਮਾਈਨਰ | 3 | ਰਾਏ ਸਿੰਘ ਪੁੱਤਰ ਜਗਰੂਪ ਸਿੰਘ ਕਿਸ਼ਨਗੜ੍ਹ | 1,470 | 1,149 |

| | | | | | | | |
|---|---|---|---|---|---|---|---|
| 60. | 58,324 | 19-5-97 | ਦਿਲੀ ਫਿਰੋਜਪੁਰ ਰੇਲਵੇ ਲਾਈਨ | 3 | ਮੁਖਤਿਆਰ ਸਿੰਘ ਪੁੱਤਰ ਜੰਗੀਰ ਸਿੰਘ ਬਰੇਟਾ | 1,200 | 1,01,936 |
| 61. | 58,327 | 31-7-97 | ਕਿਸ਼ਨਗੜ੍ਹ ਬਰਾਂਚ | 1 | —,,— | 2,375 | 1,01,147 |
| 62. | 58,332 | 11-9-97 | ਬੋਹਾ ਡਿਸਟ੍ਰੀਬਿਊਟਰੀ | 3 | ਦਰਬਾਰਾ ਸਿੰਘ ਪੁੱਤਰ ਅਜਮੇਰ ਸਿੰਘ ਕਾਹਨਗੜ੍ਹ | 1,470 | 1,01,148 |
| 63. | 58,334 | 11-9-97 | ਬੋਹਾ ਡਿਸਟ੍ਰੀਬਿਊਟਰੀ | 1 | ਰਾਮਪਾਲ ਪੁੱਤਰ ਲੀਲਾ ਸਿੰਘ ਕਾਹਨਗੜ੍ਹ | 640 | 1,01,154 |
| 64. | 40,022 | 15-7-97 | ਰਤੀਆ ਸਾਦੂਲਗੜ੍ਹ ਸੜਕ | 1 | ਉਮ ਪ੍ਰਕਾਸ਼ ਪੁੱਤਰ ਸੋਹਨ ਲਾਲ ਸਰਦੂਲਗੜ੍ਹ | 125 | 1.696 |
| 65. | 40,024 | 18-7-97 | ਭਾਖੜਾ ਮੇਨ ਬਰਾਂਚ | 4 | —,,— | 1,180 | 80 |
| 66. | 30,656 | 13-3-97 | ਭੀਖੀ ਬੁਢਲਾਡਾ ਸੜਕ | 2 | ਬਨਵਾਰੀ ਲਾਲ ਪੁੱਤਰ ਨਰੈਣ ਦਾਸ ਗੁਰਨੇ | 555 | 1,01,123 |
| 67. | 30,657 | 21-3-97 | ਭੀਖੀ ਬੁਢਲਾਡਾ ਸੜਕ | 5 | ਰਾਮਧਾਰੀ ਪੁੱਤਰ ਹੰਸਰਾਜ ਬੁਢਲਾਡਾ | 1,205 | 1,01,128 |
| 68. | 30,664 | 28-10-97 | ਭੀਖੀ ਬੁਢਲਾਡਾ ਸੜਕ | 13 | ਪਵਨ ਕੁਮਾਰ ਪੁੱਤਰ ਉਮ ਪ੍ਰਕਾਸ਼ ਬੁਢਲਾਡਾ | 6,000 | 1,01,708 |
| 69. | 58,735 | 1-1-97 | ਬੁਢਲਾਡਾ ਸੁਨਾਮ ਸੜਕ | 2 | ਜਗਰੂਪ ਸਿੰਘ ਪੁੱਤਰ ਮਿਸਰਾ ਸਿੰਘ ਬੁਢਲਾਡਾ | 1,200 | 1,01,707 |
| 70. | 30,661 | 7-10-97 | ਮੂਸਾ ਬਰਾਂਚ | 4 | ਬਾਬੂ ਸਿੰਘ ਪੁੱਤਰ ਨਛੱਤਰ ਸਿੰਘ ਜੋੜਕੀਆ | 2,430 | 1,01,151 |
| 71. | 40,030 | 22-9-97 | ਢੰਡਾਲ ਬਰਾਂਚ | 2 | ਗਿਆਨ ਸਿੰਘ ਪੁੱਤਰ ਛੋਟਾ ਸਿੰਘ ਮਾਨਸਾ | 3,200 | 1,648 |
| | | | | | ਜੋੜ 1997 | 1,22,925 | |

[ਜੰਗਲਾਤ, ਕਾਨੂੰਨੀ ਅਤੇ ਵਿਧਾਨਿਕ ਮਾਮਲੇ ਅਤੇ ਸੁਤੰਤਰਤਾ ਸੰਗਰਾਮੀਆਂ ਦੀ ਭਲਾਈ ਮੰਤਰੀ]

1998

| ਲੜੀ ਨੰ: | ਨੁਕਸਾਨ ਰਿਪੋਰਟ ਨੰਬਰ | ਮਿਤੀ | ਜੰਗਲ ਦਾ ਨਾਂ | ਰੁੱਖਾਂ ਦੀ ਗਿਣਤੀ | ਦੋਸ਼ੀ ਦਾ ਨਾਂ/ਪਤਾ | ਮੁਆਵਜ਼ਾ | ਰਸੀਦ ਨੰਬਰ |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 1. | 20,642 | 27-1-98 | ਟੀਂਗਰ ਕਮਾਲੂ ਸੜਕ | 3 | ਜਰਨੈਲ ਸਿੰਘ ਪੁੱਤਰ ਗੁਰਦਿਆਲ ਸਿੰਘ, ਢੀਂਗਰ | 1,100 | 17. |
| 2. | 26,946 | 12-3-98 | ਕੋਟਲਾ ਬਰਾਂਚ ਨਹਿਰ | 12 | ਮਦਨ ਸਿੰਘ ਪੁੱਤਰ ਗੁਰਚਰਨ ਸਿੰਘ, ਜੋਗਾ | 5,950 | 18 |
| 3. | 26,247 | 12-3-98 | ਕੋਟਲਾ ਬਰਾਂਚ ਨਹਿਰ | 6 | ਦਰਸ਼ਨ ਸਿੰਘ ਪੁੱਤਰ ਬੁਗਰ ਸਿੰਘ, ਜੋਗਾ | 4,980 | 9 |
| 4. | 26,950 | 12-3-98 | ਘੁਮਣ ਰਜਵਾਹਾ | 6 | ਬਿਲੂ ਸਿੰਘ ਪੁੱਤਰ ਜੋਗਿੰਦਰ ਸਿੰਘ, ਬੁਰਜ ਗਢੀ | 2,350 | 20 |
| 5. | 26,951 | 12-3-98 | ਬੁਰਜੀ ਹਰੀ ਮਾਈਨਰ | 5 | ਪੱਪੀ ਸਿੰਘ ਪੁੱਤਰ ਬੰਤ ਸਿੰਘ, ਕੋਟਲੀ | 3,500 | 21 |
| 6. | 26,956 | 8-4-98 | ਚਕੇਰੀਆਂ ਖੀਲਾਂ ਸੜਕ | 1 | ਵਕੀਲ ਖਾਂ ਪੁੱਤਰ ਨਬੀ ਖਾਂ, ਢੇਪਈ | 500 | 24 |

| | | | | | | | |
|---|---|---|---|---|---|---|---|
| 7. | 26,960 | 3-6-98 | ਘੁਮਣ ਰਜਵਾਹਾ | 10 | ਗੁਰਤੇਜ ਸਿੰਘ ਪੁੱਤਰ ਕੇਹਰ ਸਿੰਘ, ਘੁਮਣ. | 5,000 | 25 |
| 8. | 26,961 | 4-6-98 | ਬੁਰਜੀ ਹਰੀ ਮਾਈਨਰ | 1 | ਗੋਪਾਲ ਸਿੰਘ ਪੁੱਤਰ ਦੇਵਾ ਸਿੰਘ, ਘੁਮਣ | 1,500 | 29 |
| 9. | 26,962 | 13-7-98 | ਭਵਾਨੀਗੜ੍ਹ ਕੋਟਸਮੀਰ ਸੜਕ | 1 | ਕਰਨੈਲ ਸਿੰਘ ਪੁੱਤਰ ਸੇਵਾ ਸਿੰਘ, ਭਾਗੀ | 810 | 47 |
| 10. | 26,966 | 25-7-98 | ਕੋਟਲਾ ਬਰਾਂਚ ਨਹਿਰ | 2 | ਸਿਕੰਦਰ ਸਿੰਘ, ਭਾਈ ਦੇਸਾ | 844 | 30 |
| 11. | 26,967 | 25-7-98 | ਕੋਟਲਾ ਬਰਾਂਚ ਨਹਿਰ | 1 | ਦਰਸ਼ਨ ਸਿੰਘ ਪੁੱਤਰ ਗੁਰਬਖਸ਼ ਸਿੰਘ, ਬੁਰਜ ਗਢੀ | 340 | 48 |
| 12. | 2,18,130 | 11-9-98 | ਅੱਤਲਾ ਬਰਾਂਚ | 1 | ਹਾਕਮ ਸਿੰਘ ਪੁੱਤਰ ਨੈਅਬ ਸਿੰਘ, ਖਿਆਲਾ | 370 | 89 |
| 13. | 2,18,131 | 11-9-98 | ਸਾਹੋਕੇ ਡਰੇਨ | 1 | ਨੈਅਬ ਸਿੰਘ ਪੁੱਤਰ ਬੰਤ ਸਿੰਘ, ਜੋਗਾ | 900 | 93 |
| 14. | 26,984 | 8-10-98 | ਬਹੀਆਨਾ ਰਜਵਾਹਾ | 2 | ਲਾਲੀ ਸਿੰਘ ਪੁੱਤਰ ਨਿਰੰਜਨ ਸਿੰਘ, ਰੱਲਾ | 2,000 | 58 |

[ਜੰਗਲਾਤ, ਕਾਨੂੰਨੀ ਅਤੇ ਵਿਧਾਨਿਕ ਮਾਮਲੇ ਅਤੇ ਸੁਤੰਤਰਤਾ ਸੰਗਰਾਮੀਆਂ ਦੀ ਭਲਾਈ ਮੰਤਰੀ]

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 15. | 26,986 | 7-11-98 | ਮੌੜ ਬਰਾਂਚ | 1 | ਅੰਗਰੇਜ਼ ਸਿੰਘ ਪੁੱਤਰ ਬਲਕਰਨ ਸਿੰਘ, ਬੁਰਜ ਢਿਲਵਾਂ | 1,400 | 46 |
| 16. | 92.424 | 31-12-98 | ਭਾਈਨੀਗੜ੍ਹ ਕੋਟਸਮੀਰ, ਸੜਕ | 2 | ਬੀਰਾ ਸਿੰਘ ਪੁੱਤਰ ਦੇਵੀ ਦਿਆਲ, ਅਤਲਾ | 2,100 | 8 |
| 17 | 92.426 | 31-12-98 | ਭੀਖੀ ਬੁਢਲਾਡਾ ਸੜਕ | 1 | ਸਰਵਨ ਸਿੰਘ, ਭੀਖੀ | 365 | 9 |
| 18. | 58,765 | 30-4-98 | ਬੁਢਲਾਡਾ ਮ:5 ਸਿੰਘ ਸੜਕ | 1 | ਹਰਚੰਦ ਸਿੰਘ, ਮਕੀਆਨਾ | 170 | 1,01,166 |
| 19. | 58,767 | 7-4-98 | ਮਾਈਨਰ ਨੰ: 6 | 2 | ਗੇਜਾ ਸਿੰਘ ਪੁੱਤਰ ਸਰਵਣ ਸਿੰਘ, ਉਦਤ ਸੈਦਾਵਾਲਾ | 2,005 | 1.01,167 |
| 20. | 58,774 | 17-7-98 | ਰੋੜੀ ਬਰਾਂਚ | 6 | ਪਵਨ ਕੁਮਾਰ ਪੁੱਤਰ ਜਗਨ ਨਾਥ, ਮਾਨਸਾ | 44,032 | 1.01,720 |
| 21. | 59,312 | 25-10-98 | ਬਰਜ ਭਲਾਈ ਮਾਈਨਰ | 9 | ਮਿਠੂ ਸਿੰਘ ਪੁੱਤਰ ਭਾਗ ਸਿੰਘ, ਮਾਨਸਾ | 19,610 | 1,01,724 |

| | | | | | | | |
|---|---|---|---|---|---|---|---|
| 22. | 59,593 | 26-4-98 | ਨਿਉ ਭਤਾ ਮਾਈਨਰ | 1 | ਸੀਰਾ ਸਿੰਘ ਪੁੱਤਰ ਬਾਵਾ ਸਿੰਘ, ਮੀਰਪੁਰ ਖੁਰਦ | 2,350 | 1,01,713 |
| 23. | 32,201 | 29-5-98 | ਨਿਉ ਬੋਹਾ ਕੈਨਾਲ | 4 | ਅਮਰੀਕ ਸਿੰਘ ਪੁੱਤਰ ਦਰਬਾਰਾ ਸਿੰਘ, ਮੀਰਪੁਰ ਖੁਰਦ | 4,000 | 1,01,714 |
| 24. | 59,597 | 1-8-98 | ਸਰਹਿੰਦ ਚੋਅ | 4 | ਬਲਜਿੰਦਰ ਸਿੰਘ ਪੁੱਤਰ ਹਰਨੇਕ ਸਿੰਘ, ਅਤਲਾ ਖੁਰਦ | 1,500 | 1,01,721 |
| 25. | 59,599 | 18-10-98 | ਢੰਡਲ ਬਰਾਂਚ | 4 | ਦਰਸ਼ਨ ਸਿੰਘ ਪੁੱਤਰ ਨਿਰਮਲ ਸਿੰਘ, ਮਲੇਰਕੋਟਲਾ | 34,500 | 1,01,723 |
| 26. | 58,370 | 19-9-98 | ਸੁਨਾਮ ਡਿਸਟਰੀ, | 11 | ਚਰਨਾ ਸਿੰਘ ਪੁੱਤਰ ਸਰਵਣ ਸਿੰਘ, ਖੁਡਾਲ | 8,040 | 1,01,722 |
| 27. | 58,372 | 20-9-98 | ਮਾਈਨਰ ਨੰ. 9 | 2 | ਮੇਜਰ ਸਿੰਘ ਪੁੱਤਰ ਜਗੌਰ ਸਿੰਘ, ਬਹਾਦਰਪੁਰ | 700 | 1,01,173 |
| 28. | 58,377 | 31-12-98 | ਬੋਹਾ ਡਿਸਟਰੀ, | 4 | ਜੀਤ ਸਿੰਘ ਪੁੱਤਰ ਦਰਬਾਰਾ ਸਿੰਘ, ਖਾਨਗੜ੍ਹ | 2,000 | 1,01,728 |
| 29. | 30,668 | 13-2-98 | ਗੋਬਿੰਦਪੁਰਾ ਡਰੇਨ | 3 | ਗੁਰਬਖਸ਼ ਸਿੰਘ ਪੁੱਤਰ ਸੁਲਖਨ ਸਿੰਘ, ਬੋਹਾ | 1,003 | 1,01,707 |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 30. | 30,676 | 25-6-98 | ਭਾਖੀ ਬੁਢਲਾਡਾ ਸੜਕ | 2 | ਬੇਅੰਤ ਸਿੰਘ ਪੁੱਤਰ ਜੂਨ ਸਿੰਘ, ਬੁਢਲਾਡਾ | 2,085 | 1,01,719 |
| 31. | 32,214 | 7-10-98 | ਬੋਹਾ ਰਜਵਾਹਾ | 1 | ਹੀਰਾ ਸਿੰਘ ਪੁੱਤਰ ਧੰਨਾ ਸਿੰਘ, ਬੋਹਾ | 1,400 | 1,01,174 |
| 32. | 32,219 | 29-10-98 | ਬੋਹਾ ਰਜਵਾਹਾ | 1 | ਬਲਦੇਵ ਸਿੰਘ ਪੁੱਤਰ ਧੰਨਾ ਸਿੰਘ, ਧਰਮਪੁਰ | 2,500 | 1,01,175 |
| 33. | 32,216 | 28-10-98 | ਬੋਹਾ ਰਜਵਾਹਾ | 1 | ਬਲਵਿੰਦਰ ਸਿੰਘ ਪੁੱਤਰ ਲਾਭ ਸਿੰਘ, ਬੋਹਾ | 340 | 1,01,176 |
| 34. | 32,215 | 12-10-98 | ਬੁਢਲਾਡਾ ਧਰਾਂਗ | ਸਿਰ ਭਾਰ | ਬਿਦਰ ਸਿੰਘ ਪੁੱਤਰ ਚਰਨਾ ਸਿੰਘ, ਕਾਲੀਪੁਰ | 65 | 1,01,177 |
| 35. | 32,208 | 22-9-98 | ਬੋਹਾ ਡਿਸਟਰੀ, | 2 | ਕ੍ਰਿਸ਼ੋ ਰਾਮ ਪੁੱਤਰ ਰਤੀ ਰਾਮ, ਬੋਹਾ | 660 | 1,01,178 |
| 3੯. | 32,220 | 31-10-98 | ਬੋਹਾ ਡਿਸਟਰੀ, | 3 | ਗੱਜਨ ਸਿੰਘ, ਬੋਹਾ | 1500 | 1,01,179 |

| | | | | | | | |
|---|---|---|---|---|---|---|---|
| 37. | 32,221 | 9-12-98 | ਬੋਹਾ ਡਿਸਟਰੀ. | 1 | ਗੁਰਮੇਲ ਸਿੰਘ, ਅਲਮਪੁਰ | 340 | 1,01,180 |
| 38. | 32,223 | 31-12-98 | ਬੋਹਾ ਰਤੀਆ ਸੜਕ | 1 | ਸੁਖਦੇਵ ਸਿੰਘ ਪੁੱਤਰ ਚੇਤ ਸਿੰਘ ਰਢਿ-ਕਲਾਂ | 340 | 1,01,181 |
| 39. | 58,763 | 1-4-98 | ਬੋਰਾਵਾਲ ਮਾਈਨਰ | 12 | ਪਾਕਾ ਸਿੰਘ ਪੁੱਤਰ ਮੰਗਲ ਸਿੰਘ | 4,500 | 1,01,711 |
| 40. | 58,760 | 1-3-98 | ਕਿਸ਼ਨਗੜ੍ਹ ਬ੍ਰਾਂਚ | 1 | ਗੁਰਦੇਵ ਸਿੰਘ ਪੁੱਤਰ ਜੱਗਾ ਸਿੰਘ | 2,600 | 1,01,709 |
| 41. | 59,302 | 15-3-98 | ਕਿਸ਼ਨਗੜ੍ਹ ਬ੍ਰਾਂਚ | 1 | ਧਰਮ ਸਿੰਘ ਪੁੱਤਰ ਹਜ਼ਾਰਾ ਸਿੰਘ, ਬਾਂਦਰਾ | 400 | 1,01,710 |
| 42. | 58,709 | 24-4-98 | ਬਰਨਾਲਾ ਸਰਸਾ ਸੜਕ | 4 | ਮਲਕਾਰ ਸਿੰਘ ਪੁੱਤਰ ਕਰਤਾਰ ਸਿੰਘ, ਜਨੀਰ | 370 | 1,01,712 |
| 43. | 30,675 | 19-6-98 | ਸਰਹਿੰਦ ਚੋਅ | 2 | ਸੁਖਦੇਵ ਸਿੰਘ ਪੁੱਤਰ ਦੀਦਾਰ ਸਿੰਘ, ਧਾਲੇਵਾ | 1,600 | 1,01,718 |
| 44. | 58,800 | 19-6-98 | ਟੋਡਰਪੁਰ ਡਰੇਨ | 1 | ਰਮੇਸ਼ ਪੁੱਤਰ ਭਗਤੂ, ਮਗੀਆਨਾ | 220 | 1,01,165 |
| 45. | 30,667 | 19-6-98 | ਬੁਢਲਾਡਾ ਮੱਤ ਸਿੰਘ ਵਾਲੀ | 2 | ਬਲਵੰਤ ਸਿੰਘ ਪੁੱਤਰ ਕ੍ਰਿਸ਼ਨ ਸਿੰਘ, ਮੰਡੇਰਨਾ | 350 | 1,01,160 |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 46. | 58,349 | 19-6-98 | ਬੋਹਾ ਰਜਵਾਹਾ | 3 | ਜਗਸੀਰ ਸਿੰਘ ਪੁੱਤਰ ਪ੍ਰੀਤਮ ਸਿੰਘ | 4,890 | 1,01,163 |
| 47. | 50,789 | 19-6-98 | ਬੋਹਾ ਰਜਵਾਹਾ | 7 | ਭੂਪਿੰਦਰ ਸਿੰਘ ਪੁੱਤਰ ਗਰੀਬ, ਮੰਡੇਰਾ | 719 | 1,01,164 |
| 48. | 58,340 | 19-6-98 | ਸੁਨਾਮ ਰਾਜਵਾਹਾ | 1 | ਬੂਟਾ ਸਿੰਘ ਪੁੱਤਰ ਮਾਘੀ ਸਿੰਘ | 590 | 1,01,158 |
| 49. | 58,784 | 19-6-98 | ਬਰਨਾਲਾ ਸਰਸਾ ਸੜਕ | 4 | ਬੰਤ ਸਿੰਘ ਪੁੱਤਰ ਸੋਹਣ ਸਿੰਘ, ਸਰਦੂਲਗੜ੍ਹ | 1,000 | 1,01,159 |
| 50. | 58,779 | 4-11-98 | ਬੋਰਾਵਾਲ ਮਾਈਨਰ | 3 | ਗੁਰਪ੍ਰੀਤ ਸਿੰਘ ਪੁੱਤਰ ਜਰੂਪ ਸਿੰਘ, ਬੀਰੋਕਲਾਂ | 1,105 | 1,01,725 |
| 51. | 58,780 | 15-11-98 | ਬੋਰਾਵਾਲ ਮਾਈਨਰ | 16 | ਕਾਕੂ ਸਿੰਘ ਪੁੱਤਰ ਗਮਦੂਰ ਸਿੰਘ | 8,175 | 1,01,726 |
| 52. | 30,669 | 15-11-98 | ਸਰਹਿਦ ਚੋਅ | 2 | ਸੁਖਦੇਵ ਸਿੰਘ ਪੁੱਤਰ ਗੁਰਮੀਤ ਸਿੰਘ, ਫਫੜੇ ਭਾਈਕੇ | 4,000 | 1,01,727 |
| 53. | 58,339 | 15-11-98 | ਬੋਹਾ ਰਜਵਾਹਾ | 1 | ਸੁਖਦੇਵ ਸਿੰਘ ਪੁੱਤਰ ਕ੍ਰਿਪਾਲ ਸਿੰਘ, ਬੋਹਾ | 320 | 1,01,170 |

| | | | | | | | |
|---|---|---|---|---|---|---|---|
| 54. | 58,334 | 15-11-98 | ਬੁਢਲਾਡਾ ਰਤੀਆ ਸੜਕ | 3 | ਉਗਰ ਸਿੰਘ ਪੁੱਤਰ ਦਵਾਰਕਾ, ਬੁਢਲਾਡਾ | 3,740 | 1,01,171 |
| 55. | 30,682 | 29-12-98 | ਸਰਹਿੰਦ ਚੋਅ | 4 | ਜੀਤ ਸਿੰਘ ਪੁੱਤਰ ਹਜਾਰਾ ਸਿੰਘ, ਬੀਰ ਖੁਰਦ | 2,700 | 1,01,729 |
| 56. | 30,686 | 29-12-98 | ਸਰਹਿੰਦ ਚੋਅ | 3 | ਸੁਖਦੇਵ ਸਿੰਘ, ਬਾਰਮ ਗੜ੍ਹ | 3,000 | 1,01,730 |
| 57. | 58,782 | 29-12-98 | ਜਾਖਲ ਬੁਢਲਾਡਾ ਸੜਕ | 12 | ਅਜੈਬ ਸਿੰਘ, ਬੀਰੋਕੇ ਕਲਾਂ | 4,000 | 1,01,731 |
| 58. | 41,101 | 10-1-98 | ਜਾਖਲ ਬੁਢਲਾਡਾ ਸੜਕ | 4 | ਤਾਰਾ ਸਿੰਘ ਪੁੱਤਰ ਗੁਰਮੇਲ ਸਿੰਘ, ਫਤਾ ਮਾਲੋਕਾ | 3,000 | 1,01,732 |
| 59. | 32,238 | 19-1-98 | ਸੈਦਾ ਵਾਲੀ ਬਰਾਂਚ | 2 | ਗੁਰਚਰਨ ਸਿੰਘ ਪੁੱਤਰ ਗੁਰਦਿਆਲ ਸਿੰਘ | 2,400 | 10,382 |
| 60. | 32,644 | 19-1-98 | ਸਰਹਿੰਦ ਚੋਅ | 2 | ਨਥੂ ਸਿੰਘ ਪੁੱਤਰ ਕਪੂਰ ਸਿੰਘ, ਦਲੇਵਾ | 1,483 | 1,109 |
| | | | | | ਜੋੜ 1998 | 2,14,311 | |

1999

| ਲੜੀ ਨੰ: | ਨੁਕਸਾਨ ਰਿਪੋਰਟ ਨੰਬਰ | ਮਿਤੀ | ਜੰਗਲ ਦਾ ਨਾਂ | ਰੁੱਖਾਂ ਦੀ ਗਿਣਤੀ | ਦੋਸ਼ੀ ਦਾ ਨਾਂ/ਪਤਾ | ਮੁਆਵਜ਼ਾ ਰੁਪਏ | ਰਸੀਦ ਨੰਬਰ |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 1. | 26,991 | 2-1-99 | ਭਵਾਨੀਗੜ੍ਹ ਕੋਟਸਮੀਰ ਸੜਕ | 11 | ਬਿਲੂ ਸਿੰਘ ਪੁੱਤਰ ਰਾਜ ਸਿੰਘ, ਭੈਣੀ | 5,944 | 52 |
| 2. | 26,992 | 4-1-99 | ਕੋਟਲਾ ਬ੍ਰਾਂਚ | 20 | ਜੋਗਿੰਦਰ ਸਿੰਘ ਪੁੱਤਰ ਕ੍ਰਿਪਾਲ ਸਿੰਘ, ਜੋਗਾ | 9,000 | 54 |
| 3. | 92,434 | 12-1-99 | ਭਵਾਨੀਗੜ੍ਹ ਕੋਟਸਮੀਰ ਸੜਕ | 6 | ਜੋਤ ਸਿੰਘ ਚਰਨ ਸਿੰਘ, ਢੈਪਈ | 4,390 | 12 |
| 4. | 30,607 | 21-1-99 | ਮੰਡੀ ਰਾਜਵਾਹਾ | 3 | ਜੰਗੀਰ ਸਿੰਘ ਪੁੱਤਰ ਚਨਣ ਸਿੰਘ, ਮੱਖਾ | 2,100 | 17 |
| 5. | 26,994 | 23-1-99 | ਘੁੰਮਣ ਰਾਜਵਾਹਾ | 8 | ਉਦਵੀਰ ਪੁੱਤਰ ਜਗਵੀਰ ਸਿੰਘ, ਮੌੜ | 2,700 | 55 |
| 6. | 2,03,962 | 26-1-99 | ਜਵਾਹਾ ਕਲੇਰੀ ਸੜਕ | 2 | ਰਾਮ ਸਿੰਘ ਪੁੱਤਰ ਪਾਲਾ ਸਿੰਘ, ਜਵਾਹਰਕੇ | 975 | 66 |
| 7. | 26,995 | 31-1-99 | ਕੋਟਲਾ ਬਰਾਂਚ ਕੈਨਾਲ | 2 | ਤਰਸੇਮ ਸਿੰਘ ਪੁੱਤਰ ਦਾਨ ਸਿੰਘ, ਤਾਮਕੋਟ | 12,000 | 57 |

| | | | | | | | |
|---|---|---|---|---|---|---|---|
| 8. | 26,996 | 2-2-99 | ਕੋਟਲਾ ਬ੍ਰਾਂਚ ਕੈਨਾਲ | 3 | ਨਾਜਰ ਸਿੰਘ ਪੁੱਤਰ ਉਤਮ ਸਿੰਘ, ਲੇਹਰੀ | 6,725 | 56 |
| 9. | 58,280 | 11-2-99 | ਮੰਡੀ ਰਜਬਾਹਾ | 4 | ਜਿੰਦਰ ਸਿੰਘ ਪੁੱਤਰ ਬਚਨ ਸਿੰਘ, ਅਕਲੀਆ | 1,575 | 13 |
| 10. | 58,281 | 12-2-99 | ਮੰਡੀ ਰਜਬਾਹਾ | 3 | ਅਮਰੀਕ ਸਿੰਘ ਪੁੱਤਰ ਬਚਨ ਅਕਲੀਆ | 884 | 14 |
| 11. | 26,998 | 16-2-99 | ਘੁਮਣ ਰਜਬਾਹਾ | 14 | ਜੰਗੀਰ ਸਿੰਘ ਪੁੱਤਰ ਸੂਬਾ ਸਿੰਘ, ਘੁਮਣ ਕਲਾਂ | 5,600 | 59 |
| 12. | 27,000 | 3-3-99 | ਮੰਡ ਬਰਾਂਚ | 29 | ਸਿਕੰਦਰ ਸਿੰਘ ਪੁੱਤਰ ਕੁਲਵੰਤ, ਕੋਟਲੀ ਕਲਾਂ | 8,000 | 61 |
| 13. | 58,283 | 9-4-99 | ਲੁਧਿਆਣਾ ਮਾਨਸਾ ਸੜਕ | 1 | ਮਿਠੂ ਸਿੰਘ ਪੁੱਤਰ ਜਿਊਣ ਸਿੰਘ, ਮੰਜਾ | 1,465 | 16 |
| 14. | 20,852 | 8-5-99 | ਦਿੱਲੀ ਫਿਰੋਜ਼ਪੁਰ ਰੇਲਵੇ ਲਾਈਨ | 5 | ਪੰਮੀ ਕਮਾਲ ਪੁੱਤਰ ਕਾਕੂ, ਮਾਨਸਾ | 15,750 | 62 |
| 15. | 20,853 | 8-5-99 | ਦਿੱਲੀ ਫਿਰੋਜ਼ਪੁਰ ਰੇਲਵੇ ਲਾਈਨ | 5 | ਪਾਲਾ ਸਿੰਘ ਪੁੱਤਰ ਤੇਜਾ ਸਿੰਘ, ਖਿਲੱਣ | 16,250 | 63 |
| 16. | 13,455 | 17-6-99 | ਕੋਟਲਾ ਬਰਾਂਚ | 5 | ਮੁਕੰਦ ਸਿੰਘ ਪੁੱਤਰ ਮੁੰਦਰ ਸਿੰਘ, ਮਾਨਸਾ | 4,900 | 68 |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 17. | 13,456 | 17-6-99 | ਘੁੰਮਣ ਰਜਵਾਹਾ | 1 | ਪ੍ਰਧਾਨ, ਗੁਰਦੁਆਰਾ ਬੁਰਜਹਰੀ | 4,200 | 67 |
| 18. | 52,280 | 10-2-99 | ਮੰਡੀ ਰਜਵਾਹਾ | 3 | ਗਿਦਰ ਸਿੰਘ ਪੁੱਤਰ ਬਚਨ ਸਿੰਘ, ਅਕਲੀਆ | 1,575 | 13 |
| 19. | 30,610 | 10-2-99 | ਘੁੰਮਣ ਡਿਸਟਰੀ, | 3 | ਤਿੱਤਰ ਸਿੰਘ ਪੁੱਤਰ ਦੇਵ ਰਾਮ, ਰੱਲਾ | 2,100 | 18 |
| 20. | 30,617 | 21-7-99 | ਮੰਡੀ ਰਜਵਾਹਾ | 1 | ਸੁਖਵਿੰਦਰ ਸਿੰਘ ਪੁੱਤਰ ਸੁਰਜੀਤ ਸਿੰਘ ਰੱਲਾ | 3,250 | 19 |
| 21. | 30,616 | 19-7-99 | ਮੰਡੀ ਰਜਵਾਹਾ | 3 | ਨਾਜਰ ਸਿੰਘ ਪੁੱਤਰ ਮੱਲ ਸਿੰਘ, ਰੱਲਾ | 2,750 | 20 |
| 22. | 58,788 | 30-7-99 | ਬਾਰੇਵਾਲ ਮਾਈਨਰ | 1 | ਕਰਤਾਰ ਸਿੰਘ ਪੁੱਤਰ ਬਖਸ਼ੀ, ਬੱਡੇਵਾਲ | 350 | 1,01,746 |
| 23. | 58,790 | 28-8-99 | ਬੋਹਾ ਰਜਵਾਹਾ | 12 | ਅੱਤਰ ਸਿੰਘ ਪੁੱਤਰ ਹਜ਼ੂਰਾ ਸਿੰਘ, ਸੈਦੇਵਾਲ | 7,180 | 1,01,748 |
| 24. | 41,106 | 13-7-99 | ਨਿਊ ਫਤਾ ਮਾਈਨਰ | 13 | ਸ਼ੇਰ ਸਿੰਘ ਪੁੱਤਰ ਸਾਧੂ ਸਿੰਘ ਜਟਾਨਾ | 8,120 | 1,01,745 |
| 25. | 41,107 | 13-7-99 | ਨਿਊ ਫਤਾ ਮਾਈਨਰ | 41 | ਸੁਖਦੇਵ ਸਿੰਘ ਪੁੱਤਰ ਮੇਹਰ ਸਿੰਘ, ਜਟਾਨਾ | 22,850 | 1,01,744 |

| | | | | | | | |
|---|---|---|---|---|---|---|---|
| 26. | 59,600 | 29-12-99 | ਭਾਖੜਾ ਮੇਨ ਬਰਾਂਚ | 1 | ਬਲੌਰਾ ਸਿੰਘ ਪੁੱਤਰ ਜੈਲ ਸਿੰਘ ਘਰਕਣੀ | 1,500 | 1.01,743 |
| 27. | 58,430 | 16-2-99 | ਢੰਡਲ ਬਰਾਂਚ | 3 | ਸਰੂਪ ਸਿੰਘ ਪੁੱਤਰ ਜੀਤ ਸਿੰਘ ਖਖਰ | 2,065 | 1.01.742 |
| 28. | 58,431 | 18-2-99 | ਬਰਨਾਲਾ ਸਰਸਾ ਸੜਕ | 2 | ਲੀਲਾ ਸਿੰਘ ਪੁੱਤਰ ਅਜਮੇਰ ਸਿੰਘ ਮੀਰਪੁਰ ਖੁਰਦ | 1,265 | 1.01,740 |
| 29. | 58,386 | 30-7-99 | ਜਾਖਲ ਬੁਢਲਾਡਾ ਸੜਕ | 11 | ਗੁਰਨਾਮ ਸਿੰਘ ਪੁੱਤਰ ਜੰਗੀਰ ਸਿੰਘ ਬਹਾਦਰ ਗੜ੍ਹ | 5,000 | 1,01,747 |
| 30. | 30,688 | 22-1-99 | ਸਰਹਿੰਦ ਚੋਅ | 4 | ਸਿਮਰਜੀਤ ਸਿੰਘ ਪੁੱਤਰ ਹਰਭਗਵਾਨ ਸਿੰਘ ਧਲੇਵਾਂ | 3,500 | 1,01,733 |
| 31. | 30,689 | 29-1-99 | ਸਰਹਿੰਦ ਚੋਅ | 1 | ਲਾਭ ਸਿੰਘ ਪੁੱਤਰ ਗੁਰਦੇਵ ਸਿੰਘ ਹੀਰੋਂ ਖੁਰਦ | 1,500 | 1.01,735 |
| 32. | 32,203 | 20-7-99 | ਬੋਹਾ ਡਿਸਟਰੀ | 3 | ਭਗਤ ਰਾਮ ਪੁੱਤਰ ਛੋਟਾ ਰਾਮ ਕਾਹਨਗੜ੍ਹ | 3,094 | 1.01.749 |
| 33. | 41,103 | 20-7-99 | ਬੁਢਲਾਡਾ ਰਤੀਆ ਸੜਕ | 6 | ਧਰਮ ਸਿੰਘ ਪੁੱਤਰ ਤੋਤਾ ਸਿੰਘ ਬੁਢਲਾਡਾ | 7,200 | 1,01,734 |
| 34. | 58,428 | 20-7-99 | ਭਾਖੜਾ ਮੇਨ ਬਰਾਂਚ | 3 | ਅੰਗਰੇਜ਼ ਸਿੰਘ ਪੁੱਤਰ ਬਲਦੇਵ ਸਿੰਘ ਸੰਦਲੀ | 2,500 | 1,01,736 |

| | | | | | | | |
|---|---|---|---|---|---|---|---|
| 35. | 58,331 | 20-7-99 | ਸਨਾਮ ਡਿਸਟਰੀ. | 5 | ਜਗਪਾਲ ਸਿੰਘ ਪੁੱਤਰ ਜਗਰੂਪ ਸਿੰਘ ਕਿਸ਼ਨ ਗੜ੍ਹ | 6,375 | 1,01,737 |
| 36. | 59,318 | 20-7-99 | ਰੜੀਆ ਸੜਕ | 2 | ਮੰਗਾ ਸਿੰਘ ਪੁੱਤਰ ਕਰਨੈਲ ਸਿੰਘ ਕਿਸ਼ਨ ਗੜ੍ਹ | 18,300 | 1,01,738 |
| 37. | 15,364 | 20-7-99 | ਸੁਖਚੈਨ ਬਰਾਂਚ | 2 | ਜਗਦੀਸ਼ ਚੰਦ ਪੁੱਤਰ ਰਾਮ ਬਾਗੜੀ ਕਿਸ਼ਨ ਗੜ੍ਹ | 13,350 | 25,000 |
| | | | | | ਜੋੜ 1999 | 2,61,282 | |
| | | | | | ਕੁਲ ਜੋੜ 1997 ਤੋਂ 1999 | 5,98,518 | |

**ਐਬਸਟ੍ਰੈਕਟ**

ਦਰਖਤਾਂ ਦੀ ਨਜਾਇਜ਼ ਕਟਾਈ ਲਈ ਕਰਮਚਾਰੀਆਂ ਪਾਸੋਂ ਸਾਲ 1997 ਤੋਂ ਸਾਲ 1999 (ਹੁਣ ਤੱਕ) ਕੁਲ 5,98,518 ਰੁਪਏ ਦਾ ਮੁਆਵਜ਼ਾ ਵਸੂਲ ਕੀਤਾ ਜਾ ਚੁੱਕਾ ਹੈ। ਇਸ ਤੋਂ ਇਲਾਵਾ ਵਿਭਾਗ ਦੇ ਦੋ ਕਰਮਚਾਰੀਆਂ ਨੂੰ ਮੁਅੱਤਲ ਕੀਤਾ ਗਿਆ ਹੈ ਅਤੇ ਹੋਰ 6 ਕਸੂਰਵਾਰ ਕਰਮਚਾਰੀਆਂ ਦੀ ਤਨਖਾਹ ਵਿਚੋਂ 1,30,570 ਰੁਪਏ ਦੀ ਰਿਕਵਰੀ ਦੇ ਹੁਕਮ ਜਾਰੀ ਕੀਤੇ ਗਏ ਹਨ। ਇਸ ਤੋਂ ਇਲਾਵਾ 6 ਵਿਭਾਗੀ ਕਰਮਚਾਰੀਆਂ ਨੂੰ ਪੰਜਾਬ ਸਿਵਲ ਸੇਵਾਵਾਂ (ਦੰਡ ਅਤੇ ਅਪੀਲ) ਰੂਲਜ਼ 1970 ਦੇ ਰੂਲ 8 ਅਧੀਨ ਵੱਡੀਆਂ ਸਜ਼ਾਵਾਂ ਲਈ ਦੋਸ਼ ਸੂਚੀਆਂ ਜਾਰੀ ਕੀਤੀਆਂ ਗਈਆਂ ਹਨ।

**ਕਾਮਰੇਡ ਅਜੈਬ ਸਿੰਘ ਰੋੜੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸੱਚ ਹੈ ਕਿ ਡੀ.ਐਫ.ਓ. ਮਾਨਸਾ ਵੱਲੋਂ ਪਹਿਲਾਂ ਵੱਧ ਦਰਖਤਾਂ ਦੀ ਕਟਾਈ ਦੀ ਰਿਪੋਰਟ ਭੇਜੀ ਗਈ ਸੀ ਅਤੇ ਦੁਬਾਰਾ ਜਿਹੜੀ ਰਿਪੋਰਟ ਭੇਜੀ ਗਈ ਹੈ ਉਸ ਵਿਚ ਦਰਖਤ ਘਟ ਗਏ ਹਨ ? ਜੇਕਰ ਅਜਿਹਾ ਹੋਵੇ ਤਾਂ ਡੀ.ਐਫ.ਓ ਮਾਨਸਾ ਦੇ ਖਿਲਾਫ ਕੀ ਕਾਰਵਾਈ ਕੀਤੀ ਜਾ ਰਹੀ ਹੈ ? ਉਸ ਨੇ ਵਿਭਾਗ ਨੂੰ ਹਨੇਰੇ ਵਿਚ ਕਿਉਂ ਰੱਖਿਆ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਪ੍ਰਸ਼ਨ ਬੜਾ ਸਾਫ ਹੈ ਕਿ ਸਾਲ 1997, 1998 ਤੇ 1999 (ਹੁਣ ਤੱਕ) ਨਜਾਇਜ਼ ਦਰਖਤਾਂ ਦੀ ਕਟਾਈ ਦੀ ਸਾਲਵਾਰ ਗਿਣਤੀ ਕੀ ਹੈ । ਉਹ ਮੈਂ ਦੱਸ ਦਿੱਤੀ ਹੈ । ਜੇਕਰ ਇਨ੍ਹਾਂ ਕੋਲ ਕੋਈ ਸ਼ਿਕਾਇਤ ਹੈ ਤਾਂ ਉਹ ਦੱਸ ਦੇਣ ।

**ਸ੍ਰੀ ਸਪੀਕਰ** : ਮਾਸਟਰ ਮੋਹਨ ਲਾਲ ਜੀ, ਜਿਹੜਾ ਪ੍ਰਸ਼ਨ ਉਨ੍ਹਾਂ ਨੇ ਪੁੱਛਿਆ ਹੈ, ਉਸ ਦਾ ਜਵਾਬ ਦਿਉ । ਇਨ੍ਹਾਂ ਨੇ ਸਪੈਸੀਫਿਕ ਪ੍ਰਸ਼ਨ ਪੁੱਛਿਆ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਜਾਣਕਾਰੀ ਹੈ ਕਿ ਡੀ.ਐਫ.ਓ. ਨੇ ਜਿਹੜੀ ਪਹਿਲਾਂ ਦਰਖਤਾਂ ਦੀ ਨਜਾਇਜ਼ ਕਟਾਈ ਦੀ ਰਿਪੋਰਟ ਭੇਜੀ ਸੀ ਉਹ ਜਿਆਦਾ ਸੀ ਪਰ ਮਗਰੋਂ ਜਦੋਂ ਰੀ-ਚੈਕਿੰਗ ਹੋਈ ਤਾਂ ਦਰਖਤਾਂ ਦਾ ਨੰਬਰ ਘਟ ਗਿਆ । ਜੇਕਰ ਇਹ ਸੱਚ ਹੈ ਤਾਂ ਉਸ ਦੇ ਖਿਲਾਫ ਕੀ ਕਾਰਵਾਈ ਕੀਤੀ ਗਈ ਹੈ ?

**ਮੰਤਰੀ** : ਸਰਕਾਰ ਕੋਲ ਅਜਿਹੀ ਕੋਈ ਰਿਪੋਰਟ ਨਹੀਂ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਫੋਰੈਸਟ ਐਕਟ 1928 ਹੈ ਜਾਂ 1929 ਹੈ, ਉਸ ਦੀ ਧਾਰਾ 4 ਤੇ 5 ਸਾਰੇ ਪੰਜਾਬ ਵਿਚ ਲਾਗੂ ਨਹੀਂ । ਕੇਵਲ ਕੰਢੀ ਦੇ ਏਰੀਏ ਅਤੇ ਬਾਰਡਰ ਦੇ ਏਰੀਏ ਵਿਚ ਹੀ ਲਾਗੂ ਹੈ । ਦਰਖਤਾਂ ਦੀ ਅੰਧਾ-ਧੁੰਦ ਕਟਾਈ ਹੋ ਰਹੀ ਹੈ ਅਤੇ ਵਾਤਾਵਰਣ ਬੜਾ ਪ੍ਰਭਾਵਿਤ ਹੋ ਰਿਹਾ ਹੈ । ਇਸ ਤਰ੍ਹਾਂ ਦੀ ਨਜਾਇਜ਼ ਕਟਾਈ ਨੂੰ ਰੋਕਣ ਵਾਸਤੇ ਕੀ ਪੰਜਾਬ ਸਰਕਾਰ ਧਾਰਾ 4 ਤੇ 5 ਨੂੰ ਸਾਰੇ ਪੰਜਾਬ ਵਿਚ ਲਾਗੂ ਕਰੇਗੀ ਅਤੇ ਇਸ ਦੇ ਹੁਣ ਤੱਕ ਲਾਗੂ ਨਾ ਕਰਨ ਦੇ ਕੀ ਕਾਰਨ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਬੜਾ ਅੱਛਾ ਪ੍ਰਸ਼ਨ ਪੁੱਛਿਆ ਗਿਆ ਹੈ ਪਰ ਜੇਕਰ ਧਾਰਾ 4 ਤੇ 5 ਸਾਰੇ ਪੰਜਾਬ ਵਿਚ ਲਾਗੂ ਕਰ ਦਿੱਤੀ ਗਈ ਤਾਂ ਕਿਸਾਨ ਅਤੇ ਪ੍ਰਾਈਵੇਟ ਵਿਅਕਤੀ ਦਰਖਤ ਲਗਾਉਣ ਵਾਸਤੇ ਤਿਆਰ ਹੀ ਨਹੀਂ ਹੋਣਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜਵਾਬ ਤਸੱਲੀਬਖਸ਼ ਨਹੀਂ ਆਇਆ । ਜੇਕਰ ਲੋਕਾਂ ਨੂੰ ਆਪਣੀਆਂ ਪ੍ਰਾਈਵੇਟ ਥਾਵਾਂ ਉਤੇ ਦਰਖਤ ਕੱਟਣ ਦੀ ਛੋਟ ਮਿਲਣੀ ਹੈ ਤਾਂ ਫਿਰ ਬਾਰਡਰ ਏਰੀਏ ਤੇ ਕੰਢੀ ਏਰੀਏ ਵਿਚ ਕਿਉਂ ਦਰਖਤ ਲਗਾਵਾਏ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਜਾ ਰਹੇ ਹਨ । ਈਵਨ ਅਗਰ ਮੈਂ ਆਪਣਾ ਕੋਈ ਪ੍ਰਾਈਵੇਟ ਦਰਖਤ ਲਗਾਇਆ ਹੈ ਅਤੇ ਬਾਅਦ ਵਿੱਚ ਮੈਨੂੰ ਉਸਨੂੰ ਕੱਟਣ ਦੀ ਜ਼ਰੂਰਤ ਪੈ ਗਈ ਤਾਂ ਇਹ ਨਹੀਂ ਕਿ ਉਸ ਦੀ ਕਟਾਈ ਤੇ ਕੋਈ ਰੋਕ ਹੈ ਪਰ ਉਸਨੂੰ ਕੱਟਣ ਤੋਂ ਪਹਿਲਾ ਫਾਰੈਸਟ ਵਿਭਾਗ ਦੀ ਮਨਜ਼ੂਰੀ ਲੈਣੀ ਜ਼ਰੂਰੀ ਹੋਵੇਗੀ । ਜੇ ਬਾਕੀ ਦੇ ਏਰੀਏ ਵਿੱਚ ਇਹ ਧਾਰਾਵਾਂ ਲਾਗੂ ਹਨ ਤਾਂ ਸਾਰੇ ਪੰਜਾਬ ਵਿੱਚ ਵੀ ਇਹ ਲਾਗੂ ਹੋਣੀਆਂ ਚਾਹੀਦੀਆਂ ਹਨ । ਕੀ ਮੰਤਰੀ ਜੀ ਇਨ੍ਹਾਂ ਨੂੰ ਲਾਗੂ ਕਰਾਉਣ ਦਾ ਵਿਸ਼ਵਾਸ ਦਿਵਾਉਣਗੇ ?

**ਸ੍ਰੀ ਸਪੀਕਰ** : ਹਾਂ ਜੀ, ਮੰਤਰੀ ਜੀ, ਕੀ ਸਾਰੇ ਪੰਜਾਬ ਵਿੱਚ ਇਸ ਨੂੰ ਲਾਗੂ ਕਰੋਗੇ ?

**ਮੰਤਰੀ** : ਨਹੀਂ ਜੀ ।

---

## ਫੇਜ਼-10 ਐਸ.ਏ.ਐਸ. ਨਗਰ ਵਿਚ ਪਾਣੀ ਦੀ ਸਪਲਾਈ ਦੀਆਂ ਪਾਈਪ ਲਾਈਨਾਂ ਦਾ ਲੀਕ ਕਰਨਾ

*1705. **ਸਰਦਾਰ ਸ਼ੇਰ ਸਿੰਘ** : ਕੀ ਜਨ-ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਇਸ ਤੱਥ ਬਾਰੇ ਪਤਾ ਹੈ ਕਿ ਫੇਜ਼-10, ਐਸ.ਏ.ਐਸ. ਨਗਰ, ਮੋਹਾਲੀ ਵਿਚ ਵਾਟਰ ਵਰਕਸ ਨੇੜੇ ਪਾਣੀ ਦੀ ਸਪਲਾਈ ਦੀਆਂ ਪਾਈਪ ਲਾਈਨਾਂ ਦੇ ਪਿਛਲੇ 3-4 ਮਹੀਨਿਆਂ ਤੋਂ ਲਗਾਤਾਰ ਲੀਕ ਹੋਣ ਕਾਰਨ ਉਥੋਂ ਦੇ ਵਸਨੀਕਾਂ ਨੂੰ ਭਾਰੀ ਮੁਸ਼ਕਿਲ ਆ ਰਹੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਲੀਕੇਜ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਰਾਜਾ ਨਰਿੰਦਰ ਸਿੰਘ** : ਐਸ.ਏ.ਐਸ. ਨਗਰ (ਮੋਹਾਲੀ) ਫੇਜ਼-10 ਵਿੱਚ ਪਾਣੀ ਦੀਆਂ ਪਾਈਪ ਲਾਈਨਾਂ ਵਿੱਚ ਪਿਛਲੇ ਤਿੰਨ ਚਾਰ ਮਹੀਨਿਆਂ ਤੋਂ ਲਗਾਤਾਰ ਕੋਈ ਲੀਕੇਜ ਨਹੀਂ ਹੋ ਰਹੀ ਹੈ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਇਸ ਏਰੀਏ ਵਿੱਚ ਜਦੋਂ ਤੋਂ ਕੁਐਸਚਨ ਲੱਗਿਆ ਹੈ, ਉਸ ਤੋਂ ਪਹਿਲਾਂ ਕਾਫੀ ਲੀਕੇਜ਼ ਸੀ, ਹੁਣ ਥੋੜ੍ਹੀ ਬਹੁਤ ਠੀਕ ਕਰ ਦਿੱਤੀ ਗਈ ਹੈ । ਹੁਣ ਦੀ ਪੁਜ਼ੀਸ਼ਨ ਇਹ ਹੈ ਕਿ ਜਦੋਂ ਪੰਪ ਚਲਦਾ ਹੈ ਤਾਂ ਪਾਣੀ ਦੇ ਫੁਆਰੇ ਚਲਦੇ ਹਨ ਅਤੇ ਟੋਇਆਂ ਵਿੱਚ ਪਾਣੀ ਖੜ੍ਹਾ ਹੋ ਜਾਂਦਾ ਹੈ । ਜਦੋਂ ਪੰਪ ਬੰਦ ਹੋ ਜਾਂਦਾ ਹੈ ਤਾਂ ਉਹ ਮਿੱਟੀ, ਡੱਸਟ ਪਾਈਪਾਂ ਵਿੱਚ ਚਲੀ ਜਾਂਦੀ ਹੈ ਅਤੇ ਪਾਣੀ ਵਿੱਚ ਮਿੱਟੀ ਮਿਲ ਜਾਂਦੀ ਹੈ ਜਿਸ ਕਰਕੇ ਉਹ ਪਾਣੀ ਪੀਣ ਦੇ ਯੋਗ ਨਹੀਂ ਰਹਿੰਦਾ ਅਤੇ ਬੀਮਾਰੀ ਫੈਲਣ ਦਾ ਡਰ ਹੈ । ਕੀ ਮੰਤਰੀ ਜੀ ਇਸ ਦਾ ਕੋਈ ਪਰਮਾਨੈਂਟ ਪ੍ਰਬੰਧ ਕਰਾਉਣ ਦਾ ਵਿਸ਼ਵਾਸ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਪਹਿਲਾਂ ਲੀਕੇਜ ਹੁੰਦੀ ਰਹੀ ਹੈ । ਇਹ 17 ਸਾਲ ਪੁਰਾਣੀ ਸਕੀਮ ਹੈ ਅਤੇ ਪਹਿਲਾਂ ਲੀਕੇਜ ਹੋ ਰਹੀ ਸੀ, ਜੋ ਹੁਣ

ਬੰਦ ਕਰਵਾ ਦਿੱਤੀ ਗਈ ਹੈ । ਹੁਣ ਜੋ ਇਹ ਕਹਿ ਰਹੇ ਹਨ ਕਿ ਲੀਕੇਜ ਹੋ ਰਹੀ ਹੈ, ਇਸ ਬਾਰੇ ਉਥੋਂ ਦੇ ਐਮ.ਸੀ. (ਮਿਊਂਸਪਲ ਕਮਿਸ਼ਨਰ) ਨੇ ਵੀ ਲਿਖ ਕੇ ਦਿੱਤਾ ਹੈ ਕਿ ਹੁਣ ਕੋਈ ਲੀਕੇਜ ਨਹੀਂ ਹੈ ਅਤੇ ਸਾਡੇ ਅਫਸਰ ਵੀ ਉਥੇ ਜਾ ਕੇ ਸਰਵੇ ਕਰਕੇ ਆਏ ਹਨ ।

---

## ਸੇਮ ਕਾਰਣ ਪੀਣ ਵਾਲੇ ਪਾਣੀ ਨੂੰ ਦੂਸ਼ਿਤ ਹੋਣ ਤੋਂ ਰੋਕਣਾ

*1682. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਵਿੱਚ ਸੇਮ ਕਾਰਣ ਵਾਟਰ ਵਰਕਸ ਪ੍ਰਭਾਵਿਤ ਹੋਏ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਤਰ੍ਹਾਂ ਪਾਣੀ ਨੂੰ ਦੂਸ਼ਿਤ ਹੋਣ ਤੋਂ ਰੋਕਣ ਲਈ ਵਿਭਾਗ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**ਰਾਜਾ ਨਰਿੰਦਰ ਸਿੰਘ** : ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਦੇ 75 ਵਾਟਰ ਵਰਕਸਾਂ ਵਿਚੋਂ 16 ਸੇਮ ਕਾਰਣ ਪ੍ਰਭਾਵਿਤ ਹੋਏ ਹਨ । ਇਨ੍ਹਾਂ ਪ੍ਰਭਾਵਿਤ ਵਾਟਰ ਵਰਕਸਾਂ ਨੂੰ ਜ਼ਮੀਨ ਲੈਵਲ ਤੋਂ ਉੱਚਾ ਚੁੱਕ ਕੇ ਮੁੜ ਉਸਾਰਣ ਦੀ ਲੋੜ ਹੈ । ਇਸ ਮੰਤਵ ਲਈ 16.13 ਕਰੋੜ ਰੁਪਏ ਦੀ ਲੋੜ ਹੈ । ਹਾਲ ਦੀ ਘੜੀ ਇਨ੍ਹਾਂ ਵਾਟਰ ਵਰਕਸਾਂ ਤੋਂ ਪੀਣ ਵਾਲੇ ਪਾਣੀ ਦੀ ਸਪਲਾਈ ਕਲੋਰੀਨੇਸ਼ਨ ਕਰਕੇ ਦਿੱਤੀ ਜਾ ਰਹੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਸਾਨੂੰ ਮੰਤਰੀ ਜੀ ਤੇ ਕੋਈ ਸ਼ੱਕ ਨਹੀਂ ਅਤੇ ਉਨ੍ਹਾਂ ਦੀ ਈਮਾਨਦਾਰੀ ਤੇ ਵੀ ਕੋਈ ਸ਼ੱਕ ਨਹੀਂ ਹੈ । ਇਹ ਬੜੀ ਕੋਸ਼ਿਸ਼ ਕਰਦੇ ਹਨ ਪਰ ਲੋਕਾਂ ਨੂੰ ਪੀਣ ਵਾਲਾ ਸਾਫ ਪਾਣੀ ਨਹੀਂ ਮਿਲ ਰਿਹਾ ।

ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਲਗਭਗ 16.13 ਕਰੋੜ ਰੁਪਏ ਦੀ ਲੋੜ ਹੈ, ਉਥੇ ਸੇਮ ਆਈ ਹੋਈ ਹੈ । ਇਥੇ ਹੁਣ ਫਾਇਨਾਂਸ ਮਨਿਸਟਰ ਸਾਹਿਬ ਬੈਠੇ ਨਹੀਂ ਹਨ ਪਰ ਸੀ.ਐਮ. ਸਾਹਿਬ ਬੈਠੇ ਹਨ । ਇਸ ਲਈ ਮੈਂ ਉਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੀ ਰਕਮ ਮੰਗੀ ਗਈ ਹੈ, ਇਹ ਕਦੋਂ ਤੱਕ ਦੇ ਦਿੱਤੀ ਜਾਵੇਗੀ ਕਿਉਂਕਿ ਉਥੇ ਬਿਮਾਰੀ ਫੈਲਣ ਦਾ ਖਦਸ਼ਾ ਹੈ ਜਿਸ ਕਾਰਨ ਕਿਸੇ ਦੀ ਡੈਥ ਹੋ ਸਕਦੀ ਹੈ ਜਿਸ ਦੀ ਜ਼ੁੰਮੇਵਾਰੀ ਸਰਕਾਰ ਦੀ ਹੋਵੇਗੀ । ਇਸ ਕਰਕੇ ਇਹ ਪੈਸਾ ਕਦੋਂ ਤੱਕ ਦੇ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਪੈਸੇ ਦਾ ਸਬੰਧ ਹੈ, ਜਦੋਂ ਤੱਕ ਪੈਸਾ ਨਹੀਂ ਆਉਂਦਾ ਉਦੋਂ ਤੱਕ ਕੁਝ ਨਹੀਂ ਹੋ ਸਕਦਾ । 16.13 ਕਰੋੜ ਰੁਪਿਆ ਮੰਗਿਆ ਗਿਆ ਸੀ । ਜੇਕਰ ਇਹ ਰਕਮ ਆ ਜਾਂਦੀ ਤਾਂ ਇਨ੍ਹਾਂ ਸਾਰੀਆਂ ਸਕੀਮਾਂ ਵਾਸਤੇ ਅਸੀਂ ਤਸੱਲੀਬਖਸ਼ ਕੰਮ ਕਰ ਦਿੰਦੇ ਲੇਕਿਨ ਫਿਰ ਵੀ ਅਸੀਂ ਪਾਣੀ ਕਲੋਰੀਨੇਟ ਕਰਕੇ, ਸਾਫ ਕਰਕੇ ਫਿਰ ਦਿੰਦੇ ਹਾਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੌਰਾਨ ਜੇ ਪਾਣੀ ਦਾ ਪਰਾਪਰ ਟਰੀਟਮੈਂਟ ਨਾ ਹੋਵੇ ਔਰ ਕਿਸੇ ਦੀ ਡੈਥ ਹੋ ਜਾਵੇ ਤਾਂ ਕੀ ਸਰਕਾਰ ਉਸ ਦਾ ਮੁਆਵਜ਼ਾ ਦੇਵੇਗੀ ?

**ਮੰਤਰੀ** : ਸਪੀਕਰ ਸਾਹਿਬ, ਡੈਥ ਕਿਸੇ ਦੀ ਹੋਣੀ ਹੀ ਨਹੀਂ । ਨਾ ਅਸੀਂ ਪਾਣੀ ਖਰਾਬ ਦੇਣਾ ਹੈ ਅਤੇ ਨਾ ਹੀ ਕਿਸੇ ਨੇ ਮਰਨਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਸੀ. ਐਮ. ਸਾਹਿਬ ਇੱਥੇ ਹਾਊਸ ਵਿੱਚ ਬੈਠੇ ਹਨ ਅਸੀਂ ਇਸ ਮਾਮਲੇ ਨੂੰ ਇੱਥੇ ਲਾਈਟਲੀ ਨਾ ਲਈਏ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਬੰਧਿਤ ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ ਪਾਣੀ ਪੂਰੀ ਤਰ੍ਹਾਂ ਫਿਲਟਰ ਕਰ ਕੇ ਦਿਆਂਗੇ । ਮੈਂ ਪੂਰੀ ਜ਼ਿੰਮੇਂਵਾਰੀ ਨਾਲ ਕਹਿਣਾ ਚਾਹੁੰਦਾ ਹਾਂ ਕਿ 73 ਟੋਟਲ ਸਕੀਮਾਂ ਹਨ ਜਿਨ੍ਹਾਂ ਵਿਚੋਂ 20 ਵੀ ਪੂਰੀ ਤਰ੍ਹਾਂ ਕਲੋਰੀਨੇਟ ਨਹੀਂ ਹੁੰਦੀਆਂ , ਫਿਲਟਰੇਸ਼ਨ ਦਾ ਸਿਸਟਮ ਕੰਮ ਨਹੀਂ ਕਰ ਰਿਹਾ । ਲੋਕਾਂ ਨੂੰ ਰਾਅ ਵਾਟਰ ਦਿੱਤਾ ਜਾ ਰਿਹਾ ਹੈ ਜਿਸ ਕਾਰਨ ਵੱਡੀ ਬਿਮਾਰੀ ਲੱਗਣ ਦਾ ਖਦਸ਼ਾ ਹੈ । ਇਸ ਕਰਕੇ ਕੀ ਮੁੱਖ ਮੰਤਰੀ ਜੀ ਇਸ ਗੱਲ ਨੂੰ ਮੱਦੇ-ਨਜ਼ਰ ਰੱਖਦੇ ਹੋਏ ਅੱਗੇ ਵਾਸਤੇ ਡਿਸਟ੍ਰਿਕਟ ਮਾਨਸਾ ਨੂੰ ਪ੍ਰਾਇਰਟੀ ਦੇਣਗੇ ਤਾਂ ਕਿ ਲੋਕਾਂ ਨੂੰ ਪੀਣ ਵਾਲਾ ਪਾਣੀ ਮਿਲ ਸਕੇ ਅਤੇ ਜਿੰਨੀ ਉੱਥੇ ਰਿਕੁਆਇਰਮੈਂਟ ਹੈ, ਕੀ ਇਹ ਉਸ ਦਾ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਪੰਜਾਬ ਦਾ ਬਹੁਤ ਵੱਡਾ ਮਸਲਾ ਹੈ । ਪੀਣ ਵਾਲੇ ਪਾਣੀ ਦਾ ਨਾ ਮਿਲਣਾ, ਇਸ ਦਾ ਕਾਰਨ ਬੈਕਲਾਗ ਹੈ । ਇਸ ਤੋਂ ਪਹਿਲਾਂ ਸਾਡੇ ਸਾਹਮਣੇ ਬੈਠੇ ਮਾਨਯੋਗ ਵੀਰਾਂ ਦੀ ਸਰਕਾਰ ਇੱਥੇ ਸੀ ਜਿਨ੍ਹਾਂ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ । ਇਸ ਦਾ ਕਾਰਨ ਸੇਮ ਆਉਣਾ ਜਾਂ ਫਲੱਡ ਆਦਿ ਹਨ । ਸੇਮ ਕੁਦਰਤੀ ਆਫਤ ਨਹੀਂ ਹੈ । ਤੁਸੀਂ ਪਿਛਲਾ ਰਿਕਾਰਡ ਕਢਵਾ ਕੇ ਦੇਖ ਲਓ, ਸੇਮ ਨੂੰ ਖਤਮ ਕਰਨ ਵਾਸਤੇ ਪਿਛਲੀ ਸਰਕਾਰ ਨੇ ਇੱਕ ਰੁਪਿਆ ਵੀ ਖਰਚ ਨਹੀਂ ਕੀਤਾ । ਇਸ ਦਾ ਅਸਰ ਇਹ ਹੋਇਆ ਕਿ ਸਾਰਾ ਇਨਫਰਾਸਟਰਕਚਰ ਸਕੂਲ, ਹਸਪਤਾਲ, ਵਾਟਰ ਵਰਕਸ ਭਾਵ ਜਿੱਥੇ ਵੀ ਸੇਮ ਆਈ, ਉਥੇ ਖਰਾਬ ਹੋ ਗਏ ਜਿਸ ਕਾਰਨ ਨੁਕਸਾਨ ਹੋਇਆ । ਅਸੀਂ ਜਤਨ ਕਰਾਂਗੇ ਔਰ ਇਸ ਨੂੰ ਪ੍ਰਾਇਰਟੀ ਵੀ ਦੇਵਾਂਗੇ ਕਿ ਇਨ੍ਹਾਂ ਸਾਰਿਆਂ ਨੂੰ ਪੀਣ ਵਾਲਾ ਪਾਣੀ ਮਿਲੇ । ਇਸ ਨੂੰ ਪ੍ਰਾਇਰਟੀ ਦੇ ਕੇ ਜਿੰਨਾ ਵੀ ਵੱਧ ਤੋਂ ਵੱਧ ਮਦਦ ਕਰ ਸਕਦੇ ਹਾਂ, ਕਰਾਂਗੇ ।

---

### ਰਾਜ ਵਿਚ ਬੱਸਾਂ ਦੀ ਗਿਣਤੀ

*1676. **ਸ੍ਰੀ ਸੱਤਿਆ ਪਾਲ ਸੈਣੀ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਵੱਖ ਵੱਖ ਪੰਜਾਬ ਰੋਡਵੇਜ਼, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਅਤੇ ਪ੍ਰਾਈਵੇਟ ਓਪਰੇਟਰਾਂ ਦੀਆਂ ਕਿੰਨੀਆਂ-ਕਿੰਨੀਆਂ ਬੱਸਾਂ ਹਨ ;

(ਅ) ਪੰਜਾਬ ਵਿਚ ਮਨਜ਼ੂਰਸ਼ੁਦਾ ਸਟੇਜ ਕੈਰਿਜ ਪਰਮਿਟਾਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਕੀ ਹਨ ਅਤੇ ਉਕਤ ਪਰਮਿਟ (ਰੂਟਾਂ) ਤੇ ਰੋਜ਼ਾਨਾ ਕਿੰਨੀਆਂ ਕਿੰਨੀਆਂ ਬੱਸਾਂ ਚਲਾਈਆਂ ਜਾ ਰਹੀਆਂ ਹਨ ;

(ੲ) ਕੀ ਰਾਜ ਦੇ ਕੰਢੀ ਇਲਾਕੇ ਲਈ ਕੋਈ ਹੋਰ ਰੂਟ ਮਨਜ਼ੂਰ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਰੂਟ ਕਦੋਂ ਤੱਕ ਮਨਜ਼ੂਰ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਘਬੀਰ ਸਿੰਘ** : (ੳ) ਪੰਜਾਬ ਰੋਡਵੇਜ਼, ਪੈਪਸੂ ਰੋਡ ਟਰਾਂਸਪੋਰਟ ਕਾਰਪੋ-ਰੇਸ਼ਨ ਅਤੇ ਪ੍ਰਾਈਵੇਟ ਉਪਰੇਟਰਾਂ ਕੋਲ ਹੇਠ ਲਿਖੀਆਂ ਬੱਸਾਂ ਦੀ ਗਿਣਤੀ ਹੈ :-

| | | |
|---|---|---|
| ਪੰਜਾਬ ਰੋਡਵੇਜ਼ | .. | 2,369 |
| ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ | .. | 851 |
| ਪ੍ਰਾਈਵੇਟ ਉਪਰੇਟਰ | .. | 2,827 |

(ਅ) ਪੰਜਾਬ ਰੋਡਵੇਜ਼, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਅਤੇ ਪ੍ਰਾਈਵੇਟ ਉਪਰੇਟਰਾਂ ਵੱਲੋਂ ਜ਼ਿਲ੍ਹਾਵਾਰ ਸਟੇਜ ਕੈਰਿਜ ਪਰਮਿਟਾਂ ਅਤੇ ਉਨ੍ਹਾਂ ਤੇ ਚਲਾਈਆਂ ਜਾ ਰਹੀਆਂ ਬੱਸਾਂ ਦੀ ਗਿਣਤੀ ਅਨੁਲੱਗ 'ੳ',* 'ਅ'* ਅਤੇ 'ੲ'* ਤੇ ਕ੍ਰਮਵਾਰ ਦਿੱਤੀ ਗਈ ਹੈ ।

ਇਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਸਟੇਜ ਕੈਰਿਜ ਪਰਮਿਟ ਜ਼ਿਲ੍ਹੇ ਦੇ ਅੰਦਰ ਅੰਤਰ ਜ਼ਿਲ੍ਹੇ, ਅੰਤਰ ਰਿਜਨ ਅਤੇ ਅੰਤਰ-ਰਾਜੀ ਰੂਟਾਂ ਤੇ ਬੱਸਾਂ ਚਲਾਉਣ ਲਈ ਦਿੱਤੇ ਜਾਂਦੇ ਹਨ । ਇਸ ਤਰ੍ਹਾਂ ਬਹੁਤੇ ਰੂਟ ਇਕ ਤੋਂ ਵੱਧ ਜ਼ਿਲ੍ਹਿਆਂ ਵਿਚ ਪੈਂਦੇ ਹਨ ।

(ੲ) ਪੰਜਾਬ ਰੋਡਵੇਜ਼ ਨੰਗਲ ਦੀ ਪ੍ਰਾਪਤ ਹੋਈ ਬੇਨਤੀ ਕਿ ਉਨ੍ਹਾਂ ਨੂੰ ਨੰਗਲ ਨਵਾਂਸ਼ਹਿਰ ਬਰਾਸਤਾ ਝੂੰਗੀਆਂ, ਜਲੂਸੰਵਰ ਰੂਟਾਂ ਜੋ ਕਿ ਕੰਢੀ ਏਰੀਏ ਵਿਚ ਪੈਂਦਾ ਹੈ, ਦੇ ਵਾਪਸੀ ਫੇਰਿਆਂ ਲਈ ਇੱਕ ਸਟੇਜ ਕੈਰਿਜ ਪਰਮਿਟ ਦਿੱਤਾ ਜਾਵੇ ਵਿਚਾਰ ਅਧੀਨ ਹੈ । ਰੂਟ ਪਰਮਿਟ ਮਨਜ਼ੂਰ ਕਰਨ ਦੀ ਬੇਨਤੀ ਨੂੰ ਟਰਾਂਸਪੋਰਟ ਸਕੀਮ ਮਿਤੀ 9 ਅਗਸਤ, 1990 ਜੋ 21 ਅਕਤੂਬਰ, 1997 ਨੂੰ ਤਰਮੀਮ ਹੋਈ ਅਧੀਨ ਵਿਚਾਰਿਆ ਜਾਵੇਗਾ । ਇਸ ਬਾਰੇ ਮਾਨਯੋਗ ਹਾਈ ਕੋਰਟ ਵੱਲੋਂ ਰਿੱਟ ਨੰਬਰ 7,423/99 ਵਿਚ ਦਿੱਤੇ ਹੁਕਮਾਂ ਅਨੁਸਾਰ ਸਮੇਂ ਨੂੰ ਧਿਆਨ ਵਿਚ ਰੱਖਿਆ ਜਾਵੇਗਾ । ਉਕਤ ਹੁਕਮਾਂ ਰਾਹੀਂ ਹਾਈ ਕੋਰਟ ਨੇ ਲੰਬਿਤ ਪਈਆਂ ਅਰਜ਼ੀਆਂ ਨੂੰ ਮਿਥੇ ਗਏ ਸਮੇਂ ਵਿਚ ਨਿਪਟਾਉਣ ਦੇ ਹੁਕਮ ਕੀਤੇ ਹਨ, ਜਿਸ ਅਨੁਸਾਰ ਕਿਸੇ ਅਰਜ਼ੀ ਦੀ ਸੁਣਵਾਈ ਬਿਨਾਂ ਵਾਰੀ ਤੋਂ ਨਹੀਂ ਕੀਤੀ ਜਾ ਸਕਦੀ ।

**ਸ੍ਰੀ ਸਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਬੜਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਬੜੀ ਡਿਟੇਲ ਵਿਚ ਇਨਫਰਮੇਸ਼ਨ ਦਿੱਤੀ ਹੈ । ਜਿਸ ਵਿਸ਼ੇ ਤੇ ਮੈਂ

*Placed in the Library.

[ਸ਼੍ਰੀ ਸੱਤਿਆ ਪਾਲ ਸੈਣੀ]

ਰਿਵੇਜਾਈਜ਼ ਕਿੰਦਾ ਸੀ, ਜਿਸ ਵਿਸ਼ੇ ਦੀ ਮੈਂ ਜਾਣਕਾਰੀ ਲੈਣਾ ਚਾਹੁੰਦਾ ਸਾਂ, ਉਹ ਡਿਟੇਲ ਸਵੀਕਾਰ ਕਰ ਲਈ ਹੈ । ਜਿਸ ਸਮੇਂ ਗੁਰਦਾਸਪੁਰ ਜੋ ਕੰਡੀ ਏਰੀਆ ਹੈ, ਉਸ ਵਿਚ ਜਿਹੜੇ ਪਰਮਿਟ ਚਲਦੇ ਸਨ, ਉਹ ਲਗਭਗ ਬੰਦ ਕਰ ਦਿੱਤੇ ਗਏ ਹਨ ਅਤੇ ਇਸ ਦੇ ਨਾਲ ਨਾਲ ਜਿਹੜਾ ਵਿਸਥਾਰ ਹੋਣਾ ਸੀ, ਉਹ ਤਾਂ ਵੈਸੇ ਹੀ ਬੰਦ ਹੋ ਗਿਆ ਹੈ । ਇਸ ਡਿਟੇਲ ਦੇ ਅਨੈਕਸਚਰ-ਸੀ ਵਿਚ ਸਵੀਕਾਰ ਕੀਤਾ ਗਿਆ ਹੈ ਕਿ ਗੁਰਦਾਸਪੁਰ ਦੇ ਪਰਮਿਟ ਨੰਬਰ 124 ਹਨ, ਜਿਸ ਵਿਚੋਂ 114 ਬੱਸਾਂ ਹੀ ਅਪਲਾਈ ਕੀਤੀਆਂ ਹਨ । ਇੱਕ ਗੱਲ ਹੋਰ ਕੰਡੀ ਏਰੀਏ ਬਾਰੇ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਗੜ੍ਹਸ਼ੰਕਰ ਅਤੇ ਨਵਾਂ ਸ਼ਹਿਰ ਨੂੰ ਹੀ ਕੰਡੀ ਏਰੀਆ ਤਸਲੀਮ ਕੀਤਾ ਹੈ । ਮੈਂ ਸਪੈਸੀਫਿਕਲੀ ਪੁੱਛਦਾ ਹਾਂ ਕਿ 50 ਕਿਲੋਮੀਟਰ ਰੇਡੀਅਸ ਦਾ ਧਾਰ ਬਲਾਕ ਦਾ ਖੇਤਰ ਕੰਡੀ ਏਰੀਏ ਵਿਚ ਕਿਉਂ ਨਹੀਂ ਕੰਸਿਡਰ ਕਰ ਰਹੇ ? ਇਸ ਬਾਰੇ ਇਹ ਸਪੈਸੀਫਿਕਲੀ ਜਾਣਕਾਰੀ ਦੇਣ ਕਿ ਇਸ ਏਰੀਏ ਵਿਚ ਰੂਟ ਪਰਮਿਟ ਕਦੋਂ ਇਸ਼ੂ ਹੋਣਗੇ ? ਇਹ ਇਲਾਕਾ ਪੰਜਾਬ ਰੋਡਵੇਜ਼ ਅਤੇ ਪ੍ਰਾਈਵੇਟ ਅਪ੍ਰੇਟਰਜ਼ ਦੀਆਂ ਸਰਵਿਸਜ਼ ਤੋਂ ਹੋਰ ਕਿੰਨੀ ਦੇਰ ਵਾਂਝਾ ਰਹੇਗਾ, ਇਹ ਥੋੜ੍ਹੀ ਜਿਹੀ ਜਾਣਕਾਰੀ ਮਿਲ ਜਾਵੇ ਤਾਂ ਅੱਛਾ ਹੈ ।

**ਸ਼੍ਰੀ ਸਪੀਕਰ** : ਮੰਤਰੀ ਜੀ, ਇਨ੍ਹਾਂ ਦੇ 50 ਕਿਲੋਮੀਟਰ ਨੂੰ ਕਦੋਂ ਕੰਡੀ ਏਰੀਏ ਵਿਚ ਸ਼ਾਮਲ ਕਰੋਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਏਰੀਏ ਬਾਰੇ ਅਜੇ ਕੋਈ ਅਰਜ਼ੀ ਪ੍ਰਾਪਤ ਨਹੀਂ ਹੋਈ । ਜਦੋਂ ਅਰਜ਼ੀਆਂ ਪ੍ਰਾਪਤ ਹੋਈਆਂ ਜਾਂ ਜਿਸ ਤਰ੍ਹਾਂ ਮਾਨਯੋਗ ਮੈਂਬਰ ਸਾਹਿਬ ਨੇ ਹੁਕਮ ਕੀਤਾ, ਸਰਕਾਰੀ ਬੱਸਾਂ ਦਾ ਕੋਈ ਰੂਟ ਪਰਮਿਟ ਲਗਾ ਕੇ ਉਥੇ ਚਲਾਉਣ ਦੀ ਕੋਸ਼ਿਸ਼ ਕਰਾਂਗੇ ਜੀ ।

**ਸ਼੍ਰੀ ਸੱਤਿਆ ਪਾਲ ਸੈਣੀ** : ਪਿਛਲੇ ਅਧਿਵੇਸ਼ਨ ਦੇ ਵਿਚ, ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਆਸ਼ਵਾਸਨ ਦਿੱਤਾ ਸੀ ਕਿ ਇਸ ਖੇਤਰ ਨੂੰ ਖਾਲੀ ਨਹੀਂ ਰੱਖਾਂਗੇ ਅਤੇ ਮੈਂ ਪਰਸਨਲੀ ਇਨ੍ਹਾਂ ਨੂੰ ਮਿਲ ਕੇ ਬੇਨਤੀ ਕੀਤੀ ਸੀ । ਇਕ ਕਾਪੀ ਮਾਨਯੋਗ ਟਰਾਂਸਪੋਰਟ ਅਧਿਕਾਰੀਆਂ ਨੂੰ ਵੀ ਦਿੱਤੀ ਸੀ ਪਰ ਇਹ ਵਿਚਾਰ ਅਧੀਨ ਨਹੀਂ ਆਈ । ਇਸ ਵਿਚ ਮੈਂ ਇਕ ਪ੍ਰਸ਼ਨ ਪੁੱਛਦਾ ਹਾਂ ਕਿ ਜਿਹੜੀਆਂ ਸਟੇਜਿਜ਼ ਸੈਂਕਸ਼ਨਡ ਹਨ, ਉਹ ਕਿੰਨੀਆਂ ਹਨ ? ਇਸ ਦੀ ਇਨਫਰਮੇਸ਼ਨ ਨਹੀਂ ਆਈ । ਫਿਰ ਜਿਹੜੀਆਂ ਸਟੇਜਿਜ਼ ਸੈਂਕਸ਼ਨ ਕੀਤੀਆਂ ਹਨ, ਉਨ੍ਹਾਂ ਸਟੇਜਿਜ਼ ਉਪਰ ਬੱਸਾਂ ਕਿਉਂ ਨਹੀਂ ਖੜ੍ਹੀਆਂ ਹੁੰਦੀਆਂ ? ਉਹ ਬੱਸਾਂ ਨਾ ਸਵਾਰੀਆਂ ਚੁੱਕਦੀਆਂ ਹਨ, ਨਾ ਲਾਹੁੰਦੀਆਂ ਹਨ । ਜੇਕਰ ਉਤਾਰ ਜਾਂ ਚੜ੍ਹਾ ਲੈਣ ਤਾਂ ਕਿਰਾਇਆ ਘੱਟ ਨਹੀਂ ਕੱਟਦੀਆਂ । ਇਨ੍ਹਾਂ ਨੇ ਬੜੀ ਜ਼ਿੰਮੇਵਾਰੀ ਨਾਲ ਪਹਿਲਾਂ ਵਿਧਾਨ ਸਭਾ ਵਿਚ ਆਸ਼ਵਾਸਨ ਦਿੱਤਾ ਸੀ ਕਿ ਜਦੋਂ ਤੁਸੀਂ ਜਾਉਗੇ ਤਾਂ ਮੈਂਬਰ ਸਾਹਿਬ, ਤੁਹਾਡੇ ਤੋਂ ਪਹਿਲਾਂ ਕਿਰਾਇਆ ਘੱਟ ਲਿਆ ਜਾ ਰਿਹਾ ਹੋਵੇਗਾ । ਰੂਟਾਂ ਬਾਰੇ ਤੁਸੀਂ ਬਕਾਇਦਾ ਖੜ੍ਹੇ ਹੋ ਕੇ ਇਥੇ ਆਸ਼ਵਾਸਨ ਦਿੱਤਾ ਸੀ ਪਰ ਉਹ ਆਸ਼ਵਾਸਨ ਇੰਪਲੀਮੈਂਟ ਨਹੀਂ ਹੋ ਪਾਇਆ । ਜਿਹੜੀ ਸੁਜਾਨਪੁਰ ਦੀ ਸਟੇਜ ਹੈ, ਉਥੇ ਨਾ ਬੱਸ

ਖੜ੍ਹੀ ਹੁੰਦੀ ਹੈ, ਨਾ ਸਵਾਰੀਆਂ ਉਤਾਰੀਆਂ ਜਾਂਦੀਆਂ ਹਨ ਔਰ ਨਾ ਕਿਰਾਇਆ ਹੀ ਘੱਟ ਹੈ। ਮੈਂ ਮੰਤਰੀ ਜੀ ਤੋਂ ਸਪੈਸੀਫਿਕਲੀ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਕਰ ਦਿਉਗੇ ? ਜਾਂ ਪਹਿਲਾਂ ਵਾਲਾ ਜੋ ਆਸ਼ਵਾਸਨ ਹੈ, ਉਸ ਆਸ਼ਵਾਸਨ ਨੂੰ ਹੀ ਦੁਬਾਰਾ ਦੁਹਰਾ ਦਿਉਗੇ।

**ਮੰਤਰੀ** : ਬੱਸਾਂ ਦੀਆਂ ਸਟੇਜਾਂ ਬਾਰੇ ਤਾਂ ਪੁੱਛਿਆ ਨਹੀਂ ਸੀ ਪਰ ਸਪੈਸੀਫਿਕਲੀ ਜੋ ਸੁਜਾਨਪੁਰ ਬਾਰੇ ਕਿਹਾ ਗਿਆ ਹੈ, ਅਸੀਂ ਉਸ ਬਾਰੇ ਕੋਸ਼ਿਸ਼ ਕਰਾਂਗੇ ਔਰ ਮਿਲ ਕੇ ਗੱਲ ਕਰ ਲਵਾਂਗੇ। ਉਥੇ ਜਿਹੜਾ ਸ਼ੈਲਟਰ ਬਣਾਇਆ ਹੈ, ਇਹ ਥੋੜ੍ਹਾ ਜੀ. ਟੀ. ਰੋਡ ਤੋਂ ਪਾਸੇ ਬਣਾਇਆ ਹੈ। ਸਵਾਰੀਆਂ ਉਸ ਸ਼ੈਲਟਰ ਵੱਲ ਨਹੀਂ ਜਾਂਦੀਆਂ ਔਰ ਉਥੇ ਜੀ. ਟੀ. ਰੋਡ ਤੇ ਹੀ ਖੜ੍ਹੀਆਂ ਹਨ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਨ੍ਹਾਂ ਨੇ ਇਥੇ ਕਿਹਾ ਹੈ ਕਿ ਕੋਈ ਐਪਲੀਕੇਸ਼ਨ ਨਹੀਂ ਆਈ। ਡਾਇਰੈਕਟ ਐਪਲੀਕੇਸ਼ਨ ਦੇਣ ਦਾ ਤਾਂ ਕੋਈ ਪ੍ਰੋਸੀਜਰ ਹੀ ਨਹੀਂ। ਜਦੋਂ ਤੱਕ ਕੋਈ ਰੂਟ ਤੁਸੀਂ ਕੱਢਦੇ ਨਹੀਂ, ਐਪਲੀਕੇਸ਼ਨਾਂ ਨਹੀਂ ਆਉਣਗੀਆਂ। ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਕਿਹਾ ਕਿ ਮੇਰੇ ਏਰੀਏ ਵਿਚ ਬੱਸਾਂ ਦੀ ਜ਼ਰੂਰਤ ਹੈ, ਡਿਮਾਂਡ ਹੈ ਪਰ ਉਥੇ ਹਾਲੇ ਤੱਕ ਡਿਪਾਰਟਮੈਂਟ ਨੇ ਕੋਈ ਰੂਟ ਪਰਮਿਟ ਕੱਢਿਆ ਨਹੀਂ। ਜਦ ਤੱਕ ਡਿਪਾਰਟਮੈਂਟ ਵਾਲੇ ਰੂਟ ਪਰਮਿਟ ਕੱਢਣਗੇ ਨਹੀਂ, ਲੋਕ ਐਪਲੀਕੇਸ਼ਨਾਂ ਕਿਵੇਂ ਦੇਣਗੇ। ਹੁਣ ਮੰਤਰੀ ਜੀ ਇਹ ਸ਼ਿਓਰਟੀ ਦੇਣ ਕਿ ਕਦੋਂ ਤੱਕ ਇਹ ਐਸੇ ਏਰੀਏ ਵਿੱਚ ਰੂਟ ਪਰਮਿਟ ਕੱਢਣਗੇ ? ਕੰਢੀ ਏਰੀਆ ਵੀ ਇਹ ਇਧਰਲਾ ਗੁਰਦਾਸਪੁਰ ਹੀ ਮੰਨਦੇ ਹਨ। ਅਸੀਂ ਚਾਹੁੰਦੇ ਹਾਂ ਕਿ ਇਹ ਜੋ ਬੈਕਵਰਡ ਏਰੀਆ ਹੈ, ਉਸ ਏਰੀਏ ਲਈ ਬੱਸ ਸਰਵਿਸ ਰੈਗੂਲਰ ਕਰਨ। ਪੰਜਾਬ ਸਰਕਾਰ ਇਸ ਕਰਕੇ ਨਹੀਂ ਕਰ ਰਹੀ because that is not an economical one. ਮੰਤਰੀ ਜੀ ਦੱਸਣ ਕਿ ਇਹ ਕਦੋਂ ਤੱਕ ਰੂਟ ਪਰਮਿਟ ਕੱਢਣਗੇ ? ਪ੍ਰਾਈਵੇਟ ਬੱਸ ਸਰਵਿਸ ਹੋਵੇ ਜਾਂ ਰੋਡਵੇਜ਼ ਆਵੇ, ਇਸ ਏਰੀਏ ਨੂੰ ਸਹੂਲਤ ਮਿਲ ਜਾਵੇਗੀ। ਇਹ ਦੱਸ ਦੇਣ ਕਿ ਕਦੋਂ ਤੱਕ ਕੱਢਣਗੇ ?

**ਮੰਤਰੀ** : ਅਸੀਂ ਪ੍ਰਾਈਵੇਟ ਵਾਲਿਆਂ ਦਾ ਸਰਵੇ ਛੇਤੀ ਤੋਂ ਛੇਤੀ ਕਰਵਾ ਲਵਾਂਗੇ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ ....

**ਸ੍ਰੀ ਸਪੀਕਰ** : ਉਨ੍ਹਾਂ ਨੇ ਕਹਿ ਤਾਂ ਦਿੱਤਾ ਹੈ ਕਿ ਅਸੀਂ ਛੇਤੀ ਤੋਂ ਛੇਤੀ ਕਰਵਾ ਲਵਾਂਗੇ। ਹਾਂ ਜੀ ਅਗਲਾ ਸਵਾਲ, ਡਾਕਟਰ ਹਰਬੰਸ ਲਾਲ ਜੀ।

**ਡਾਕਟਰ ਹਰਬੰਸ ਲਾਲ** : ਸਰ, 1702 ਜੀ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਪਿਛਲੇ ਸਵਾਲ ਦੇ ਸਬੰਧ ਵਿਚ ਕੁਝ ਕਹਿਣਾ ਚਾਹੁੰਦਾ ਹਾਂ .....

**ਸ੍ਰੀ ਸਪੀਕਰ** : ਸਿੱਧੂ ਸਾਹਿਬ ਤੁਸੀਂ ਬੈਠ ਜਾਓ। ਹੁਣ ਅਗਲਾ ਸਵਾਲ ਪੁੱਟ ਹੋ ਚੁੱਕਿਆ ਹੈ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ** **

**Mr. Speaker**: Not allowed. ਇਹ ਇਸ ਦੇ ਨਾਲ ਰੈਲੇਵੈਂਟ ਨਹੀਂ ਹੈ।

---

**Expunged as ordered by the Chair.

## ਰਿਟਾਇਰਡ ਮੁੱਖ ਅਧਿਆਪਕਾਂ ਨੂੰ ਜੀ. ਪੀ. ਫੰਡ ਦੀ ਅਦਾਇਗੀ

*1702. **ਡਾਕਟਰ ਹਰਬੰਸ ਲਾਲ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਮੋਗਾ ਵਿਚ ਸਰਕਾਰੀ ਹਾਈ ਸਕੂਲਾਂ ਵਿਚ ਕੋਈ ਅਜਿਹੇ ਮੁੱਖ ਅਧਿਆਪਕ ਹਨ ਜਿਹੜੇ 31 ਮਾਰਚ, 1999 ਨੂੰ ਰਿਟਾਇਰ ਹੋ ਗਏ ਹਨ ਪਰੰਤੂ ਉਨ੍ਹਾਂ ਨੂੰ ਜੀ. ਪੀ. ਫੰਡ ਆਦਿ ਨਾਲ ਸਬੰਧਤ ਅੰਤਿਮ ਅਦਾਇਗੀਆਂ ਹਾਲੇ ਤਕ ਨਹੀਂ ਕੀਤੀਆਂ ਗਈਆਂ ਹਨ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਮੁੱਖ ਅਧਿਆਪਕਾਂ ਦੇ ਨਾਂ ਕੀ-ਕੀ ਹਨ ਅਤੇ ਹਰ ਇਕ ਕੇਸ ਵਿਚ ਇਸ ਦੇ ਕਾਰਨ ਕੀ ਹਨ ਅਤੇ ਅਜਿਹੀਆਂ ਅਦਾਇਗੀਆਂ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਤੋਤਾ ਸਿੰਘ** : ਜ਼ਿਲ੍ਹਾ ਮੋਗਾ ਵਿਚ ਸਰਕਾਰੀ ਹਾਈ ਸਕੂਲਾਂ ਵਿਚ ਚਾਰ ਮੁੱਖ ਅਧਿਆਪਕ ਮਿਤੀ 31 ਮਾਰਚ, 1999 ਨੂੰ ਰਿਟਾਇਰ ਹੋਏ ਸਨ, ਜਿਨ੍ਹਾਂ ਦੇ ਜੀ. ਪੀ. ਫੰਡਾਂ ਦੀ ਅੰਤਿਮ ਅਦਾਇਗੀ ਸਬੰਧੀ ਮਨਜ਼ੂਰੀਆਂ ਜਾਰੀ ਕੀਤੀਆਂ ਜਾ ਚੁੱਕੀਆਂ ਹਨ। ਇਨ੍ਹਾਂ ਦੀਆਂ ਅਦਾਇਗੀਆਂ ਸਬੰਧਤ ਡੀ. ਡੀ. ਓ. ਵਲੋਂ ਕੀਤੀਆਂ ਜਾ ਰਹੀਆਂ ਹਨ। ਵੇਰਵਾ ਅਨੁਲੱਗ 'ੳ' ਤੇ ਨਾਲ ਨੱਥੀ ਹੈ।

### ਅਨੁਲੱਗ 'ੳ'

| ਲੜੀ ਨੰ | ਸਕੂਲ ਅਤੇ ਮੁੱਖ ਅਧਿਆਪਕ ਦਾ ਨਾਂ | ਮਨਜ਼ੂਰੀ ਦਾ ਨੰ: ਅਤੇ ਮਿਤੀ |
|---|---|---|
| 1 | 2 | 3 |
| 1. | ਸ੍ਰੀ ਸਰੂਪ ਸਿੰਘ, ਸ. ਹ. ਸ. ਕੋਠੀ ਮੜੀਆਂ ਵਾਲਾ। | ਨੰ 36/618-92. ਫੰਡ. 1 (8) ਮਿਤੀ 14-5-1999. |
| 2 | ਸ੍ਰੀਮਤੀ ਹਰਦਰਸ਼ਨ ਕੌਰ ਸ. ਹ. ਸ. (ਲ) ਡਰੋਲੀ ਭਾਈ। | ਨੰ 36/272-92-ਫੰਡ. 1 (8) ਮਿਤੀ 26-8-1999. |
| 3. | ਸ੍ਰੀ ਕਰਤਾਰ ਸਿੰਘ, ਸ. ਹ. ਸ. ਵਾਂਦਰ। | ਨੰ 26/461-92-ਫੰਡ. 1 (10) ਮਿਤੀ 30-8-1999. |
| 4 | ਸ੍ਰੀ ਗੁਰਦਿਆਲ ਸਿੰਘ ਸ. ਹ. ਸ. ਪੰਜ-ਗਰਾਈਂ ਖੁਰਦ | ਨੰ 36/16-98-ਫੰਡ. 1 (8) ਮਿਤੀ 1-9-1999 |

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਜੋ ਮੇਰੇ ਕੋਲ ਜਵਾਬ ਆਇਆ ਹੈ, ਉਸ ਦੇ ਮੁਤਾਬਕ ਚਾਰ ਮੁੱਖ ਅਧਿਆਪਕ ਹਨ ਜਿਨ੍ਹਾਂ ਦੀ ਇਨ੍ਹਾਂ ਨੇ ਸੈਂਕਸ਼ਨ ਦਿੱਤੀ ਹੈ ਪਰ ਮੇਰੇ ਸਵਾਲ ਭੇਜਣ ਤੋਂ ਬਾਅਦ ਤਿੰਨ ਅਧਿਆਪਕਾਂ ਦੀ ਸੈਂਕਸ਼ਨ ਗਈ ਹੈ ਅਤੇ ਮੇਰੀ ਜਾਣਕਾਰੀ ਮੁਤਾਬਕ ਹਾਲੇ ਤੱਕ ਉਨ੍ਹਾਂ ਕੋਲ ਕੋਈ ਸੈਂਕਸ਼ਨ ਨਹੀਂ ਪਹੁੰਚੀ । ਦੂਸਰੀ ਗੱਲ ਇਹ ਹੈ ਕਿ ਰੂਲਾਂ ਮੁਤਾਬਕ ਜਦੋਂ ਕੋਈ ਅਧਿਆਪਕ ਜਾਂ ਮੁਲਾਜ਼ਮ ਰਿਟਾਇਰ ਹੁੰਦਾ ਹੈ, ਉਸ ਦੇ ਕਾਗਜ਼ ਪੱਤਰ 6 ਮਹੀਨੇ ਪਹਿਲਾਂ ਹੀ ਤਿਆਰ ਹੋ ਜਾਂਦੇ ਹਨ ਅਤੇ ਸਾਰੇ ਰਿਟਾਇਰਮੈਂਟ ਬੈਨੀਫਿਟ 6 ਮਹੀਨੇ ਪਹਿਲਾਂ ਹੀ ਤਿਆਰ ਹੋ ਜਾਂਦੇ ਹਨ । ਇਹ 31-3-99 ਨੂੰ ਰਿਟਾਇਰ ਹੋਏ ਹਨ ਅਤੇ ਸਾਡਾ ਸਵਾਲ ਭੇਜਣ ਤੋਂ ਬਾਅਦ ਉਨ੍ਹਾਂ ਨੂੰ ਸੈਂਕਸ਼ਨ ਕੀਤੀ ਹੈ। ਇਹ ਇਨਸ਼ੋਅਰ ਕਰਾਉਣ ਕਿ ਉਨ੍ਹਾਂ ਨੂੰ ਪੈਸੇ ਕਦੋਂ ਤੱਕ ਮਿਲ ਜਾਣਗੇ । ਉਹ ਖਜ਼ਾਨੇ ਵਿਚ ਜਾਂਦੇ ਹਨ, ਪਰ ਖਜ਼ਾਨੇ ਵਾਲੇ ਜਵਾਬ ਦੇ ਦਿੰਦੇ ਹਨ ਕਿ ਪੈਸੇ ਨਹੀਂ ਹਨ । ਮੰਤਰੀ ਜੀ ਇਹ ਇਨਸ਼ੋਅਰ ਕਰਾਉਣ ਕਿ ਉਨ੍ਹਾਂ ਨੂੰ ਕੈਸ਼ ਵਿਚ ਪੈਸੇ ਕਦੋਂ ਤੱਕ ਮਿਲ ਜਾਣਗੇ ਅਤੇ ਅੱਗੇ ਤੋਂ ਵੀ ਜਦੋਂ ਕੋਈ ਅਧਿਆਪਕ ਰਿਟਾਇਰ ਹੁੰਦਾ ਹੈ, ਉਨ੍ਹਾਂ ਦੇ ਕਾਗਜ਼ ਟਾਇਮ ਸਿਰ ਤਿਆਰ ਹੋ ਜਾਣਗੇ ਅਤੇ ਉਨ੍ਹਾਂ ਦੀ ਸੈਂਕਸ਼ਨ ਟਾਈਮ ਸਿਰ ਕਰ ਦਿੱਤੀ ਜਾਵੇਗੀ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਗੱਲਾਂ ਕਹਿ ਦਿੱਤੀਆਂ ਹਨ । ਇਕ ਕਿਹਾ ਹੈ ਕਿ ਇਨਸ਼ੋਅਰ ਕਰਵਾਇਆ ਜਾਵੇ ਤੇ ਇਕ ਖਜ਼ਾਨੇ ਦੀ ਗੱਲ ਕੀਤੀ ਹੈ । ਇਕ ਇਨ੍ਹਾਂ ਕਹਿ ਦਿੱਤਾ ਕਿ ਮੇਰੇ ਕੁਐਸਚਨ ਤੋਂ ਬਾਅਦ ਸੈਂਕਸ਼ਨ ਗਈ ਹੈ । 14-5-1999 ਨੂੰ ਸਰੂਪ ਸਿੰਘ ਨੂੰ ਜੀ.ਪੀ. ਫੰਡ ਦੇ ਆਰਡਰ ਜਾਰੀ ਹੋ ਗਏ ਸਨ ਅਤੇ ਦੂਸਰੇ ਤਿੰਨਾਂ ਨੂੰ ਇਕ ਨੂੰ 26-8-99 ਨੂੰ, ਇਕ ਨੂੰ 30-8-99 ਨੂੰ ਅਤੇ ਇਕ ਨੂੰ 1-9-1999 ਨੂੰ ਆਰਡਰ ਹੋਏ ਹਨ । ਕੰਮ ਇੰਨਾ ਬਾਹਲਾ ਹੈ ਕਿ ਇਹ ਸਾਰਾ ਡੀ.ਪੀ.ਆਈ. ਦਫਤਰ ਨੂੰ ਕਰਨਾ ਪੈ ਰਿਹਾ ਹੈ ਕਿਉਂਕਿ ਮਾਸਟਰਾਂ ਦੇ ਕਾਡਰ ਦੀ ਗਿਣਤੀ ਬਹੁਤ ਵਧ ਗਈ ਹੈ । ਅਧਿਆ-ਪਕਾਂ ਅਤੇ ਪ੍ਰਿੰਸੀਪਲਾਂ ਸਭ ਨੂੰ ਡੀਲ ਡੀ.ਪੀ.ਆਈ. ਕਰਦਾ ਹੈ । ਅਸੀਂ ਆਪ ਇਸ ਤੇ ਵਿਚਾਰ ਕਰ ਰਹੇ ਹਾਂ ਕਿ ਕਿਸੇ ਤਰੀਕੇ ਨਾਲ ਇਹ ਕੰਮ ਜ਼ਿਲ੍ਹਾ ਪੱਧਰ ਤੇ ਆ ਜਾਵੇ ਕਿਉਂਕਿ ਸਾਰੇ ਪੰਜਾਬ ਦੀ ਸੀਨੀਆਰਟੀ ਇੱਕ ਹੈ । ਸੋਚ ਰਹੇ ਹਾਂ ਕਿ ਇਸ ਨੂੰ ਕਿਵੇਂ ਜ਼ਿਲ੍ਹਾ ਪੱਧਰ ਤੇ ਲਿਜਾਇਆ ਜਾਵੇ ਤਾਂਕਿ ਜਿਹੜੀ ਟੀਚਰਾਂ ਨੂੰ ਜੀ.ਪੀ.ਫੰਡ ਸਬੰਧੀ ਤਕਲੀਫ ਆ ਰਹੀ ਹੈ, ਉਸ ਨੂੰ ਦੂਰ ਕੀਤਾ ਜਾ ਸਕੇ । ਦੂਸਰਾ, ਸਪੀਕਰ ਸਾਹਿਬ, ਅੱਜ ਕਲ ਪੜਤਾਲ ਬਹੁਤ ਕਰਨੀ ਪੈਂਦੀ ਹੈ ਕਿਉਂਕਿ ਜਾਅਲੀ ਡਿਗਰੀਆਂ ਲੈਣ ਦਾ ਬੜਾ ਯੁਗ ਆ ਗਿਆ ਹੈ । ਤੇ ਜਦੋਂ ਜਾਅਲੀ ਡਿਗਰੀਆਂ ਦਾ ਰਿਵਾਜ ਪੈ ਜਾਵੇ ਤਾਂ ਉਦੋਂ ਬਹੁਤ ਪੜਤਾਲ ਕਰਨੀ ਪੈਂਦੀ ਹੈ । ਬਹੁਤ ਸਾਰੇ ਅਦਾਰਿਆਂ ਦੇ ਵਿਚ ਇਸ ਤਰ੍ਹਾਂ ਹੋ ਗਿਆ ਹੈ ਜਿਵੇਂ ਆਰ.ਐਮ.ਪੀ ਦੀਆਂ ਵਿਜੀਲੈਂਸ ਨੇ ਇਨਕੁਆਰੀਆਂ ਕੀਤੀਆਂ ਕਿ ਕਿਵੇਂ ਜਾਅਲੀ ਡਿਗਰੀਆਂ ਲਈਆਂ । ਸਾਡੇ ਵਿਚ ਕਈ ਲੋਕ ਜਾਅਲੀ ਡਿਗਰੀਆਂ ਲੈ ਜਾਂਦੇ ਹਨ । ਇਸ ਕਰਕੇ ਪੜਤਾਲ ਕਰਕੇ ਹੀ ਇਹ ਕੰਮ ਕਰਨਾ ਪੈਂਦਾ ਹੈ ਜਿਸ ਦੇ ਵਿਚ ਸਮਾਂ ਲੱਗ ਜਾਂਦਾ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਡੀ.ਪੀ.ਆਈ. ਦੇ ਵਿਚ ਬਹੁਤ ਜ਼ਿਆਦਾ ਕੰਮ ਹੈ । ਤਿੰਨ ਡੀ.ਪੀ.ਆਈ. ਦੀਆਂ ਪੋਸਟਾਂ ਹਨ-ਇੱਕ ਡੀ.ਪੀ.ਆਈ. ਸੈਕੰਡਰੀ, ਇਕ ਪ੍ਰਾਇਮਰੀ ਅਤੇ ਇੱਕ ਐਸ.ਸੀ.ਈ.ਆਰ.ਟੀ.

[ਸਰਦਾਰ ਅਵਤਾਰ ਸਿੰਘ ਬਰਾੜ]

ਹੈ । ਮੈਂ ਪੁੱਛਣਾ ਹਾਂ ਕਿ ਇਨ੍ਹਾਂ ਤਿੰਨਾਂ ਥਾਵਾਂ ਦੇ ਉਤੇ ਕੌਣ-ਕੌਣ ਡੀ.ਪੀ.ਆਈ. ਨਿਯੁਕਤ ਹਨ ? ਅਗਰ ਇਹ ਸਾਰੀਆਂ ਪੋਸਟਾਂ ਭਰੀਆਂ ਹੋਣ ਤਾਂ ਇਹ ਜਿਆਦਾ ਕੰਮ ਠੀਕ ਢੰਗ ਦੇ ਨਾਲ ਨਬੇੜਿਆ ਜਾ ਸਕਦਾ ਹੈ ।

**ਸ਼੍ਰੀ ਸਪੀਕਰ** : ਬਰਾੜ ਸਾਹਿਬ, ਇਹ ਸਵਾਲ ਬਣਦਾ ਨਹੀਂ ।

**ਮੰਤਰੀ** : ਚਲੋ ਮੈਂ ਦੱਸ ਦਿੰਦਾ ਹਾਂ । ਮਾਨਯੋਗ ਮੈਂਬਰ ਸਾਹਿਬ ਦੀ ਗੱਲ ਠੀਕ ਹੈ । ਉਸ ਦੀ ਸਾਨੂੰ ਔਕੜ ਆ ਰਹੀ ਹੈ ਕਿਉਂਕਿ ਸੁਪਰੀਮ ਕੋਰਟ ਨੇ ਸਟੇਅ ਦਿੱਤਾ ਹੋਇਆ ਹੈ । ਅਸੀਂ ਹੁਣ ਆਰਜ਼ੀ ਤੌਰ ਤੇ ਡੀ.ਪੀ.ਆਈ. ਲਾ ਰਹੇ ਹਾਂ । ਸੁਪਰੀਮ ਕੋਰਟ ਦੀ ਸਟੇਅ ਹੋਣ ਕਾਰਨ ਅਸੀਂ ਕਿਸੇ ਦੀ ਪਰਮੋਸ਼ਨ ਨਹੀਂ ਕਰ ਸਕਦੇ । ਸੁਪਰੀਮ ਕੋਰਟ ਵਿਚ ਬਹਿਸ ਹੋ ਚੁੱਕੀ ਹੈ । ਉਮੀਦ ਹੈ ਕਿ ਮਾਨਯੋਗ ਸੁਪਰੀਮ ਕੋਰਟ ਵਿਚੋਂ ਇਸ ਚੀਜ਼ ਦਾ ਝਗੜਾ ਛੇਤੀ ਨਿਬੜ ਜਾਣਾ ਹੈ, ਉਸਤੋਂ ਮਗਰੋਂ ਅਸੀਂ ਪਰਮੋਸ਼ਨਾਂ ਕਰਾਂਗੇ ।

**ਡਾਕਟਰ ਹਰਬੰਸ ਲਾਲ** : ਮੈਂ ਪੁੱਛਿਆ ਸੀ ਕਿ ਇਹ ਕੇਸ ਕਦੋਂ ਤੱਕ ਰਿਲੀਜ਼ ਕਰ ਦੇਣਗੇ ?

**ਸ਼੍ਰੀ ਸਪੀਕਰ** : ਉਹ ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਕਿ ਅਸੀਂ ਜਲਦੀ ਤੋਂ ਜਲਦੀ ਕਰ ਦਿਆਂਗੇ ।

**ਜੰਗੀ ਯੋਧਿਆਂ ਦੇ ਪਰਿਵਾਰਾਂ ਨੂੰ ਸਹਾਇਤਾ ਦੇਣ ਸਬੰਧੀ ਨੀਤੀ**

***1690.** (1) **ਕਾਮਰੇਡ ਹਰਦੇਵ ਸਿੰਘ ਅਰਸ਼ੀ**
(2) **ਕਾਮਰੇਡ ਅਜੈਬ ਸਿੰਘ ਰੋਤਾ** : ਕੀ ਰੱਖਿਆ ਸੇਵਾਵਾਂ ਦੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਸਰਕਾਰ ਨੇ ਕਾਰਗਿਲ ਅਤੇ ਹੋਰ ਦੂਜੀਆਂ ਸੈਨਿਕ ਕਾਰਵਾਈਆਂ ਦੌਰਾਨ ਸ਼ਹੀਦ ਹੋਏ ਸੈਨਿਕਾਂ ਦੇ ਪਰਿਵਾਰਾਂ ਨੂੰ ਸਹਾਇਤਾ ਦੇਣ ਸਬੰਧੀ ਕੋਈ ਨੀਤੀ ਬਣਾਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ;

(ਅ) ਉਕਤ ਕਾਰਵਾਈਆਂ ਦੌਰਾਨ ਸ਼ਹੀਦ ਹੋਏ ਸੈਨਿਕਾਂ ਦੇ ਪਰਿਵਾਰਾਂ ਨੂੰ ਉਪਰੋਕਤ ਭਾਗ (ੳ) ਵਿਚ ਦਰਸਾਈ ਨੀਤੀ ਅਨੁਸਾਰ ਦਿੱਤੀ ਗਈ ਸਹਾਇਤਾ ਦੇ ਵੇਰਵੇ ਕੀ ਹਨ;

(ੲ) ਪੰਜਾਬ ਵਾਰ ਹੀਰੋਜ਼ ਫੈਮਿਲੀ ਰਿਲੀਫ ਫੰਡਾਂ ਵਿਚ ਹੁਣ ਤੱਕ ਕੁੱਲ ਕਿੰਨੀ ਰਕਮ ਪ੍ਰਾਪਤ ਹੋਈ ਹੈ ਅਤੇ ਉਸ ਵਿਚੋਂ ਖ਼ਰਚ ਕੀਤੀ ਗਈ ਰਕਮ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਜੀ ਹਾਂ । ਪੰਜਾਬ ਰਾਜ ਦੇ ਉਨ੍ਹਾਂ ਰੱਖਿਆ ਸੇਵਾਵਾਂ ਅਤੇ ਅਰਧ-ਸੈਨਿਕ ਬਲਾਂ ਦੇ ਅਮਲੇ/ਪਰਿਵਾਰਾਂ ਜਿਨ੍ਹਾਂ ਦੇਸ਼ ਦੀ ਰੱਖਿਆ ਲਈ ਕੀਤੀ ਗਈ ਕਿਸੇ ਵੀ ਫੌਜੀ ਕਾਰਵਾਈ ਸਮੇਤ ਕਾਊਂਟਰ ਇਨਸਰਜੈਂਸੀ ਉਪਰੇਸ਼ਨ ਵਿਚ ਹਿੱਸਾ ਲਿਆ ਹੋਵੇ, ਨੂੰ ਮਿਤੀ 01-1-99 ਤੋਂ ਹੇਠ ਲਿਖੇ ਲਾਭ ਦਿੱਤੇ ਜਾ ਰਹੇ ਹਨ :—

(1) ਐਕਸ ਗ੍ਰੇਸ਼ੀਆ ਗਰਾਂਟ

| | |
|---|---|
| 1. ਮੌਤ ਜਾਂ 75% ਤੋਂ 100% ਨਕਾਰਾਪਣ | 2.00 ਲੱਖ ਰੁਪਏ |
| 2. 50% ਤੋਂ 75% ਨਕਾਰਾਪਨ | 1.00 ਲੱਖ ਰੁਪਏ |
| 3. 25% ਤੋਂ 50% ਨਕਾਰਾਪਣ | 50.00 ਹਜ਼ਾਰ ਰੁਪਏ |

(2) ਪਲਾਟ

| | |
|---|---|
| 1. ਮੌਤ ਜਾਂ ਨਕਾਰਾਪਣ 75% ਤੋਂ 100% ਤੱਕ | ਮਕਾਨ ਦੀ ਉਸਾਰੀ ਲਈ 5 ਲੱਖ ਰੁਪਏ ਜਾਂ ਪੁੱਡਾ ਵੱਲੋਂ ਅਲਾਟ ਕੀਤੇ ਜਾਣ ਵਾਲੇ ਪਲਾਟ/ਮਕਾਨ ਵਿਚ ਰਾਖਵੀਂ ਕੀਮਤ ਵਿਚੋਂ 5.00 ਲੱਖ ਰੁਪਏ ਦੀ ਛੋਟ ਦਿਤੀ ਜਾਵੇਗੀ, ਅਤੇ ਬਾਕੀ ਦੀ ਅਦਾਇਗੀ ਲਾਭਪਾਤਰ ਵੱਲੋਂ ਕੀਤੀ ਜਾਵੇਗੀ । |

(3) ਨੌਕਰੀ

| | |
|---|---|
| (ੳ) ਮੌਤ ਜਾਂ ਨਕਾਰਾ ਹੋਣ ਕਾਰਣ ਨੌਕਰੀ ਤੋਂ ਰਿਹਾ ਕਰ ਦਿਤਾ ਗਿਆ ਹੋਵੇ । | ਪੀੜਤ ਪਰਿਵਾਰ ਦੇ ਇਕ ਮੈਂਬਰ ਨੂੰ ਯੋਗ ਨੌਕਰੀ ਦਿਤੀ ਜਾਵੇਗੀ । |

(ਅ) 90 ਦੁਰਘਟਨਾਵਾਂ ਵਿਚੋਂ 77 ਸ਼ਹੀਦਾਂ ਦੇ ਪਰਿਵਾਰਾਂ ਨੂੰ ਮਿਤੀ 24-8-99 ਤਕ ਸਰਕਾਰੀ ਖਜ਼ਾਨੇ ਵਿਚੋਂ 2.00 ਲੱਖ ਰੁਪਏ ਪ੍ਰਤੀ ਲਾਭਪਾਤਰ ਦੀ ਦਰ ਨਾਲ ਐਕਸ-ਗ੍ਰੇਸ਼ੀਆ ਗ੍ਰਾਂਟ ਦਿੱਤੀ ਜਾ ਚੁੱਕੀ ਹੈ । ਪੰਜਾਬ ਵਾਰ ਹੀਰੋਜ਼ ਫੈਮਿਲੀ ਰਿਲੀਫ਼ ਫੰਡ ਵਿਚੋਂ 90 ਵਿਚੋਂ 35 ਪਰਿਵਾਰਾਂ ਨੂੰ ਮਕਾਨ ਬਣਾਉਣ ਲਈ 5.00 ਲੱਖ ਰੁਪਏ ਪ੍ਰਤੀ ਲਾਭ ਪਾਤਰ ਦਿੱਤੇ ਗਏ ਹਨ । ਡਿਪਟੀ ਕਮਿਸ਼ਨਰ, ਜਲੰਧਰ ਵਲੋਂ 15-8-99 ਨੂੰ ਦਰਜ਼ਾ-4 ਦੀ ਨੌਕਰੀ ਲਈ ਸ਼ਹੀਦਾਂ ਦੇ 2 ਆਸ਼ਰਿਤਾਂ ਨੂੰ ਨਿਯੁਕਤੀ ਪੱਤਰ ਦਿਤੇ ਗਏ ਹਨ ।

| | |
|---|---|
| (ੲ) 1. ਮਿਤੀ 24-8-99 ਤੱਕ ਪੰਜਾਬ ਵਾਰ ਹੀਰੋਜ਼ ਫੈਮਿਲੀ ਵੈਲਫੇਅਰ ਫੰਡ ਵਿਚ ਜਮ੍ਹਾਂ ਕੀਤੀ ਗਈ ਰਕਮ । | 8.15 ਕਰੋੜ ਰੁਪਏ |
| 2. ਇਸ ਫੰਡ ਵਿਚੋਂ ਖਰਚ ਕੀਤੀ ਗਈ ਰਕਮ – | |
| 1. ਵਿਧਵਾਵਾਂ/ਆਸ਼ਰਿਤਾਂ ਨੂੰ 5.00 ਲੱਖ ਰੁਪਏ ਦੀ ਦਰ ਨਾਲ 35 ਪਰਿਵਾਰਾਂ ਨੂੰ ਦਿਤੀ ਗਈ ਰਕਮ । | 1.75 ਕਰੋੜ ਰੁਪਏ |
| 2. ਸ਼ਹੀਦਾਂ ਦੇ ਪਰਿਵਾਰਾਂ ਦੇ ਆਉਣ ਜਾਣ ਅਤੇ ਖਾਣ ਪੀਣ ਆਦਿ ਦੇ ਫੁਟਕਲ ਖਰਚੇ । | 23,807/- ਰੁਪਏ |

**ਕਾਮਰੇਡ ਹਰਦੇਵ ਸਿੰਘ ਅਰਸ਼ੀ** ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਕਾਊਂਟਰ ਇਨਸਰਜੰਸੀ ਦੇ ਲਾਭ ਦੀ ਤਰੀਕ 1-1-99 ਤੋਂ ਤਹਿ ਕੀਤੀ ਹੈ। ਮੈਂ ਤੁਹਾਡੇ ਰਾਹੀਂ ਸਾਰਿਆਂ ਤੋਂ ਪਹਿਲਾਂ ਇਹ ਸਪਲੀਮੈਂਟਰੀ ਕਰਨੀ ਚਾਹੁੰਦਾ ਹਾਂ ਕਿ ਇਸ ਦਾ ਲਾਜਿਕ ਕੀ ਹੈ ? ਕਿਸ ਆਧਾਰ ਤੇ 1-1-99 ਦੀ ਤਰੀਕ ਤਹਿ ਕੀਤੀ ਹੈ ? ਫਰਜ਼ ਕਰੋ ਕਿ ਕੋਈ ਜਵਾਨ 31 ਦਸੰਬਰ ਜਾਂ 30 ਦਸੰਬਰ ਜਾਂ 28 ਦਸੰਬਰ ਨੂੰ ਸ਼ਹੀਦ ਹੋ ਗਿਆ। ਉਹ ਦੋ ਦਿਨ ਪਹਿਲਾਂ ਕਵਰ ਨਹੀਂ ਹੁੰਦਾ, ਦੋ ਦਿਨ ਬਾਅਦ ਕਵਰ ਹੁੰਦਾ ਹੈ। ਇਹ 1-1-99 ਦੀ ਤਰੀਕ ਕਿਉਂ ਰੱਖੀ ਹੈ ? ਇਹ ਪਿਛੋਂ ਕਿਉਂ ਨਹੀਂ ਲਈ ਗਈ ?

**ਰਾਜ ਮੰਤਰੀ** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਤੋਂ ਪਹਿਲਾਂ ਜਿੰਨੀਆਂ ਕੈਜ਼ੂਅਲਟੀਜ਼ ਹੋਈਆਂ ਹਨ, ਉਨ੍ਹਾਂ ਨੂੰ ਪੇਮੈਂਟ ਦੀ ਪਰਮਿਸ਼ਨ ਸਤਿਕਾਰਯੋਗ ਮੁੱਖ ਮੰਤਰੀ ਜੀ ਵੱਲੋਂ ਲੈਣ ਲਈ ਕੇਸ ਭੇਜ ਦਿੱਤੇ ਜਾਣਗੇ ਅਤੇ ਇਹ ਪਾਲਿਸੀ ਨਵੇਂ ਸਾਲ 1-1-99 ਤੋਂ ਲਾਗੂ ਕੀਤੀ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** . ਮੇਰੀ ਸੰਤੁਸ਼ਟੀ ਨਹੀਂ ਹੋਈ। ਮੈਂ ਅਗਲਾ ਸਵਾਲ ਪੁੱਛ ਲੈਂਦਾ ਹਾਂ ਕਿਉਂਕਿ ਪਹਿਲਾਂ ਮਾੜੀ, ਮੋਟੀ ਸਹਾਇਤਾ ਦਿੱਤੀ ਹੈ, ਕੋਈ ਮਾਈਨਰ ਰਿਲੀਫ ਹੋਵੇਗਾ ਅਤੇ ਲਾਰਜ ਸਕੇਲ ਤੇ ਸਹਾਇਤਾ ਨਹੀਂ ਦਿੱਤੀ।

**ਸ਼੍ਰੀ ਸਪੀਕਰ** : ਬਾਦਲ ਸਾਹਿਬ, ਤੁਸੀਂ ਬੋਲੋ।

**ਮੁੱਖ ਮੰਤਰੀ** : ਮੈਂ ਸਾਰੇ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਦਾ ਹਾਂ ਕਿ ਜੋ ਕੋਈ ਹਾਰਡਸ਼ਿਪ ਦਾ ਕੇਸ ਹੈ ਜੋ 1-1-99 ਤੋਂ ਪਹਿਲਾਂ ਦਾ ਹੈ ਤਾਂ ਉਸ ਨੂੰ ਵੀ ਰਿਲੀਫ ਦੇਵਾਂਗੇ। ਇਸ ਬਾਰੇ ਮੈਨੂੰ ਦੱਸ ਦਿਓ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸੈਕਿੰਡ ਕਹਿਣਾ ਚਾਹੁੰਦਾ ਹਾਂ ਕਿ ਟੋਟਲ ਇਸ ਵਿਚ 90 ਦੁਰਘਟਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ। ਪਾਰਟ-2 ਵਿਚ ਉਨ੍ਹਾਂ ਵਿਚੋਂ 77 ਸ਼ਹੀਦ ਪਰਿਵਾਰ ਹਨ ਜਿਨ੍ਹਾਂ ਨੂੰ 2 ਲੱਖ ਰੁਪਿਆ ਪ੍ਰਤੀ ਲਾਭਪਾਤਰ ਦੇ ਦਿੱਤਾ ਹੈ। 77 ਵਿਚੋਂ ਕੇਵਲ 35 ਫੈਮਿਲੀਜ਼ ਨੂੰ 5 ਲੱਖ ਰੁਪਿਆ ਪ੍ਰਤੀ ਲਾਭਪਾਤਰ ਮਕਾਨ ਵਾਸਤੇ ਦਿੱਤਾ ਹੈ। ਸਿਰਫ 35 ਨੂੰ ਹੀ ਕਿਉਂ ਦਿੱਤਾ ਹੈ, ਬਾਕੀਆਂ ਨੂੰ ਨਾ ਦੇਣ ਦੇ ਕੀ ਕਾਰਨ ਹਨ ? ਕੀ ਫਾਰਮੈਲਟੀਜ਼ ਪੂਰੀਆਂ ਨਹੀਂ ਕੀਤੀਆਂ ਸਨ ? ਕੀ ਕਾਰਨ ਹੈ ?

**ਰਾਜ ਮੰਤਰੀ** : ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਜੇ ਤੱਕ ਸਾਨੂੰ 35 ਪਰਿਵਾਰਾਂ ਵੱਲੋਂ ਆਪਸ਼ਨਜ਼ ਆਈਆਂ ਹਨ। ਬਾਕੀ ਹੋਰ ਪਰਿਵਾਰਾਂ ਵੱਲੋਂ ਆਪਸ਼ਨਜ਼ ਨਹੀਂ ਆਈਆਂ ਹਨ। ਜਦੋਂ ਆ ਜਾਣਗੀਆਂ, ਉਨ੍ਹਾਂ ਨੂੰ ਵੀ ਰਿਲੀਫ ਦੇ ਦਿੱਤਾ ਜਾਵੇਗਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਜਵਾਬ ਪੂਰੀ ਤਰ੍ਹਾਂ ਤਸੱਲੀਬਖਸ਼ ਨਹੀਂ ਹੈ। ਆਪਸ਼ਨ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ। ਇਸ ਤੋਂ ਲੱਗਦਾ ਹੈ ਕਿ ਕੋਈ ਪਾਲਿਸੀ

ਫ਼ਰੇਮ ਵਰਕ ਕੀਤੀ ਹੀ ਨਹੀਂ ਹੈ । ਜਦੋਂ ਕਰਾਈਟੇਰੀਆ ਬਣਾ ਦਿਤਾ ਜਾਂਦਾ ਹੈ ਤਾਂ ਆਪਸ਼ਨ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ ।

**ਰਾਜ ਮੰਤਰੀ :** ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਲੋਕ ਆਪਸ਼ਨ ਲੈਣਾ ਚਾਹੁੰਦੇ ਹਨ । ਕੋਈ ਪਲਾਟ ਲੈਣਾ ਚਾਹੁੰਦਾ ਹੈ, ਕੋਈ ਮਕਾਨ ਬਣਾਉਣ ਵਾਸਤੇ ਰੁਪਈਏ ਲੈਂਦਾ ਹੈ । ਆਪਸ਼ਨ ਵਾਸਤੇ ਬਹੁਤੇ ਕੇਸਿਜ਼ ਆਏ ਨਹੀਂ, ਸਿਰਫ 35 ਆਏ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸੰਤੁਸ਼ਟੀ ਮੇਰੀ ਫਿਰ ਵੀ ਨਹੀਂ ਹੋਈ । ਉਨ੍ਹਾਂ ਨੇ ਅਜੇ ਤੱਕ ਪਾਲਿਸੀ ਫ਼ਰਾਮਟ ਕੀਤੀ ਹੀ ਨਹੀਂ । ਸੈਕਿੰਡ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਨੋਟਿਸ ਵਿਚ ਆਇਆ ਹੈ ਕਿ ਕੋਈ ਵਿਡੋ ਪਹਿਲਾਂ ਆਪਣੇ ਪਤੀ ਨਾਲ ਪੰਜਾਬ ਵਿਚ ਸੈਟਲ ਹੁੰਦੀ ਹੈ । ਸਰਕਾਰ ਵੱਲੋਂ ਉਸਦੇ ਵਿਡੋ ਹੋਣ ਤੇ ਪੰਜ ਲੱਖ ਰੁਪਏ ਦੀ ਰਾਸ਼ੀ ਦਿੱਤੀ ਜਾਂਦੀ ਹੈ । ਪਰ ਉਹ ਕਿਸੇ ਹੋਰ ਸਟੇਟ ਨਾਲ ਤਾਅਲੁੱਕ ਰੱਖਦੀ ਹੈ, ਵਿਡੋ ਹੋਣ ਤੋਂ ਬਾਅਦ ਉਹ ਆਪਣੀ ਪੇਰੈਂਟ ਸਟੇਟ ਵਿਚ ਜਾਣਾ ਚਾਹੁੰਦੀ ਹੈ । ਕੀ ਉਸ ਦੀ ਇੱਛਾ ਦੇ ਮੁਤਾਬਕ ਉਸਨੂੰ ਪੰਜ ਲੱਖ ਰੁਪਿਆ ਦੇ ਦਿੱਤਾ ਜਾਵੇਗਾ ਕਿ ਉਹ ਮਕਾਨ ਪੰਜਾਬ ਵਿਚ ਬਣਾਵੇ ਜਾਂ ਜਿੱਥੇ ਉਹ ਰਹਿਣਾ ਚਾਹੁੰਦੀ ਹੈ, ਉਥੇ ਬਣਾਵੇ ?

**ਮੁੱਖ ਮੰਤਰੀ :** ਹਰ ਗੱਲ ਬਿਲਕੁਲ ਕਲੀਅਰ ਹੈ ਜੀ । ਜੇ ਉਹ ਪਲਾਟ ਲੈਣਾ ਚਾਹੁੰਦੀ ਹੈ ਤਾਂ ਜਿੰਨੀ ਪਲਾਟ ਦੀ ਕੀਮਤ ਹੋਵੇਗੀ, ਉਸ ਵਿਚੋਂ ਪੰਜ ਲੱਖ ਰੁਪਏ ਉਸ ਨੂੰ ਛੋਡ ਦਿੱਤੇ ਜਾਣਗੇ । ਜੇ ਉਹ ਪਲਾਟ ਜਾਂ ਮਕਾਨ ਨਹੀਂ ਚਾਹੁੰਦੀ ਤਾਂ ਉਸ ਨੂੰ ਪੰਜ ਲੱਖ ਰੁਪਏ ਨਕਦ ਦਿੱਤੇ ਜਾਣਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਮੈਂ ਕਿਸੇ ਪਾਰਟੀਕੁਲਰ ਫੈਮਿਲੀ ਦਾ ਜ਼ਿਕਰ ਕਰਨਾ ਚਾਹਵਾਂਗਾ ਕਿ ਜਵਾਨ ਦੇ ਸ਼ਹੀਦ ਹੋਣ ਤੋਂ ਪਹਿਲਾਂ ਉਸਦੀ ਫੈਮਿਲੀ ਪੰਜਾਬ ਦੇ ਵਿਚ ਸੈਟਲਡ ਸੀ ਪਰ ਉਸ ਦੇ ਸ਼ਹੀਦ ਹੋਣ ਤੋਂ ਬਾਅਦ ਉਸਦੀ ਵਿਡੋ ਪੰਜਾਬ ਵਿਚ ਨਹੀਂ ਰਹਿਣਾ ਚਾਹੁੰਦੀ । ਉਹ ਇਥੇ ਮਕਾਨ ਬਣਾਉਣਾ ਨਹੀਂ ਚਾਹੁੰਦੀ, ਉਹ ਆਪਣੀ ਪੇਰੈਂਟ ਸਟੇਟ ਵਿਚ ਜਾ ਕੇ ਸੈਟਲ ਹੋਣਾ ਚਾਹੁੰਦੀ ਹੈ । ਇਸ ਤਰ੍ਹਾਂ ਦੇ ਕੇਸ ਵਿਚ ਕੋਈ ਅਮੈਂਡਮੈਂਟ ਕਰਨੀ ਚਾਹੀਦੀ ਹੈ ਕਿ ਉਹ ਜਿੱਥੇ ਮਰਜ਼ੀ ਰਹਿਣਾ ਚਾਹਵੇ, ਸਰਕਾਰ ਵੱਲੋਂ ਉਸਨੂੰ ਸਹੂਲਤ ਮੁਹੱਈਆ ਕੀਤੀ ਜਾਵੇਗੀ ।

**ਮੁੱਖ ਮੰਤਰੀ :** ਬਿਲਕੁਲ ਕਲੀਅਰ ਹੈ ਜੀ । ਜਿਥੇ ਮਰਜ਼ੀ ਉਹ ਸੈਟਲ ਹੋਣਾ ਚਾਹੇ, ਉਸ ਨੂੰ ਪੰਜ ਲੱਖ ਰੁਪਏ ਦੀ ਰਾਸ਼ੀ ਦੇ ਦੇਣੀ ਹੈ । (ਥੰਪਿੰਗ)

**ਕਾਮਰੇਡ ਅਜੈਬ ਸਿੰਘ ਰੋਤਾ :** ਸੁਆਲ ਦੇ ਜਵਾਬ ਵਿਚ ਦੱਸਿਆ ਗਿਆ ਹੈ ਕਿ 50% ਤੋਂ 75% ਅਤੇ 25% ਤੋਂ 50% ਤੱਕ ਜਵਾਨਾਂ ਦੇ ਸਰੀਰ ਨਕਾਰਾ ਹੋਏ ਹਨ । ਅਜਿਹੇ ਜਵਾਨਾਂ ਦੀ ਟੋਟਲ ਗਿਣਤੀ ਕਿੰਨੀ ਹੈ ਅਤੇ ਹੁਣ ਤੱਕ ਇਨ੍ਹਾਂ ਵਿਚੋਂ ਕਿੰਨਿਆਂ ਨੂੰ ਰਾਸ਼ੀ ਦਾ ਭੁਗਤਾਨ ਕੀਤਾ ਗਿਆ ਹੈ ? ਮੇਰੇ ਆਪਣੇ ਪਿੰਡ ਵਿਚ ਸ਼ਹੀਦ ਹੋਏ ਜਵਾਨ ਦੇ ਪਰਿਵਾਰ ਨੂੰ ਸਰਕਾਰ ਵੱਲੋਂ ਜੋ ਕੁੱਝ ਰਾਸ਼ੀ ਦੇਣੀ ਬਣਦੀ ਸੀ, ਦਿੱਤੀ ਗਈ ਹੈ ਪਰ ਮੇਰੇ ਇਲਾਕੇ ਵਿਚ ਇੱਕ ਜਵਾਨ ਸ਼੍ਰੀ ਹਰਮੀਤ ਸਿੰਘ ਪੁੱਤਰ ਸ਼੍ਰੀ ਜੱਗਾ ਸਿੰਘ 50% ਤੋਂ ਵੱਧ ਨਕਾਰਾ ਹੋ ਗਿਆ ਹੈ, ਪਰ ਉਸ ਨੂੰ ਕੁੱਝ ਨਹੀਂ ਦਿੱਤਾ ਗਿਆ ।

**ਰਾਜ ਮੰਤਰੀ** : ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਨਕਾਰਾਪਨ ਬਾਰੇ ਆਰਮੀ ਵੱਲੋਂ ਸਾਨੂੰ ਇਕ ਰਿਪੋਰਟ ਦਿੱਤੀ ਜਾਂਦੀ ਹੈ। ਜਿਵੇਂ-ਜਿਵੇਂ ਇਸ ਬਾਰੇ ਰਿਪੋਰਟਾਂ ਸਾਨੂੰ ਪਹੁੰਚ ਜਾਣਗੀਆਂ, ਉਵੇਂ ਉਵੇਂ ਰਾਸ਼ੀ ਉਨ੍ਹਾਂ ਨੂੰ ਦੇ ਦਿੱਤੀ ਜਾਵੇਗੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1674*

**ਸ੍ਰੀ ਸਪੀਕਰ** : ਇਸ ਪ੍ਰਸ਼ਨ ਦੀ ਇਕ ਹਫ਼ਤੇ ਦੀ ਐਕਸਟੈਂਸ਼ਨ ਦਿੱਤੀ ਜਾਂਦੀ ਹੈ।

ਅ.ਸ. ਪੱ. ਨੰ. ਨਿੰ:ਸ:/ਜ:ਸਿ:ਸ਼:ਹ,ਮੰ:/

ਰਾਜਾ ਨਰਿੰਦਰ ਸਿੰਘ
ਫੋਨ : 740761 (ਦ.)

ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ,
ਪੰਜਾਬ, ਚੰਡੀਗੜ੍ਹ।

12/36/99 -6 ਜਿ:ਸ-II-6144
6-9-99

ਵਿਸ਼ਾ :- ਮਿਤੀ 8-9-1999 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਨਿਸ਼ਾਨ ਵਾਲਾ ਵਿਧਾਨ ਸਭਾ ਪ੍ਰਸ਼ਨ ਨੰ: 1674 ਮੁਲਤਵੀ ਕਰਨ ਬਾਰੇ।

***

ਪਿਆਰੇ ਅਟਵਾਲ ਸਾਹਿਬ,

ਮਿਤੀ 8-9-1999 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਦੇ ਨਿਸ਼ਾਨ ਵਾਲਾ ਪ੍ਰਸ਼ਨ ਨੰ. 1674 ਸਰਵਸ਼੍ਰੀ ਸੁਖਵਿੰਦਰ ਸਿੰਘ ਔਲਖ ਅਤੇ ਗੁਰਦੀਪ ਸਿੰਘ, ਐਮ.ਐਲ.ਏਜ਼ ਵੱਲੋਂ ਕੀਤਾ ਗਿਆ ਹੈ ਅਤੇ ਇਸ ਦਾ ਉੱਤਰ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਦਿੱਤਾ ਜਾਣਾ ਦਰਸਾਇਆ ਗਿਆ ਹੈ। ਇਸ ਸਵਾਲ ਦਾ ਉੱਤਰ ਦੇਣ ਲਈ ਲੋੜੀਂਦੀ ਸੂਚਨਾ ਜਨ ਸਿਹਤ ਵਿਭਾਗ ਵੱਲੋਂ ਇਕੱਤਰ ਕੀਤੀ ਜਾ ਰਹੀ ਹੈ। ਕਿਉਂਕਿ ਇਹ ਸੂਚਨਾ ਰਾਜ ਦੇ ਸਾਰੇ ਵਿਭਾਗਾਂ/ਕਾਰਪੋਰੇਸ਼ਨਾਂ/ਬੋਰਡਾਂ ਆਦਿ ਤੋਂ ਇਕੱਤਰ ਕੀਤੀ ਜਾਣੀ ਹੈ, ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਪ੍ਰਸ਼ਨ ਦਾ ਉੱਤਰ ਭੇਜਣ ਲਈ ਘੱਟੋ-ਘੱਟ 20 ਦਿਨਾਂ ਦਾ ਸਮਾਂ ਦੇਣ ਦੀ ਖੇਚਲ ਕੀਤੀ ਜਾਵੇ।

ਆਦਰ ਸਹਿਤ,

ਹਿੱਤੂ,
(ਸਹੀ/)
(ਨਰਿੰਦਰ ਸਿੰਘ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ।

---

*For Starred Question No. 1674 and reply thereto, please see Appendix to this Debates.

## ਬੁਢਾਪਾ ਪੈਨਸ਼ਨਾਂ ਦੇ ਕੇਸਾਂ ਨੂੰ ਤਿਆਰ ਕਰਨ ਲਈ ਬਲਾਕ ਪੱਧਰ ਤੇ ਦਫਤਰਾਂ ਦੀ ਸਥਾਪਨਾ

*1671. **ਸ਼੍ਰੀ ਤ੍ਰਿਲੋਚਨ ਸੂਦ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਬੁਢਾਪਾ ਪੈਨਸ਼ਨ ਦੇਣ ਲਈ ਕੇਸਾਂ ਨੂੰ ਤਿਆਰ ਕਰਨ ਅਤੇ ਉਨ੍ਹਾਂ ਨੂੰ ਅੰਤਿਮ ਰੂਪ ਦੇਣ ਲਈ ਬਲਾਕ ਪੱਧਰ ਤੇ ਦਫਤਰ ਸਥਾਪਿਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਇਸ ਨੂੰ ਕਦੋਂ ਤੱਕ ਅਮਲ ਵਿਚ ਲਿਆਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੋਬਿੰਦ ਸਿੰਘ ਕਾਂਝਲਾ** (ਰਾਜ ਮੰਤਰੀ, ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਣ, ਅਤੇ ਪੈਨਸ਼ਨਾਂ ਅਤੇ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ) : ਹਾਂ ਜੀ । ਮਾਮਲਾ ਅਜੇ ਵਿਚਾਰ ਅਧੀਨ ਹੀ ਹੈ, ਇਸ ਕਰਕੇ ਇਸ ਦੇ ਵੇਰਵੇ, ਸਮਾਂ ਸੀਮਾ ਆਦਿ ਦੱਸਣਾ ਸੰਭਵ ਨਹੀਂ ।

**ਸ਼੍ਰੀ ਤ੍ਰਿਲੋਚਨ ਸੂਦ** : ਬੁਢਾਪਾ ਪੈਨਸ਼ਨ ਦੀਆਂ ਬਹੁਤ ਵੱਡੀ ਗਿਣਤੀ ਵਿਚ ਦਰਖਾਸਤਾਂ ਸਨ । ਉਨ੍ਹਾਂ ਦੀ ਕੀ ਪ੍ਰੋਸੈਸਿੰਗ ਹੋਈ ਹੈ ? ਉਹਨਾਂ ਵਿਚ ਬਹੁਤ ਵੱਡੀ ਗਿਣਤੀ ਵਿਚ ਦਰਖਾਸਤਾਂ ਨਾ-ਮਨਜ਼ੂਰ ਹੋ ਗਈਆਂ ਸਨ । ਬਹੁਤ ਸਾਰੇ ਕੇਸ ਐਸੇ ਹਨ ਜਿਹੜੇ ਪੈਨਸ਼ਨਾਂ ਦੀ ਇੰਤਜ਼ਾਰ ਕਰ ਰਹੇ ਹਨ । ਮੈਂ ਮੰਤਰੀ ਜੀ ਤੋਂ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਕਿ ਜਦੋਂ ਤੱਕ ਇਹ ਬਲਾਕ ਲੈਵਲ ਦੀ ਪਾਲਿਸੀ ਫਾਈਨਲ ਨਹੀਂ ਹੁੰਦੀ, ਤੱਦ ਤੱਕ ਇਹ ਕੀ ਇੰਤਜ਼ਾਮ ਕਰ ਰਹੇ ਹਨ ਜਾਂ ਕੁਝ ਹੋਰ ਇੰਤਜ਼ਾਮ ਕਰਵਾਉਣਗੇ ?

**ਸ਼੍ਰੀ ਸਪੀਕਰ** : ਹਾਂ ਜੀ, ਕਾਂਝਲਾ ਸਾਹਿਬ !

**ਰਾਜ ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਫਿਲਹਾਲ ਸਰਕਾਰ ਨੇ ਉਸੇ ਪੁਰਾਣੇ ਸਿਸਟਮ ਦੁਆਰਾ ਪ੍ਰਬੰਧ ਕੀਤਾ ਹੋਇਆ ਹੈ । ਜਿਵੇਂ ਜਿਵੇਂ ਨਵੀਂ ਪਾਲਿਸੀ ਲਈ ਫੰਡ ਮੁਹੱਈਆ ਕੀਤੇ ਜਾਣਗੇ, ਤਿਵੇਂ ਤਿਵੇਂ ਉਸ ਨੂੰ ਅਮਲ ਵਿਚ ਲਿਆਂਦਾ ਜਾਵੇਗਾ ।

**ਸ਼੍ਰੀ ਤ੍ਰਿਲੋਚਨ ਸੂਦ** : ਸਪੀਕਰ ਸਾਹਿਬ, ਇਹ ਦਰਖਾਸਤਾਂ ਕਦੋਂ ਲੈਣੀਆਂ ਸ਼ੁਰੂ ਕਰ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਦਰਖਾਸਤਾਂ ਲੈਣ ਤੇ ਸਰਕਾਰ ਵੱਲੋਂ ਕੋਈ ਪਾਬੰਦੀ ਨਹੀਂ ਹੈ । ਜਿਹੜੇ ਪਹਿਲੇ ਕੇਸਿਜ਼ ਪੈਂਡਿੰਗ ਪਏ ਹੋਏ ਹਨ, ਉਨ੍ਹਾਂ ਨੂੰ ਪ੍ਰੋਸੈੱਸ ਅਧੀਨ ਲਿਆਂਦਾ ਗਿਆ ਹੈ ਅਤੇ ਜਿਨ੍ਹਾਂ ਕੇਸਿਜ਼ ਦੀ ਪੜਤਾਲ ਮੁਕੰਮਲ ਹੋਣ ਤੋਂ ਬਾਅਦ ਅਮਲ ਵਿੱਚ ਲਿਆਂਦਾ ਜਾਵੇਗਾ ।

**ਸ਼੍ਰੀ ਤ੍ਰਿਲੋਚਨ ਸੂਦ** : ਸਪੀਕਰ ਸਾਹਿਬ, ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਇਸ ਵੇਲੇ ਡਿਪਾਰਟਮੈਂਟ ਦੇ ਵਿੱਚ ਕੋਈ ਕੇਸ ਪੈਂਡਿੰਗ ਨਹੀਂ ਹੈ । ਜਿਨ੍ਹਾਂ ਦੇ ਕੇਸਿਜ਼ ਮੰਜ਼ੂਰ ਹੋਣੇ ਸਨ ਜਾਂ ਨਾ-ਮੰਜ਼ੂਰ ਹੋਣੇ ਸਨ, ਉਹ ਹੋ ਚੁੱਕੇ ਹਨ ਪਰ ਹੋਰ ਦਰਖਾਸਤਾਂ

[ਸ਼੍ਰੀ ਤਿਕਸ਼ਨ ਸੂਦ]

ਨਹੀਂ ਲਈਆਂ ਜਾ ਰਹੀਆਂ । ਹੁਣ ਮਨਿਸਟਰ ਸਾਹਿਬ ਦੱਸਣ ਕਿ ਇਹ ਹੋਰ ਦਰਖਾਸਤਾਂ ਕਦੋਂ ਤੋਂ ਲੈਣੀਆਂ ਸ਼ੁਰੂ ਕਰ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਰਕਾਰ ਵੱਲੋਂ ਦਰਖਾਸਤਾਂ ਲੈਣ ਤੇ ਕੋਈ ਪਾਬੰਦੀ ਨਹੀਂ ਹੈ । ਅਗਰ ਮੈਂਬਰ ਸਾਹਿਬ ਨੂੰ ਕੋਈ ਸ਼ੱਕ ਹੈ ਤਾਂ ਇਹ ਮੇਰੇ ਕਮਰੇ ਵਿੱਚ ਆ ਜਾਣ, ਮੈਂ ਇਨ੍ਹਾਂ ਦੀ ਤਸੱਲੀ ਕਰਵਾ ਦੇਵਾਂਗਾ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਨਵੀਆਂ ਐਪਲੀਕੇਸ਼ਨਾਂ ਲੈਣ ਤੇ ਕੋਈ ਪਾਬੰਦੀ ਨਹੀਂ ਹੈ ਪਰ ਮਹਿਕਮੇ ਦੇ ਅਫਸਰਾਂ ਨੇ ਬੋਰਡ ਲਗਾਏ ਹੋਏ ਹਨ ਕਿ ਨਵੀਆਂ ਦਰਖਾਸਤਾਂ ਨਹੀਂ ਲਈਆਂ ਜਾ ਰਹੀਆਂ । ਇਸ ਤੋਂ ਪਤਾ ਲੱਗਦਾ ਹੈ ਕਿ ਸੱਚ ਜਾਂ ਤਾਂ ਮਨਿਸਟਰ ਸਾਹਿਬ ਬੋਲ ਰਹੇ ਹਨ ਜਾਂ ਫੇਰ ਜਿਹੜੇ ਅਫਸਰਾਂ ਨੇ ਆਪਣੇ ਕਮਰੇ ਦੇ ਬਾਹਰ ਬੋਰਡ ਲਗਾਏ ਹੋਏ ਹਨ ਕਿ ਨਵੀਆਂ ਐਪਲੀਕੇਸ਼ਨਾਂ ਨਹੀਂ ਲਈਆਂ ਜਾ ਰਹੀਆਂ, ਉਹ ਸੱਚ ਬੋਲ ਰਹੇ ਹਨ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਤਸੱਲੀ ਕਰਵਾ ਦਿੰਦਾ ਹਾਂ । ਪਿਛਲੀਆਂ ਸਰਕਾਰਾਂ ਦੇ ਸਮੇਂ ਜਿੰਨੀਆਂ ਐਪਲੀਕੇਸ਼ਨਜ਼ ਆਈਆਂ ਸਨ ਅਤੇ ਕਿੰਨੀਆਂ ਐਪਲੀਕੇਸ਼ਨਜ਼ ਨੂੰ ਗ੍ਰਾਂਟ ਦਿੱਤੀ ਗਈ ਸੀ, ਇਸ ਦੀਆਂ ਡੀਟੇਲਜ਼ ਦੱਸ ਦਿੰਦਾ ਹਾਂ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਮੇਰੀ ਗੱਲ ਦਾ ਜਵਾਬ ਦੇਣ । ਮੈਂ ਪਿਛਲੀਆਂ ਸਰਕਾਰਾਂ ਦੀ ਗੱਲ ਹੀ ਨਹੀਂ ਕੀਤੀ ਹੈ । ਇਨ੍ਹਾਂ ਨੂੰ ਮੇਰੇ ਸਵਾਲ ਦਾ ਜਵਾਬ ਦੇਣਾ ਚਾਹੀਦਾ ਹੈ ।

**ਰਾਜ ਮੰਤਰੀ** : ਸਪੀਕਰ ਸਾਹਿਬ, ਪਿਛਲੀਆਂ ਸਰਕਾਰਾਂ ਦੇ ਟਾਈਮ ਵਿੱਚ 1964 ਤੋਂ 1997 ਤੱਕ ਦੇ 33 ਸਾਲਾਂ ਵਿੱਚ, 2 ਲੱਖ 24 ਹਜ਼ਾਰ ਲਾਭ ਪਾਤਰੀ ਸਨ ਜਦ ਕਿ ਸਾਡੀ ਬਾਦਲ ਸਰਕਾਰ ਦੇ ਸਮੇਂ ਵਿੱਚ ਸਾਲ 1997-98 ਵਿੱਚ 3 ਲੱਖ 474 ਹਜ਼ਾਰ 867 ਲਾਭ ਪਾਤਰੀ ਹਨ ਯਾਨੀ ਅਸੀਂ 171.77% ਵਾਧਾ ਕੀਤਾ ਹੈ ਅਤੇ 1998-99 ਵਿੱਚ ਇਹ ਵਧ ਕੇ 6,10,380 ਲਾਭ ਪਾਤਰੀ ਹਨ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਇਹ ਮੇਰੇ ਸਵਾਲ ਦਾ ਜਵਾਬ ਦੇਣ । ਫਿਗਰਜ਼ ਦੇਣ ਦੀ ਕੋਸ਼ਿਸ਼ ਨਾ ਕਰਨ ।

**ਰਾਜ ਮੰਤਰੀ** : ** ** ** **

(ਇਸ ਸਮੇਂ ਸਦਨ ਵਿੱਚ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ, ਸੀ. ਪੀ. ਆਈ. ਦੇ ਦੋਨੋਂ ਮੈਂਬਰ ਅਤੇ ਸਰਦਾਰ ਧਨਵੰਤ ਸਿੰਘ (ਆਜ਼ਾਦ) ਆਪਣੀਆਂ ਸੀਟਾਂ ਤੇ ਖੜੇ ਸਨ ਅਤੇ ਮੰਗ ਕਰ ਰਹੇ ਸਨ ਕਿ ਇਹ ਲਫਜ਼ ਵਾਪਸ ਲਏ ਜਾਣ ।)

---

**Expunged as ordered by the Chair.

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਇਹ ਲਫਜ਼ ਵਾਪਸ ਲੈਣੇ ਚਾਹੀਦੇ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਹਾਊਸ ਦੀ ਮਰਿਯਾਦਾ ਨੂੰ ਕਾਇਮ ਰੱਖਦੇ ਹੋਏ ਇਹ ਲਫਜ਼ ਹਾਊਸ ਦੇ ਵਿਚੋਂ ਵਾਪਸ ਹੋਣੇ ਚਾਹੀਦੇ ਹਨ । ਇਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ ।

**ਸ੍ਰੀ ਸਪੀਕਰ :** ਕਿਹੜੇ ਲਫਜ਼ ਵਾਪਸ ਕਰਵਾਉਣਾ ਚਾਹੁੰਦੇ ਹੋ ? ਮੇਰੇ ਨੋਟਿਸ ਵਿੱਚ ਲਿਆਓ । ਕਿਹੜੇ ਲਫਜ਼ ਤੁਸੀਂ ਐਕਸਪੰਜ ਕਰਵਾਉਣਾ ਚਾਹੁੰਦੇ ਹੋ ?

**ਸ੍ਰੀ ਰਮੇਸ਼ ਚੰਦਰ ਡੋਗਰਾ :** ਸਪੀਕਰ ਸਾਹਿਬ, ਇਹ ਗਲਤ ਲਫਜ਼ ਬੋਲ ਕੇ ਕਦੇ ਅਖਬਾਰਾਂ ਵਾਲਿਆਂ ਕੋਲੋਂ ਮੁਆਫੀ ਮੰਗਦੇ ਹਨ ਅਤੇ ਕਦੇ ਸਰਪੰਚਾਂ ਤੋਂ ਮੁਆਫੀ ਮੰਗਦੇ ਹਨ । ਇਨ੍ਹਾਂ ਨੂੰ ਲਫਜ਼ਾਂ ਦਾ ਇਸਤੇਮਾਲ ਕਰਨ ਵੇਲੇ ਸੋਚਣਾ ਚਾਹੀਦਾ ਹੈ ।

**ਸ੍ਰੀ ਸਪੀਕਰ :** ਤੁਸੀਂ ਕਹਿਣਾ ਕੀ ਚਾਹੁੰਦੇ ਹੋ ?

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । ਹਕੂਮਤ ਤੁਹਾਡੀ ਹੈ । ਪਾਰਲੀਮੈਂਟਰੀ ਅਫੇਅਰਜ਼ ਦੇ ਕਸਟੋਡੀਅਨ ਤੁਸੀਂ ਹੋ ਅਤੇ ਇਨ੍ਹਾਂ ਨੂੰ ਰੋਕਣਾ ਤੁਹਾਡਾ ਕੰਮ ਹੈ । (ਵਿਘਨ)

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਤੁਸੀਂ ਬੈਠ ਜਾਓ ਅਤੇ ਤੁਸੀਂ ਦੱਸੋ ਕਿ ਕੀ ਚਾਹੁੰਦੇ ਹੋ ? ਤੁਹਾਨੂੰ ਕਿਹੜੇ ਸ਼ਬਦ ਤੇ ਇਤਰਾਜ਼ ਹੈ ?

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਜਦੋਂ ਚਾਵਲਾ ਜੀ ਖੜ੍ਹੇ ਹੋ ਕੇ ਬੋਲ ਰਹੇ ਸਨ ਤਾਂ ਕਾਂਗਲਾ ਜੀ ਨੇ ਖੜ੍ਹੇ ਹੋ ਕੇ ਕਿਹਾ ਕਿ ** **

**ਸ੍ਰੀ ਸਪੀਕਰ :** ਇਹ ਲਫਜ਼ ਐਕਸਪੰਜ ਕਰ ਦਿਓ ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਕੋਈ ਅਨਪਾਰਲੀਮੈਂਟਰੀ ਲਫਜ਼ ਨਹੀਂ ਕਿਹਾ । ਮੈਂ ਤਾਂ ਚਾਵਲਾ ਜੀ ਨੂੰ ਬੀਬੀ ਜੀ, ਬੀਬੀ ਜੀ ਕਿਹਾ ਹੈ । ਇਹ ਕਿਸੇ ਬਹਾਨੇ ਬਾਹਰ ਜਾਣਾ ਚਾਹੁੰਦੇ ਹਨ । ਅਸੀਂ ਤਾਂ ਇਨ੍ਹਾਂ ਦਾ ਸਤਿਕਾਰ ਕਰਦੇ ਹਾਂ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** ** **

**ਸ੍ਰੀ ਸਪੀਕਰ :** ਬੀਬੀ ਜੀ ਦਾ ਕਿਹਾ ਰਿਕਾਰਡ ਨਹੀਂ ਕਰਨਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਵੱਲੋਂ ਬਹੁਤ ਜ਼ੋਰ ਦੇ ਕੇ ਕਿਹਾ ਹੈ ਕਿ ਗਿਣਤੀ ਬਹੁਤ ਜ਼ਿਆਦਾ ਇਨਕਰੀਜ਼ ਕਰ ਦਿੱਤੀ ਹੈ । ਬੁਢਾਪਾ ਪੈਨਸ਼ਨ ਬੈਨੀਫਿਸ਼ਰੀਜ਼ ਪਿਛਲੇ ਸਾਲ 1998-99 ਦੇ 6 ਲੱਖ 10 ਹਜ਼ਾਰ 380 ਸਨ ਜਿਸ ਵਾਸਤੇ ਅਮਾਉਂਟ 119 ਕਰੋੜ 69 ਲੱਖ 19 ਹਜ਼ਾਰ ਰੁਪਏ ਚਾਹੀਦੀ ਹੈ ਪਰ ਪੈਸਾ ਸਿਰਫ 51 ਕਰੋੜ ਰੁਪਿਆ ਰਿਲੀਜ਼ ਕੀਤਾ ਗਿਆ ਹੈ । ਇਹ ਟੋਟਲ ਰਾਸ਼ੀ ਦਾ

** Expunged/not recorded as ordered by the Chair.

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਅੱਧਾ ਹੈ । ਸਿਰਫ ਨੰਬਰ ਵਧਾਉਣ ਦਾ ਕੀ ਫਾਇਦਾ ਹੈ ? ਬੁਢਾਪਾ ਪੈਨਸ਼ਨ ਸਾਰਿਆਂ ਨੂੰ ਨਹੀਂ ਦਿੱਤੀ ਗਈ ਅਤੇ ਬੈਕਲਾਗ ਪਿਆ ਹੈ । ਮੰਤਰੀ ਜੀ ਦੱਸਣ ਕਿ ਪੂਰੀ ਰਾਸ਼ੀ ਕਿਉਂ ਨਹੀਂ ਦਿੱਤੀ ਗਈ ਅਤੇ ਹੁਣ ਇਹ ਰਾਸ਼ੀ ਕਦੋਂ ਤੱਕ ਜਾਰੀ ਕਰ ਦੇਣਗੇ ?

**ਸ੍ਰੀ ਸਪੀਕਰ** : ਕਾਂਤਲਾ ਜੀ, ਜਵਾਬ ਦਿਓ ।

**ਰਾਜ ਮੰਤਰੀ** : 31 ਮਾਰਚ ਤੱਕ ਅਸੀਂ ਦੋ ਕੁਆਰਟਰਜ਼ ਦਾ ਪੈਸਾ 51 ਕਰੋੜ 5 ਲੱਖ 95 ਹਜ਼ਾਰ ਰੁਪਿਆ ਦੋ ਤਿਮਾਹੀਆਂ ਵਿੱਚ ਜਾਰੀ ਕੀਤਾ ਹੈ । 119 ਕਰੋੜ 69 ਲੱਖ 19 ਹਜ਼ਾਰ ਰੁਪਏ ਦਾ ਟੀਚਾ ਸੀ । ਅਸੀਂ ਪਿਛਲਾ ਬੈਕਲਾਗ ਪੂਰਾ ਕੀਤਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, 119 ਕਰੋੜ 69 ਲੱਖ 19 ਹਜ਼ਾਰ ਰੁਪਿਆ ਚਾਹੀਦਾ ਸੀ ਪਰ ਤਕਰੀਬਨ 51 ਕਰੋੜ ਰੁਪਿਆ ਹੀ ਜਾਰੀ ਕੀਤਾ । 50 % ਘੱਟ ਪੈਸਾ ਜਾਰੀ ਕੀਤਾ । ਸਾਰੇ ਬੈਨੀਫਿਸ਼ਰੀਜ਼ ਕਵਰ ਨਹੀਂ ਹੋਏ । ਬਾਕੀ ਦੀ ਰਾਸ਼ੀ ਦਾ ਇਹ ਕਦੋਂ ਤੱਕ ਭੁਗਤਾਨ ਕਰ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਜਲਦੀ ਪ੍ਰਬੰਧ ਕੀਤਾ ਜਾ ਰਿਹਾ ਹੈ ਔਰ ਜਿਤਨੀ ਜਲਦੀ ਹੋ ਸਕਿਆ, ਪੈਨਸ਼ਨ ਦੀ ਰਾਸ਼ੀ ਭੇਜ ਦਿੱਤੀ ਜਾਵੇਗੀ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਜੋ ਅਰਸ਼ੀ ਜੀ ਨੇ ਸਵਾਲ ਕੀਤਾ ਸੀ, ਉਸ ਦਾ ਜਵਾਬ ਮੰਤਰੀ ਜੀ ਵੱਲੋਂ ਨਹੀਂ ਆਇਆ । ਓਲਡ ਏਜ ਪੈਨਸ਼ਨਾਂ ਲਈ ਪੈਸਾ ਹਾਲੇ ਤੱਕ ਰਿਲੀਜ਼ ਨਹੀਂ ਕੀਤਾ ਗਿਆ । ਪਿੰਡਾਂ ਅਤੇ ਸ਼ਹਿਰਾਂ ਵਿੱਚ ਅਸੀਂ ਜਾਂਦੇ ਹਾਂ ਤਾਂ ਵੇਖਦੇ ਹਾਂ ਕਿ ਪੈਸਾ ਰਿਲੀਜ਼ ਨਹੀਂ ਕੀਤਾ ਗਿਆ ਅਤੇ ਪੰਜਾਬ ਦੇ ਲੋਕਾਂ ਨਾਲ ਸਰਕਾਰ ਨੇ ਮਖੌਲ ਕੀਤਾ ਹੈ । ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਇਹ ਪੈਨਸ਼ਨਾਂ ਜਿਹੜੀਆਂ ਕਾਗਜ਼ੀ ਬਣਾ ਕੇ, ਫਿਗਰਜ਼ ਬਣਾ ਕੇ ਲੋਕਾਂ ਨੂੰ ਦੱਸਣਾ ਚਾਹੁੰਦੇ ਹਨ, ਇਹ ਬਿਲਕੁਲ ਗਲਤ ਹੈ ।

**ਸ੍ਰੀ ਸਪੀਕਰ** : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ । ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਨੂੰ ਐਲੋਕੇਟ ਕੀਤੇ ਗਏ ਫੰਡ

*1703. **ਡਾਕਟਰ ਹਰਬੰਸ ਲਾਲ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲਾਂ 1998-99 ਅਤੇ 1999-2000 (ਮਿਤੀ ਅੰਤ

ਤੱਕ) ਦੇ ਦੌਰਾਨ ਵਿਸ਼ਵ (ਵਰਲਡ) ਬੈਂਕ ਦੁਆਰਾ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਨੂੰ ਕੁੱਲ ਕਿੰਨੇ ਫੰਡ ਦਿੱਤੇ ਗਏ ਹਨ ਅਤੇ ਉਨ੍ਹਾਂ ਵਿੱਚੋਂ ਸਾਲ-ਵਾਰ ਕੀਤੇ ਗਏ ਖਰਚ ਦੇ ਵੇਰਵੇ ਕੀ ਹਨ ?

**ਸ੍ਰੀ ਮਨੋਰੰਜਨ ਕਾਲੀਆ** : ਵਰਲਡ ਬੈਂਕ ਦੁਆਰਾ ਪੰਜਾਬ ਰਾਜ ਸਿਹਤ ਸਿਸਟਮਜ਼ ਕਾਰਪੋਰੇਸ਼ਨ ਨੂੰ ਕੋਈ ਵੀ ਕਰਜ਼ਾ ਸਿੱਧੇ ਤੌਰ ਤੇ ਨਹੀਂ ਦਿੱਤਾ ਜਾਂਦਾ। ਵਰਲਡ ਬੈਂਕ ਦੁਆਰਾ ਭਾਰਤ ਸਰਕਾਰ ਨੂੰ ਨਿਰਧਾਰਤ ਸ਼ਰਤਾਂ ਤੇ ਸਹਾਇਤਾ ਦਿੱਤੀ ਜਾਂਦੀ ਹੈ ਅਤੇ ਭਾਰਤ ਸਰਕਾਰ ਅੱਗੇ ਪੰਜਾਬ ਸਰਕਾਰ ਨੂੰ ਕਰਜ਼ੇ ਦੇ ਰੂਪ ਵਿੱਚ ਰਾਜ ਦੇ ਵਿਕਾਸ ਵਾਸਤੇ ਨਿਰਧਾਰਤ ਪ੍ਰਬੰਧਾਂ ਅਧੀਨ ਸਹਾਇਤਾ ਦਿੰਦੀ ਹੈ। ਪੰਜਾਬ ਸਰਕਾਰ ਇਹ ਰਾਸ਼ੀ ਗਰਾਂਟ ਦੇ ਰੂਪ ਵਿੱਚ ਕਾਰਪੋਰੇਸ਼ਨ ਨੂੰ ਦਿੰਦੀ ਹੈ।

ਸਾਲ ਦਰ ਸਾਲ ਪੰਜਾਬ ਸਰਕਾਰ ਦੁਆਰਾ ਕਾਰਪੋਰੇਸ਼ਨ ਨੂੰ ਦਿੱਤੀ ਰਕਮ (31 ਅਗਸਤ, 1999) ਤੱਕ ਅਤੇ ਨਾਲ ਹੀ ਕਾਰਪੋਰੇਸ਼ਨ ਵੱਲੋਂ ਕੀਤਾ ਗਿਆ ਖਰਚਾ ਜੋ ਕਿ (31 ਜੁਲਾਈ, 1999) ਤੱਕ ਹੈ, ਹੇਠ ਲਿਖੇ ਮੁਤਾਬਕ ਹੈ :—

| ਵੇਰਵਾ | ਰਾਜ ਸਰਕਾਰ ਦੁਆਰਾ ਦਿੱਤੀ ਗਈ ਰਕਮ | ਖਰਚ ਕੀਤੀ ਰਕਮ |
|---|---|---|
| 1 | 2 | 3 |
| 31-3-98 ਤੱਕ .. | 23.72 | 25.54 |
| 1998-99 ਦੌਰਾਨ .. | 34.00 | 50.95 |
| 1999-2000 ਦੌਰਾਨ .. | 12.90 | 8.79 |
| ਕੁੱਲ ਜੋੜ | 70.62 | 85.25 |

ਵਾਧੂ ਕੀਤੇ ਗਏ ਖਰਚੇ ਦਾ ਟੀਚਾ ਰਾਜ ਸਰਕਾਰ ਵੱਲੋਂ 25.00 ਕਰੋੜ ਰੁਪਏ ਦਾ ਰਿਜ਼ਨਲ ਵਪਾਰਿਕ ਬੈਂਕ ਤੋਂ ਕਾਰਪੋਰੇਸ਼ਨ ਨੂੰ ਦੇ ਕੇ ਪੂਰਾ ਕੀਤਾ ਗਿਆ।

———

ਨਿਸ਼ਾਨ ਵਾਲਾ ਪ੍ਰਸ਼ਨ ਨੰ 1714*
(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

D.O. No. 9/70/99-4 Edn-I Spl.

Parkash Singh Badal

Chief Minister, Punjab
6th September, 1999

Dear Shri Atwal Ji,

The starred assembly question No. 1714 has been listed for 8th September, 1999. This question was received from your Secretariat by the Department of Education on 31st August, 1999. Due to constraint of time it has not been possible to collect complete information required for answering question. It is, therefore, requested that time for sending reply of this question to Vidhan Sabha may be postponed by one week atleast.

with regards,

Yours sincerely.
Sd/-
(Parkash Singh Badal)

Shri Charnjit Singh Atwal,
Hon'ble Speaker,
Punjab Vidhan Sabha,
Chandigarh.

ਬੁਢਾਪਾ ਪੈਨਸ਼ਨ ਦੀ ਵੰਡ

*1677. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਜਿਹੇ ਲਾਭਪਾਤਰਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜਿਹੜੇ ਵਿੱਤੀ ਸਾਲ 1998-99 ਦੌਰਾਨ ਬੁਢਾਪਾ ਪੈਨਸ਼ਨ ਲੈ ਰਹੇ ਸਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਲਾਭਪਾਤਰਾਂ ਨੂੰ ਪੈਨਸ਼ਨ ਦੇਣ ਲਈ ਵਿਤੀ ਸਾਲ 1998-99 ਦੌਰਾਨ ਕੁੱਲ ਕਿੰਨੀ ਰਕਮ ਲੋੜੀਂਦੀ ਸੀ ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਰਕਮ ਵਿਚੋਂ ਵਿੱਤੀ ਸਾਲ 1998-99 ਦੌਰਾਨ ਅਸਲ ਵਿਚ ਕਿੰਨੀ ਰਕਮ ਜਾਰੀ ਕੀਤੀ ਗਈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਡੀਟੇਲ ਅਨੁਲੱਗ 'ੳ' ਅਨੁਸਾਰ

(ਅ) 11,969.19 ਲੱਖ ਰੁਪਏ

(ੲ) 5,105.95 ਲੱਖ ਰੁਪਏ

*For S. Q. No. 1714 and reply thereto please see Appendix to this Debates.

ਅਨੁਲੱਗ-ੲ

ਬਢਾਪਾ ਪੈਨਸ਼ਨ ਸਕੀਮ ਅਧੀਨ ਮਿਤੀ 31-3-99 ਤੱਕ ਲਾਭਪਾਤਰੀਆਂ ਦੀ ਜ਼ਿਲ੍ਹਾਵਾਰ ਗਿਣਤੀ ਸਬੰਧੀ ਡਿਟੇਲ (ਪਲਾਨ ਅਤੇ ਨਾਨ-ਪਲਾਨ)

| ਲੜੀ ਨੰ : | ਜ਼ਿਲ੍ਹੇ ਦਾ ਨਾਂ | ਲਾਭਪਾਤਰੀਆਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 1,20,933 |
| 2. | ਬਠਿੰਡਾ | 24,395 |
| 3. | ਫਰੀਦਕੋਟ | 14,453 |
| 4. | ਫਤਹਿਗੜ੍ਹ ਸਾਹਿਬ | 14,335 |
| 5. | ਫਿਰੋਜ਼ਪੁਰ | 28,355 |
| 6. | ਗੁਰਦਾਸਪੁਰ | 39,391 |
| 7. | ਜਲੰਧਰ | 64,558 |
| 8. | ਹੁਸ਼ਿਆਰਪੁਰ | 44,594 |
| 9. | ਕਪੂਰਥਲਾ | 42,342 |
| 10. | ਲੁਧਿਆਣਾ | 30,887 |
| 11. | ਮਾਨਸਾ | 21,158 |
| 12. | ਮੋਗਾ | 25,203 |
| 13. | ਮੁਕਤਸਰ | 18,084 |
| 14. | ਨਵਾਂ ਸ਼ਹਿਰ | 15,294 |
| 15. | ਪਟਿਆਲਾ | 31,761 |
| 16. | ਰੋਪੜ | 36,328 |
| 17. | ਸੰਗਰੂਰ | 32,309 |
| | ਕੁੱਲ ਜੋੜ | 6,10,380 |

## ਜ਼ਿਲ੍ਹਾ ਮਾਨਸਾ ਵਿਚ ਹੜ੍ਹ ਕੰਟਰੋਲ ਉਪਾਵਾਂ ਤੇ ਖਰਚਾ

*1688. (1) ਕਾਮਰੇਡ ਅਜੈਬ ਸਿੰਘ ਰੌਂਤਾ
ਕਾਮਰੇਡ ਹਰਦੇਵ ਸਿੰਘ ਅਰਸ਼ੀ } ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵਿੱਤੀ ਸਾਲਾਂ 1997-98, 1998-99 ਅਤੇ 1999-2000 (ਮਿਤੀ ਅੰਤ ਤਕ) ਦੇ ਦੌਰਾਨ ਰਾਜ ਵਿਚ ਆਮ ਕਰਕੇ ਅਤੇ ਜ਼ਿਲ੍ਹਾ ਮਾਨਸਾ ਵਿਚ ਖਾਸ ਕਰਕੇ ਹੜ੍ਹ ਕੰਟਰੋਲ ਉਪਾਵਾਂ ਲਈ ਸਾਲ-ਵਾਰ ਕੁੱਲ ਕਿੰਨੇ ਫੰਡ ਮਖਸੂਸ ਕੀਤੇ ਗਏ ਹਨ ਅਤੇ ਉਕਤ ਰਕਮ ਕਿਨ੍ਹਾਂ ਸਾਧਨਾਂ ਤੋਂ ਪ੍ਰਾਪਤ ਹੋਈ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਫੰਡਾਂ ਨਾਲ ਕੀਤੇ ਗਏ ਹੜ੍ਹ ਕੰਟਰੋਲ ਉਪਾਵਾਂ ਦੇ ਵੇਰਵੇ ਕੀ ਹਨ ;

(ੲ) ਕੀ ਡਰੇਨੇਜ ਡਵੀਜ਼ਨ, ਮਾਨਸਾ ਨੇ ਮਾਰਚ-ਅਪਰੈਲ 1999 ਦੇ ਮਹੀਨਿਆ ਦੇ ਦੌਰਾਨ ਠੇਕੇਦਾਰ ਨੂੰ ਕੋਈ ਅਦਾਇਗੀ ਕੀਤੀ ਹੈ ਅਤੇ ਉਕਤ ਅਦਾਇਗੀਆਂ ਕਿਸ ਸਾਲ ਨਾਲ ਸਬੰਧਤ ਹਨ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਵਿੱਤੀ ਸਾਲਾਂ 1997-98, 1998-99 ਅਤੇ 1999-2000 (ਮਿਤੀ ਅੰਤ ਤੱਕ) ਰਾਜ ਵਿਚ ਆਮ ਕਰਕੇ ਅਤੇ ਮਾਨਸਾ ਜ਼ਿਲ੍ਹੇ ਵਿਚ ਖਾਸ ਕਰਕੇ ਵੱਖ ਵੱਖ ਸਾਧਨਾਂ ਰਾਹੀਂ ਮਖਸੂਸ ਕੀਤੇ ਫੰਡਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ —

| | | ਸਾਲ 1997-98 (ਰੁਪਏ ਲੱਖਾਂ ਵਿਚ) | 1998-99 | 1999-200 |
|---|---|---|---|---|
| | | 1 | 2 | 3 |
| 1. | ਕੇਂਦਰੀ ਸਹਾਇਤਾ | 2,116.00 | 990.75 | 700,00 |
| 2. | ਨਬਾਰਡ | 1,347.00 | 3,450.00 | 9,288.82 |
| 3. | ਆਰ.ਡੀ.ਐਫ. | 1,000.00 | 2,400.00 | 2,100.00 |
| 4 | ਨੈਚੂਰਲ ਕਲੈਮੇਟੀਜ | | | 1,000.00 |
| 5. | ਐਂਟੀਵਾਟਰ ਲਾਗਿੰਗ ਸਟੇਟ ਪਲਾਨ | 200.00 | 220.00 | 1,000.00 |
| | ਕੁੱਲ ਜੋੜ | 4,663.00 | 7,060.75 | 14,088.82 |

ਸਾਲ 2/99 ਤੱਕ ਜਿਲ੍ਹਾ ਮਾਨਸਾ ਸੰਗਰੂਰ ਡਰੇਨੇਜ ਡਵੀਜ਼ਨ ਸੰਗਰੂਰ ਦਾ ਹੀ ਹਿੱਸਾ ਸੀ। ਮਿਤੀ 1-3-99 ਤੋਂ ਮਾਨਸਾ ਡਵੀਜ਼ਨ ਹੋਂਦ ਵਿਚ ਆਈ ਅਤੇ ਮਾਨਸਾ ਜ਼ਿਲ੍ਹਾ ਮਾਨਸਾ ਡਵੀਜ਼ਨ ਅਧੀਨ ਆਉਂਦਾ ਹੈ। ਸਾਲ 1997-98, 1998-99 ਦੌਰਾਨ ਵੱਖ ਵੱਖ ਕੰਮਾਂ ਅਧੀਨ ਜਿਵੇਂ ਕਿ ਲਿਫਟ ਸਕੀਮਾਂ ਦੀ ਉਸਾਰੀ, ਡਰੇਨ ਦੀ ਭੱਲ ਸਫਾਈ ਅਤੇ ਪੁੱਲਾ ਨੂੰ ਬਨਾਉਣ ਉਤੇ 510.97 ਲੱਖ ਰੁਪਏ ਖਰਚ ਹੋਏ ਹਨ। ਹੁਣ ਨਵੀਂ ਡਵੀਜ਼ਨ ਮਾਨਸਾ ਨੂੰ ਹੋਂਦ ਵਿਚ ਆਉਣ ਉਪਰੰਤ ਅਜਿਹੇ ਕੰਮਾਂ ਲਈ 175.31 ਲੱਖ ਰੁਪਏ ਖਰਚ ਕੀਤੇ ਗਏ ਹਨ।

(ਅ) ਉਪਰੋਕਤ ਫੰਡਾਂ ਨਾਲ ਕੀਤੇ ਗਏ ਹੜ੍ਹ ਰੋਕੂ ਉਪਾਵਾਂ ਦਾ ਵੇਰਵਾ ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ੲ) ਹਾਂ ਜੀ, ਇਨਾਂ ਅਦਾਇਗੀਆਂ ਦਾ ਸਬੰਧ ਸਾਲ 1998-99 ਨਾਲ ਹੈ ਜੀ।

ਅਨੁਲੱਗ

ਰਾਜ ਵਿਚ ਉਪਰੋਕਤ ਦੱਸੇ ਫੰਡਜ਼ ਨਾਲ ਹੇਠ ਲਿਖੇ ਹੜ੍ਹ ਰੋਕੂ ਕੰਮ ਕਰਵਾਏ ਗਏ ਹਨ :—

| | | |
|---|---|---|
| 1. | ਕਰੌਟ ਬਾਰ ਦੀ ਉਸਾਰੀ | 8 ਨੰਬਰ |
| 2. | ਸਟੱਡਜ਼ ਦੀ ਉਸਾਰੀ | —1578 ਨੰਬਰ |
| 3. | ਨਪੌਰ ਦੀ ਉਸਾਰੀ | —434 ਨੰਬਰ |
| 4. | ਰਿਕੰਡੀਸ਼ਨਿੰਗ ਆਫ ਡਰੇਨੇਜ਼ | 1,847 ਕਿ. ਮੀਟਰ |
| 5. | ਕਿਨਾਰਿਆਂ ਦੀ ਉਸਾਰੀ | 1.05.27 ਕਿ:ਮੀ: |
| 6. | ਰਿਵੇਟਮੈਂਟ ਦੀ ਉਸਾਰੀ | 21.93 ਕਿ:ਮੀ: |
| 7. | ਰਿਕੰਡੀਸ਼ਨਿੰਗ ਆਫ ਅਬੈਕਮੈਂਟ | —34.00 ਕਿ:ਮੀ: |
| 8. | ਪੁੱਲਾਂ ਦੀ ਉਸਾਰੀ | —9 ਨੰਬਰ |
| 9. | ਲਿਫਟ ਸਕੀਮਾਂ ਦੀ ਉਸਾਰੀ | —15 ਨੰਬਰ |
| 10. | ਨਵੀਂਆਂ ਡਰੇਨਾਂ ਦੀ ਉਸਾਰੀ | —403 ਕਿ:ਮੀ: |

[ਮੁੱਖ ਮੰਤਰੀ]

ਜ਼ਿਲ੍ਹਾ ਮਾਨਸਾ ਵਿਚ ਕੀਤੇ ਗਏ ਕੰਮਾਂ ਦਾ ਵੇਰਵਾ :—

| ਸਾਲ 1997-98 ਅਤੇ 1998-99 | | (ਖਰਚਾ (ਲੱਖਾਂ ਵਿਚ) |
|---|---|---|
| 1. | 76 ਕਿ.ਮੀ. ਡਰੇਨਾਂ ਦੀ ਰਿਕੰਡੀਸ਼ਨਿੰਗ | 187.16 |
| 2. | 3 ਨੰਬਰ ਪੁਲਾਂ ਦੀ ਉਸਾਰੀ | 61.50 |
| 3. | 11 ਨੰਬਰ ਲਿਫਟ ਸਕੀਮਾਂ ਦੀ ਉਸਾਰੀ | 57.38 |
| 4. | ਦਰਿਆ ਘੱਗਰ ਉਤੇ ਹੜ੍ਹ ਰੋਕੂ ਕੰਮਾਂ ਦੀ ਉਸਾਰੀ | 204.93 |

| ਸਾਲ 1999-2000 | | |
|---|---|---|
| 1. | ਲਿਫਟ ਡਰੇਨੇਜ ਸਕੀਮ | 52.70 |
| 2. | ਮੌਜੂਦਾ ਡਰੇਨਾਂ ਦੇ ਪੱਕੇ ਕੰਮ | 22.32 |
| 3. | ਹੜ੍ਹ ਰੋਕੂ ਕੰਮ | 70.30 |
| 4. | ਰਿਕੰਡੀਸ਼ਨਿੰਗ ਆਫ ਡਰੇਨੇਜ | 30.00 |

---

**ਸਿੰਚਾਈ ਮੰਤਵਾਂ ਲਈ ਨੋਮਨੀ ਖਾਲ ਅਤੇ ਸੱਖੀ ਨਾਲੇ ਦੇ ਪਾਣੀ ਦਾ ਨਹਿਰੀਕਰਣ**

*1699. **ਸ੍ਰੀ ਸੱਤਿਆ ਪਾਲ ਸੈਣੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਗੁਰਦਾਸਪੁਰ ਵਿਚ ਨੋਮਨੀ ਖਾਲ ਅਤੇ ਸੱਖੀ ਨਾਲੇ ਦਾ ਨਹਿਰੀਕਰਣ ਕਰਕੇ ਅਤੇ ਉਨ੍ਹਾਂ ਦੇ ਛੋਟੇ-ਛੋਟੇ ਡੈਮ ਬਣਾਕੇ ਇਸ ਖਾਲ ਅਤੇ ਨਾਲੇ ਦੇ ਪਾਣੀ ਦੀ ਸਿੰਚਾਈ ਮੰਤਵਾਂ ਲਈ ਵਰਤੋਂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ ।

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1715*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

ਪ੍ਰਕਾਸ਼ ਸਿੰਘ ਬਾਦਲ

D.O.No. 4/16/99-2ਗ4/3601
ਅ.ਸ.ਪ. ਨੰ:
ਮੁੱਖ ਮੰਤਰੀ, ਪੰਜਾਬ
Chief Minister, Punjab
6 ਸਤੰਬਰ, 1999

ਵਿਸ਼ਾ : ਮਿਤੀ 8-9-99 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ਼ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰਬਰ 1715 ਮੁਲਤਵੀ ਕਰਨ ਬਾਰੇ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 8-9-99 ਲਈ ਪ੍ਰਸ਼ਨਾਂ ਦੀ ਸਵੇਰ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 1715 ਜੋ ਕਿ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਐਮ.ਐਲ.ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਹੇਠਲੇ ਸਬੰਧਤ ਦਫਤਰਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ 4 ਹਫਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਿਲ ਕੀਤਾ ਜਾਵੇ ।

ਆਦਰ ਸਹਿਤ

ਹਿਤੂ
ਸਹੀ/—
(ਪ੍ਰਕਾਸ਼ ਸਿੰਘ ਬਾਦਲ)

ਸ: ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

## UNSTARRED QUESTIONS AND ANSWERS

**ਨਗਰ ਪਾਲਿਕਾਵਾਂ/ਨਗਰ ਪੰਚਾਇਤਾਂ ਦੇ ਕਰਮਚਾਰੀਆਂ/ਅਫਸਰਾਂ ਦੀਆਂ ਤਰਕੀਆਂ**

381. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਜਿਹੇ ਕਰਮਚਾਰੀਆਂ/ਅਫਸਰਾਂ ਦੇ ਨਗਰਪਾਲਿਕਾਵਾਂ-ਵਾਰ ਅਤੇ ਨਗਰ ਪੰਚਾਇਤਵਾਰ ਨਾਂ ਅਤੇ ਅਹੁਦੇ ਕੀ ਕੀ ਹਨ ਜਿਨ੍ਹਾਂ ਦੀ 1 ਮਾਰਚ, 1997 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਤਰੱਕੀ ਕੀਤੀ ਸੀ ਅਤੇ ਹਰ ਇਕ ਕੇਸ ਵਿੱਚ ਤਰੱਕੀ ਕਿਸ ਮਿਤੀ ਨੂੰ ਕੀਤੀ ਗਈ ਅਤੇ ਕਿਸ ਕਿਸ ਆਸਾਮੀ ਤੇ ਕੀਤੀ ਗਈ ਸੀ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਕਰਮਚਾਰੀਆਂ/ਅਫਸਰਾਂ ਦੀ ਤਰੱਕੀ ਲਈ ਵਿਭਾਗ ਦੁਆਰਾ ਕੋਈ ਯੋਗਤਾਵਾਂ ਨਿਸ਼ਚਿਤ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ?

---

*For Starred Question No. 1715 and reply thereto, please see Appendix to this Debates.

**ਸ਼੍ਰੀ ਬਲਰਾਮਜੀ ਦਾਸ ਟੰਡਨ** : (1) ਮਿਤੀ 1 ਮਾਰਚ, 1997 ਤੋਂ ਹੁਣ ਤੀਕ ਜਿਨ੍ਹਾਂ ਕਰਮਚਾਰੀਆਂ ਨੂੰ ਤਰੱਕੀ ਦਿੱਤੀ ਗਈ ਹੈ, ਨਗਰ ਕੌਂਸਲਵਾਰ ਅਤੇ ਨਗਰ ਪੰਚਾਇਤਵਾਰ, ਆਹੁੱਦਾ ਦਰਸਾਉਂਦੀ ਹੋਈ ਸੂਚਨਾ ਅੰਤਿਕਾ 'ੳ' 'ਅ' ਅਤੇ 'ੲ' ਤੇ ਰੱਖੀ ਜਾਂਦੀ ਹੈ ।

(2) ਤਰੱਕੀ ਲਈ ਹਰੇਕ ਕੈਟੇਗਰੀ ਸਬੰਧੀ ਯੋਗਤਾਵਾਂ ਅਨੁਲੱਗ 'ਡੀ' ਤੇ ਹਨ ਜੀ ।

**ਅੰਤਕਾ 'ੳ'**

ਮਿਤੀ 1 ਮਾਰਚ, 1997 ਤੋਂ ਹੁਣ ਤਕ ਕੀਤੀਆਂ ਗਈਆਂ ਤਰੱਕੀਆਂ ਸਬੰਧੀ ਸੂਚਨਾ ।

| ਲੜੀ ਨੰ: | ਕਰਮਚਾਰੀ ਦਾ ਨਾਂ | ਮੌਜੂਦਾ ਪੋਸਟਿੰਗ | ਤਰੱਕੀ ਦੀ ਮਿਤੀ |
|---|---|---|---|
| 1 | 2 | 3 | 4 |
| | **ਕਾਰਜ ਸਾਧਕ ਅਫਸਰ ਦਰਜਾ-2** | | |
| 1. | ਸ੍ਰੀ ਬ੍ਰਿਜ ਮੋਹਨ | ਨ. ਸ. ਟ. ਲੁਧਿਆਣਾ | 18-8-98 |
| 2. | ਸ੍ਰੀ ਸੁਸ਼ੀਲ ਕੁਮਾਰ ਜਿੰਦਲ | ਨ. ਕ. ਮੋਰਿੰਡਾ | 17-2-99 |
| 3. | ਸ੍ਰੀ ਵਿਜੇ ਕੁਮਾਰ ਸਰਮਾ | ਨ. ਕ. ਪਠਾਨਕੋਟ | 17-2-99 |
| 4. | ਸ੍ਰੀ ਚਮਨ ਲਾਲ | ਨ. ਪ. ਅਜਨਾਲਾ | 17-2-99 |
| 5. | ਸ੍ਰੀ ਐਮਨਾ ਕੁਮਾਰ | ਨ. ਕ. ਰਾਏਕੋਟ | 17-2-99 |
| 6. | ਸ੍ਰੀ ਸੂਰਜ ਪ੍ਰਕਾਸ਼ | ਨ. ਪ. ਸਾਹਨੇਵਾਲ | 17-2-99 |
| 7. | ਸ੍ਰੀ ਵਿਨੋਦ ਕੁਮਾਰ | ਨ. ਕ. ਦੋਰਾਹਾ | 17-2-99 |
| 8. | ਸ੍ਰੀ ਰਾਧਾ ਕ੍ਰਿਸ਼ਨ ਬਾਂਸਲ | ਨ. ਕ. ਸੁਨਾਮ | 17-2-99 |
| 9. | ਸ੍ਰੀ ਸਤਪਾਲ ਸਿੰਘ ਬਾਂਸਲ | ਨ. ਕ. ਬੁਢਲਾਡਾ | 30-4-99 |
| 10. | ਸ੍ਰੀ ਗਿਆਨ ਚੰਦ ਗੁਪਤਾ | ਨ. ਕ. ਖਰੜ | 30-4-99 |
| 11. | ਸ੍ਰੀ ਰਾਮ ਨਾਥ | ਨ. ਕ. ਜਲਾਲਾਬਾਦ | 30-4-99 |
| 12. | ਸ੍ਰੀ ਚਰਨਜੀਤ ਸਿੰਘ | ਨ. ਕ. ਸਰਹਿੰਦ | 15-6-99 |
| 13. | ਸ੍ਰੀ ਜੋਗਿੰਦਰ ਪਾਲ ਸੂਰੀ | ਨ. ਕ. ਉੜਮੁੜ ਟਾਂਡਾ | 15-6-99 |
| 14. | ਸ੍ਰੀ ਲਛਮਣ ਦਾਸ ਭੱਟੀ | ਨ. ਕ. ਮਾਛੀਵਾੜਾ | 15-6-99 |
| 15. | ਸ੍ਰੀ ਵਿਜੇ ਕੁਮਾਰ ਗੁਪਤਾ | ਨ. ਕ. ਮਾਨਸਾ | 8-7-99 |
| 16. | ਸ੍ਰੀ ਰਾਜ ਕੁਮਾਰ ਮਿਤਲ | ਨ. ਕ. ਕਪੂਰਥਲਾ | 8-7-99 |
| 17. | ਸ੍ਰੀ ਤਰਸੇਮ ਲਾਲ ਸ਼ਰਮਾ | ਨ. ਪ. ਮਹਿਲਪੁਰ | 8-7-99 |
| 18. | ਸ੍ਰੀ ਗੁਰਦਰਸ਼ਨ ਸਿੰਘ | ਨ. ਕ. ਦੀਨਾਨਗਰ | 8-7-99 |
| 19. | ਸ੍ਰੀ ਸੁਭਾਸ਼ ਜੋਸ਼ੀ | ਨ. ਕ. ਨੂਰਮਹਿਲ | 8-7-99 |
| 20. | ਸ੍ਰੀ ਹਰਬੰਸ ਲਾਲ | ਨ. ਕ. ਮੁਕੇਰੀਆਂ | 8-7-99 |

| 1 | 2 | 3 | 4 |
|---|---|---|---|
| | **ਕਾਰਜ ਸਾਧਕ ਅਫਸਰ ਦਰਜਾ-3** | | |
| 1. | ਸ੍ਰੀ ਗਿਆਨ ਚੰਦ | ਨ. ਕ. ਖਰੜ | 9-12-98 |
| 2. | ਸ੍ਰੀ ਸਤਪਾਲ ਸਿੰਘ ਬਾਂਸਲ | ਨ. ਕ. ਬੁਢਲਾਡਾ | 23-12-98 |
| 3. | ਸ੍ਰੀ ਦੀਵਾਨ ਚੰਦ | ਨ. ਕ. ਗੁਰੂ ਹਰਸਹਾਏ | 5-2-99 |
| 4. | ਸ੍ਰੀ ਬਹਾਦਰ ਸਿੰਘ | ਨ. ਕ. ਰਈਆ | 23-6-99 |
| 5. | ਸ੍ਰੀ ਬ੍ਰਿਜ ਮੋਹਨ ਜਲੋਟਾ | ਨ. ਕ. ਫਿਲੌਰ | 23-6-99 |
| 6. | ਸ੍ਰੀ ਯੋਗਿੰਦਰ ਮੋਹਨ | ਨ. ਪ. ਰਾਜਾ ਸਾਂਸੀ | 23-6-99 |
| 7. | ਸ੍ਰੀ ਜਗਦੀਸ਼ ਚੰਦਰ | ਨ. ਕ. ਫ਼ਾਜ਼ਿਲਕਾ | 23-6-99 |
| 8. | ਸ੍ਰੀ ਸੁਰਜੀਤ ਸਿੰਘ | ਨ. ਸੁ. ਟ. ਨਾਭਾ | 23-6-99 |
| 9. | ਸ੍ਰੀ ਹਰਦੇਵ ਸਿੰਘ | ਨ. ਕ. ਦਸੂਹਾ | 23-6-99 |
| 10. | ਸ੍ਰੀ ਬਲਬੀਰ ਭਾਰਦਵਾਜ | ਨ. ਪ. ਲੋਹੀਆਂ | 9-7-99 |
| 11. | ਸ੍ਰੀ ਸੁਰਿੰਦਰ ਕੁਮਾਰ | ਨ. ਪ. ਬੇਗੋਵਾਲ | 9-7-99 |
| 12. | ਸ੍ਰੀ ਕ੍ਰਿਸ਼ਨ ਚੰਦ | ਨ. ਕ. ਸੰਗਤ | 9-7-99 |
| 13. | ਸ੍ਰੀ ਰਣਜੀਤ ਸਿੰਘ | ਨ. ਕ. ਆਦਮਪੁਰ | 9-7-99 |
| 14. | ਸ੍ਰੀ ਸੁਰਜੀਤ ਸਿੰਘ | ਨ. ਕ. ਸ਼ਾਮਚੁਰਾਸੀ | 9-7-99 |
| 15. | ਸ੍ਰੀ ਮਹੇਸ਼ ਕੁਮਾਰ | ਨ. ਪ. ਸ਼ਾਹਕੋਟ | 9-7-99 |
| 16. | ਸ੍ਰੀ ਜਗਤਾਰਨ ਸਿੰਘ | ਨ. ਕ. ਅਲਾਵਲਪੁਰ | 9-7-99 |
| 17. | ਸ੍ਰੀ ਦਵਿੰਦਰ ਕੁਮਾਰ | ਨ.ਕ. ਫਤਿਹਗੜ੍ਹ ਚੂੜੀਆਂ | 9-7-99 |

**ਅੰਤਕਾ 'ਅ'**

ਮਿਤੀ 1 ਮਾਰਚ, 1997 ਤੋਂ ਹੁਣ ਤੀਕ ਕੀਤੀਆਂ ਤਰੱਕੀਆਂ ਸਬੰਧੀ ਸੂਚਨਾ

| ਲੜੀ ਨੰ: | ਕਰਮਚਾਰੀ ਦਾ ਨਾਂ | ਮੌਜੂਦਾ ਪੋਸਟਿੰਗ | ਤਰੱਕੀ ਦੀ ਮਿਤੀ |
|---|---|---|---|
| 1 | 2 | 3 | 4 |
| | **ਅਸਿਸਟੈਂਟ ਮਿਉਂਸਪਲ ਇੰਜੀਨੀਅਰ (ਸ)** | | |
| | ਸਰਵ/ਸ੍ਰੀ | | |
| 1. | ਤਰਲੋਮ ਸਿੰਘ ਰਾਏ | ਗਿੱਦੜਬਾਹਾ | 15-7-98 |
| 2. | ਸਤੀਸ਼ ਕੁਮਾਰ ਥਮਣ | ਮਲੇਰਕੋਟਲਾ | 19-9-98 ਐਡਹਾਕ |
| 3. | ਕੁਲਦੀਪ ਰਾਜ ਵਰਮਾ | ਫਗਵਾੜਾ | 15-9-98 ,, |
| 4. | ਹਰਮੋਹ ਦੇਵ | ਰਾਜਪੁਰਾ | 15-9-98 ,, |
| 5. | ਹਰਜੀਤ ਸਿੰਘ | ਗੁਰਦਾਸਪੁਰ | 6-4-99 ,, |
| 6 | ਰਵਿੰਦਰ ਕੁਮਾਰ ਸਿੰਗਲਾ | ਜਗਰਾਓਂ | 9-7-99 ,, |
| 7. | ਹੰਸ ਰਾਜ | ਮੋਗਾ | 9-7-99 ,, |

[ਸਥਾਨਕ ਸਰਕਾਰ ਅਤੇ ਕਿਰਤ ਤੇ ਰੁਜ਼ਗਾਰ ਮੰਤਰੀ]

| 1 | 2 | 3 | 4 |
|---|---|---|---|
| | | **ਭਾਗ ਅਫਸਰ (ਸ)** | |
| 1. | ਸੋਮ ਦੱਤ | ਬਠਿੰਡਾ | 26-6-98 |
| 2. | ਮਹੇਸ਼ ਕੁਮਾਰ | ਮਲੋਟ | 10-8-98 |
| | | **ਭਾਗ ਅਫਸਰ (ੲ)** | |
| 1. | ਮਹਿੰਦਰਪਾਲ ਸਿੰਘ | ਪਟਿਆਲਾ | 12-9-97 |
| | | **ਭਾਗ ਅਫਸਰ (ਮ)** | |
| 1. | ਸੁਰਿੰਦਰ ਕੁਮਾਰ | ਕਪੂਰਥਲਾ | 12-9-98 |

**ਅੰਤਕਾ 'ੲ'**

ਮਿਤੀ 1 ਮਾਰਚ, 1997 ਤੋਂ ਹੁਣ ਤੀਕ ਕੀਤੀਆਂ ਗਈਆਂ ਤਰੱਕੀਆਂ ਦੀ ਸੂਚਨਾ

| ਲੜੀ ਨੰ: | ਕਰਮਚਾਰੀ ਦਾ ਨਾਂ | ਮੌਜੂਦਾ ਪੋਸਟਿੰਗ | ਤਰੱਕੀ ਦੀ ਮਿਤੀ | |
|---|---|---|---|---|
| 1 | 2 | 3 | 4 | |
| ਸਰਵਸ਼੍ਰੀ/ | | | | |
| | | **ਲੇਖਾਕਾਰ ਗਰੇਡ-1** | | |
| 1. | ਰਮੇਸ਼ਵਰਦਾਸ ਸ਼ਰਮਾ | ਰਾਜਪੁਰਾ | 9-7-97 | (ਐਡਹਾਕ) |
| | | **ਲੇਖਾਕਾਰ ਗਰੇਡ-2** | | |
| 1. | ਓਮ ਨਿਵਾਸ | ਭਿੱਖੀ (ਮਾਨਸਾ) | 6-7-99 | (ਰੈਗੂਲਰ) |
| 2. | ਅਮਰਜੀਤ ਕੌਰ | ਸਮਰਾਲਾ | 6-7-99 | ,, |
| 3. | ਕਸ਼ਮੀਰ ਸਿੰਘ | ਸਮਾਣਾ | 9-7-99 | ਐਡਹਾਕ |
| 4. | ਅਬਨਾਸ਼ ਚੰਦਰ | ਨੰਗਲ | 9-7-99 | ,, |
| 5. | ਗੁਰਮੇਜ ਚੰਦ | ਸ਼ਾਹਕੋਟ | 9-7-99 | ,, |
| | | **ਸੈਨੀਟਰੀ ਇਨਸਪੈਕਟਰ** | | |
| 1. | ਦਰਸ਼ਨ ਕੁਮਾਰ | ਬਟਾਲਾ | 7-4-99 | ,, |
| 2. | ਹਰਿੰਦਰਪਾਲ ਸਿੰਘ | ਮੋਹਾਲੀ | 7-4-99 | ,, |
| 3. | ਰਣਬੀਰ ਸੂਦ | ਹੁਸ਼ਿਆਰਪੁਰ | 3-5-99 | ,, |
| 4. | ਅਵਤਾਰ ਸਿੰਘ | ਰਾਮਪੁਰਾ ਫੂਲ | 9-7-99 | ,, |
| | | **ਇਨਸਪੈਕਟਰ** | | |
| 1. | ਗੁਰਇਕਬਾਲ ਸਿੰਘ | ਅਹਿਮਦਗੜ੍ਹ | 26-11-98 | ,, |
| 2. | ਰਾਮਮੂਰਤੀ | ਰਾਮਪੁਰਾ ਫੂਲ | 8-7-99 | ,, |

ANNEXURE-D

| Serial No. | Name of post | Qualifications for direct recruitment | Qualifications for promotion |
|---|---|---|---|
| 1 | 2 | 3 | 4 |
| 1 | Executive Officer Class II Municipal Committee and Secretaries Class-I Municipal Committee | Degree in law with an experience for a minimum period of five years on a post not lower than the rank of Superintendent Municipal Committee or an equivalent post in a Department of Government or has for at least five years been an Advocate. | Should be an Executive Officer of Class III Municipal Committee or Secretary of Class II or Class III Municipal Committee or Assistant Secretary of Class I Municipal Committee with an experience of working on any one or more of these posts for a minimum period of three years and should be at least Graduate. |
| | | OR | |
| | | Post Graduate at least 2nd Division with experience for a minimum period of three years on a post not lower than the rank of a Superintendent in a Municipal Committee or in a Department of the Government. | Provided that for twenty five percent of the promotion quota for non Graduates who have rendered at least twenty five years service shall also be eligible for promotion. |
| | Executive Officers Class III Municipal Committee and Assistant Secretaries Class I Municipal Committee and Secretaries Class II and III Municipal Committee. | Degree in Law with an experience of a minimum period of three years on a post not lower than the rank of a Superintendent in a Municipal Committee or an equivalent post in a Department of Government or hasfor at least three years been an Advocate. | Should be a Superintendent in a Municipal Committee with an experience of working on that post for a minimum period or three years; and should be at least a Graduate; of should be an Accountant with a minimum experience of three years on that post and should be Graduate with 'A' Grade diploma in Accounts. |
| | | OR | |

| 1 | 2 | 3 | 4 |
|---|---|---|---|
| | | Post Graduate at least 2nd Division with an experience for a minimum period of one year on a post not lower than the rank of Superintendent in a Municipal Committee or an equivalent post in a Department of Government. | Provided that for twenty five percent of the promotion quota non-Graduates who have rendered at least twenty five years service shall also be eligible. |
| 2. | Assistant Municipal Engineers | Such qualifications as are prescribed from time to time by government for direct appointment to the Punjab Service of Engineers, class II, P.W.D. (Buildings and Roads Branch) or the Punjab Service of Engineers Class II | P.W.D. (Public Health Branch) as the case may be. Provided that the Head Draftsman or Draftsman will not be considered for promotion to more than ten percent of the posts to be filled by promotion. |
| 3. | Superintendents | Second Class graduate with at least three years experience as an Assistant Inspector or Stenographer in a Municipal Committee or Department of the Government. OR Second Class Graduate with Diploma In local Government. | Should be Assistant Superintendent with an experience of working on that post for a minimum period of three years on one or more of the posts of Assistants, Inspectors and Stenographers and should be at least a Matriculate. |
| 4. | Assistants, Inspectors and Head Clerks. | Second Class Graduate Preference will be given to graduate with diploma in Local Government. | Should be a Clerk in Municipal Committee with an experience of working as such for a minimum period of five years and should be at least a Matriculate. |
| 5. | Sanitary Inspector.. | Sanitary Inspector's Certificate. | Should be a municipal employee possessing Sanitary Inspector's Certificate. |
| 6. | Accountant Grade-I | B. Com or M. A. in Economics of any recognised University OR Graduate who has passed in Grade 'A' the departmental Examina- | Should be an Accountant of Grade II with an Experience of working as such for a minimum period of seven years or an Assistant who having passed Accountant Examination Grade 'B' Posse- |

| 1 | 2 | 3 | 4 |
|---|---|---|---|
| | | tion prescribed for the Municipal Accountant. | sses an experience of working as such for a minimum period of ten years in Accounts Branch of a Class-I Municipal Committee. |
| | Accountants Grade-II | B. Com of any recognised University OR Matriculate having passed departmental examination prescribed for Municipal Accountants Grade-B. | Should be a Municipal employee who has passed the Accountancy Examination in all the six papers who has an experience of working on any ministerial post in the Municipal Service for a minimum period of five years. |
| 7. | 5 (i) Junior Engineers (Civil) | From amongst the candidates who possess a Diploma in Civil Engineering of a recognised University or Institution | (i) Fifteen per cent from amongst the following categories of employees working in the Municipal Councils under the control of Director, who possess qualifications prescribed for direct recruitment for the post of Junior Engineer (Civil) and who have an experience of working as such for a minimum period of eight years in the following ratio namely :— (a) Ten per cent out of Work Supervisors, and (b) Five per cent out of Surveyors/Work Mistries. (ii) Twenty-five per cent from amongst the following categories of employees working in the Municipal Councils under the control of the Director, who are Matriculates or its equivalent and who have an experience of working on either of the following posts for a minimum period of twelve years in the following ratio namely :— (a) Ten per cent out of work Supervisors ; and (b) Fifteen per cent out of Work Mistries/Supervisers ; and |

## ANNOUNCEMENT BY THE SPEAKER

**ਕਾਮਰੇਡ ਹਰਦੇਵ ਸਿੰਘ ਅਰਸ਼ੀ** ਸਪੀਕਰ ਸਾਹਿਬ ........

**ਸ੍ਰੀ ਸਪੀਕਰ** ਮੈਨੂੰ ਪਹਿਲਾਂ ਅਨਾਉਂਸਮੈਂਟ ਕਰ ਲੈਣ ਦਿਉ, ਅਰਸ਼ੀ ਜੀ ।

ਮੈਂ ਸਦਨ ਨੂੰ ਸੂਚਿਤ ਕਰਦਾ ਹਾਂ ਕਿ ਮਾਨਯੋਗ ਰਾਜਪਾਲ, ਪੰਜਾਬ ਤੋਂ ਹੇਠ ਲਿਖੇ ਦਸਤਾਵੇਜ਼ ਸਦਨ ਦੀ ਮੇਜ਼ ਤੇ ਰੱਖਣ ਲਈ ਪ੍ਰਾਪਤ ਹੋਏ ਹਨ ਜਿਵੇਂ ਕਿ ਪੰਜਾਬ ਲੋਕਪਾਲ ਐਕਟ, 1996 ਦੀ ਧਾਰਾ 16(5) ਅਧੀਨ ਲੋੜੀਂਦਾ ਹੈ ....

1. ਸ੍ਰੀ ਬਾਲ ਮੁਕੰਦ ਸ਼ਰਮਾ, ਸਾਬਕਾ ਮੰਤਰੀ, ਪੰਜਾਬ ਵਿਰੁੱਧ ਸ਼ਿਕਾਇਤ ਨੰ : 1 ਤੇ ਲੋਕਪਾਲ, ਪੰਜਾਬ ਦੀ ਵਿਸ਼ੇਸ਼ ਰਿਪੋਰਟ-ਅਸਾਧਾਰਨ ਮੈਮੋਰੰਡਮ, ਅਨੁਲੱਗ 'ੳ', 'ਅ' ਅਤੇ 'ੲ' ਸਹਿਤ ।
2. ਸ੍ਰੀ ਲਖਮੀਰ ਸਿੰਘ ਰੰਧਾਵਾ, ਸਾਬਕਾ ਮੰਤਰੀ, ਪੰਜਾਬ ਵਿਰੁੱਧ ਸ਼ਿਕਾਇਤ ਨੰ : 2 ਤੇ ਲੋਕਪਾਲ ਪੰਜਾਬ ਦੀ ਵਿਸ਼ੇਸ਼ ਰਿਪੋਰਟ-ਅਸਾਧਾਰਨ ਮੈਮੋਰੰਡਮ, ਅਨੁਲੱਗ 'ੳ', 'ਅ' ਅਤੇ 'ੲ' ਸਹਿਤ ।
3. ਸ੍ਰੀ ਐਸ. ਐਸ. ਦੂਲੋਂ, ਸਾਬਕਾ ਮੰਤਰੀ, ਪੰਜਾਬ ਵਿਰੁੱਧ ਸ਼ਿਕਾਇਤ ਨੰ. 4 ਤੇ ਲੋਕਪਾਲ, ਪੰਜਾਬ ਦੀ ਵਿਸ਼ੇਸ਼ ਰਿਪੋਰਟ-ਅਸਾਧਾਰਨ ਮੈਮੋਰੰਡਮ, ਅਨੁਲੱਗ 'ੳ', 'ਅ' ਅਤੇ 'ੲ' ਸਹਿਤ ।
4. ਸ੍ਰੀ ਲਾਲ ਸਿੰਘ, ਸਾਬਕਾ ਮੰਤਰੀ, ਪੰਜਾਬ ਵਿਰੁੱਧ ਸ਼ਿਕਾਇਤ ਨੰ 7 ਤੇ ਲੋਕਪਾਲ, ਪੰਜਾਬ ਦੀ ਵਿਸ਼ੇਸ਼ ਰਿਪੋਰਟ-ਅਸਾਧਾਰਨ ਮੈਮੋਰੰਡਮ, ਅਨੁਲੱਗ 'ੳ', 'ਅ' ਅਤੇ 'ੲ' ਸਹਿਤ ।

**ਇਹ ਦਸਤਾਵੇਜ਼ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ ।

---

## ANNOUNCEMENT BY THE SECRETARY

**ਸ੍ਰੀ ਸਕੱਤਰ** ਮੈਂ 11ਵੀਂ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ ਸਤਵੇਂ ਸਮਾਗਮ ਦੇ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ

1. ਪੰਜਾਬ ਨਮਿੱਤਣ (ਨੰ: 1) ਬਿਲ, 1999 . . . .
2. ਪੰਜਾਬ ਨਮਿੱਤਣ (ਨੰ 2) ਬਿਲ, 1999
3. ਕੋਰਟ ਫ਼ੀਸ (ਪੰਜਾਬ ਸੋਧਨਾ) ਬਿਲ, 1999 . .
4. ਪੰਜਾਬ ਸਬੰਧਿਤ ਕਾਲਜ (ਕਰਮਚਾਰੀਆਂ ਦੀ ਸੇਵਾ ਦੀ ਸੁਰੱਖਿਆ) (ਸੋਧਨਾ) ਬਿਲ, 1999

---

**Placed in the Library.

## ਦੂਜੀ ਅਨਾਊਂਸਮੈਂਟ

ਮੈਨੂੰ ਸਦਨ ਨੂੰ ਸੂਚਿਤ ਕਰਨ ਵਿਚ ਮਾਣ ਪ੍ਰਾਪਤ ਹੋਇਆ ਹੈ ਕਿ ਸਪੀਕਰ, ਲੋਕ ਸਭਾ ਨੇ ਪੰਜਾਬ ਵਿਧਾਨ ਸਭਾ ਦੇ ਸਪੀਕਰ ਸਾਹਿਬ ਨੂੰ ਕਾਮਨਵੈਲਥ ਪਾਰਲੀਮੈਂਟਰੀ ਐਸੋਸੀਏਸ਼ਨ ਦੀ ਐਗਜ਼ੈਕਟਿਵ ਕਮੇਟੀ ਲਈ ਏਸ਼ੀਆ ਰੀਜਨ ਦਾ ਤਿੰਨ ਸਾਲ ਵਾਸਤੇ ਰਿਜਨਲ ਪ੍ਰਤੀਨਿਧ ਨਾਮਜ਼ਦ ਕੀਤਾ ਹੈ।

ਇਸ ਸਬੰਧੀ ਰਸਮੀ ਚੋਣ ਕਾਮਨਵੈਲਥ ਪਾਰਲੀਮੈਂਟਰੀ ਐਸੋਸੀਏਸ਼ਨ ਦੀ ਜਨਰਲ ਅਸੈਂਬਲੀ ਵਲੋਂ, ਸੀ. ਪੀ. ਏ. ਦੀ 45 ਵੀਂ ਕਾਨਫਰੰਸ ਵਿਚ ਕੀਤੀ ਜਾਣੀ ਹੈ ਜੋ ਕਿ ਮਿਤੀ 17 ਸਤੰਬਰ, 1999 ਤੋਂ 23 ਸਤੰਬਰ, 1999 ਤੱਕ ਤ੍ਰਿਨੀਦਾਦ ਅਤੇ ਤਬੈਗੋ (ਪੋਰਟ ਆਫ ਸਪੇਨ) ਵਿਖੇ ਹੋ ਰਹੀ ਹੈ।

ਇਹ ਪਹਿਲਾ ਮੌਕਾ ਹੈ ਕਿ ਜਦੋਂ ਪੰਜਾਬ ਦੇ ਕਿਸੇ ਸਪੀਕਰ ਨੂੰ ਅਜਿਹੇ ਵਿਸ਼ਵ ਪੱਧਰ ਦੇ ਪ੍ਰਤੀਨਿਧੀ ਵਜੋਂ ਚੁਣੇ ਜਾਣ ਦਾ ਮਾਣ ਪ੍ਰਾਪਤ ਹੋਇਆ ਹੈ।

---

## CONGRATULATORY SPEECHES

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਇਹ ਖ਼ਬਰ ਸੁਣ ਕੇ ਬੜੀ ਖੁਸ਼ੀ ਹੋਈ ਹੈ ਤੇ ਅਸੀਂ ਦਿਲ ਦੀਆਂ ਗਹਿਰਾਈਆਂ ਤੋਂ ਤੁਹਾਨੂੰ ਮੁਬਾਰਕਬਾਦ ਦਿੰਦੇ ਹਾਂ। ਤੁਹਾਡੀ ਇੰਨੀ ਕਾਬਲੀਅਤ ਹੈ, ਇਸੇ ਕਰਕੇ ਤੁਸੀਂ ਇਸ ਕਮੇਟੀ ਦੇ ਮੈਂਬਰ ਬਣੇ ਹੋ। ਇਸ ਲਈ ਮੈਂ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਰੈਜ਼ੋਲਿਊਸ਼ਨ ਕਰਕੇ ਸਪੀਕਰ ਸਾਹਿਬ ਨੂੰ ਵਧਾਈ ਦਿੱਤੀ ਜਾਵੇ। (ਵਿਘਨ)

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ. ਸੀ.) ਸਪੀਕਰ ਸਾਹਿਬ, ਤੁਹਾਨੂੰ ਜਿਹੜਾ ਮਾਣ ਦਿੱਤਾ ਗਿਆ ਹੈ ਔਰ ਤੁਸੀਂ ਜਿਹੜੀ ਬਹੁਤ ਵੱਡੀ ਹਾਈ ਪਾਵਰਡ ਕਮੇਟੀ ਪਾਰਲੀਮੈਂਟ ਦੇ ਸਪੀਕਰਾਂ ਦੀ ਹੈ, ਉਸਦੇ ਮੈਂਬਰ ਬਣੇ ਹੋ, ਮੈਂ ਇਸ ਤੇ ਤੁਹਾਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ। ਤੁਸੀਂ ਬੜੇ ਯੋਗ ਔਰ ਤਜ਼ਰਬੇਕਾਰ ਹੋ। ਔਰ ਤੁਹਾਡਾ ਜਿਹੜਾ ਮਾਣ ਵਧਾਇਆ ਗਿਆ ਹੈ, ਮੈਂ ਤੁਹਾਨੂੰ ਇਸਤੇ ਬਹੁਤ ਬਹੁਤ ਵਧਾਈ ਦਿੰਦਾ ਹਾਂ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) ਸਪੀਕਰ ਸਾਹਿਬ, ਇਹ ਸਮੁੱਚੇ ਹਾਊਸ ਵਾਸਤੇ ਬੜੇ ਮਾਣ ਔਰ ਫਖਰ ਵਾਲੀ ਗੱਲ ਹੈ ਕਿ ਸਾਡੇ ਆਨਰੇਬਲ ਸਪੀਕਰ ਸਾਹਿਬ ਨੂੰ ਇਡਾ ਵੱਡਾ ਮਾਣ ਦਿੱਤਾ ਗਿਆ ਹੈ। ਪੂਰੇ 3 ਸਾਲ ਸਮੁੱਚੇ ਏਸ਼ੀਆ ਰੀਜਨ ਦੀ ਸੀ. ਪੀ. ਏ. ਦੀ ਪ੍ਰਤੀਨਿਧਤਾ ਕਰਨ ਦਾ ਮਾਣ ਤੁਹਾਨੂੰ ਦਿੱਤਾ ਗਿਆ ਹੈ। ਇਹ ਜਿਥੇ ਤੁਹਾਡੇ ਵਾਸਤੇ ਸ਼ਲਾਘਾਯੋਗ ਗੱਲ ਹੈ, ਉਥੇ ਸਮੁੱਚੇ ਪੰਜਾਬੀਆਂ ਅਤੇ ਪੰਜਾਬ ਦੀ ਇਸ ਪਵਿੱਤਰ ਵਿਧਾਨ ਸਭਾ ਵਾਸਤੇ ਵੀ ਬੜੇ ਮਾਣ ਵਾਲੀ ਗੱਲ ਹੈ। ਕੁਦਰਤੀ ਗੱਲ ਹੈ ਕਿ ਤੁਹਾਨੂੰ ਜਿਹੜਾ ਇਹ ਮਾਣ ਦਿੱਤਾ ਗਿਆ ਹੈ, ਇਹ ਤੁਹਾਡੀਆਂ ਯੋਗਤਾਵਾਂ, ਤੁਹਾਡੀ ਕੁਆਲਿਟੀ ਅਤੇ ਜਿਸ ਤਰੀਕੇ ਦੇ ਨਾਲ ਤੁਸੀਂ ਬੈਸਟ ਪਾਰਲੀਮੈਂਟਰੀ ਪ੍ਰੰਪਰਾਵਾਂ ਤੇ ਸਮੇਂ ਸਮੇਂ ਤੇ ਡੱਟ ਕੇ ਪਹਿਰਾ ਦਿੱਤਾ ਹੈ, ਉਸੇ ਦੀ ਵਜ੍ਹਾ ਕਰਕੇ ਹੀ ਹੈ। ਇਸੇ ਵਜ੍ਹਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕਰਕੇ ਤੁਹਾਨੂੰ ਇੰਟਰਨੈਸ਼ਨਲ ਪੱਧਰ ਤੇ ਏਸ਼ੀਆ ਦੇ ਪ੍ਰਤੀਨਿਧੀ ਵਜੋਂ ਕਾਮਨਵੈਲਥ ਵਿਚ ਜਾਣ ਦਾ ਮੌਕਾ ਮਿਲਿਆ ਹੈ ਕਿ ਤੁਸੀਂ ਬਹੁਤ ਅੱਛੀਆਂ ਤਕਰੀਰਾਂ ਅਤੇ ਸੁਝਾਓ ਦਿੱਤੇ ਹਨ। ਇਸੇ ਕਰਕੇ ਹੀ ਭਾਰਤ ਦੇ ਸਪੀਕਰ ਸਾਹਿਬ ਨੇ ਤੁਹਾਡੀ ਰਿਕਮੈਂਡੇਸ਼ਨ ਭੇਜੀ ਹੈ। ਫਾਰਮਲ ਕਮਿਊਨੀਕੇਸ਼ਨ ਭਾਵੇਂ ਹਾਲੇ ਆਉਣੀ ਹੈ ਲੇਕਿਨ ਇਹ ਤਹਿ ਹੋ ਗਿਆ ਹੈ ਕਿ 3 ਸਾਲ ਲਈ ਤੁਸੀਂ ਏਸ਼ੀਆ ਦਾ ਪ੍ਰਤੀਨਿਧਤਵ ਕਰੋਗੇ। ਇਸ ਕਰਕੇ ਮੈਂ ਵੀ ਆਪਣੀ ਪਾਰਟੀ ਵੱਲੋਂ ਤੁਹਾਨੂੰ ਬਹੁਤ ਬਹੁਤ ਵਧਾਈ ਦਿੰਦਾ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** (ਸਰਦੂਲਗੜ੍ਹ) ਸਪੀਕਰ ਸਾਹਿਬ, ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਤੁਹਾਨੂੰ ਬਹੁਤ ਬਹੁਤ ਵਧਾਈ ਦਿੰਦਾ ਹਾਂ। ਤੁਸੀਂ ਸਾਡੀ ਵਿਧਾਨ ਸਭਾ ਦਾ ਮਾਣ ਵਿਸ਼ਵ ਭਰ ਵਿਚ ਵਧਾਇਆ ਹੈ। ਜਦੋਂ ਦੀ ਇਹ ਵਿਧਾਨ ਸਭਾ ਬਣੀ ਹੈ, ਉਦੋਂ ਤੋਂ ਲੈ ਕੇ ਹੁਣ ਤੱਕ ਇਹ ਪਹਿਲਾ ਮੌਕਾ ਹੈ ਜਦੋਂ ਸਾਡੇ ਕਿਸੇ ਆਨਰੇਬਲ ਸਪੀਕਰ ਸਾਹਿਬ ਨੂੰ ਇਹ ਮਾਣ ਮਿਲਿਆ ਹੋਵੇ। ਵੱਖ-ਵੱਖ ਪਲੇਟਫਾਰਮਾਂ ਤੇ ਤੁਸੀਂ ਜਿਹੜਾ ਰੋਲ ਪਲੇਅ ਕੀਤਾ ਹੈ, ਉਸ ਤੋਂ ਪਤਾ ਲਗਦਾ ਹੈ ਕਿ ਤੁਹਾਡੇ ਵਿਚ ਕਿੰਨੀ ਕਾਬਲੀਅਤ ਹੈ। ਇਸੇ ਕਰਕੇ ਤੁਹਾਨੂੰ ਏਸ਼ੀਆ ਰੀਜਨ ਦੀ 3 ਸਾਲ ਲਈ ਪ੍ਰਤੀਨਿਧਤਾ ਕਰਨ ਦਾ ਮਾਣ ਮਿਲਿਆ ਹੈ। ਇਸ ਦੇ ਵਾਸਤੇ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਤੁਹਾਨੂੰ ਵਧਾਈ ਦਿੰਦਾ ਹਾਂ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** (ਗੜ੍ਹਸ਼ੰਕਰ) : ਸਪੀਕਰ ਸਾਹਿਬ, ਜਦੋਂ ਦੀ ਇਹ ਪੰਜਾਬ ਵਿਧਾਨ ਸਭਾ ਬਣੀ ਹੈ, ਉਦੋਂ ਤੋਂ ਲੈਕੇ ਹੁਣ ਤੱਕ ਇਹ ਪਹਿਲੀ ਵਾਰ ਹੈ ਕਿ ਤੁਹਾਨੂੰ ਸੀ. ਪੀ. ਏ. ਦੀ ਐਗਜ਼ੈਕਟਿਵ ਕਮੇਟੀ ਦਾ ਮੈਂਬਰ ਬਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਮੈਂ ਸਮਝਦਾ ਹਾਂ ਕਿ ਸਾਰੇ ਹਾਊਸ ਲਈ ਇਹ ਬੜੇ ਮਾਣ ਵਾਲੀ ਗੱਲ ਹੈ। ਇਸ ਦੇ ਨਾਲ ਵਿਸ਼ਵ ਭਰ ਵਿਚ ਪੰਜਾਬ ਦਾ ਸਿਰ ਉੱਚਾ ਹੋਇਆ ਹੈ। ਮੈਂ ਦਿਲ ਦੀ ਗਹਿਰਾਈ ਤੋਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵਲੋਂ ਤੁਹਾਨੂੰ ਵਧਾਈਆਂ ਦਿੰਦਾ ਹਾਂ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ) ਸਪੀਕਰ ਸਾਹਿਬ, ਇਹ ਸਾਡੇ ਸਾਰੇ ਹਾਊਸ ਅਤੇ ਸਾਰੇ ਪੰਜਾਬੀਆਂ ਵਾਸਤੇ ਮਾਣ ਦੀ ਗੱਲ ਹੈ ਕਿ ਕਾਮਨਵੈਲਥ ਪਾਰਲੀਮੈਂਟਰੀ ਐਸੋਸੀਏਸ਼ਨ ਦੀ ਐਗਜ਼ੈਕਟਿਵ ਕਮੇਟੀ ਦਾ 3 ਸਾਲ ਲਈ ਤੁਹਾਨੂੰ ਮੈਂਬਰ ਨਾਮਜ਼ਦ ਕੀਤਾ ਗਿਆ ਹੈ। ਸਪੀਕਰ ਦੇ ਤੌਰ ਤੇ ਤੁਸੀਂ ਹਾਊਸ ਦੀ ਡਿਗਨਿਟੀ ਕਾਇਮ ਰੱਖ ਕੇ ਆਪਣੀ ਕਾਬਲੀਅਤ ਦਰਸਾਈ ਹੈ ਅਤੇ ਇਕ ਅੱਛੇ ਪਾਰਲੀਮੈਂਟੇਰੀਅਨ ਹੋਣ ਦੇ ਨਾਤੇ ਤੁਹਾਨੂੰ ਇਹ ਮਾਣ ਮਿਲਿਆ ਹੈ। ਇਸ ਮੌਕੇ ਤੇ ਮੈਂ ਤੁਹਾਨੂੰ ਹਾਰਦਿਕ ਵਧਾਈ ਦਿੰਦਾ ਹਾਂ। You have carried the whole House into confidence.

**ਸ੍ਰੀ ਸਪੀਕਰ**: ਇਸ ਵਧਾਈ ਲਈ ਮੈਂ ਸਮੂਹ ਮੈਂਬਰਾਂ ਦਾ ਧੰਨਵਾਦ ਕਰਦਾ ਹਾਂ।

— ——

## DHARNA

(ਇਸ ਵਕਤ ਵਿੱਤ ਅਤੇ ਯੋਜਨਾ ਮੰਤਰੀ ਅਤੇ ਮਾਨਯੋਗ ਮੈਂਬਰ ਸ੍ਰੀ ਜਗਦੀਸ਼ ਸਾਹਨੀ ਬੋਲਣ ਵਾਸਤੇ ਖੜ੍ਹੇ ਸਨ ।)

**ਸ੍ਰੀ ਸਪੀਕਰ** ਸਾਹਨੀ ਸਾਹਿਬ, ਤੁਸੀਂ ਤਾਂ ਰੂਲਿੰਗ ਪਾਰਟੀ ਵਿਚ ਹੋ । ਤੁਸੀਂ ਬਾਅਦ ਵਿਚ ਬੋਲ ਲੈਣਾ । ਐਫ. ਐਮ. ਸਾਹਿਬ, ਤੁਹਾਨੂੰ ਵੀ ਬਾਅਦ ਵਿਚ ਟਾਈਮ ਦਿਆਂਗੇ । ਪਹਿਲਾਂ ਚੌਧਰੀ ਸਾਹਿਬ ਨੂੰ ਸੁਣ ਲਈਏ ।

**ਚੌਧਰੀ ਜਗਜੀਤ ਸਿੰਘ** ** ** **

(ਇਸ ਵਕਤ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਅਤੇ ਕਾਮਰੇਡ ਹਰਦੇਵ ਸਿੰਘ ਅਰਸ਼ੀ ਖੜ੍ਹੇ ਹੋ ਕੇ ਬੋਲ ਰਹੇ ਸਨ । ਹਾਊਸ ਵਿਚ ਬਹੁਤ ਸ਼ੋਰ ਸੀ ਜਿਸ ਕਰਕੇ ਕੁਝ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ ।)

**ਸ੍ਰੀ ਸਪੀਕਰ**: ਇਹ ਸਾਰਾ ਕੁਝ ਐਕਸਪੰਜ ਕਰ ਦਿੱਤਾ ਜਾਵੇ । ਅਰਸ਼ੀ ਜੀ, ਤੁਸੀਂ ਬੈਠੋ ਜੀ । ..(ਵਿਘਨ) ਮੈਂ ਕਿਹਾ ਸੀ ਤੁਹਾਨੂੰ ਬਾਅਦ ਦੇ ਵਿਚ ਟਾਈਮ ਦਿਆਂਗੇ ... (ਵਿਘਨ)

(ਇਸ ਵੇਲੇ ਵਿੱਤ ਅਤੇ ਯੋਜਨਾ ਮੰਤਰੀ, ਸ੍ਰੀ ਸੱਤਿਆ ਪਾਲ ਸੈਣੀ ਅਤੇ ਸਮੁੱਚੀ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪੋ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ । ਹਾਊਸ ਵਿਚ ਕਾਫੀ ਸ਼ੋਰ ਸੀ । ਬਾਅਦ ਵਿਚ ਸਦਨ ਵਿਚ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦੀ ਹਾਊਸ ਵਿਚ ਚਲੇ ਗਏ ਅਤੇ ਬੈਠ ਕੇ ਨਾਹਰੇ ** ਮਾਰਨ ਲੱਗ ਗਏ ।)

Not to be recorded. ਤੁਸੀਂ ਆਪਣਾ ਜੋ ਪੁਆਇੰਟ ਕਹਿਣਾ ਸੀ, ਉਹ ਤੁਸੀਂ ਕਹਿ ਲਿਆ ਹੈ । ਹੁਣ ਤੁਸੀਂ ਆਪੋ ਆਪਣੀਆਂ ਸੀਟਾਂ ਤੇ ਬੈਠ ਜਾਓ । ਸੈਣੀ ਸਾਹਿਬ, ਤੁਸੀਂ ਵੀ ਬੈਠ ਜਾਓ ।

**ਵਿੱਤ ਅਤੇ ਯੋਜਨਾ ਮੰਤਰੀ**: ਸਪੀਕਰ ਸਾਹਿਬ, ਮੈਨੂੰ ਵੀ ਅਲਾਓ ਕਰੋ । ਮੈਂ ਤਿੰਨ ਵਾਰੀ ਖੜ੍ਹਾ ਹੋਇਆ ਹਾਂ ।

**ਸ੍ਰੀ ਸਪੀਕਰ** ਮੈਂ ਕਿਹਾ ਸੀ, ਪਹਿਲਾਂ ਇਹ ਨਿਬੇੜ ਲੈਣ ਦਿਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਇਹ ਇੱਕਠਾ ਹੀ ਨਿਬੜੇਗਾ ਜੀ । ਨਹੀਂ ਤਾਂ ਮੇਰਾ ਖਿਆਲ ਹੈ ਕਿ ਅਸੀਂ ਵੀ ਨਾਲ ਹੀ ਵੈੱਲ ਆਫ ਦੀ ਹਾਊਸ ਵਿਚ ਬੈਠ ਜਾਈਏ ।

---

** Expunged/Not recorded as ordered by the Chair.

**ਮੁੱਖ ਮੰਤਰੀ** ਸਪੀਕਰ ਸਾਹਿਬ, ਮੈਂ ਬੜੀ ਨਿਮਰਤਾ ਸਹਿਤ ਆਪਣੇ ਵਿਰੋਧੀ ਕਾਂਗਰਸ ਪਾਰਟੀ ਦੇ ਸੱਜਣ, ਮੈਂਬਰ ਸਾਹਿਬਾਨ ਨੂੰ ਕਹਿੰਦਾ ਹਾਂ ਕਿ ਜਿਹੜਾ ਵੀ ਤੁਸੀਂ ਜਵਾਬ ਲੈਣਾ ਹੈ, ਉਹ ਮੈਂ ਦੇ ਦਿੰਦਾ ਹਾਂ । ਹੋਰ ਤੁਸੀਂ ਕੀ ਕਰਨਾ ਹੈ । ਜਿਹੜੀ ਗੱਲ ਤੁਸੀਂ ਆਖੋ ਮੈਂ ਉਸ ਦਾ ਜਵਾਬ ਦੇ ਦਿੰਦਾ ਹਾਂ ।

**ਸ਼੍ਰੀ ਸਪੀਕਰ** : ਅਰਸ਼ੀ ਜੀ, ਹੁਣ ਬੈਠ ਜਾਓ । ਤੁਹਾਡੀ ਗੱਲ ਵੀ ਸੁਣ ਲਵਾਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਪਹਿਲਾਂ ਮੈਨੂੰ ਅਲਾਓ ਕਰੋ ਜੀ । ਸੀ. ਐਮ. ਸਾਹਿਬ ਬਾਅਦ ਵਿਚ ਜਵਾਬ ਦੇ ਦੇਣ ।

**ਸ਼੍ਰੀ ਸਪੀਕਰ** : ਠੀਕ ਹੈ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਪਲੀਜ਼ ਪਹਿਲਾਂ ਮੈਨੂੰ ਆਪਣੀ ਗੱਲ ਕਹਿਣ ਦਿੱਤੀ ਜਾਵੇ ਜੀ ।

**ਸ਼੍ਰੀ ਸਪੀਕਰ** : ਪਹਿਲਾ ਇਨ੍ਹਾਂ ਦੀ ਗੱਲ ਸੁਣ ਲੈਂਦੇ ਹਾਂ ।

(ਇਸ ਵੇਲੇ ਸਦਨ ਵਿਚ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਵਾਪਸ ਆਪਣੀਆਂ ਆਪਣੀਆਂ ਸੀਟਾਂ ਤੇ ਪਰਤ ਆਏ ।)

---

## STATEMENT MADE IN REPLY TO MATTERS RAISED DURING ZERO HOUR

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਆਪਾਂ ਆਪਣਾ ਕੇਵਲ ਪੁਆਇੰਟ ਦੇਣਾ ਹੈ । ਸਪੀਚ ਨਹੀਂ ਕਰਨੀ ।

**ਚੌਧਰੀ ਜਗਜੀਤ ਸਿੰਘ** : ਮੈਂ ਕੇਵਲ ਪੰਜ ਸੱਤ ਪੁਆਇੰਟ ਰੱਖਣੇ ਹਨ ।

**ਸ਼੍ਰੀ ਸਪੀਕਰ** : ਕੇਵਲ ਇਕ ਦੋ ਪੁਆਇੰਟ ਹੀ ਰੱਖੋ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਜੇਕਰ ਸੁਣਨਾ ਹੀ ਨਹੀਂ ਤਾਂ ਕੀ ਫਾਇਦਾ । ਅਸੀਂ ਤਾਂ ਸੀ.ਐਮ. ਸਾਹਿਬ ਦੇ ਕਹਿਣ ਤੇ ਧਰਨੇ ਤੋਂ ਉਠ ਕੇ ਆਏ ਹਾਂ । ਪਹਿਲਾ ਪੁਆਇੰਟ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਵੱਡੇ ਪੈਮਾਨੇ ਤੇ ਧਾਂਦਲੀਆਂ ਹੋਈਆਂ ਹਨ । ਮੈਂ ਪੰਜਾਬ ਸਰਕਾਰ ਨੂੰ ਕਹਿਣਾ ਚਾਹੁੰਦਾ ਕਿ ਪਹਿਲਾ ਵੀ ਅਸੈਂਬਲੀ ਦੀਆਂ ਅਤੇ ਪੰਚਾਇਤਾਂ ਦੀਆਂ ਵੋਟਾਂ ਪਈਆਂ ਹਨ । ਉਨ੍ਹਾਂ ਵੋਟਰ ਲਿਸਟਾਂ ਵਿਚੋਂ ਇਸ ਵਾਰ ਇਨ੍ਹਾਂ ਦੇ ਆਪਣੇ ਹਿਸਾਬ ਨਾਲ ਹਰ ਪਿੰਡ ਵਿਚੋਂ ਵੋਟਾਂ ਕੱਟ ਦਿੱਤੀਆਂ ਗਈਆਂ । (ਸ਼ੋਰ ਵਿਘਨ)

ਸਪੀਕਰ ਸਾਹਿਬ, ਜਿਥੇ ਤਾਂ ਇਨ੍ਹਾਂ ਨੇ ਵੋਟਾਂ ਬਣਵਾਈਆਂ, ਉਹ ਤਾਂ ਲਿਸਟ ਵਿਚ ਆ ਗਈਆਂ ਪਰ ਜਿਥੇ ਕਾਂਗਰਸ ਪਾਰਟੀ ਵਾਲਿਆਂ ਵੱਲੋਂ ਵੋਟਾਂ ਬਣਵਾਈਆਂ ਗਈਆਂ, ਉਹ ਲਿਸਟਾਂ ਵਿਚ ਨਹੀਂ ਆਈਆਂ, ਬਣੀਆਂ ਹੀ ਨਹੀਂ ।

ਦੂਸਰੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਵੋਟਾਂ ਦੇ ਦੌਰਾਨ ਪੋਲਿੰਗ ਏਜੰਟਾਂ . . .

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਇਕ ਮਿੰਟ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇੰਨੀ ਦੇਰ ਵਿਚ ਤਾਂ ਮੈਂ ਆਪਣੀ ਗੱਲ ਕਹਿ ਲੈਣੀ ਹੈ । ਜਿਥੇ ਵੀ ਪੋਲਿੰਗ ਏਜੰਟਾਂ ਨੇ ਗਲਤ ਵੋਟਾਂ ਭੁਗਤਾਉਣ ਨੂੰ ਰੋਕਣਾ ਚਾਹਿਆ ਤਾਂ ਉਨ੍ਹਾਂ ਨੂੰ ਕੁੱਟਿਆ ਗਿਆ ਅਤੇ ਉਨ੍ਹਾਂ ਉਤੇ ਮੁਕੱਦਮੇ ਬਣਾਏ ਗਏ । ਤੀਸਰੀ ਗੱਲ ਮੈਂ ਕਰਨੀ ਚਾਹੁੰਦਾ ਹਾਂ ਕਿ ਇਸ ਵਾਰ ਇਲੈਕਸ਼ਨਾਂ ਦੇ ਵਿਚ ਪ੍ਰੈਸ ਦੀ ਆਜ਼ਾਦੀ ਨੂੰ ਵੀ ਕਾਇਮ ਨਹੀਂ ਰੱਖਿਆ ਗਿਆ । ਸ੍ਰੀ ਵਿਜੇ ਵਰਮਾ, ਫੋਟੋਗ੍ਰਾਫਰ 'ਦੇਸ਼ਸੇਵਕ' ਨੂੰ ਇਕ ਸੀਨੀਅਰ ਵਜ਼ੀਰ, ਹਿੰਦੁਸਤਾਨ ਦੇ ਇਕ ਵਜ਼ੀਰ ਨੇ ਲੱਫੜ ਮਾਰਿਆ । ਇਸ ਤਰ੍ਹਾਂ ਕਰਕੇ ਪ੍ਰੈਸ ਦੀ ਆਜ਼ਾਦੀ ਨੂੰ ਬੜਾ ਵੱਡਾ ਧੱਕਾ ਮਾਰਨ ਦੀ ਗੱਲ ਕੀਤੀ ਗਈ ।

ਚੌਥੀ ਗੱਲ ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਲੈਕਸ਼ਨਾਂ ਖਤਮ ਹੋ ਗਈਆਂ ਹਨ । ਇਲੈਕਸ਼ਨਾਂ ਤੋਂ ਬਾਅਦ ਜਿਹੜੇ ਲੋਕ ਇਨ੍ਹਾਂ ਦੇ ਆਖੇ ਨਹੀਂ ਲੱਗੇ, ਇਨ੍ਹਾਂ ਦੇ ਨਾਲ ਨਹੀਂ ਚੱਲੇ, ਉਨ੍ਹਾਂ ਤੇ ਕੇਸ ਬਣਾਏ ਜਾ ਰਹੇ ਹਨ । ਗੁਰਸ਼ਰਨਬੀਰ ਸਿੰਘ, ਪ੍ਰੈਜ਼ੀਡੈਂਟ ਯੂਥ ਕਾਂਗਰਸ ਨੇਤਾ, ਸ੍ਰੀ ਬਿਕਰਮਜੀਤ ਸਿੰਘ, ਪ੍ਰੈਜ਼ੀਡੈਂਟ, ਯੂਥ ਕਾਂਗਰਸ, ਮੁਕਤਸਰ ਅਤੇ ਸ੍ਰੀ ਸੁਭਾਸ਼ ਵਿੱਜ, ਜਨਰਲ ਸਕੱਤਰ, ਯੂਥ ਕਾਂਗਰਸ, ਅਬੋਹਰ ਉਤੇ 307 ਦਾ ਪਰਚਾ ਦਰਜ ਕੀਤਾ ਗਿਆ ਅਤੇ 11 ਹੋਰਾਂ ਤੇ ਵੀ ਕੀਤਾ । ਸ੍ਰੀ ਜੋਸ਼ਨ ਜਿਹੜਾ ਕਿ ਕਾਂਗਰਸ ਪਾਰਟੀ ਦਾ ਕੈਂਡੀਡੇਟ ਸੀ, ਉਸ ਦੇ ਭਰਾਵਾਂ ਉਤੇ ਵੀ ਪਰਚਾ ਦਰਜ ਕੀਤਾ ਗਿਆ । ਇਸੇ ਤਰ੍ਹਾਂ ਹੋਰ ਇਲਾਕਿਆਂ ਵਿਚ ਜਿਵੇਂ ਅਬੋਹਰ, ਫਾਜ਼ਿਲਕਾ, ਜਲਾਲਾਬਾਦ, ਸ੍ਰੀ ਮੁਕਤਸਰ ਵਿਚ ਵੀ ਅਤੇ ਧਰਮਕੋਟ ਅਤੇ ਜ਼ੀਰਾ ਵਿਚ ਵੀ ਇਸ ਤਰ੍ਹਾਂ ਹੋਇਆ ਜਿਨ੍ਹਾਂ ਬਾਰੇ ਅਖ਼ਬਾਰਾਂ ਵਿਚ ਖ਼ਬਰਾਂ ਆ ਰਹੀਆਂ ਹਨ । ਉਥੇ ਰੇਡ ਹੋ ਰਹੇ ਹਨ, ਪੁਲਿਸ ਦੇ ਅਫ਼ਸਰਾਂ ਦੀਆਂ ਡਿਊਟੀਆਂ ਲਗਾਈਆਂ ਗਈਆਂ ਹਨ ਕਿ ਉਨ੍ਹਾਂ ਨੂੰ ਚੁੱਕ ਲਿਆ ਜਾਵੇ । ਸਰਪੰਚਾਂ ਜਾਂ ਦੂਸਰੇ ਬੰਦੇ ਜਿਹੜੇ ਨਾ ਮੰਨਣ, ਉਨ੍ਹਾਂ ਨੂੰ ਵੀ ਚੁੱਕ ਲਿਆ ਜਾਵੇ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਵਿਚ ਬੀ.ਡੀ.ਓਜ਼ ਦੀਆਂ ਡਿਊਟੀਆਂ ਲਗਾਈਆਂ ਗਈਆਂ ਸਨ ਕਿ ਸਰਪੰਚਾਂ ਨੂੰ . (ਸ਼ੋਰ, ਵਿਘਨ) ਸਪੀਕਰ ਸਾਹਿਬ ਸਰਕਾਰੀ ਮਸ਼ੀਨਰੀ ਦੀ ਦੁਰਵਰਤੋਂ ਕੀਤੀ ਗਈ । . . .

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਬੈਠ ਜਾਓ । ਅਰਸ਼ੀ ਜੀ, ਤੁਸੀਂ ਦੱਸੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜ਼ੀਰੋ ਆਵਰ ਨੂੰ ਮੈਂ ਸਮਝਦਾ ਹੋਇਆ ਸੰਖੇਪ ਵਿਚ ਅੱਧੇ ਮਿੰਟ ਵਿਚ ਹੀ ਆਪਣੀ ਗੱਲ ਕਹਿਣਾ ਚਾਹਾਂਗਾ ਕਿ ਪਿਛਲੇ ਸਮੇਂ ਵਿਚ ਵੀ ਇਸ ਤਰ੍ਹਾਂ ਹੋਇਆ ਸੀ । ਸਾਡੇ ਸਾਰਿਆਂ ਵਾਸਤੇ ਇਹ ਬੜੀ ਚਿੰਤਾ ਦਾ ਮਸਲਾ ਹੈ । ਇਹ ਵਾਤਾਵਰਣ ਕਿਉਂ ਬਣਿਆ ? ਪਿਛਲੇ ਸਮੇਂ ਵਿਚ ਵੀ ਚੋਣਾਂ ਵਿਚ ਕਤਲ ਹੋਏ ਅਤੇ ਨਜਾਇਜ਼ ਕੇਸ ਰਜਿਸਟਰਡ ਹੋਏ । ਸਾਰੇ ਪੰਜਾਬ ਵਿਚ ਰੌਲਾ ਪਿਆ । ਪਰ ਜਿਹੜੀ ਘਟਨਾ 5 ਤਾਰੀਖ (5-9-99) ਨੂੰ ਹੋਈ, ਉਹ ਬਹੁਤ

[ਕੈਪਟਨ ਹਰਦੇਵ ਸਿੰਘ ਅਰਸ਼ੀ]

ਮਾੜੀ ਸੀ ਜਿਸ ਵਿਚ 'ਦੇਸ਼ ਸੇਵਕ' ਅਖਬਾਰ ਦੇ ਇਕ ਫੋਟੋਗ੍ਰਾਫਰ ਜੋ ਕਿ ਬੜਾ ਨੌਨ ਹੈ, ਨੂੰ ਸੀਨੀਅਰ ਵਿਅਕਤੀਆਂ ਦੀ ਹਾਜ਼ਰੀ ਵਿਚ, ਐਸ.ਪੀ. ਦੀ ਹਾਜ਼ਰੀ ਵਿਚ ਅਤੇ ਕਿਸੇ ਇਕ ਅਦਾਰੇ ਦੇ ਚੇਅਰਮੈਨ ਦੀ ਹਾਜ਼ਰੀ ਵਿਚ ਥੱਪੜ ਮਾਰਿਆ ਗਿਆ। ਜਦੋਂ ਉਸ ਦੇ ਦੂਸਰੇ ਸਾਥੀ ਉਸ ਦੀ ਮਦਦ ਤੇ ਆਏ ਤਾਂ ਫਿਰ ਉਸ ਦਾ ਕੈਮਰਾ ਖੋਹ ਲਿਆ ਗਿਆ। ਸਭ ਤੋਂ ਵੱਡੀ ਗੱਲ ਇਹ ਹੋਈ ਕਿ ਅਗਲੇ ਦਿਨ ਸਟੇਟਮੈਂਟ ਦੇ ਦਿੱਤੀ ਗਈ ਕਿ ਪੱਤਰਕਾਰ ਆਪਣਾ ਕੈਮਰਾ ਵਾਪਸ ਲੈ ਗਿਆ ਹੈ ਅਤੇ ਮਾਮਲਾ ਰਫ਼ਾ ਦਫ਼ਾ ਹੋ ਗਿਆ ਹੈ। ਮੈਂ ਵੀਡਿਉ ਫਿਲਮ ਪੇਸ਼ ਕਰ ਸਕਦਾ ਹਾਂ। ਕੱਲ੍ਹ 'ਦੇਸ਼ ਸੇਵਕ' ਦੇ ਦਫ਼ਤਰ ਵਿੱਚ ਡੀ.ਐਸ.ਪੀ. ਆਇਆ ਕਿ ਤੁਸੀਂ ਆਪਣਾ ਕੈਮਰਾ ਵਾਪਸ ਲੈ ਲਉ। ਉਨ੍ਹਾਂ ਨੇ ਕਿਹਾ ਕਿ ਤੁਸੀਂ ਸਾਨੂੰ ਲਿਖਤੀ ਰੂਪ ਵਿੱਚ ਦੇ ਦਿਓ ਕਿ ਤੁਸੀਂ ਮੇਰਾ ਕੈਮਰਾ ਵਾਪਸ ਕਰਨ ਆਏ ਹੋ ਅਤੇ ਇਸ ਦੇ ਵਿੱਚ ਰੀਲ ਕੋਈ ਨਹੀਂ ਹੈ ਪਰ ਡੀ.ਐਸ.ਪੀ. ਨੇ ਸਾਫ਼ ਇਨਕਾਰ ਕਰ ਦਿੱਤਾ ਕਿ ਮੈਂ ਲਿਖ ਕੇ ਦੇਣ ਲਈ ਤਿਆਰ ਨਹੀਂ। ਮੇਰੀ ਤਾਂ ਸਪੀਕਰ ਸਾਹਿਬ, ਬੇਨਤੀ ਹੈ ਕਿ ਇਸ ਦੇ ਲਈ ਸਬੰਧਿਤ ਮੰਤਰੀਆਂ ਨੂੰ ਇਖਲਾਕੀ ਤੌਰ ਤੇ ਤੁਰੰਤ ਅਸਤੀਫਾ ਦੇਣਾ ਚਾਹੀਦਾ ਹੈ। ਕਾਨੂੰਨ ਸਾਰਿਆਂ ਦੀ ਨਿਗਾਹ ਵਿੱਚ ਤਾਂ ਹੀ ਉਚਾ ਹੋਵੇਗਾ ਜੇ ਸਬੰਧਿਤ ਮੰਤਰੀ ਤੇ, ਐਸ. ਪੀ. ਤੇ ਅਤੇ ਹੋਰ ਜੋ ਸਬੰਧਿਤ ਅਫਸਰ ਹਨ, ਉਨ੍ਹਾਂ ਸਾਰਿਆਂ ਤੇ ਕਾਨੂੰਨ ਦੇ ਮੁਤਾਬਿਕ ਜੋ ਵੀ ਧਾਰਾ ਲੱਗਦੀ ਹੈ ਉਸ ਦੇ ਮੁਤਾਬਿਕ ਪਰਚਾ ਦਰਜ ਕੀਤਾ ਜਾਵੇ ਤਾਂ ਹੀ ਸਾਨੂੰ ਵਿਸ਼ਵਾਸ਼ ਹੋ ਸਕਦਾ ਹੈ ਕਿ ਪੰਜਾਬ ਸਰਕਾਰ ਕਾਨੂੰਨ ਦੀ ਕਦਰ ਕਰਦੀ ਹੈ, ਪ੍ਰੈਸ ਦੀ ਫਰੀਡਮ ਦੀ ਕਦਰ ਕਰਦੀ ਹੈ। ਅਗਰ ਇਹ ਨਹੀਂ ਹੁੰਦਾ ਤਾਂ ਆਉਣ ਵਾਲੇ ਸਮੇਂ ਵਿੱਚ ਸਾਡੀ ਪ੍ਰੈਸ ਵਾਸਤੇ ਇਹ ਬੜੇ ਖਤਰਨਾਕ ਸੰਕੇਤ ਹਨ।

**ਸ੍ਰੀ ਸਪੀਕਰ** : ਹਾਂ ਜੀ, ਕੈਪਟਨ ਸਾਹਿਬ ! ਸਹੁੰਗੜਾ ਜੀ, ਤੁਸੀਂ ਬੈਠ ਜਾਓ, ਤੁਹਾਨੂੰ ਵੀ ਸਮਾਂ ਦਿੱਤਾ ਜਾਵੇਗਾ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗਾ ਕਿ ਰਜਿਸਟਰੇਸ਼ਨ ਆਫ ਵੋਟਸ, ਵੋਟਾਂ ਦੀ ਬਣਤਰ ਅਤੇ ਹੋਰ ਕੰਡਕਟ ਆਫ ਇਲੈਕਸ਼ਨਜ਼, ਇਹ ਅਧਿਕਾਰ ਖੇਤਰ ਹੈ, ਇਲੈਕਸ਼ਨ ਕਮਿਸ਼ਨ ਆਫ ਇੰਡੀਆ ਦਾ ਅਤੇ ਇਲੈਕਸ਼ਨ ਕਮਿਸ਼ਨ ਆਫ ਇੰਡੀਆ ਦਾ ਕੰਡਕਟ ਇਥੇ ਸਦਨ ਵਿੱਚ ਡਿਸਕਸ ਨਹੀਂ ਹੋ ਸਕਦਾ। ਇਸ ਲਈ ਜੋ ਜੋ ਟਿੱਪਣੀਆਂ ਹੋਈਆਂ ਹਨ, ਉਹ ਗੈਰ-ਕਾਨੂੰਨੀ ਹਨ ਕਿਉਂਕਿ ਇਲੈਕਸ਼ਨ ਕਮਿਸ਼ਨ ਦਾ ਕੰਡਕਟ ਅਸੀਂ ਇਥੇ ਡਿਸਕਸ ਨਹੀਂ ਕਰ ਸਕਦੇ। ਇਸ ਲਈ ਮੈਂ ਆਪ ਜੀ ਨੂੰ ਅਪੀਲ ਕਰਦਾ ਹਾਂ ਕਿ ਜੋ ਕੁਝ ਕਿਹਾ ਗਿਆ ਹੈ, ਉਹ ਇਲੈਕਸ਼ਨ ਕਮਿਸ਼ਨ ਦੀ ਡਾਇਰੈਕਟ ਕਰਿਟੀਸਿਜ਼ਮ ਹੈ ਅਤੇ ਇਸ ਨੂੰ ਪ੍ਰੋਸੀਡਿੰਗਜ਼ ਵਿਚੋਂ ਕਢਵਾ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਇਸ ਤੇ ਰੂਲਿੰਗ ਮੰਗਦਾ ਹਾਂ ਕਿ ਕੀ ਇਲੈਕਸ਼ਨ ਕਮਿਸ਼ਨ ਆਫ ਇੰਡੀਆ ਦਾ ਮਾਮਲਾ ਇਸ ਸਦਨ ਵਿੱਚ ਡਿਸਕਸ ਹੋ ਸਕਦਾ ਹੈ ਜਾਂ ਨਹੀਂ। ਮੈਂ ਤੁਹਾਡੀ ਰੂਲਿੰਗ ਮੰਗਦਾ ਹਾਂ (ਸ਼ੋਰ) I press for the ruling from you, Sir.

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਬਹੁਤ ਹੀ ਇੰਪਾਰਟੈਂਟ ਮੁੱਦਾ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ, ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਹਿੰਦੁਸਤਾਨ ਦੇ ਵਿੱਚ ਜਦੋਂ ਦੀ ਆਜ਼ਾਦੀ ਆਈ ਹੈ, ਉਦੋਂ ਤੋਂ ਪੰਜ ਜੰਗਾਂ ਸਾਡੇ ਨਾਲ ਹੋਈਆਂ ਹਨ। ਚਾਰ ਲੜਾਈਆਂ ਪਾਕਿਸਤਾਨ ਨਾਲ ਹੋਈਆਂ ਹਨ ਅਤੇ ਇਕ ਚੀਨ ਨਾਲ ਹੋਈ ਹੈ। ਤਿੰਨ ਜੰਗਾਂ ਜਿਹੜੀਆਂ ਪਾਕਿਸਤਾਨ ਨਾਲ ਹੋਈਆਂ, ਉਦੋਂ ਕਾਂਗਰਸ ਪਾਰਟੀ ਦੇ ਪ੍ਰਧਾਨ ਮੰਤਰੀ ਸਨ ਅਤੇ ਇਕ ਜੰਗ ਜਿਹੜੀ ਹੁਣੇ ਹੋਈ, ਉਦੋਂ ਗੈਰ-ਕਾਂਗਰਸੀ ਦਲਾਂ ਅਤੇ ਬੀ.ਜੇ.ਪੀ. ਲੈੱਡ ਕੁਲੀਸ਼ਨ ਗੌਰਮਿੰਟ ਸੀ। ਸ੍ਰੀ ਅਟੱਲ ਬਿਹਾਰੀ ਵਾਜਪਾਈ ਉਦੋਂ ਪ੍ਰਧਾਨ ਮੰਤਰੀ ਸਨ ਔਰ ਜੋ ਤਿੰਨ ਜੰਗਾਂ ਪਾਕਿਸਤਾਨ ਨਾਲ ਹੋਈਆਂ, ਉਨ੍ਹਾਂ ਵਿਚੋਂ ਪਹਿਲੀ ਜੰਗ ਵਿੱਚ ਇਕ ਤਿਹਾਈ ਹਿੱਸਾ ਕਸ਼ਮੀਰ ਦਾ ਮੁਸਤਕਿਲ ਤੌਰ ਤੇ ਅੱਜ ਤੱਕ ਪਾਕਿਸਤਾਨ ਦੇ ਕਬਜ਼ੇ ਵਿੱਚ ਹੈ। ਜਨਰਲ ਕੁਲਵੰਤ ਸਿੰਘ ਨੇ ਕਿਹਾ ਕਿ ਕੇਵਲ ਦੋ ਦਿਨ ਮੈਨੂੰ ਦੇ ਦਿਓ, ਉਸ ਨੇ ਕੇਵਲ ਦੋ ਦਿਨ ਮੰਗੇ ਸੀ ਕਿ ਮੈਨੂੰ ਦੋ ਦਿਨ ਦੇ ਦਿਓ, ਮੈਂ ਸਾਰਾ ਕਸ਼ਮੀਰ ਖਾਲੀ ਕਰਵਾ ਦੇਵਾਂਗਾ। ਸਾਨੂੰ ਮਾਣ ਹੈ ਕਿ ਸਰਦਾਰ ਬਲਦੇਵ ਸਿੰਘ ਪੰਜਾਬ ਦੇ ਉਸ ਵੇਲੇ ਡਿਫੈਂਸ ਮਨਿਸਟਰ ਸਨ ਅਤੇ ਉਨ੍ਹਾਂ ਨੇ ਵੀ ਕਿਹਾ ਸੀ ਕਿ ਸਾਨੂੰ ਟਾਈਮ ਦੇ ਦਿਓ, ਅਸੀਂ ਸਾਰਾ ਕਸ਼ਮੀਰ ਖਾਲੀ ਕਰਵਾ ਦੇਵਾਂਗੇ। ਮੁਸਤਕਿਲ ਤੌਰ ਤੇ ਪ੍ਰਸਪੈਕਟਿਵ ਕਾਂਗਰਸ ਪਾਰਟੀ ਦੇ ਰਾਜ ਸਮੇਂ ਹੀ ਹਿੰਦੁਸਤਾਨ ਦੀ ਸਰਜ਼ਮੀਨ ਤੇ ਆਏ ਔਰ ਸਪੀਕਰ ਸਾਹਿਬ, ਦੂਜੀ ਵਾਰ 1962 ਵਿੱਚ ਲੜਾਈ ਹੋਈ ਔਰ ਚੀਨ ਨੇ ਹਮਲਾ ਕੀਤਾ। ਇਹ ਮੇਰੇ ਕੰਮਿਊਨਿਸਟ ਭਰਾ ਫੈਸਲਾ ਨਹੀਂ ਕਰ ਸਕੇ ਕਿ ਕਿੱਧਰ ਚਲਣਾ ਹੈ। ਇਹ ਚੀਨ ਦੀ ਨਿੰਦਾ ਨਹੀਂ ਕਰ ਸਕੇ ਔਰ ਸਾਡਾ ਹਜ਼ਾਰਾਂ ਮੀਲ ਰਕਬਾ ਅੱਜ ਵੀ ਚੀਨ ਦੇ ਕਬਜ਼ੇ ਵਿੱਚ ਹੈ ਜਿਹੜਾ ਕਿ ਪੰਡਿਤ ਜਵਾਹਰ ਲਾਲ ਨਹਿਰੂ ਦੇ ਸਮੇਂ ਵਿੱਚ ਗਿਆ। (ਵਿਘਨ)..(ਸ਼ੋਰ)

ਸਪੀਕਰ ਸਾਹਿਬ, ਫਿਰ 1965 ਵਿੱਚ ਲੜਾਈ ਲੜੀ ਗਈ। ਹਿੰਦੁਸਤਾਨ ਦੀ ਫੌਜ ਅੱਗੇ ਵਧ ਕੇ ਪਾਕਿਸਤਾਨ ਦੀ ਹੱਦ ਵਿੱਚ ਚਲੀ ਗਈ। (ਵਿਘਨ) (ਸ਼ੋਰ) ਲੇਕਿਨ ਸ਼ਾਂਤੀ ਦੇ ਨਾਂ ਤੇ ਅਸੀਂ ਜਿੱਤ ਚੁੱਕੀ ਲੜਾਈ ਹਾਰ ਦਿੱਤੀ ਔਰ ਲੜਾਈ ਖਤਮ ਕਰ ਦਿੱਤੀ। (ਸ਼ੋਰ) ਸਪੀਕਰ ਸਾਹਿਬ, ਫਿਰ 1971 ਵਿੱਚ ਲੜਾਈ ਹੋਈ। ਉਦੋਂ ਪਾਕਿਸਤਾਨ ਦੇ ਬਹੁਤ ਸਾਰੇ ਰਕਬੇ ਤੇ ਸਾਡਾ ਕਬਜ਼ਾ ਹੋ ਗਿਆ ਔਰ 90,000 ਤੋਂ ਵੱਧ ਪਾਕਿਸਤਾਨੀ ਸੈਨਿਕ ਸਰੰਡਰ ਕਰ ਗਏ ਲੇਕਿਨ ਉਸ ਸਮੇਂ ਦੀ ਪ੍ਰਧਾਨ ਮੰਤਰੀ ਨੇ ਜਿੱਤੀ ਲੜਾਈ ਫਿਰ ਹਾਰ ਦਿਤੀ। (ਸ਼ੋਰ).

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਹੁਣ ਤੁਸੀਂ ਬੈਠ ਜਾਓ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਜਦੋਂ ਕਾਰਗਿਲ ਦੀ ਲੜਾਈ ਹੋਈ ਤਾਂ ਹਿੰਦੁਸਤਾਨ ਦੀ ਸੈਨਾ ਨੇ ਲੜਾਈ ਜਿੱਤੀ ਔਰ ਹਿੰਦੁਸਤਾਨ ਦਾ ਮਾਣ ਪਹਿਲੀ ਵਾਰ ਦੁਨੀਆਂ ਵਿੱਚ ਵਧਿਆ। (ਵਿਘਨ)..(ਸ਼ੋਰ) ** ** **

**Expunged as ordered by the Chair.

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਬੈਠ ਜਾਓ । (ਵਿਘਨ) (ਸ਼ੋਰ) ....

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ** **

**ਸ੍ਰੀ ਸਪੀਕਰ** : ਇਹ ਐਕਸਪੰਜ ਕਰ ਦਿੱਤਾ ਜਾਵੇ ।

ਮਿੱਤਲ ਸਾਹਿਬ, ਤੁਸੀਂ ਬੈਠ ਜਾਓ । ਸਹੁੰਗੜਾ ਸਾਹਿਬ, ਤੁਸੀਂ ਦੱਸੋ ਕਿ ਕੀ ਕਹਿਣਾ ਚਾਹੁੰਦੇ ਹੋ ?

(ਇਸ ਸਮੇਂ, ਮਾਨਯੋਗ ਮੈਂਬਰ ਸ੍ਰੀ ਜਗਦੀਸ਼ ਸਾਹਨੀ ਅਤੇ ਸ੍ਰੀ ਸੱਤਪਾਲ ਗੋਸਾਈਂ 'ਅਜੀਤ' ਅਖਬਾਰ ਲਹਿਰਾਉਂਦੇ ਹੋਏ ਵੈੱਲ ਆਫ ਦਿ ਹਾਊਸ ਵੱਲ ਜਾ ਰਹੇ ਸਨ । ਇੰਡੀਅਨ ਨੈਸ਼ਨਲ ਕਾਂਗਰਸ, ਕਮਿਊਨਿਸਟ ਪਾਰਟੀ ਆਫ ਇੰਡੀਆ, ਸ਼੍ਰੋਮਣੀ ਅਕਾਲੀ ਦਲ (ਅ) ਅਤੇ ਬਹੁਜਨ ਸਮਾਜ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ **ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

ਸਾਹਨੀ ਸਾਹਿਬ, ਆਪਣੀ ਸੀਟ ਤੇ ਰਹੋ । ਕਿਰਪਾ ਕਰਕੇ ਬੈਠ ਜਾਓ । (ਸ਼ੋਰ) (ਵਿਘਨ) ਮੇਰੀ ਪਰਮਿਸ਼ਨ ਤੋਂ ਬਗੈਰ ਜੋ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਪਰ ਸ਼ੋਰ ਹੋਣ ਕਾਰਨ ਸੁਣਾਈ ਨਹੀਂ ਦੇ ਰਿਹਾ ਸੀ ।)

ਮਹੇਸ਼ ਇੰਦਰ ਸਿੰਘ ਜੀ, ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਦੋਂ ਮੈਂ ਖੜ੍ਹਾ ਹਾਂ, ਤੁਹਾਨੂੰ ਬੈਠ ਜਾਣਾ ਚਾਹੀਦਾ ਹੈ । (ਸ਼ੋਰ) (ਵਿਘਨ)

ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਤੁਹਾਨੂੰ ਤੁਹਾਡੇ ਸਵਾਲਾਂ ਦਾ ਜਵਾਬ ਦਿਆਂਗਾ । ਮੈਂ ਸਮਝਦਾ ਹਾਂ ਕਿ ਹਾਊਸ ਦੇ ਆਨਰੇਬਲ ਮੈਂਬਰ ਜਿਸ ਤਰ੍ਹਾਂ ਬੀਹੇਵ ਕਰ ਰਹੇ ਹਨ, ਇਹ ਚੰਗਾ ਨਹੀਂ ਲਗਦਾ । ਜੋ ਵੀ ਤੁਸੀਂ ਕਹਿਣਾ ਹੈ, ਤੁਸੀਂ ਚੇਅਰ ਨੂੰ ਐਡਰੈਸ ਕਰੋ । ਜੇ ਮੈਂ ਤੁਹਾਨੂੰ ਟਾਈਮ ਨਾ ਦਿਆਂ, ਫਿਰ ਤੁਸੀਂ ਸੋਚ ਸਕਦੇ ਹੋ ਪਰ ਜਦੋਂ ਮੈਂ ਤੁਹਾਨੂੰ ਟਾਈਮ ਦੇ ਰਿਹਾ ਹਾਂ ਤਾਂ ਬਗੈਰ ਮਤਲਬ ਰੌਲਾ ਪਾਈ ਜਾਣਾ, ਇਹ ਠੀਕ ਨਹੀਂ । ਸੀ.ਐਮ. ਸਾਹਿਬ ਆਪ ਜਵਾਬ ਦੇਣਗੇ ।

---

**Expunged-Not recorded as ordered by the Chair.

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਨੂੰ ਬੜਾ ਦੁੱਖ ਅਤੇ ਅਫ਼ਸੋਸ ਹੈ, ਇਹ ਬੜਾ ਪਵਿੱਤਰ ਹਾਊਸ ਹੈ ਅਤੇ ਇਸ ਪਵਿੱਤਰ ਹਾਊਸ ਦੀਆਂ ਪਵਿੱਤਰ ਹੀ ਰਵਾਇਤਾਂ ਰੱਖਣੀਆਂ ਚਾਹੀਦੀਆਂ ਹਨ ਲੇਕਿਨ ਇਹ ਸਿਸਟਮ ਇਸ ਤਰ੍ਹਾਂ ਦਾ ਹੋ ਗਿਆ ਹੈ ਕਿ ਖ਼ਾਮ ਰੌਲਾ ਪਾ ਕੇ ਇਥੇ ਆ ਕੇ ਬੈਠ ਜਾਓ। ਇਸ ਨਾਲ ਸਰਦਾ ਨਹੀਂ। ਤੁਹਾਡੀਆਂ ਦੋ ਗੱਲਾਂ ਸਨ ਕਿ ਇੱਕ ਤਾਂ ਵੋਟਾਂ ਡਿਲੀਟ ਹੋ ਗਈਆਂ ਅਤੇ ਇੱਕ ਨਿਊ ਵੋਟਾਂ ਬਣੀਆਂ ਹਨ। ਜਿਸ ਤਰ੍ਹਾਂ ਕੈਪਟਨ ਸਾਹਿਬ ਨੇ ਕਿਹਾ ਹੈ, ਜਦੋਂ ਵੋਟਸ ਬਣਦੀਆਂ ਹਨ ਤਾਂ ਉਨ੍ਹਾਂ ਦਾ ਪਰੋਸੀਜਰ ਹੁੰਦਾ ਹੈ। ਅਖੀਰ ਜਦੋਂ ਵੋਟਰ ਲਿਸਟ ਸਾਰੀ ਪਬਲਿਸ਼ ਹੁੰਦੀ ਹੈ ਤਾਂ ਦਿਖਾਈ ਜਾਂਦੀ ਹੈ ਕਿ ਕਿਸੇ ਨੂੰ ਕੋਈ ਇਤਰਾਜ਼ ਹੈ

**ਚੌਧਰੀ ਜਗਜੀਤ ਸਿੰਘ** (ਬੈਠੇ-ਬੈਠੇ) : ਦਿਖਾਉਂਦੇ ਨਹੀਂ ਜੀ।

ਮੁੱਖ ਮੰਤਰੀ : ਇਹ ਗਲਤ ਗੱਲ ਹੈ। ਇਹ ਤਾਂ ਬਹਾਨਾ ਹੈ। ਪਹਿਲਾਂ ਤਾਂ ਇਹ ਹੈ ਕਿ ਇਹ ਸਾਰਾ ਕੰਮ ਇਲੈਕਸ਼ਨ ਕਮਿਸ਼ਨ ਦੇ ਅੰਡਰ ਹੈ। ਨੰਬਰ 2, ਇਹ ਕਿ ਇਸ ਦਾ ਇਕ ਸੈੱਟ ਪ੍ਰੋਸੀਜਰ ਹੈ ਅਤੇ ਹਰ ਸ਼ਹਿਰੀ ਨੂੰ ਹੱਕ ਹੈ। ਇਸ ਦੀ ਲਿਸਟ ਤਹਿਸੀਲਦਾਰ ਕੋਲ ਲੱਗਦੀ ਹੈ। ਉਥੇ ਜਾ ਕੇ ਐਡ ਵੀ ਕਰ ਲਓ ਅਤੇ ਡਿਲੀਟ ਵੀ ਕਰ ਦਿਉ। ਫਾਈਨਲ ਪਬਲੀਕੇਸ਼ਨ ਤੋਂ ਪਹਿਲਾਂ ਇਤਰਾਜ਼ ਮੰਗੇ ਜਾਂਦੇ ਹਨ। ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਇਹ ਸਾਰਾ ਕੁਝ ਪਬਲਿਕ ਨੂੰ ਕਹਿਣ ਵਾਸਤੇ ਹੀ ਬਣਾਇਆ ਹੈ। ਜੇਕਰ ਕੋਈ ਨਹੀਂ ਬਣੀ ਤਾਂ ਇਸ ਵਿੱਚ ਕਿਸੇ ਸਰਕਾਰੀ ਅਫ਼ਸਰ ਦਾ ਕਸੂਰ ਨਹੀਂ। ਤੁਹਾਨੂੰ ਸਾਰਿਆਂ ਨੂੰ ਇਸ ਪ੍ਰੋਸੀਜਰ ਦਾ ਪਤਾ ਹੈ ਪਰ ਦੁੱਖ ਦੀ ਗੱਲ ਹੈ ਕਿ ਪ੍ਰੋਸੀਜਰ ਪਤਾ ਹੁੰਦਿਆਂ ਵੀ ਰੌਲਾ ਪਾਉਣਾ . (ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਇਹ ਕੌਣ ਕਿਉਂ ਬੋਲ ਰਹੇ ਹਨ ?

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਬੈਠ ਜਾਓ। (ਵਿਘਨ) (ਸ਼ੋਰ)

ਮੁੱਖ ਮੰਤਰੀ : ਦੂਸਰੀ ਮੈਂ ਬੇਨਤੀ ਕਰਦਾ ਹਾਂ ਕਿ (ਵਿਘਨ) (ਸ਼ੋਰ)

ਹਣ ਤੁਸੀਂ ਸੁਣੋ ਤਾਂ ਸਹੀ। ਸਪੀਕਰ ਸਾਹਿਬ, ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੇ ਪ੍ਰਧਾਨ ਸਾਹਿਬ ਨੇ ਕਿਹਾ, ਸਾਰੇ ਉਨ੍ਹਾਂ ਨੂੰ ਪ੍ਰਧਾਨ ਹੀ ਨਹੀਂ ਮੰਨਦੇ। 3/4 ਹਿੱਸਾ ਤਾਂ ਨਹੀਂ ਮੰਨਦਾ ਉਸ ਨੇ ਆਪ ਬਿਆਨ ਦਿੱਤਾ ਹੈ ਕਿ ਫ਼ਰੀ ਐਂਡ ਫ਼ੇਅਰ ਇਲੈਕਸ਼ਨ ਹੋਏ ਹਨ। ਪ੍ਰਧਾਨ ਸਾਹਿਬ ਨੇ ਆਪ ਆਖਿਆ ਕਿ ਨਹੀਂ ? (ਅਵਾਜ਼ਾਂ : ਆਖਿਆ ਹੈ।) ਕਾਂਗਰਸ ਦੇ ਪ੍ਰਧਾਨ ਨੇ ਆਪ ਕਿਹਾ ਹੈ ਕਿ ਇਸ ਵਾਰੀ ਵਰਗੀਆਂ ਫ਼ੇਅਰ ਅਤੇ ਫ਼ਰੀ ਇਲੈਕਸ਼ਨਾਂ ਕਦੇ ਨਹੀਂ ਹੋਣੀਆਂ। ਉਨ੍ਹਾਂ ਨੇ ਮੰਨਿਆਂ ਹੈ ਅਤੇ ਗੌਰਮਿੰਟ ਦੇ ਅਫ਼ਸਰਾਂ ਨੂੰ ਵਧਾਈ ਦਿੱਤੀ ਹੈ ਕਿ ਬੜੀ ਖ਼ੁਸ਼ੀ ਹੈ ਕਿ ਪੀਸ-ਫੁਲ ਇਲੈਕਸ਼ਨਾਂ ਹੋਈਆਂ ਹਨ। (ਥੰਪਿੰਗ) ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਲੋਕ ਬੜੇ ਡੈਮੋਕ੍ਰੇਟਿਕ ਹਨ। ਸਾਰੇ ਹਿੰਦੁਸਤਾਨ ਵਿੱਚ ਸਭ ਤੋਂ ਪੀਸਫੁਲ ਇਲੈਕਸ਼ਨ ਜੇਕਰ

[ਮੁੱਖ ਮੰਤਰੀ]
ਹੋਏ ਤਾਂ ਉਹ ਪੰਜਾਬ ਵਿੱਚ ਹੋਏ ਹਨ ਕਿਉਂਕਿ ਪੰਜਾਬ ਦੇ ਲੋਕ ਡੈਮੋਕਰੇਸੀ ਵਿੱਚ ਵਿਸ਼ਵਾਸ ਰੱਖਦੇ ਹਨ । ਇਨ੍ਹਾਂ ਦੀਆਂ ਸ਼ਿਕਾਇਤਾਂ ਸਨ । ਇੱਕ ਵੋਟਾਂ ਬਣਾਉਣ ਦੀ ਸੀ, ਉਹ ਤਾਂ ਮੁੱਕ ਗਈ ਕਿਉਂਕਿ ਇੱਕ ਸੈੱਟ ਸਿਸਟਮ ਹੈ । ਦੂਸਰਾ ਪੋਲਿੰਗ ਏਜੰਟਾਂ ਬਾਰੇ ਹੈ, ਉਸ ਬਾਰੇ ਲਿਖ ਕੇ ਦੇ ਦੇਣਾ Law will take its own course.

**ਚੌਧਰੀ ਜਗਜੀਤ ਸਿੰਘ** (ਬੈਠੇ-ਬੈਠੇ) : ਸਪੀਕਰ ਸਾਹਿਬ ਨੂੰ ਦੇ ਦੇਵਾਂਗੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ ਨੂੰ ਕਿਉਂ ਦੇਣਾ ਹੈ, ਅਫਸਰਾਂ ਨੂੰ ਦਿਉ । ਮੈਂ ਨਾ ਕੋਈ ਇਹੋ ਜਿਹੀ ਗੱਲ ਕਰਦਾ ਹਾਂ ਔਰ ਨਾ ਕਿਸੇ ਨੂੰ ਕਰਨ ਦੇਣੀ ਹੈ । ਜੋ ਸਹੀ ਇਨਸਾਫ ਹੈ, ਉਹ ਦੇਣਾ ਹੈ । ਤੁਸੀਂ ਭੇਜ ਦਿਓ, ਮੈਂ ਉਸ ਦੀ ਇਨਕੁਆਇਰੀ ਕਰਵਾ ਲੈਂਦਾ ਹਾਂ ।

ਤੀਸਰਾ ਇਸ਼ੂ ਹੈ ਪ੍ਰੈਸ ਦੀ ਆਜ਼ਾਦੀ ਦਾ । ਪ੍ਰੈਸ ਦੀ ਆਜ਼ਾਦੀ ਦਾ ਬੜਾ ਮਾਣ ਕਰ ਰਹੇ ਹੋ । ਦੋ ਸਾਲ ਐਮਰਜੰਸੀ ਲਗਾ ਕੇ ਭੁੱਲ ਜਾਂਦੇ ਹਨ । ਉਹ ਭੁੱਲ ਗਏ ਹੋ ਕਿ ਤੁਹਾਡੀ ਕੀ ਕਾਰਗੁਜ਼ਾਰੀ ਹੈ । (ਸ਼ੋਰ) (ਵਿਘਨ)

ਮੇਰੀ ਗੱਲ ਤਾਂ ਸੁਣੋ ਸਾਰੀ ਗੱਲ ਦਾ ਜਵਾਬ ਤਾਂ ਦੇਣ ਦਿਓ....

**ਚੌਧਰੀ ਜਗਜੀਤ ਸਿੰਘ** : ਇਸ ਗੱਲ ਦਾ ਜਵਾਬ....

**ਮੁੱਖ ਮੰਤਰੀ** : ਜੇ ਇਸ ਤਰ੍ਹਾਂ ਦੀ ਗੱਲ ਹੈ ਤਾਂ ਫਿਰ ਮੈਂ ਨਹੀਂ ਬੋਲਦਾ । I won't reply

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ....

**ਸ਼੍ਰੀ ਸਪੀਕਰ** : ਸਾਹਨੀ ਸਾਹਿਬ, ਤੁਸੀਂ ਬੈਠ ਜਾਓ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ....(ਵਿਘਨ)(ਸ਼ੋਰ)

ਜਾਂ ਇਹ ਗਲਤ ਗੱਲ ਕਹਿੰਦੇ ਹਨ ਜਾਂ ਨਹੀਂ ਸੁਣਨਾ ਚਾਹੁੰਦੇ । ਜੇਕਰ ਸੁਣਨਾ ਚਾਹੁੰਦੇ ਹਨ ਤਾਂ ਫਿਰ ਸੁਣਨ ।

**ਚੌਧਰੀ ਜਗਜੀਤ ਸਿੰਘ** : ਤੁਸੀਂ ਆਪਣੇ ਬੰਦਿਆਂ ਨੂੰ ਵੀ ਕਹੋ ਔਰ ਤੁਸੀਂ ਉਹ ਗੱਲਾਂ ਕਹੋ ਜਿਹੜੀਆਂ ਠੀਕ ਹੋਣ ।

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਬੈਠ ਜਾਓ । ਜਵਾਬ ਦੇਣ ਤੋਂ ਬਾਅਦ ਹੀ ਕੋਈ ਗੱਲ ਹੋਵੇਗੀ ।

**ਮੁੱਖ ਮੰਤਰੀ** : ਮੇਰਾ ਕਹਿਣਾ ਬਿਲਕੁਲ ਕਲੀਅਰ ਹੈ । ਤਿੰਨ ਗੱਲਾਂ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਕਹੀਆਂ ਹਨ ਅਤੇ ਉਨ੍ਹਾਂ ਦੇ ਹੱਕ ਵਿੱਚ ਦੂਸਰੇ ਸਪੋਰਟਰਾਂ ਨੇ ਰੌਲਾ ਪਾਇਆ ਹੈ । ਉਨ੍ਹਾਂ ਨੇ ਕੁਝ ਸੁਣਿਆ ਨਹੀਂ ਕਿ ਕੀ ਕਿਹਾ ਗਿਆ ਹੈ । ਪਹਿਲੀ ਗੱਲ ਵੋਟਾਂ ਬਾਰੇ ਹੈ । ਉਸ ਦੇ ਬਾਰੇ ਮੈਂ ਸਮਝਦਾ ਹਾਂ ਕਿ ਕੈਪਟਨ ਸਾਹਿਬ ਨੇ ਵੀ ਕਿਹਾ ਹੈ

ਅਤੇ ਮੈਂ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਪ੍ਰੋਸੀਜਰ ਹੈ ਕਿ ਹਰ ਸ਼ਹਿਰ ਦੇ ਵਿਚ ਵੋਟਾਂ ਦੀ ਜਾਂਚ ਹੁੰਦੀ ਹੈ। ਵੋਟਰ ਆਪਣੀ ਵੋਟ ਠੀਕ ਕਰਵਾ ਸਕਦਾ ਹੈ ਜਾਂ ਆਪਣੀ ਨਵੀਂ ਵੋਟ ਬਣਵਾ ਸਕਦਾ ਹੈ। ਦੂਸਰੀ ਗੱਲ ਕਿਸੇ ਜ਼ਿਲ੍ਹੇ ਦੇ ਏਜੰਟ ਬਾਰੇ ਗੱਲ ਕੀਤੀ ਗਈ ਹੈ। ਉਸ ਦੇ ਬਾਰੇ ਰਿਪੋਰਟ ਦਰਜ ਕਰਵਾਓ, ਤੁਹਾਡੀ ਤਸੱਲੀ ਹੋਵੇਗੀ ਜਦੋਂ ਉਸ ਦੀ ਇਨਕੁਆਇਰੀ ਹੋਵੇਗੀ। ਤੀਸਰਾ, ਪ੍ਰੈਸ ਦੀ ਆਜ਼ਾਦੀ ਵਾਸਤੇ ਜਿੰਨੀ ਵੱਡੀ ਕੁਰਬਾਨੀ ਸਾਡੀ ਪਾਰਟੀ ਨੇ ਕੀਤੀ ਹੈ (ਥੰਪਿੰਗ), ਉਨੀ ਹਿੰਦੁਸਤਾਨ ਦੇ ਵਿੱਚ ਕਿਸੇ ਨੇ ਵੀ ਨਹੀਂ ਕੀਤੀ। ਇਹ ਸਾਡੇ ਸਾਹਮਣੇ ਬੈਠੇ ਭਰਾਵਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਨੇ ਐਮਰਜੰਸੀ ਲਗਾ ਕੇ ਪ੍ਰੈਸ ਦਾ ਬਿਲਕੁਲ ਗਲਾ ਹੀ ਘੁੱਟ ਦਿੱਤਾ ਸੀ। ਉਸ ਦੀ ਗੱਲ ਤਾਂ ਇਨ੍ਹਾਂ ਨੂੰ ਯਾਦ ਨਹੀਂ ਰਹੀ ਹੈ। "ਹਿੰਦ ਸਮਾਚਾਰ" ਜੋ ਅਖਬਾਰ ਸੀ, ਟਰੈਕਟਰ ਤੇ ਬੈਠ ਬੈਠ ਕੇ ਉਸ ਦੀ ਪਬਲੀਕੇਸ਼ਨ ਕੀਤੀ ਗਈ ਸੀ, ਭਾਵ ਕਿ ਇਨ੍ਹਾਂ ਨੇ ਪ੍ਰੈਸ ਦੀ ਅਜ਼ਾਦੀ ਦਾ ਇਨਾ ਗਲਾ ਘੁੱਟ ਦਿੱਤਾ ਸੀ ਜਿਸ ਦੀ ਮਿਸਾਲ ਕਿਸੇ ਵੀ ਕੰਟਰੀ ਵਿਚ ਕਿਧਰੇ ਨਹੀਂ ਮਿਲਦੀ।

(ਇੱਕ ਆਵਾਜ਼ : ਤੁਸੀਂ ਕੋਟਕਪੂਰੇ ਦੇ ਇੰਸੀਡੈਂਸ ਬਾਰੇ ਵੀ ਜ਼ਿਕਰ ਕਰੋ।)

ਮੈਂ ਉਸੇ ਗੱਲ ਤੇ ਆ ਰਿਹਾ ਹਾਂ ਤੇ ਜ਼ਿਕਰ ਕਰ ਰਿਹਾ ਹਾਂ। ਮੈਂ ਉਨ੍ਹਾਂ ਤੋਂ ਪੁੱਛਿਆ ਹੈ ਪਰ ਮੈਂ ਉਥੇ ਗਿਆ ਨਹੀਂ। ਜਦੋਂ ਮੈਂ ਉਸ ਤੋਂ ਪੁੱਛਿਆ ਤਾਂ ਉਸ ਨੇ ਕਿਹਾ ਕਿ ਕੀ ਮੈਂ ਇਸ ਤਰ੍ਹਾਂ ਦੀ ਗੱਲ ਕਰ ਸਕਦਾ ਹਾਂ? ਜੇਕਰ ਤੁਸੀਂ ਮੈਨੂੰ ਕਹੋ ਕਿ ਤੂੰ ਕਿਸੇ ਦੇ ਥੱਪੜ ਮਾਰਿਆ ਹੈ ਤਾਂ ਇਹ ਗੱਲ ਕਦੇ ਠੀਕ ਹੋ ਸਕਦੀ ਹੈ? ਇਹ ਇਸ ਤਰ੍ਹਾਂ ਕਿਵੇਂ ਹੋ ਸਕਦਾ ਹੈ? ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਕੁਝ ਵੀ ਗੱਲ ਹੋਈ ਹੈ ਜਾਂ ਜਿਸ ਕਿਸੇ ਨੇ ਉਹ ਕੁਝ ਕੀਤਾ ਹੈ, ਉਹ ਗੱਲ ਮਾੜੀ ਹੈ। ਕੱਲ੍ਹ ਪ੍ਰੈਸ ਦੇ ਨੁਮਾਇੰਦੇ ਮੈਨੂੰ ਮਿਲੇ ਅਤੇ ਉਨ੍ਹਾਂ ਨੂੰ ਮੈਂ ਸਾਰੀ ਗੱਲ ਦੱਸੀ ਤਾਂ ਉਹ ਸੈਟਿਸਫਾਈਡ ਹੋ ਗਏ। ਪ੍ਰੈਸ ਵਾਲੇ ਬੜੇ ਰਿਸਪਾਂਸੀਬਲ ਹੁੰਦੇ ਹਨ। ਇੱਕ ਡੈਲੀਗੇਸ਼ਨ ਕੱਲ੍ਹ 5 ਵਜੇ ਮੈਨੂੰ ਮਿਲਿਆ। ਉਨ੍ਹਾਂ ਦੇ ਨਾਲ ਗੱਲ ਕੀਤੀ ਤਾਂ ਉਹ ਸੈਟਿਸਫਾਈਡ ਹੋ ਗਏ ਪਰ ਅਸੀਂ ਜਿੰਨਾ ਵੀ ਜ਼ੋਰ ਲਗਾ ਲਈਏ, ਤੁਹਾਨੂੰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਸੈਟਿਸਫਾਈ ਨਹੀਂ ਕਰ ਸਕਦੇ। ਮੈਂ ਤਾਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਇਲੈਕਸ਼ਨਾਂ ਪੀਸਫੁਲ ਹੋਈਆਂ ਹਨ, ਉਨ੍ਹਾਂ ਦੇ ਬਾਰੇ ਸਾਨੂੰ ਸਾਰਿਆਂ ਨੂੰ ਯੂਨਾਨੀਮਸਲੀ ਰੈਜ਼ੋਲਿਊਸ਼ਨ ਪਾਸ ਕਰਨਾ ਚਾਹੀਦਾ ਹੈ। ਇਹ ਇਲੈਕਸ਼ਨ ਇੰਨੀ ਪੀਸਫੁਲ ਹੋਈ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ

**ਸ੍ਰੀ ਸਪੀਕਰ** : ਬਰਾੜ ਸਾਹਿਬ, ਬੈਠ ਜਾਓ। ਹੁਣ ਕੋਈ ਲੋੜ ਹੀ ਨਹੀਂ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**ਸ੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ।

---

**Not recorded as ordered by the Chair.

## DHARNA

(ਇਸ ਸਮੇਂ ਸਾਰੀਆਂ ਵਿਰੋਧੀ ਪਾਰਟੀਆਂ ਦੇ ਮਾਨਯੋਗ ਮੈਂਬਰਜ਼ ਤੋਂ ਇਲਾਵਾ ਮਾਨਯੋਗ ਮੈਂਬਰਜ਼ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਅਤੇ ਸਰਦਾਰ ਜਗਤਾਰ ਸਿੰਘ ਰਾਜਲਾ (ਸ਼੍ਰੋਮਣੀ ਅਕਾਲੀ ਦਲ), ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ ਅਤੇ ਸਰਦਾਰ ਧਨਵੰਤ ਸਿੰਘ (ਆਜ਼ਾਦ) ਨੇ ਉਨ੍ਹਾਂ ਨੂੰ ਬੋਲਣ ਦੀ ਇਜਾਜ਼ਤ ਨਾ ਮਿਲਣ ਕਰਕੇ ਹਾਊਸ ਦੇ ਵੈੱਲ ਵਿਚ ਆ ਕੇ ਧਰਨਾ ਦਿੱਤਾ। ਉਹ ਉਚੀ-ਉਚੀ ਬੋਲ ਰਹੇ ਸਨ ** **)

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ) (ਸ਼ੋਰ)

ਮੋਫਰ ਸਾਹਿਬ, ਇਸ ਗੱਲ ਦਾ ਇਸ ਨਾਲ ਕੋਈ ਸਬੰਧ ਨਹੀਂ। ਚਲੋ ਠੀਕ ਹੈ ਤੁਹਾਨੂੰ ਆਪਣਾ ਆਪਣਾ ਪੁਆਇੰਟ ਦੱਸਣ ਲਈ ਇਕ ਇਕ ਮਿੰਟ ਦਾ ਸਮਾਂ ਦੇ ਦਿੰਦੇ ਹਾਂ। ਸਹੁੰਗੜਾ ਸਾਹਿਬ, ਤੁਸੀਂ ਕੁਝ ਕਹਿਣਾ ਹੈ ? ਮੋਫਰ ਸਾਹਿਬ, ਤੁਸੀਂ ਦੱਸੋ।

---

## MATTERS RAISED DURING ZERO HOUR

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਇਸ ਵਿਧਾਨ ਸਭਾ ਦੀਆਂ ਪਰੰਪਰਾਵਾਂ ਨੂੰ ਕਾਇਮ ਰੱਖ ਰਹੇ ਹੋ। ਇਹ ਬੜਾ ਅਹਿਮ ਮਸਲਾ ਹੈ। ਮਿੱਤਲ ਸਾਹਿਬ ਨੇ ਬੜਾ ਕੁਝ ਕਿਹਾ ਹੈ। ਕਾਰਗਿਲ ਬਾਰੇ ਬੜਾ ਕੁਝ ਕਿਹਾ ਗਿਆ ਹੈ। ਸਾਡੀ ਪੰਜਾਬ ਸਰਕਾਰ, ਹਿੰਦੁਸਤਾਨ ਦੀ ਸਰਕਾਰ, ਹਿੰਦੁਸਤਾਨ ਦਾ ਬੱਚਾ ਬੱਚਾ ਸਾਡੀ ਆਰਮੀ, ਏਅਰ ਫੋਰਸ, ਸਾਡੀਆਂ ਫੌਜਾਂ ਦਾ ਬੜਾ ਮਾਣ ਕਰਦਾ ਹੈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਇਕ ਬੜਾ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ। ਜਲੰਧਰ ਸ਼ਹਿਰ ਵਿਚ ਜਨਰਲ ਬਿਕਰਮਜੀਤ ਸਿੰਘ ਨੂੰ ਵੱਡਾ ਅਵਾਰਡ ਮਿਲਿਆ ਹੈ। ਉਨ੍ਹਾਂ ਦੀ ਏਅਰ ਕਰੈਸ਼ ਵਿਚ ਡੈਥ ਹੋਈ। ਉਨ੍ਹਾਂ ਦਾ ਲੜਕਾ ਵੀ ਆਰਮੀ ਵਿਚ ਹੈ। ਉਸ ਨੂੰ ਸਰਕਾਰ ਵੱਲੋਂ ਜਗ੍ਹਾ ਦਿੱਤੀ ਗਈ ਹੈ ਜਿਥੇ ਕਿ ਇਕ ਪ੍ਰਾਈਵੇਟ ਲਵਲੀ ਸਵੀਟਸ ਸਟੋਰ ਹੈ। ਇਹ ਇਕ ਬਹੁਤ ਵੱਡੀ ਫਰਮ ਹੈ। ਉਥੇ ਪਿਛਲੇ ਦੋ ਮਹੀਨਿਆਂ ਤੋਂ ਪਰੂਦ ਪਿਆ ਹੈ। ਆਰਮੀ ਵਿਚ ਸਰਵਿੰਗ ਬੰਦੇ ਨੇ ਉਨ੍ਹਾਂ ਦੇ ਅਗੇਂਸਟ 452 ਦਾ ਪਰਚਾ ਦਰਜ ਕਰਾਇਆ, । ਉਥੇ ਉਨ੍ਹਾਂ ਦੇ ਰਿਪ੍ਰਜ਼ੈਂਟੇਟਿਵ ਨੇ/ਤਹਿਸੀਲਦਾਰ ਨੇ ਜੋ ਕਿ ਗੌਰਮਿੰਟ ਆਫ਼ ਇੰਡੀਆ ਵੱਲੋਂ ਪ੍ਰਾਪਰਟੀ ਦਿੱਤੀ ਗਈ ਸੀ, ਉਸ ਦੇ ਅਗੇਂਸਟ ਰਜਿਸਟਰੀ ਕੀਤੀ। ਜੋ ਜਾਇਦਾਦ ਸੈਂਟਰਲ ਗੌਰਮਿੰਟ ਦੀ ਹੋਵੇ ਉਸ ਦੀ ਰਜਿਸਟਰੀ ਕਰ ਦਿੱਤੀ ਉਨ੍ਹਾਂ ਲੋਕਾਂ ਦੇ ਨਾਂ ਅਤੇ ਜਿਹੜੀ ਕੈਂਟੋਨਮੈਂਟ ਵਿਚ ਜਗ੍ਹਾ ਹੈ ਉਸ ਸਬੰਧੀ 452 ਦਾ ਪਰਚਾ ਦਰਜ ਹੋਇਆ। ਪੁਲਿਸ ਨੇ ਉਹ ਪਰਚਾ ਦਰਜ ਕੀਤਾ। ਬਾਦਲ ਸਾਹਿਬ ਕੋਲ ਉਹ ਰਿਪ੍ਰੈਜ਼ੈਂਟੇਸ਼ਨਾਂ ਆਈਆਂ ਹਨ, ਹੋਰ ਵੀ ਸਾਰਿਆਂ ਕੋਲ ਪਹੁੰਚ ਚੁੱਕੀਆਂ ਹਨ। ਉਨ੍ਹਾਂ ਦੀ ਕੋਈ ਦਾਦ-ਫਰਿਆਦ ਨਹੀਂ ਸੁਣ ਰਿਹਾ। ਪੁਲਿਸ ਉਨ੍ਹਾਂ ਦੇ ਮਗਰ ਪਈ ਹੋਈ ਹੈ, ਡੀ. ਸੀ. ਤੋਂ ਲੈ ਕੇ ਥੱਲੇ ਤੱਕ, ਸਾਰੀ ਐਡਮਨਿਸਟ੍ਰੇਸ਼ਨ ਵੱਲੋਂ ਉਨ੍ਹਾਂ ਨੂੰ

**Not recorded as ordered by the Chair.

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਉਥੋਂ ਕੱਢਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਕੀ ਇਸ ਉਤੇ ਮੁੱਖ ਮੰਤਰੀ ਜੀ ਇਨਕੁਆਰੀ ਕਰਾਉਣਗੇ ? ਕੀ ਉਨ੍ਹਾਂ ਦੇ ਅਗੇਂਸਟ ਐਕਸ਼ਨ ਲੈਣਗੇ ਜਿਹੜੇ ਅਫਸਰ ਫਰਮਾਂ ਵਾਲਿਆਂ ਦੇ ਨਾਲ ਰਲੇ ਹੋਏ ਹਨ ? ਕੀ ਉਸ ਪਾਰਟੀ ਦੇ ਅਗੇਂਸਟ ਕੇਸ ਦਰਜ ਕੀਤਾ ਜਾਵੇਗਾ ? ਜੋ ਆਰਮੀ ਦੇ ਅਫਸਰ ਹਨ, ਜਿਨ੍ਹਾਂ ਦੀ ਏਨੀ ਦੇਣ ਹੈ, ਉਨ੍ਹਾਂ ਬਾਰੇ ਅਸੀਂ ਕੀ ਕਰ ਰਹੇ ਹਾਂ ? ਇਸ ਬਾਰੇ ਤਸੱਲੀ ਕਰਾਓ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਦੇ ਧਿਆਨ ਵਿੱਚ ਇੱਕ ਗੱਲ ਲਿਆਉਣੀ ਚਾਹੁੰਦਾ ਹਾਂ ਕਿ 6 ਸਤੰਬਰ 1999 ਤੋਂ ਲੁਧਿਆਣਾ ਬਾਰ ਐਸੋਸੀਏਸ਼ਨ ਇਨਡੈਫੀਨੇਟ ਸਟਰਾਈਕ ਤੇ ਹੈ । ਸਾਲ 1996 ਵਿੱਚ ਲੀਡਰ ਆਫ ਦਿ ਹਾਊਸ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਡਿਸਟ੍ਰਿਕਟ ਬਾਰ ਐਸੋਸੀਏਸ਼ਨ, ਲੁਧਿਆਣਾ ਦੀ ਪਾਰਲੀਮੈਂਟ ਦੀ ਇਲੈਕਸ਼ਨ ਵੇਲੇ ਵਿਜ਼ਿਟ ਕੀਤਾ ਸੀ । ਉਥੇ ਬਾਰ ਨੇ ਡਿਮਾਂਡ ਰੱਖੀ ਸੀ ਕਿ ਜਿਥੋਂ ਕੋਰਟਸ ਕੰਪਲੈਕਸ ਸ਼ਿਫਟ ਨਹੀਂ ਕੀਤਾ ਜਾਵੇਗਾ ਅਤੇ ਲਾਇਅਰਜ਼ ਨੂੰ ਚੈਂਬਰ ਪ੍ਰੋਵਾਈਡ ਕੀਤੇ ਜਾਣਗੇ ਪਰ ਅਫਸੋਸ ਹੈ ਕਿ ਸੀ.ਐਮ. ਸਾਹਿਬ ਦੀ ਐਸ਼ੋਰੈਂਸ ਦੇ ਬਾਵਜੂਦ ਵੀ ਲਾਇਅਰਜ਼ ਲਈ ਐਸੀ ਕੋਈ ਪ੍ਰੋਵੀਜ਼ਨ ਨਹੀਂ ਕੀਤੀ ਗਈ । ਉਹ ਰੁਲ ਰਹੇ ਹਨ । ਬਾਰ ਦਾ ਡੈਪੂਟੇਸ਼ਨ ਡਿਸਟ੍ਰਿਕਟ ਐਡਮਿਨਿਸਟਰੇਸ਼ਨ ਨੂੰ ਵੀ ਮਿਲਿਆ । ਉਨ੍ਹਾਂ ਨੇ ਬੜੀ ਸ਼ਰਮ ਵਾਲੀ ਗੱਲ ਕੀਤੀ । ਉਨ੍ਹਾਂ ਦਾ ਲਾਇਅਰਜ਼ ਨਾਲ ਬੀਹੇਵੀਅਰ ਬੜਾ ਐਰੋਗੈਂਟ ਸੀ, ਉਨ੍ਹਾਂ ਨੇ ਕਿਹਾ ਕਿ ਤੁਸੀਂ ਨਿਕਲ ਜਾਓ, ਤੁਹਾਨੂੰ ਕੋਈ ਚੈਂਬਰ ਨਹੀਂ ਦੇਣੇ । ਤੁਸੀਂ ਲੋਕਾਂ ਕੋਲੋਂ ਫੀਸ ਲੈਂਦੇ ਹੋ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਤੁਸੀਂ ਵੀ ਇਸ ਬਾਰ ਦੇ ਮੈਂਬਰ ਹੋ । ਮੈਂ ਵੀ ਬਾਰ ਦਾ ਮੈਂਬਰ ਹਾਂ । ਲਾਇਅਰਜ਼ ਕਰੀਮ ਆਫ ਸੁਸਾਇਟੀ ਹੁੰਦੇ ਹਨ । ਸਰਕਾਰ ਨੂੰ ਕੀਤੇ ਵਾਅਦੇ ਉਤੇ ਪੂਰਾ ਉਤਰਨਾ ਚਾਹੀਦਾ ਹੈ । ਲਾਇਅਰਜ਼ ਚਾਰ ਦਿਨਾਂ ਤੋਂ ਸੜਕਾਂ ਤੇ ਰੁਲ ਰਹੇ ਹਨ । ਕੋਈ ਉਨ੍ਹਾਂ ਦੀ ਗੱਲ ਸੁਣਨ ਨੂੰ ਤਿਆਰ ਨਹੀਂ । ਮੈਨੂੰ ਖੁਸ਼ੀ ਹੈ ਕਿ ਬਾਦਲ ਸਾਹਿਬ ਨੇ ਕਿਹਾ ਹੈ ਕਿ ਇਨਕੁਆਇਰੀ ਕੀਤੇ ਬਗੈਰ ਕੋਈ ਕੇਸ ਰਜਿਸਟਰ ਨਹੀਂ ਹੋਵੇਗਾ । ਮੈਂ ਇਕ ਕੇਸ ਬਾਰੇ ਸ਼ਿਕਾਇਤ ਕਰ ਰਿਹਾ ਹਾਂ ਜਿਸ ਵਿਚ ਕੁੱਟਣ ਵਾਲੇ ਤੇ ਕੋਈ ਪਰਚਾ ਦਾਇਰ ਨਹੀਂ ਹੋਇਆ ਬਲਕਿ ਸ਼ਿਕਾਇਤ ਕਰਤਾ ਤੇ ਹੀ ਪਰਚਾ ਦਾਇਰ ਹੋਇਆ ਹੈ । ਪਰਚੇ ਮਜ਼ਾਕ ਨਾ ਬਣਾਏ ਜਾਣ । ਮੈਂ ਦੋ ਹੀ ਬੇਨਤੀਆਂ ਕਰਦਾ ਹਾਂ । ਇੱਕ ਪਰਚੇ ਵਾਲੀ ਗੱਲ ਹੈ, ਇੰਨੀ ਡਿਸਕਰੀਮੀਨੇਸ਼ਨ ਨਹੀਂ ਕਰਨੀ ਚਾਹੀਦੀ । ਕਿਤੇ ਤਾਂ ਕਤਲ ਕੀਤੇ ਤੇ ਵੀ ਪਰਚੇ ਦਾਇਰ ਨਹੀਂ ਹੁੰਦੇ ਅਤੇ ਕਿਤੇ ਕਿੱਕ ਮਾਰਨ ਤੇ ਵੀ ਹੋਈ ਜਾ ਰਹੇ ਹਨ । ਕੰਪਲੇਨੈਂਟ ਰੌਲਾ ਪਾ ਰਹੇ ਹਨ । ਅਸੀਂ ਇਲੈਕਸ਼ਨ ਕਮਿਸ਼ਨਰ ਦੇ ਆਬਜ਼ਰਵਰ ਨੂੰ ਦੱਸਿਆ । ਉਨ੍ਹਾਂ ਨੇ ਤਸੱਲੀ ਦਿੱਤੀ ਕਿ ਸ਼ਿਕਾਇਤ ਕੀਤੇ ਬੰਦੇ ਵਿਰੁੱਧ ਵੀ ਪਰਚਾ ਦਾਇਰ ਹੋ ਗਿਆ ਹੈ । ਮੈਂ ਮੁੱਖ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਇਸ ਸਬੰਧੀ ਇਨ੍ਹਾਂ ਨੂੰ ਹਦਾਇਤ ਕੀਤੀ ਜਾਵੇ ਕਿਉਂਕਿ ਅਸੀਂ ਵੀ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ । ਅਸੀਂ ਲੋਕਾਂ ਦੀ ਨੁਮਾਇੰਦਗੀ ਕਰਦੇ ਹਾਂ । ਸਾਡੀ ਹੇਠੀ ਕਰਨ ਲਈ ਲੋਕਾਂ ਦੀ ਹੇਠੀ ਨਾ ਕੀਤੀ ਜਾਵੇ । ਲੋਕਾਂ ਨੂੰ ਮਹਿਸੂਸ ਹੋਵੇ ਕਿ ਇਨਸਾਫ਼ ਹੁੰਦਾ ਹੈ । ਕੰਪਲੇਨੈਂਟ ਵੀ ਮੁਲਜ਼ਮ ਬਣਾਏ ਜਾਂਦੇ ਹਨ । ਅਸੀਂ ਚਾਹੁੰਦੇ ਹਾਂ ਕਿ ਲਾਇਅਰਜ਼ ਜਿਹੜੇ ਕਿ 6 ਸਤੰਬਰ ਤੋਂ ਇਨਡੈਫੀਨੇਟ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਸਟਰਾਈਕ ਤੇ ਹਨ. ਚੀਫ ਮਨਿਸਟਰ ਆਪ ਉਨ੍ਹਾਂ ਨੂੰ ਬੁਲਾ ਕੇ 1996 ਦੇ ਵਿਚ ਕੀਤੇ ਵਾਅਦੇ ਪੂਰੇ ਕਰਨ। ਉਦੋਂ ਬਾਦਲ ਸਾਹਿਬ ਨੇ ਬੜਾ ਵਹੀਮੈਂਟਲੀ ਕਿਹਾ ਸੀ ਕਿ ਤੁਹਾਨੂੰ ਨਵੇਂ ਚੈਂਬਰ ਦਿੱਤੇ ਜਾਣਗੇ ਅਤੇ ਉਥੋਂ ਨਹੀਂ ਉਠਾਇਆ ਜਾਏਗਾ, ਇੱਕ ਵਾਰ ਮੈਨੂੰ ਪੰਜਾਬ ਦਾ ਚੀਫ ਮਨਿਸਟਰ ਬਣਾ ਦਿਓ, ।

**ਸ਼੍ਰੀ ਸਪੀਕਰ :** ਹੁਣ ਲਾਲਪੁਰਾ ਜੀ ਦੀ ਗੱਲ ਸੁਣ ਲਈਏ। ਲਾਲਪੁਰਾ ਜੀ, ਤੁਸੀਂ ਖੜੇ ਹੋ. ਇਸ ਕਰਕੇ ਮੈਂ ਪੁੱਛਿਆ ਹੈ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ :** ਸਪੀਕਰ ਸਾਹਿਬ, ਮੈਂ ਇਸ ਪਵਿੱਤਰ ਸਦਨ ਦੇ ਸਾਹਮਣੇ ਇੱਕ ਬਹੁਤ ਜ਼ਰੂਰੀ ਡੈਮੋਕਰੇਟਿਕ ਇਸ਼ੂ ਰੱਖਣਾ ਚਾਹੁੰਦਾ ਹਾਂ। ਤਰਨ ਤਾਰਨ ਪਾਰਲੀਮੈਂਟਰੀ ਇਲੈਕਸ਼ਨ ਵਿੱਚ ਪੰਜ ਤਰੀਕ ਨੂੰ ਜਦੋਂ ਵੋਟਾਂ ਪੈਣੀਆਂ ਸ਼ੁਰੂ ਹੋ ਗਈਆਂ ਤਾਂ ਪਰਮਜੀਤ ਕੌਰ ਜੋ ਪੋਲਿੰਗ ਏਜੰਟ ਸੀ, ਉਸ ਦੇ ਸਪੈਸੀਫਿਕ ਸਿਗਨੇਚਰ ਡੀ.ਸੀ. ਅੰਮ੍ਰਿਤਸਰ ਨੇ ਸਾਰੇ ਹੀ ਪੋਲਿੰਗ ਸਟੇਸ਼ਨਾਂ ਤੇ, ਤਰਨ ਤਾਰਨ ਪਾਰਲੀਮੈਂਟਰੀ ਇਲੈਕਸ਼ਨਾਂ ਵਿੱਚ ਬਿਲਕੁਲ ਨਹੀਂ ਭੇਜੇ। ਜਦੋਂ ਪੋਲਿੰਗ ਏਜੰਟ ਗਈ ਤਾਂ ਉਨ੍ਹਾਂ ਕਿਹਾ ਕਿ ਉਸ ਦੇ ਸਾਡੇ ਪਾਸ ਸਿਗਨੇਚਰ ਨਹੀਂ ਆਏ ਔਰ ਉਨ੍ਹਾਂ ਨੇ ਉਸ ਏਜੰਟ ਨੂੰ ਅੰਦਰ ਦਾਖਲ ਨਹੀਂ ਹੋਣ ਦਿੱਤਾ। ਫਿਰ ਇਲੈਕਸ਼ਨ ਕਮਿਸ਼ਨ ਆਫ ਇੰਡੀਆ ਨੂੰ ਫੈਕਸ ਕੀਤਾ ਗਿਆ। ਇਲੈਕਸ਼ਨ ਕਮਿਸ਼ਨ ਆਫ ਪੰਜਾਬ ਨੂੰ ਫੈਕਸ ਕੀਤਾ ਕਿ ਤੁਸੀਂ ਰਿਕਾਰਡ ਤਲਬ ਕਰੋ। ਡੀ.ਸੀ. ਅੰਮ੍ਰਿਤਸਰ ਨੂੰ ਵੀ ਕਿਹਾ ਗਿਆ। ਫਿਰ ਜਾ ਕੇ ਆਬਜ਼ਰਵਰਾਂ ਨੂੰ ਅਪਰੋਚ ਕੀਤਾ ਗਿਆ। 11.00 ਵਜੇ ਤੋਂ ਬਾਅਦ ਤਿੰਨ ਆਬਜ਼ਰਵਰਾਂ ਨੇ ਯਕੀਨ ਦਿਵਾਇਆ ਕਿ ਤੁਹਾਡੇ ਕੋਲ ਏਜੰਟ ਦੇ ਸਿਗਨੇਚਰ ਪਹੁੰਚ ਜਾਣਗੇ। 6-6 ਜੀਪਾਂ, 1-2 ਵਾਇਰਲੈਸ ਸੈੱਟ, ਇਕ ਇਕ ਵਾਇਰਲੈਸ ਸਿਸਟਮ ਜਾਰੀ ਕਰਕੇ ਹੋਰ ਹਦ ਇਤਨਾਂ ਜਾਰੀ ਕੀਤੀਆਂ। ਕਈ ਥਾਈਂ ਤਾਂ 12-00 ਵਜੇ ਤੋਂ ਬਾਅਦ ਵੀ ਪੋਲਿੰਗ ਏਜੰਟ ਨੂੰ ਤਰਨ ਤਾਰਨ ਹਲਕੇ ਦੇ ਵਿੱਚ ਦਾਖਲ ਨਹੀਂ ਸੀ ਹੋਣ ਦਿੱਤਾ ਗਿਆ। ਇਸ ਤੋਂ ਬਾਅਦ ਡੈਮੋਕਰੇਟਿਕ ਸੈੱਟਅੱਪ ਦੀ ਗੱਲ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਸਬੰਧੀ ਇਕ ਹਾਈ ਪਾਵਰਡ ਕਮਿਸ਼ਨ ਬਣਾਇਆ ਜਾਵੇ। ਮੈਂ ਤੁਹਾਡੇ ਤੋਂ ਯਕੀਨ ਚਾਹੁੰਦਾ ਹਾਂ ਕਿਉਂਕਿ ਤੁਸੀਂ ਸਾਡੇ ਕਸਟੋਡੀਅਨ ਹੋ। ਤੁਸੀਂ ਇਸ ਪਵਿੱਤਰ ਸਦਨ ਦੇ, ਇਸ ਹਾਊਸ ਦੇ ਸਪੀਕਰ ਹੋ। ਮੈਂ ਚਾਹੁੰਦਾ ਹਾਂ ਕਿ ਇਨਕੁਆਇਰੀ ਕਰਵਾਈ ਜਾਵੇ ਜਾਂ ਯਕੀਨ ਦਿਵਾਇਆ ਜਾਵੇ ਕਿ ਇਨਕੁਆਇਰੀ ਕੀਤੀ ਜਾਵੇਗੀ। ਡੀ. ਸੀ. ਨੂੰ ਅਪਰੋਚ ਕੀਤਾ ਗਿਆ। ਇਲੈਕਸ਼ਨ ਤਹਿਸੀਲਦਾਰ ਨੇ ਕਿਹਾ ਕਿ ਗਲਤੀ ਹੋ ਗਈ। ਤਦ ਪੋਲ ਸ਼ੁਰੂ ਹੋ ਗਈ, ਵੋਟਾਂ ਪੈਣੀਆਂ ਸ਼ੁਰੂ ਹੋ ਗਈਆਂ ਲੇਕਿਨ 11 ਵਜੇ ਤੱਕ ਫੈਕਸ ਨਹੀਂ ਕੀਤੀ ਗਈ ਅਤੇ ਪੋਲਿੰਗ ਏਜੰਟ ਦੇ ਸਿਗਨੇਚਰ ਕਿਸੇ ਪੋਲਿੰਗ ਸਟੇਸ਼ਨ ਤੇ ਨਹੀਂ ਗਏ। ਫੇਰ ਇਲੈਕਸ਼ਨ ਕਮਿਸ਼ਨ ਦੀ ਹਦਾਇਤ ਤੇ ਗੱਡੀਆਂ ਭੇਜ ਕੇ ਪੋਲਿੰਗ ਏਜੰਟ ਦੇ ਸਿਗਨੇਚਰ ਭੇਜੇ ਗਏ। ਮੈਂ ਸਮਝਦਾ ਹਾਂ ਕਿ ਇਸ ਗੱਲ ਦਾ ਹਾਊਸ ਵਿਚ ਯਕੀਨ ਦਿਵਾਇਆ ਜਾਵੇ ਕਿ ਜਿਹੜੇ ਅਫਸਰ ਨੇ ਇਸ ਵਿਚ ਕੁਤਾਹੀ ਕੀਤੀ ਹੈ, ਉਸ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ। ਉਸ ਦੇ ਖਿਲਾਫ ਐਕਸ਼ਨ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ । ਤੁਸੀਂ ਤਾਂ ਲੈਕਚਰ ਹੀ ਕਰ ਦਿਤਾ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ । ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਨੂੰ ਟਾਈਮ ਲੈਣ ਲਈ ਹਾਊਸ ਵਿੱਚ ਧਰਨਾ ਦੇਣਾ ਪਿਆ ਅਤੇ ਹੁਣ ਬਾਹਰ ਉਹ ਧਰਨੇ ਤੇ ਬੈਠੇ ਹੋਏ ਹਨ । ਇਸ ਪਵਿੱਤਰ ਸਦਨ ਦੇ ਵਿਚ ਮੈਂਬਰ ਨੂੰ ਬੋਲਣ ਲਈ ਸਮਾਂ ਦਿੱਤਾ ਜਾਣਾ ਚਾਹੀਦਾ ਹੈ, ਨਾ ਕਿ ਉਸ ਨੂੰ ਟਾਈਮ ਲੈਣ ਲਈ ਧਰਨਾ ਦੇਣਾ ਪਵੇ ।

**ਸ੍ਰੀ ਸਪੀਕਰ** : ਤੁਸੀਂ ਆਪਣੀ ਗੱਲ ਕਰੋ । ਲੈਕਚਰ ਨਾ ਕਰੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਪਿਛਲੇ ਦਿਨੀਂ ਜੋ ਇਲੈਕਸ਼ਨਾਂ ਹੋਈਆਂ ਉਸ ਦੇ ਵਿਚ ਡੈਮੋਕਰੇਟਿਕ ਸਿਸਟਮ ਦਾ ਗਲਾ ਘੁੱਟਿਆ ਗਿਆ । ਪਿਛਲੀਆਂ ਸਰਕਾਰਾਂ ਦੇ ਸਮੇਂ ਅਸੀਂ ਲੋਕਤੰਤਰ ਦੀ ਗੱਲ ਕਰਦੇ ਰਹੇ ਹਾਂ । ਅਸੀਂ ਬੇਅੰਤ ਸਿੰਘ ਦੀ ਸਰਕਾਰ ਦੀ ਨੁਕਤਾਚੀਨੀ ਕਰਦੇ ਸੀ ।

**ਸ੍ਰੀ ਸਪੀਕਰ** : ਜ਼ੀਰਾ ਸਾਹਿਬ, ਤੁਸੀਂ ਆਪਣੀ ਗੱਲ ਕਰੋ, ਲੈਕਚਰ ਨਾ ਕਰੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਸਾਡੀ ਸਰਕਾਰ ਤਾਂ ਕਹਿੰਦੀ ਸੀ ਕਿ ਇਹ ਮਹਾਰਾਜਾ ਰਣਜੀਤ ਸਿੰਘ ਵਰਗਾ ਰਾਜ ਦੇਵੇਗੀ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਆਪਣੀ ਪਾਰਟੀ ਦੇ ਬੰਦਿਆਂ ਨੂੰ ਕੁੱਟਿਆ, ਮਾਰਿਆ ਅਤੇ ਕੇਸ ਨਹੀਂ ਹੋਣ ਦਿੱਤਾ । ਮੇਰੇ ਹਲਕੇ ਜ਼ੀਰਾ ਦੇ ਵਿਚ ਸਰਬਜੀਤ ਸਿੰਘ, ਚੇਅਰਮੈਨ, ਮਾਰਕੀਟ ਕਮੇਟੀ, ਨੂੰ ਮਾਰਿਆ ਗਿਆ ਅਤੇ ਉਹ ਜ਼ਖਮੀ ਹਾਲਤ ਵਿਚ ਹਸਪਤਾਲ ਵਿਚ ਪਿਆ ਹੋਇਆ ਹੈ, ਸਾਡੇ ਏਜੰਟ ਨੂੰ ਵੀ ਕੁੱਟਿਆ ਗਿਆ । ਉਥੇ ਗੋਲੀ ਚਲਾਈ ਗਈ ਅਤੇ ਕਤਲ ਕੀਤਾ ਗਿਆ । ਜਿਨ੍ਹਾਂ ਨੇ ਇਹ ਕਤਲ ਕੀਤਾ, ਉਨ੍ਹਾਂ ਦਾ ਨਾਂ ਪਰਚੇ ਵਿਚੋਂ ਕੱਢਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ।

**ਸ੍ਰੀ ਸਪੀਕਰ** : ਤੁਸੀਂ ਆਪਣੀ ਕੰਪਲੇਂਟ ਮੈਨੂੰ ਭੇਜ ਦਿਓ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਜਿਨ੍ਹਾਂ ਦੇ ਖਿਲਾਫ ਜਿਹੜਾ ਪਰਚਾ ਦਰਜ ਹੋਇਆ ਹੈ, ਉਹ ਧਾਰਾ 307 ਅਤੇ 302 ਦੇ ਅਧੀਨ ਹੋਣਾ ਚਾਹੀਦਾ ਹੈ । ਜਿਸ ਦਾ ਕਤਲ ਹੋਇਆ ਹੈ, ਉਸ ਦੀ ਸ਼ਾਦੀ ਹੋਏ ਨੂੰ ਹਾਲੇ 3 ਮਹੀਨੇ ਹੀ ਹੋਏ ਸਨ । ਉਸ ਦੇ ਪਰਿਵਾਰ ਨੂੰ ਇਨਸਾਫ ਮਿਲਣਾ ਚਾਹੀਦਾ ਹੈ । ਸਰਬਜੀਤ ਸਿੰਘ, ਚੇਅਰਮੈਨ, ਮਾਰਕੀਟ ਕਮੇਟੀ ਵੀ ਹਸਪਤਾਲ ਵਿਚ ਪਿਆ ਹੋਇਆ ਹੈ । ਮੇਰੀ ਡੀਮਾਂਡ ਹੈ ਕਿ ਇਹ ਕੇਸ 302 ਦੇ ਅਧੀਨ ਦਰਜ ਹੋਣਾ ਚਾਹੀਦਾ ਹੈ ਅਤੇ ਜਿਨ੍ਹਾਂ ਨੇ ਕਤਲ ਕੀਤਾ ਹੈ, ਉਨ੍ਹਾਂ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ ।

**ਪ੍ਰੋਫੈਸਰ ਜਾਗੀਰ ਸਿੰਘ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿਚ ਇਕ ਬੜਾ ਇੰਪਾਰਟੈਂਟ ਜਨਤਕ ਮਸਲਾ ਲਿਆਉਣਾ ਚਾਹੁੰਦਾ ਹਾਂ । ਮੇਰੇ ਹਲਕੇ ਦਲਟਹਾ ਵਿਚ ਹੇਲਸਟਾਰਮ ਆਏ ਅਤੇ ਇਸ ਦੇ ਨਾਲ ਡੇਢ ਦਰਜਨ ਪਿੰਡਾਂ ਉਤੇ ਪ੍ਰਭਾਵ

[ਪ੍ਰੋਫੈਸਰ ਜਾਗੀਰ ਸਿੰਘ]

ਪਿਆ ਹੈ । ਕਿਸਾਨਾਂ ਦੀਆਂ ਫਸਲਾਂ ਤਬਾਹ ਹੋ ਗਈਆਂ ਹਨ ਅਤੇ ਲੋਕਾਂ ਦਾ ਤੂੜੀ, ਕਣਕ ਅਤੇ ਚਾਰਾ ਸਾਰਾ ਖਰਾਬ ਹੋ ਗਿਆ ਹੈ । ਲੋਕਾਂ ਦਾ ਕਾਫੀ ਮਾਲੀ ਨੁਕਸਾਨ ਹੋਇਆ ਹੈ । ਹਿੰਦ ਪਾਕਿਸਤਾਨ ਦੀ ਲੜਾਈ ਦੇ ਦੌਰਾਨ ਇਹ ਲੋਕ ਆਪਣਾ ਘਰ ਛੱਡ ਕੇ ਬਾਹਰ ਚਲੇ ਗਏ ਸਨ ਅਤੇ ਜਦ ਉਹ ਵਾਪਸ ਆਏ ਤਾਂ ਰੱਬੀ ਕਰੋਪੀ ਆ ਗਈ । ਸਪੀਕਰ ਸਾਹਿਬ, 30 ਤਰੀਕ ਨੂੰ ਸੀ. ਐਮ. ਸਾਹਿਬ ਨੂੰ ਵੀ ਬੇਨਤੀ ਕੀਤੀ ਗਈ ਸੀ ਕਿ ਜੋ ਰੱਬੀ ਕਰੋਪੀ ਹੋਈ ਹੈ, ਉਸ ਲਈ ਖਰਾਬਾ ਗਿਰਦਾਵਰੀ ਦੇ ਹੁਕਮ ਜਾਰੀ ਕੀਤੇ ਜਾਣ । ਖੇਤ ਮਜ਼ਦੂਰਾਂ ਦੀ ਅਤੇ ਕਿਸਾਨਾਂ ਦੀ ਫਸਲ ਦੀ ਬਹੁਤ ਤਬਾਹੀ ਹੋਈ ਹੈ । ਇਸ ਲਈ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਸਬੰਧੀ ਉਹ ਤੁਰੰਤ ਹੁਕਮ ਜਾਰੀ ਕਰਨ ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਸਰਦਾਰ ਪ੍ਰੇਮ ਸਿੰਘ ਲਾਲਪੁਰਾ ਨੇ ਜੋ ਤਰਨ ਤਾਰਨ ਬਾਰੇ ਕਿਹਾ ਹੈ ।...

**ਸ਼੍ਰੀ ਸਪੀਕਰ** : ਜੇਕਰ ਇਲੈਕਸ਼ਨ ਦੇ ਸਬੰਧ ਵਿਚ ਹੈ ਤਾਂ ਤੁਸੀਂ ਲਿਖ ਕੇ ਇਲੈਕਸ਼ਨ ਕਮਿਸ਼ਨ ਨੂੰ ਭੇਜ ਦਿਓ । ਜੇਕਰ ਹੋਰ ਕੋਈ ਗੱਲ ਹੈ ਤਾਂ ਦੱਸੋ ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਦੂਸਰੀ ਬੇਨਤੀ ਹੈ ਕਿ ਅਕਾਲੀ ਦਲ ਨੇ ਪੰਜਾਬੀ ਸੂਬਾ ਬਣਵਾਇਆ ਅਤੇ ਪੰਜਾਬੀ ਨੂੰ ਰਾਜ ਭਾਸ਼ਾ ਦਾ ਦਰਜਾ ਮਿਲਿਆ ਪਰ ਅਸੀਂ ਜ਼ਬਾਨੀ ਵੀ ਅਤੇ ਲਿਖ ਕੇ ਵੀ ਮੁੱਖ ਮੰਤਰੀ ਜੀ ਨੂੰ ਕਹਿੰਦੇ ਰਹੇ ਕਿ ਪੰਜਾਬ ਸਰਕਾਰ ਦਾ ਕੰਮ-ਕਾਜ ਪੰਜਾਬੀ ਵਿਚ ਨਹੀਂ ਹੁੰਦਾ । ਅਸੰਬਲੀ ਵਿਚ ਵੀ ਇਹੀ ਗੱਲ ਕਹੀ ਗਈ । ਹੁਣੇ ਹੀ ਮੰਤਰੀ ਜੀ ਵੱਲੋਂ ਡਿਨਰ ਦਾ ਇਨਵੀਟੇਸ਼ਨ ਕਾਰਡ ਮਿਲਿਆ ਹੈ ਅਤੇ ਇਹ ਵੀ ਅੰਗਰੇਜ਼ੀ ਵਿਚ ਹੈ । ਸਰਕਾਰ ਵਿਚ ਅਕਾਲੀ ਦਲ ਅਤੇ ਬੀ.ਜੇ.ਪੀ. ਦਾ ਅਲਾਇੰਸ ਹੈ । ਪਬਲੀਸਿਟੀ ਵੀ ਅਖਬਾਰਾਂ ਵਿਚ ਹੋਈ ਹੈ, ਉਹ ਵੀ ਅੰਗਰੇਜ਼ੀ ਵਿਚ ਹੀ ਆਈ ਹੈ । ਜਿਤਨੇ ਵੀ ਇਸ਼ਤਿਹਾਰ ਕੱਢੇ ਗਏ ਹਨ, ਉਹ ਸਾਰੇ ਅੰਗਰੇਜ਼ੀ ਵਿਚ ਕੱਢੇ ਗਏ ਹਨ, ਪੰਜਾਬ ਨੂੰ ਦੋ-ਭਾਸ਼ੀ ਬਣਾਉਣ ਦਾ ਯਤਨ ਕੀਤਾ ਜਾ ਰਿਹਾ ਹੈ । ਇਸ ਗੱਲ ਨੂੰ ਤੁਹਾਨੂੰ ਗੰਭੀਰਤਾ ਦੇ ਨਾਲ ਲੈਣਾ ਚਾਹੀਦਾ ਹੈ ।

**ਸਰਦਾਰ ਹੀਰਾ ਸਿੰਘ ਗਾਬੜੀਆ** ਸਪੀਕਰ ਸਾਹਿਬ, ਪੰਜ ਨੰਬਰ ਬੂਥ ਤੇ ਗੋਲੀਆਂ ਚਲਾਈਆਂ ਗਈਆਂ ਅਤੇ ਬਹੁਤ ਸਾਰੇ ਬੰਦਿਆਂ ਨੂੰ ਕੁੱਟਿਆ ਗਿਆ । ਇਸ ਬਾਰੇ ਐਪਲੀਕੇਸ਼ਨ ਵੀ ਲਿਖ ਕੇ ਦਿੱਤੀ ਗਈ ਪਰ ਕੋਈ ਕਾਰਵਾਈ ਨਹੀਂ ਹੋਈ ।

**ਸ੍ਰੀ ਸਪੀਕਰ** ਗਾਬੜੀਆ ਸਾਹਿਬ, ਤੁਸੀਂ ਬੈਠ ਜਾਓ । ਇਸ ਬਾਰੇ ਤੁਸੀਂ ਲਿਖ ਕੇ ਇਲੈਕਸ਼ਨ ਕਮਿਸ਼ਨ ਨੂੰ ਭੇਜ ਦਿਓ ।

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ ਸਭ ਤੋਂ ਪਹਿਲਾਂ ਮੈਂ ਬੇਨਤੀ ਕਰਦਾ ਹਾਂ ਕਿ ਹਾਊਸ ਦਾ ਜੋ ਡੈਕੋਰਮ ਹੁੰਦਾ ਹੈ, ਉਸ ਨੂੰ ਕਾਇਮ ਰੱਖਣਾ ਤੁਹਾਡੀ ਜ਼ਿੰਮੇਵਾਰੀ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਦੇ ਨੋਟਿਸ ਵਿਚ

ਲਿਆਉਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦਾ ਕੰਸਟੀਚਿਊਸ਼ਨ ਸਭ ਮੁਲਕਾਂ ਦੇ ਕੰਸਟੀਚਿਊਸ਼ਨਜ਼ ਨਾਲੋਂ ਉੱਚਾ ਹੈ। ਸੈਕਟਰੀ ਕੋਆਰਡੀਨੇਸ਼ਨ ਨੇ ਮਿਤੀ 20-5-1999 ਨੂੰ ਆਰਡਰ ਪਾਸ ਕੀਤੇ ਅਤੇ ਉਸ ਦੀ ਕਾਪੀ ਫਾਈਨਾਂਸ ਡਿਪਾਰਟਮੈਂਟ ਨੂੰ ਵੀ ਭੇਜੀ ਗਈ। ਇਕ ਕਾਪੀ ਲੀਗਲ ਰੀਮੈਂਬਰੈਂਸਰ ਨੂੰ ਵੀ ਭੇਜੀ ਗਈ। ਜਦੋਂ ਵੀ, ਸਪੀਕਰ ਸਾਹਿਬ, ਕੋਈ ਲੈਜਿਸਲੇਚਰ ਦੀ ਗੱਲ ਹੋਵੇ ਤਾਂ ਪ੍ਰਾਇਅਰ ਅਪਰੂਵਲ ਤੁਹਾਡੇ ਕੋਲੋਂ ਲੈਣੀ ਹੁੰਦੀ ਹੈ ਪਰ ਤੁਹਾਡੇ ਕੋਲੋਂ ਅਪਰੂਵਲ ਨਹੀਂ ਲਈ ਗਈ। ਸੈਕਟਰੀ, ਵਿਧਾਨ ਸਭਾ ਦੀ ਐਪੁਆਇੰਟਮੈਂਟ ਅਤੇ ਵਿਧਾਨ ਸਭਾ ਦੇ ਮੁਲਾਜ਼ਮਾਂ ਦੀ ਐਪੁਆਇੰਟਮੈਂਟ ਅਤੇ ਸਰਵਿਸ ਰੂਲਜ਼ ਬਾਰੇ ਜੋ ਕੁਝ ਕਰਨਾ ਹੈ, ਉਹ ਤੁਸੀਂ ਹੀ ਕਰਨਾ ਹੈ। ਪੰਜਾਬ ਵਿਧਾਨ ਸਭਾ ਇਕ ਇੰਡੀਪੈਂਡੈਂਟ ਅਦਾਰਾ ਹੈ। ਕੰਸਟੀਚਿਊਸ਼ਨ ਵਿਚ ਤੁਹਾਨੂੰ ਇਸ ਦਾ ਹੱਕ ਮਿਲਿਆ ਹੋਇਆ ਹੈ। ਲੈਜਿਸਲੇਚਰ, ਜੁਡੀਸ਼ੀਅਰੀ ਅਤੇ ਐਗਜ਼ੈਕਟਿਵ ਤਿੰਨ ਅਦਾਰੇ ਹਨ। ਸਾਡਾ ਲੈਜਿਸਲੇਚਰ ਇੰਡੀਪੈਂਡੈਂਟ ਅਦਾਰਾ ਹੈ ਅਤੇ ਐਗਜ਼ੈਕਟਿਵ ਨੂੰ ਇਸ ਵਿਚ ਇੰਟਰਫੀਰੈਂਸ ਕਰਨ ਤੋਂ ਰੋਕਿਆ ਜਾਵੇ। ਸਪੀਕਰ ਸਾਹਿਬ, ਤੁਰੰਤ ਇਹ ਆਰਡਰ ਵਾਪਿਸ ਲਏ ਜਾਣ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਤੁਹਾਡੀ ਇਸ ਬਾਰੇ ਰੂਲਿੰਗ ਚਾਹੀਦੀ ਹੈ ਕਿ ਪੰਜਾਬ ਵਿਧਾਨ ਸਭਾ ਇੰਡੀਪੈਂਡੈਂਟ ਅਦਾਰਾ ਹੈ ਜਾਂ ਕਿ ਬਿਓਰੋਕਰੇਸੀ ਦੇ ਥੱਲੇ ਹੈ। ਇਹ ਕੰਸਟੀਚਿਊਸ਼ਨ ਦੀ ਵਾਇਓਲੇਸ਼ਨ ਹੈ। ਕੀ ਇਹ ਵਿਧਾਨ ਸਭਾ ਐਗਜ਼ੈਕਟਿਵ ਦੇ ਥੱਲੇ ਰਹਿ ਜਾਵੇਗੀ ?

**ਸਰਦਾਰ ਮਨਜੀਤ ਸਿੰਘ ਕਲਕੱਤਾ** : ਇਹ ਤੁਹਾਡੀ ਇਨਸਲਟ ਹੈ। (ਵਿਘਨ) ਸਪੀਕਰ ਸਾਹਿਬ, ਤੁਸੀਂ ਆਪਣੀ ਰੂਲਿੰਗ ਦਿਓ।

**ਆਵਾਜ਼ਾਂ** : ਸਪੀਕਰ ਸਾਹਿਬ, ਤੁਸੀਂ ਇਸ ਬਾਰੇ ਆਪਣੀ ਰੂਲਿੰਗ ਦਿਓ। ਇਹ ਅਕਾਲੀ ਦੋ ਵਾਰ ਆਏ ਹਨ ਅਤੇ ਇਸ ਤਰ੍ਹਾਂ ਕੀਤਾ ਗਿਆ ਹੈ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਮੇਰੀ ਗੱਲ ਤਾਂ ਸੁਣ ਲਓ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਦੋ ਵਾਰੀ ਅਕਾਲੀ ਸਰਕਾਰ ਆਈ ਹੈ ਅਤੇ ਦੋਵੇਂ ਵਾਰੀ ਇਹਨਾਂ ਨੇ ਵਿਧਾਨ ਸਭਾ ਨੂੰ ਡਾਊਨ ਕੀਤਾ ਹੈ। ਮੈਂ ਰਿਕਾਰਡ ਦੇ ਸਕਦਾ ਹਾਂ (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀਆਂ ਦੇ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਸ ਆਰਡਰ ਨੂੰ ਵਾਪਸ ਲਏ ਜਾਣ ਦੀ ਮੰਗ ਕਰ ਰਹੇ ਸਨ ਅਤੇ ਉਚੀ-ਉਚੀ ਬੋਲ ਰਹੇ ਸਨ।)

**ਸ੍ਰੀ ਸਪੀਕਰ** : ਮੇਰੀ ਬੇਨਤੀ ਹੈ ਕਿ ਇਸ ਸਬੰਧ ਵਿਚ ਤੁਹਾਡੇ ਤੋਂ ਪਹਿਲਾਂ ਹੀ ਚੀਫ ਸੈਕਟਰੀ ਨਾਲ ਮੇਰੀ ਗੱਲਬਾਤ ਹੋ ਗਈ ਹੈ। ਬੰਗਾਲ ਦਾ ਕਾਂਸਟੀਚਿਊਸ਼ਨ ਵੀ ਮੰਗਾਇਆ ਗਿਆ, ਯੂ.ਪੀ. ਦਾ ਵੀ ਮੰਗਾਇਆ ਗਿਆ, ਆਸਾਮ ਦਾ ਵੀ ਮੰਗਾਇਆ ਗਿਆ ਅਤੇ ਹੋਰ ਸਾਰੀਆਂ ਸਟੇਟਾਂ ਦੇ ਮੰਗਵਾ ਕੇ, ਲਿਆ ਕੇ ਚੀਫ ਸੈਕਟਰੀ ਨਾਲ ਹਾਊਸ ਦੀ ਇੰਡੀਪੈਂਡੈਂਸ ਦੇ ਸਬੰਧ ਵਿਚ ਗੱਲ ਹੋ ਗਈ ਹੈ। ਉਹ ਐਸ਼ਿਓਰ ਕਰ ਗਏ ਹਨ ਕਿ ਹਾਊਸ ਦੀ ਇੰਡੀਪੈਂਡੈਂਸ ਨੂੰ ਕਾਇਮ ਰੱਖਾਂਗੇ। (ਵਿਘਨ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਆਰਡਰ ਵਾਪਸ ਹੋਵੇ। ਜੇਕਰ ਇਹ ਆਰਡਰ ਵਾਪਸ ਲੈ ਲੈਂਦੇ ਹਨ, ਫੇਰ ਤਾਂ ਸਾਡੀ ਤਸੱਲੀ ਹੈ। ਬਾਕੀ ਐਸ਼ਿਓਰੈਂਸ ਦਾ ਕੀ ਹੈ। (ਵਿਘਨ) ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਅਕਾਲੀ ਪਾਰਟੀ ਨੂੰ ਏਡਾ ਵੱਡਾ ਫਤਵਾ ਮਿਲਿਆ ਹੋਵੇ ਤੇ ਉਹ ਵਿਧਾਨ ਸਭਾ ਨੂੰ ਪਾਰਲੀਮੈਂਟਰੀ ਅਫੇਅਰਜ਼ ਡਿਪਾਰਟਮੈਂਟ ਦੇ ਥੱਲੇ ਕਰ ਦੇਵੇ। ਬਾਕੀ ਸਾਰੀਆਂ ਸਟੇਟਾਂ ਬਾਰੇ ਵੇਖ ਲਓ। ਵਿਧਾਨ ਸਭਾ ਡਾਇਰੈਕਟ ਫਾਇਨਾਂਸ ਡਿਪਾਰਟਮੈਂਟ ਨਾਲ ਡੀਲ ਕਰਦੀ ਹੈ। ਪਾਰਲੀਮੈਂਟਰੀ ਅਫੇਅਰਜ਼ ਡਿਪਾਰਟਮੈਂਟ ਦਾ ਹਾਲ ਤਾਂ ਇਹ ਹੈ ਕਿ ਕੋਈ ਉਥੇ ਡਰਾਫਟ ਬਣਾ ਨਹੀਂ ਸਕਦਾ, ਸਮੇਂ ਸਿਰ ਲੈਟਰ ਭੇਜ ਨਹੀਂ ਸਕਦਾ। ਪੰਜਾਬ ਸਰਕਾਰ ਨੇ ਉਸ ਦੇ ਥੱਲੇ ਵਿਧਾਨ ਸਭਾ ਨੂੰ ਲਾ ਦਿੱਤਾ ਹੈ। ਇਸ ਤਰ੍ਹਾਂ ਤਾਂ ਇਸ ਵਿਧਾਨ ਸਭਾ ਦੀ ਹੋਂਦ ਕੋਈ ਨਹੀਂ ਰਹਿਣੀ। ਇਸ ਦਾ ਸਾਨੂੰ ਜਵਾਬ ਮਿਲੇ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਇਹ ਐਗਜ਼ੈਕਟਿਵ ਨੇ ਕਿਉਂ ਕੀਤਾ ਹੈ; ਇਹ ਕਾਂਸਟੀਚਿਊਸ਼ਨ ਦੇ ਅੰਗੇਂਸਟ ਗੱਲ ਹੈ। ਇਹ ਕੰਮ ਗੌਰਮਿੰਟ ਨੇ ਕਿਉਂ ਕੀਤਾ ਹੈ। (ਵਿਘਨ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸ ਤਰ੍ਹਾਂ ਨਾਲ ਵਿਧਾਨ ਸਭਾ ਨੂੰ ਇੰਡੀਪੈਂਡੈਂਟ ਬਾਡੀ ਐਕਸੈਪਟ ਨਹੀਂ ਕੀਤਾ ਜਾਵੇਗਾ। ਇਸ ਲੈਟਰ ਦਾ ਲਾਸਟ ਪੈਰ੍ਹਾ ਪੜ੍ਹ ਲਓ। ਉਸ ਵਿਚ ਸਾਫ ਲਿਖਿਆ ਹੈ ਕਿ ਵਿਧਾਨ ਸਭਾ ਇੰਡੀਪੈਂਡੈਂਟ ਨਹੀਂ, ਐਗਜ਼ੈਕਟਿਵ ਦੇ ਥੱਲੇ ਹੈ। ਇਸ ਤਰ੍ਹਾਂ ਤਾਂ ਕਾਂਸਟੀਚਿਊਸ਼ਨ ਦੀ ਸਪਿਰਿਟ ਹੀ ਬਿਊਰੋਕਰੇਸੀ ਨੇ ਡਿਫੀਟ ਕਰ ਦਿੱਤੀ ਹੈ। (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਬੈਠੇ ਹਨ। ਇਹ ਵਾਰ ਵਾਰ ਹਰ ਇਸ਼ੂ ਤੇ ਬੇਲੋੜਾ ਦਖਲ ਦਿੰਦੇ ਹਨ। ਹੁਣ ਕਿਉਂ ਨਹੀਂ ਬੋਲਦੇ। ਇਹ ਇਸ ਗੱਲ ਨੂੰ ਸਪੱਸ਼ਟ ਕਰਨ ਅਤੇ ਮਨਿਸਟਰ ਸਾਹਿਬ ਬਿਆਨ ਦੇਣ ਕਿ ਇਹ ਕੀ ਚਾਹੁੰਦੇ ਹਨ। ਇਸ ਬਾਰੇ ਚੀਫ ਸੈਕ੍ਰੇਟਰੀ ਨਹੀਂ, ਮਨਿਸਟਰ ਦੱਸੇ, ਚੀਫ ਮਨਿਸਟਰ ਦੱਸੇ। (ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਮੈਂ ਜਵਾਬ ਦੇ ਦਿੰਦਾ ਹਾਂ। (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀਆਂ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜਵਾਬ ਦੀ ਮੰਗ ਕਰ ਰਹੇ ਸਨ।)

ਇਕ ਪਾਸੇ ਤੁਸੀਂ ਕਹਿੰਦੇ ਹੋ ਕਿ ਜਵਾਬ ਦੇਣਾ ਚਾਹੀਦਾ ਹੈ, ਦੂਜੇ ਪਾਸੇ ਮੈਨੂੰ ਬੋਲਣ ਵੀ ਨਹੀਂ ਦਿੰਦੇ, You cannot force me. Let me speak what I want to say. Nobody can force me.

**ਸ੍ਰੀ ਸਪੀਕਰ** : ਤੁਸੀਂ ਜਵਾਬ ਦੇ ਦਿਓ, ਮਿੱਤਲ ਸਾਹਿਬ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ (ਵਿਘਨ) ਸੁਣ ਤਾਂ ਲਓ ਜੀ। ਸਪੀਕਰ ਸਾਹਿਬ, ਜਿਥੋਂ ਤੱਕ ਅਸੈਂਬਲੀ ਦੀ ਮਰਿਆਦਾ ਦਾ ਸਵਾਲ ਹੈ, ਪੰਜਾਬ ਸਰਕਾਰ ਨੇ ਉਹ ਕਦੇ ਵੀ ਭੰਗ ਨਹੀਂ ਕੀਤੀ। ਪੰਜਾਬ ਸਰਕਾਰ ਇਸ ਹਾਊਸ ਦਾ ਪੂਰਾ ਮਾਣ ਕਰਦੀ ਹੈ। ਕੋਈ ਵੀ ਮੁੱਦਾ ਜੋ ਪੰਜਾਬ ਸਰਕਾਰ ਕੋਲ ਆਉਂਦਾ ਹੈ, ਉਸ ਦਾ ਜਵਾਬ ਦਿੱਤਾ ਜਾਂਦਾ ਹੈ। ਅਸੀਂ ਮੈਂਬਰ ਸਾਹਿਬਾਨ ਦਾ ਪੂਰਾ ਸਤਿਕਾਰ ਕਰਦੇ ਹਾਂ ਪਰ ਇਥੇ ਕਿਹਾ ਗਿਆ ਹੈ ਕਿ ਪਾਰਲੀਮੈਂਟਰੀ ਅਫੇਅਰਜ਼ ਕੋਈ ਡਿਪਾਰਟਮੈਂਟ ਹੀ ਨਹੀਂ। ਮੈਨੂੰ ਇਸ ਗੱਲ ਤੇ ਬੜਾ ਅਫਸੋਸ ਹੋਇਆ ਹੈ ਕਿ ਏਨੇ ਸੀਨੀਅਰ ਮੈਂਬਰ ਅਰਸ਼ੀ ਸਾਹਿਬ, ਜਿਨ੍ਹਾਂ ਨੂੰ ਅਸੀਂ ਇਕ ਅੱਛੇ ਪਾਰਲੀਮੈਂਟੇਰੀਅਨ ਡਿਪਾਰਟਮੈਂਟਰੀਅਨ ਸਮਝਦੇ ਹਾਂ, ਉਨ੍ਹਾਂ ਨੇ ਪਾਰਲੀਮੈਂਟਰੀ ਡਿਪਾਰਟ-ਮੈਂਟ ਨੂੰ ਨਿੰਦ ਦਿੱਤਾ ਹੈ। ਏਨੇ ਮਾੜੇ ਸ਼ਬਦ ਕਹਿ ਦਿੱਤੇ ਜਿਹੜੇ ਕਿ ਇਨ੍ਹਾਂ ਨੂੰ ਕਹਿਣੇ ਨਹੀਂ ਸੀ ਚਾਹੀਦੇ। ਕੋਈ ਹੋਰ ਮੈਂਬਰ ਅਗਰ ਕਹਿ ਦੇਵੇ ਤਾਂ ਕੋਈ ਗੱਲ ਸਮਝ ਵੀ ਆਉਂਦੀ ਹੈ। ਬਾਕੀ ਸਰਕਾਰ ਦੀ ਐਸੀ ਕੋਈ ਮਨਸ਼ਾ ਨਹੀਂ ਹੈ ਕਿ ਕਿਸੇ ਡਿਪਾਰਟਮੈਂਟ ਵਿਚ ਇੰਟਰਫੀਅਰ ਕੀਤਾ ਜਾਵੇ, ਉਸ ਦੀ ਮਰਿਆਦਾ ਭੰਗ ਕੀਤੀ ਜਾਵੇ ਜਾਂ ਕਿਸੇ ਡਿਪਾਰਟ-ਮੈਂਟ ਦੀ ਸੁਪਰੀਮੇਸੀ ਨੂੰ ਖਤਮ ਕੀਤਾ ਜਾਵੇ। ਪਹਿਲਾਂ ਵੀ ਇਸ ਮੁੱਦੇ ਤੇ ਚਰਚਾ ਹੋ ਚੁੱਕੀ ਹੈ। I have already taken cognizance of the matter. ਬਹੁਤ ਸਾਰੀਆਂ ਗੱਲਾਂ ਤੁਸੀਂ ਮੇਰੇ ਧਿਆਨ ਵਿਚ ਲਿਆਂਦੀਆਂ ਹਨ ਅਤੇ ਉਨ੍ਹਾਂ ਤੇ ਕਾਰਵਾਈ ਵੀ ਕੀਤੀ ਗਈ ਹੈ। ਬਾਕੀ ਜਿਥੋਂ ਤੱਕ ਇਸ ਲੈਟਰ ਦਾ ਸਬੰਧ ਹੈ, I will examine it. ਅਗਰ ਕੋਈ ਗਲਤ ਗੱਲ ਹੋਵੇਗੀ ... ਇਸ ਨੂੰ ਐਗਜ਼ਾਮਿਨ ਕੀਤਾ ਜਾਵੇਗਾ। (ਵਿਘਨ)

**ਚੌਧਰੀ ਜਗਜੀਤ ਸਿੰਘ** : ਇਸ ਆਰਡਰ ਨੂੰ ਵਾਪਸ ਲੈ ਲਓ। ਇਸ ਵਿਚ ਐਗ-ਜ਼ਾਮਿਨ ਕਰਨ ਵਾਲੀ ਗੱਲ ਹੀ ਨਹੀਂ ਹੈ। (ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਅਗਰ ਕੋਈ ਗੱਲ ਮਰਿਆਦਾ ਦੇ ਅੰਤਰਗਤ ਨਹੀਂ ਆਏਗੀ, ਅਗਰ ਇਸ ਦੇ ਵਿਚ ਕੋਈ ਗੱਲ ਮਰਿਆਦਾ ਦੇ ਅੰਤਰਗਤ ਰੂਲਜ਼ ਦੇ ਖਿਲਾਫ ਹੋਵੇਗੀ, ਜ਼ਰੂਰ ਉਸ ਤੇ ਕਾਰਵਾਈ ਹੋਵੇਗੀ। ਪਹਿਲਾਂ ਮੈਨੂੰ ਲੈਟਰ ਤਾਂ ਪੜ੍ਹ ਲੈਣ ਦਿਓ। I have not got a copy of the letter. ਇਹ ਹੁਣ ਲੈਟਰ ਦੀ ਇਕ ਲਾਈਨ ਪੜ੍ਹ ਲੈਣ, ਇਕ ਲਾਈਨ ਲੈਟਰ ਦੀ ਪੜ੍ਹ ਕੇ ਦੱਸ ਦੇਣ ਤਾਂ ਉਸ ਦੇ ਨਾਲ ਮਸਲਾ ਹੱਲ ਨਹੀਂ ਹੋ ਸਕਦਾ। We will examine the letter. ਅਗਰ ਉਸ ਦੇ ਵਿਚ ਕੋਈ ਮਰਿਆਦਾ ਭੰਗ ਹੋਈ ਹੋਵੇਗੀ, We will take action accordingly.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਇਹ ਲੈਟਰ ਜਾਰੀ ਕਰ ਦਿੱਤਾ ਪਰ ਸਾਨੂੰ ਕਨਫੀਡੈਂਸ ਵਿਚ ਨਹੀਂ ਲਿਆ।

**ਚੌਧਰੀ ਜਗਜੀਤ ਸਿੰਘ** : ਜੇ ਇਨ੍ਹਾਂ ਨੂੰ ਲੈਟਰ ਦਾ ਹੀ ਨਹੀਂ ਪਤਾ ... (ਵਿਘਨ) ਸਪੀਕਰ ਸਾਹਿਬ, ਇਹ ਲੈਟਰ ਵਾਪਿਸ ਕਰਾਓ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਜ਼ੀਰੋ ਆਵਰ ਖਤਮ ਹੋ ਚੁੱਕਾ ਹੈ। ਮੈਂ ਪ੍ਰਸਤਾਵ ਕਰਦਾ ਹਾਂ।

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿਥੇ ਸਮੇਂ ਲਈ ਉਠ ਜਾਵੇਗੀ। (ਸ਼ੋਰ ਵਿਘਨ)

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਜਿਸ ਤਰ੍ਹਾਂ ਇਹ ਹਾਊਸ ਨੂੰ ਚਲਾਉਣਾ ਚਾਹੁੰਦੇ ਹਨ, ਇਸ ਤਰ੍ਹਾਂ ਹਾਊਸ ਨੇ ਨਹੀਂ ਚਲਣਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਸੰਵਿਧਾਨ ਦੇ 3 ਅਦਾਰੇ ਹਨ ਵਿਧਾਨ ਪਾਲਿਕਾ, ਕਾਰਜ ਪਾਲਿਕਾ ਅਤੇ ਨਿਆਂ ਪਾਲਿਕਾ। ਇਹ ਤਿੰਨੇ ਇੰਡੀਪੈਂਡੈਂਟ ਹਨ ਲੇਕਿਨ ਇਥੇ ਕਾਰਜਪਾਲਿਕਾ ਵਿਧਾਨ ਪਾਲਿਕਾ ਨੂੰ ਆਪਣੇ ਥੱਲੇ ਲਿਆਉਣਾ ਚਾਹੁੰਦੀ ਹੈ। ਇਹ ਸੰਵਿਧਾਨ ਦੀ ਉਲੰਘਣਾ ਹੋ ਰਹੀ ਹੈ। ਸਬੰਧਿਤ ਮੰਤਰੀ ਨੂੰ ਪੁੱਛਿਆ ਤੱਕ ਨਹੀਂ।

**ਸ਼੍ਰੀ ਸਪੀਕਰ** : ਮਿੱਤਲ ਸਾਹਿਬ, ਇਕ ਮਿੰਟ ਬੈਠ ਜਾਓ। ਜਿਹੜੀ ਗੱਲ ਉਹ ਪੁੱਛਦੇ ਹਨ, ਪਹਿਲਾਂ ਉਸ ਬਾਰੇ ਦੱਸ ਦੇਈਏ। (ਸ਼ੋਰ..ਵਿਘਨ) ਬੈਠ ਜਾਓ।

ਇਹ ਜਿਹੜੀ ਚਿੱਠੀ ਹੈ, ਮੈਂ ਸਮਝਦਾ ਹਾਂ ਕਿ ਵਾਕਈ ਇਹ ਵਿਧਾਨ ਸਭਾ ਦੀ ਇੰਡੀਪੈਂਡੈਂਸ ਵਿਚ ਇੰਟਰਫੀਅਰ ਕਰਦੀ ਹੈ ਔਰ ਇਹ ਚਿੱਠੀ ਵਾਪਸ ਹੋਏਗੀ/ਕਰ ਦਿੱਤੀ ਜਾਵੇਗੀ।

---

## CALL ATTENTION NOTICE UNDER RULE 66

(ਕ੍ਰਮ ਨੰ: 1)

**ਸ਼੍ਰੀ ਸੱਤਿਆ ਪਾਲ ਸੈਣੀ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਰਣਜੀਤ ਸਾਗਰ ਡੈਮ ਜਿਸ ਦੀ ਉਸਾਰੀ ਤੇ ਸਰਕਾਰ ਦਾ ਅਰਬਾਂ ਰੁਪਿਆ ਖਰਚ ਹੋਇਆ ਹੈ, ਤੇ ਬਿਜਲੀ ਨਿਰਮਾਣ ਦਾ ਕੰਮ ਸੁਰੂ ਹੋਣ ਵਾਲਾ ਸੀ ਪਰ ਡੈਮ ਦੇ ਚੈਨਲ ਵਿਚ ਤਰੇੜਾਂ/ਲੀਕੇਜ ਹੋਣ ਕਰਕੇ ਇਹ ਅਜੇ ਤੱਕ ਸ਼ੁਰੂ ਨਹੀਂ ਹੋ ਸਕਿਆ ਹੈ। ਇਸ ਲੀਕੇਜ ਨਾਲ ਸਰਕਾਰ ਦੇ ਅਰਬਾਂ ਰੁਪਏ (ਪਬਲਿਕ ਮਨੀ) ਦਾ ਨੁਕਸਾਨ ਹੋਇਆ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**ਸਿੰਜਾਈ ਰਾਜ ਮੰਤਰੀ** (ਸਰਦਾਰ ਸਿਕੰਦਰ ਸਿੰਘ ਮਲੂਕਾ) : ਇਹ ਪਾਇਆ ਗਿਆ ਹੈ ਕਿ ਰਣਜੀਤ ਸਾਗਰ ਡੈਮ ਪ੍ਰਾਜੈਕਟ ਦੀ ਪੈਨ ਸਟਾਕ ਟਨਲ ਪੀ-1 ਦੇ ਗੇਟ ਬੋਨਟ ਬਾਡੀ ਵਿਚ ਇਕ ਬੇਲੋੜਾ ਉਭਾਰ ਆ ਗਿਆ ਹੈ। ਜਿਸ ਉਭਾਰ ਕਾਰਨ ਐਮਰਜੈਂਸੀ ਗੇਟ ਨੂੰ ਉਠਾਇਆ ਨਹੀਂ ਜਾ ਸਕਦਾ ਅਤੇ ਮੂਲ ਯੋਜਨਾ ਅਨੁਸਾਰ ਪਾਵਰ ਹਾਊਸ ਦੇ ਯੂਨਿਟ-4 ਨੂੰ ਤਤਕਾਲ ਓਪਰੇਟ ਨਹੀਂ ਕੀਤਾ ਜਾ ਸਕਦਾ। ਇਹ ਮਾਮਲਾ ਮਿਤੀ 13-8-99 ਨੂੰ

ਮੁੱਖ ਸਕੱਤਰ, ਪੰਜਾਬ ਸਰਕਾਰ ਜੀ ਦੀ ਪ੍ਰਧਾਨਗੀ ਹੇਠ ਹੋਈ ਇਕ ਮੀਟਿੰਗ ਵਿਚ ਬਹੁਤ ਵਿਸਥਾਰ ਨਾਲ ਵਿਚਾਰਿਆ ਗਿਆ ਜਿਥੇ ਕਿ ਸ੍ਰੀ ਐਨ.ਐਸ. ਵਸੰਤ, ਸਲਾਹਕਾਰ (ਊਰਜਾ) ਪੰਜਾਬ ਸਰਕਾਰ, ਸ੍ਰੀ ਆਰ.ਐਸ. ਗਿੱਲ, ਚੇਅਰਮੈਨ, ਸੀ.ਪੀ. ਐਂਡ ਈ.ਸੀ. ਪ੍ਰਮੁੱਖ ਸਕੱਤਰ, ਸਿੰਚਾਈ ਤੇ ਬਿਜਲੀ ਪੰਜਾਬ, ਪ੍ਰਮੁੱਖ ਸਕੱਤਰ/ਮੁੱਖ ਮੰਤਰੀ ਪੰਜਾਬ, ਚੇਅਰਮੈਨ, ਪੰਜਾਬ ਰਾਜ ਬਿਜਲੀ ਬੋਰਡ ਅਤੇ ਰਣਜੀਤ ਸਾਗਰ ਡੈਮ ਪ੍ਰਾਜੈਕਟ ਅਤੇ ਪੰਜਾਬ ਰਾਜ ਬਿਜਲੀ ਬੋਰਡ ਦੇ ਸੀਨੀਅਰ ਇੰਜੀਨੀਅਰ ਹਾਜ਼ਰ ਸਨ। ਇਹ ਫੈਸਲਾ ਕੀਤਾ ਗਿਆ ਕਿ ਰਣਜੀਤ ਸਾਗਰ ਡੈਮ ਪ੍ਰਾਜੈਕਟ ਦੇ ਸਲਾਹਕਾਰਾਂ ਦੇ ਬੋਰਡ ਦੀ ਮੀਟਿੰਗ ਤੁਰੰਤ ਬੁਲਾਈ ਜਾਵੇ ਤਾਂ ਜੋ ਨੁਕਸਾਨ ਦਾ ਸਹੀ ਅੰਦਾਜ਼ਾ ਲਗਾਇਆ ਜਾ ਸਕੇ ਅਤੇ ਮੁਰੰਮਤ ਦੇ ਕੰਮ ਸਬੰਧੀ ਸਿਫਾਰਸ਼ਾਂ ਪ੍ਰਾਪਤ ਹੋ ਸਕਣ। ਇਹ ਫੈਸਲਾ ਕੀਤਾ ਗਿਆ ਕਿ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਯੂਨਿਟ-1 ਦੇ ਕੰਮ ਨੂੰ ਜਲਦੀ ਤੋਂ ਜਲਦੀ ਮੁਕੰਮਲ ਕੀਤਾ ਜਾਵੇ ਤਾਂ ਜੋ ਇਸ ਯੂਨਿਟ ਤੋਂ ਦਸੰਬਰ, 1999 ਤੱਕ ਬਿਜਲੀ ਪੈਦਾ ਕਰਨ ਦਾ ਕੰਮ ਸ਼ੁਰੂ ਕੀਤਾ ਜਾ ਸਕੇ। ਬੋਰਡ ਆਫ ਕਨਸਲਟੈਂਟਸ, ਜਿਸ ਵਿਚ ਬਹੁਤ ਤਜਰਬੇਕਾਰ ਇੰਜੀਨੀਅਰ ਸ਼ਾਮਲ ਹਨ, ਦੀ ਮੀਟਿੰਗ ਸ਼ਾਹਪੁਰ ਕੰਡੀ ਵਿਖੇ 7 ਅਤੇ 8 ਸਤੰਬਰ, 1999 ਨੂੰ ਹੋ ਰਹੀ ਹੈ ਅਤੇ ਉਕਤ ਬੋਰਡ ਦੀਆਂ ਸਿਫਾਰਸ਼ਾਂ ਦੇ ਆਧਾਰ ਤੇ ਨੁਕਸਾਨ ਦੀ ਮੁਰੰਮਤ ਦਾ ਕੰਮ ਸ਼ੁਰੂ ਕੀਤਾ ਜਾਵੇਗਾ। ਪ੍ਰਾਜੈਕਟ ਦੇ ਯੂਨਿਟ-1 ਲਈ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਤਿਆਰ ਕੀਤੇ ਗਏ ਸ਼ਡਿਊਲ ਅਨੁਸਾਰ ਪ੍ਰਾਜੈਕਟ ਤੋਂ ਬਿਜਲੀ ਪੈਦਾ ਕਰਨ ਦਾ ਕੰਮ ਦਸੰਬਰ 1999 ਤੋਂ ਸ਼ੁਰੂ ਕਰ ਦਿੱਤਾ ਜਾਵੇਗਾ।

---

## MOTION UNDER RULE 16

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿਥੇ ਸਮੇਂ ਲਈ ਉੱਠ ਜਾਵੇਗੀ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ —

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿਥੇ ਸਮੇਂ ਲਈ ਉੱਠ ਜਾਵੇਗੀ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿਥੇ ਸਮੇਂ ਲਈ ਉੱਠ ਜਾਵੇਗੀ।

ਪ੍ਰਸਤਾਵ ਪ੍ਰਵਾਨ ਹੋਇਆ।

---

## PAPERS LAID ON THE TABLE OF THE HOUSE

**ਸ੍ਰੀ ਸਪੀਕਰ** : ਅਗਲੀ ਆਈਟਮ, ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼-ਪੱਤਰ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ) : ਸ੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ—

1. (1) ਪੰਜਾਬ ਅਧਿਆਪਕਾਂ ਦੀ ਭਰਤੀ ਆਰਡੀਨੈਂਸ, 1999 (1999 ਦਾ ਪੰਜਾਬ ਆਰਡੀਨੈਂਸ ਨੰ: 3),

(2) ਪੰਜਾਬ ਆਮ ਵਿਕਰੀ ਕਰ (ਸੋਧਨਾ) ਆਰਡੀਨੈਂਸ, 1999 (1999 ਦਾ ਪੰਜਾਬ ਆਰਡੀਨੈਂਸ ਨੰ 4) ; ਅਤੇ

(3) ਪੰਜਾਬ ਮਨੋਰੰਜਨ ਡਿਊਟੀ (ਸੋਧਨਾ) ਆਰਡੀਨੈਂਸ, 1999 (1999 ਦਾ ਪੰਜਾਬ ਆਰਡੀਨੈਂਸ ਨੰ: 5) ;

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ ।

2. ਸਾਲ 1993-94 ਲਈ ਪੰਜਾਬ ਰਾਜ ਮਾਲ ਗੁਦਾਮ ਕਾਰਪੋਰੇਸ਼ਨ ਦੀ 27ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਮਾਲ ਗੁਦਾਮ/ਕਾਰਪੋਰੇਸ਼ਨ ਐਕਟ, 1962 ਦੀ ਧਾਰਾ 31 (11) ਅਧੀਨ ਲੋੜੀਂਦਾ ਹੈ ।

3. ਸਾਲਾਂ 1988-89, 1989-90 ਅਤੇ 1990-91 ਲਈ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਦੀਆਂ 15ਵੀਂ, 16ਵੀਂ ਅਤੇ 17ਵੀਂ ਸਲਾਨਾ ਰਿਪੋਰਟਾਂ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

4. ਸਾਲਾਂ 1993-94, 1994-95 ਅਤੇ 1995-96 ਲਈ ਪੰਜਾਬ ਮੁਰਗੀ ਪਾਲਣ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀਆਂ 30ਵੀਂ, 31ਵੀਂ ਅਤੇ 32ਵੀਂ ਸਾਲਾਨਾ ਰਿਪੋਰਟਾਂ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

5. ਸਾਲ 1997-98 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਪੰਜਾਬ ਅਨੁਸਚਿਤ ਜਾਤੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27 (5) ਅਧੀਨ ਲੋੜੀਂਦਾ ਹੈ ।

6. ਸਾਲਾਂ 1994-95 ਅਤੇ 1995-96 ਲਈ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਦੀਆਂ ਸਾਲਾਨਾ ਰਿਪੋਰਟਾਂ ਅਤੇ ਲੇਖੇ ਜਿਵੇਂ ਕਿ ਪਾਣੀ (ਪ੍ਰਦੂਸ਼ਣ ਰੋਕ ਅਤੇ ਕੰਟਰੋਲ) ਐਕਟ, 1974 ਦੀ ਧਾਰਾ 39 ਅਧੀਨ ਲੋੜੀਂਦਾ ਹੈ ।

7. ਸਾਲ 1996-97 ਲਈ ਪੰਜਾਬ ਰਾਜ ਬਿਜਲੀ ਬੋਰਡ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 75 ਅਧੀਨ ਲੋੜੀਂਦਾ ਹੈ ।

8. ਸਾਲ 1997-98 ਲਈ ਪੰਜਾਬ ਰਾਜ ਬਿਜਲੀ ਬੋਰਡ ਦਾ ਲੇਖਿਆਂ ਦਾ ਸਾਲਾਨਾ ਵਿਵਰਣ ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 69 ਅਧੀਨ ਲੋੜੀਂਦਾ ਹੈ ।

9. ਸਾਲ 1995-96 (1 ਅਪ੍ਰੈਲ, 1995 ਤੋਂ 30 ਜੂਨ, 1995) ਲਈ ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਐਕਟ, 1972 ਦੀ ਧਾਰਾ 79 ਅਧੀਨ ਲੋੜੀਂਦਾ ਹੈ ;

ਅਤੇ

ਸਾਲ 1995-96 ਲਈ (1 ਜੁਲਾਈ, 1995 ਤੋਂ 31 ਮਾਰਚ, 1996) ਪੰਜਾਬ ਸ਼ਹਿਰੀ ਯੋਜਨਾ-ਬੰਦੀ ਅਤੇ ਵਿਕਾਸ ਅਥਾਰਟੀ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਪੰਜਾਬ ਖੇਤਰੀ ਅਤੇ ਟਾਊਨ ਪਲਾਨਿੰਗ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ ।

10. ਸਾਲ 1994-95 ਲਈ ਪੰਜਾਬ ਰਾਜ ਬੀਜ ਕਾਰਪੋਰੇਸ਼ਨ ਲਿਮਟਿਡ ਦੀ 19ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

11. ਸਾਲਾਂ 1994-95 ਅਤੇ 1995-96 ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੀਆਂ ਸਾਲਾਨਾ ਰਿਪੋਰਟਾਂ ਅਤੇ ਸਰਕਾਰ ਦੀਆਂ ਟਿੱਪਣੀਆਂ ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀਜ਼ ਐਕਟ, 1970 ਦੀ ਧਾਰਾ 39 (3) ਅਧੀਨ ਲੋੜੀਂਦਾ ਹੈ ।

12. ਸਾਲ 1992-93 ਲਈ ਪੰਜਾਬ ਰਾਜ ਹੌਜ਼ਰੀ ਅਤੇ ਨਿਟਵਿਅਰ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

13. ਸਾਲ 1997-98 ਲਈ ਪੰਜਾਬ ਰਾਜ ਇਲੈਕਟ੍ਰਾਨਿਕਸ ਡਿਵੈਲਪਮੈਂਟ ਐਂਡ ਪ੍ਰੋਡਕਸ਼ਨ ਕਾਰਪੋਰੇਸ਼ਨ ਲਿਮਟਿਡ ਦੀ 22ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

14. ਸਾਲ 1994-95 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ ਬੈਲੈਂਸ ਸ਼ੀਟ ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27 (5) ਅਧੀਨ ਲੋੜੀਂਦਾ ਹੈ ।

15. 1 ਅਪ੍ਰੈਲ, 1992 ਤੋਂ 31 ਮਾਰਚ, 1993 ਤੱਕ ਦੇ ਸਮੇਂ ਦੌਰਾਨ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੁਆਰਾ ਪ੍ਰਾਪਤ ਕੀਤੀਆਂ ਗ੍ਰਾਂਟਾਂ ਦੀ ਵਰਤੋਂ ਤੇ ਆਡਿਟ ਪ੍ਰੇਖਣ ਅਤੇ ਸਰਕਾਰ ਦੀਆਂ ਟਿੱਪਣੀਆਂ ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਐਕਟ, 1970 ਦੀ ਧਾਰਾ 34 (5) ਅਧੀਨ ਲੋੜੀਂਦਾ ਹੈ ।

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

16. 31 ਮਾਰਚ, 1995 ਨੂੰ ਖਤਮ ਹੋਣ ਵਾਲੇ ਸਾਲ ਲਈ ਪੰਜਾਬ ਡੇਅਰੀ ਵਿਕਾਸ ਕਾਰਪੋਰੇਸ਼ਨ ਲਿਮਿਟਿਡ ਦੀ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

17. ਸਾਲ 1996-97 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ ਪ੍ਰਬੰਧਕੀ ਰਿਪੋਰਟ ਅਤੇ ਰਿਵਿਊ, ਜਿਵੇਂ ਕਿ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 35 (3) ਅਧੀਨ ਲੋੜੀਂਦਾ ਹੈ ।

18. ਸਾਲਾਂ 1986-87, 1987-88, ਅਤੇ 1988-89 ਲਈ ਪੰਜਾਬ ਰਾਜ ਹੱਥ-ਖੱਡੀ ਅਤੇ ਕੱਪੜਾ ਵਿਕਾਸ ਕਾਰਪੋਰੇਸ਼ਨ ਲਿਮਿਟਿਡ ਦੀਆਂ 11ਵੀਂ, 12ਵੀਂ ਅਤੇ 13ਵੀਂ ਸਾਲਾਨਾ ਰਿਪੋਰਟਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

19. ਸਾਲ 1996-97 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਸਾਲਾਨਾ ਲੇਖੇ ਅਤੇ ਆਡਿਟ ਰਿਪੋਰਟ ਅਤੇ ਰਿਵਿਊ, ਜਿਵੇਂ ਕਿ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 33 (4) ਅਧੀਨ ਲੋੜੀਂਦਾ ਹੈ ।

20. ਸਾਲ 1997-98 ਲਈ ਪੰਜਾਬ ਐਗਰੋ ਇੰਡਸਟ੍ਰੀਜ਼ ਕਾਰਪੋਰੇਸ਼ਨ ਲਿਮਿਟਿਡ ਦੀ 32ਵੀਂ ਸਲਾਨਾ ਰਿਪੋਰਟ ਅਤੇ ਲੇਖੇ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

21. ਸਾਲਾਂ 1996-97 ਅਤੇ 1997-98 ਲਈ ਪੰਜਾਬ ਸਟੇਟ ਕੌਂਸਿਲ ਫਾਰ ਸਾਇੰਸ ਐਂਡ ਟੈਕਨਾਲੋਜੀ ਦੀ ਦੋ ਸਾਲਾ ਰਿਪੋਰਟ ।

22. ਸਾਲ 1996-97 ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਿਟਿਡ ਦੀ 31ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

23. 31 ਦਸੰਬਰ, 1998 ਨੂੰ ਖਤਮ ਹੋਣ ਵਾਲੇ ਸਮੇਂ ਲਈ ਲੋਕਪਾਲ, ਪੰਜਾਬ ਦੀ ਸਾਲਾਨਾ ਸੰਗਠਿਤ ਪ੍ਰਬੰਧਕੀ ਰਿਪੋਰਟ, ਜਿਵੇਂ ਕਿ ਪੰਜਾਬ ਲੋਕਪਾਲ ਐਕਟ, 1996 ਦੀ ਧਾਰਾ 16 (4) ਅਧੀਨ ਲੋੜੀਂਦਾ ਹੈ ।

24. (1) ਸਾਲ 1997-98 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਪੰਜਾਬ ਸਰਕਾਰ ;

(2) ਸਾਲ 1997-98 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਵਪਾਰਕ) ਪੰਜਾਬ ਸਰਕਾਰ ;

(3) ਸਾਲ 1997-98 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ) —ਪੰਜਾਬ ਸਰਕਾਰ ;

(4) ਪੰਜਾਬ ਸਰਕਾਰ ਵਿੱਤ ਲੇਖਾ, 1997-98 ਅਤੇ

(5) ਪੰਜਾਬ ਸਰਕਾਰ ਨਮਿੱਤਣ ਲੇਖੇ, 1997-98 ;

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 151 (2) ਅਧੀਨ ਲੋੜੀਂਦਾ ਹੈ।

**ਸ੍ਰੀ ਸਪੀਕਰ** : ਹੁਣ ਵਿੱਤ ਮੰਤਰੀ ਸਾਹਿਬ ਸਾਲ 1999-2000 ਲਈ ਪੰਜਾਬ ਸਰਕਾਰ ਦੇ ਖ਼ਰਚੇ ਲਈ ਗਰਾਂਟਾਂ ਲਈ ਅਨੁਪੂਰਕ ਮੰਗਾਂ (ਪਹਿਲੀ ਕਿਸ਼ਤ) ਪੇਸ਼ ਕਰਨਗੇ।

---

## FINANCIAL BUSINESS

**(i) Presentation of Supplementary Demands for grants for the year 1999-2000 (First-instalment)**

**ਵਿੱਤ ਅਤੇ ਯੋਜਨਾ ਮੰਤਰੀ** (ਕੈਪਟਨ ਕੰਵਲਜੀਤ ਸਿੰਘ) ਸਪੀਕਰ ਸਾਹਿਬ, ਮੈਂ ਸਾਲ 1999-2000 ਲਈ ਪੰਜਾਬ ਸਰਕਾਰ ਦੇ ਖ਼ਰਚੇ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ (ਪਹਿਲੀ ਕਿਸ਼ਤ) ਪੇਸ਼ ਕਰਦਾ ਹਾਂ।.... ...(ਵਿਘਨ)

**ਸ੍ਰੀ ਸਪੀਕਰ** ਹੁਣ ਚੇਅਰਮੈਨ, ਅਨੁਮਾਨ ਕਮੇਟੀ ਰਿਪੋਰਟ ਪੇਸ਼ ਕਰਨਗੇ।

**(ii) Presentation of Report of the Committee on Estimates on Supplementary Demands for Grants for the year 1999-2000 (First Instalment)**

**ਸਭਾਪਤੀ, ਅਨੁਮਾਨ ਕਮੇਟੀ** (ਸਰਦਾਰ ਨੱਥਾ ਸਿੰਘ ਦਾਲਮ) ਸਪੀਕਰ ਸਾਹਿਬ, ਮੈਂ ਸਾਲ 1999-2000 ਲਈ ਪੰਜਾਬ ਸਰਕਾਰ ਦੇ ਖਰਚੇ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ (ਪਹਿਲੀ ਕਿਸ਼ਤ) ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

**(iii) Discussion and Voting on Supplementary Demands for Grants for the Expenditure of the Government of Punjab for the year 1999-2000 (First Instalment)**

**ਸ੍ਰੀ ਸਪੀਕਰ** ਹਾਂ ਜੀ। ਸਾਲ 1999-2000 ਲਈ ਪੰਜਾਬ ਸਰਕਾਰ ਦੇ ਖ਼ਰਚੇ ਦੇ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ (ਪਹਿਲੀ ਕਿਸ਼ਤ) ਲਈ ਅੱਜ ਦੇ ਏਜੰਡੇ ਤੇ ਕੁੱਲ 9 ਮੰਗਾਂ ਹਨ। ਜੇਕਰ ਮੈਂਬਰ ਸਾਹਿਬਾਨ ਸਹਿਮਤ ਹੋਣ ਤਾਂ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਸਮਝੀਆਂ ਜਾਣ।

(ਆਵਾਜ਼ਾਂ ਹਾਂ ਜੀ, ਹਾਂ ਜੀ)

[ਸ਼੍ਰੀ ਸਪੀਕਰ]

ਮੰਗ ਨੰ 4

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 7,86,86,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਰੱਖਿਆ ਸੇਵਾਵਾਂ ਭਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ 5

ਕਿ ਇਕ ਅਨੁਪੂਰਕ ਰਕਮ ਜੋ ਮਾਲੀਏ ਲੇਖੇ ਤੇ 73,14,71,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੱਖਿਆ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ : 6

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 9,14,60,000 ਰੁਪਏ ਤੋਂ ਵੱਧ ਨਾ ਹੋਵੇ 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਚੋਣ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ : 7

ਕਿ ਇਕ ਅਨੁਪੂਰਕ ਰਕਮ ਜੋ ਮਾਲੀਏ ਲੇਖੇ ਤੇ 10,31,79,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ : 11

ਕਿ ਇਕ ਅਨੁਪੂਰਕ ਰਕਮ ਜੋ ਮਾਲੀਏ ਲੇਖੇ ਤੇ 96,07,78,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ : 12

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,39,96,26,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ : 21

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,09,58,61,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਲੋਕ ਕਾਰਜ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ 22

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 29,58,29,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ 29

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 22,80,73,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਟ੍ਰਾਂਸਪੋਰਟ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ । (ਵਿਘਨ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** ਸਪੀਕਰ ਸਾਹਿਬ, ਐਫ.ਐਮ. ਸਾਹਿਬ ਕੁਝ ਬਰੀਫ ਕਰ ਦੇਣ ਤਾਂ ਸਾਨੂੰ ਕੁਝ ਕਹਿਣ ਦਾ ਮੌਕਾ ਮਿਲ ਸਕੇਗਾ । ਅਸੀਂ ਇਸ ਨੂੰ ਪੜ੍ਹਿਆ ਨਹੀਂ ਹੈ, ਇਸ ਕਰਕੇ ਅਸੀਂ ਇਸ ਤੇ ਬੋਲਾਂਗੇ ਕੀ ? ਸਾਨੂੰ ਤਾਂ ਇਹ ਡਾਕੂਮੈਂਟਸ ਹੁਣ ਦਿੱਤੇ ਜਾ ਰਹੇ ਹਨ. ਤੁਸੀਂ ਵੀ ਸਹਿਮਤ ਹੋਵੋਗੇ ਕਿ ਕਿਸੇ ਨੇ ਇਹ ਹਾਲੇ ਪੜ੍ਹੇ ਨਹੀਂ ਹਨ । ਇਸ ਤਰੀਕੇ ਅਸੀਂ ਕਿਸ ਤਰ੍ਹਾਂ ਕਰੀਏ । ਸਪੀਕਰ ਸਾਹਿਬ, ਇਹ ਸਾਨੂੰ ਬਰੀਫ ਕਰ ਦੇਣ ਤਾਂ ਕਿ ਸਾਨੂੰ ਕੁਝ ਪਤਾ ਲੱਗ ਜਾਵੇ ਕਿ ਕੀ ਚੀਜ਼ ਹੈ । ਅਸੀਂ ਇਹ ਬੇਨਤੀ ਤਾਂ ਕੀਤੀ ਹੈ ਕਿਉਂਕਿ ਇਹ ਹਿਸਟਰੀ ਦੇ ਵਿਚ ਪਹਿਲੀ ਕਿਸ਼ਤ ਕਹਿ ਕੇ ਨਵਾਂ ਰਿਕਾਰਡ ਕਾਇਮ ਕੀਤਾ ਗਿਆ ਹੈ । ਇਹ ਸਾਨੂੰ ਦੱਸ ਦੇਣ । ਸਾਨੂੰ ਇਹ ਥੋੜ੍ਹਾ ਜਿਹਾ ਬਰੀਫ ਕਰ ਦੇਣ । ਜੇ ਅਸੀਂ ਸਹਿਮਤ ਹੋਵਾਂਗੇ ਤਾਂ ਕਹਿ ਦੇਵਾਂਗੇ । ਨਹੀਂ ਤਾਂ ਜੋ ਲੋੜ ਪਈ ਤਾਂ ਬੋਲ ਲਵਾਂਗੇ । ....... (ਵਿਘਨ)

**ਸ੍ਰੀ ਸਪੀਕਰ** ਹੁਣ ਬਹਿਸ ਹੋਵੇਗੀ । ਮਾਨਯੋਗ ਮੈਂਬਰ ਸਾਹਿਬਾਨ ਜਿਨ੍ਹਾਂ ਮੰਗਾਂ ਤੇ ਬੋਲਣਾ ਚਾਹੁੰਦੇ ਹਨ, ਉਹ ਦੱਸ ਦੇਣ । ਹਾਂ ਜੀ, ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : (ਬੁਢਲਾਡਾ): ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਜੋ । ਮੈਂ ਬੇਨਤੀ ਕੀਤੀ ਸੀ ਪਰ ਇਨ੍ਹਾਂ ਨੇ ਇਹ ਪ੍ਰਵਾਨ ਨਹੀਂ ਕੀਤੀ । ਸਪੀਕਰ ਸਾਹਿਬ, ਇਹ ਗੱਲ ਸਿੱਧੀ ਜਿਹੀ ਹੈ ਕਿ ਇਸ ਸਰਕਾਰ ਦੀ ਹਾਲਤ ਆਰਥਿਕ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਤੇ ਚੱਲਣ ਵਾਲੀ ਹੋਈ ਪਈ ਹੈ । ਮੈਂ ਸਪਸ਼ਟ ਕਹਿਣਾ ਚਾਹੁੰਦਾ ਹਾਂ ਕਿ ਹਾਲੇ ਕੇਵਲ ਤਿੰਨ ਮਹੀਨੇ ਹੀ ਪ੍ਰਿੰਸੀਪਲ ਬਜਟ ਨੂੰ ਪਾਸ ਕੀਤੇ ਨੂੰ ਹੋਏ ਹਨ, ਇਸੇ ਹਾਊਸ ਵਿਚੋਂ ਬਜਟ ਪਾਸ ਕੀਤਾ ਗਿਆ ਹੈ । ਜਿਨ੍ਹਾਂ ਵਿਭਾਗਾਂ ਨੂੰ ਜਿੰਨੇ ਬਜਟ ਦੀ ਲੋੜ ਸੀ, ਉਸ ਦੀ ਲੋੜ ਦੇ ਅਨੁਸਾਰ ਜਿੰਨੇ ਪੈਸੇ ਉਨ੍ਹਾਂ ਨੂੰ ਚਾਹੀਦੇ ਸੀ, ਉਹ ਉਨ੍ਹਾਂ ਨੂੰ ਐਲੋਕੇਟ ਕਰ ਦਿਤੇ ਗਏ ਸੀ ਪ੍ਰੰਤੂ ਸਾਰੇ ਪੰਜਾਬ ਦੇ ਲੋਕਾਂ ਨੂੰ ਸਮਝ ਨਹੀਂ ਆ ਸਕੀ, ਮਾਨਯੋਗ ਹਾਊਸ ਦੇ ਮੈਂਬਰ ਵੀ ਸਮਝ ਨਹੀਂ ਸਕੇ ਔਰ ਇਸ ਬਾਰੇ ਪ੍ਰੈਸ ਨੇ ਵੀ ਕਿਹਾ ਹੈ ਕਿ 30 ਮਾਰਚ ਨੂੰ ਇਸ ਹਾਊਸ ਦੇ ਵਿਚੋਂ ਬਜਟ ਪਾਸ ਹੋਇਆ ਹੈ ਔਰ ਸੈਲਰੀ ਜਾਂ ਹੋਰ ਬਿਲ ਜਿਹੜੇ ਹਨ, ਉਹ ਪਹਿਲੇ ਫਾਇਨੈਂਸ਼ੀਅਲ ਕੁਆਰਟਰ ਦੇ ਵਿਚ ਹੀ ਜਾ ਕੇ ਬੰਦ ਹੋ ਗਏ ਹਨ । ਤਿੰਨ ਤਿੰਨ ਮਹੀਨੇ ਦੀ ਸਰਕਾਰ ਵੱਲੋਂ ਸੈਂਕਸ਼ਨ ਆਉਂਦੀ ਹੈ । ਇਹ ਅੱਜ ਤੱਕ ਕਦੇ ਵੀ ਨਹੀਂ ਹੋਇਆ । ਸਪੀਕਰ ਸਾਹਿਬ, ਕੁਝ ਵਿਭਾਗ ਤਾਂ ਅਜਿਹੇ ਵੀ ਹਨ ਜਿਨ੍ਹਾਂ ਦੀਆਂ ਤਨਖਾਹਾਂ ਹਾਲੇ ਤੱਕ ਵੀ ਬੰਦ ਪਈਆਂ ਹਨ । ਉਹ ਹਾਈ ਕੋਰਟ ਦੇ ਵਿਚ ਗਏ ਹਨ । ਅੱਜ ਸਪਲੀਮੈਂਟਰੀ ਗਰਾਂਟਸ ਦੇ ਵਿਚ 'ਫਸਟ ਕਿਸ਼ਤ' ਕਿਹਾ ਗਿਆ ਹੈ । ਆਮ ਤੌਰ ਤੇ ਜਦੋਂ ਪ੍ਰਿੰਸੀਪਲ ਬਜਟ ਪਾਸ ਕੀਤਾ ਜਾ ਚੁੱਕਾ ਹੁੰਦਾ ਹੈ ਤਾਂ ਉਸ ਤੋਂ ਬਾਅਦ ਸਰਕਾਰ ਦੇ ਵੱਲੋਂ ਇਕੋ ਹੀ ਸਪਲੀਮੈਂਟਰੀ ਗਰਾਂਟ ਮਨਜ਼ੂਰ ਕਰਵਾਈ ਜਾਂਦੀ ਹੈ, ਲੇਕਿਨ ਅੱਜ ਏਥੇ ਕਿਹਾ ਗਿਆ ਹੈ ਕਿ ਪਹਿਲੀ ਕਿਸ਼ਤ । ਇਸ ਦਾ ਮਤਲਬ ਹੈ ਕਿ ਹਰ ਤਿੰਨ ਚਾਰ ਮਹੀਨੇ ਬਾਅਦ ਸਰਕਾਰ ਨੂੰ ਖਰਚੇ ਦੀ ਮਨਜ਼ੂਰੀ ਲੈਣੀ ਪੈਣੀ ਹੈ । ਜੇ ਕੋਈ ਨਵਾਂ ਖਰਚਾ ਆ ਗਿਆ ਜਾਂ ਕੋਈ ਨਵੀਂ ਡਿਵੈਲਪਮੈਂਟ ਦੀ ਸਕੀਮ ਇੰਟਰੋ-ਡਿਊਸ ਕਰ ਦਿੱਤੀ, ਫਿਰ ਤਾਂ ਕੋਈ ਗੱਲ ਸਮਝ ਆਉਂਦੀ ਹੈ ਕਿ ਜਿਸ ਵੇਲੇ ਮੁੱਖ ਬਜਟ ਪਾਸ ਕੀਤਾ ਸੀ, ਉਸ ਵੇਲੇ ਇਹ ਸਕੀਮ ਨਹੀਂ ਸੀ । ਬਾਅਦ ਵਿਚ ਲੋਕਾਂ ਦੀ ਵੈਲਫੇਅਰ ਵਾਸਤੇ, ਕਿਸੇ ਖਾਸ ਵਰਗ ਦੇ ਲੋਕਾਂ ਦੀ ਵੈਲਫੇਅਰ ਵਾਸਤੇ ਜਾਂ ਕੋਈ ਨਵੇਂ ਡਿਵੈਲਪਮੈਂਟ ਪ੍ਰੋਗਰਾਮ ਸ਼ੁਰੂ ਕਰਨ ਵਾਸਤੇ ਇਹ ਮੰਗ ਲਿਆਂਦੀ ਗਈ ਹੈ ਅਤੇ ਇਸ ਵਾਸਤੇ ਇਤਨੀ ਅਮਾਊਂਟ ਚਾਹੀਦੀ ਹੈ, ਜਿਸ ਦੇ ਵਾਸਤੇ ਪਹਿਲਾਂ ਬਜਟ ਵਿਚ ਪ੍ਰੋਵੀਜ਼ਨ ਨਹੀਂ ਸੀ ਕੀਤੀ ਜਾ ਸਕੀ । ਉਹ ਗੱਲ ਤਾਂ ਸਮਝ ਆ ਸਕਦੀ ਹੈ ਅਤੇ ਉਸ ਦੀ ਸਪੋਰਟ ਵੀ ਕੀਤੀ ਜਾ ਸਕਦੀ ਹੈ ਕਿਉਂਕਿ ਉਹ ਪਬਲਿਕ ਦੇ ਹਿੱਤ ਵਿਚ ਹੈ ਜਾਂ ਨਵੇਂ ਡਿਵੈਲਪਮੈਂਟ ਦੇ ਕੰਮ ਵਾਸਤੇ ਹੈ । ਤੁਹਾਡੇ ਨਾਨ-ਪਲਾਨ ਐਕਸਪੈਂਡੀਚਰ ਵਿਚ ਅਮਾਊਂਟ ਤਾਂ ਸ਼ੁਰੂ ਵਿਚ ਹੀ ਦੇ ਦਿੱਤੀ ਜਾਂਦੀ ਹੈ । ਮੈਂ ਤਾਂ ਸਮਝਦਾ ਹਾਂ ਕਿ ਸਰਕਾਰ ਦੀ ਸਮੁੱਚੇ ਫਾਈਨਾਂਸ ਉਤੇ ਗਰਿੱਪ ਹੀ ਨਹੀਂ ਰਹੀ ਅਤੇ ਹਾਲਤ ਬੜੀ ਤਰਸਯੋਗ ਹੈ । ਹਾਊਸ ਨੂੰ ਪੂਰੀ ਜਾਣਕਾਰੀ ਦਿੱਤੀ ਨਹੀਂ ਜਾਂਦੀ । ਪ੍ਰਿੰਸੀਪਲ ਬਜਟ ਵਿਚ ਐਫ. ਐਮ. ਸਾਹਿਬ ਨੇ ਕਲੀਅਰ-ਕੱਟ ਕਹਿ ਕੇ ਸਮੁੱਚੇ ਹਾਊਸ ਕੋਲੋਂ ਬਜਟ ਪਾਸ ਕਰਵਾਇਆ, ਪਿਛਲੇ ਸਾਲ 120 ਕਰੋੜ ਰੁਪਿਆ ਹਾਊਸ ਵਿਚੋਂ ਇਹ ਦੱਸ ਕੇ ਪਾਸ ਕਰਵਾਇਆ ਕਿ ਇਹ 120 ਕਰੋੜ ਰੁਪਿਆ ਓਲਡ-ਏਜ ਦੀਆਂ ਪੈਨਸ਼ਨਾਂ ਵਾਸਤੇ ਹੈ । ਉਸ ਨੂੰ ਸਮੁੱਚੇ ਹਾਊਸ ਨੇ ਪ੍ਰਵਾਨਗੀ ਦੇ ਦਿੱਤੀ ਪਰ ਥੱਲੇ ਪ੍ਰੈਕਟੀਕਲ ਹਾਲਤ ਕੀ ਹੈ ? ਇਕ ਸਵਾਲ ਦੇ ਰਿਪਲਾਈ ਵਿਚ ਵੀ ਦੱਸਿਆ ਗਿਆ ਹੈ ਕਿ 120 ਕਰੋੜ ਰੁਪਏ ਵਿਚੋਂ ਕੇਵਲ 51 ਕਰੋੜ ਰੁਪਏ ਹੀ ਜਾਰੀ ਕੀਤੇ ਗਏ । ਇਹ ਤਾਂ ਕੇਵਲ ਇਕ ਡਿਪਾਰਟਮੈਂਟ ਦੀ ਤਸਵੀਰ ਹੈ । ਇਸ ਤੋਂ

ਇਲਾਵਾ ਦੂਸਰੇ ਸਾਰੇ ਵਿਭਾਗਾਂ ਦੀ ਮਾਲੀ ਹਾਲਤ ਬੜੀ ਹੀ ਤਰਸਜੋਗ ਬਣੀ ਹੋਈ ਹੈ। ਇਸ ਤਰ੍ਹਾਂ ਸਰਕਾਰ ਕਿੰਨਾ ਕੁ ਚਿਰ ਡੰਗ ਟਪਾਈ ਜਾਵੇਗੀ ਅਤੇ ਕਿੰਨਾ ਕੁ ਸਮਾਂ ਤਨਖਾਹਾਂ ਰੋਕ ਕੇ ਰੱਖੇਗੀ ? ਐਮ.ਐਲ.ਏ. ਸਾਹਿਬਾਨ ਕਾਫੀ ਦੇਰ ਬਾਅਦ, ਤਕਰੀਬਨ ਮਹੀਨੇ ਬਾਅਦ ਹੀ ਇਥੇ ਆਏ ਹਨ। ਉਨ੍ਹਾਂ ਦੇ ਕੋਈ ਟੀ. ਏ. ਜਾਂ ਤੇਲ ਆਦਿ ਦੇ ਬਿੱਲ ਹੋਣਗੇ। ਜਦੋਂ ਉਹ ਬਿੱਲ ਟਰੈਜ਼ਰੀ ਵਿਚ ਗਏ ਤਾਂ ਉਥੋਂ ਦੋ ਬਿੱਲ ਤਾਂ ਪਾਸ ਹੋ ਗਏ ਅਤੇ ਦੋ ਬਿੱਲ ਵਾਪਸ ਮੋੜ ਦਿਤੇ ਗਏ। ਇਸ ਤੋਂ ਵੱਧ ਫਾਈਨਾਂਸ ਦੇ ਗਰਾਈਸਿਜ਼ ਦੀ ਸੀਰੀਅਸਨੈਸ ਕੀ ਹੋ ਸਕਦੀ ਹੈ ? ਵਿਧਾਇਕਾਂ ਦੇ ਕੇਵਲ ਨਾਮੀਨਲ ਜਿਹੇ ਟੀ. ਏ. ਜਾਂ ਤੇਲ ਵਗੈਰਾ ਦੇ ਬਿੱਲ ਹੋਣਗੇ। ਜੇਕਰ ਉਹ ਪਾਸ ਨਹੀਂ ਹੋ ਸਕਦੇ ਅਤੇ ਟਰੈਜ਼ਰੀ ਵਿਚੋਂ ਵਾਪਸ ਕੀਤੇ ਜਾ ਸਕਦੇ ਹਨ ਤਾਂ ਬਾਕੀ ਦੇ ਪੰਜਾਬ ਦੇ ਸਾਰੇ ਡਿਪਾਰਟਮੈਂਟਾਂ ਦੇ ਖਰਚੇ ਦਾ, ਡਿਵੈਲਪਮੈਂਟ ਦੇ ਜਾਂ ਦਫਤਰਾਂ ਦੇ ਖਰਚੇ ਵਗੈਰਾ ਦਾ ਕੀ ਬਣੇਗਾ ? ਇਸ ਕਰਕੇ ਫਾਈਨਾਂਸ ਦੀ ਹਾਲਤ ਬੜੀ ਹੀ ਤਰਸਜੋਗ ਹੈ। ਸਰਕਾਰ ਜਾਂ ਤਾਂ ਫਾਈਨੈਂਸ਼ੀਅਲ ਐਮਰਜੈਂਸੀ ਡਿਕਲੇਅਰ ਕਰੇ ਅਤੇ ਜਾਂ ਇਹ ਜਿਹੜੀ ਉਪਰ ਮਿੱਤਰਾਂ ਦੀ ਸਰਕਾਰ ਹੈ, ਬੜਾ ਰੌਲਾ ਪੈਂਦਾ ਹੈ ਮਿੱਤਰਾਂ ਦੀ ਸਰਕਾਰ ਦਾ, ਉਸ ਨੂੰ ਕਹੋ ਕਿ ਉਹ ਤੁਹਾਡੀ ਕੋਈ ਮਾੜੀ-ਮੋਟੀ ਬਾਂਹ ਫੜਨ, ਚਾਰ ਪੈਸੇ ਦੇਣ ਤਾਂ ਜੋ ਘੱਟੋ-ਘੱਟ ਇਹ ਨਾਲ ਤਾਂ ਟੱਪੇ। ਇਸ ਵਾਸਤੇ ਸਾਡੇ ਕੋਲੋਂ ਜਿਹੜੀ ਕੋਆਪਰੇਸ਼ਨ ਚਾਹੀਦੀ ਹੈ, ਉਹ ਅਸੀਂ ਦੇਣ ਨੂੰ ਤਿਆਰ ਹਾਂ ਕਿਉਂਕਿ ਇਸ ਵਿਚ ਸਾਡਾ ਸਾਰਿਆਂ ਦਾ ਇੰਟਰੈਸਟ ਹੈ, ਪੂਰੇ ਪੰਜਾਬ ਦਾ ਇੰਟਰੈਸਟ ਹੈ। ਅਸੀਂ ਤਿਆਰ ਹਾਂ। ਤੁਸੀਂ ਜਿਥੇ ਕੋਈ ਡੈਪੂਟੇਸ਼ਨ ਲਿਜਾਣਾ ਹੈ, ਲੈ ਚੱਲੋ। ਤੁਸੀਂ ਸਾਡੇ ਲੀਡਰ ਬਣ ਜਾਉ, ਅਸੀਂ ਤੁਹਾਡੇ ਪਿੱਛੇ ਲੱਗ ਜਾਵਾਂਗੇ ਤਾਂ ਜੋ ਇਸ ਤਰਸਯੋਗ ਮਾਲੀ ਹਾਲਤ ਵਿਚੋਂ ਪੰਜਾਬ ਨੂੰ ਕੱਢ ਸਕੀਏ। ਇਹ ਥੋੜ੍ਹੀਆਂ ਥੋੜ੍ਹੀਆਂ ਕਿਸ਼ਤਾਂ ਨਾਲ ਪੰਜਾਬ ਨੂੰ ਚਲਾਉਣ ਨਾਲ ਗੱਲ ਨਹੀਂ ਬਣਨੀ। ਜਿਸ ਤਰ੍ਹਾਂ ਸਰਕਾਰ ਸਮੁੱਚੇ ਲੋਕਾਂ ਨੂੰ ਕਾਨਫੀਡੈਂਸ ਵਿਚ ਨਹੀਂ ਲੈ ਰਹੀ, ਮੈਂ ਤਾਂ ਇਸ ਦੇ ਪੂਰੀ ਤਰ੍ਹਾਂ ਵਿਰੁੱਧ ਹਾਂ ਅਤੇ ਕਹਿੰਦਾ ਹਾਂ ਕਿ ਇਨ੍ਹਾਂ ਗ੍ਰਾਂਟਾਂ ਨੂੰ ਮਨਜ਼ੂਰੀ ਨਹੀਂ ਦਿੱਤੀ ਜਾਣੀ ਚਾਹੀਦੀ।

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ. ਸੀ.) : ਸਪੀਕਰ ਸਾਹਿਬ, ਹਾਊਸ ਵਿਚ ਇਕ ਨਵੀਂ ਪਿਰਤ ਪਈ ਹੈ ਕਿ ਥੋੜ੍ਹੇ ਥੋੜ੍ਹੇ ਸਮੇਂ ਬਾਅਦ ਸਪਲੀਮੈਂਟਰੀ ਡਿਮਾਂਡਜ਼ ਆ ਰਹੀਆਂ ਹਨ। ਇਸ ਤੋਂ ਤਾਂ ਇਹ ਸਾਬਤ ਹੁੰਦਾ ਹੈ ਕਿ ਜਿਹੜਾ ਖਜ਼ਾਨਾ ਡਿਪਾਰਟ-ਮੈਂਟ ਹੈ, ਉਸ ਦੇ ਵਿਚ ਬੜੀ ਵੱਡੀ ਮਿਸਮੈਨੇਜਮੈਂਟ ਹੈ। ਸਪੀਕਰ ਸਾਹਿਬ, ਪੰਜਾਬ ਦੇ ਮਾਲੀ ਹਾਲਾਤ ਇਸ ਵੇਲੇ ਬੜੇ ਗੰਭੀਰ ਹਨ। ਜਿਨਾ ਵੀ ਸਾਡੇ ਵਿੱਤ ਵਿਭਾਗ ਰਾਹੀਂ ਹਾਊਸ ਵੱਲੋਂ ਜੋ ਸਾਡਾ ਬਜਟ ਪਾਸ ਹੋਇਆ ਸੀ, ਉਸ ਬਜਟ ਵਿਚ ਜਿਸ ਤਰ੍ਹਾਂ ਮੁਲਾਜ਼ਮਾਂ ਦੀਆਂ ਤਨਖਾਹਾਂ ਹਨ, ਉਨ੍ਹਾਂ ਦੇ ਵਾਸਤੇ ਤਾਂ ਸਾਰੇ ਸਾਲ ਦੀ ਪ੍ਰੋਵੀਜ਼ਨ ਕੀਤੀ ਹੋਈ ਸੀ। ਦੁਬਾਰਾ ਡਿਮਾਂਡਾਂ ਸਾਡੇ ਸਾਹਮਣੇ ਲਿਆਂਦੀਆਂ ਜਾਣ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਦੀ ਫਾਈਨੈਂਸ਼ੀਅਲ ਪੁਜ਼ੀਸ਼ਨ ਬੜੀ ਖਰਾਬ ਹੈ।

ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਥੇ ਕਾਗਜ਼ਾਂ ਵਿਚ ਤਾਂ ਬੜੀਆਂ ਗੱਲਾਂ ਹੁੰਦੀਆਂ ਹਨ। ਪਲਾਨਿੰਗ ਬੋਰਡਾਂ ਵਿਚ ਵੀ ਬੜਾ ਪੈਸਾ ਕਾਗਜ਼ਾਂ ਵਿਚ

[ਚੌਧਰੀ ਜਗਜੀਤ ਸਿੰਘ]

ਹੀ ਜਾਂਦਾ ਹੈ ਪਰ ਜਦੋਂ ਖਜ਼ਾਨੇ ਵਿਚ ਬਿੱਲ ਜਾਂਦੇ ਹਨ ਤਾਂ ਜ਼ੁਬਾਨੀ ਹੁਕਮ ਚਲੇ ਜਾਂਦੇ ਹਨ ਕਿ ਬਿੱਲ ਪਾਸ ਨਹੀਂ ਕਰਨੇ। ਸਪੀਕਰ ਸਾਹਿਬ, ਇਸ ਤਰ੍ਹਾਂ ਕਿੰਨੀ ਦੇਰ ਤੱਕ ਚਲੇਗਾ ਕਿ ਸਰਕਾਰ ਕਾਗਜ਼ਾਂ ਵਿਚ ਤਾਂ ਸਭ ਕੁਝ ਕਰੀ ਜਾਵੇ ਪਰ ਪ੍ਰੈਕਟੀਕਲੀ ਕੁਝ ਵੀ ਨਾ ਹੋਵੇ। ਇਸ ਵੇਲੇ ਜੋ ਹਾਲਤ ਪੰਜਾਬ ਸਰਕਾਰ ਦੇ ਫਾਈਨਾਂਸ ਡਿਪਾਰਟਮੈਂਟ ਦੀ ਹੈ, ਉਸ ਦੇ ਮੁਤੱਲਕ ਮੈਂ ਇੰਨਾ ਕਹਿਣਾ ਚਾਹਾਂਗਾ ਕਿ ਅਸੀਂ ਇਥੇ ਜੋ ਕੁਝ ਮਰਜ਼ੀ ਕਰੀ ਜਾਈਏ, ਬੇਸ਼ੱਕ ਮੰਗਾਂ ਪਾਸ ਵੀ ਕਰਵਾ ਲਈਏ ਪਰ ਪਾਸ ਕਰਨ ਤੋਂ ਬਾਅਦ ਵੀ ਕਖ ਨਹੀਂ ਮਿਲਣਾ। ਪਾਸ ਹੋਣ ਤੋਂ ਬਾਅਦ ਸਾਡੇ ਜ਼ਿਲ੍ਹਿਆਂ ਦੇ ਜਿਹੜੇ ਜਿਹੜੇ ਡਿਪਾਰਟਮੈਂਟਾਂ ਵਿਚ ਪੈਸਾ ਜਾਣਾ ਹੁੰਦਾ ਹੈ, ਉਥੇ ਉਹ ਪਹੁੰਚਦਾ ਹੀ ਨਹੀਂ। ਫਿਰ ਉਥੇ ਇਸ ਤਰ੍ਹਾਂ ਹੁੰਦਾ ਹੈ ਕਿ ਪੈਸਾ ਤਾਂ ਉਨ੍ਹਾਂ ਪਾਸ ਪਹੁੰਚਦਾ ਕੋਈ ਨਹੀਂ, ਪੈਨਸ਼ਨਾਂ ਲੈਣ ਵਾਸਤੇ ਬਜ਼ੁਰਗ ਬਾਬੀਆਂ ਧੂੱਕੀ ਫਿਰਦੇ ਹਨ ਪਰ ਉਨ੍ਹਾਂ ਨੂੰ ਪੈਨਸ਼ਨ ਨਹੀਂ ਮਿਲਦੀ। ਅੱਜ ਟੀਚਰਾਂ ਨੂੰ ਚਾਰ ਚਾਰ ਮਹੀਨੇ ਤੋਂ ਤਨਖਾਹਾਂ ਨਹੀਂ ਮਿਲੀਆਂ। ਅਸੀਂ ਪੰਜਾਬ ਵਿਚ ਇਲੈਕਸ਼ਨ ਦੌਰਾਨ ਫਿਰੇ ਹਾਂ ਅਤੇ ਟੀਚਰ ਸਾਨੂੰ ਮਿਲਦੇ ਰਹੇ ਹਨ। ਉਨ੍ਹਾਂ ਨੂੰ ਚਾਰ ਚਾਰ ਮਹੀਨੇ ਤੋਂ ਤਨਖਾਹਾਂ ਨਹੀਂ ਮਿਲੀਆਂ ਔਰ ਸਾਡੇ ਮੁਲਾਜ਼ਮਾਂ ਨੂੰ ਮਹਿੰਗਾਈ ਭੱਤੇ ਦਾ ਕਿਸ਼ਤ ਕੈਸ਼ ਨਹੀਂ ਦਿੱਤੀ ਗਈ। ਇਨ੍ਹਾਂ ਦੇ ਕੋਲ ਕੀ ਹੈ? ਮੈਂ ਤਾਂ ਸਪੀਕਰ ਸਾਹਿਬ ਚਾਹੁੰਦਾ ਹਾਂ ਕਿ ਪੰਜਾਬ ਵਿਚ ਅੱਜ ਜਿਸ ਤਰ੍ਹਾਂ ਦੇ ਹਾਲਾਤ ਹੋ ਗਏ ਹਨ, ਇਥੇ ਫਾਈਨਾਂਸ਼ੀਅਲ ਐਮਰਜੰਸੀ ਲੱਗਣੀ ਚਾਹੀਦੀ ਹੈ। ਪੰਜਾਬ ਦੇ ਜ਼ਿੰਮੇ 32 ਹਜ਼ਾਰ ਕਰੋੜ ਰੁਪਏ ਦੇ ਕਰਜ਼ੇ ਹਨ। ਮੈਂ ਬਜਟ ਪਾਸ ਕਰਨ ਵੇਲੇ ਵੀ ਵਿੱਤ ਮੰਤਰੀ ਜੀ ਨੂੰ ਕਿਹਾ ਸੀ ਕਿ ਇਸ ਦੇ ਬਾਰੇ ਉਹ ਸਾਨੂੰ ਜਾਣੂ ਕਰਵਾਉਣ। ਪੰਜਾਬ ਸਰਕਾਰ ਨੂੰ ਵਾਈਟ-ਪੇਪਰ ਜਾਰੀ ਕਰਨਾ ਚਾਹੀਦਾ ਹੈ ਕਿ ਪੰਜਾਬ ਦੀ ਸਰਕਾਰ ਨੇ ਕਿੰਨੇ ਕਰਜ਼ੇ ਲਏ ਹੋਏ ਹਨ। ਹੁਣ ਪੰਜਾਬ ਸਰਕਾਰ ਦੀ ਹਾਲਤ ਇਹ ਹੈ ਕਿ ਇਨ੍ਹਾਂ ਕੋਲ ਪੈਸਾ ਹੈ ਨਹੀਂ ਅਤੇ ਕਦੇ ਗੈਸਟ ਹਾਊਸ ਵੇਚ ਦਿੱਤਾ ਅਤੇ ਕਦੇ ਪੰਜਾਬ ਸਰਕਾਰ ਦੀਆਂ ਹੋਰ ਪ੍ਰਾਪਰਟੀਜ਼ ਨੂੰ ਵੇਚ ਦਿੱਤਾ। ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਬਹੁਤ ਵੱਡਾ ਵਿੱਤੀ ਸੰਕਟ ਹੈ ਅਤੇ ਇਹ ਜਿਹੜੀਆਂ ਵੱਡੀਆਂ ਵੱਡੀਆਂ ਡੀਂਗਾਂ ਮਾਰੀ ਜਾਂਦੇ ਹਨ ਕਿ ਪੰਜਾਬ ਵਿਚ ਬੜੀ ਤਰੱਕੀ ਦੇ ਕੰਮ ਹੋਏ ਹਨ, ਪਿਛਲੇ ਢਾਈ ਸਾਲਾਂ ਦੇ ਵਿਚ ਕੋਈ ਵੀ ਡਿਵੈਲਪਮੈਂਟ ਦਾ ਕੰਮ ਇਸ ਸਰਕਾਰ ਦੇ ਸਮੇਂ ਦੌਰਾਨ ਪੰਜਾਬ ਵਿਚ ਨਹੀਂ ਹੋਇਆ। ਪਲੈਨਿੰਗ ਬੋਰਡਾਂ ਵਿਚ ਸੈਂਕਸ਼ਨ ਲੈਟਰ ਚਲੇ ਜਾਂਦੇ ਹਨ ਲੇਕਿਨ ਥੱਲੇ ਪੈਸਾ ਨਹੀਂ ਜਾਂਦਾ। ਸਾਰੇ ਪੰਜਾਬ ਵਿਚ ਡਿਵੈਲਪਮੈਂਟ ਦੇ ਕੰਮ ਬੰਦ ਪਏ ਹਨ। ਇਕ ਅੱਧਾ ਕਿਧਰੇ ਪੱਥਰ ਲਗਾ ਕੇ ਅਖਬਾਰਾਂ ਵਿਚ ਤਸਵੀਰ ਆ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਉਸ ਦੇ ਨਾਲ ਕਈ ਪੰਜਾਬ ਦੀ ਤਰੱਕੀ ਵਾਲੀ ਗੱਲ ਨਹੀਂ ਬਣਦੀ। ਪੰਜਾਬ ਵਿਚੋਂ ਵਿੱਤੀ ਸੰਕਟ ਨੂੰ ਕਿਵੇਂ ਦੂਰ ਕੀਤਾ ਜਾ ਸਕਦਾ ਹੈ ਔਰ ਇਸ ਵਿੱਤੀ ਸੰਕਟ ਨੂੰ ਦੂਰ ਕਰਨ ਲਈ ਪੰਜਾਬ ਸਰਕਾਰ ਵੱਲੋਂ ਕੀ ਯਤਨ ਕੀਤੇ ਜਾ ਰਹੇ ਹਨ ਅਤੇ ਇਹ ਕਿਥੋਂ ਪੈਸਾ ਲਿਆਉਣਗੇ, ਇਹ ਸਾਰਾ ਕੁਝ ਸਾਨੂੰ ਪਤਾ ਨਹੀਂ ਲੱਗਦਾ ਅਤੇ ਹਾਊਸ ਨੂੰ ਵੀ ਇਸ ਦੀ ਪੂਰੀ ਜਾਣਕਾਰੀ ਨਹੀਂ ਦਿੱਤੀ ਜਾਂਦੀ। ਅੱਜ ਸਪਲੀਮੈਂਟਰੀ ਡਿਮਾਂਡਜ਼ ਆ ਗਈਆਂ ਹਨ ਅਤੇ ਇਹ ਸਾਡੇ ਸਾਹਮਣੇ ਰੱਖ ਦਿੱਤੀਆਂ ਗਈਆਂ ਹਨ। ਜੇ ਇਹ ਸਾਡੇ ਕੋਲ ਪਹਿਲਾਂ ਭੇਜਦੇ ਤਾਂ ਅਸੀਂ ਇਨ੍ਹਾਂ ਨੂੰ ਚੰਗੀ ਤਰ੍ਹਾਂ

ਪੜ੍ਹਦੇ ਅਤੇ ਇਸ ਤੇ ਚੰਗੀ ਤਰ੍ਹਾਂ ਡਿਸਕਸ਼ਨ ਕਰਦੇ । ਇਸੇ ਕਰਕੇ ਅਗਨੀ ਜੀ ਨੇ ਕਿਹਾ ਹੈ ਕਿ ਵਿੱਤ ਮੰਤਰੀ ਜੀ ਜੇ ਪਹਿਲਾਂ ਦੱਸ ਦਿੰਦੇ ਤਾਂ ਇਸ ਤੇ ਚੰਗੀ ਤਰ੍ਹਾਂ ਬਹਿਸ ਹੋ ਸਕਦੀ ਸੀ । ਇਨ੍ਹਾਂ ਹਾਲਾਤ ਵਿਚ ਪੰਜਾਬ ਡਿਵੈਲਪਮੈਂਟ ਦੇ ਪੱਖੋਂ ਪਿੱਛੇ ਜਾ ਰਿਹਾ ਹੈ ਅਤੇ ਖਜ਼ਾਨੇ ਵਿਚ ਜਿਹੜਾ ਥੋੜ੍ਹਾ ਬਹੁਤ ਪੈਸਾ ਆਉਂਦਾ ਹੈ ਉਸ ਦਾ ਪਤਾ ਨਹੀਂ ਲੱਗਦਾ ਕਿ ਕਿੱਧਰ ਜਾਂਦਾ ਹੈ । ਥੋੜ੍ਹਾ ਸਮਾਂ ਪਹਿਲਾਂ ਸਾਨੂੰ ਪਤਾ ਲੱਗਿਆ ਹੈ ਕਿ ਜਿੰਨਾ ਵੀ ਥੋੜ੍ਹਾ ਬਹੁਤ ਪੈਸਾ ਸਰਕਾਰ ਦੇ ਖਜ਼ਾਨੇ ਵਿਚ ਆਉਂਦਾ ਸੀ, ਉਹ ਇਕੋ ਖਾਸ ਜ਼ਿਲ੍ਹੇ ਵਿਚ ਭੇਜਿਆ ਜਾਂਦਾ ਰਿਹਾ ਹੈ ਤਾਂ ਕਿ ਉਥੋਂ ਦੇ ਲੋਕਾਂ ਨੂੰ ਲਾਲਚ ਦੇ ਕੇ ਇਲੈਕਸ਼ਨਾਂ ਵਿਚ ਜਿੱਤ ਹਾਸਿਲ ਕੀਤੀ ਜਾ ਸਕੇ । ਸਪੀਕਰ ਸਾਹਿਬ, ਅਸੀਂ ਪਹਿਲਾਂ ਕਦੇ ਵੀ ਇਸ ਤਰ੍ਹਾਂ ਦੇ ਪੰਜਾਬ ਵਿਚ ਹਾਲਾਤ ਨਹੀਂ ਵੇਖੇ ਜਦੋਂ ਦੀਆਂ ਪੰਜਾਬ ਵਿਚ ਸਰਕਾਰਾਂ ਬਣੀਆਂ ਹਨ । ਇਹ ਸਰਕਾਰ ਕਰਜ਼ਿਆਂ ਨਾਲ ਵਿੰਨ੍ਹੀ ਪਈ ਹੈ । ਅੱਜ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੰਡੀਕਰਨ ਬੋਰਡ ਅਤੇ ਹੋਰ ਸਾਰੇ ਬੋਰਡਾਂ ਦੇ ਨਾਮ ਤੇ ਪੰਜਾਬ ਸਰਕਾਰ ਕਰਜ਼ੇ ਲੈ ਰਹੀ ਹੈ ਤਾਂ ਕਿ ਮੁਲਾਜ਼ਮਾਂ ਨੂੰ ਤਨਖਾਹਾਂ ਦਿੱਤੀਆਂ ਜਾ ਸਕਣ । ਇਸੇ ਤਰ੍ਹਾਂ ਹੈਲਥ ਕਾਰਪਰੇਸ਼ਨ [illegible] ਜੋ ਵਰਲਡ ਬੈਂਕ ਤੋਂ ਬਿਲਡਿੰਗਾਂ ਆਦਿ ਬਣਾਉਣ ਲਈ ਪੈਸੇ ਆਏ ਸੀ, ਉਨ੍ਹਾਂ ਵਿਚੋਂ ਵੀ ਕਰਮਚਾਰੀਆਂ ਨੂੰ ਤਨਖਾਹਾਂ ਦਿੱਤੀਆਂ ਜਾ ਰਹੀਆਂ ਹਨ । ਅੱਜ ਬੋਰਡਾਂ, ਕਾਰਪੋਰੇਸ਼ਨਾਂ ਅਤੇ ਬੈਂਕਾਂ ਤੋਂ ਕਰਜ਼ੇ ਲਏ ਜਾ ਰਹੇ ਹਨ । ਜਿਹੜੇ ਮਾਰਕੀਟਿੰਗ ਬੋਰਡ ਹਨ, ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਕਰੋੜਾਂ ਰੁਪਏ ਦੇ ਕਰਜ਼ੇ ਲੈ ਕੇ ਦਿਉ । ਮੈਨੂੰ ਤਾਂ ਲਗਦਾ ਹੈ ਕਿ ਸਰਕਾਰ ਦੀ ਇਹ ਦਸ਼ਾ ਮਿਸ-ਮੈਨੇਜਮੈਂਟ ਕਰਕੇ ਹੈ । ਇਹ ਜਿਹੜੇ ਕਰਜ਼ੇ ਲੈ ਰਹੇ ਹਨ, ਉਨ੍ਹਾਂ ਨੂੰ ਵੀ ਇਹ ਛੁਪਾ ਕੇ ਰੱਖਦੇ ਹਨ । ਮੈਂ ਵਿੱਤ ਮੰਤਰੀ ਨੂੰ ਪਹਿਲਾਂ ਵੀ ਕਿਹਾ ਸੀ ਕਿ ਤੁਹਾਡੇ ਪੱਲੇ ਕੀ ਹੈ ? ਜੇ ਪੱਲੇ ਹੈ, ਤਾਂ ਅਸੀਂ ਅੱਗੇ ਕੋਈ ਗੱਲ ਕਰੀਏ. ਲੇਕਿਨ ਉਹ ਦੱਸਦੇ ਹੀ ਨਹੀਂ । ਪਿਛਲੀ ਵਾਰੀ ਬਜਟ ਸਮਾਗਮ ਸਮੇਂ ਵੀ ਉਨ੍ਹਾਂ ਨੇ ਕਿਹਾ ਸੀ ਕਿ ਬਹਿਸ ਤੋਂ ਬਾਅਦ ਮੈਂ ਦੱਸਾਂਗਾ ਕਿ ਪੈਸੇ ਕਿਥੋਂ ਲਿਆਵਾਂਗੇ । ਮੈਂ ਐਫ. ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿੰਨੇ ਕਰਜ਼ੇ ਲਏ ਹਨ, ਜਿਵੇਂ ਜਿਵੇਂ ਅਸੀਂ ਖਰਚ ਕਰ ਰਹੇ ਹਾਂ, ਜਿਸ ਦੀ ਮਾਰਫਤ ਕਰਜ਼ੇ ਲੈ ਰਹੇ ਹਾਂ ਅਤੇ ਕਿੰਨਾ ਇੰਟਰੈਸਟ ਪੰਜਾਬ ਸਰਕਾਰ ਨੂੰ ਦੇਣਾ ਪਵੇਗਾ, ਇਸ ਸਭ ਦੀ ਜਾਣਕਾਰੀ ਸਾਰੇ ਹਾਊਸ ਨੂੰ ਦਿੱਤੀ ਜਾਵੇ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਆਪਣੀ ਸਟੇਟ ਦੇ ਵਿੱਤ ਵਿਭਾਗ ਦਾ ਪਤਾ ਲੱਗ ਸਕੇ । ਇਹ ਗੱਲਾਂ ਬਹੁਤ ਕੀਤੀਆਂ ਜਾਂਦੀਆਂ ਹਨ ਲੇਕਿਨ ਖਜ਼ਾਨੇ ਵਿਚ ਹੈ ਕੁਝ ਨਹੀਂ ।

ਸਪੀਕਰ ਸਾਹਿਬ, ਇਕ ਨਵਾਂ ਗਰਾਉਂ ਪਿੰਡ ਹੈ ਚੰਡੀਗੜ੍ਹ ਦੇ ਬਿਲਕੁਲ ਨੇੜੇ, ਉਥੇ ਵੱਡੇ ਵੱਡੇ ਮਕਾਨ ਸਾਡੇ ਮੁਲਾਜ਼ਮਾਂ ਨੇ ਬਣਾਏ ਪਰ ਪੁੱਡਾ ਵਾਲਿਆਂ ਨੇ ਬੁਲਡੋਜ਼ਰ ਫਿਰਾ ਕੇ ਉਨ੍ਹਾਂ ਨੂੰ ਢਾਹ ਦਿੱਤਾ । ਉਥੋਂ ਦੀ ਚਾਲੀ ਹਜ਼ਾਰ ਦੀ ਅਬਾਦੀ ਹੈ । ਜਿਸ ਤਰ੍ਹਾਂ ਜ਼ੀਰਕਪੁਰ ਨੂੰ ਨੋਟੀਫਾਈਡ ਏਰੀਆ ਬਣਾਇਆ ਹੈ, ਉਸੇ ਤਰ੍ਹਾਂ ਨਵਾਂ ਗਰਾਉਂ ਨੂੰ ਵੀ ਨੋਟੀਫਾਈਡ ਏਰੀਆ ਬਣਾਇਆ ਜਾਵੇ । ਲੇਕਿਨ ਉਥੇ ਉਜਾੜਾ ਹੋ ਰਿਹਾ ਹੈ । ਲੋਕਾਂ ਦੇ ਬਿਜਲੀ ਦੇ ਕੁਨੈਕਸ਼ਨ ਕੱਟ ਦਿੱਤੇ ਗਏ ਹਨ, ਪਾਣੀ ਦੇ ਕੁਨੈਕਸ਼ਨ ਕੱਟ ਦਿੱਤੇ ਜਾਂਦੇ ਹਨ ।

[ਚੌਧਰੀ ਜਗਜੀਤ ਸਿੰਘ]

ਇਸੇ ਤਰ੍ਹਾਂ , ਸਪੀਕਰ ਸਾਹਿਬ, ਜੋ ਮੰਗਾਂ ਇਥੇ ਰੱਖੀਆਂ ਗਈਆਂ ਹਨ, ਉਨ੍ਹਾਂ ਵਿਚੋਂ ਮੈਂ ਹੋਮ ਡਿਪਾਰਟਮੈਂਟ ਬਾਰੇ ਕਹਿਣਾ ਚਾਹੁੰਦਾ ਹਾਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਪੰਜਾਬ ਵਿਚ ਦਿਨ-ਬ-ਦਿਨ ਡਿਗ ਰਿਹਾ ਹੈ, ਕਤਲ ਜ਼ਿਆਦਾ ਵਧ ਰਹੇ ਹਨ, ਚੋਰੀਆਂ ਵਧ ਰਹੀਆਂ ਹਨ, ਰੇਪ ਕੇਸ ਵਧ ਰਹੇ ਹਨ ਔਰ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਦੀ ਕੋਈ ਸੁਣਵਾਈ ਨਹੀਂ । ਗਰੀਬ ਦੀ ਪੰਜਾਬ ਵਿਚ ਕੋਈ ਸੁਣਵਾਈ ਨਹੀਂ ।

ਇਸੇ ਤਰ੍ਹਾਂ ਗਰੀਬ ਲੋਕਾਂ ਵਾਸਤੇ ਸ਼ਗਨ ਸਕੀਮ ਚਾਲੂ ਕੀਤੀ ਗਈ ਸੀ ਪਰ ਲੋਕਾਂ ਨਾਲ ਮਖੌਲ ਕੀਤਾ ਜਾ ਰਿਹਾ ਹੈ । ਐਸ.ਡੀ.ਐਮ. ਦੇ ਦਫਤਰ ਅਤੇ ਕਚਹਿਰੀਆਂ ਵਿਚ ਦਰਖਾਸਤਾਂ ਪਿਛਲੇ ਛੇ ਮਹੀਨਿਆਂ ਤੋਂ ਪੈਂਡਿੰਗ ਪਈਆਂ ਹਨ । ਦੋ ਹਜ਼ਾਰ ਰੁਪਿਆ ਲਗਾ ਕੇ ਗਰੀਬ ਆਦਮੀ ਕਾਰਡ ਛਪਵਾਉਂਦਾ ਹੈ ਔਰ ਅਰਜ਼ੀ ਦਿੰਦਾ ਹੈ ਪਰ ਸ਼ਗਨ ਨਹੀਂ ਮਿਲਦਾ । ਜਿਨ੍ਹਾਂ ਨੂੰ ਛੇ ਮਹੀਨੇ ਹੋ ਗਏ ਹਨ ਪਰ ਸ਼ਗਨ ਨਹੀਂ ਮਿਲਿਆ । ਸ਼ਡਿਊਲਡ ਕਾਸਟਸ ਦੇ ਬੱਚਿਆਂ ਵਾਸਤੇ ਕਾਂਗਰਸ ਪਾਰਟੀ ਨੇ ਫਰੀ ਐਜੂਕੇਸ਼ਨ ਦੀ ਸਕੀਮ ਬਣਾਈ ਸੀ ਤਾਂ ਕਿ ਵਿੱਦਿਆ ਨੂੰ ਉੱਚਾ ਚੁੱਕਿਆ ਜਾ ਸਕੇ ਔਰ ਵਿੱਦਿਆ ਦਾ ਪਸਾਰ ਹੋ ਸਕੇ । ਉਹ ਬੱਚੇ ਆਪਣਾ ਕੰਮ-ਕਾਰ ਕਰ ਸਕਣ । ਉਨ੍ਹਾਂ ਨੂੰ ਮੁਫਤ ਤਾਲੀਮ ਦੇਣ ਵਾਸਤੇ ਕਿਤਾਬਾਂ ਵੀ ਦਿੱਤੀਆਂ । ਪਰ ਹੁਣ ਕਿਤੇ ਕਿਤਾਬਾਂ ਨਹੀਂ ਪਹੁੰਚੀਆਂ । ਉਨ੍ਹਾਂ ਦਾ ਸਟਾਈਪੈਂਡ ਵੀ ਬੰਦ ਕਰ ਦਿੱਤਾ । ਭਾਵੇਂ ਇਨ੍ਹਾਂ ਨੇ ਸਾਡੇ ਵੱਲੋਂ ਚਲਾਈ ਸਕੀਮ ਨੂੰ ਚਾਲੂ ਰੱਖਿਆ ਪਰ ਉਸ ਵਿਚ ਕੋਈ ਪੈਸਾ ਨਹੀਂ ਰੱਖਿਆ । ਅੱਸੀ ਕਰੋੜ ਰੁਪਿਆ ਇਸ ਸਾਲ ਵਿਚ ਸ਼ਡਿਊਲਡ ਕਾਸਟ ਦੇ ਬੱਚਿਆਂ ਨੂੰ ਸਟਾਈਪੈਂਡ ਦੇਣ ਵਾਸਤੇ ਅਸੀਂ ਰੱਖਿਆ ਸੀ ਲੇਕਿਨ ਇਨ੍ਹਾਂ ਨੇ 20 ਕਰੋੜ ਰੁਪਿਆ ਰੱਖਿਆ ਪਰ ਪੈਸਾ ਕਿਸੇ ਨੂੰ ਨਹੀਂ ਦਿੱਤਾ । ਮੇਰਾ ਖਿਆਲ ਹੈ ਕਿ ਇਸ ਸਮੇਂ 120 ਕਰੋੜ ਰੁਪਏ ਦਾ ਬੈਕਲਾਗ ਹੈ ਪਰ ਇਨ੍ਹਾਂ ਨੇ ਕੋਈ ਪੈਸਾ ਨਹੀਂ ਦਿੱਤਾ । ਇਨ੍ਹਾਂ ਨੇ ਸ਼ਡਿਊਲਡ ਕਾਸਟਸ ਦੇ ਬੱਚਿਆਂ ਦਾ ਵਜ਼ੀਫਾ ਵੀ ਖਤਮ ਕਰ ਦਿੱਤਾ । ਛੋਟੀਆਂ ਬੱਚੀਆਂ ਨੂੰ ਜਿਹੜਾ 50/- ਰੁਪਏ ਪ੍ਰਤੀ ਮਹੀਨਾ ਹਾਜ਼ਰੀ ਵਜ਼ੀਫਾ ਮਿਲਦਾ ਸੀ, ਉਹ ਵੀ ਨਹੀਂ ਮਿਲ ਰਿਹਾ । ਇਹ ਵਜ਼ੀਫਾ ਇਸ ਕਰਕੇ ਮਿਲਦਾ ਸੀ ਤਾਂ ਕਿ ਉਹ ਸਕੂਲ ਦਾਖਲ ਹੋ ਕੇ ਪੜ੍ਹਾਈ ਕਰਨ । ਸਪੀਕਰ ਸਾਹਿਬ, ਸਾਰੀਆਂ ਸਕੀਮਾਂ ਕੱਟੀਆਂ ਜਾ ਰਹੀਆਂ ਹਨ । ਇਨ੍ਹਾਂ ਨੇ ਮਹਾਂਰਿਸ਼ੀ ਬਾਲਮੀਕ ਚੇਅਰ ਸਥਾਪਿਤ ਕਰਨ ਦਾ ਐਲਾਨ ਕੀਤਾ ਸੀ ਔਰ ਕਿਹਾ ਸੀ ਕਿ 35 ਲੱਖ ਰੁਪਿਆ ਦੇਵਾਂਗੇ । ਇਹ ਐਲਾਨ ਜ਼ਰੂਰ ਕਰਦੇ ਹਨ ਪਰ ਸਿਰਫ ਐਲਾਨਾਂ ਨਾਲ ਹੀ ਗੱਲ ਨਹੀਂ ਬਣਦੀ । ਇਨ੍ਹਾਂ ਨੇ ਉਸ ਚੇਅਰ ਵਾਸਤੇ ਕੋਈ ਪੈਸਾ ਨਹੀਂ ਦਿੱਤਾ । ਜੇ ਇਹ ਸ਼ੁਰੂ ਵਿਚ ਡੇਢ ਲੱਖ ਰੁਪਿਆ ਦੇ ਦਿੰਦੇ ਤਾਂ ਚੇਅਰ ਸਥਾਪਿਤ ਹੋ ਜਾਂਦੀ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਦੋ ਗੱਲਾਂ ਕੀਤੀਆਂ ਹਨ । ਇਨ੍ਹਾਂ ਨੇ ਕਿਹਾ ਹੈ ਕਿ ਕਿਤਾਬਾਂ ਨਹੀਂ ਭੇਜੀਆਂ । ਇਹ ਇਕ ਥਾਂ ਵੀ ਦੱਸ ਦੇਣ ਜਿੱਥੇ ਕਿਤਾਬਾਂ ਨਹੀਂ ਭੇਜੀਆਂ । ਕਿਤਾਬਾਂ ਪਹਿਲੀ ਵਾਰ ਜਲਦੀ ਛਪਾ ਕੇ ਗਰੀਬ ਬੱਚਿਆਂ ਨੂੰ ਵੇਲੇ ਸਿਰ ਦਿੱਤੀਆਂ ਗਈਆਂ । ਪਹਿਲਾਂ ਇਹ

3-4 ਮਹੀਨੇ ਲੇਟ ਹੋ ਜਾਂਦੀਆਂ ਸਨ । ਪਿਛਲਾ ਰਿਕਾਰਡ ਕਢਵਾ ਕੇ ਦੇਖ ਲਓ । ਜਿਹੜੀ ਕਿਤਾਬ 25-30/- ਰੁਪਏ ਓਪਨ ਸੇਲ ਸੀ, ਉਸ ਦੀ ਕੀਮਤ ਵੀ ਘੱਟ ਕਰ ਦਿੱਤੀ । ਲੋਕਾਂ ਨੂੰ ਰਿਆਇਤ ਦਿੱਤੀ ਗਈ ਔਰ ਕੋਈ ਕੁਰੱਪਸ਼ਨ ਨਹੀਂ ਹੋਈ । ਕਾਗਜ਼ ਵੀ ਸਹੀ ਕੀਮਤ ਤੇ ਖਰੀਦਿਆ ਗਿਆ । ਦੋ ਤੋਂ ਸਾਲ ਦਾ ਵਜ਼ੀਫੇ ਦਾ ਬੈਕਲਾਗ ਕਲੀਅਰ ਕੀਤਾ ।

**ਸ੍ਰੀ ਸਪੀਕਰ** : ਇਨ੍ਹਾਂ ਦਾ ਮਸਲਾ ਹੋਰ ਹੈ । ਸ਼ਡਿਊਲਡ ਕਾਸਟਸ ਨੂੰ ਕਿਤਾਬਾਂ ਮਿਲਦੀਆਂ ਸਨ, ਉਹ ਨਹੀਂ ਮਿਲ ਰਹੀਆਂ ।

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਤੇ ਪੈਨਸ਼ਨਾਂ ਅਤੇ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਰਾਜ ਮੰਤਰੀ** : ਸਪੀਕਰ ਸਾਹਿਬ, ਜਦੋਂ ਦਾ ਦੇਸ਼ ਅਜ਼ਾਦ ਹੋਇਆ ਹੈ, ਪਹਿਲੀ ਵਾਰ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਵੇਲੇ ਜਥੇਦਾਰ ਤੋਤਾ ਸਿੰਘ ਜੀ ਦੇ ਡਿਪਾਰਟਮੈਂਟ ਵਿਚ ਪੈਸੇ ਭਰ ਕੇ ਸਮੇਂ ਸਿਰ ਕਿਤਾਬਾਂ ਸ਼ਡਿਊਲਡ ਕਾਸਟਸ ਬੱਚਿਆਂ ਨੂੰ ਪਹੁੰਚਾਈਆਂ ਗਈਆਂ ਹਨ । ਇਸੇ ਤਰ੍ਹਾਂ ਸ਼ਗਨ ਸਕੀਮ ਦੇ ਪੈਸੇ ਵੀ ਸਮੇਂ ਸਿਰ ਭੇਜੇ ਹਨ ਪਰ ਇਹ ਕਹਿੰਦੇ ਹਨ ਕਿ ਪੈਸੇ ਨਹੀਂ ਗਏ । ਐਵੇਂ ਨਾ ਸੌਂਕਣਾਂ ਵਾਂਗੂ ਮਿਹਣੇ ਮਾਰੀ ਜਾਇਆ ਕਰੋ ।

**ਚੌਧਰੀ ਜਗਜੀਤ ਸਿੰਘ** : ** ** **

**ਸ੍ਰੀ ਸਪੀਕਰ** : ਨਹੀਂ ਜੀ, ਚੌਧਰੀ ਸਾਹਿਬ । ਇਹ ਸ਼ਬਦ ਐਕਸਪੰਜ ਕੀਤੇ ਜਾਂਦੇ ਹਨ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਹਾਂ ਕਿ ਸ਼ਡਿਊਲਡ ਕਾਸਟਾਂ ਵਾਸਤੇ ਜਿੰਨੀਆਂ ਵੀ ਸਕੀਮਾਂ ਹਨ, ਉਨ੍ਹਾਂ ਵਿਚ ਬੜਾ ਵੱਡਾ ਕੱਟ ਲੱਗਾ ਹੈ । ਇਨ੍ਹਾਂ ਨੇ ਇਹ ਕਿਹਾ ਹੈ ਕਿ ਅਸੀਂ ਮਕਾਨ ਬਣਾ ਕੇ ਦੇਵਾਂਗੇ ਲੇਕਿਨ ਹੁਣ ਉਹ ਸਕੀਮ ਬਦਲ ਗਈ । ਉਹ ਸਕੀਮ ਬਦਲ ਕੇ ਫਿਰ ਇਹ ਕਹਿੰਦੇ ਹਨ ਕਿ ਅਸੀਂ ਕੱਚਿਆਂ ਨੂੰ ਪੱਕਿਆ ਕਰਾਂਗੇ । ਕੋਈ ਪੈਸਾ ਨਹੀਂ ਗਿਆ । ਸਪੀਕਰ ਸਾਹਿਬ, ਇਨ੍ਹਾਂ ਨੇ ਗਰੀਬਾਂ ਦੀ ਵੈਲਫੇਅਰ ਕਰਨ ਵਾਸਤੇ ਕਿਹਾ ਸੀ ਪਰ ਅੱਜ ਕੋਈ ਪੈਸਾ ਨਹੀਂ ਜਾ ਰਿਹਾ । ਇਹ ਸਾਰੀਆਂ ਸਾਡੀਆਂ ਸਕੀਮਾਂ ਚਾਲੂ ਕੀਤੀਆਂ ਹੋਈਆਂ ਸਨ, ਜਿਹੜੀਆਂ ਇਨ੍ਹਾਂ ਨੇ ਅਡਾਪਟ ਕੀਤੀਆਂ ਹਨ ਲੇਕਿਨ ਹੁਣ ਕੱਟ ਲੱਗਣ ਕਰਕੇ ਕੋਈ ਪੈਸਾ ਨਹੀਂ ਜਾ ਰਿਹਾ ਕਿਉਂਕਿ ਇਨ੍ਹਾਂ ਦੀ ਕਹਿਣੀ ਕੁਝ ਹੋਰ ਹੈ ਅਤੇ ਕਰਨੀ ਕੁਝ ਹੋਰ ਹੈ । ਇਹ ਗੱਲਾਂ ਤਾਂ ਬਹੁਤ ਕਰਦੇ ਹਨ ਲੇਕਿਨ ਪ੍ਰੈਕਟੀਕਲੀ ਇਹ ਗੱਲਾਂ ਪੂਰੀਆਂ ਨਹੀਂ ਹੋ ਰਹੀਆਂ ।

ਅੱਜ ਐਜੂਕੇਸ਼ਨ ਦੀ ਗੱਲ ਕੀਤੀ ਗਈ ਹੈ । ਇਸ ਵਿਚ ਮੈਂ, ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਤੁਸੀਂ ਪੰਜਾਬ ਵਿਚ ਚਲੇ ਜਾਓ, ਪੰਜਾਬ ਵਿਚ ਹਾਲੇ ਬਹੁਤ ਸਾਰੇ ਐਸੇ ਸਕੂਲ ਹਨ, ਜਿਨ੍ਹਾਂ ਵਿਚ ਟੀਚਰਾਂ ਦੀ ਭਰਤੀ

---

**Expunged as ordered by the Chair.

[ਚੌਧਰੀ ਜਗਜੀਤ ਸਿੰਘ]

ਕਰਨ ਦੀ ਬੜੀ ਕੋਸ਼ਿਸ਼ ਕੀਤੀ ਹੈ ਲੇਕਿਨ ਹਾਲੇ ਵੀ ਟੀਚਰਾਂ ਦੀ ਬਹੁਤ ਕਮੀ ਹੈ । ਸਕੂਲਾਂ ਦੀਆਂ ਬਿਲਡਿੰਗਾਂ ਢੱਠੀਆਂ ਪਈਆਂ ਹਨ, ਕਿਸੇ ਸਕੂਲ ਦੀ ਛੱਤ ਨਹੀਂ, ਬੱਚੇ ਬਾਹਰ ਬਹਿੰਦੇ ਹਨ । ਕੋਈ ਸਕੂਲ ਪੰਜਾਬ ਵਿਚ ਅਪਗ੍ਰੇਡ ਨਹੀਂ ਕੀਤਾ ਗਿਆ । ਨਾ ਪ੍ਰਾਇਮਰੀ ਤੋਂ ਮਿਡਲ, ਨਾ ਮਿਡਲ ਤੋਂ ਹਾਈ ਅਤੇ ਨਾ ਹਾਈ ਤੋਂ 10+2 ਕੀਤਾ ਗਿਆ ਹੈ । ਅੱਜ ਪੰਜਾਬ ਵਿਚ ਵਿੱਦਿਆ ਦੇ ਪਸਾਰ ਵਿਚ ਕਮੀ ਆਈ ਹੈ । ਇਨ੍ਹਾਂ ਦਾ ਇਧਰਲੇ ਪਾਸੇ ਕੋਈ ਧਿਆਨ ਨਹੀਂ । ਜਦੋਂ ਸਾਡੀ ਸਰਕਾਰ ਸੀ ਤਾਂ ਅਸੀਂ ਹਰ ਸਾਲ ਸਕੂਲ ਅਪਗ੍ਰੇਡ ਕਰਦੇ ਸੀ । ਬੱਚੇ ਬੜੀ ਦੂਰ ਤੋਂ ਪੜ੍ਹਨ ਆਉਂਦੇ ਹਨ, ਖਾਸ ਕਰਕੇ ਸਾਡੀਆਂ ਬੇਟੀਆਂ । ਜੇਕਰ ਸਕੂਲ ਦੂਰ ਹੋਣਗੇ ਤਾਂ ਉਹ ਅੱਠਵੀਂ, ਦਸਵੀਂ ਜਾਂ ਪੰਜਵੀਂ ਤੋਂ ਬਾਅਦ ਦਾਖਲ ਨਹੀਂ ਹੁੰਦੀਆਂ । ਇਧਰਲੇ ਪਾਸੇ, ਸਪੀਕਰ ਸਾਹਿਬ, ਇਨ੍ਹਾਂ ਦਾ ਕੋਈ ਧਿਆਨ ਨਹੀਂ । ਮੈਂ ਇਹ ਗੱਲ ਇਥੇ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਚਿਰ ਇਨ੍ਹਾਂ ਦੇ ਪਾਸ ਪੈਸੇ ਨਹੀਂ ਹੋਣਗੇ, ਉਨਾਂ ਚਿਰ ਪੰਜਾਬ ਦੀਆਂ ਸਕੀਮਾਂ ਕਿਸ ਤਰ੍ਹਾਂ ਚੱਲਣਗੀਆਂ । ਅੱਜ ਸ਼ਹਿਰਾਂ ਵੱਲ ਇਨ੍ਹਾਂ ਦਾ ਕੋਈ ਧਿਆਨ ਨਹੀਂ । ਕਿਸੇ ਸ਼ਹਿਰ ਦੀ ਕੋਈ ਡਿਵੈਲਪਮੈਂਟ ਨਹੀਂ ਹੋਈ । ਚੁੰਗੀ ਮੁਆਫ ਨਹੀਂ ਹੋਈ । ਇੰਸਪੈਕਟਰੀ ਰਾਜ ਉਸੇ ਤਰ੍ਹਾਂ ਹੈ । ਏਨੀ ਕੁਰੱਪਸ਼ਨ ਹੈ ਕਿ ਪੈਸੇ ਉਗਰਾਹੇ ਜਾ ਰਹੇ ਹਨ । ਪੰਜਾਬ ਬਹੁਤ ਤੰਗੀ ਵਿਚ ਹੈ । ਪੰਜਾਬ ਦੀ ਇੰਡਸਟਰੀ ਦਿਨ-ਬ-ਦਿਨ ਥੱਲੇ ਜਾ ਰਹੀ ਹੈ । ਪੰਜਾਬ ਵਿਚ ਕੋਈ ਇੰਡਸਟਰੀ ਨੂੰ ਬੜ੍ਹਾਵਾ ਨਹੀਂ ਦਿੱਤਾ । ਇੰਡਸਟਰੀ ਦੇ ਬਹੁਤ ਸਾਰੇ ਛੋਟੇ ਛੋਟੇ ਯੂਨਿਟ ਬੰਦ ਹੋ ਰਹੇ ਹਨ । ਪੰਜਾਬ ਵਿਚ ਇਸ ਵੇਲੇ ਏਨਾ ਮੰਦਾ ਹੈ ਕਿ ਪੰਜਾਬ ਦੇ ਲੋਕ ਬਹੁਤ ਔਖਾ ਗੁਜ਼ਾਰਾ ਕਰਦੇ ਹਨ । ਮੇਰੇ ਘਰ ਨਾਲ ਇਕ ਸਪੋਰਟਸ ਦੇ ਸਮਾਨ ਦਾ ਕਾਰਖਾਨਾ ਹੈ । ਉਨ੍ਹਾਂ ਦਾ ਪਹਿਲਾਂ ਜਿੰਨਾ ਸਮਾਨ ਬਣਦਾ ਸੀ, ਹੁਣ ਉਸ ਦਾ 25 ਪ੍ਰਤੀਸ਼ਤ ਬਣਨਾ ਹੀ ਰਹਿ ਗਿਆ ਹੈ । ਲੋਕ ਤਾਂ ਬੜੀ ਮੁਸ਼ਕਲ ਨਾਲ ਗੁਜ਼ਾਰਾ ਕਰਦੇ ਹਨ । ਪੰਜਾਬ ਸਰਕਾਰ ਵੱਲੋਂ ਜਿਹੜੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ, ਉਹ ਪੂਰੀਆਂ ਨਹੀਂ ਕੀਤੀਆਂ ਜਾਂਦੀਆਂ ।

ਅੱਜ ਜਿਹੜਾ ਹੈਲਥ ਸਿਸਟਮ ਹੈ, ਸਾਡੇ ਹਸਪਤਾਲਾਂ ਵਿਚ ਕੋਈ ਪੈਸਾ ਨਹੀਂ ਜਾਂਦਾ । ਗਰੀਬ ਹੋਰ ਵੱਡੇ ਵੱਡੇ ਹਸਪਤਾਲਾਂ ਵਿਚ ਦਾਖਲ ਨਹੀਂ ਹੋ ਸਕਦਾ, ਸਰਕਾਰੀ ਹਸਪਤਾਲਾਂ ਵਿਚ ਕੋਈ ਦਵਾਈ ਨਹੀਂ, ਕਿਸੇ ਵਿਚ ਡਾਕਟਰ ਨਹੀਂ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਡੇ ਕੋਲੋਂ ਪੈਸਾ ਪਾਸ ਕਰਵਾ ਲੈਂਦੇ ਹਨ । ਇਹ ਸਪਲੀਮੈਂਟਰੀ ਡਿਮਾਂਡਜ਼ ਜਿਹੜੀਆਂ ਲਿਆ ਰਹੇ ਹਨ, ਇਸੇ ਕਰਕੇ ਅਸੀਂ ਕਿਹਾ ਸੀ ਕਿ ਸਾਨੂੰ ਪਹਿਲਾਂ ਦੱਸੋ । ਇਹ ਗੱਲਾਂ ਕਾਗਜ਼ੀ ਹੋ ਜਾਣੀਆਂ ਹਨ ਔਰ ਮੁੜ ਕੇ ਹਸਪਤਾਲਾਂ ਵਿਚ ਦਵਾਈ ਨਹੀਂ ਪਹੁੰਚਣੀ, ਸਕੂਲਾਂ ਦੀ ਛੱਤ ਨਹੀਂ ਬਣਨੀ, ਵਜ਼ੀਫੇ ਨਹੀਂ ਮਿਲਣੇ, ਸ਼ਗਨ ਸਕੀਮ ਉਸੇ ਤਰ੍ਹਾਂ ਹੀ ਰਹਿ ਜਾਣੀ ਹੈ । ਇਹ ਸਾਰੀਆਂ ਸਕੀਮਾਂ ਰਹਿ ਜਾਣੀਆਂ ਹਨ । ਸਾਡੇ ਸਾਹਮਣੇ ਕਾਗਜ਼ਾਂ ਦਾ ਪੁਲੰਦਾ ਰੱਖਿਆ ਗਿਆ ਹੈ, ਇਹ ਸਾਰੀ ਕਾਗਜ਼ੀ ਗੱਲ ਹੈ । ਜਿਹੜੇ ਪੰਜਾਬ ਦੇ ਵਾਸਤੇ ਰਿਸੋਰਸਿਜ਼ ਪੈਦਾ ਕਰਨੇ ਹਨ, ਉਸ ਦੇ ਮੁਤੱਲਕ ਵੀ ਸਾਨੂੰ ਦੱਸਣ ਕਿ ਪੈਸਾ ਕਿਥੋਂ ਲਿਆਉਣਾ ਹੈ । ਕੀ ਸਾਡੇ ਰਿਸੋਰਸਿਜ਼ ਹਨ ? ਸਾਡੇ ਵੇਲੇ ਜਾਂ ਜਿੰਨਾ ਪੈਸਾ ਸੀ, ਰਿਸੋਰਸਿਜ਼ ਸੀ, ਉਸ ਨਾਲ ਕੰਮ ਚਲਾ

ਡਿਵੈਲਪਮੈਂਟ ਰੁਕਦੀ ਸੀ । ਹੁਣ ਹਰ ਜਗ੍ਹਾ ਡਿਵੈਲਪਮੈਂਟ ਦੇ ਕੰਮ ਬੰਦ ਹੋ ਗਏ ਹਨ । ਮੈਂ ਤੁਹਾਡੀ ਮਾਰਫਤ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਸਾਡਾ ਬਜਟ ਪਾਸ ਹੋਇਆ ਸੀ, ਉਸ ਵਿਚੋਂ ਇਨ੍ਹਾਂ ਨੂੰ ਸਾਰਾ ਕੁਝ ਕਰਨਾ ਚਾਹੀਦਾ ਹੈ । ਵਾਰ ਵਾਰ ਦੋ ਦੋ, ਤਿੰਨ ਤਿੰਨ ਮਹੀਨਿਆਂ ਲਈ, ਜਿਸ ਤਰ੍ਹਾਂ ਪਹਿਲਾਂ ਸੈਸ਼ਨ ਬੁਲਾਇਆ ਹੈ, ਫਿਰ ਦੂਜੀ ਕਿਸ਼ਤ ਲਈ ਸੈਸ਼ਨ ਲੈ ਆਉਣਗੇ, ਫਿਰ ਤੀਜੀ ਕਿਸ਼ਤ ਲਈ ਲੈ ਆਉਣਗੇ ਅਤੇ ਇਸੇ ਤਰ੍ਹਾਂ ਜਦੋਂ ਚੌਥੀ ਕਿਸ਼ਤ ਆਉਂਦੀ ਹੈ ਤੇ ਉਹ ਜਦੋਂ ਪੈਸਾ ਆਉਂਦਾ ਹੈ, ਉਹ ਪੈਸਾ ਥੱਲੇ ਨਹੀਂ ਜਾਂਦਾ ਤੇ ਸਾਰੇ ਪੈਸੇ ਲੈਪਸ ਹੋ ਜਾਂਦੇ ਹਨ । ਜਦੋਂ 31 ਮਾਰਚ ਨੂੰ ਲੋਕ ਖਜ਼ਾਨੇ ਦੇ ਵਿੱਚ ਬੈਠੇ ਰਹਿੰਦੇ ਹਨ, ਮਹਿਕਮੇ ਬੈਠੇ ਰਹਿੰਦੇ ਹਨ, ਉਥੇ ਮੇਲਾ ਲੱਗ ਜਾਂਦਾ ਹੈ ਪਰ ਉਤੋਂ ਹੁਕਮ ਚਲੇ ਜਾਂਦੇ ਹਨ ਕਿ ਪੈਸੇ ਨਹੀਂ ਹਨ, ਖਜ਼ਾਨਾ ਬੰਦ ਹੋ ਜਾਂਦਾ ਹੈ । ਇਕ ਦਿਨ ਖੁਲ੍ਹਦਾ ਹੈ ਫਿਰ ਦੂਸਰੇ ਦਿਨ ਬੰਦ ਹੋ ਜਾਂਦਾ ਹੈ । ਇਸ ਤਰ੍ਹਾਂ ਸਾਡੀ ਪੰਜਾਬ ਸਟੇਟ ਦੇ ਜੋ ਹਾਲਾਤ ਹਨ, ਉਨ੍ਹਾਂ ਨੂੰ ਠੀਕ ਕਰਨ ਵਾਸਤੇ ਸਰਕਾਰ ਨੂੰ ਚੰਗੇ ਉਪਰਾਲੇ ਕਰਨੇ ਚਾਹੀਦੇ ਹਨ । ਸੈਂਟਰ ਦੀ ਸਰਕਾਰ ਵਿਚ ਇਨ੍ਹਾਂ ਦੀ ਸਾਂਝ ਹੈ, ਇਨ੍ਹਾਂ ਦੀ ਭਾਈਵਾਲ ਸਰਕਾਰ ਹੈ ਤਾਂ ਫਿਰ ਇਹ ਪੈਸੇ ਉਥੋਂ ਲਿਆਉਣ, ਉਨ੍ਹਾਂ ਤੋਂ ਮੰਗ ਕੇ ਲਿਆਉਣ ਅਤੇ ਪੰਜਾਬ ਦੇ ਵਿੱਚ ਕੁਝ ਕਰਕੇ ਦਿਖਾਉਣ । ਪੰਜਾਬ ਦੇ ਵਿੱਚ ਅੱਜ ਸਾਰਾ ਸਿਸਟਮ ਜੋ ਹੈ ਉਹ ਭਾਵੇਂ ਪੰਜਾਬ ਦੀ ਇੰਡਸਟਰੀ ਹੋਵੇ, ਭਾਵੇਂ ਉਹ ਪੰਜਾਬ ਦੀ ਡਿਵੈਲਪਮੈਂਟ ਹੋਵੇ, ਭਾਵੇਂ ਦੂਸਰੇ ਕੰਮ ਹੋਣ ਅੱਜ ਸਭ ਕੁਝ ਬੰਦ ਪਿਆ ਹੈ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਗੱਲਾਂ ਕਰਨ ਦੇ ਨਾਲ ਕੁਝ ਨਹੀਂ ਬਣਦਾ, ਤੁਸੀਂ ਆਪਣੇ ਖਜ਼ਾਨੇ ਨੂੰ ਪ੍ਰੈਕਟੀਕਲੀ ਠੀਕ ਕਰੋ ਅਤੇ ਇਹ ਸਾਰੀਆਂ ਗੱਲਾਂ ਸਾਡੇ ਕੋਲ ਕਰਦਾ ਹੈ ਕੁਝ ਨਹੀਂ ਹੁੰਦਾ । ਮੈਂ ਖਾਸ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਜ਼ਿੰਮੇ ਕੁੱਲ ਕਿੰਨਾ ਕਰਜ਼ਾ ਹੈ, ਉਸ ਦੇ ਮੁਤੱਲਕ ਪੰਜਾਬ ਦੇ ਲੋਕਾਂ ਨੂੰ ਸਰਕਾਰ ਦੱਸੇ ਕਿ ਉਹ ਕਰਜ਼ਾ ਕਿਹੜੇ ਕਿਹੜੇ ਬੈਂਕਾਂ ਤੋਂ ਲਿਆ ਗਿਆ ਹੈ ਅਤੇ ਕਿਹੜੇ ਕਿਹੜੇ ਕੰਮਾਂ ਦੇ ਲਈ ਲਿਆ ਗਿਆ ਹੈ । ਮੈਂ ਪਿਛਲੀ ਵਾਰੀ ਵੀ ਖਜ਼ਾਨਾ ਮੰਤਰੀ ਜੀ ਨੂੰ ਸਵਾਲ ਕੀਤਾ ਸੀ ਕਿ ਇਹ ਦੱਸਿਆ ਜਾਵੇ ਕਿ ਪੰਜਾਬ ਦੇ ਸਿਰ ਕੁੱਲ ਕਿੰਨਾ ਕਰਜ਼ਾ ਹੈ ਪਰ ਇਹ ਉਦੋਂ ਗੱਲ ਗੋਲ ਮੋਲ ਕਰ ਗਏ । ਮੈਂ ਹੁਣ ਵੀ ਕਹਿੰਦਾ ਹਾਂ ਕਿ ਸਾਨੂੰ ਸਾਰੇ ਪੰਜਾਬ ਦੇ ਜ਼ਿੰਮੇ ਜੋ ਕਰਜ਼ਾ ਹੈ ਉਹ ਦੱਸਿਆ ਜਾਵੇ ਤਾਂ ਕਿ ਸਾਨੂੰ ਇਸ ਦੇ ਬਾਰੇ ਰੌਸ਼ਨੀ ਹੋ ਜਾਵੇ ਕਿ ਪੰਜਾਬ ਦੇ ਸਿਰ ਕਿੰਨਾ ਕਰਜ਼ਾ ਹੈ ਅਤੇ ਇਹ ਵੀ ਦੱਸਿਆ ਜਾਵੇ ਕਿ ਸਾਡੀ ਜੋ ਇਸ ਸਾਲ ਦੀ ਪਲੈਨ ਹੈ ਉਸ ਦੇ ਵਿੱਚ ਕਿੰਨੇ ਕੰਮ ਚਲ ਸਕਦੇ ਹਨ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ) : ਸਪੀਕਰ ਸਾਹਿਬ, ਬੜੇ ਹੀ ਨਾਟਕੀ ਢੰਗ ਦੇ ਨਾਲ ਸਾਡੇ ਮਾਨਯੋਗ ਖਜ਼ਾਨਾ ਮੰਤਰੀ ਜੀ ਸਪਲੀਮੈਂਟਰੀ ਡਿਮਾਂਡਜ਼ ਅੱਜ ਲੈ ਕੇ ਆਏ ਹਨ । ਉਨ੍ਹਾਂ ਦੇ ਉਤੇ ਜੇਕਰ ਚੰਗੀ ਤਰ੍ਹਾਂ ਨਜ਼ਰ ਮਾਰ ਲਈਏ ਤਾਂ ਮਹਿਜ਼ ਜਿੰਨੀ ਮੈਂ ਨਜ਼ਰ ਮਾਰੀ ਹੈ ਇਹ ਜ਼ਾਹਿਰ ਹੁੰਦਾ ਹੈ ਕਿ ਇਹ ਜਿੰਨੀਆਂ ਵੀ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਡਿਮਾਂਡਾਂ ਲੈ ਕੇ ਆਏ ਹਨ, ਉਹ ਸਾਰੇ ਦੀਆਂ ਸਾਰੀਆਂ ਤਨਖਾਹਾਂ ਦੇਣ ਵਾਸਤੇ ਹੀ ਹਨ । ਇਹ ਇਕ ਤਾਂ ਸਾਨੂੰ ਲੇਟ ਮਿਲੀ ਹੈ । ਜੇਕਰ ਕੱਲ੍ਹ ਮਿਲ ਜਾਂਦੀ ਤਾਂ ਅਸੀਂ ਇਸ ਦੇ ਉਤੇ ਚੰਗੀ ਤਰ੍ਹਾਂ ਨਿਗਾਹ ਮਾਰ ਸਕਦੇ ਸੀ । ਇਨ੍ਹਾਂ ਵਿਚ ਜ ਐਕਸਪੈਂਡੀਚਰ ਮੰਗਿਆ ਗਿਆ ਹੈ, ਉਹ ਚੋਣਾਂ ਵਾਸਤੇ ਵੀ ਮੰਗਿਆ ਗਿਆ ਹੈ ਜੋ ਕਿ ਸਿਰਫ 5 ਕਰੋੜ ਰੁਪਿਆ ਹੀ ਹੈ ਅਤੇ ਜਿਸ ਦੇ ਉਤੇ ਇਹ ਸਟਰੈਸ ਵੀ ਕਰਨਗੇ । ਜਦੋਂ ਵੀ ਇਸ ਤਰ੍ਹਾਂ ਦੀ ਪੰਜਾਬ ਵਿੱਚ ਹਾਲਤ ਆਵੇ ਤਾਂ ਸਰਕਾਰ ਦਾ ਫਰਜ਼ ਬਣਦਾ ਹੈ ਕਿ ਖਾਸ ਕਰਕੇ ਜੋ ਸਾਡੇ ਪੰਜਾਬ ਦੇ ਬਜਟ ਦੀ ਪਲਾਨਿੰਗ ਹੈ ਉਸ ਦੇ ਬਾਰੇ ਸਾਰੇ ਹਾਊਸ ਨੂੰ ਚੰਗੀ ਤਰ੍ਹਾਂ ਕਾਨਫੀਡੈਂਸ ਵਿੱਚ ਲਿਆ ਜਾਵੇ ਕਿਉਂਕਿ ਇਹ ਸੀਰੀਅਸ ਮਾਮਲਾ ਹੈ । ਅਗਰ ਅਸੀਂ ਆਪਣੇ ਘਰ ਦੀ ਤਸਵੀਰ ਵੀ ਠੀਕ ਕਰਨੀ ਹੁੰਦੀ ਹੈ ਤਾਂ ਸਾਨੂੰ ਪੂਰੀ ਪਲਾਨਿੰਗ ਤਿਆਰ ਕਰਨੀ ਪੈਂਦੀ ਹੈ । ਅੱਜ ਜੋ ਪੰਜਾਬ ਦੀ ਹਾਲਤ ਹੈ, ਇਸ ਸਰਕਾਰ ਨੂੰ ਆਇਆਂ ਨੂੰ ਵੀ ਢਾਈ ਸਾਲ ਹੋ ਗਏ ਹਨ ਔਰ ਦੋ ਬਜਟ ਸੈਸ਼ਨ ਆ ਚੁੱਕੇ ਹਨ ਅਤੇ ਤੀਸਰਾ ਗੁਜ਼ਰ ਰਿਹਾ ਹੈ, ਅੱਜ ਲੋਕਾਂ ਦੇ ਮਨਾਂ ਦੇ ਵਿੱਚ ਸਰਕਾਰ ਪ੍ਰਤੀ ਹਾਹਾਕਾਰ ਮਚੀ ਪਈ ਹੈ । ਹਰ ਡਿਪਾਰਟਮੈਂਟ ਦੇ ਵਿੱਚ ਇਹੀ ਹਾਲ ਹੋਇਆ ਪਿਆ ਹੈ ।

ਮੈਂ ਤੁਹਾਡੇ ਸਾਹਮਣੇ ਪਬਲਿਕ ਹੈਲਥ ਡਿਪਾਰਟਮੈਂਟ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਜਿਸ ਦੇ ਸਬੰਧ ਵਿਚ ਅੱਜ ਡਿਮਾਂਡ ਰੱਖੀ ਗਈ ਹੈ ਉਹ ਇਸ ਵਾਸਤੇ ਹੈ ਕਿ ਲੋਕਾਂ ਨੂੰ ਪੀਣ ਦੇ ਲਈ ਅੱਛਾ ਪਾਣੀ ਮਿਲ ਸਕੇ । ਉਸ ਦੇ ਵਾਸਤੇ 16 ਕਰੋੜ ਰੁਪਏ ਦੀ ਡਿਮਾਂਡ ਰੱਖੀ ਗਈ ਹੈ । ਪਰ ਇਹ ਇਸ ਤਰ੍ਹਾਂ ਨਹੀਂ ਹੁੰਦਾ । ਇਥੇ ਐਸ਼ੋਰੈਂਸ ਦੇ ਦਿੰਦੇ ਹਨ ਕਿ ਜ਼ਰੂਰ ਕਰ ਦਿੱਤਾ ਜਾਵੇਗਾ ਪਰ ਇਹ ਕੋਈ ਜਵਾਬ ਨਹੀਂ ਹੁੰਦਾ । ਇਹ ਬੜੀ ਜ਼ਿੰਮੇਵਾਰ ਸਰਕਾਰ ਹੈ ਔਰ ਸਾਡਾ ਸਾਰਿਆਂ ਦਾ ਇਕ ਇਕ ਐਮ.ਐਲ. ਏ. ਦਾ ਫਰਜ਼ ਬਣਦਾ ਹੈ ਕਿ ਸਾਨੂੰ ਇਥੇ ਬੜੀ ਜ਼ਿੰਮੇਵਾਰੀ ਦੇ ਨਾਲ ਬਿਆਨ ਦੇਣਾ ਚਾਹੀਦਾ ਹੈ ਔਰ ਸਾਰੀ ਦੀ ਸਾਰੀ ਗੱਲ ਕੈਟਾਗਰੀਕਲੀ ਦੱਸਣੀ ਚਾਹੀਦੀ ਹੈ ਅਤੇ ਉਸ ਕੰਮ ਨੂੰ ਟਾਈਮ ਬਾਊਂਡ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਮੈਂਬਰ ਨੂੰ ਵੀ ਇਸ ਬਾਰੇ ਪੂਰਾ ਪਤਾ ਹੋਵੇ ਔਰ ਇਸ ਤਰ੍ਹਾਂ ਲੋਕਾਂ ਦੇ ਵਿਚ ਸਰਕਾਰ ਦਾ ਅਕਸ ਵੀ ਧੁੰਦਲਾ ਨਾ ਹੋਵੇ । ਅੱਜ ਪੰਜਾਬ ਦੀ ਫਾਈਨੈਂਸ਼ੀਅਲ ਪੁਜ਼ੀਸ਼ਨ ਜਿਸ ਤਰ੍ਹਾਂ ਚਲ ਰਹੀ ਹੈ, ਪਤਾ ਨਹੀਂ ਕਿੰਨੇ ਕਿੰਨੇ ਪੈਸੇ ਸਰਕਾਰ ਓਵਰ ਡਰਾਫਟਿੰਗ ਕਰ ਰਹੀ ਹੈ । ਅੱਜ ਸਾਰੇ ਅਫਸਰ ਅੰਦਰੋਂ ਅੰਦਰ ਹੱਸ ਰਹੇ ਹਨ । ਜਦੋਂ ਅਸੀਂ ਉਨ੍ਹਾਂ ਦੇ ਨਾਲ ਇਸ ਬਾਰੇ ਗੱਲ ਕਰਦੇ ਹਾਂ ਤਾਂ ਉਹ ਵੀ ਚੁੱਪ ਕਰਕੇ ਹੱਸ ਕੇ ਗੱਲ ਨੂੰ ਟਾਲ ਦਿੰਦੇ ਹਨ । ਇਸ ਲਈ ਇਹ ਜੋ ਡਿਮਾਂਡਾਂ ਲੈ ਕੇ ਆਏ ਹਨ, ਇਨ੍ਹਾਂ ਪ੍ਰਤੀ ਸਾਰਿਆਂ ਨੂੰ ਕਾਨਫੀਡੈਂਸ ਵਿਚ ਲੈਣਾ ਚਾਹੀਦਾ ਹੈ । ਟੋਟਲ ਆਪੋਜ਼ੀਸ਼ਨ ਨੂੰ ਵੀ ਕਾਨਫੀਡੈਂਸ ਵਿਚ ਲੈਣਾ ਚਾਹੀਦਾ ਹੈ । ਇਸ ਸਬੰਧੀ ਮੇਰੀ ਬੇਨਤੀ ਹੈ ਕਿ ਕੋਈ ਸਪੈਸ਼ਲ ਮੀਟਿੰਗ ਰੱਖ ਕੇ ਜੋ ਸਾਡੇ ਪੰਜਾਬ ਦੀ ਹਾਲਤ ਹੈ, ਉਸ ਬਾਰੇ ਗੱਲਬਾਤ ਕਰੀਏ । ਇਹ ਕਹਿ ਕੇ ਸਾਰ ਦੇਣਾ ਜਿਵੇਂ ਮੁੱਖ ਮੰਤਰੀ ਜੀ ਨੇ ਕਿਹਾ ਕਿ ਇਹ ਪਿਛਲੀ ਸਰਕਾਰ ਦੀ ਕਾਰਗੁਜ਼ਾਰੀ ਹੈ ਕਿੰਨੀ ਦੇਰ ਚਲੇਗਾ ! ਪਿਛਲੀ ਸਰਕਾਰ ਦੀ ਤਾਂ ਹੋ ਗਈ । ਤੁਹਾਨੂੰ ਵੀ ਢਾਈ ਸਾਲ ਹੋ ਗਏ ਹਨ । ਅਸੀਂ ਕੀ ਕੀਤਾ

ਹੈ ? ਟੈਕਸ ਲਗਾ ਦਿੱਤੇ ਅਤੇ ਬੱਸਾਂ ਦੇ ਕਿਰਾਏ ਵਧਾ ਦਿੱਤੇ । ਕਦੇ ਕਿਸੇ ਪਾਸੇ ਟੈਕਸ ਲਾਉਂਦੇ ਹੋ । ਤੁਸੀਂ ਆਪ ਜੋ ਲੋਕਾਂ ਨੂੰ ਕਿਹਾ ਹੈ ਉਸ ਮੁਤਾਬਿਕ ਲੋਕਾਂ ਨਾਲ ਪੂਰਾ ਕਿਉਂ ਨਹੀਂ ਉਤਰਦੇ ? ਵਾਰ-ਵਾਰ ਉਹੀ ਗੱਲਾਂ ਕਹੀ ਜਾਣੀਆਂ । ਇਥੇ ਮਾਨਯੋਗ ਮੰਤਰੀ ਜੀ ਬੈਠੇ ਹਨ, ਉਹ ਕਹਿ ਰਹੇ ਹਨ ਕਿ ਪੈਸਾ ਦੇ ਦਿੱਤਾ, ਪੈਨਸ਼ਨਾਂ ਅੱਧੀਆਂ ਫੇਰ ਦੇਵਾਂਗੇ । ਜਦੋਂ ਇਕ ਵਾਰ ਡਿਮਾਂਡ ਪਰਾਪਰਲੀ ਪਾਸ ਹੋ ਜਾਵੇ ਤਾਂ ਉਸ ਵਿਚ ਕੀ ਕਮੀ ਰਹਿ ਜਾਂਦੀ ਹੈ ? ਫਾਈਨਾਂਸ ਦੀ ਕਮੀ ਕਿਉਂ ਆਈ ? ਉਸ ਪ੍ਰਤੀ ਸਾਫ ਤਰੀਕੇ ਨਾਲ ਦੱਸਣਾ ਚਾਹੀਦਾ ਹੈ, ਬਿਲਕੁਲ ਕੋਈ ਗੱਲ ਨਹੀਂ ਲੁਕਾਉਣੀ ਚਾਹੀਦੀ । ਮੈਂਬਰ ਸਦਨ ਵਿਚ ਇਥੇ ਆਏ ਹਨ । ਉਹ ਬਕਾਇਦਾ ਜਾ ਕੇ ਤੁਹਾਡੀ ਕਾਰਗੁਜ਼ਾਰੀ ਲੋਕਾਂ ਨੂੰ ਦੱਸਦੇ ਹਨ । ਇਲੈਕਸ਼ਨਾਂ ਹੋ ਕੇ ਹਟੀਆਂ ਹਨ, ਇਨ੍ਹਾਂ ਦੇ ਰਿਜ਼ਲਟ ਮਹੀਨੇ ਨੂੰ ਆਉਣੇ ਹਨ । ਕਦੇ ਪੰਜਾਬ ਸਰਕਾਰ ਨੇ ਸੋਚਿਆ ਹੈ ਕਿ ਇਸਦਾ ਲੋਕਾਂ ਪ੍ਰਤੀ ਕੀ ਫਰਜ਼ ਸੀ ? ਅਰਬਾਂ ਰੁਪਏ ਆਏ, ਫਲਾਣੇ ਫਲਾਣੇ ਜ਼ਿਲ੍ਹੇ ਨੂੰ ਇੰਨਾ ਪੈਸਾ ਭੇਜਿਆ । ਅਸੀਂ ਡਿਪਾਰਟ-ਮੈਂਟਾਂ ਨੂੰ ਕੈਟਾਗਰੀਕਲੀ ਇੰਨਾ ਇੰਨਾ ਪੈਸਾ ਦਿੱਤਾ ਹੈ, ਇੰਨਾ ਖਰਚ ਹੋ ਰਿਹਾ ਹੈ । ਜਿਹੜਾ ਖਰਚ ਨਹੀਂ ਹੋ ਰਿਹਾ, ਉਹ ਸਬੰਧਤ ਅਫਸਰਾਂ ਨੂੰ ਪੁੱਛਾਂਗੇ, ਅਸੀਂ ਇਨਕੁਆਇਰੀ ਕਰਾਂਗੇ । ਮੈਂ ਆਪਣੇ ਜ਼ਿਲ੍ਹੇ ਦੀ ਗੱਲ ਦੱਸਦਾ ਹਾਂ 70 ਕਰੋੜ ਰੁਪਿਆ ਨਾਬਾਰਡ ਨੇ ਭੇਜਿਆ । ਮੈਂ ਵਾਰ-ਵਾਰ ਮੁੱਖ ਮੰਤਰੀ ਜੀ ਨੂੰ ਬੇਨਤੀ ਕੀਤੀ ਕਿ ਪੈਸਾ ਕਿਵੇਂ ਖਰਚ ਹੋ ਰਿਹਾ ਹੈ । ਸਾਡੇ ਇਲਾਕੇ ਵਿਚ ਦੇਖੋ, ਇਨ੍ਹਾਂ ਦੇ ਆਪਣੇ ਹੀ ਜ਼ਿੰਮੇਵਾਰ ਬੰਦੇ ਰਾਜ ਸਭਾ ਵਿਚ ਜਾ ਕੇ ਵੱਡੀਆਂ ਵੱਡੀਆਂ ਗੱਲਾਂ ਕਰਦੇ ਹਨ । 20-20 ਲੱਖ ਰੁਪਏ ਦਾ ਕੰਮ ਹੋਵੇ ਮਿੱਟੀ ਪਾਉਣ ਦਾ ਤੇ 80-80 ਲੱਖ ਰੁਪਏ ਦਿਖਾ ਦੇਣੇ, ਕੋਈ ਟੈਂਡਰ ਨਹੀਂ ਹੋਇਆ । ਲੱਖਾਂ ਰੁਪਿਆ ਟੋਟਲੀ ਖਤਮ ਕਰ ਦਿੱਤਾ ਹੈ । ਸੇਮ ਦਾ ਬੁਰਾ ਹਾਲ ਹੈ । ਮੈਂ ਧੰਨਵਾਦ ਕਰਦਾ ਹਾਂ ਬਾਦਲ ਸਾਹਿਬ ਦਾ ਕਿ ਇਨ੍ਹਾਂ ਨੇ ਸੇਮ ਨੂੰ ਠੀਕ ਕੀਤਾ ਹੈ । ਮਾਨਸੇ ਦਾ ਕੀ ਬਣਿਆ ? ਜੋ ਡਰੇਨਾਂ ਬਣੀਆਂ ਸੀ ਲੈਫਟ ਤੇ ਰਾਈਟ, ਮਾਨਸੇ ਤੋਂ ਟੱਪ ਕੇ ਘੱਗਰ ਵਿਚ ਬਣਾਈਆਂ ਸੀ । ਉਸ ਦੇ ਸਲੋਪ ਬਣਾਉਣੇ ਸੀ ਭਾਖੜੇ ਥੱਲੇ । ਨੀਂਹ ਪੱਥਰ ਲਾਉਣ ਤੇ ਜ਼ੋਰ ਹੈ । ਕਿਸੇ ਸੜਕ ਤੇ ਚਲੇ ਜਾਓ, ਨਹਿਰ ਦੇ ਕੰਢੇ ਖੜ੍ਹੇ ਹੋ ਜਾਉ ** ** ** । ਉਸ ਨਾਲ ਕੁਝ ਨਹੀਂ ਬਣਨਾ । ਤੁਸੀਂ ਕੋਸ਼ਿਸ਼ ਕਰੋ ਤਾਂ ਕਿ ਲੋਕਾਂ ਨੂੰ

**ਸ੍ਰੀ ਸਪੀਕਰ :** ਉਹ ਹਾਊਸ ਵਿਚ ਹਾਜ਼ਰ ਨਹੀਂ ਹਨ । ਇਸ ਲਈ ਨਾਮ ਐਕਸ-ਪੰਜ ਕਰ ਦਿੱਤਾ ਜਾਵੇ ।

**ਰੱਖਿਆ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨਾਂ ਅਤੇ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਰਾਜ ਮੰਤਰੀ :** ਉਹ ਰਾਜ ਸਭਾ ਦੇ ਮੈਂਬਰ ਹਨ ।

**ਸ੍ਰੀ ਸਪੀਕਰ :** ਮੈਂ ਐਕਸਪੰਜ ਕਰ ਦਿੱਤਾ ਹੈ ।

---

**Expunged as ordered by the Chair.

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਇਸ ਲਈ ਇਹ ਜਿਹੜੀਆਂ ਡਿਮਾਂਡਾਂ ਆਈਆਂ ਹਨ, ਠੀਕ ਹੈ ਸਰਕਾਰ ਵੱਲੋਂ ਗਲਤੀ ਹੋ ਜਾਂਦੀ ਹੈ, ਲੇਕਿਨ ਮੈਂਬਰ ਨੂੰ ਕਾਨਫੀਡੈਂਸ ਵਿਚ ਕਿਉਂ ਨਹੀਂ ਲਿਆ ਜਾਂਦਾ ? ਤੁਹਾਡੇ ਸਾਹਮਣੇ ਹੁਣ ਫ਼ਾਈਨਾਂਸ ਮਨਿਸਟਰ ਨੇ ਕਹਿਣਾ ਹੈ । ਜਿਹੜਾ ਘਾਟਾ ਆਇਆ ਹੈ ਉਹ ਤਰੀਕੇ ਨਾਲ ਦੱਸ ਦੇਣਾ ਹੈ, ਜਿਹੜਾ ਅਰਬਾਂ ਰੁਪਿਆ ਆਇਆ ਹੈ ਉਸ ਦਾ ਕੀ ਹੈ ? ਮੈਂ ਟੋਟਲੀ ਇਸ ਨਾਲ ਸਹਿਮਤ ਨਹੀਂ ਹਾਂ । ਇਹ ਬਿਲਕੁਲ ਪਾਸ ਨਹੀਂ ਹੋਣੀਆਂ ਚਾਹੀਦੀਆਂ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ . . . .

**ਸ਼੍ਰੀ ਸਪੀਕਰ** : ਡੋਗਰਾ ਸਾਹਿਬ, ਬੈਠ ਜਾਓ । ਤੁਹਾਡੀ ਸਾਰੀ ਲਾਈਨ ਬੋਲ ਹਟੀ ਹੈ । ਕੈਪਟਨ ਸਾਹਿਬ, ਤੁਸੀਂ ਬੋਲੋ ।

**ਵਿੱਤ ਅਤੇ ਯੋਜਨਾ ਮੰਤਰੀ** (ਕੈਪਟਨ ਕੰਵਲਜੀਤ ਸਿੰਘ) : ਲੀਡਰ ਆਫ ਦੀ ਆਪੋਜ਼ੀਸ਼ਨ ਨੇ ਮਿਸ ਮੈਨੇਜਮੈਂਟ ਦੀ ਗੱਲ ਕੀਤੀ ਹੈ । ਫ਼ਾਈਨਾਂਸ਼ੀਅਲ ਮਿਸਮੈਨੇਜਮੈਂਟ ਦੀ ਗੱਲ ਕੀਤੀ ਹੈ । ਜਦੋਂ ਅਸੀਂ ਇਨ੍ਹਾਂ ਦੇ ਪੰਜ ਸਾਲ ਪੂਰੇ ਹੋਣ ਤੋਂ ਬਾਅਦ ਕਾਰਜ ਭਾਰ ਸੰਭਾਲਿਆ, ਇਹ ਐਸੀ ਹਾਲਤ ਕਰਕੇ ਗਏ ਸੀ ਕਿ ਪੰਜਾਬ ਦੇ ਖ਼ਜ਼ਾਨੇ ਵਿਚ ਕਾਣੀ ਕੌਡੀ ਨਹੀਂ ਸੀ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ! ਇਹ ਆਪਣੀ ਗੱਲ ਕਿਉਂ ਨਹੀਂ ਕਰਦੇ ? ਇਹ ਆਪਣੀ ਕਾਰਗੁਜ਼ਾਰੀ ਅੱਗੇ ਰੱਖਣ । (ਵਿਘਨ)

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ . .

**ਸ਼੍ਰੀ ਸਪੀਕਰ** : ਡੋਗਰਾ ਸਾਹਿਬ, ਉਨ੍ਹਾਂ ਨੂੰ ਆਪਣੀ ਗੱਲ ਕਹਿਣ ਦਿਓ । ਤੁਹਾਡੇ ਲੀਡਰ ਤਾਂ ਹਾਲੇ ਤੱਕ ਬੋਲੇ ਨਹੀਂ । ਜੱਸੀ ਸਾਹਿਬ, ਪੁਆਇੰਟ ਆਫ ਆਰਡਰ ਲੈ ਕੇ ਬੋਲੋ ।

**ਵਿੱਤ ਅਤੇ ਯੋਜਨਾ ਮੰਤਰੀ** : ਜਦੋਂ ਤੁਸੀਂ ਕੁਮੈਂਟ ਕਰ ਰਹੇ ਸੀ ਕੀ ਉਦੋਂ ਮੈਂ ਕੋਈ ਗੱਲ ਕੀਤੀ ? ਹੁਣ ਬਰਦਾਸ਼ਤ ਕਰੋ ਜੋ ਮੈਂ ਗੱਲਾਂ ਕਹਿਣੀਆਂ ਹਨ । ਹਾਲਤ ਇਹ ਸੀ ਕਿ ਖ਼ਜ਼ਾਨੇ ਵਿਚ ਕਾਣੀ ਕੌਡੀ ਨਹੀਂ ਸੀ । ਜਿਹੜੀ ਇਨ੍ਹਾਂ ਦੀ ਐਨੂਅਲ ਪਲਾਨ ਸੀ 1996-97 ਦੀ ਉਸ ਵਿਚ 1800 ਕਰੋੜ ਰੁਪਏ ਦੀ ਮਨਜ਼ੂਰੀ ਕਰਾਈ ਗਈ ਸੀ । ਇਹ ਡਿਵੈੱਲਪਮੈਂਟ ਦੀ ਗੱਲ ਕਰਦੇ ਹਨ । ਸਾਢੇ 12 ਕਰੋੜ ਰੁਪਏ ਲਿਆਂਦੇ ਤੇ ਬਾਅਦ ਵਿਚ ਉਹ ਸਾਰੇ ਪੈਸੇ ਲੈਪਸ ਹੋ ਗਏ । ਮੈਨੇਜਮੈਂਟ ਦੀ ਗੱਲ ਕਰਦੇ ਹਨ । ਸਪੀਕਰ ਸਾਹਿਬ, ਇਨ੍ਹਾਂ ਨੇ ਪੰਜ ਸਾਲਾਂ ਅੰਦਰ ਪੰਜਾਬ ਉਪਰ 8500 ਕਰੋੜ ਰੁਪਏ ਦਾ ਕਰਜ਼ਾ ਚੜ੍ਹਾਇਆ ਜਿਹੜਾ ਕਿ ਸਾਨੂੰ ਉਤਾਰਨਾ ਪਿਆ । ਮੈਂ ਕਹਾਂਗਾ ਕਿ ਇੰਨੀ ਹੀ ਗੱਲ ਨਹੀਂ, ਬਲਕਿ ਜੋ ਕਾਂਗਰਸ ਗਵਰਨਮੈਂਟ ਵਲੋਂ . . . .

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਡੋਗਰਾ ਜੀ, ਐਵੇਂ ਨਹੀਂ ਬਗੈਰ ਮਤਲਬ ਤੋਂ ਖੜ੍ਹੇ ਹੋ ਜਾਣਾ ਚਾਹੀਦਾ ਉਨ੍ਹਾਂ ਨੂੰ ਗੱਲ ਤਾਂ ਕਰਨ ਦਿਉ ।

**ਵਿੱਤ ਅਤੇ ਯੋਜਨਾ ਮੰਤਰੀ** : ਇਨ੍ਹਾਂ ਦੇ ਕਾਰਜਭਾਰ ਸੰਭਾਲਣ ਸਮੇਂ ਤੋਂ ਜੋ ਕੁਰੱਪਸ਼ਨ ਦੀਆਂ ਮਿਸਾਲਾਂ ਸਾਡੇ ਸਾਹਮਣੇ ਆਈਆਂ ਹਨ, ਇਹ ਸਾਰੀਆਂ ਵੇਖਣ ਵਾਲੀਆਂ ਹਨ । ਮੇਰੇ ਖਿਆਲ ਵਿੱਚ, ਸਪੀਕਰ ਸਾਹਿਬ, ਜੋ ਅੱਜ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕਿਹਾ ਕਿ ਫਾਈਨੈਂਸ਼ੀਅਲ ਐਮਰਜੈਂਸੀ ਲਾਈ ਜਾਵੇ, ਇਹ ਗੱਲ ਤੱਥਾਂ ਤੇ ਆਧਾਰਿਤ ਨਹੀਂ ਹੈ । ਇਹ ਇਨ੍ਹਾਂ ਦੀ ਫ੍ਰਸਟਰੇਸ਼ਨ ਦਾ ਸਿੱਟਾ ਹੈ । ਇਨ੍ਹਾਂ ਨੇ ਲੋਕਾਂ ਤੋਂ ਵੋਟਾਂ ਮੰਗੀਆਂ ਲੋਕਾਂ ਨੇ ਇਨ੍ਹਾਂ ਨੂੰ ਰਿਜੈਕਟ ਕਰ ਦਿੱਤਾ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਇਕ ਗੱਲ ਦਾ ਵਾਅਦਾ ਕਰ ਲੈਣ ਸਾਡੇ ਨਾਲ ਕਿ ਜੇ ਅਸੀਂ ਘੱਟ ਸੀਟਾਂ ਲਈਆਂ ਤਾਂ ਅਸੀਂ ਰਿਜ਼ਾਈਨ ਕਰ ਦੇਵਾਂਗੇ । ਜੇ ਇਹ ਘੱਟ ਸੀਟਾਂ ਲੈਣ ਤਾਂ ਇਹ ਰਿਜ਼ਾਈਨ ਕਰ ਜਾਣ । (ਵਿਘਨ)

**ਸ੍ਰੀ ਸਪੀਕਰ** : ਜੱਸੀ ਜੀ, ਇਹ ਗੱਲ ਨਹੀਂ ਹੈ । ਜੱਸੀ ਸਾਹਿਬ, ਬੈਠ ਜਾਉ । (ਵਿਘਨ)

(ਇਸ ਵੇਲੇ ਕਈ ਮਾਨਯੋਗ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ।)

ਬਰਾੜ ਸਾਹਿਬ, ਬੈਠ ਜਾਉ ਅਜੇ ਉਨ੍ਹਾਂ ਨੇ ਗੱਲ ਸ਼ੁਰੂ ਕੀਤੀ ਨਹੀਂ ...

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**Mr. Speaker**: No. This is no Point of Order.

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਇਹ ਇਨ੍ਹਾਂ ਦੀ ਫ੍ਰਸਟਰੇਸ਼ਨ ਹੈ, ਲੋਕਾਂ ਨੇ ਇਨ੍ਹਾਂ ਨੂੰ ਹੁੰਗਾਰਾ ਨਹੀਂ ਦਿੱਤਾ । ਇਹ ਕਿਸੇ ਨਾ ਕਿਸੇ ਤਰ੍ਹਾਂ ਚਾਹੁੰਦੇ ਹਨ ਕਿ ਸੱਤਾ ਮਿਲ ਜਾਵੇ। ਹਾਏ ਸੱਤਾ ਮਿਲੇ, ਹਾਏ ਸੱਤਾ ਮਿਲੇ । ਕਈ ਸਾਲ ਅਜੇ ਉਡੀਕਣੇ ਪੈਣਗੇ, ਪਤਾ ਨਹੀਂ ਉਦੋਂ ਤੱਕ ਤੁਹਾਡੀ ਪਾਰਟੀ ਕਾਇਮ ਰਹੇਗੀ ਜਾਂ ਨਹੀਂ । ਜਿਹੜੀ ਇਨ੍ਹਾਂ ਨੇ ਓਵਰ ਡਰਾਫਟਿੰਗ ਦੀ ਗੱਲ ਕੀਤੀ ਹੈ ਸਪੀਕਰ ਸਾਹਿਬ

**ਸ੍ਰੀ ਰਮੇਸ਼ ਚੰਦਰ ਡੋਗਰਾ** : ਇਨ੍ਹਾਂ ਦੀ ਪਾਰਟੀ ਦੋ ਥਾਈਂ ਹੋ ਗਈ ਹੈ । ਸਾਡੀ ਤਾਂ ਰਹਿਣੀ ਹੀ ਹੈ ।

**ਸ੍ਰੀ ਸਪੀਕਰ** : ਪਲੀਜ਼ ਬੈਠ ਜਾਉ ।

---

**Expunged as ordered by the Chair.

**ਵਿੱਤ ਅਤੇ ਯੋਜਨਾ ਮੰਤਰੀ** : ਇਨ੍ਹਾਂ ਨੇ ਓਵਰ ਡਰਾਫਟਿੰਗ ਦੀ ਗੱਲ ਕੀਤੀ ਹੈ । ਮੈਂ ਇਥੇ ਐਲਾਨ ਕਰਦਾ ਹਾਂ ਕਿ ਪੰਜਾਬ ਗਵਰਨਮੈਂਟ ਕਿਸੇ ਓਵਰ ਡਰਾਫਟ ਵਿੱਚ ਨਹੀਂ (ਥੰਪਿੰਗ)

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਤਨਖਾਹਾਂ ਵਾਲਿਆਂ ਨੂੰ ਤਨਖਾਹਾਂ ਨਹੀਂ ਮਿਲੀਆਂ ।

**ਵਿੱਤ ਅਤੇ ਯੋਜਨਾ ਮੰਤਰੀ** : ਅਸੀਂ ਇਨਾਂ ਦੇ ਬਾਕੀ ਕੰਮ ਪੂਰੇ ਕੀਤੇ । ਸਪੀਕਰ ਸਾਹਿਬ, 10 ਸਾਲ ਪੰਜਾਬ ਦੇ ਮੁਲਾਜ਼ਮ ਸੰਘਰਸ਼ ਕਰਦੇ ਰਹੇ । 10 ਸਾਲ ਪੰਜਾਬ ਦੇ ਮੁਲਾਜ਼ਮ ਇਨਸਾਫ ਮੰਗਦੇ ਰਹੇ ਅਤੇ ਇਨ੍ਹਾਂ ਦੀ ਸਰਕਾਰ ਨੇ ਉਨ੍ਹਾਂ ਨੂੰ ਇਕ ਦਿਨ ਬੁਲਾ ਕੇ ਵੀ ਉਨ੍ਹਾਂ ਨਾਲ ਗੱਲਬਾਤ ਕਰਨੀ ਜਾਇਜ਼ ਨਹੀਂ ਸਮਝੀ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਕਾਰਜਭਾਰ ਸੰਭਾਲਣ ਦੇ ਤਿੰਨ ਮਹੀਨੇ ਦੇ ਅੰਦਰ ਅੰਦਰ (ਵਿਘਨ)

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਤਨਖਾਹਾਂ ਵਾਲਿਆਂ ਨੂੰ ਤਨਖਾਹ ਨਹੀਂ, ਪੈਨਸ਼ਨਾਂ ਵਾਲਿਆਂ ਨੂੰ ਪੈਨਸ਼ਨਾਂ ਨਹੀਂ, ਕੋਈ ਫੰਡ ਮੁਹੱਈਆ ਨਹੀਂ ਹੁੰਦੇ ।

**ਸ਼੍ਰੀ ਜਗਦੀਸ਼ ਸਾਹਨੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਸਪੀਕਰ ਸਾਹਿਬ, ਜੇ ਇਹ ਇੰਟਰੱਪਸ਼ਨ ਕਰਨਗੇ ਤਾਂ ਸਾਡਾ ਕੋਈ ਮੈਂਬਰ ਨਹੀਂ ਬੋਲ ਪਾਏਗਾ । ਇਨ੍ਹਾਂ ਨੇ ਕਿਸੇ ਨੂੰ ਬੋਲਣ ਨਹੀਂ ਦਿੱਤਾ । ਬੰਦੇ ਦਾ ਧਿਆਨ ਦੂਜੇ ਪਾਸੇ ਆਕਰਸ਼ਿਤ ਕਰਨਾ, ਇਹ ਠੀਕ ਨਹੀਂ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਤੁਸੀਂ ਆਪਣਾ ਧਿਆਨ ਸਹੀ ਰੱਖੋ ।

**ਵਿੱਤ ਅਤੇ ਯੋਜਨਾ ਮੰਤਰੀ** : ਮੈਂ ਕਹਿੰਦਾ ਹਾਂ ਕਿ ਤਿੰਨ ਮਹਿਨੇ ਦੇ ਅੰਦਰ ਅੰਦਰ ਸਾਡੀ ਸਰਕਾਰ ਨੇ ਚੌਥੇ ਪੇ-ਕਮਿਸ਼ਨ ਦੀ ਰਿਪੋਰਟ ਲੈ ਕੇ ਪੰਜਾਬ ਦੇ ਮੁਲਾਜ਼ਮਾਂ ਨੂੰ 1200 ਕਰੋੜ ਰੁਪਏ ਦੀ ਰਾਹਤ ਦਿੱਤੀ । (ਥੰਪਿੰਗ)

**Shri Romesh Chander Dogra** : What he is talking, we can't understand. (Interruption)

**ਸ਼੍ਰੀ ਸਪੀਕਰ** : ਡੋਗਰਾ ਜੀ, ਬੈਠ ਜਾਓ । ਬਾਅਦ ਵਿੱਚ ਕਹਿ ਲੈਣਾ ।

**ਵਿੱਤ ਅਤੇ ਯੋਜਨਾ ਮੰਤਰੀ** : ਸੁਣ ਲਓ, ਹਣ ਜਿਗਰਾ ਰੱਖੋ । ਪ੍ਰਾਈਵੇਟਲੀ ਮੈਨੇਜਡ, ਗਵਰਨਮੈਂਟ ਏਡਿਡ ਸਕੂਲਜ਼ ਅਤੇ ਕਾਲਜਿਜ਼ ਵਾਲਿਆਂ ਨੂੰ ਜਿਨ੍ਹਾਂ ਨੇ ਆਪਣੇ ਕਾਰਜਕਾਲ ਸਮੇਂ ਜੇਲਾਂ ਵਿੱਚ ਦਿੱਤਾ । ਉਨ੍ਹਾਂ ਤੇ ਕੇਸ ਦਰਜ ਕੀਤੇ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਇਨ੍ਹਾਂ ਦੇ ਸਮੇਂ ਜੇਲ੍ਹ ਵਿੱਚ ਇਕ ਟੀਚਰ ਮਰਿਆ ਟੀਚਰਜ਼ ਨੂੰ 6-6 ਮਹੀਨੇ ਤਨਖਾਹ ਨਹੀਂ ਮਿਲੀ ।

**ਵਿੱਤ ਅਤੇ ਯੋਜਨਾ ਮੰਤਰੀ** : ਇਸ ਮਹੱਤਵਪੂਰਨ ਵਰਗ ਦੀਆਂ ਮੰਗਾਂ ਤਾਂ ਕੀ ਮੰਨਣੀਆਂ ਸਨ, ਉਨ੍ਹਾਂ ਤੇ ਤਸ਼ੱਦਦ ਕੀਤਾ, ਉਹ ਜੇਲ੍ਹਾਂ ਵਿਚ ਸੁੱਟੇ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਇਸ ਅਹਿਮ ਅਦਾਰੇ ਨੂੰ 270 ਕਰੋੜ ਰੁਪਏ ਦੀ ਇਸ ਸਾਲ ਇਲੈਕਸ਼ਨਾਂ ਤੋਂ ਪਹਿਲਾਂ ਰਾਹਤ ਦਿੱਤੀ ।

ਹੁਣ ਮੈਂ ਪੁੱਡਾ ਬਾਰੇ ਗੱਲ ਕਰਾਂਗਾ । ਗਲਤ ਗੱਲਾਂ ਇਹ ਆਪ ਕਰ ਗਏ ਅਤੇ ਜ਼ਿੰਮੇਵਾਰੀ ਸਾਡੇ ਤੇ ਪਾ ਗਏ । ਪੈਰੀਫੇਰੀ ਐਕਟ ਅਧੀਨ ਨਵੀਂ ਪਾਲਿਸੀ ਨੂੰ ਅਸੀਂ ਅਡਾਪਟ ਕੀਤਾ ਕਿ ਜਿਸ ਦਾ 31 ਦਸੰਬਰ, 1998 ਤੱਕ ਪੈਰੀਫੇਰੀ ਵਿਚ ਮਕਾਨ ਬਣ ਗਿਆ ਸੀ, ਉਸ ਨੂੰ ਅਸੀਂ ਰਿਕੁਗਨਾਈਜ਼ ਕਰ ਲਿਆ ਹੈ । ਉਸ ਮਕਾਨ ਉਤੇ ਬੁਲਡੋਜ਼ਰ ਨਹੀਂ ਚਲੇਗਾ ਅਤੇ ਨਾ ਹੀ ਉਹ ਢਾਹਿਆ ਜਾਵੇਗਾ । ਜਦ ਕਿ ਕਾਂਗਰਸ ਪਾਰਟੀ ਦੀ ਸਰਕਾਰ ਵੇਲੇ ਹਰ 2 ਮਹੀਨੇ ਵਿਚ ਬੁਲਡੋਜ਼ਰ ਚਲਦਾ ਰਿਹਾ ਅਤੇ ਮਕਾਨ ਢਾਹ ਦਿੱਤੇ ਜਾਂਦੇ ਸਨ । ਨੋਟਿਸ ਜਾਂਦੇ ਰਹਿੰਦੇ ਸਨ ਅਤੇ ਉਨ੍ਹਾਂ ਗਰੀਬ ਲੋਕਾਂ ਦੇ ਉਤੇ ਬੁਲਡੋਜ਼ਰ ਦੀ ਤਲਵਾਰ ਲਟਕਦੀ ਰਹਿੰਦੀ ਸੀ । ਇਸ ਨੂੰ ਅਸੀਂ ਕਲੀਅਰ ਕੀਤਾ ਹੈ । ਹੁਣ ਕਿਸੇ ਦਾ ਮਕਾਨ ਢਾਹਿਆ ਨਹੀਂ ਜਾਵੇਗਾ ਜੋ 31 ਦਸੰਬਰ ਤੱਕ ਬਣ ਚੁੱਕੇ ਸਨ । ਇਸ ਬਾਰੇ ਪੁੱਡਾ ਨੂੰ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਇਹ ਕੇਵਲ ਤੁਸੀਂ ਜ਼ੀਰਕਪੁਰ ਅਤੇ ਨਵਾਂ ਗਰਾਉਂ ਵਿਚ ਕੀਤਾ ਹੈ

**ਸ੍ਰੀ ਸਪੀਕਰ** : ਜੱਸੀ ਸਾਹਿਬ, ਤੁਸੀਂ ਬੈਠ ਜਾਓ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਪੁੱਡਾ ਵਲੋਂ ਹਾਲੇ ਵੀ ਨੋਟਿਸ ਜਾਰੀ ਹੋ ਰਹੇ ਹਨ ਜਿਸ ਦੀ ਕਾਪੀ ਮੇਰੇ ਕੋਲ ਹੈ । ਇਹ ਨੋਟਿਸ ਦੀ ਕਾਪੀ ਮੈਂ ਇਨ੍ਹਾਂ ਨੂੰ ਦੇ ਸਕਦਾ ਹਾਂ । ਉਥੇ ਲੋਕਾਂ ਦੇ ਬਿਜਲੀ ਦੇ ਕੁਨੈਕਸ਼ਨ ਕੱਟ ਦਿੱਤੇ ਗਏ ਹਨ, ਪਾਣੀ ਕੁਨੈਕਸ਼ਨ ਕੱਟ ਦਿੱਤੇ ਗਏ ਹਨ ਅਤੇ ਨੋਟਿਸ ਜਾਰੀ ਹੋ ਰਹੇ ਹਨ । ਇਹ ਚੰਡੀਗੜ੍ਹ ਦੇ ਮੁਲਾਜ਼ਮ ਹਨ, ਜਿਨ੍ਹਾਂ ਨੇ ਮਕਾਨ ਬਣਾਉਣ ਲਈ ਕਰਜ਼ਾ ਲਿਆ ਅਤੇ ਉਥੇ ਮਕਾਨ ਬਣਾਏ ਹੋਏ ਹਨ । ਇਹ ਨੋਟਿਸ ਵਾਪਸ ਹੋਣੇ ਚਾਹੀਦੇ ਹਨ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਜਿਨ੍ਹਾਂ ਦੇ ਮਕਾਨ 31 ਦਸੰਬਰ, 1998 ਤੱਕ ਜ਼ੀਰਕਪੁਰ, ਖਰੜ ਅਤੇ ਨਵਾਂ ਗਰਾਉਂ ਵਿਚ ਬਣੇ ਹੋਏ ਸਨ, ਉਨ੍ਹਾਂ ਦੇ ਲਈ ਸਰਕਾਰ ਨੇ ਪ੍ਰੋਸੀਜਰ ਅਡਾਪਟ ਕੀਤਾ ਹੈ ਅਤੇ ਪੁੱਡਾ ਨੇ ਇਨ੍ਹਾਂ ਮਕਾਨਾਂ ਦੀ ਸ਼ਨਾਖਤ ਵੀ ਕਰ ਲਈ ਹੈ । ਗੌਰਮਿੰਟ ਵਲੋਂ ਡਿਸੀਜ਼ਨ ਹੋ ਗਿਆ ਹੈ ਕਿ ਇਨ੍ਹਾਂ ਮਕਾਨਾਂ ਨੂੰ ਢਾਹਿਆ ਨਹੀਂ ਜਾਵੇਗਾ । ਇਸੇ ਤਰ੍ਹਾਂ ਇੰਡਸਟਰੀ ਨੇ ਜਿਹੜੀ ਤਰੱਕੀ ਕੀਤੀ ਹੈ, ਇਸ ਦੇ ਤੱਥ ਇਹ ਹਨ ਕਿ ਪਿਛਲੇ 45 ਸਾਲਾਂ ਦੇ ਵਿਚ ਪਿਛਲੀਆਂ ਸਰਕਾਰਾਂ ਦੇ ਸਮੇਂ ਇਸ ਖੇਤਰ ਵਿਚ 16 ਹਜ਼ਾਰ ਕਰੋੜ ਰੁਪਏ ਦੀ ਇਨਵੈਸਟਮੈਂਟ ਕੀਤੀ ਗਈ ਸੀ

[ਵਿੱਤ ਅਤੇ ਯੋਜਨਾ ਮੰਤਰੀ]
ਜਦ ਕਿ ਸਾਡੀ ਸਰਕਾਰ ਨੇ ਪਿਛਲੇ 2 ਸਾਲਾਂ ਦੇ ਵਿਚ 16,500 ਕਰੋੜ ਰੁਪਏ ਦੀ ਪੰਜਾਬ ਵਿਚ ਇਨਵੈਸਟਮੈਂਟ ਕੀਤੀ ਹੈ । ਸਾਡੀ ਬਾਦਲ ਸਾਹਿਬ ਦੀ ਸਰਕਾਰ ਨੇ ਇਤਨੀ ਜ਼ਿਆਦਾ ਇਨਵੈਸਟਮੈਂਟ ਕੀਤੀ ਹੈ ।

ਹੁਣ ਮੈਂ ਜਲੰਧਰ ਦੀ ਸਪੋਰਟਸ ਗੁਡਜ਼ ਇੰਡਸਟਰੀ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਸ ਇੰਡਸਟਰੀ ਨੂੰ ਸਾਡੀ ਸਰਕਾਰ ਨੇ ਕਾਫੀ ਰਿਲੀਫ ਦਿੱਤਾ ਤਾਂਕਿ ਇਸ ਸਪੋਰਟਸ ਗੁਡਜ਼ ਇੰਡਸਟਰੀ ਦੀ ਆਰਥਿਕ ਹਾਲਤ ਠੀਕ ਹੋ ਸਕੇ । ਇਤਨਾ ਰਿਲੀਫ ਇਸਨੂੰ ਪਿਛਲੇ 50 ਸਾਲਾਂ ਦੇ ਵਿਚ ਨਹੀਂ ਮਿਲਿਆ ਹੋਵੇਗਾ । ਅਸੀਂ ਇਨ੍ਹਾਂ ਨੂੰ ਸੇਲਜ਼ ਟੈਕਸ ਦੇ ਵਿਚ ਰਿਲੀਫ ਦਿੱਤਾ ਹੈ ਅਤੇ ਹੋਰ ਵੀ ਬਹੁਤ ਸਾਰੀਆਂ ਸਹੂਲਤਾਂ ਦਿੱਤੀਆਂ ਹਨ ਜਿਸ ਦੇ ਨਾਲ ਇਸ ਸਪੋਰਟਸ ਗੁਡਜ਼ ਇੰਡਸਟਰੀ ਨੂੰ ਹੋਰ ਉਪਰ ਚੁੱਕਿਆ ਜਾ ਸਕੇ ਅਤੇ ਇਹ ਸਪੋਰਟਸ ਗੁਡਜ਼ ਇੰਡਸਟਰੀ ਵਾਲੇ ਸਾਡੀ ਸਰਕਾਰ ਦੀ ਸ਼ਲਾਘਾ ਕਰਦੇ ਹਨ । ਇਸ ਨੂੰ ਅਸੀਂ ਆਰਥਿਕ ਤੌਰ ਤੇ ਖੜ੍ਹਾ ਕੀਤਾ ਹੈ ।

ਇਸ ਤੋਂ ਇਲਾਵਾ ਪੰਜਾਬ ਦੇ ਹਰ ਹਸਪਤਾਲ ਦੇ ਵਿਚ ਦਵਾਈਆਂ ਦਾ ਪ੍ਰਬੰਧ ਕੀਤਾ ਗਿਆ ਹੈ ਤਾਂਕਿ ਲੋਕਾਂ ਨੂੰ ਦਵਾਈਆਂ ਮਿਲ ਸਕਣ । ਜਿਹੜਾ ਇਹ ਇਲਜ਼ਾਮ ਲਗਾਉਂਦੇ ਹਨ ਉਹ ਬਿਲਕੁਲ ਬੇਬੁਨਿਆਦ ਹੈ ਅਤੇ ਇਸ ਦਾ ਕੋਈ ਆਧਾਰ ਨਹੀਂ ਹੈ । ਅਸਲ ਵਿਚ, ਸਪੀਕਰ ਸਾਹਿਬ, ਵਿਰੋਧੀ ਧਿਰ ਕੋਲ ਕਹਿਣ ਲਈ ਕੋਈ ਗੱਲ ਹੈ ਨਹੀਂ, ਜਿਸ ਕਰਕੇ ਇਹ ਗੰਦਾ ਚਿੱਕੜ ਸੁੱਟ ਰਹੇ ਹਨ । ਜਿਸ ਤਰ੍ਹਾਂ ਕਿਸੇ ਪੁਲੀਟੀਕਲ ਸਟੇਜ ਤੇ ਖੜ੍ਹੇ ਹੋ ਕੇ ਚਿੱਕੜ ਸੁੱਟੀ ਜਾਂਦੇ ਹਨ, ਉਸ ਤਰ੍ਹਾਂ ਦੀਆਂ ਗੱਲ ਕਰਦੇ ਹਨ । ਇਨ੍ਹਾਂ ਇਲੈਕਸ਼ਨਾਂ ਦੇ ਵਿਚ ਲੋਕਾਂ ਨੇ ਇਨ੍ਹਾਂ ਨੂੰ ਮੂੰਹ ਨਹੀਂ ਲਾਇਆ । ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਆਪਣੀ ਪਾਰਟੀ ਸੰਭਾਲੋ ਪਰ ਇਹ ਆਪੋਜ਼ੀਸ਼ਨ ਵਾਲੇ ਸਾਡੇ ਤੇ ਇਲਜ਼ਾਮ ਲਗਾਈ ਜਾਂਦੇ ਹਨ । ਇਸ ਵੇਲੇ ਮੈਂ ਇਨ੍ਹਾਂ ਨੂੰ ਕਹਿਣਾ ਨਹੀਂ ਸੀ ਚਾਹੁੰਦਾ ਪਰ ਇਹ ਇਥੇ ਬੀਬੀ ਲਕਸ਼ਮੀ ਕਾਂਤਾ ਚਾਵਲਾ ਦੀ ਗੱਲ ਕਰਦੇ ਹਨ । 33% ਰਿਜ਼ਰਵੇਸ਼ਨ ਦੀ ਗੱਲ ਕਰਦੇ ਹਨ ਅਤੇ 33% ਰਿਜ਼ਰਵੇਸ਼ਨ ਦੀ ਹਮਾਇਤ ਕਰਦੇ ਹਨ । ਬੀਬੀ ਭੱਠਲ ਜੀ ਸਾਡੀ ਵੱਡੀ ਭੈਣ ਹੈ । ਚੌਧਰੀ ਸਾਹਿਬ ਨੇ ਉਨ੍ਹਾਂ ਨੂੰ ਲੀਡਰ ਆਫ ਦਿ ਆਪੋਜ਼ੀਸ਼ਨ ਦੀ ਪਦਵੀ ਤੋਂ ਲਾਹ ਕੇ ਰੱਖ ਦਿੱਤਾ । ਦੂਸਰੀ ਗੱਲ ਮੈਂ ਇਨ੍ਹਾਂ ਦੀ ਕਾਰਗੁਜ਼ਾਰੀ ਬਾਰੇ ਦੱਸਦਾ ਹਾਂ । ਇਹ ਸਾਹਮਣੇ ਬੈਠੇ ਭਰਾ 33% ਦੀਆਂ ਗੱਲਾਂ ਕਰਦੇ ਹਨ ਕਿ ਔਰਤਾਂ ਵਾਸਤੇ ਰਿਜ਼ਰਵੇਸ਼ਨ ਚਾਹੀਦੀ ਹੈ । ਸਾਹਮਣੇ ਇਕ ਬੀਬੀ ਭੱਠਲ ਜੀ ਬੈਠੇ ਸਨ ਪਰ, ਸਪੀਕਰ ਸਾਹਿਬ, ਚੌਧਰੀ ਸਾਹਿਬ ਤੋਂ ਬਰਦਾਸ਼ਤ ਨਾ ਹੋਇਆ ਅਤੇ ਮੇਰੀ ਵੱਡੀ ਭੈਣ ਜੋ ਲੀਡਰ ਆਫ ਦਿ ਆਪੋਜ਼ੀਸ਼ਨ ਬਣੀ ਹੋਈ ਸੀ, ਉਸ ਨੂੰ ਇਸ ਪੋਸਟ ਤੋਂ ਹਟਾ ਦਿੱਤਾ । ਉਹ ਚੀਫ ਮਨਿਸਟਰ ਵੀ ਰਹੀ ਹੈ, ਅਤੇ ਤਜਰਬੇਕਾਰ ਵੀ ਹੈ । ਜੇਕਰ ਉਹ ਲੀਡਰ ਆਫ ਦਿ ਆਪੋਜ਼ੀਸ਼ਨ ਬਣੀ ਰਹਿੰਦੀ ਤਾਂ ਠੀਕ ਸੀ ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਕੀ ਇਹ ਕੋਈ ਮਸਲਾ ਹੈ ? ਵਿੱਤ ਮੰਤਰੀ ਜੀ ਕਿਸ ਡਿਮਾਂਡ ਤੇ ਬੋਲ ਰਹੇ ਹਨ ?

**ਸ੍ਰੀ ਸਪੀਕਰ :** ਬਰਾੜ ਸਾਹਿਬ, ਤੁਸੀਂ ਬੈਠ ਜਾਉ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਗੱਲਾਂ ਕੀਤੀਆਂ ਕਿ ਫਲਾਣੇ ਦੀ ਤਨਖਾਹ, ਫਲਾਣੇ ਦੀ ਤਨਖਾਹ ਰੁਕੀ ਹੋਈ ਹੈ ਪਰ ਪੰਜਾਬ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ ਅਤੇ ਅਲਾਊਂਸ ਇਕ ਦਿਨ ਵਾਸਤੇ ਵੀ ਨਹੀਂ ਰੋਕੇ ਗਏ ਅਤੇ ਨਾ ਹੀ ਅਗੇ ਤੋਂ ਰੋਕੇ ਜਾਣਗੇ । (ਥੰਪਿੰਗ) ਕਿਸੇ ਦੀ ਕੋਈ ਟੈਕਨੀਕਲ ਪ੍ਰਾਬਲਮ ਹੋਵੇ ਜਾਂ 2-4 ਬੰਦਿਆਂ ਦੀ ਕੋਈ ਲੀਗਲ ਪ੍ਰਾਬਲਮ ਹੋਵੇ ਪਰ ਸੈਲਰੀ ਮੁਲਾਜ਼ਮਾਂ ਦੀ ਇਕ ਦਿਨ ਵਾਸਤੇ ਵੀ ਲੇਟ ਨਹੀਂ ਹੋਈ ਅਤੇ ਨਾ ਹੀ ਲੇਟ ਹੋਣ ਦਿਆਂਗੇ ।

ਓਲਡ ਏਜ ਪੈਨਸ਼ਨ ਲੈਣ ਵਾਸਤੇ 6 ਲੱਖ ਤੋਂ ਉਪਰ ਕੇਸ ਹਨ ਅਤੇ ਇਹ ਸਕੀਮ ਅਸੀਂ ਲਾਗੂ ਕੀਤੀ ਹੈ । ਸਾਹਮਣੇ ਬੈਠੇ ਭਰਾਵਾਂ ਨੇ ਇਹ ਸਕੀਮ ਲਾਗੂ ਨਹੀਂ ਕੀਤੀ । ਅਸੀਂ 31 ਮਾਰਚ ਤਕ ਕਾਫੀ ਪੈਸੇ ਦੇ ਦਿੱਤੇ ਹਨ ਅਤੇ ਬਾਕੀ ਦੇ ਪੈਸੇ ਵੀ ਜੋ ਰਹਿ ਗਏ ਹਨ, ਉਹ ਜਾਰੀ ਕਰ ਦਿਆਂਗੇ । ਸਾਹਮਣੇ ਬੈਠੇ ਭਰਾਵਾਂ ਨੇ ਬਜ਼ੁਰਗਾਂ ਦੇ ਲਈ ਇਹ ਸਕੀਮ ਲਾਗੂ ਨਹੀਂ ਕੀਤੀ । ਅਸੀਂ ਇਹ ਸਕੀਮ ਲਾਗੂ ਕੀਤੀ ਹੈ ਅਤੇ ਪੈਸੇ ਵੀ ਜੋ ਰਹਿੰਦੇ ਹਨ, ਜ਼ਰੂਰ ਜਾਰੀ ਕਰ ਦਿਆਂਗੇ । ਸਪੀਕਰ ਸਾਹਿਬ, ਅਸਲੀਅਤ ਇਹ ਹੈ ਕਿ ਜੋ ਖਜ਼ਾਨਾ ਸਾਨੂੰ ਸ਼ੁਰੂ ਵਿਚ ਮਿਲਿਆ ਸੀ, ਉਸ ਵੇਲੇ ਖਜ਼ਾਨਾ ਤਹਿਸ ਨਹਿਸ ਸੀ ਅਤੇ ਪੰਜਾਬ ਸਰਕਾਰ ਦੇ ਸਿਰ 8,500 ਕਰੋੜ ਰੁਪਏ ਦਾ ਕਰਜ਼ਾ ਚੜ੍ਹਿਆ ਹੋਇਆ ਸੀ । ਉਸ ਨੂੰ ਅਸੀਂ ਠੀਕ ਕਰਨ ਤੇ ਲਗੇ ਹੋਏ ਹਾਂ ਅਤੇ ਠੀਕ ਕਰ ਦਿਆਂਗੇ । ਅਸੀਂ ਆਪਣੀ ਕੰਪੀਟੈਂਸੀ ਨਾਲ, ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਇਹ ਕੰਮ ਜ਼ਰੂਰ ਪੂਰਾ ਕਰਾਂਗੇ ।

ਸਪੀਕਰ ਸਾਹਿਬ, ਜੋ ਸਪਲੀਮੈਂਟਰੀ ਡਿਮਾਂਡਜ਼ ਪੇਸ਼ ਕੀਤੀਆਂ ਗਈਆਂ ਹਨ । ਡੀ.ਏ. ਅਤੇ ਅਲਾਊਂਸਿਜ਼ ਕਿਉਂਕਿ ਵੱਧ ਗਏ ਹਨ, ਇਸ ਕਰਕੇ ਮੈਂ 473.96 ਕਰੋੜ ਰੁਪਏ ਦੀ ਮੰਗ ਕੀਤੀ ਹੈ । ਰੀਕ੍ਰਿਪਿੰਗ ਆਫ ਪੰਜਾਬ ਜਿਹੜਾ ਕੰਟਿਂਜੈਂਸੀ ਫੰਡ ਹੈ, ਉਹਦੇ ਵਾਸਤੇ 15.36 ਕਰੋੜ ਰੁਪਏ ਅਤੇ ਬਾਕੀ ਦੇ ਜਿਹੜੇ 9-18 ਕਰੋੜ ਰੁਪਏ ਮੰਗੇ ਹਨ, ਉਸ ਦਾ ਮੈਂ ਵੇਰਵਾ ਦੇ ਦਿੰਦਾ ਹਾਂ । ਕੰਟਿਂਜੈਂਸੀ ਫੰਡ ਜੋ ਹੈ, ਉਸ ਵਿਚ ਸੜਕਾਂ ਤੇ ਪੁਲਾਂ ਵਾਸਤੇ 7 ਕਰੋੜ ਰੁਪਿਆ ਹੈ । ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਦੱਸਣੀ ਹੈ ਕਿ ਸਾਡੇ ਐਸੇ ਕਿਸਾਨ ਹਨ ਜੋ ਕਿ ਬਾਰਡਰ ਤੇ ਰਹਿੰਦੇ ਹਨ । ਬਾਰਡਰ ਤੇ ਤਾਰਾਂ ਲਗੀਆਂ ਹੋਈਆਂ ਹਨ । ਪਾਕਿਸਤਾਨ ਦੇ ਬਾਰਡਰ ਤੇ ਤਾਰਾਂ ਦੇ ਵਿਚਕਾਰ ਉਨ੍ਹਾਂ ਦੀ ਜ਼ਮੀਨ ਪੈਂਦੀ ਹੈ । 50 ਸਾਲ ਉਨ੍ਹਾਂ ਕਿਸਾਨਾਂ ਦੀ ਨਹੀਂ ਸੁਣੀ ਗਈ । ਕਿਸਾਨ ਨਾ ਉਥੇ ਖੇਤੀ ਕਰ ਸਕਦੇ ਹਨ ਅਤੇ ਨਾ ਹੀ ਕੋਈ ਹੋਰ ਕਾਰੋਬਾਰ ਕਰ ਸਕਦੇ ਹਨ । ਉਹ ਜ਼ਮੀਨ ਬੀ.ਐਸ.ਐਫ. ਦੇ ਕੰਟਰੋਲ ਥੱਲੇ ਹੈ । ਜੇਕਰ ਉਥੇ ਥੋੜ੍ਹਾ ਜਿਹਾ ਵੀ ਝਗੜਾ ਹੁੰਦਾ ਹੈ ਤਾਂ ਉਨ੍ਹਾਂ ਕਿਸਾਨਾਂ ਨੂੰ ਵਾਪਿਸ ਬੁਲਾ ਲਿਆ ਜਾਂਦਾ ਹੈ । ਉਥੋਂ ਦੇ ਕਿਸਾਨ ਤਬਾਹੀ ਦੇ ਨੇੜੇ ਪਹੁੰਚੇ ਹੋਏ ਹਨ । ਪਿਛਲੇ 50 ਸਾਲਾਂ ਵਿਚ ਉਨ੍ਹਾਂ ਦੀ ਕਿਸੇ ਨੇ ਕੋਈ ਸੁਣਵਾਈ ਨਹੀਂ ਕੀਤੀ ਪਰ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੇ ਸਰਕਾਰ ਨੇ ਇਨ ਫਾਈਨਾਂਸ ਕਮਿਸ਼ਨ ਨਾਲ ਡਿਸਕਸ਼ਨ ਦੇ ਦੌਰਾਨ 6 ਕਰੋੜ ਰੁਪਿਆ ਮਨਜ਼ੂਰ ਕਰਾਇਆ ਔਰ ਡਿਪਟੀ ਚੇਅਰਮੈਨ

[ਵਿੱਤ ਅਤੇ ਯੋਜਨਾ ਮੰਤਰੀ]

ਜਿਹੜੇ ਕਿ ਪਲਾਨਿੰਗ ਕਮਿਸ਼ਨ ਦੇ ਹਨ, ਉਨ੍ਹਾਂ ਨੇ ਆਪਣੇ ਅਖਤਿਆਰੀ ਫੰਡ ਵਿਚੋਂ 6 ਕਰੋੜ ਰੁਪਿਆ ਸਾਨੂੰ ਦਿੱਤਾ, ਉਨ੍ਹਾਂ ਫਾਰਮਰਜ਼ ਨੂੰ ਕੰਪਨਸੇਟ ਕਰਨ ਲਈ, ਉਨ੍ਹਾਂ ਨੂੰ ਪੈਸੇ ਦੇਣ ਲਈ ਜਿਨ੍ਹਾਂ ਦਾ ਕਿ ਨੈਸ਼ਨਲ ਇੰਟਰਸਟ ਵਿਚ ਨੁਕਸਾਨ ਹੁੰਦਾ ਹੈ ਅਤੇ ਹੁਣ 4.31 ਕਰੋੜ ਰੁਪਏ ਦੀ ਮੈਂ ਮੰਗ ਰਿਹਾ ਹਾਂ। ਅੱਗੇ 4 ਕਰੋੜ ਰੁਪਿਆ ਮੈਂ ਮੰਗ ਰਿਹਾ ਹਾਂ ਜਿਹੜਾ ਇਹ ਜ਼ਿਕਰ ਕਰ ਰਹੇ ਸੀ ਕਿ ਇਲੈਕਟੋਰਲ ਰੋਲਜ਼ ਜਿਹੜੀਆਂ ਅਸੀਂ ਇਲੈਕਸ਼ਨ ਕਮਿਸ਼ਨ ਨੂੰ ਦਿੱਤੀਆਂ ਹਨ, ਉਨ੍ਹਾਂ ਨੂੰ ਛਾਪਣ ਵਾਸਤੇ ਮੰਗ ਰਿਹਾ ਹਾਂ। ਕੰਟਿਰਾਜੈਂਸੀ ਫੰਡ ਵਾਸਤੇ 1,536 ਕਰੋੜ ਰੁਪਿਆ ਅਤੇ ਸਪਲੀਮੈਂਟਰੀ ਗਰਾਂਟਸ ਵਾਸਤੇ 9.18 ਕਰੋੜ ਰੁਪਿਆ ਮੰਗ ਰਿਹਾ ਹਾਂ। ਉਹ ਜਿਹੜੇ ਸਾਡੇ ਫਿਰੋਜ਼ਪੁਰ ਅਤੇ ਜਲੰਧਰ ਦੇ ਕੈਂਟੋਨਮੈਂਟ ਬੋਰਡਜ਼ ਹਨ, ਉਨ੍ਹਾਂ ਨੂੰ ਇਨ੍ਹਾਂ ਨੇ ਵੀ ਇਨ ਲਿਊ ਆਫ ਐਕਸਾਈਜ਼ ਡਿਊਟੀ, ਕਦੇ ਕੁਝ ਨਹੀਂ ਦਿੱਤਾ, ਇਨ੍ਹਾਂ ਦੀ ਸਰਕਾਰ ਨੇ ਕਾਣੀ ਕੌਡੀ ਵੀ ਨਹੀਂ ਦਿੱਤੀ। ਅਸੀਂ 5.49 ਕਰੋੜ ਰੁਪਿਆ ਇਨ੍ਹਾਂ ਦੇ ਕੈਂਨਟੋਨਮੈਂਟ ਬੋਰਡਜ਼ ਨੂੰ ਦਿਆਂਗੇ ਤਾਂ ਕਿ ਉਨ੍ਹਾਂ ਦੀ ਡਿਵੈਲਪਮੈਂਟ ਹੋ ਸਕੇ। ਅੱਗੇ ਜਿਹੜੇ ਸਾਡੇ ਅਮਰ ਸ਼ਹੀਦ ਹਨ, ਜਿਨ੍ਹਾਂ ਨੇ ਦੇਸ਼ ਦੀ ਰੱਖਿਆ ਲਈ, ਦੇਸ਼ ਦੀ ਅਣਖ ਖਾਤਰ ਜਾਨਾਂ ਕੁਰਬਾਨ ਕਰ ਦਿੱਤੀਆਂ ਹਨ, ਉਨ੍ਹਾਂ ਨੂੰ ਐਕਸ-ਗਰੇਸ਼ੀਆ ਗਰਾਂਟ ਦੇਣ ਲਈ ਮੈਂ 2 ਕਰੋੜ ਰੁਪਏ ਦੀ ਮੰਗ ਕਰਦਾ ਹਾਂ। 1.69 ਕਰੋੜ ਰੁਪਿਆ ਇਲੈਕਸ਼ਨ ਕਮਿਸ਼ਨ ਵਾਸਤੇ ਮੰਗ ਰਿਹਾ ਹਾਂ। ਏਨਾ ਮੈਂ ਜਵਾਬ ਵਿਚ ਕਹਿੰਦਾ ਹੋਇਆ ਕਿ ਇਹ ਜਾਇਜ਼ ਮੰਗਾਂ ਹਨ, ਮੈਂ ਪੇਸ਼ਕਸ਼ ਕਰਦਾ ਹਾਂ ਕਿ ਮੰਗੀਆਂ ਇਹ ਮੰਗਾਂ ਪ੍ਰਵਾਨ ਕੀਤੀਆਂ ਜਾਣ।

**ਸ੍ਰੀ ਸਪੀਕਰ :** ਜੇਕਰ ਮਾਨਯੋਗ ਮੈਂਬਰ ਸਾਹਿਬਾਨ ਸਹਿਮਤ ਹੋਣ ਤਾਂ ਇਹ ਸਾਰੀਆਂ ਮੰਗਾਂ ਸਦਨ ਦੀ ਵੋਟ ਲਈ ਇਕੱਠੀਆਂ ਹੀ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ :** ਪ੍ਰਸ਼ਨ ਹੈ—

ਮੰਗ ਨੰ : 4

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 7,86,86,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਰੱਖਿਆ ਸੇਵਾਂਵਾਂ ਭਲਾਈ ਦੇ ਸਬੰਧ ਵਿੱਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ : 5

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਏ ਲੇਖੇ ਤੇ 73,14,71,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੱਖਿਆ ਦੇ ਸਬਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## DISCUSSION AND VOTING ON SUPPLEMENTARY DEMANDS FOR GRANTS FOR THE EXPENDITURE OF THE GOVERNMENT OF PUNJAB FOR THE YEAR 1999-2000 (FIRST INSTALMENT)

ਮੰਗ ਨੰ : 6

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 9,14,60,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਚੋਣ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ : 7

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਏ ਲੇਖੇ ਤੇ 10,31,79,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ : 11

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਏ ਲੇਖੇ ਤੇ 96,07,78,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ : 12

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,39,96,26,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ . 21

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,09,58,61,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਲੋਕ ਕਾਰਜ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ : 23

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 29,58,29,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ : 29

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 22,80,73,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2000 ਨੂੰ ਖਤਮ ਹੋਣ ਵਾਲੇ ਸਾਲ ਲਈ ਟ੍ਰਾਂਸਪੋਰਟ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ

## THE PUNJAB APPROPRIATION (No. 3) BILL, 1999

**ਸ਼੍ਰੀ ਸਪੀਕਰ** : ਪੰਜਾਬ ਨਮਿੱਤਣ (ਨੰ: 3) ਬਿਲ 1999 ਵਿੱਤ ਮੰਤਰੀ ਸਾਹਿਬ ਪੇਸ਼ ਕਰਨਗੇ ।

**ਵਿੱਤ ਅਤੇ ਯੋਜਨਾ ਮੰਤਰੀ** (ਕੈਪਟਨ ਕੰਵਲਜੀਤ ਸਿੰਘ) : ਸ਼੍ਰੀਮਾਨ ਜੀ, ਮੈਂ ਪੰਜਾਬ ਨਮਿੱਤਣ (ਨੰ: 3) ਬਿਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ---

ਕਿ ਪੰਜਾਬ ਨਮਿੱਤਣ (ਨੰ : 3) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ---

ਕਿ ਪੰਜਾਬ ਨਮਿੱਤਣ (ਨੰ: 3) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ---

ਕਿ ਪੰਜਾਬ ਨਮਿੱਤਣ (ਨੰ :3) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼ਵਾਰ ਵਿਚਾਰ ਕਰੇਗਾ ।

**ਕਲਾਜ਼ 2**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ**

**ਕਲਾਜ਼ 3**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 3 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼ਡਿਊਲ**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ -

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 1

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਸਿਰਲੇਖ

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

ਪ੍ਰਸਤਾਵ ਪ੍ਰਵਾਨ ਹੋਇਆ ।

ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਨਮਿੱਤਣ (ਨੰ: 3) ਬਿਲ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਨਮਿੱਤਣ (ਨੰ: 3) ਬਿਲ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਨਮਿੱਤਣ (ਨੰ: 3) ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

---

## LEGISLATIVE BUSINESS

## THE PUNJAB RECRUITMENT OF TEACHERS BILL, 1999 (REPLACING PUNJAB ORDINANCE No. 3 OF 1999)

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਸ੍ਰੀਮਾਨ ਜੀ, ਮੈਂ ਪੰਜਾਬ ਅਧਿਆਪਕਾਂ ਦੀ ਭਰਤੀ ਬਿਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਅਧਿਆਪਕਾਂ ਦੀ ਭਰਤੀ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਅਧਿਆਪਕਾਂ ਦੀ ਭਰਤੀ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ । ਹਾਂ ਜੀ, ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਮੇਰਾ ਇਸ ਬਿਲ ਤੇ ਕੋਈ ਮਤਭੇਦ ਨਹੀਂ ਅਤੇ ਮੈਂ ਇਸ ਦਾ ਕੋਈ ਵਿਰੋਧ ਨਹੀਂ ਕਰਨਾ ਹੈ । ਇਸ ਦੇ ਬਾਰੇ ਸਾਡੀ ਸਾਰਿਆਂ ਦੀ ਸਹਿਮਤੀ ਹੈ । ਸਾਡੇ ਸਾਰੇ ਹਾਊਸ ਦੀਆਂ ਭਾਵਨਾਵਾਂ ਨੂੰ ਧਿਆਨ ਵਿਚ ਰੱਖ ਕੇ ਟੀਚਰਜ਼ ਦੀਆਂ ਮੰਗਾਂ, ਜਿਹੜੀਆਂ ਕਿ ਬੜੀਆਂ ਜੈਨੂਅਨ ਸਨ ਅਤੇ ਜਿਨ੍ਹਾਂ ਬਾਰੇ ਇਕੋ ਹਾਊਸ ਵਿਚ ਬਾਰ ਬਾਰ ਮਸਲਾ ਉਠਦਾ ਰਿਹਾ ਹੈ, ਨੂੰ ਪ੍ਰਵਾਨ ਕਰਨ ਵਾਸਤੇ ਇਹ ਬਿਲ ਲਿਆਂਦਾ ਗਿਆ ਹੈ । ਇਹ ਵੈਲਕਮ ਕਰਨ ਵਾਲੀ ਗੱਲ ਹੈ । ਜਿਹੜੇ ਟੀਚਰਜ਼ ਆਪਣੀਆਂ ਮੰਗਾਂ ਨੂੰ ਲੈ ਕੇ ਮਰਨ ਵਰਤ ਤੇ ਬੈਠੇ ਸੀ, ਉਨ੍ਹਾਂ ਦੀ ਇਸ ਦੇ ਨਾਲ ਸੰਤੁਸ਼ਟੀ ਹੋਈ ਹੈ । ਹਾਈ ਕੋਰਟ ਨੇ ਵੀ ਇਸ ਨੂੰ ਇਕ ਵਾਰ ਸਟੇਅ ਦੇ ਕੇ ਬਾਅਦ ਵਿਚ ਅਕਸੈਪਟ ਕਰ ਲਿਆ ਹੈ । ਮੇਰੀ ਇਸ ਸਬੰਧ ਵਿਚ ਕੇਵਲ ਇਕੋ ਹੀ ਸੁਜੈਸ਼ਨ ਹੈ । ਇਸ ਸਬੰਧ ਵਿਚ ਇਕ ਪ੍ਰਾਬਲਮ ਆ ਰਹੀ ਹੈ । ਮੰਤਰੀ ਜੀ ਦੇ ਸ਼ਾਇਦ ਇਹ ਨੋਟਿਸ ਵਿਚ ਨਹੀਂ ਹੈ ਕਿ ਇਨ੍ਹਾਂ ਸਾਰੇ ਟੀਚਰਜ਼ ਵਿਚੋਂ 50 ਟੀਚਰਜ਼ ਐਸੇ ਹਨ ਜਿਹੜੇ ਕਿ ਓਵਰਏਜ਼ ਹੋ ਗਏ ਹਨ ਅਤੇ ਜਿਹੜੇ ਇਸ ਬਿਲ ਵਿਚ ਕਵਰ ਨਹੀਂ ਹੋ ਰਹੇ । ਕੁੱਲ 1600 ਵਿਚੋਂ ਜੇ 50 ਬਾਕੀ ਰਹਿ ਜਾਣ, ਤਾਂ ਇਹ ਬੜੀ ਮਾੜੀ ਗੱਲ ਹੋਵੇਗੀ । ਇਸ ਦਾ ਕੋਈ ਵਾਇਆ ਮੀਡੀਆ ਕੱਢ ਸਕਦੇ ਹੋ ਤਾਂ ਕੱਢ ਲਓ । ਇਸ ਦੇ ਵਾਸਤੇ ਤੁਸੀਂ ਕੋਈ ਐਗਜ਼ੈਕਟਿਵ ਆਰਡਰ ਜਾਂ ਕੋਈ ਨੋਟੀਫਿਕੇਸ਼ਨ ਕੱਢ ਸਕਦੇ ਹੋ । ਤੁਸੀਂ ਆਪਣੇ ਐਲ. ਆਰ. ਜਾਂ ਏ. ਜੀ. ਨਾਲ ਕਨਸਲਟੇਸ਼ਨ ਕਰਕੇ ਕੋਈ ਤਰੀਕਾ ਕੱਢ ਲਓ ਤਾਂ ਕਿ ਸਾਰਿਆਂ ਦੇ ਸਾਰੇ ਟੀਚਰਜ਼ ਦਾ ਫਾਇਦਾ ਹੋ ਸਕੇ, ਜਿਨ੍ਹਾਂ ਦੀ ਵੈਲਫੇਅਰ ਵਾਸਤੇ ਪਹਿਲਾਂ ਆਰਡੀਨੈਂਸ ਅਤੇ ਹੁਣ ਇਹ ਬਿਲ ਲਿਆਂਦਾ ਹੈ । ਸਾਡੇ ਸਾਰਿਆਂ ਦੀ ਇਸ ਤੇ ਸਹਿਮਤੀ ਹੈ । ਇਸ ਲਈ ਕੋਈ ਨਾ ਕੋਈ ਵਾਇਆ ਮੀਡੀਆ ਕੱਢੋ ਤਾਂ ਕਿ 50 ਟੀਚਰਜ਼ ਜਿਹੜੇ ਐਡਜਸਟ ਹੋਣ ਤੋਂ ਰਹਿ ਜਾਂਦੇ ਹਨ, ਉਹ ਵੀ ਇਸ ਦੇ ਵਿਚ ਕਵਰ ਹੋ ਸਕਣ । ਮੈਨੂੰ ਆਸ ਹੈ ਕਿ ਜਿਸ ਵੇਲੇ ਮੰਤਰੀ ਜੀ ਆਪਣਾ ਰਿਪਲਾਈ ਦੇਣਗੇ, ਉਸ ਵੇਲੇ ਉਹ ਜ਼ਰੂਰ ਇਸ ਬਾਰੇ ਕੋਈ ਅਸ਼ੋਅਰ ਕਰਨਗੇ ।

**ਸ੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ ਸਾਹਿਬ, ਅਸੀਂ ਵੀ ਇਸ ਬਿਲ ਦਾ ਸਮਰਥਨ ਕਰਦੇ ਹਾਂ । ਸਾਡੀ ਪਾਰਟੀ ਦੀ ਤਾਂ ਇਹ ਬੜੇ ਚਿਰ ਦੀ ਮੰਗ ਸੀ । ਅਸੀਂ ਤਾਂ ਪਹਿਲਾ ਹੀ ਇਹ ਚਾਹੁੰਦੇ ਸੀ ਅਤੇ ਇਸ ਦੇ ਵਾਸਤੇ ਬੜੀ ਕੋਸ਼ਿਸ਼ ਵੀ ਕੀਤੀ ਗਈ ਸੀ ।

ਅੱਜ ਇਹ ਬਿਲ ਲਿਆਂਦਾ ਗਿਆ ਹੈ ਔਰ ਮੈਂ ਸਮਝਦਾ ਹਾਂ ਕਿ ਇਹ ਲੇਟ ਆਇਆ ਹੈ ਪਰ ਮੈਂ ਇਹ ਵੀ ਸਮਝਦਾ ਹਾਂ ਕਿ ਇਹ ਵੀ ਲੇਟ ਨਹੀਂ ਆਇਆ ਔਰ ਅਗਰ ਇਹ ਅਸੀਂ ਅੱਜ ਵੀ ਪਾਸ ਕਰਕੇ ਭੇਜ ਦੇਈਏ ਤਾਂ ਜਿਹੜੇ ਟੀਚਰਜ਼ ਨੌਕਰੀ ਤੋਂ ਬਿਨਾਂ ਬੈਠੇ ਹਨ, ਉਨ੍ਹਾਂ ਨੂੰ ਨੌਕਰੀਆਂ ਮਿਲ ਸਕਣਗੀਆਂ । ਸਾਡੀ ਪਾਰਟੀ ਦੀ ਵੀ ਇਹ ਚਾਹਤ ਰਹੀ ਹੈ ਕਿ ਉਨ੍ਹਾਂ ਟੀਚਰਜ਼ ਨੂੰ ਨੌਕਰੀਆਂ ਮਿਲ ਜਾਣ । ਮੈਂ ਵੀ ਅਰਸ਼ੀ ਜੀ ਨਾਲ ਸਹਿਮਤ ਹਾਂ ਕਿ ਜਿਨ੍ਹਾਂ ਟੀਚਰਜ਼ ਦੀ ਏਜ ਵਧ ਗਈ ਹੈ, ਉਨ੍ਹਾਂ ਦੇ ਵਾਸਤੇ ਵੀ ਇਸ ਦੇ ਵਿਚ ਨਾਲ ਦੀ ਨਾਲ ਹੀ ਰੀਲੈਕਸੇਸ਼ਨ ਅਨਾਊਂਸ ਕਰ ਦੇਣੀ ਚਾਹੀਦੀ ਹੈ so that they do not suffer while taking the job.

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਅਧਿਆਪਕਾਂ ਦੀ ਭਰਤੀ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਸਰਬ ਸੰਮਤੀ ਨਾਲ ਪ੍ਰਵਾਨ ਹੋਇਆ ।**

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਜੀ ਮੇਰੇ ਪੁਆਇੰਟ ਤੇ ਕਲੈਰੀਫਿਕੇਸ਼ਨ ਦੇ ਦੇਣ ਜੀ ।

**ਸ੍ਰੀ ਸਪੀਕਰ** : ਹਾਂ ਜੀ । ਮੰਤਰੀ ਜੀ ਕੁਝ ਕਹਿਣਾ ਚਾਹੁੰਦੇ ਹੋ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਹਾਂ ਜੀ । ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰਾਂ ਦੀ ਜਾਣਕਾਰੀ ਲਈ ਵਿਚਾਰ ਰੱਖਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਬਿਲ ਜਾਰੀ ਕੀਤਾ ਗਿਆ ਹੈ, ਇਸ ਵਿਚ ਬੜਾ ਸੋਚ ਸਮਝ ਕੇ ਸਾਰਾ ਕੁਝ ਕੀਤਾ ਗਿਆ ਹੈ । ਸਾਰੇ ਹਾਊਸ ਦੀ ਹਮਦਰਦੀ ਇਸ ਦੇ ਨਾਲ ਹੈ, ਦੁਖੀ ਪਰਿਵਾਰਾਂ ਦੇ ਨਾਲ ਜਸਟਿਸ ਕਰਨ ਵਾਸਤੇ ਇਹ ਕੀਤਾ ਗਿਆ ਹੈ । ਜਿਹੜੇ ਸਾਡੇ ਪੁਰਾਣੇ ਵੀਰ ਸਨ, ਇਨ੍ਹਾਂ ਤੋਂ ਇਹ ਬਹੁਤ ਵੱਡੀ ਗਲਤੀ ਹੋਈ ਸੀ । ਚੰਗਾ ਹੁੰਦਾ ਜਦੋਂ 1995 ਵਿਚ 2461 ਤੋਂ ਵੱਧ ਜਿਹੜੀਆਂ ਸਰਪਲੱਸ ਪੋਸਟਾਂ ਪਈਆਂ ਸੀ, ਇਹ ਉਦੋਂ ਹੀ ਆਰਡੀਨੈਂਸ ਕਰ ਦਿੰਦੇ । ਇਨ੍ਹਾਂ ਦਾ ਫਰਜ਼ ਬਣਦਾ ਸੀ ਕਿ ਉਦੋਂ ਹੀ ਉਨ੍ਹਾਂ ਬਾਰੇ ਆਰਡੀਨੈਂਸ ਕਰਕੇ ਇਨ੍ਹਾਂ ਨੂੰ ਨੌਕਰੀ ਤੇ ਲਗਾ ਦਿਤਾ ਜਾਂਦਾ ਔਰ ਇਹ ਔਕੜਾਂ ਵੀ ਪੇਸ਼ ਨਾ ਆਉਂਦੀਆਂ । ਹੁਣ ਇਸ ਸਟੇਜ ਤੇ ਇਨ੍ਹਾਂ ਨੂੰ ਜੁਆਇਨ ਕਰਾਉਣ ਲਈ ਸਾਨੂੰ ਕੁਝ ਔਕੜਾਂ ਆ ਰਹੀਆਂ ਹਨ । 1,100 ਤੋਂ ਵੱਧ ਟੀਚਰਜ਼ ਨੂੰ ਅਸੀਂ ਜੁਆਇਨਿੰਗ ਆਰਡਰ ਦੇ ਚੁੱਕੇ ਹਾਂ । ਅਸੀਂ ਰੋਜ਼ ਹੀ 100-150 ਆਰਡਰ ਦੇ ਦਿੰਦੇ ਹਾਂ । ਇਹ ਆਰਡਰਜ਼ ਅਸੀਂ ਬੜੀ ਸੋਚ ਸਮਝ ਨਾਲ ਦੇ ਰਹੇ ਹਾਂ ਤਾਂ ਕਿ ਹੁਣ ਵੀ ਸਾਰੇ ਦਾ ਸਾਰਾ ਕਿਤੇ ਨੁਕਸਾਨ ਨਾ ਹੋ ਜਾਵੇ । ਜਿਵੇਂ ਇਨ੍ਹਾਂ ਤੋਂ ਗਲਤੀ ਹੋਈ ਹੈ, ਅਸੀਂ ਨਹੀਂ ਚਾਹੁੰਦੇ ਕਿ ਦੁਬਾਰਾ ਫਿਰ ਉਨ੍ਹਾਂ ਦਾ ਨੁਕਸਾਨ ਹੋ ਜਾਵੇ । ਸਪੀਕਰ ਸਾਹਿਬ, ਇਸ ਵੇਲੇ ਵੀ ਤਿੰਨ ਔਕੜਾਂ ਆ ਰਹੀਆਂ ਹਨ । ਐਡਵਰਟਾਈਜ਼ਮੈਂਟ ਵੇਲੇ ਉਮਰ ਦੀ ਹੱਦ 36 ਸਾਲ ਰੱਖੀ ਗਈ ਸੀ । ਅਗਸਤ, 1992 ਵਿਚ ਐਡਵਰਟਾਈਜ਼ਮੈਂਟ ਹੋਈ ਸੀ, ਉਸ ਵੇਲੇ ਇਹ ਹੱਦ 36 ਸਾਲ ਸੀ । ਇਹ ਅਸੀਂ 1 ਜਨਵਰੀ, 1992 ਤੋਂ ਕਰ ਦਿੱਤਾ ਹੈ । ਇਸ ਨਾਲ ਚਾਰ ਪੰਜ ਸੌ ਟੀਚਰਜ਼ ਨੂੰ ਰਿਲੀਫ ਵੀ ਮਿਲਿਆ ਹੈ । ਲੇਕਿਨ 50-60 ਕੇਸਿਜ਼ ਅਜੇ ਵੀ ਅਜਿਹੇ ਹਨ ਜਿਹੜੇ ਉਸ ਏਜ ਲਿਮਿਟ ਵਿਚ ਨਹੀਂ ਆਉਂਦੇ । ਇਸ ਬਾਰੇ ਵੀ ਕਾਨੂੰਨੀ ਰਾਏ ਲੈ ਰਹੇ ਹਾਂ ਕਿ ਉਨ੍ਹਾਂ ਦਾ ਭਲਾ ਕਿਵੇਂ ਕੀਤਾ ਜਾ ਸਕਦਾ ਹੈ । ਹਾਈ ਕੋਰਟ ਨੇ ਹਾਲੇ ਇਸ ਕੇਸ ਬਾਰੇ ਆਪਣਾ ਅੰਤਮ ਫੈਸਲਾ ਨਹੀਂ ਦਿੱਤਾ । ਜਿਹੜਾ ਆਰਡੀਨੈਂਸ ਸਟੇਅ ਕੀਤਾ ਗਿਆ ਸੀ, ਉਹ ਵਕੇਟ ਹੋ ਗਿਆ ਹੈ ਔਰ ਇਹ ਆਰਡੀਨੈਂਸ ਦੀ ਸਟੇਅ ਵਕੇਟ ਹੋਣ ਕਰਕੇ ਹੀ ਜੁਆਇਨਿੰਗ ਆਰਡਰ ਜਾਰੀ ਕੀਤੇ ਗਏ ਹਨ ।

**ਸ੍ਰੀ ਸਪੀਕਰ** : ਮੰਤਰੀ ਜੀ, ਜਿਨ੍ਹਾਂ ਥਾਵਾਂ ਤੇ ਟੀਚਰਜ਼ ਜਾਣਾ ਨਹੀਂ ਚਾਹੁੰਦੇ ਜਿਵੇਂ ਬੇਟ ਏਰੀਆ ਹੈ, ਕੰਡੀ ਏਰੀਆ ਹੈ ਜਾਂ ਬਾਰਡਰ ਏਰੀਆ ਹੈ, ਉਨ੍ਹਾਂ ਬਾਰੇ ਕੀ ਕੀਤਾ ਹੈ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਉਸ ਦੇ ਬਾਰੇ ਵੀ ਅਸੀਂ 1700 ਸਿੱਖਿਆ ਕਰਮੀਆਂ ਦੀ ਇਕ ਸਕੀਮ ਬਣਾਈ ਸੀ । ਉਸ ਸਬੰਧੀ ਸਾਡੇ ਐਫ. ਐਮ. ਸਾਹਿਬ, ਕੈਪਟਨ ਕੰਵਲਜੀਤ ਸਿੰਘ ਜੀ ਨੇ ਵੀ ਸਾਡੀ ਕਾਫੀ ਮਦਦ ਕੀਤੀ ਸੀ ਅਤੇ ਉਸ ਵਾਸਤੇ ਬਜਟ ਵਿਚ ਪੈਸੇ ਵੀ ਰੱਖੇ ਗਏ ਸਨ । ਅਸੀਂ ਦੋ ਗੱਲਾਂ ਵਧੀਆ ਕੀਤੀਆਂ ਸਨ ਕਿ 31 ਜੁਲਾਈ, 1999 ਤੋਂ ਬਾਅਦ ਜਿਹੜੇ ਟੀਚਰਜ਼ ਨੇ ਰਿਟਾਇਰ ਹੋਣਾ ਸੀ, ਹੁਣ ਉਨ੍ਹਾਂ ਨੂੰ ਰਿਟਾਇਰ ਨਹੀਂ ਕਰਨਾ । ਹੁਣ ਉਹ ਟੀਚਰ 31 ਮਾਰਚ ਤੋਂ ਰਿਟਾਇਰ ਹੋਣਗੇ ਔਰ ਉਹ ਬਕਾਇਦਾ 9 ਮਹੀਨੇ ਹੋਰ ਪੜ੍ਹਾਉਣਗੇ ਤਾਂ ਕਿ ਵਿਚ ਵਿਚਾਲੇ ਟੀਚਰ ਪੜ੍ਹਾਈ ਨਾ ਛੱਡੇ ਔਰ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਨਾ ਹੋਵੇ । ਉਸ ਦੇ ਨਾਲ ਸਾਡੇ ਟੀਚਰਾਂ ਦੀ ਗਿਣਤੀ ਵਧਣੀ ਸੀ ਪਰ ਉਹ ਵੀ ਚੋਣ ਕਮਿਸ਼ਨ ਨੇ ਕਹਿ ਦਿੱਤਾ ਕਿ ਤੁਸੀਂ ਇਸ ਤਰ੍ਹਾਂ ਨਹੀਂ ਕਰ ਸਕਦੇ । ਮੈਂ ਹੈਰਾਨ ਹਾਂ, ਅਸੀਂ ਤਾਂ ਪਹਿਲੇ ਲੱਗੇ ਟੀਚਰਾਂ ਨੂੰ ਹੀ ਐਕਸਟੈਨਸ਼ਨ ਦੇਣੀ ਸੀ, ਕੋਈ ਨਵੀਂ ਨਿਯੁਕਤੀ ਨਹੀਂ ਕਰਨੀ ਸੀ । ਉਹ ਵੀ ਚੋਣ ਕਮਿਸ਼ਨ ਨੇ ਕਹਿ ਦਿੱਤਾ ਕਿ ਹੁਣ 10 ਅਕਤੂਬਰ ਤੱਕ ਨਹੀਂ ਕਰ ਸਕਦੇ ਕਿਉਂਕਿ ਚੋਣ ਕਮਿਸ਼ਨ ਦਾ ਚੋਣ ਜ਼ਾਬਤਾ ਹੈ । ਇਸ ਬਾਰੇ ਤੁਸੀਂ ਵੀ ਅਖਬਾਰਾਂ ਦੇ ਵਿਚ ਪੜ੍ਹਿਆ ਹੋਵੇਗਾ । ਜਿਹੜੇ ਟੀਚਰ ਹੁਣ 31 ਜੁਲਾਈ, 31 ਅਗਸਤ ਅਤੇ 30 ਸਤੰਬਰ ਨੂੰ ਰਿਟਾਇਰ ਹੋਣਗੇ, ਉਸ ਕਰਕੇ ਸਾਨੂੰ ਬਾਰਾਂ ਤੇਰਾਂ ਸੌ ਟੀਚਰਜ਼ ਦਾ ਘਾਟਾ ਪੈ ਜਾਣਾ ਹੈ । ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਅਸੀਂ ਭਲੇ ਲਈ ਹੀ ਇਹ ਸਾਰਾ ਕੁਝ ਕੀਤਾ ਹੈ । ਸਿੱਖਿਆ ਕਰਮਚਾਰੀਆਂ ਤੇ ਵੀ ਚੋਣ ਜ਼ਾਬਤੇ ਕਾਰਨ ਬੈਨ ਲੱਗਿਆ ਹੋਇਆ ਹੈ । ਜਦੋਂ ਇਹ ਬੈਨ ਖਤਮ ਹੋ ਜਾਵੇਗਾ ਤਾਂ ਇਹ ਘਾਟਾ ਪੂਰਾ ਕਰਾਂਗੇ । ਜਿਹੜਾ, ਸਪੀਕਰ ਸਾਹਿਬ, ਤੁਸੀਂ ਕਿਹਾ ਹੈ ਕਿ ਜਿਨ੍ਹਾਂ ਥਾਵਾਂ ਤੇ ਟੀਚਰਜ਼ ਨਹੀਂ ਜਾਂਦੇ, ਉਨ੍ਹਾਂ ਵਾਸਤੇ ਅਸੀਂ 1700 ਸਿੱਖਿਆ ਕਰਮੀਆਂ ਦੀ ਇਕ ਸਕੀਮ ਬਣਾਈ ਸੀ । ਉਸ ਵਿਚ ਤਿੰਨ ਕਿਸਮ ਦੇ ਕੇਸਿਜ਼ ਹਨ । ਜਿਹੜੇ ਰੈਗੂਲਰ ਸਿਲੈਕਟ ਹੋ ਗਏ, ਉਨ੍ਹਾਂ ਨੂੰ ਅਸੀਂ ਜੁਆਇਨ ਕਰਾਉਣਾ ਸ਼ੁਰੂ ਕਰ ਦਿੱਤਾ ਹੈ ਤਾਂ ਕਿ ਉਨ੍ਹਾਂ ਲਈ ਕੋਈ ਕਾਨੂੰਨੀ ਅੜਿੱਕਾ ਨਾ ਪਵੇ । ਅਸੀਂ ਕੋਰਟ ਦੇ ਵਿਚ ਤਸੱਲੀਬਖਸ਼ ਜਵਾਬ ਦੇ ਸਕਦੇ ਹਾਂ । ਦੂਸਰੇ ਉਹ ਹਨ ਜਿਹੜੇ ਸਿਲੈਕਟ ਤਾਂ ਹੋ ਗਏ ਪਰ ਉਨ੍ਹਾਂ ਦੇ ਹਾਲੇ ਆਰਡਰ ਨਹੀਂ ਹੋਏ । ਉਨ੍ਹਾਂ ਨੂੰ ਅਸੀਂ 89 ਡੇਅ ਤੇ ਕਰ ਦਿੱਤਾ । ਉਹ ਵੀ ਅਸੀਂ ਰਿਕਾਰਡ ਦੇਖ ਰਹੇ ਹਾਂ । ਤੀਸਰੇ ਉਹ ਹਨ ਜਿਹੜੇ ਕਿ ਬੈਕ ਡੋਰ ਐਂਟਰੀ, ਚੋਰ ਢੰਗ ਦੇ ਨਾਲ 89 ਡੇਅਜ਼ ਤੇ ਕਰ ਦਿੱਤੇ । ਉਦੋਂ 1995 ਵਿਚ ਕੈਬਨਿਟ ਨੇ ਫੈਸਲਾ ਕਰ ਦਿੱਤਾ ਤੇ ਜਿਹੜੇ ਲੱਗੇ ਹੋਏ ਸਨ ਉਨ੍ਹਾਂ ਨੂੰ 89 ਡੇਅਜ਼ ਤੇ ਕਰ ਦਿੱਤਾ ਜਦ ਕਿ ਚਾਹੀਦਾ ਤਾਂ ਇਹ ਸੀ ਕਿ ਜਿਹੜੇ ਪਹਿਲਾਂ ਲੱਗੇ ਹੋਏ ਸਨ, ਉਨ੍ਹਾਂ ਨੂੰ 89 ਡੇਅਜ਼ ਤੇ ਕਰ ਦਿੱਤਾ ਜਾਂਦਾ । ਜਿਹੜੇ ਬੈਕ ਡੋਰ ਐਂਟਰ ਕਰਵਾਏ ਗਏ ਸਨ, ਉਨ੍ਹਾਂ ਬਾਰੇ ਵੀ ਜਾਂਚ ਘੋਖ ਕੀਤੀ ਜਾ ਰਹੀ ਹੈ ਤਾਂ ਕਿ ਸਾਰ ਬਿਲ ਤੇ ਕੋਈ ਮਾੜਾ ਅਸਰ ਨਾ ਪੈ ਜਾਵੇ । ਸਾਨੂੰ ਉਸ ਵੇਲੇ ਦਾ ਰਿਕਾਰਡ ਬੜੀ ਮੁਸ਼ਕਲ ਨਾਲ ਮਿਲ

ਰਿਹਾ ਹੈ । ਅਸੀਂ ਇਸ ਬਾਰੇ ਬੜਾ ਸੋਚ ਸਮਝ ਕੇ ਇਕ ਮਹੀਨੇ ਤੋਂ ਸਾਰਾ ਸਟਾਫ ਲੱਗੇ ਹੋਏ ਹਾਂ ਕਿ ਕਿਤੇ ਇਨ੍ਹਾਂ ਟੀਚਰਾਂ ਦਾ ਨੁਕਸਾਨ ਨਾ ਹੋ ਜਾਵੇ ।

ਜੋ ਅਰਸ਼ੀ ਸਾਹਿਬ ਨੇ ਕਿਹਾ ਹੈ, ਸਾਡੀ ਉਨ੍ਹਾਂ ਦੇ ਨਾਲ ਪੂਰੀ ਹਮਦਰਦੀ ਹੈ । ਅਸੀਂ ਸਾਰਾ ਕੁਝ ਨਿਯਮਾਂ ਦੇ ਵਿਚ ਰਹਿ ਕੇ ਹੀ ਕਰਾਂਗੇ ।

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿੱਲ ਦਾ ਹਿੱਸਾ ਹੈ ।

**ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ**

**ਕਲਾਜ਼ਾਂ 2 ਤੋਂ 6**

**ਸ੍ਰੀ ਸਪੀਕਰ** : ਕਲਾਜ਼ਾਂ 2 ਤੋਂ 6 ਤੱਕ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ।

(**ਆਵਾਜ਼ਾਂ** : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 6 ਬਿੱਲ ਦਾ ਹਿੱਸਾ ਹਨ ।

**ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ-ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ

ਕਿ ਕਲਾਜ਼-1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ**

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹਾਜ਼ਿਰ ਸੈਕੰਡਰੀ ਤੇ ਪ੍ਰਾਇਮਰੀ ਸਿੱਖਿਆ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਹਾਇਰ ਸੈਕੰਡਰੀ ਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਅਧਿਆਪਕਾਂ ਦੀ ਭਰਤੀ ਬਿੱਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਅਧਿਆਪਕਾਂ ਦੀ ਭਰਤੀ ਬਿੱਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਅਧਿਆਪਕਾਂ ਦੀ ਭਰਤੀ ਬਿੱਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

---

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਇਕ ਪੁਆਇੰਟ ਦੀ ਐਕਸਪਲੇਨੇਸ਼ਨ ਦੇਣ ਵਾਸਤੇ ਖੜ੍ਹਾ ਹੋਇਆ ਹਾਂ । ਜਿਸ ਲੈਟਰ ਬਾਰੇ ਵਿਰੋਧੀ ਬੈਂਚਾਂ ਵੱਲੋਂ ਕਿਹਾ ਗਿਆ ਹੈ, 20 ਮਈ, 1999 ਦੀ ਲੈਟਰ ਬਾਰੇ and there was a sad commentary on the Department of Parliamentary Affairs, I have got the copy of the letter. ਉਹ ਲੈਟਰ ਤਾਂ ਸੈਕ੍ਰੇਟਰੀ, ਕੋ-ਆਰਡੀਨੇਸ਼ਨ ਨੇ ਸਾਡੇ ਡਿਪਾਰਟਮੈਂਟ ਨੂੰ ਲਿਖਿਆ ਹੈ । ਇਹ ਲੈਟਰ ਸਾਡੇ ਵੱਲੋਂ ਨਹੀਂ ਲਿਖਿਆ ਗਿਆ । It was not written by Parliamentary Affairs Department. It was rather addressed to the Parliamentary Affairs Department.

**ਸ੍ਰੀ ਸਪੀਕਰ** : ਉਹ ਲੈਟਰ ਤਾਂ ਵਾਪਸ ਲੈ ਲਿਆ ਹੈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਇਹ ਠੀਕ ਹੈ ਕਿ ਤੁਸੀਂ ਵਾਪਸ ਲੈ ਲਿਆ ਹੈ । ਪੰਜਾਬ ਸਰਕਾਰ ਹਮੇਸ਼ਾਂ ਮਾਨਯੋਗ ਵਿਧਾਨ ਸਭਾ ਦਾ ਸਤਿਕਾਰ ਕਰਦੀ ਹੈ ਪਰ ਮੈਂ ਤਾਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਲੈਟਰ ਪਾਰਲੀਮਾਨੀ ਅਫੇਅਰਜ਼ ਡਿਪਾਰਟਮੈਂਟ ਵੱਲੋਂ ਨਹੀਂ ਲਿਖਿਆ ਗਿਆ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਅਸੀਂ ਇਹ ਤਾਂ ਕਿਹਾ ਹੀ ਨਹੀਂ ਕਿ ਇਹ ਤੁਹਾਡੇ ਵੱਲੋਂ ਲਿਖਿਆ ਗਿਆ ਹੈ । ਜਦੋਂ ਸਾਰਾ ਕੰਮ ਤੁਹਾਡੇ ਥਰੂ ਜਾਵੇਗਾ ਤਾਂ ਉਨ੍ਹਾਂ ਨੂੰ ਤੁਹਾਨੂੰ ਕਾਨਫੀਡੈਂਸ ਵਿਚ ਲੈਣਾ ਚਾਹੀਦਾ ਸੀ । ਉਹ ਲਿਆ ਨਹੀਂ ਗਿਆ ।

---

THE PUNJAB GENERAL SALES TAX (AMENDMENT) BILL 1999 (2)161
(REPLACING PUNJAB ORDINANCE No. 4 OF 1999)

## THE PUNJAB GENERAL SALES TAX (AMENDMENT) BILL, 1999

(Replacing Punjab Ordinance No. 4 of 1999)

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ੍ਰੀਮਾਨ ਜੀ, ਮੈਂ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿੱਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ –

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

(ਜੇਕਰ ਕੋਈ ਮੈਂਬਰ ਸਾਹਿਬ ਬੋਲਣਾ ਚਾਹੇ ਤਾਂ ਬੋਲ ਸਕਦਾ ਹੈ ।)

**ਡਾਕਟਰ ਹਰਬੰਸ ਲਾਲ** (ਸਰਹਿੰਦ) : ਸਪੀਕਰ ਸਾਹਿਬ, ਇਹ ਜੋ ਸੇਲਜ਼ ਟੈਕਸ ਸੋਧਨਾ ਬਿੱਲ ਵਿਚ ਅਸੀਂ ਸੋਧ ਕਰਨ ਜਾ ਰਹੇ ਹਾਂ, ਉਸ ਦੇ ਮੁਤਾਬਿਕ ਕਿਹਾ ਗਿਆ ਹੈ ਕਿ ਜਿਹੜੇ ਪੁਰਾਣੇ ਕੇਸ 1995 ਤੋਂ ਲਟਕੇ ਪਏ ਹਨ ਉਨ੍ਹਾਂ ਨੂੰ ਅਸੈਸਮੈਂਟ ਦੇ ਆਧਾਰ ਤੇ ਪੁਰਾਣੀ ਅਸੈਸਮੈਂਟ ਮੁਤਾਬਿਕ ਐਕਸ-ਪਾਰਟੀ ਕਰ ਦੇਵਾਂਗੇ ਅਤੇ ਉਨ੍ਹਾਂ ਦੇ ਫੈਸਲੇ ਕਰ ਦਿੱਤੇ ਜਾਣਗੇ ਤਾਂ ਕਿ ਪੈਸਾ ਇਕੱਠਾ ਹੋ ਜਾਵੇ ਅਤੇ ਖਜ਼ਾਨਾ ਭਰ ਜਾਵੇ । ਮੈਂ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਜੇ ਪੰਜਾਬ ਦੇ ਵਪਾਰੀਆਂ ਨੂੰ ਤੁਸੀਂ ਨਹੀਂ ਸੁਣੋਗੇ ਅਤੇ ਇਕਤਰਫਾ ਫੈਸਲਾ ਕਰ ਦਿਉਗੇ ਤਾਂ ਇਸ ਦੇ ਨਾਲ ਵਪਾਰੀਆਂ ਨਾਲ ਬਹੁਤ ਧੱਕਾ ਹੋਵੇਗਾ । ਦੂਜੀ ਗੱਲ, ਚੋਣ ਮੈਨੀਫੈਸਟੋ ਵਿਚ ਵੀ ਤੁਸੀਂ ਚੁੰਗੀ ਮੁਆਫ ਕਰਨ ਦਾ ਵਾਇਦਾ ਕੀਤਾ ਸੀ । ਉਹ ਵੀ ਤੁਸੀਂ ਪੂਰਾ ਨਹੀਂ ਕੀਤਾ ਅਤੇ ਵਪਾਰੀਆਂ ਦੀ ਗੱਲ ਨਹੀਂ ਸੁਣੀ । ਚੁੰਗੀਆਂ ਮੁਆਫ ਕਰਨ ਦੀ ਬਜਾਏ ਉਨ੍ਹਾਂ ਦੀ ਲੁੱਟ-ਸੁੱਟ ਹਈ, ਚੁੰਗੀਆਂ ਦੇ ਰੇਟ ਹੋਰ ਵਧਾਏ ਗਏ, ਜਿਨ੍ਹਾਂ ਨੂੰ ਫਾਇਦਾ ਤਾਂ ਹੀ ਥੋੜਾ ਸੀ । ਹੁਣ ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ, ਇਸ ਦੇ ਨਾਲ ਜੇ ਤੁਸੀਂ ਪੰਜਾਬ ਦੇ ਵਪਾਰੀਆਂ ਨੂੰ ਨਹੀਂ ਸੁਣੋਗੇ ਤਾਂ ਉਨ੍ਹਾਂ ਦੇ ਨਾਲ ਬਹੁਤ ਵੱਡੀ ਜ਼ਿਆਦਤੀ ਅਤੇ ਧੱਕਾ ਹੋਵੇਗਾ ਕਿਉਂਕਿ ਤੁਸੀਂ ਵੇਖਿਆ ਹੈ ਕਿ ਪੰਜਾਬ ਵਿਚ ਜੋ ਸੇਲਜ਼ ਟੈਕਸ ਦਾ ਸਾਰਾ ਸਿਸਟਮ ਹੈ, ਉਸ ਨੂੰ ਬੜੀ ਡੂੰਘਾਈ ਦੇ ਨਾਲ ਘੋਖਣ ਦੀ ਲੋੜ ਹੈ । ਸਾਡੇ ਸੂਬੇ ਦੇ ਲੋਕ ਬਾਹਰ ਦੇ ਸੂਬਿਆਂ ਤੋਂ ਮਾਲ ਲੈ ਕੇ ਆਉਂਦੇ ਹਨ । ਸਾਡੇ ਸੂਬੇ ਦਾ ਜਿਹੜਾ ਸੇਲਜ਼ ਟੈਕਸ ਹੈ, ਉਹ ਸਾਡੇ ਸੂਬੇ ਵਿਚ ਹੀ ਰਹਿਣਾ ਚਾਹੀਦਾ ਹੈ ਪਰ ਉਹ ਤਾਂ ਬਾਹਰ ਚਲਾ ਜਾਂਦਾ ਹੈ । ਇਨ੍ਹਾਂ ਚੀਜ਼ਾਂ ਨੂੰ ਬਰੀਕੀ ਨਾਲ ਘੋਖਣ ਦੀ ਲੋੜ ਹੈ ਕਿ ਅਸੀਂ ਉਨ੍ਹਾਂ ਆਈਟਮਾਂ ਦੇ ਟੈਕਸ ਬਲਕਿ ਘਟਾਈਏ ਜਿਹੜੀਆਂ ਆਈਟਮਾਂ ਦਾ ਅਸੀਂ ਬਾਹਰ ਜਾ ਕੇ ਟੈਕਸ ਦਿੰਦੇ ਹਾਂ । ਆਪਣੀ ਕਿਸੇ ਆਈਟਮ ਦਾ ਟੈਕਸ 10% ਹੈ ਪਰ ਬਾਹਰਲੇ ਸੂਬੇ ਵਿਚ 4% ਹੈ । ਲਕ

[ਡਾਕਟਰ ਹਰਬੰਸ ਲਾਲ]

ਉਹ ਮਾਲ ਬਾਹਰੋਂ ਜਾ ਕੇ ਪਰਚੇਜ਼ ਕਰਦੇ ਹਨ। ਜਿਹੜਾ ਪੈਸਾ ਸਾਡੇ ਸੂਬੇ ਵਿਚ ਰਹਿਣਾ ਚਾਹੀਦਾ ਹੈ ਅਤੇ ਜਿਹੜਾ ਪੈਸਾ ਸਾਡੀ ਡਿਵੈਲਪਮੈਂਟ ਤੇ ਲਗਣਾ ਹੈ, ਸਾਡੇ ਵਿਕਾਸ ਦੇ ਕੰਮਾਂ ਤੇ ਲਗਣਾ ਹੈ, ਉਹ ਪੈਸਾ ਤਾਂ ਬਾਹਰ ਚਲਾ ਜਾਂਦਾ ਹੈ। ਅੱਜ ਸਾਡੀ ਇੰਡਸਟਰੀ ਅਤੇ ਵਪਾਰ ਵਿਚ ਪਿਛਲੇ 10 ਸਾਲਾਂ ਵਿਚ ਬਹੁਤ ਨਿਘਾਰ ਆਇਆ ਹੈ, ਅੱਤਵਾਦ ਦੇ ਸਮੇਂ ਵਿਚ ਬਹੁਤ ਨਿਘਾਰ ਆਇਆ ਹੈ। ਮੈਂ ਆਪਣੇ ਇਲਾਕੇ ਦੇ ਵਿਚ ਘੁੰਮਦਾ ਰਹਿੰਦਾ ਹਾਂ। ਸਾਡੇ ਮੰਡੀ ਗੋਬਿੰਦਗੜ੍ਹ ਇੰਡਸਟਰੀਜ਼ ਦਾ ਸ਼ਹਿਰ ਹੈ। ਮੈਨੂੰ ਉਥੋਂ ਦੇ ਵਪਾਰੀਆਂ ਨੇ ਦਸਿਆ ਹੈ ਕਿ ਇਸ ਰਾਜ ਵਿਚ ਸਾਡੇ ਨਾਲ ਜੋ ਹੋਇਆ ਠੀਕ ਨਹੀਂ ਹੋਇਆ। ਅਸੀਂ ਸਿਰਫ ਆਪਣੀ ਮਰਜ਼ੀ ਨਾਲ ਟਰੇਡ ਚਲਾ ਰਹੇ ਹਾਂ। ਸਾਨੂੰ ਰੋਜ਼ ਘਾਟਾ ਪੈ ਰਿਹਾ ਹੈ। ਜੇ ਛੱਡਦੇ ਹਾਂ ਤਾਂ ਮਰਦੇ ਹਾਂ ਤੇ ਜੇ ਨਹੀਂ ਛੱਡਦੇ ਤਾਂ ਮਰਦੇ ਹਾਂ। ਸੈਂਟਰ ਗੌਰਮਿੰਟ ਅਤੇ ਸਟੇਟ ਗੌਰਮਿੰਟ ਦੀਆਂ ਜੋ ਪਾਲਿਸੀਜ਼ ਹਨ, ਉਨ੍ਹਾਂ ਦੇ ਨਾਲ ਦਿਨ-ਬ-ਦਿਨ ਨਿਘਾਰ ਆ ਰਿਹਾ ਹੈ ਅਤੇ ਅਸੀਂ ਖਤਮ ਹੋ ਰਹੇ ਹਾਂ। ਅਸੀਂ ਆਪਣੀ ਇੰਡਸਟਰੀ ਛੱਡਦੇ ਜਾ ਰਹੇ ਹਾਂ, ਵੇਚਦੇ ਜਾ ਰਹੇ ਹਾਂ। ਸ੍ਰੀ. ਸਪੀਕਰ ਸਾਹਿਬ, ਜੇ ਅਸੀਂ ਐਕਸ ਪਾਰਟੀ ਫੈਸਲੇ ਕਰੀ ਜਾਵਾਂਗੇ ਅਤੇ ਉਨ੍ਹਾਂ ਦੀ ਸੁਣਵਾਈ ਨਹੀਂ ਕਰਾਂਗੇ ਤਾਂ ਇਹ ਉਨ੍ਹਾਂ ਨਾਲ ਧੱਕਾ ਹੋਵੇਗਾ। ਜੋ ਕੇਸ ਲਮਕਦੇ ਪਏ ਹਨ, ਉਨ੍ਹਾਂ ਦੇ ਵਿਚ ਕੋਈ ਗੱਲ ਹੈ। ਉਨ੍ਹਾਂ ਵਪਾਰੀਆਂ ਦੇ ਨਾਲ ਜ਼ਿਆਦਤੀਆਂ ਹੋਈਆਂ ਹਨ, ਧੱਕੇ ਹੋਏ ਹਨ। ਨਾਭਾ ਵਿਖੇ ਇਕ ਵਪਾਰੀ ਦਾ ਕਤਲ ਹੋਇਆ। ਬਠਿੰਡੇ ਵਿਖੇ ਵੀ ਵਪਾਰੀਆਂ ਨਾਲ ਬੜੇ ਧੱਕੇ ਹੋਏ। ਇਸ ਤਰ੍ਹਾਂ ਜੇ ਅਸੀਂ ਵਪਾਰੀਆਂ ਦੀ ਸੁਣਵਾਈ ਨਹੀਂ ਕਰਾਂਗੇ ਤਾਂ ਪੰਜਾਬ ਦੇ ਵਪਾਰ ਵਿਚ ਬਹੁਤ ਨਿਘਾਰ ਆਵੇਗਾ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਹ ਜੋ ਅਮੈਂਡਮੈਂਟ ਹੈ, ਇਹ ਬਿਲਕੁਲ ਗਲਤ ਹੈ। ਵਪਾਰੀਆਂ ਨੂੰ ਸੁਣਨਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਬੁਲਾ ਕੇ ਸੁਣਿਆ ਜਾਣਾ ਜਾਣਾ ਚਾਹੀਦਾ ਹੈ ਅਤੇ ਐਕਸ ਪਾਰਟੀ ਫੈਸਲੇ ਨਹੀਂ ਹੋਣੇ ਚਾਹੀਦੇ। ਮੈਂ ਇਸ ਦਾ ਵਿਰੋਧ ਕਰਦਾ ਹੋਇਆ ਆਪਣਾ ਸਥਾਨ ਲੈਂਦਾ ਹਾਂ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ) : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਆਨਰੇਬਲ ਮੈਂਬਰ ਸਾਹਿਬ ਨੇ ਇਹ ਬਿਲ ਨੂੰ ਚੰਗੀ ਤਰ੍ਹਾਂ ਨਹੀਂ ਪੜ੍ਹਿਆ। ਇਹ ਜਿਹੜਾ ਬਿਲ ਲਿਆਂਦਾ ਗਿਆ ਹੈ, ਇਹ ਵਪਾਰੀਆਂ ਦੇ ਨੁਮਾਇੰਦਿਆਂ ਨੂੰ ਸੁਣ ਕੇ ਲਿਆਂਦਾ ਗਿਆ ਹੈ। ਵਪਾਰੀਆਂ ਦੇ ਨੁਮਾਇੰਦਿਆਂ ਨੇ ਇਹ ਗੱਲ ਕਹੀ ਕਿ ਸਾਡੇ ਤਕਰੀਬਨ 4-5 ਲੱਖ ਪੁਰਾਣੇ ਕੇਸ ਪੈਂਡਿੰਗ ਪਏ ਹਨ ਅਤੇ ਇਹ ਉਹ ਕੇਸ ਹਨ ਜਿਨ੍ਹਾਂ ਦੇ ਵਿੱਚ ਉਨ੍ਹਾਂ ਨੇ ਟੈਕਸ ਆਲਰੈਡੀ ਪੇਅ ਕੀਤਾ ਹੋਇਆ ਹੈ ਅਤੇ ਟੈਕਸ ਦੇਣ ਤੋਂ ਬਾਅਦ ਉਨ੍ਹਾਂ ਦੇ ਖਿਲਾਫ ਜੋ ਕੋਈ ਹੋਰ ਏਰੀਅਰ ਬਣਦਾ ਹੈ, ਉਹ ਅਸੈਸ ਹੋਣਾ ਹੈ। ਪਹਿਲਾਂ ਹੁੰਦਾ ਇਹ ਸੀ ਕਿ ਕੋਈ ਆਦਮੀ ਪੇਸ਼ੀ ਲੈਣ ਵਾਸਤੇ ਡਿਪਾਰਟਮੈਂਟ ਵਿੱਚ ਕਲਰਕ ਨੂੰ ਬਰਾਈਬ ਕਰਕੇ ਪੇਸ਼ੀ ਲਈ ਜਾਂਦੇ ਸਨ। ਪੰਜਾਬ ਸਰਕਾਰ ਨੇ ਵਪਾਰੀਆਂ ਨੂੰ ਸੁਣਿਆ, ਉਨ੍ਹਾਂ ਦੇ ਡੈਪੂਟੇਸ਼ਨ ਮਿਲੇ ਅਤੇ ਉਨ੍ਹਾਂ ਨੇ ਕਿਹਾ ਕਿ ਜਿਹੜੇ ਕੇਸ ਪੈਂਡਿੰਗ ਹਨ ਉਨ੍ਹਾਂ ਨੂੰ ਟਰਨ ਓਵਰ ਬੇਸ ਤੇ ਲੰਪ-ਸੰਮ ਟੈਕਸ ਲਗਾ ਕੇ ਡੀਸਾਈਡ ਕੀਤਾ ਜਾਵੇ, ਔਰ ਇਸੇ ਕਰਕੇ ਉਨ੍ਹਾਂ ਦੀ ਸਹਿਮਤੀ ਨਾਲ 100 ਰੁਪਏ

ਪ੍ਰਤੀ ਲੱਖ ਦੀ ਅਸੈਸਮੈਂਟ, ਜਿਹੜੀ ਟਰਨ-ਓਵਰ ਹੈ, ਉਸ ਦੇ ਉਤੇ ਡੀਮ-ਟੂ-ਬੀ ਅਸੈਸਮੈਂਟ ਦਾ ਲਾਭ ਲਗਾ ਕੇ, ਸਪੈਸ਼ਲ ਤਰਮੀਮ ਕਰਕੇ ਉਨ੍ਹਾਂ ਵਪਾਰੀਆਂ ਨੂੰ ਰਿਲੀਫ ਦਿੱਤਾ ਗਿਆ ਹੈ ਤਾਂ ਕਿ ਵਾਰ ਵਾਰ ਉਨ੍ਹਾਂ ਨੂੰ ਪੇਸ਼ੀਆਂ ਨਾ ਭੁਗਤਣੀਆਂ ਪੈਣ ਅਤੇ ਕਿਤਾਬਾਂ ਨਾ ਦਿਖਾਉਣੀਆਂ ਪੈਣ ਔਰ ਸਾਰੀ ਪੁਰਾਣੇ ਕੇਸ ਕਢਾ ਕੇ ਟਾਈਮ-ਬਾਊਂਡ ਕਰ ਦਿੱਤੇ ਹਨ ਔਰ ਉਨ੍ਹਾਂ ਕੇਸਿਜ਼ ਵਿੱਚ ਅਗਰ ਕੋਈ ਪਟੀਸ਼ਨ ਦੇਣੀ ਚਾਹੁੰਦਾ ਹੈ ਕਿ ਮੇਰਾ ਕੇਸ ਡੀਮ-ਟੂ-ਬੀ ਅਸੈਸਮੈਂਟ ਨਾ ਕੀਤਾ ਜਾਵੇ ਅਤੇ ਅਗਰ ਕੋਈ ਕਿਤਾਬਾਂ ਦਿਖਾ ਕੇ ਅਸੈਸਮੈਂਟ ਕਰਾਉਣੀ ਚਾਹੁੰਦਾ ਹੈ, ਉਹ ਕਰਵਾ ਲਵੇ । ਜਿਹੜੇ ਅੱਠ-ਅੱਠ, ਨੌ-ਨੌ ਸਾਲ ਦੇ ਪੁਰਾਣੇ ਕੇਸਿਜ਼ ਸਨ, ਇਸ ਫੈਸਲੇ ਦੇ ਨਾਲ ਟੈਕਸ ਪੇਅਰ ਜਿਹੜਾ ਹੈ, ਬਲਕਿ ਉਹ ਖੁਸ਼ ਹੋਇਆ ਹੈ । ਉਨ੍ਹਾਂ ਨੇ ਸਰਕਾਰ ਨੂੰ ਵਧਾਈ ਦਿੱਤੀ ਹੈ ਕਿ ਸਰਕਾਰ ਨੇ ਵਪਾਰੀ ਨੂੰ ਜਿਹੜਾ ਰਿਲੀਫ ਦੇਣ ਵਾਸਤੇ ਫੈਸਲਾ ਕੀਤਾ ਹੈ, ਉਸ ਦੇ ਲਈ ਉਹ ਸਰਕਾਰ ਦੇ ਧੰਨਵਾਦੀ ਹਨ । ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ This decision is not made ex-parte. ਸਪੀਕਰ ਸਾਹਿਬ, ਜਿੰਨੀਆਂ ਵੀ ਟਰੇਡਰਜ਼ ਦੀਆਂ ਯੂਨੀਅਨਜ਼ ਸਨ, ਐਸੋਸੀਏਸ਼ਨਜ਼ ਸਨ, ਉਨ੍ਹਾਂ ਸਭ ਦੇ ਰਿਪਰੇਜ਼ੈਂਟੇਟਿਵ ਆਏ । ਸੋ, ਇਹ ਫੈਸਲਾ ਤਾਂ ਟਰੇਡਰਜ਼ ਦੇ ਇੰਟਰੈਸਟ ਵਿੱਚ ਹੈ ਅਤੇ ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਬਿਲ ਨੂੰ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤੀ ਜਾਵੇ ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

ਸ੍ਰੀ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

ਕਲਾਜ਼ 1 ਦੀ ਉਪ ਕਲਾਜ਼ (2)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

ਕਲਾਜ਼ਾਂ 2 ਅਤੇ 3

ਸ੍ਰੀ ਸਪੀਕਰ : ਕਿਉਂਕਿ ਕਲਾਜ਼ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇ ਸਦਨ ਸਹਿਮਤ ਹੋਵੇ ਤਾਂ ਇਨ੍ਹਾਂ ਕਲਾਜ਼ਾਂ ਨੂੰ ਇਕੱਠਿਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤਾ ਜਾਵੇ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

ਕਲਾਜ਼ 1 ਦੀ ਉਪ-ਕਲਾਜ਼ (1)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

ਸਿਰਲੇਖ

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

---

3. THE PUNJAB ENTERTAINMENT DUTY (AMENDMENT) BILL, 1999 (Replacing Punjab Ordinance No. 5 of 1999)

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ੍ਰੀਮਾਨ ਜੀ, ਮੈਂ ਪੰਜਾਬ ਮਨੋਰੰਜਨ ਡਿਊਟੀ (ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ

ਕਿ ਪੰਜਾਬ ਮਨੋਰੰਜਨ ਡਿਊਟੀ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਮਨੋਰੰਜਨ ਡਿਊਟੀ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ

ਕਿ ਪੰਜਾਬ ਮਨੋਰੰਜਨ ਡਿਊਟੀ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ-ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

**ਕਲਾਜ਼ਾਂ 2 ਅਤੇ 3**

**ਸ੍ਰੀ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਨ੍ਹਾਂ ਕਲਾਜ਼ਾਂ ਨੂੰ ਇਕੱਠਿਆਂ ਹੀ ਸਦਨ ਦੀ ਵੋਟ ਲਈ ਪੇਸ਼ ਕੀਤਾ ਜਾਵੇ ।

(**ਆਵਾਜ਼ਾਂ** : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ-ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਮਨੋਰੰਜਨ ਡਿਊਟੀ (ਸੋਧਨਾ) ਬਿਲ, ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ —

ਕਿ ਪੰਜਾਬ ਮਨੋਰੰਜਨ ਡਿਊਟੀ (ਸੋਧਨਾ) ਬਿਲ, ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ —

ਕਿ ਪੰਜਾਬ ਮਨੋਰੰਜਨ ਡਿਊਟੀ (ਸੋਧਨਾ) ਬਿਲ, ਪਾਸ ਕੀਤਾ ਜਾਵੇ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

---

## 4. THE PUNJAB GENERAL SALES TAX (SECOND AMENDMENT) BILL, 1999.

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ੍ਰੀਮਾਨ ਜੀ, ਮੈਂ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿੱਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ —

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਮੈਂ ਕੋਈ ਬਿੱਲ ਤੇ ਬੋਲਣ ਵਾਸਤੇ ਖੜ੍ਹਾ ਨਹੀਂ ਹੋਇਆ । ਮੈਂ ਤਾਂ ਬੜਾ ਸਟਰੌਂਗਲੀ ਸਰਕਾਰ ਦੀ ਵਿਧਾਨ ਸਭਾ ਪ੍ਰਤੀ ਜ਼ਿੰਮੇਵਾਰੀ ਦੇ ਖਿਲਾਫ਼ ਪ੍ਰੋਟੈਸਟ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਮੈਂ ਬੜੇ ਹੀ ਤਹਿ ਦਿਲੋਂ ਤੁਹਾਡੀ ਚੇਅਰ ਦੀ ਰਿਸਪੈਕਟ ਕਰਦਾ ਹਾਂ । ਤਹਿ ਦਿਲ ਮੈਂ ਵਾਰ ਵਾਰ ਇਸ ਲਈ ਕਹਿ ਰਿਹਾ ਹਾਂ ਤਾਂ ਕਿ ਮੇਰਾ ਕੋਈ ਗਲਤ ਪ੍ਰਭਾਵ ਨਾ ਲਿਆ ਜਾਵੇ । ਮੈਂ ਪਹਿਲਾ ਵੀ ਕਈ ਵਾਰ ਬੇਨਤੀ ਕੀਤੀ ਸੀ ਕਿ ਆਪਣਾ ਇਹ ਬੜਾ ਪਵਿੱਤਰ ਸਦਨ ਹੈ ਔਰ ਇਸ ਦੀ ਮਾਣ ਮਰਿਆਦਾ ਦਾ ਕੋਈ ਖਿਆਲ ਨਹੀਂ ਰੱਖਿਆ ਜਾਂਦਾ । ਸਾਡੇ ਰੂਲਾਂ ਵਿੱਚ ਪ੍ਰੋਵੀਜ਼ਨ ਹੈ ਕਿ ਕੋਈ ਵੀ ਬਿੱਲ ਘੱਟੋ-ਘੱਟ 15 ਦਿਨ ਪਹਿਲਾ ਮੈਂਬਰ ਸਾਹਿਬਾਨ ਵਿੱਚ ਸਰਕੂਲੇਟ ਕਰਨਾ ਚਾਹੀਦਾ ਹੈ ਤਾਂ ਕਿ ਉਹ ਇਸ ਨੂੰ ਚੰਗੀ ਤਰ੍ਹਾਂ ਸਟੱਡੀ ਕਰ ਸਕਣ । ਉਸ ਵਿੱਚ ਕੋਈ ਪਬਲਿਕ ਇੰਟਰਸਟ ਹੁੰਦਾ ਹੈ ਔਰ ਪਬਲਿਕ ਦੇ

ਪ੍ਰਤੀ ਸਾਡੀ ਸਾਂਝੀ ਜ਼ਿੰਮੇਵਾਰੀ ਹੈ । ਅਗਰ ਇਸ ਵਿੱਚ ਕੋਈ ਗੱਲ ਠੀਕ ਨਹੀਂ ਲਗਦੀ ਤਾਂ ਸਾਡਾ ਅਪੋਜ਼ੀਸ਼ਨ ਦਾ ਰਾਈਟ ਹੈ ਕਿ ਇਸ ਪ੍ਰਤੀ ਕੰਸਟ੍ਰਕਟਿਵ ਅਪਰੋਚ ਰੱਖਦੇ ਹੋਏ ਆਪਣੀ ਗੱਲ ਕਹੀਏ, ਤੁਹਾਡੇ ਨੋਟਿਸ ਵਿੱਚ ਲਿਆਈਏ । ਇਹ ਬਿੱਲ ਰਾਤ 9.10 ਵਜੇ ਮਿਲਿਆ ਔਰ ਇਸ ਦੇ 18 ਪੇਜ ਹਨ । ਮੇਰਾ ਖਿਆਲ ਹੈ ਕਿ ਇਸ ਵਿੱਚ 60 ਦੇ ਕਰੀਬ ਕਲਾਜ਼ਾਂ ਅਤੇ ਸਬ ਕਲਾਜ਼ਾਂ ਹਨ ਔਰ ਇਹ ਬਿੱਲ ਹੈ ਵੀ ਇੰਗਲਿਸ਼ ਦੇ ਵਿਚ । ਤੁਸੀਂ ਆਪ ਦੱਸ ਦਿਉ ਕਿ 9.00 ਵਜੇ ਮੇਰੇ ਕੋਲ ਕੋਈ ਪ੍ਰਿੰਸੀਪਲ ਐਕਟ ਨਹੀਂ ਜਿਸ ਨਾਲ ਇਹ ਕੰਪੇਅਰ ਕਰ ਸਕਾਂ ਕਿ ਵਾਕਿਆ ਹੀ ਜੋ ਅਮੈਂਡਮੈਂਟ ਕੀਤੀ ਗਈ ਹੈ, ਉਹ ਪਬਲਿਕ ਦੇ ਇੰਟਰਸਟ ਵਿੱਚ ਹੈ ਜਾਂ ਖ਼ਾਸ ਵਿੱਚ ਹੈ । ਜੇਕਰ ਦੂਸਰੀ ਇਸ ਤਰ੍ਹਾਂ ਦੀ ਕੋਈ ਐਮਰਜੈਂਸੀ ਹੈ, ਠੀਕ ਹੈ, ਤੁਹਾਡੇ ਕੋਲ ਪੂਰੇ ਅਧਿਕਾਰ ਹਨ, ਤੁਸੀਂ ਸਰਕਾਰ ਨੂੰ ਜਿਸ ਤਰ੍ਹਾਂ ਮਰਜ਼ੀ ਰੂਲਾਂ ਦੇ ਮੁਤਾਬਿਕ ਛੋਟ ਦੇ ਸਕਦੇ ਹੋ । ਅਗਰ ਕੋਈ ਐਮਰਜੈਂਸੀ ਹੈ ਤਾਂ ਸਾਨੂੰ ਕਨਵਿੰਸ ਕਰਵਾਓ ਕਿ ਇਹ ਬਿੱਲ 24 ਘੰਟੇ ਦੇ ਨੋਟਿਸ ਤੇ ਲਿਆਉਣਾ ਜ਼ਰੂਰੀ ਹੈ, ਲਿਆਉਣ ਲਈ ਕੀ ਐਮਰਜੈਂਸੀ ਹੈ । ਤੁਸੀਂ ਸਾਰੇ ਮੈਂਬਰ ਸਾਹਿਬਾਨ ਨੂੰ ਬਾਈਪਾਸ ਕਰਕੇ ਇਹ ਬਿੱਲ ਇਸ ਤਰ੍ਹਾਂ ਇਥੇ ਲਿਆਂਦਾ ਹੈ । ਇਸ ਤਰ੍ਹਾਂ ਕੋਈ ਮੈਂਬਰ ਆਪਣੀ ਰਾਇ ਦੇ ਨਹੀਂ ਸਕਦਾ ਹੈ । ਤੁਹਾਡੇ ਕੋਲ ਤਾਂ ਵੱਡੀ ਮੈਜਾਰਟੀ ਹੈ । ਇਹ ਤਰੀਕਾ ਤਾਂ ਪਿਛਲੇ ਸਮੇਂ ਵਿੱਚ ਵੀ ਚਲਦਾ ਰਿਹਾ ਹੈ । ਇਥੇ ਸਾਡੇ ਕੁਝ ਮੈਂਬਰ ਅੰਗਰੇਜ਼ੀ ਵੀ ਨਹੀਂ ਜਾਣਦੇ ਹਨ । ਜਿਹੜੇ ਮੈਂਬਰ ਬਿੱਲ ਪੰਜਾਬੀ ਵਿੱਚ ਚਾਹੁੰਦੇ ਹਨ ਤ ਉਸ ਦਾ ਪੰਜਾਬੀ ਵਰਸ਼ਨ ਕੋਈ ਨਹੀਂ । ਇਸ ਬਿੱਲ ਦੇ ਪਿਛਲੇ ਪੰਨੇ ਵਿੱਚ ਜੋ ਲਿਖਿਆ ਹੈ, ਗਜ਼ਟਰੀ ਆਰਡਰ ਜੋ ਹੈ, ਉਸ ਤੇ ਪੰਜਾਬ ਸਰਕਾਰ ਦੀ ਸੱਤ ਤਰੀਕ ਪਾਈ ਹੋਈ ਹੈ । ਸੱਤ ਤਰੀਕ ਦਾ ਮਤਲਬ ਹੈ ਕੱਲ੍ਹ । ਅੱਜ ਅੱਠ ਤਰੀਕ ਹੈ । ਮੇਰਾ ਖਿਆਲ ਹੈ ਕਿ ਇਕ ਮਹੀਨੇ ਬਾਅਦ ਇਹ ਗਜ਼ਟ ਪ੍ਰਾਪਤ ਹੋਵੇਗਾ । ਇਕ ਮਹੀਨੇ ਤੱਕ ਸਾਡੇ ਕੋਲ ਜਾਏਗਾ ।

**ਸ੍ਰੀ ਸਪੀਕਰ** : ਅਰਸ਼ੀ ਜੀ, ਬਿੱਲ ਪੰਜਾਬੀ ਵਿੱਚ ਵੰਡਿਆ ਗਿਆ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੱਲ੍ਹ ਰਾਤ ਤਾਂ ਇੰਗਲਿਸ਼ ਵਿੱਚ ਦਿੱਤੇ ਗਏ ਹਨ । ਮੈਂ ਇਹ ਜ਼ਿੰਮੇਵਾਰੀ ਨਾਲ ਕਹਿ ਰਿਹਾ ਹਾਂ । ਇਥੇ ਜਿਸ ਵੇਲੇ ਸੈਸ਼ਨ ਸਟਾਰਟ ਹੋਇਆ, ਉਦੋਂ ਭਾਵੇਂ ਪੰਜਾਬੀ ਵਿੱਚ ਦੇ ਦਿੱਤੇ ਹੋਣ ।

**ਸ੍ਰੀ ਸਪੀਕਰ** : ਗੌਰਮਿੰਟ ਕੋਲੋਂ ਹੀ ਬਿੱਲ 7.00 ਵਜੇ ਆਇਆ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਸਾਨੂੰ ਵੀ ਬਿੱਲ ਰਾਤੀਂ ਮਿਲਿਆ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਵਿਧਾਨ ਸਭਾ ਨੂੰ ਇਸ ਬਾਰੇ ਜ਼ਿੰਮੇਵਾਰ ਨਹੀਂ ਠਹਿਰਾ ਰਿਹਾ । ਵਿਧਾਨ ਸਭਾ ਸਕੱਤਰੇਤ ਨੂੰ ਤਾਂ ਮੈਂ ਵਧਾਈ ਦਿੰਦਾ ਹਾਂ । ਰਾਤ 1.00 ਵਜੇ ਰਾਤੀ ਦੀ ਸਾਰੀ ਲਿਸਟ ਆਫ਼ ਬਿਜ਼ਨਿਸ ਤਿਆਰ ਕਰਕੇ ਇਹ ਸਾਰਿਆਂ ਤੋਂ ਨਜਾਰੇ ਗਏ ਹਨ । ਮੈਂ ਤਾਂ ਵਾਰ ਵਾਰ ਫੋਨ ਕਰ ਰਿਹਾ ਸੀ ਕਿ ਅਸੀਂ ਤਿਆਰੀ ਕਿਸ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਮੁਤਾਬਿਕ ਕਰੀਏ। ਲਿਸਟ ਆਫ ਬਿਜ਼ਨਿਸ ਸਾਡੇ ਕੋਲ ਹੈ ਨਹੀਂ ਸੀ। ਕਿਹੜੇ ਕਿਹੜੇ ਬਿੱਲ ਆਉਣੇ ਹਨ, ਇਹ ਪਤਾ ਨਹੀਂ ਸੀ। ਪਹਿਲੇ ਦੋ ਬਿੱਲਾਂ ਵਿੱਚ ਪਹਿਲੇ ਦਾ ਇਕ ਇਕ ਪੈਰ੍ਹਾ ਸੀ ਅਤੇ ਦੂਸਰੇ ਦਾ ਵੀ ਇਕ ਪੈਰ੍ਹਾ ਸੀ। ਉਹ ਪੜ੍ਹਨ ਵਾਸਤੇ ਕੋਈ ਦਿੱਕਤ ਨਹੀਂ ਆਈ। ਹਾਲਾਂ ਕਿ ਇਸ ਦਾ ਵਿਰੋਧ ਕਰਨਾ ਬਣਦਾ ਸੀ ਔਰ ਮੈਂ ਤੁਹਾਨੂੰ ਰਿਕਐਸਟ ਕਰਦਾ ਹਾਂ ਕਿ ਇੰਨੀ ਕੋਈ ਐਮਰਜੈਂਸੀ ਨਹੀਂ ਸੀ। ਇਹ ਆਰਡੀਨੈਂਸ ਲਿਆਉਣ ਦੀ ਪ੍ਰਥਾ ਨੂੰ ਬੰਦ ਕਰਨਾ ਚਾਹੀਦਾ ਹੈ। ਜੋ ਤੁਸੀਂ ਟੀਚਰਾਂ ਦੇ ਬਾਰੇ ਆਰਡੀਨੈਂਸ ਲਿਆਂਦਾ ਹੈ, ਉਸ ਦੇ ਨਾਲ ਮੇਰੀ ਸਹਿਮਤੀ ਹੈ। ਮੈਂ ਇਹ ਕਹਿੰਦਾ ਹਾਂ ਕਿ ਆਰਡੀਨੈਂਸ ਨੂੰ ਬਿੱਲ ਦੇ ਰੂਪ ਵਿਚ ਲਿਆਉਣਾ ਚਾਹੀਦਾ ਹੈ। ਇਹ ਸਰਕਾਰ ਦਾ ਆਰਡੀਨੈਂਸ ਲਿਆਉਣ ਦਾ ਗਲਤ ਰੁਝਾਨ ਹੈ ਅਤੇ ਵਿਧਾਨ ਸਭਾ ਨੂੰ ਵੱਧ ਤੋਂ ਵੱਧ ਬਾਈਪਾਸ ਕਰੇ, ਇਹ ਰੁਝਾਨ ਠੀਕ ਨਹੀਂ ਹੈ। ਖਾਸ ਤੌਰ ਤੇ ਉਸ ਪਾਰਟੀ ਦੇ ਵੱਲੋਂ ਜਿਸ ਦੇ ਕੋਲ ਇੰਨੀ ਵੱਡੀ ਮੈਜਾਰਿਟੀ ਹੈ ਅਤੇ ਲੋਕਾਂ ਨੇ ਇੰਨਾ ਵੱਡਾ ਫਤਵਾ ਦਿੱਤਾ ਹੋਇਆ ਹੈ। 90 ਸੀਟਾਂ ਤੁਹਾਡੇ ਕੋਲ ਹੋਣ ਅਤੇ ਤੁਹਾਨੂੰ ਆਪੋਜ਼ੀਸ਼ਨ ਤੋਂ ਕੋਈ ਡਰ ਨਾ ਹੋਵੇ, ਇਹ ਸੈਸ਼ਨ ਜ਼ਿਆਦਾ ਚੱਲੇ ਤਾਂ ਕਿ ਲੋਕਾਂ ਦੇ ਜੋ ਬਰਨਿੰਗ ਇਸ਼ੂ ਹਨ, ਉਹ ਇਥੇ ਹਾਉਸ ਦੇ ਵਿੱਚ ਡਿਸਕਸ ਹੋ ਸਕਣ ਅਤੇ ਤੁਹਾਡੀ ਐਡਮਨਿਸਟ੍ਰੇਸ਼ਨ ਦੇ ਉਤੇ ਚੈਕ ਬਣੇ। ਸਪੀਕਰ ਸਾਹਿਬ, ਮੈਨੂੰ ਇਹ ਬਿੱਲ ਰਾਤੀਂ 9.00 ਵਜੇ ਮਿਲਿਆ ਤਾਂ ਇਸ ਨੂੰ ਪੜ੍ਹਨ ਵਾਸਤੇ ਕੋਈ ਸਮਾਂ ਨਹੀਂ ਸੀ। ਸਰਕਾਰ ਨੂੰ ਵਾਰ ਵਾਰ ਰਿਕਐਸਟ ਕਰਨ ਦੇ ਬਾਵਜੂਦ ਇਹ ਸਰਕਾਰ ਆਪਣਾ ਅਨਡੈਮੋਕ੍ਰੇਟਿਕ ਐਟੀਚਿਊਡ ਖੋਜੇ ਕਰਨ ਵਾਸਤੇ ਤਿਆਰ ਨਹੀਂ ਹੈ। ਸਰਕਾਰ ਦੀ ਵਿਧਾਨ ਸਭਾ ਦੇ ਪ੍ਰਤੀ ਜੋ ਰਵਾਇਤ ਹੈ, ਉਹ ਨਿਭਾ ਨਹੀਂ ਰਹੀ। ਇਸ ਲਈ ਮੈਂ ਇਸ ਤੇ ਸਖਤ ਪ੍ਰੋਟੈਸਟ ਕਰਦਾ ਹਾਂ ਅਤੇ ਰੋਸ ਵਜੋਂ ਮੈਂ ਆਪਣੀ ਪਾਰਟੀ ਵੱਲੋਂ ਵਾਕ-ਆਊਟ ਕਰਦਾ ਹਾਂ।

## WALK-OUT

(ਇਸ ਸਮੇਂ ਮਾਨਯੋਗ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਕਾਮਰੇਡ ਅਜੈਬ ਸਿੰਘ ਰੌਂਤਾ (ਦੋਵੇਂ ਸੀ.ਪੀ. ਆਈ.) ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸ਼੍ਰੋਮਣੀ ਅਕਾਲੀ ਦਲ) (ਮਾਨ) ਪ੍ਰੋਟੈਸਟ ਵਜੋਂ ਹਾਉਸ ਵਿਚੋਂ ਵਾਕ-ਆਊਟ ਕਰ ਗਏ।)

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਅਸੀਂ ਵੀ ਇਸ ਗੱਲ ਦੇ ਨਾਲ ਸਹਿਮਤ ਹਾਂ ਕਿ the business which you are bringing in the House, ਇਹ ਸਾਨੂੰ ਰਾਤੀਂ 12 ਵਜੇ ਤੱਕ ਮਿਲਿਆ ਹੈ। ਇਹ ਸਾਨੂੰ ਬਹੁਤ ਲੇਟ ਡਿਲਿਵਰ ਹੋਇਆ ਹੈ। How can we study such a long Bill ? It is practically not possible to study such a long Bill. ਇਹ ਸਾਨੂੰ ਪਹਿਲਾਂ ਮਿਲਣਾ ਚਾਹੀਦਾ ਸੀ। ਇਹ ਇਸੇ ਤਰ੍ਹਾਂ ਕਰਦੇ ਹਨ। ਇਹ ਇਥੇ ਵੀ ਧੱਕਾ ਕਰਦੇ ਹਨ ਅਤੇ ਬਾਹਰ ਵੀ ਧੱਕਾ ਕਰਦੇ ਹਨ because they have got majority in the House. ਇਸ ਕਰਕੇ ਅਸੀਂ ਵੀ ਇਸ ਪ੍ਰੋਟੈਸਟ ਵਜੋਂ ਵਾਕ-ਆਊਟ ਕਰਦੇ ਹਾਂ।

(ਇਸ ਸਮੇਂ ਸਦਨ ਵਿਚ ਕਾਂਗਰਸ ਪਾਰਟੀ ਦੇ ਹਾਜ਼ਰ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਸਦਨ ਵਿਚੋਂ ਵਾਕ-ਆਊਟ ਕਰ ਗਏ।)

## 4. THE PUNJAB GENERAL SALES TAX (Second Amendment) Bill, 1999 *(Resumption)*

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ਼੍ਰੀ ਮਦਨ ਮੋਹਨ ਮਿੱਤਲ) : ਸਪੀਕਰ ਸਾਹਿਬ, ਇਹ ਜੋ ਬਿੱਲ ਹੈ, ਇਸ ਨੂੰ ਲਿਆਉਣ ਦੇ ਵਿਚ ਸਾਨੂੰ ਕੋਈ ਕਾਹਲ ਨਹੀਂ ਸੀ। ਇਹ ਬਿੱਲ ਇਸ ਕਰਕੇ ਲਿਆਉਣਾ ਪਿਆ ਹੈ ਕਿਉਂਕਿ ਹਾਈ ਕੋਰਟ ਦੀਆਂ ਡਾਇਰੈਕਸ਼ਨਾਂ ਦੇ ਮੁਤਾਬਕ ਅਮੈਂਡਮੈਂਟਸ ਕੀਤੀਆਂ ਜਾ ਰਹੀਆਂ ਹਨ। ਇਹ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਹੁਣ ਬੈਠੇ ਨਹੀਂ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਸੀ ਕਿ ਇਹ ਬਿੱਲ ਅਸੀਂ ਕਿਉਂ ਲਿਆ ਰਹੇ ਹਾਂ। ਇਕ ਕੇਸ ਦੇ ਵਿੱਚ ਹਾਈ ਕੋਰਟ ਦੇ ਵਿੱਚ ਰਿੱਟ ਦਾਇਰ ਕਰ ਦਿੱਤੀ। ਉਸ ਰਿੱਟ ਪਟੀਸ਼ਨ ਦੇ ਉਤੇ ਮਾਨਯੋਗ ਜੱਜਾਂ ਨੇ ਇਹ ਕੇਸ ਸੀ. ਬੀ. ਆਈ. ਨੂੰ ਦੇ ਦਿੱਤਾ। ਸੀ. ਬੀ. ਆਈ. ਦੀ ਇਨਕੁਆਇਰੀ ਤੋਂ ਬਾਅਦ ਇਹ ਪਾਇਆ ਗਿਆ ਕਿ there is some nexus between transporters and traders. ਕਿ ਜਿਹੜੇ ਜੈਨੂਅਨ ਟਰੇਡਰਜ਼ ਹਨ, ਉਹ ਸਫਰ ਕਰਦੇ ਹਨ ਔਰ ਜਿਹੜੇ ਨੈਕਸਸ ਵਾਲੇ ਹਨ, ਉਹ ਟੈਕਸ ਇਵੇਡ ਕਰਕੇ ਬਚ ਜਾਂਦੇ ਹਨ। ਇਸ ਟੈਕਸ ਇਵੇਜ਼ਨ ਨੂੰ ਰੋਕਣ ਵਾਸਤੇ ਇਹ ਕੀਤਾ ਗਿਆ ਹੈ ਤਾਂਕਿ ਜੈਨੂਅਨ ਟਰੇਡਰਜ਼ ਦੇ ਇੰਟਰਸਟ ਵਾਚ ਕੀਤੇ ਜਾਣ। ਇਕ ਕਾਨੂੰਨ ਬਣਾ ਕੇ ਅਸੀਂ ਚਾਰ ਅਕਤੂਬਰ ਨੂੰ ਹਾਈ ਕੋਰਟ ਨੂੰ ਰਿਪੋਰਟ ਕਰਨੀ ਹੈ। ਬਕਾਇਦਾ ਇਸ ਦੇ ਲਈ ਲਾਅ ਇਨਫੋਰਸ ਕਰ ਦਿੱਤਾ ਹੈ ਔਰ ਐਗਜ਼ਿਸਟਿੰਗ ਲਾਅ ਦੇ ਵਿਚ ਅਮੈਂਡਮੈਂਟ ਕਰ ਦਿੱਤੀ ਹੈ। ਇਸ ਦੇ ਲਈ ਅਸੀਂ ਤਿੰਨ ਨਵੇਂ ਫੀਚਰ ਐਡ ਕਰ ਦਿੱਤੇ ਹਨ ਤਾਕਿ ਜਿਹੜੇ ਜੈਨੂਅਨ ਟੈਕਸ ਪੇਅਰਜ਼ ਹਨ, ਉਨ੍ਹਾਂ ਦੇ ਇੰਟਰਸਟ ਪ੍ਰੋਟੈਕਟ ਕੀਤੇ ਜਾਣ। ਪਹਿਲੀ ਗੱਲ ਇਹ ਹੈ ਕਿ ਜਿਹੜੇ ਰਜਿਸਟਰਡ ਸੇਲਜ਼ ਟੈਕਸ ਡੀਲਰ ਹਨ, ਉਨ੍ਹਾਂ ਨੂੰ ਤਿੰਨ ਸਾਲ ਬਾਅਦ ਆਪਣਾ ਲਾਇਸੰਸ ਰਿਨਿਊ ਕਰਵਾਉਣਾ ਪਵੇਗਾ ਤਾਕਿ ਜਿਹੜੀਆਂ ਬੋਗਸ ਫਰਮਾਂ ਐਗਜ਼ਿਸਟ ਕਰਦੀਆਂ ਹਨ ਅਤੇ ਬੋਗਸ ਬਿਲਿੰਗ ਕਰਦੀਆਂ ਹਨ, ਜਦੋਂ ਉਹ ਆਪਣਾ ਲਾਇਸੰਸ ਰਿਨਿਊ ਕਰਵਾਉਣਗੇ ਤਾਂ ਇਸ ਦੇ ਨਾਲ ਪਤਾ ਲੱਗ ਜਾਵੇਗਾ ਕਿ ਇਹ ਬਿਜ਼ਨਿਸ ਜੈਨੂਅਨ ਸਟੈਂਡ ਕਰਦਾ ਹੈ ਜਾਂ ਨਹੀਂ। ਦੂਸਰਾ ਇਸ ਦੇ ਵਿੱਚ ਇਹ ਕੀਤਾ ਗਿਆ ਹੈ ਕਿ ਪਹਿਲਾਂ ਰਸਤੇ ਦੇ ਵਿੱਚ ਬੈਰੀਅਰਜ਼ ਲਗਾਏ ਗਏ ਸਨ, ਹੁਣ ਅਸੀਂ ਇਨਫੋਰਸਮੈਂਟ ਸੈਂਟਰ ਇੰਟਰਡਿਊਸ ਕੀਤੇ ਹਨ ਜਿਸ ਕਰਕੇ ਕਿਸੇ ਨੂੰ ਹਰਾਸਮੈਂਟ ਨਹੀਂ ਹੋਵੇਗੀ। ਜੋ ਜੈਨੂਅਨ ਡੀਲਰ ਹਨ, ਉਹ ਆਪਣੇ ਡਾਕੂਮੈਂਟ ਦਿਖਾ ਕੇ ਕੰਪਿਊਟਰ ਦੇ ਵਿੱਚ ਦੇਖ ਲੈਣਗੇ ਅਤੇ ਇਸ ਦੀ ਐਂਟਰੀ ਬਕਾਇਦਾ ਕੰਪਿਊਟਰ ਦੇ ਵਿਚ ਆ ਜਾਵੇਗੀ। ਤੀਸਰੀ ਗੱਲ ਇਸ ਦੇ ਵਿੱਚ ਇਹ ਕੀਤੀ ਗਈ ਹੈ ਕਿ ਪਹਿਲਾਂ ਟਰਾਂਸਪੋਰਟ ਦਾ ਡਰਾਈਵਰ ਜੋ ਸੀ, ਉਹ ਆਪਣੇ ਆਪ ਹੀ ਪੈਨਲਟੀ ਭਰ ਕੇ ਮਾਲ ਛੁਡਵਾ ਲੈਂਦਾ ਸੀ। ਇਸ ਦਾ ਪਤਾ ਨਹੀਂ ਸੀ ਲੱਗਦਾ ਕਿ ਕੌਣ ਖਰੀਦਣ ਵਾਲਾ ਹੈ ਅਤੇ ਕੌਣ ਵੇਚਣ ਵਾਲਾ ਹੈ। ਕੋਈ ਆਈਡੈਂਟੀਫਿਕੇਸ਼ਨ ਨਹੀਂ ਸੀ ਹੁੰਦੀ। ਜੈਨੂਅਨ ਅਤੇ ਨਾਨ-ਜੈਨੂਅਨ ਦਾ ਪਤਾ ਲੱਗ ਸਕੇ। ਇਸ ਦੇ ਵਾਸਤੇ ਹੁਣ ਅਸੀਂ ਇਹ ਕੀਤਾ ਹੈ ਕਿ ਜਦੋਂ ਕੋਈ ਮਾਲ ਰਿਲੀਜ਼ ਹੋਵੇਗਾ, ਉਹ ਸਿਰਫ਼ ਕਨਸਾਈਨਰ ਜਾਂ ਕਨਸਾਈਨੀ ਹੀ ਆ ਕੇ ਰਿਲੀਜ਼ ਕਰਵਾ ਸਕਦਾ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਹੈ। ਪਹਿਲਾਂ ਇਕ ਟਰੱਕ ਡਰਾਇਵਰ ਹੈਵੀ ਚਾਰਜਿਜ਼ ਤੇ ਫਲੈਟ ਚਾਰਜ ਦੇ ਕੇ ਇਹ ਗਰੰਟੀ ਲੈਂਦਾ ਸੀ ਕਿ ਤੁਹਾਡਾ ਦੋ ਨੰਬਰ ਦਾ ਮਾਲ ਗੁਦਾਮ ਤੱਕ ਪਹੁੰਚਾ ਦਿਆਂਗਾ ਅਤੇ ਵਿਚ ਪੈਨਲਟੀ ਪੇਅ ਕਰਾਂਗਾ। ਜੇਕਰ ਮਾਲ ਪਾਸ ਹੋ ਗਿਆ ਤਾਂ ਠੀਕ ਹੈ, ਨਹੀਂ ਤਾਂ ਦੋਨੋਂ ਪੈਨਲਟੀ ਅਤੇ ਕਿਰਾਇਆ ਦੇਵਾਂਗੇ। ਇਸ ਨਾਲ ਬਹੁਤ ਸਾਰੀ ਟਰੇਡ ਦੋ ਨੰਬਰ ਦੀ ਪੈਰਲਲ ਇਕਾਨਮੀ ਵਿਚ ਆ ਗਈ। ਇਸ ਕਰਕੇ ਇਨਫਰਮੇਸ਼ਨ ਸੈਂਟਰ ਲਾਗੂ ਕਰ ਦਿਤੇ। ਓਰੀਜਨਲ ਮਾਲਕ/ਕਨਸਾਈਨੀ ਨੂੰ ਮਾਲ ਰਿਲੀਜ਼ ਹੋ ਜਾਂਦਾ ਹੈ। ਇਸ ਨਾਲ ਮੇਨ ਕਲਾਜ਼ ਕਰ ਦਿੱਤੀ ਹੈ। ਉਸ ਨਾਲ ਲੇਬਰ, ਟਰੇਡਰ ਜੋ ਜੈਨੂਅਨ ਹੈਂ, ਉਸ ਦੇ ਰਾਈਟ ਪ੍ਰੋਟੈਕਟ ਕੀਤੇ ਹਨ। ਇਸ ਬਾਰੇ ਹਾਈ ਕੋਰਟ ਨੇ ਜੋ ਡਾਇਰੈਕਸ਼ਨਾਂ ਦਿੱਤੀਆਂ ਹਨ, ਉਸ ਨੂੰ ਅਸਾਂ ਘੋਖਿਆ ਅਤੇ ਉਸ ਬਾਰੇ ਡਿਸਕਸ ਕੀਤਾ ਤਾਂ ਫਿਰ ਇਹ ਅਮੈਂਡਮੈਂਟ ਲਿਆਂਦੀ। ਪੂਰੀ ਮਿਹਨਤ ਕੀਤੀ ਹੈ। ਇਨ੍ਹਾਂ ਦਾ ਕਹਿਣਾ ਠੀਕ ਹੈ ਲੇਕਿਨ ਜੇਕਰ ਸਪਿਰਟ ਆਫ਼ ਦਾ ਬਿਲ ਦੇਖੀ ਜਾਵੇ ਤਾਂ ਇਹ ਲੋਕਾਂ ਦੇ ਇੰਟਰਸਟ ਵਿਚ ਹੈ, ਟਰੇਡਰਜ਼ ਦੇ ਇੰਟਰਸਟ ਵਿਚ ਹੈ। ਮੈਂ ਇਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੈਰ੍ਹਾ-8 ਵਿਚ ਲਿਖਿਆ ਹੈ ਕਿ ---

"If the consignor or consignee of the goods or his respresentative or the driver or other person incharge of the goods vehicle does not furnish security or does not execute the bond as required by sub-section (6), within ten days from the date of detaining the goods vehicle, the officer referred to in that sub-section, may order further detention of the goods"

Sir, here the words "the driver or other person incharge of the goods vehicle" should be deleted because the spirit of the Bill was to identify the consignor or the consignee otherwise the whole purpose of the Bill will be defeated. So, I will request that the words "or the driver or other person incharge of the goods vehicle" in sub clause 8 of Clause 3 may be deleted.

It would be in the interest of the public, in the interest of the State and in the interest of the traders. This Bill may be passed as amended.

**ਸ੍ਰੀ ਸਪੀਕਰ**: ਪ੍ਰਸ਼ਨ ਹੈ--

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿਲ, ਤੇ ਤੁਰੰਤ ਵਿਚਾਰ ਕੀਤੀ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸ੍ਰੀ ਸਪੀਕਰ**: ਹੁਣ ਸਦਨ ਬਿਲ ਤੇ ਕਲਾਜ਼ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਸ੍ਰੀ ਸਪੀਕਰ**: ਪ੍ਰਸ਼ਨ ਹੈ--

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ

ਕਲਾਜ਼ 2

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 3

ਸ੍ਰੀ ਸਪੀਕਰ : ਇਸ ਕਲਾਜ਼ ਲਈ ਇਕ ਸੋਧਨਾ ਹੈ । ਸ੍ਰੀ ਮਦਨ ਮੋਹਨ ਮਿੱਤਲ, ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ਸੋਧਨਾ ਪੇਸ਼ ਕਰਨਗੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ) ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਤਜਵੀਜ਼ਤ ਧਾਰਾ 14-ਬੀ ਦੀ ਉਪ-ਧਾਰਾ (8) ਵਿਚ ਆਉਂਦੇ ਸ਼ਬਦ "ਜਾਂ ਡਰਾਈਵਰ ਜਾਂ ਮਾਲ ਢੋਣ ਵਾਲੀ ਗੱਡੀ ਦਾ ਇੰਚਾਰਜ ਹੋਰ ਵਿਅਕਤੀ" ਕੱਟ ਦਿੱਤੇ ਜਾਣ ।

ਸ੍ਰੀ ਸਪੀਕਰ : ਪ੍ਰਸਤਾਵ ਪੇਸ਼ ਕੀਤਾ—

ਕਿ ਤਜਵੀਜ਼ਤ ਧਾਰਾ 14-ਬੀ ਦੀ ਉਪ-ਧਾਰਾ (8) ਵਿਚ ਆਉਂਦੇ ਸ਼ਬਦ "ਜਾਂ ਡਰਾਈਵਰ ਜਾਂ ਮਾਲ ਢੋਣ ਵਾਲੀ ਗੱਡੀ ਦਾ ਇੰਚਾਰਜ ਹੋਰ ਵਿਅਕਤੀ" ਕੱਟ ਦਿੱਤੇ ਜਾਣ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਤਜਵੀਜ਼ਤ ਧਾਰਾ 14-ਅ ਦੀ ਉਪ-ਧਾਰਾ (8) ਵਿਚ ਆਉਂਦੇ ਸ਼ਬਦ "ਜਾਂ ਡਰਾਈਵਰ ਜਾਂ ਮਾਲ ਢੋਣ ਵਾਲੀ ਗੱਡੀ ਦਾ ਇੰਚਾਰਜ ਹੋਰ ਵਿਅਕਤੀ" ਕੱਟ ਦਿੱਤੇ ਜਾਣ ।

ਪ੍ਰਸਤਾਵ ਪ੍ਰਵਾਨ ਹੋਇਆ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼, 3 ਸੋਧੇ ਗਏ ਅਨੁਸਾਰ, ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 4

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 4 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 5**

**ਸ੍ਰੀ ਸਪੀਕਰ:** ਪ੍ਰਸ਼ਨ ਹੈ

ਕਿ ਕਲਾਜ਼ 5 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਸਬ-ਕਲਾਜ਼ (1)**

**ਸ੍ਰੀ ਸਪੀਕਰ** ਪ੍ਰਸ਼ਨ ਹੈ—

ਕਿ ਕਲਾਜ਼-1 ਦੀ ਸਬ-ਕਲਾਜ਼-(1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ੍ਰੀ ਸਪੀਕਰ:** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** ਹੁਣ ਸੀ. ਐਮ. ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿਲ, ਜੈਸੇ ਕਿ ਅਨੁਸਾਰ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ -

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿੱਲ, ਸੋਧੇ ਗਏ ਅਨੁਸਾਰ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** ਪ੍ਰਸ਼ਨ ਹੈ

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿਲ, ਜੈਸੇ ਗਏ ਅਨੁਸਾਰ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

## THE PUNJAB MUNICIPAL BILL, 1998

**ਸ੍ਰੀ ਸਪੀਕਰ** : ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ **ਪ੍ਰਸਤਾਵ** ਕਰਨਗੇ ਕਿ ਪੰਜਾਬ ਮਿਊਂਸਿਪਲ ਬਿਲ, 1998, ਜਿਵੇਂ ਕਿ ਸਿਲੈਕਟ ਕਮੇਟੀ ਦੁਆਰਾ ਰਿਪੋਰਟ ਕੀਤਾ ਗਿਆ, ਤੇ ਤੁਰੰਤ ਵਿਚਾਰ ਕੀਤਾ ਜਾਵੇ ।

**Minister for Local Government, Labour & Employment (Shri Balramji Dass Tandon)**: Sir, I beg to move—

> That the Punjab Municipal Bill, as reported by the Select Committee, be taken into consideration at once.

**Mr. Speaker**: Motion moved—

> That the Punjab Municipal Bill, as reported by the Select Committee, be taken into Consideration at once.

**Mr. Speaker**: Shri Balramji Dass Tandon.

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ) ਸਪੀਕਰ ਸਾਹਿਬ, ਮੈਂ ਇਸ ਬਿੱਲ ਦੀ ਕੰਸਿਡਰੇਸ਼ਨ ਦੇ ਵਿਚ ਚੰਦ ਸ਼ਬਦ ਸਿਰਫ ਇਸ ਦੀ ਬੈਕਗਰਾਊਂਡ ਦੱਸਣ ਵਾਸਤੇ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਬਿੱਲ ਅੱਜ ਪੇਸ਼ ਕੀਤਾ ਜਾ ਰਿਹਾ ਹੈ, ਇਹ ਇਕ ਬੜਾ ਹੀ ਹਿਸਟੌਰਿਕ ਬਿੱਲ ਹੈ । ਮੈਂ ਅੱਜ ਦੇ ਦਿਨ ਨੂੰ ਵੀ ਹਿਸਟੌਰਿਕ ਦਿਨ ਕਹਾਂਗਾ । (ਥੰਪਿੰਗ) । ਸ਼ਹਿਰਾਂ ਦੇ ਰੱਖ-ਰਖਾਓ ਅਤੇ ਸ਼ਹਿਰਾਂ ਦੇ ਵਿਚ ਸਿਵਕ ਅਮੈਨਟੀਜ ਨੂੰ ਅੱਜ ਦੇ ਹਾਲਾਤ ਦੇ ਵਿਚ ਕਿਸ ਤਰੀਕੇ ਦੇ ਨਾਲ ਦੇਣਾ ਹੈ, ਉਸ ਦੇ ਬਾਰੇ ਵਿਚ ਕਈ ਸਾਲਾਂ ਦੀ ਮਿਹਨਤ ਦੇ ਬਾਅਦ ਇਕ ਬਿੱਲ ਦੀ ਸ਼ਕਲ ਦੇ ਰੂਪ ਵਿਚ ਅੱਜ ਸਦਨ ਦੇ ਸਾਹਮਣੇ ਪੇਸ਼ ਕਰਨ ਦਾ ਮਾਣ, ਸਪੀਕਰ ਸਾਹਿਬ, ਤੁਸੀਂ ਮੈਨੂੰ ਦੇ ਰਹੇ ਹੋ । ਸਪੀਕਰ ਸਾਹਿਬ, ਇਹ ਬਿੱਲ ਜਿਹੜੀ 74ਵੀਂ ਕੰਸਟੀਚਿਊਸ਼ਨਲ ਅਮੈਂਡਮੈਂਟ ਹੈ ਉਸ ਦੇ ਬੇਸ ਤੇ ਬਣਿਆ ਹੈ । ਜਿਹੜੀ ਪਹਿਲੀ ਸਰਕਾਰ ਸੀ, ਕਾਂਗਰਸ ਦੀ ਹਕੂਮਤ ਸੀ, ਉਸ ਨੇ ਇਸ ਦੇ ਉਤੇ ਕੰਮ ਸ਼ੁਰੂ ਕੀਤਾ ਸੀ ।

*12.48 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਸਾਹਿਬ ਨੇ ਸਦਨ ਦੀ ਕੁਰਸੀ ਸੰਭਾਲੀ ।) ਉਨ੍ਹਾਂ ਨੇ ਟਾਈਮ ਰਿਸਰਚ ਫਾਊਂਡੇਸ਼ਨ ਜਿਹੜੀ ਕਲੱਕਤੇ ਦੀ ਹੈ, ਉਨ੍ਹਾਂ ਨੂੰ ਇਹ ਕੰਮ ਦਿੱਤਾ ਸੀ ਕਿ ਉਹ ਪ੍ਰਸਤਾਵ ਜਿਹੜਾ ਹੈ, ਇਕ ਤਰ੍ਹਾਂ ਦੇ ਨਾਲ ਇਸ ਦਾ ਸਾਰਾ ਡਰਾਫਟ ਬਣਾਉਣ ਔਰ ਡਰਾਫਟ ਬਣਾਉਣ ਤੋਂ ਪਹਿਲਾਂ ਇਸ ਦੇ ਉਤੇ ਚੰਗੀ ਤਰ੍ਹਾਂ ਕੰਮ ਕਰਨ ਦੇ ਵਾਸਤੇ ਵੀ, ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਮੀਟਿੰਗਾਂ ਹੋਈਆਂ ਹਨ । ਉਸ ਵੇਲੇ ਦੀ ਹਕੂਮਤ ਨੇ ਜਿਹੜੇ ਮਿਊਂਸਿਪਲ ਕਾਰਪੋਰੇਸ਼ਨਾਂ ਦੇ ਮੇਅਰ ਸਨ, ਉਨ੍ਹਾਂ ਦੀ ਮੀਟਿੰਗ ਕੀਤੀ, ਕਮਿਸ਼ਨਰਾਂ ਦੀ ਮੀਟਿੰਗ ਬੁਲਾਈ । ਫਿਰ ਪ੍ਰਧਾਨ ਜਿਹੜੇ ਸਨ, ਮਿਊਂਸਿਪਲ ਕਮੇਟੀਆਂ ਦੇ, ਐਗਜ਼ੈਕਟਿਵ ਅਫਸਰ ਸਨ, ਉਨ੍ਹਾਂ ਦੀ ਮੀਟਿੰਗ ਬੁਲਾਈ । ਸਭ ਤਰ੍ਹਾਂ ਦੇ ਲੋਕਾਂ ਦੀ ਰਾਇ ਲਈ । ਰਾਇ ਲੈਣ ਤੋਂ ਬਾਅਦ ਉਸ ਵੇਲੇ

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਦੇ ਚੀਫ਼ ਸੈਕਟਰੀ ਦੀ ਪ੍ਰਧਾਨਗੀ ਥੱਲੇ ਇਕ ਕਮੇਟੀ ਬਣਾਈ ਤਾਂ ਕਿ ਉਹ ਕਮੇਟੀ ਜੋ ਸਭ ਪੱਖਾਂ ਤੋਂ ਇਸ ਨੂੰ ਵੇਖ ਲਏ ਕਿ ਜਿਸ ਤਰ੍ਹਾਂ ਦੀ ਸ਼ਕਲ ਅਸੀਂ ਇਸ ਨੂੰ ਦੇਣਾ ਚਾਹੁੰਦੇ ਹਾਂ ਜਾਂ ਜੋ ਜੋ ਚੀਜ਼ਾਂ ਜਾਂ ਸਬੰਧਿਤ ਡਿਪਾਰਟਮੈਂਟ ਜੋ ਹਨ, ਉਨ੍ਹਾਂ ਵੱਲੋਂ ਰਾਇ ਆ ਜਾਏ ਅਤੇ ਉਨ੍ਹਾਂ ਨੇ ਜੋ ਡਰਾਫਟ ਤਿਆਰ ਕਰਨਾ ਹੈ, ਇਸ ਦਾ ਖਰੜਾ ਬਣਾ ਕੇ ਦੇ ਦਿਤਾ ਜਾਵੇ। ਇਸ ਦੇ ਬਾਅਦ ਜਿਹੜੇ ਲੋਕਲ ਬਾਡੀਜ਼ ਮਨਿਸਟਰ ਸਨ, ਉਨ੍ਹਾਂ ਨੇ ਵੀ ਬਹੁਤ ਸਾਰੀਆਂ ਮੀਟਿੰਗਾਂ ਕਰਕੇ ਮੋਟੇ ਤੌਰ ਤੇ, ਅਸੂਲੀ ਤੌਰ ਤੇ, ਇਹ ਜਿਹੜਾ ਨਵਾਂ ਮਿਊਂਸਿਪਲ ਬਿੱਲ ਹੈ, ਇਸ ਦਾ ਇਕ ਆਧਾਰ ਬਣਾਇਆ। ਡਿਪਟੀ ਸਪੀਕਰ ਸਾਹਿਬ, ਉਸ ਦੇ ਬਾਅਦ ਇਹ ਜਿਹੜਾ ਬਿੱਲ ਹੈ, ਇਹ ਸਾਡੀ ਸਰਕਾਰ ਦੇ ਵੇਲੇ ਸਾਡੇ ਕੋਲ ਆਇਆ। ਅਸੀਂ ਇਸ ਦੇ ਉੱਤੇ ਫਿਰ ਵਿਚਾਰ ਕਰਨ ਵਾਸਤੇ ਇਕ ਕੈਬਨਿਟ ਸਬ-ਕਮੇਟੀ ਬਣਾਈ ਜਿਸ ਦੇ 6 ਵਜ਼ੀਰ ਸਾਹਿਬਾਨ ਮੈਂਬਰ ਸਨ। ਉਨ੍ਹਾਂ ਨੇ ਇਸ ਦੇ ਉੱਤੇ 8-9 ਲੰਮੀਆਂ ਮੀਟਿੰਗਾਂ ਕਰਕੇ, ਬੈਠ ਕਰਕੇ ਵਿਚਾਰ ਕੀਤਾ ਤਾਂ ਕਿ ਜੋ ਵੀ ਕਿਸੇ ਦੀ ਨਿਗਾਹ ਵਿਚ ਕਮੀ-ਪੇਸ਼ੀ ਆਉਂਦੀ ਹੈ, ਉਸ ਨੂੰ ਸਾਰੇ ਪੱਖਾਂ ਤੋਂ ਵੇਖ ਲਿਆ ਜਾਵੇ। ਹਰ ਪੱਖ ਤੋਂ ਇਸ ਬਿਲ ਨੂੰ ਵੇਖਿਆ ਗਿਆ। ਇਹ ਇਕ ਹਿਸਟੋਰੀਕਲ ਬਿਲ ਹੈ। ਪਹਿਲਾ ਮਿਊਂਸਿਪਲ ਕਮੇਟੀਜ਼ ਬਿਲ 1911 ਦਾ ਅੰਗਰੇਜ਼ਾਂ ਦੇ ਸਮੇਂ ਦਾ ਬਣਿਆ ਹੋਇਆ ਸੀ। ਉਸ ਵਕਤ ਸ਼ਹਿਰਾਂ ਦੇ ਵਿਚ ਇਲੈਕਟ੍ਰੀਸਿਟੀ ਨਹੀਂ ਸੀ, ਵਾਟਰ ਸਪਲਾਈ ਲਈ ਪਾਈਪਾਂ ਨਹੀਂ ਸਨ ਅਤੇ ਨਾ ਹੀ ਸੀਵਰੇਜ ਸਿਸਟਮ ਦੇ ਲਈ ਕੋਈ ਇੰਤਜ਼ਾਮ ਸੀ। ਲੋਕਾਂ ਨੂੰ ਸ਼ਹਿਰੀ ਸਹੂਲਤਾਂ ਪੂਰੀ ਤਰ੍ਹਾਂ ਨਹੀਂ ਸਨ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਇਸ ਬਿਲ ਵਿਚ ਫਿੱਟ ਇਨ ਕੀਤਾ ਗਿਆ ਹੈ ਤਾਂਕਿ ਜ਼ਰੂਰਤ ਦੇ ਮੁਤਾਬਿਕ ਫੈਸਿਲਟੀਜ਼ ਲੋਕਾਂ ਨੂੰ ਇਸ ਬਿਲ ਦੇ ਰਾਹੀਂ ਮਿਲ ਸਕਣ। ਇਸ ਬਿਲ ਨੂੰ ਤਿਆਰ ਕਰਕੇ ਸਾਡੀ ਕੈਬਿਨਟ ਨੇ ਮੋਹਰ ਲਗਾ ਦਿੱਤੀ ਹੈ। ਇਸ ਬਿਲ ਨੂੰ ਅਸੀਂ ਪਿਛਲੇ ਮਾਰਚ ਸੈਸ਼ਨ ਵਿਚ ਪੇਸ਼ ਕੀਤਾ ਸੀ ਪਰ ਮੈਂ ਖੁਦ ਇਸ ਬਿਲ ਨੂੰ ਇਸ ਢੰਗ ਨਾਲ ਬਣਾਉਣਾ ਚਾਹੁੰਦਾ ਸੀ ਅਤੇ ਸਦਨ ਵਿਚ ਲਿਆਉਣਾ ਚਾਹੁੰਦਾ ਸੀ ਤਾਂ ਕਿ ਹਰ ਪੁਲੀਟੀਕਲ ਪਾਰਟੀ ਦੀ ਰਾਏ ਆ ਜਾਵੇ ਅਤੇ ਇਸ ਸਬਜੈਕਟ ਦੇ ਨਾਲ ਸਬੰਧ ਰੱਖਣ ਵਾਲੇ ਦੀ ਰਾਏ ਆ ਜਾਵੇ। ਇਸ ਲਈ ਇਸ ਬਿਲ ਨੂੰ ਮੈਂ ਹਾਊਸ ਦੇ ਵਿਚ ਸਿਲੈਕਟ ਕਮੇਟੀ ਨੂੰ ਸਪੁਰਦ ਕਰਨ ਲਈ ਪਰੋਪੋਜ਼ਲ ਦਿੱਤੀ ਸੀ ਤਾਂ ਕਿ ਸਾਰਿਆਂ ਪੱਖਾਂ ਤੋਂ ਵਿਚਾਰ ਆ ਸਕਣ ਅਤੇ ਹਰ ਪਾਰਟੀ ਦੇ ਵਿਚਾਰ ਇਸ ਵਿਚ ਸ਼ਾਮਲ ਕੀਤੇ ਜਾ ਸਕਣ। ਪਿਛਲੇ ਬਿਲ ਬਣੇ ਨੂੰ ਤਕਰੀਬਨ 100 ਸਾਲ ਹੋ ਗਿਆ ਸੀ ਅਤੇ ਇਹ ਨਵਾਂ ਬਿਲ ਜਿਹੜਾ 21ਵੀਂ ਸਦੀ ਦੇ ਲਈ ਆ ਰਿਹਾ ਹੈ ਸਾਡੀਆਂ ਉਮੀਦਾਂ ਤੇ ਪੂਰਾ ਉਤਰੇਗਾ। ਇਸ ਬਿਲ ਉੱਤੇ ਕਾਫੀ ਡਿਸਕਸ਼ਨ ਕਰਨ ਤੋਂ ਬਾਅਦ, ਹਰ ਪੱਖੋਂ ਵਿਚਾਰ ਲਏ ਗਏ ਅਤੇ ਹਰ ਪੁਲੀਟੀਕਲ ਨੁਮਾਇੰਦੇ ਦੇ ਵਿਚਾਰ ਲਏ ਗਏ ਤਾਂ ਕਿ ਇਸ ਬਿਲ ਵਿਚ ਸੁਧਾਰ ਲਿਆਂਦੇ ਜਾ ਸਕਣ ਅਤੇ ਅਸੀਂ ਸ਼ਹਿਰਾਂ ਦੇ ਵਿਚ ਵੱਧ ਤੋਂ ਵੱਧ ਸਹੂਲਤਾਂ ਲੋਕਾਂ ਨੂੰ ਦੇ ਸਕੀਏ। ਇਸ ਬਿਲ ਨੂੰ ਹੁਣ ਵਿਧਾਨ ਸਭਾ ਵਿਚ ਪੇਸ਼ ਕੀਤਾ ਗਿਆ ਹੈ ਤਾਂ ਕਿ ਇਸ ਨੂੰ ਅਸੀਂ ਪਾਸ ਕਰਵਾ ਸਕੀਏ। ਇਸ ਬਿਲ ਨੂੰ ਮੱਦੇ-ਨਜ਼ਰ ਰੱਖਦੇ ਹੋਏ ਕਾਫੀ ਸਟੇਟਸ ਇਸ ਉੱਤੇ ਕੰਮ ਕਰ ਰਹੀਆਂ ਹਨ। ਕਾਫੀ ਸਟੇਟਸ ਦੇ ਵਿਚੋਂ ਅਸੀਂ ਨਿਕਲ ਕੇ ਗਏ ਹਾਂ ਅਤੇ

ਕਈ ਸਟੇਜਿਜ਼ ਦੇ ਵਿਚੋਂ ਉਹ ਸਟੇਟਸ ਨਿਕਲ ਰਹੀਆਂ ਹਨ। ਕਾਫੀ ਸਟੈਪਸ ਲਏ ਗਏ ਹਨ। ਸਾਡੇ ਤੋਂ ਪਹਿਲਾਂ ਤਾਮਿਲਨਾਡੂ ਅਸੈਂਬਲੀ ਦੇ ਵਿਚ ਇਹ ਬਿਲ ਪੇਸ਼ ਹੋ ਗਿਆ ਹੈ ਅਤੇ ਉਨ੍ਹਾਂ ਨੇ ਪਾਸ ਕਰ ਦਿਤਾ ਹੈ ਇਹ ਤਾਮਿਲਨਾਡੂ ਤੋਂ ਬਾਅਦ ਸਾਡਾ ਨੰਬਰ ਦੂਜਾ ਆਉਂਦਾ ਹੈ ਅਤੇ ਇਹ ਬੜੇ ਫਖਰ ਵਾਲੀ ਗੱਲ ਹੈ ਕਿ ਅਸੀਂ ਬਿਲ ਨੂੰ ਸੋਧ ਕੇ ਲਿਆਂਦਾ ਹੈ। ਇਸ ਨਵੇਂ ਬਿਲ ਨੂੰ ਹਾਊਸ ਦੇ ਵਿਚ ਪੇਸ਼ ਕੀਤਾ ਗਿਆ ਹੈ। ਇਸ ਬਿਲ ਦੇ ਵਿਚ ਸਾਰੇ ਪੱਖਾਂ ਦੇ ਵਿਚਾਰਾਂ ਨੂੰ ਸਾਹਮਣੇ ਰੱਖਦੇ ਹੋਏ ਇਸ ਬਿਲ ਨੂੰ ਸਦਨ ਦੇ ਵਿਚ ਪੇਸ਼ ਕੀਤਾ ਗਿਆ ਹੈ ਅਤੇ ਮੈਨੂੰ ਆਸ਼ਾ ਹੈ ਕਿ ਤੁਸੀਂ ਸਾਰੇ ਇਸ ਬਿਲ ਨੂੰ ਸਾਰੇ ਪੱਖਾਂ ਤੋਂ ਵਿਚਾਰ ਕਰਕੇ ਇਸ ਬਿਲ ਨੂੰ ਸਰਬਸੰਮਤੀ ਦੇ ਨਾਲ ਪਾਸ ਕਰੋਗੇ। ਧੰਨਵਾਦ।

**ਸ੍ਰੀ ਰਮੇਸ਼ ਚੰਦਰ ਡੋਗਰਾ**(ਦਸੂਹਾ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਉਤੇ ਬੋਲਣ ਲਈ ਸਮਾਂ ਦਿੱਤਾ ਹੈ। 1992 ਦੇ ਵਿਚ ਸਾਡੀ ਸਰਦਾਰ ਬੇਅੰਤ ਸਿੰਘ ਜੀ ਸਰਕਾਰ ਪੰਜਾਬ ਵਿਚ ਆਈ ਸੀ ਅਤੇ ਪੰਜਾਬ ਵਿਚ ਉਸ ਨੇ ਅਮਨ ਅਤੇ ਸ਼ਾਂਤੀ ਦਾ ਮਾਹੌਲ ਪੈਦਾ ਕੀਤਾ ਸੀ! 74ਵੀਂ ਅਮੈਂਡਮੈਂਟ ਨੂੰ ਮੱਦੇ-ਨਜ਼ਰ ਰੱਖਦੇ ਹੋਏ ਇਸ ਬਿਲ ਦਾ ਲਿਆਉਣਾ ਬੜਾ ਜ਼ਰੂਰੀ ਸੀ ਤਾਂ ਕਿ ਮਿਊਂਸਿਪਲ ਕਮੇਟੀਜ਼ ਦੇ ਵਿਚ ਲੋਕਾਂ ਨੂੰ ਜਿਹੜੀਆਂ ਤਕਲੀਫਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ, ਉਸ ਨੂੰ ਦੂਰ ਕਰਨ ਲਈ ਇਕ ਅੱਛਾ ਮਿਊਂਸਿਪਲ ਬਿਲ ਲਿਆਂਦਾ ਜਾਵੇ ਅਤੇ ਇਸ ਬਿਲ ਨੂੰ ਹਰ ਪੱਖੋਂ ਵਿਚਾਰ ਵਟਾਂਦਰਾ ਕਰਕੇ ਪੇਸ਼ ਕੀਤਾ ਜਾਵੇ ਤਾਂ ਕਿ ਸ਼ਹਿਰ ਦੇ ਲੋਕਾਂ ਦੀਆਂ ਸਮੱਸਿਆਵਾਂ ਦੂਰ ਹੋ ਸਕਣ। ਇਸ ਗੱਲ ਦੇ ਨਤੀਜੇ ਵਜੋਂ ਕਲਕੱਤੇ ਦੀ ਟਾਈਮ ਰਿਸਰਚ ਫਾਊਂਡੇਸ਼ਨ ਨੂੰ ਬਿਲ ਬਣਾਉਣ ਲਈ ਇਨਗੇਜ ਉਸ ਵਕਤ ਦੇ ਮੁੱਖ ਮੰਤਰੀ ਨੇ ਕੀਤਾ ਸੀ ਅਤੇ ਇਸ ਬਿਲ ਉਤੇ ਕੰਮ ਉਸ ਵਕਤ ਸ਼ੁਰੂ ਕੀਤਾ ਗਿਆ ਸੀ। ਇਸ ਬਿਲ ਨੂੰ ਬਣਾਉਣ ਲਈ ਹਰ ਪੱਖ ਤੋਂ ਮਿਊਂਸਿਪਲ ਕਮੇਟੀਜ਼ ਦੇ ਮੈਂਬਰ ਸਾਹਿਬਾਨ ਅਤੇ ਮਿਊਂਸਿਪਲ ਕਾਰਪੋਰੇਸ਼ਨ ਦੇ ਮੈਂਬਰ ਸਾਹਿਬਾਨ ਦੇ ਨਾਲ ਵਿਚਾਰ ਵਟਾਂਦਰਾ ਕੀਤਾ ਗਿਆ ਅਤੇ ਬਹੁਤ ਸਾਰੇ ਲੋਕ ਜਿਹੜੇ ਇਸ ਲਾਈਨ ਦੇ ਵਿਚ ਸਪੈਸ਼ਲਿਸਟ ਸਨ, ਉਨ੍ਹਾਂ ਨੂੰ ਇਸ ਕੰਮ ਲਈ ਇਨਗੇਜ ਕੀਤਾ ਗਿਆ। ਇਸ ਉਤੇ ਕਾਫ਼ੀ ਡਿਸਕਸ਼ਨ ਕੀਤੀ ਗਈ ਅਤੇ ਡਿਸਕਸ਼ਨ ਕਰਨ ਤੋਂ ਬਾਅਦ ਇਸ ਨੂੰ ਕੰਪਾਈਲ ਕੀਤਾ ਪਰ ਇਤਨੇ ਵਿਚ ਸਾਡੀ ਸਰਕਾਰ ਚਲੀ ਗਈ ਅਤੇ ਪੰਜਾਬ ਵਿਚ ਨਵੀਂ ਸਰਕਾਰ ਆ ਗਈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਬਿਲ ਨੂੰ ਬਣਾਉਣ ਵਿਚ ਸਰਕਾਰ ਨੇ ਕਾਫ਼ੀ ਮਿਹਨਤ ਕੀਤੀ ਹੈ ਅਤੇ ਇਸ ਦੇ ਵਿਚ ਹਰ ਪੱਖੋਂ ਰਾਇ ਲਈ ਗਈ ਹੈ।

*12.54 ਵਜੇ ਬਾਅਦ ਦੁਪਹਿਰ

(ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਹ ਇਕ ਹਿਸਟੋਰੀਕਲ ਬਿਲ ਹੈ ਅਤੇ ਆਉਣ ਵਾਲੀ ਜੈਨਰੇਸ਼ਨ ਦੇ ਲਈ, ਇਹ ਕਾਫ਼ੀ ਅੱਛਾ ਸਾਬਿਤ ਹੋਵੇਗਾ। ਲੋਕਾਂ ਨੂੰ ਇਸ ਬਿਲ ਦੇ ਰਾਹੀਂ ਕਾਫ਼ੀ ਸਹੂਲਤਾਂ ਮਿਲਣਗੀਆਂ। ਉਨ੍ਹਾਂ ਦੀਆਂ ਤਕਲੀਫ਼ਾਂ ਨੂੰ ਦੂਰ ਕੀਤਾ ਗਿਆ ਹੈ। ਇਸ ਬਿਲ ਨੂੰ ਬਣਾਉਣ ਦੇ ਵਿਚ

[ਸ਼੍ਰੀ ਰਮੇਸ਼ ਚੰਦਰ ਡੋਗਰਾ]

ਸਿਲੈਕਟ ਕਮੇਟੀ ਦਾ ਕਾਫੀ ਯੋਗਦਾਨ ਰਿਹਾ ਹੈ ਜਿਸ ਦੀ ਪ੍ਰਧਾਨਗੀ ਟੰਡਨ ਸਾਹਿਬ ਨੇ ਖੁਦ ਕੀਤੀ ਹੈ । ਇਸ ਬਿਲ ਨੂੰ ਬਣਾਉਣ ਲਈ ਸਿਲੈਕਟ ਕਮੇਟੀ ਨੇ ਕਾਫੀ ਮੀਟਿੰਗਜ਼ ਕੀਤੀਆਂ ਸਨ । ਹਰ ਨੁਮਾਇੰਦੇ ਦੀ ਰਾਏ ਇਸ ਬਿਲ ਉਤੇ ਲਈ ਗਈ । ਹਰ ਇਕ ਦੇ ਵਿਚਾਰਾਂ ਨੂੰ ਕਮੇਟੀ ਨੇ ਬੜੇ ਧਿਆਨ ਨਾਲ ਲਿਆ ਅਤੇ ਸਾਰੇ ਪੱਖਾਂ ਨੂੰ ਵੇਖਦੇ ਹੋਏ ਇਸ ਬਿਲ ਨੂੰ ਫਾਈਨਲ ਸ਼ੇਪ ਦਿੱਤੀ ਗਈ । ਲੇਕਿਨ ਸਪੀਕਰ ਸਾਹਿਬ, ਇਸ ਦੇ ਵਿਚ ਕੁਝ ਐਸੇ ਮਸੌਦੇ ਹਨ ਜਿਸ ਨਾਲ ਮੈਂ ਸਹਿਮਤ ਨਹੀਂ ਹਾਂ । ਮੈਂ ਜ਼ਿਆਦਾ ਗੱਲ ਨਾ ਕਰਦਾ ਹੋਇਆ ਦੋ ਮਸੌਦਿਆਂ ਬਾਰੇ ਜ਼ਰੂਰ ਜ਼ਿਕਰ ਕਰਾਂਗਾ । ਸਭ ਤੋਂ ਪਹਿਲਾ ਪੁਆਇੰਟ ਜਿਹੜਾ ਮੈਂ ਕਿਹਾ ਸੀ ਕਿ ਇਸ ਬਿਲ ਵਿਚ ਨਹੀਂ ਸੀ ਹੋਣਾ ਚਾਹੀਦਾ, ਉਹ ਸੀ ਰੀਮੂਵਲ ਆਫ ਪ੍ਰੈਜ਼ੀਡੈਂਟ ਅਤੇ ਮੇਅਰ । ਪਹਿਲਾਂ ਸਿੰਪਲ ਮੈਜਾਰਿਟੀ ਸੀ ਅਤੇ ਉਸੇ ਤਰ੍ਹਾਂ ਬਿਲ ਤਿਆਰ ਕੀਤਾ ਗਿਆ ਸੀ ਪਰ ਹੁਣ ਬਿਲ ਵਿਚ ਸਿੰਪਲ ਮੈਜਾਰਿਟੀ ਦੀ ਥਾਂ 2/3 ਮੈਜਾਰਿਟੀ ਕਰ ਦਿੱਤੀ ਗਈ ਹੈ । ਇਹ ਡੈਮੋਕਰੇਸੀ ਦਾ ਗਲਾ ਘੁੱਟਣ ਵਾਲੀ ਗੱਲ ਹੈ । ਇਸ ਵਿਚ ਸਿੰਪਲ ਮੈਜਾਰਿਟੀ ਹੋਣੀ ਚਾਹੀਦੀ ਹੈ, ਨਾ ਕਿ 2/3 ਮੈਜਾਰਿਟੀ ਹੋਣੀ ਚਾਹੀਦੀ ਹੈ । ਮੈਂ ਪੰਜਾਬ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਕਲਾਜ਼ ਨੂੰ ਹਰ ਹਾਲਤ ਵਿਚ ਚੇਂਜ ਕੀਤਾ ਜਾਵੇ । ਜੇਕਰ ਪਾਰਲੀਮੈਂਟ ਵਿਚ ਸਿੰਪਲ ਮੈਜਾਰਿਟੀ ਚੱਲ ਸਕਦੀ ਹੈ, ਪੰਜਾਬ ਵਿਧਾਨ ਸਭਾ ਵਿਚ ਸਿੰਪਲ ਮੈਜਾਰਿਟੀ ਚੱਲ ਸਕਦੀ ਹੈ, ਅਤੇ ਪ੍ਰਧਾਨ ਮੰਤਰੀ ਇਕ ਵੋਟ ਨਾਲ ਡਾਊਨ ਹੋ ਸਕਦਾ ਹੈ ਤਾਂ ਮਿਊਂਸਿਪਲ ਕਮੇਟੀਆਂ, ਮਿਊਂਸਿਪਲ ਕਾਰਪੋਰੇਸ਼ਨਾਂ ਅਤੇ ਨਗਰ ਪੰਚਾਇਤਾਂ ਵਿਚ ਅਸੀਂ ਇਹ ਚੀਜ਼ ਇਨਕਾਰਪੋਰੇਟ ਕਿਉਂ ਨਹੀਂ ਕਰ ਸਕਦੇ । ਕੀ ਸਮੱਸਿਆ ਹੈ, ਕੀ ਖਦਸ਼ਾ ਹੈ ਜਿਹੜਾ ਇਸ ਚੀਜ਼ ਨੂੰ ਹੈਂਪਰ ਕਰਦਾ ਹੈ । ਮੇਰੀ ਬੇਨਤੀ ਹੈ ਕਿ ਇਸ ਨੂੰ ਇਸ ਵਿਚ ਇਨ-ਕਾਰਪੋਰੇਟ ਕੀਤਾ ਜਾਵੇ, ਤਾਂ ਹੀ ਸਹੀ ਕੰਪਾਈਲੇਸ਼ਨ ਹੋਵੇਗੀ ।

ਦੂਜੀ ਗੱਲ ਇਹ ਹੈ ਕਿ ਇਸ ਵਿਚ ਡੈਮੋਕਰੇਸੀ ਦਾ ਨਾਰਮ ਨਹੀਂ ਹੈ ਪੰਜਾਬ ਸਰਕਾਰ ਨੇ ਡੈਮੋਕਰੇਸੀ ਦਾ ਗਲਾ ਘੁੱਟਿਆ ਹੈ । They have not adhered to the norms.

(ਇੱਕ ਆਵਾਜ਼ : ਸੱਚ ਬੋਲੋ ।)

ਮੈਂ ਸੱਚ ਹੀ ਬੋਲ ਰਿਹਾ ਹਾਂ । ਅੱਜ ਪੰਜਾਬ ਦੇ ਵਿਚ ਇਨ੍ਹਾਂ ਦੀ ਬਦੌਲਤ ਲੋਅਲੈਸਨੈਸ ਫੈਲਿਆ ਹੋਇਆ ਹੈ । ਇਸ ਬਾਰੇ ਤੁਸੀਂ ਵੀ ਸਮਝਦੇ ਹੋ ਅਤੇ ਅਸੀਂ ਵੀ ਸਮਝਦੇ ਹਾਂ । ਇਥੇ ਜਦੋਂ ਡਿਮਾਂਡਜ਼ ਤੇ ਡਿਸਕਸ਼ਨ ਸ਼ੁਰੂ ਹੋਈ ਸੀ ਤਾਂ ਇਕ ਡਿਮਾਂਡ ਹੋਮ ਅਤੇ ਜਸਟਿਸ ਡਿਪਾਰਟਮੈਂਟ ਦੀ ਸੀ । ਇਸ ਤੇ ਮੈਂ ਬੋਲਣਾ ਚਾਹੁੰਦਾ ਸੀ । ਹੋਮ ਡਿਪਾਰਟਮੈਂਟ ਤਾਂ ਹੈ ਪਰ ਜਸਟਿਸ ਨਾਂ ਦੀ ਕੋਈ ਚੀਜ਼ ਨਹੀਂ ਹੈ । Justice is not the name that is existing in Punjab under the present regime.

(ਇਕ ਆਵਾਜ਼ : ਜਸਟਿਸ ਤੁਸੀਂ ਨਾਲ ਹੀ ਲੈ ਗਏ ।)

ਸਪੀਕਰ ਸਾਹਿਬ, ਮੈਂ ਦੂਸਰੇ ਪੁਆਇੰਟ ਤੇ ਆ ਰਿਹਾ ਹਾਂ । ਇਸ ਵਿਚ ਨਾਮੀਨੇਸ਼ਨ ਵਾਲੇ ਮੈਂਬਰ ਵੀ ਰੱਖੇ ਗਏ ਹਨ । ਇਸ ਵਿਚ ਇਲੈਕਟਿਡ ਮੈਂਬਰ ਵੀ ਹੋਣਗੇ ਅਤੇ

ਲੈਜਿਸਲੇਟਿਵ ਅਸੈਂਬਲੀ ਦੇ ਐਕਸ-ਆਫੀਸ਼ੋਿ ਮੈਂਬਰ ਵੀ ਹੋਣਗੇ ਪਰ ਮੈਨੂੰ ਖਤਰਾ ਹੈ ਨਾਮੀਨੇਸ਼ਨ ਵਾਲੇ ਮੈਂਬਰਾਂ ਦਾ ਜੋ ਕਿ ਸਭ ਨਾਲੋਂ ਖਤਰਨਾਕ ਹੈ। ਨਾਮੀਨੇਸ਼ਨ ਵਾਲੇ ਮੈਂਬਰਾਂ ਬਾਰੇ at page 82, ਇਹ ਲਿਖਿਆ ਗਿਆ ਹੈ :—

> (C) Such number of members not exceeding five as may be nominated by the Government by notification, from amongst the persons having special knowledge or experience in Municipal Administration.

Provided that the nominated members shall not have the right to vote in the meetings of the Municipal Corporation.

ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੂੰ 'ਨਾਮੀਨੇਸ਼ਨ' ਸ਼ਬਦ ਹਟਾ ਦੇਣਾ ਚਾਹੀਦਾ ਹੈ। ਨਾਮੀਨੇਸ਼ਨ ਵਾਲਾ ਮੈਂਬਰ ਨਹੀਂ ਹੋਣਾ ਚਾਹੀਦਾ। Elected Members are sufficient enough to take decisions. Why there should be nominated Members. We have already had bad experience of nominated Members in the Planning Board which they have done. ਪਲਾਨਿੰਗ ਬੋਰਡ ਵਿਚ, ਸਪੀਕਰ ਸਾਹਿਬ, ਨਾਮੀਨੇਟਿਡ ਕਲਾਜ਼ ਪਾ ਕੇ ਕਾਫੀ ਨੁਕਸਾਨ ਹੋਇਆ ਹੈ। ਇਨ੍ਹਾਂ ਨੇ ਕਿਹਾ ਹੈ ਕਿ ਐਕਸਪਰਟ ਹੋਣਗੇ। I do not know whether they are Ph.Ds. in development or what special Course they have done? Ordinary Jathedars and ordinary people have been nominated just politically. ਨਾਮੀਨੇਟਿਡ ਮੈਂਬਰਾਂ ਨੇ ਪਲਾਨਿੰਗ ਬੋਰਡ ਵਿਚ ਕਾਫੀ ਮਾਹੌਲ ਖਰਾਬ ਕੀਤਾ ਹੈ। ਨਾਮੀਨੇਟਿਡ ਮੈਂਬਰ ਮਿਊਂਸਪਲ ਕਾਰਪੋਰੇਸ਼ਨਾਂ ਵਿਚ ਵੀ ਮਾਹੌਲ ਖਰਾਬ ਕਰਨਗੇ। They are not going to fetch any good results. ਸਾਡੇ ਕੋਲ ਮਿਊਂਸਿਪਲ ਲਾਅ ਅਤੇ ਮਿਊਂਸਪਲ ਪ੍ਰੋਸੀਜਰ ਵਾਸਤੇ ਪੜ੍ਹਿਆ ਲਿਖਿਆ ਸਟੈਂਡਰਡ ਸਟਾਫ ਹੈ।

**ਸ੍ਰੀ ਬਲਦੀਸ਼ ਸਾਹਨੀ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਜਥੇਦਾਰ ਦੀ ਨਾਮੀਨੇਸ਼ਨ ਨਹੀਂ ਹੋਣੀ ਚਾਹੀਦੀ। ਕੀ ਜਥੇਦਾਰ ਬੰਦੇ ਨਹੀਂ ਹਨ? ਕੀ ਉਹ ਫੈਸਲਾ ਨਹੀਂ ਲੈ ਸਕਦੇ? ਨਾਮੀਨੇਸ਼ਨਾਂ ਦਾ ਕੰਮ ਇਨ੍ਹਾਂ ਨੇ ਹੀ ਸ਼ੁਰੂ ਕੀਤਾ ਸੀ। ਕੀ ਉਨ੍ਹਾਂ ਦੀ ਡਿਸੀਜ਼ਨ ਲੈਣ ਦੀ ਕਪੈਸਿਟੀ ਨਹੀਂ ਹੈ? ਮੈਂ ਨਾਮੀਨੇਸ਼ਨ ਦੀ ਇਕ ਮਿਸਾਲ ਦਿੱਤੀ ਹੈ। ਜੋ ਵੀ ਆਦਮੀ ਵਕਤ ਦੀ ਗੌਰਮਿੰਟ ਨਾਮੀਨੇਟ ਕਰਦੀ ਹੈ, ਉਹ ਸੋਚ ਕੇ ਕਰਦੀ ਹੈ ਕਿ ਇਸ ਆਦਮੀ ਦੇ ਵਿਚ ਕੇਪੇਬਿਲਟੀ ਹੈ, ਕਪੈਸਿਟੀ ਹੈ। ਇਨ੍ਹਾਂ ਦਾ ਇਹ ਕਹਿਣਾ ਕਿ ਜਥੇਦਾਰ ਨਾਮੀਨੇਟ ਕਰੋਗੇ, ਫਲਾਣਾ ਨਾਮੀਨੇਟ ਕਰੋਗੇ, ਠੀਕ ਨਹੀਂ ਹੈ। ਕੀ ਜਥੇਦਾਰ ਪੜ੍ਹੇ ਲਿਖੇ ਨਹੀਂ ਹੁੰਦੇ? ਉਹ ਇਨ੍ਹਾਂ ਤੋਂ ਵੱਧ ਪੜ੍ਹੇ ਲਿਖੇ ਹਨ। ਇਹ ਇਨ੍ਹਾਂ ਦਾ ਕਹਿਣਾ ਬਿਲਕੁਲ ਗਲਤ ਹੈ।

**ਇਕ ਆਵਾਜ਼ :** ਜਥੇਦਾਰ ਸ਼ਬਦ ਵਾਪਸ ਲੈਣ। (ਵਿਘਨ)

**Shri Romesh Chander Dogra** : I have never challenged the capacity and education of the Jathedars. I respect them and regard them better than he.

**Shri Jagdish Sawhney** : ** **

**Mr. Speaker** : Not allowed, Sawhney Sahib.

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਪਲਾਨਿੰਗ ਬੋਰਡ ਦੀ ਨਾਮੀਨੇਸ਼ਨ ਸਾਡੀ ਕਾਂਗਰਸ ਸਰਕਾਰ ਦੇ ਟਾਈਮ ਵਿਚ ਵੀ ਹੁੰਦੀ ਸੀ । ਉਦੋਂ ਵੀ ਬੋਰਡ ਕਾਂਸਟੀਚਿਊਟ ਕਰਦੇ ਰਹੇ ਹਨ । ਉਸ ਵਿਚ ਕਲਾਜ਼ ਸੀ ਕਿ ਮੈਂਬਰ ਆਫ ਦਿ ਪਲਾਨਿੰਗ ਬੋਰਡ ਸਰਪੰਚਾਂ ਵਿਚੋਂ ਬਾਈ ਇਲੈਕਸ਼ਨ ਲੈਣਾ ਹੈ । ਉਦੋਂ ਨਾਰਮਜ਼ ਨੂੰ ਧਿਆਨ ਵਿਚ ਰੱਖਿਆ ਜਾਂਦਾ ਸੀ । ਹੁਣ ਤਾਂ ਨਾਰਮਜ਼ ਦੀ ਕੋਈ ਗੱਲ ਹੀ ਨਹੀਂ ਰਹੀ, ਜਦੋਂ ਦੀ ਇਹ ਸਰਕਾਰ ਆਈ ਹੈ । ਇਹ ਤਾਂ ਸਾਡੇ ਉਤੇ ਠੋਸਦੇ ਗਏ, ਮੈਂਬਰ ਪਲਾਨਿੰਗ ਬੋਰਡ ਵਿਚ ਨਾਮੀਨੇਸ਼ਨਾਂ ਕਰਕੇ

**ਸ੍ਰੀ ਸਪੀਕਰ** : ਡੋਗਰਾ ਸਾਹਿਬ, ਹੁਣ ਅਸੀਂ ਇਸ ਬਿਲ ਦੇ ਬਾਰੇ ਗੱਲ ਕਰੀਏ ।

**Shri Romesh Chander Dogra** : I am coming to the Bill. I shall take two or three minutes. ਸਪੀਕਰ ਸਾਹਿਬ, ਮੈਂ ਇਸ ਵਾਸਤੇ ਨਾਮੀਨੇਸ਼ਨ ਦੀ ਮਿਸਾਲ ਦਿੱਤੀ ਹੈ ਕਿਉਂਕਿ ਇਹ ਐਕਸਪੀਰੀਐਂਸ ਬੈਡ ਹੈ । It is very bad experience. It has not helped and it has not rendered any fruitful results. ਮੈਂ ਇਹ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਵਿਚ ਵੀ ਇਹ ਜਿਹੜੀਆਂ ਨਾਮੀਨੇਸ਼ਨਜ਼ ਕਰ ਰਹੇ ਹਨ, ਸਾਨੂੰ ਇਹ ਸਮਝ ਨਹੀਂ ਆਉਂਦੀ ਕਿ ਇਸ ਦਾ ਸਪੈਸੇਫਿਕ ਰੀਜ਼ਨ ਕੀ ਹੈ, ਕਾਰਨ ਕੀ ਹੈ । ਕੀ ਪੜ੍ਹੇ ਲਿਖੇ ਬੰਦੇ ਇੰਜੀਨੀਅਰਜ਼, ਡਾਕਟਰਜ਼ ਐਂਡ ਸਮ ਅਦਰ ਪੀਪਲ, ਇਸੇ ਤਰ੍ਹਾਂ ਜਿਹੜੇ ਇਥੇ ਮੈਂਬਰ ਆਉਂਦੇ ਹਨ, are they not working in the Municipal Corporation ? Similarly, are they not educated enough ? Are they not experienced enough so that they can look after the development of the town better than the nominated ones ? ਮੈਂ ਇਹ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਸ ਕਲਾਜ਼ ਨੂੰ ਚੇਂਜ ਕਰਨ, ਡਿਲੀਟ ਕਰ ਦੇਣ ਇਸ ਵਿਚੋਂ ਤਾਂ ਹੀ ਠੀਕ ਹੈ । ਮੈਂ ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਬਹੁਤ ਹੀ ਧੰਨਵਾਦ ਕਰਦਾ ਹਾਂ । ਜੈ ਹਿੰਦ ।

**ਸ੍ਰੀ ਜਗਦੀਸ਼ ਸਾਹਨੀ (ਬਟਾਲਾ)** : ਆਨਰੇਬਲ ਸਪੀਕਰ ਸਾਹਿਬ, ਟੰਡਨ ਸਾਹਿਬ ਨੇ ਬਿਲ ਪੇਸ਼ ਕੀਤਾ ਹੈ, ਉਸ ਦੇ ਮੁਤਾਬਿਕ ਇਹ ਸਿਰਫ ਅਪੋਜ਼ੀਸ਼ਨ ਦਾ ਹੀ ਹੱਕ ਨਹੀਂ

*Expunged as ordered by the Chair.

ਬਣਦਾ ਕਿ ਉਹੀ ਇਸ ਦੀ ਵਿਰੋਧਤਾ ਕਰਨਗੇ, ਅਸੀਂ ਵੀ ਕਰ ਸਕਦੇ ਹਾਂ ਕਿਉਂਕਿ ਅਸੀਂ ਸਦਾ ਡੈਮੋਕਰੇਟਿਕ ਤਰੀਕੇ ਨਾਲ, ਲੋਕਤੰਤਰਿਕ ਤਰੀਕੇ ਨਾਲ ਕੰਮ ਕਰਦੇ ਹਾਂ। ਇਥੇ ਮਾਨਯੋਗ ਮੈਂਬਰ ਨੇ ਕਹਿ ਦਿੱਤਾ ਕਿ ਨਾਮੀਨੇਸ਼ਨ ਨਾ ਹੋਵੇ। ਆਪਣੇ ਸਮੇਂ ਤਾਂ ਤੁਸੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਬੰਦੇ ਹੀ ਅੰਦਰ ਰੱਖ ਦਿੱਤੇ, ਨਾਮੀਨੇਸ਼ਨ ਕਿਥੇ ਹੋਣੀ ਸੀ। ਸਭ ਨੂੰ ਪਤਾ ਹੈ, ਤੁਸੀਂ ਪੰਚਾਇਤਾਂ ਦੀਆਂ ਇਲੈਕਸ਼ਨਾਂ, ਕਮੇਟੀਆਂ ਦੀਆਂ ਇਲੈਕਸ਼ਨਾਂ ਕਿਸ ਤਰ੍ਹਾਂ ਕਰਵਾਈਆਂ। ਇਸ ਤਰ੍ਹਾਂ ਤੁਸੀਂ ਇਕ ਵਾਰ ਨਹੀਂ, 20 ਵਾਰ ਕੀਤਾ ਹੈ, ਨਾਮੀਨੇਸ਼ਨਾਂ ਕੀਤੀਆਂ ਹਨ। ਦੂਜੇ ਦੀ ਚੀਜ਼ ਵੀ ਝੱਲੋ। (ਵਿਘਨ) ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਹ 335 ਪੇਜ ਦਾ ਬਿਲ ਹੈ, ਇਹ ਸਾਨੂੰ ਕੱਲ੍ਹ ਮਿਲਿਆ ਸੀ, ਕੱਲ ਸ਼ਾਮ ਨੂੰ ਅਤੇ ਇਹ ਬਿਲ ਪੂਰਾ ਅਸੀਂ ਪੜ੍ਹ ਵੀ ਨਹੀਂ ਪਾਏ। ਇਸ ਦੇ ਬਾਵਜੂਦ ਵੀ ਇਨ੍ਹਾਂ ਨੇ ਜਿਹੜੀ ਲਾਇਸੰਸ ਫੀਸ ਇਸ ਬਿਲ ਵਿਚ ਰੱਖ ਦਿੱਤੀ ਕਿ ਇਹ ਲੱਗੇਗੀ ਇਸ ਦੇ ਬਾਰੇ ਸਾਡੀ ਬਹੁਤ ਵੱਡੀ ਵਿਰੋਧਤਾ ਹੈ ਕਿਉਂਕਿ ਹਰ ਚੀਜ਼ ਦਾ ਲਾਇਸੰਸ ਹੋ ਜਾਵੇਗਾ। ਹਰ ਬੰਦਾ ਜੋ ਵੀ ਸ਼ਹਿਰ ਵਿਚ ਰਹਿੰਦਾ ਹੈ, ਉਹ ਲਾਇਸੰਸ ਤੇ ਆ ਗਿਆ। ਕਿਸੇ ਨੇ ਕੇਲਾ ਵੇਚਣਾ ਹੈ, ਭੱਠੀ ਵਾਲਾ ਹੈ, ਮੂੰਗਫਲੀ ਵਾਲਾ ਹੈ ਸਭ ਤੇ ਲਾਇਸੰਸ ਲਾ ਦਿੱਤਾ। ਇਸ ਦਾ ਮਤਲਬ ਹੋਵੇਗਾ ਕਿ ਜੋ ਵੀ ਸ਼ਹਿਰਾਂ ਵਿਚ ਰਹਿੰਦਾ ਹੋਵੇਗਾ, ਉਹ ਲਾਇਸੰਸ ਲੈ ਕੇ ਕਾਰੋਬਾਰ ਕਰੇਗਾ। ਇਸ ਤੇ ਸਾਡੀ ਬੜੀ ਵਿਰੋਧਤਾ ਹੈ। ਜੋ ਇਹ ਸ਼ਡਿਊਲ-3 ਵਿਚ ਕਲਾਜ਼ਾਂ ਲਾਈਆਂ ਹਨ

**ਸਰਦਾਰ ਅਵਤਾਰ ਸਿੰਘ ਬਰਾੜ** (ਬੈਠੇ-ਬੈਠੇ) : ਸਾਹਨੀ ਸਾਹਿਬ, ਵਾਕ-ਆਊਟ ਕਰ ਜਾਓ।

**ਸ਼੍ਰੀ ਜਗਦੀਸ਼ ਸਾਹਨੀ** : ਬਰਾੜ ਸਾਹਿਬ, ਲੜਾਈ ਮੈਦਾਨ ਵਿਚ ਲੜੀ ਜਾਂਦੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** (ਬੈਠੇ-ਬੈਠੇ) : ਤੁਹਾਡੇ ਬੀਬੀ ਚਾਵਲਾ ਜੀ ਵੀ ਤਾਂ ਵਾਕ-ਆਊਟ ਕਰ ਗਏ ਹਨ।

**ਸ਼੍ਰੀ ਜਗਦੀਸ਼ ਸਾਹਨੀ** : ਇਹ ਤੁਹਾਡੀ ਹੀ ਸਿੱਖਿਆ ਦਿੱਤੀ ਹੋਈ ਹੈ, ਇਹ ਬੀਬੀ ਤਾਂ ਕੇਵਲ ਬਾਹਰ ਹੀ ਬੈਠੀ ਹੋਈ ਹੈ, ਤੁਸੀਂ ਤਾਂ ਉਸ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) ਨੂੰ ਘਰੋਂ ਹੀ ਕੱਢ ਦਿਤਾ ਹੈ। ਜੇ ਤੁਸੀਂ ਔਰਤਾਂ ਦੇ ਹਮਾਇਤੀ ਹੁੰਦੇ ਤਾਂ ਉਸ ਨੂੰ ਤੁਸੀਂ ਘਰੋਂ ਨਾ ਕੱਢਦੇ। (ਵਿਘਨ)

ਇਹ ਜਿਹੜਾ ਸ਼ਡਿਊਲ ਤਿੰਨ ਦਿੱਤਾ ਹੈ, ਇਸ ਦੇ ਵਿਚ ਇਨ੍ਹਾਂ ਨੇ ਕਿੰਨੀਆਂ ਸਾਰੀਆਂ ਆਈਟਮਾਂ ਦਿੱਤੀਆਂ ਹਨ। ਕੋਈ ਚੀਜ਼ ਐਸੀ ਨਹੀਂ ਜਿਹੜੀ ਕਿ ਕਮੇਟੀ ਦੇ ਲਾਇਸੰਸ ਤੋਂ ਬਿਨਾਂ ਚਲਦੀ ਹੋਵੇ। ਜਿਸ ਤਰ੍ਹਾਂ ਅਸੀਂ ਕੰਮ ਕੀਤੇ ਹਨ, ਉਸ ਨਾਲ ਸ਼ਹਿਰੀਆਂ ਅਤੇ ਪੇਂਡੂਆਂ ਵਿਚ ਪਾੜਾ ਬਣਦਾ ਸੀ। ਅਸੀਂ ਕਹਿੰਦੇ ਹਾਂ ਕਿ ਸਾਨੂੰ ਪੂਰਾ ਸਮਾਂ ਦਿੱਤਾ ਜਾਵੇ ਅਤੇ ਇਸ ਨੂੰ ਅੱਜ ਹੀ ਪਾਸ ਨਾ ਕੀਤਾ ਜਾਵੇ। ਸਾਨੂੰ ਪੂਰਾ ਸਮਾ ਦਿੱਤਾ ਜਾਵੇ। ਇਨ੍ਹਾਂ ਕਲਾਜ਼ਾਂ ਦੇ ਨਾਲ ਅਸੀਂ ਇਸ ਬਿਲ ਨੂੰ ਪਾਸ ਨਹੀਂ ਕਰਾਉਣਾ ਚਾਹੁੰਦੇ। ਅਸੀਂ ਹੋਰ ਸਮਾਂ ਮੰਗਦੇ ਹਾਂ। ਰੂਲਿੰਗ ਪਾਰਟੀ ਦੇ ਮੈਂਬਰ ਹੋਣ ਕਰਕੇ ਹੋਰ

[ਸ੍ਰੀ ਜਗਦੀਸ਼ ਸਾਹਨੀ]

ਇਸ ਦੀ ਵਿਰੋਧਤਾ ਤਾਂ ਕਰ ਨਹੀਂ ਸਕਦੇ, ਇਸ ਕਰਕੇ ਹੋਰ ਸਮਾਂ ਮੰਗ ਰਹੇ ਹਾਂ। ਸਿਲੈਕਟ ਕਮੇਟੀ ਦੀਆਂ ਮੀਟਿੰਗਾਂ ਵਿਚ ਜੋ ਕੁਝ ਹੋਇਆ, ਅਸੀਂ ਉਨ੍ਹਾਂ ਚੀਜ਼ਾਂ ਨਾਲ ਐਗਰੀ ਨਹੀਂ ਕਰਦੇ। ਉਹ ਮੀਟਿੰਗਾਂ ਉਨ੍ਹਾਂ ਮੈਂਬਰਾਂ ਦੇ ਆਪਣੇ ਤੌਰ ਤੇ, ਬਿਊਰੋਕਰੇਸੀ ਦੇ ਤੌਰ ਤੇ ਹੋਈਆਂ ਹਨ। ਸਾਨੂੰ ਉਸ ਦੇ ਬਾਰੇ ਕੁਝ ਨਹੀਂ ਦੱਸਿਆ ਗਿਆ। ਇਥੇ ਸੀ. ਐਮ. ਸਾਹਿਬ ਬੈਠੇ ਹਨ। ਮੈਂ ਉਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਦੇ ਵਿਚ ਇੰਟਰਵੀਨ ਕਰਕੇ ਸਾਨੂੰ ਹੋਰ ਸਮਾਂ ਦਿੱਤਾ ਜਾਵੇ ਅਤੇ ਉਸ ਤੋਂ ਬਾਦ ਹੀ ਇਸ ਨੂੰ ਪਾਸ ਕੀਤਾ ਜਾਵੇ। ਧੰਨਵਾਦ।

**ਸ੍ਰੀ ਸੱਤਿਆ ਪਾਲ ਸੈਣੀ** (ਸੁਜਾਨਪੁਰ) : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜਿਹੜਾ ਬਿੱਲ ਹੈ, ਇਹ ਵਿਰੋਧੀ ਪੱਖ ਨੂੰ ਵਿਸ਼ਵਾਸ ਵਿਚ ਲੈ ਕੇ, ਵਪਾਰੀ ਵਰਗ ਨੂੰ ਵਿਸ਼ਵਾਸ ਵਿਚ ਲੈ ਕੇ ਅਤੇ ਹੋਰ ਸਾਰੇ ਵਰਗਾਂ ਨੂੰ ਵਿਸ਼ਵਾਸ ਵਿਚ ਲੈ ਕੇ, ਉਨ੍ਹਾਂ ਸਾਰਿਆਂ ਦੀ ਕਨਸੈਨਸਿਸ ਲੈਣ ਤੋਂ ਬਾਦ ਪੇਸ਼ ਕੀਤਾ ਗਿਆ ਹੈ। ਸ੍ਰੀਮਾਨ ਡੋਗਰਾ ਜੀ ਨੂੰ ਵੀ ਮੈਂ ਸੁਣ ਰਿਹਾ ਸੀ। ਇਨ੍ਹਾਂ ਨੇ ਪ੍ਰਿੰਸੀਪਲੀ ਇਸ ਨੂੰ ਸਵੀਕਾਰ ਕੀਤਾ ਹੈ, ਇਕ-ਦੋ ਗੱਲਾਂ ਨੂੰ ਛੱਡ ਕੇ। ਇਨ੍ਹਾਂ ਨੇ ਜਮਹੂਰੀਅਤ ਦੀ ਗੱਲ ਕੀਤੀ ਹੈ ਨਾਮੀਨੇਸ਼ਨ ਦੀ ਗੱਲ ਕੀਤੀ ਹੈ ਲੇਕਿਨ ਇਹ ਗੱਲ ਕਾਂਗਰਸ ਦੇ ਲੋਕਾਂ ਦੇ ਮੂੰਹੋਂ ਸਜਦੀ ਨਹੀਂ ਹੈ। ਜਿੰਨੀ ਵੱਡੀ ਪੱਧਰ ਤੇ ਇਨ੍ਹਾਂ ਨੇ ਨਾਮੀਨੇਸ਼ਨਾਂ ਕੀਤੀਆਂ ਹਨ, ਇਤਨੀ ਵੱਡੀ ਪੱਧਰ ਤੇ ਪੰਜਾਬ ਦੀ ਹਿਸਟਰੀ ਵਿਚ ਸ਼ਾਇਦ ਹੋਰ ਕੋਈ ਨਹੀਂ ਕਰੇਗਾ। ਇਨ੍ਹਾਂ ਨੇ ਆਪਣੀ ਪਾਰਟੀ ਵਿਚ ਪਿਛਲੇ 30 ਸਾਲਾਂ ਤੋਂ ਕੋਈ ਮੈਂਬਰਸ਼ਿਪ ਨਹੀਂ ਕੀਤੀ ਹੈ। ਇਹ ਨਾਮੀਨੇਸ਼ਨਾਂ ਹੀ ਕਰਦੇ ਹਨ। ਇਨ੍ਹਾਂ ਦਾ ਪੀ. ਐਮ. ਥੱਲੇ ਤੱਕ ਨਾਮੀਨੇਸ਼ਨਾਂ ਕਰਦਾ ਹੈ। ਇਹ ਅੱਜ ਨਾਮੀਨੇਸ਼ਨਾਂ ਕਰਦੇ ਹਨ ਅਤੇ ਕੱਲ੍ਹ ਬਦਲਦੇ ਹਨ। ** ** ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਗੱਲਾਂ ਕੀ ਕਰ ਰਹੇ। ਤੁਸੀਂ ਨਾਮੀਨੇਸ਼ਨਾਂ ਦਾ ਵਿਰੋਧ ਕਰ ਰਹੇ ਹੋ।

**ਸ੍ਰੀ ਸਪੀਕਰ** : ** ** ਵਾਲੇ ਲਫਜ਼ ਐਕਸਪੰਜ ਕੀਤੇ ਜਾਂਦੇ ਹਨ।

**ਸ੍ਰੀ ਸੱਤਿਆ ਪਾਲ ਸੈਣੀ** : ਇਸ ਦੇ ਵਿਚ ਸਰਬਸੰਮਤੀ ਹੋਈ ਹੈ। ਸਾਰਿਆਂ ਦੀ ਤਰਫੋਂ ਇਸ ਦੇ ਵਾਸਤੇ ਹੁੰਗਾਰਾ ਭਰਿਆ ਗਿਆ ਹੈ। ਨਾਮੀਨੇਸ਼ਨ ਦੀ ਜਿਹੜੀ ਗੱਲ ਹੈ, ਇਸ ਦੇ ਬਾਰੇ ਕੁਝ ਕਹਿਣ ਦਾ ਤੁਹਾਡਾ ਕੋਈ ਅਧਿਕਾਰ ਨਹੀਂ ਬਣਦਾ। ਮੈਂ ਸਾਰਿਆਂ ਨੂੰ ਇਹ ਕਹਿੰਦਾ ਹਾਂ ਕਿ ਇਸ ਦੇ ਵਿਚ ਅਮੈਂਡਮੈਂਟ ਦੀ ਕੋਈ ਗੱਲ ਨਹੀਂ ਰਹਿ ਗਈ ਹੈ। ਇਸ ਦੀ ਚੰਗੀ ਤਰ੍ਹਾਂ ਨਾਲ ਸਕਰੂਟਿਨੀ ਹੋਈ ਹੈ ਅਤੇ ਬਿਊਰੋਕਰੇਸੀ ਨੇ ਵੀ ਪੂਰਾ ਸਹਿਯੋਗ ਦਿੱਤਾ ਹੈ। ਇਸ ਕਰਕੇ ਇਸ ਨੂੰ ਪੂਰੀ ਤਰ੍ਹਾਂ ਨਾਲ ਸਵੀਕਾਰ ਕਰਨਾ ਚਾਹੀਦਾ ਹੈ। (ਵਿਘਨ) ਆਉਣ ਵਾਲੇ ਸਮੇਂ ਵਿਚ ਆਉਣ ਵਾਲੀਆਂ ਜਨਰੇਸ਼ਨਾਂ

**ਸ੍ਰੀ ਜਗਦੀਸ਼ ਸਾਹਨੀ** : ** **

**Expunged as ordered by the Chair.

**ਸ਼੍ਰੀ ਸਪੀਕਰ** : ਸਾਹਨੀ ਸਾਹਿਬ, ਤੁਸੀਂ ਮੈਨੂੰ ਪਹਿਲਾਂ ਪੁੱਛ ਤਾਂ ਲੈਂਦੇ। ਇਨ੍ਹਾਂ ਨੇ ਜੋ ਕੁਝ ਕਿਹਾ ਹੈ ਰਿਕਾਰਡ ਨਹੀਂ ਕਰਨਾ।

**ਸ਼੍ਰੀ ਸ਼ੋਤਆ ਪਾਲ ਸੈਣੀ** : ਮੈਂ ਜਿਹੜੀ ਗੱਲ ਕਹਿ ਰਿਹਾ ਹਾਂ, ਜਿਹੜਾ ਨਿਵੇਦਨ ਕਰ ਰਿਹਾ ਹਾਂ, ਉਹ ਇਹ ਹੈ ਕਿ ਇਹ ਜਿਹੜਾ ਬਿਲ ਹੈ, ਇਸ ਵਿਚ ਕੁਝ ਐਸੀਆਂ ਮੱਦਾਂ ਹਨ ਜਿਨ੍ਹਾਂ ਦੇ ਨਾਲ ਲੋਕਾਂ ਨੂੰ ਕੁਝ ਕਸ਼ਟ ਹੋਣਾ ਹੈ ਲੇਕਿਨ ਇਹ ਵੀ ਲੋਕਾਂ ਦੇ ਭਲੇ ਵਾਸਤੇ ਹੀ ਕੀਤਾ ਗਿਆ ਹੈ ਕਿਉਂਕਿ ਜੇਕਰ ਅਜਿਹਾ ਨਹੀਂ ਕੀਤਾ ਜਾਂਦਾ ਤਾਂ ਫਿਰ ਡਿਵੈਲਪਮੈਂਟ ਦੇ ਕੰਮਾਂ ਵਾਸਤੇ ਪੈਸਾ ਕਿੱਥੋਂ ਆਉਣਾ ਹੈ। ਆਪਾਂ ਸਾਰੇ ਐਕਸਪੈਂਡੀਚਰ ਕਰਨੇ ਹੁੰਦੇ ਹਨ। ਅਸੀਂ ਹਰ ਰੋਜ਼ ਕੰਮਾਂ ਦੀ ਲਿਸਟ ਬਣਾਉਂਦੇ ਹਾਂ। ਮਿਉਂਸੀਪੈਲਟੀਜ਼ ਨੇ ਕਿਵੇਂ ਚੱਲਣਾ ਹੈ, ਇਸ ਦੇ ਵਾਸਤੇ ਕੁਝ ਨਾ ਕੁਝ ਸਾਧਨ ਤਾਂ ਜੁਟਾਉਣੇ ਹੀ ਪੈਣਗੇ। ਤੁਸੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਵੀ ਲੋਕਾਂ ਨੂੰ ਬਹੁਤ ਕੌੜੇ ਫਲ ਦਿੰਦੇ ਰਹੇ ਹੋ। ਤੁਸੀਂ ਆਪਣੇ ਸਮੇਂ ਵਿਚ ਕੋਈ ਟੈਕਸ ਨਹੀਂ ਲਗਾਏ ? ਤੁਸੀਂ ਤਾਂ ਅਜਿਹੇ ਟੈਕਸ ਲਗਾਏ ਹਨ ਜਿਨ੍ਹਾਂ ਦੇ ਬਾਰੇ ਅਸੀਂ ਇਥੇ ਕੀ ਕੀ ਚਰਚਾ ਕਰੀਏ। ਤੁਸੀਂ 40 ਸਾਲ ਪੰਜਾਬ ਦੀ ਹਿਸਟਰੀ ਦੇ ਵਿਚ ਲੋਕਾਂ ਨੂੰ ਟੈਕਸਾਂ ਦੇ ਰੂਪ ਵਿਚ ਕੌੜਾ ਫਲ ਦਿੰਦੇ ਰਹੇ ਹੋ। ਇਸ ਬਾਰੇ ਇਕ ਇਕ ਪੰਨਾ ਕਾਲੀ ਸਿਆਹੀ ਨਾਲ ਭਰਿਆ ਪਿਆ ਹੈ। ਤੁਸੀਂ ਇਹ ਕੀ ਗੱਲ ਕਰ ਰਹੇ ਹੋ। ਤੁਸੀਂ ਸਾਨੂੰ ਸਲਾਹ ਦੇ ਰਹੇ ਹੋ। ਤੁਸੀਂ ਇਸ ਤਰ੍ਹਾਂ ਦੀ ਗੱਲ ਨਹੀਂ ਕਰ ਸਕਦੇ ਔਰ ਇਸ ਬਿਲ ਨੂੰ ਇੰਨ ਬਿਨ ਸਵੀਕਾਰ ਕੀਤਾ ਜਾਵੇ। ਬਿਲ ਦੀਆਂ ਸਾਰੀਆਂ ਮੱਦਾਂ ਚੰਗੀ ਤਰ੍ਹਾਂ ਜਾਂਚੀਆਂ, ਪਰਖੀਆਂ ਅਤੇ ਦੇਖੀਆਂ ਗਈਆਂ ਹਨ, ਪਬਲਿਕ ਦੇ ਹਿਤਾਂ ਨੂੰ ਵੀ ਦੇਖਦੇ ਹੋਏ ਇਹ ਬਿਲ ਤਿਆਰ ਕੀਤਾ ਗਿਆ ਹੈ। ਮੈਂ ਮੰਤਰੀ ਜੀ ਦੀ ਸਰਾਹਨਾ ਕਰਾਂਗਾ ਔਰ ਮੁੱਖ ਮੰਤਰੀ ਜੀ ਦੀ ਵੀ ਸਰਾਹਨਾ ਕਰਾਂਗਾ ਜਿਨ੍ਹਾਂ ਨੇ ਕਿ ਆਉਣ ਵਾਲੀਆਂ ਜੈਨਰੇਸ਼ਨਜ਼ ਦੇ ਵਾਸਤੇ ਇਹ ਇਕ ਬਹੁਤ ਅੱਛਾ ਬਿਲ ਪੇਸ਼ ਕੀਤਾ ਹੈ ਜਿਸ ਵਾਸਤੇ ਆਉਣ ਵਾਲੀਆਂ ਪੁਸ਼ਤਾਂ ਵੀ ਇਨ੍ਹਾਂ ਦੀ ਸਰਾਹਨਾ ਕਰਨਗੀਆਂ। ਧੰਨਵਾਦ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁੱਢਲਾਡਾ) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਬਹੁਤ ਹੀ ਸੰਖੇਪ ਰੂਪ ਦੇ ਵਿਚ ਆਪਣੀ ਗੱਲ ਕਹਾਂਗਾ (ਵਿਘਨ)

**ਸ਼੍ਰੀ ਸਪੀਕਰ** : ਇਕ ਮਿੰਟ ਚੌਧਰੀ ਸਾਹਿਬ ਦੀ ਗੱਲ ਸੁਣ ਲਓ।

**ਚੌਧਰੀ ਜਗਜੀਤ ਸਿੰਘ** : ** ** **

**ਸ਼੍ਰੀ ਸਪੀਕਰ** : ਸਾਹਨੀ ਸਾਹਿਬ ਨੇ ਜੋ ਕੁਝ ਕਿਹਾ ਹੈ, ਉਹ ਮੈਂ ਪਹਿਲਾਂ ਹੀ ਐਕਸਪੰਜ ਕਰਾ ਦਿੱਤਾ ਹੈ। (ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਪਾਰਟੀ ਸੀਤਾ ਰਾਮ ਕੇਸਰੀ ਤੋਂ ਬਾਅਦ ਉਨ੍ਹਾਂ ਕੋਲੋਂ ਹਾਈਜੈਕ ਕੀਤੀ ਹੈ। (ਵਿਘਨ)

**ਸ਼੍ਰੀ ਸਪੀਕਰ** : ਉਹ ਮੈਂ ਪਹਿਲਾਂ ਹੀ ਐਕਸਪੰਜ ਕਰਵਾ ਦਿੱਤਾ ਹੈ। (ਵਿਘਨ)

---

**Expunged. Not recorded as ordered by the Chair.

**ਸ੍ਰੀ ਜਗਦੀਸ਼ ਸਾਹਨੀ** : ** ** **

**ਸ੍ਰੀ ਸਪੀਕਰ** : ਮੈਂ ਕਿਹਾ ਜੀ, ਸਾਹਨੀ ਸਾਹਿਬ, ਤੁਸੀਂ ਬੈਠ ਜਾਓ । Not to be recorded. Sawhney Sahib, Please sit down. ਮੇਰੀ ਪਰਮਿਸ਼ਨ ਤੋਂ ਬਗੈਰ ਜੋ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਹੀਂ ਕਰਨਾ । ਅਰਸ਼ੀ ਜੀ, ਤੁਸੀਂ ਬੋਲੋ ।

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** (ਬੈਠੇ-ਬੈਠੇ) : ਮੈਂ ਚੌਧਰੀ ਸਾਹਿਬ ਨੂੰ ਪੁੱਛਦਾ ਹਾਂ ਕਿ ਬੀਬੀ ਭੱਠਲ ਤਹਾਡੇ ਨਾਲ ਕਿਉਂ ਨਹੀਂ ਬੈਠਦੇ ? ਕੀ ਇਸ ਕਰਕੇ ਕਿ ਤੁਸੀਂ ਸ਼ਡਿਊਲਡ ਕਾਸਟ ਹੋ ? (ਵਿਘਨ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਇਨ੍ਹਾਂ ਸਰਕਾਰੀ ਬੈਂਚਾਂ ਵਾਲਿਆਂ ਤੋਂ ਪਲੀਜ਼ ਤੁਸੀਂ ਆਗਿਆ ਲੈ ਕੇ ਦਿਓ ਜੀ । ਮੈਂ ਤੁਹਾਡਾ ਧੰਨਵਾਦੀ ਹੋਵਾਂਗਾ । ..... ਇਨ੍ਹਾਂ ਤੋਂ ਆਗਿਆ ਲੈ ਦਿਓ ਜੀ । (ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਬੈਠੋ ਪਲੀਜ਼ । ਇਹ ਕੁਝ ਵੀ ਰਿਕਾਰਡ ਨਹੀਂ ਹੋ ਰਿਹਾ । ਚੌਧਰੀ ਸਾਹਿਬ, ਡੋਗਰਾ ਜੀ, ਹੁਣ ਤੁਸੀਂ ਬੈਠੋ, ਪਲੀਜ਼ । ਇਹ ਰਿਕਾਰਡ ਨਹੀਂ ਹੋ ਰਿਹਾ । ਕੋਈ ਗੱਲ ਰਿਕਾਰਡ ਨਹੀਂ ਹੋ ਰਹੀ ।(ਵਿਘਨ) ਉਹ ਕੁਝ ਵੀ ਰਿਕਾਰਡ ਨਹੀਂ ਹੋਇਆ ।

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਣ, ਪਨਸ਼ਨਾਂ ਅਤੇ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਰਾਜ ਮੰਤਰੀ** : ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਸ਼ਡਿਊਲਡ ਕਾਸਟਾਂ ਦੇ ਬਾਰੇ ਇਕੱਲਿਆਂ ਨੇ ਠੇਕਾ ਨਹੀਂ ਲਿਆ ਹੋਇਆ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਢਾਈ ਸਾਲ ਸ਼ਡਿਊਲਡ ਕਾਸਟਾਂ ਲਈ ਔਰ ਪਛੜੀਆਂ ਸ਼੍ਰੇਣੀਆਂ ਲਈ ਉਹ ਕੰਮ ਕੀਤੇ ਹਨ ਜਿਹੜੇ ਇਨ੍ਹਾਂ ਨੇ 45 ਸਾਲਾਂ ਦੇ ਸਮੇਂ ਵਿਚ ਵੀ ਨਹੀਂ ਕੀਤੇ । ਇਹ ਉਨ੍ਹਾਂ ਬਾਰੇ ਕੁੱਝ ਵੀ ਨਹੀਂ ਕਰ ਸਕੇ । (ਵਿਘਨ) ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਇਨ੍ਹਾਂ ਗਰੀਬ ਲੋਕਾਂ ਵਾਸਤੇ ਜਿਹੜੀਆਂ ਸਕੀਮਾਂ ਲਿਆਂਦੀਆਂ, ਉਨ੍ਹਾਂ ਨੂੰ ਅਸਲੀ ਰੂਪ ਵੀ ਦਿੱਤਾ ਹੈ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ ਬੈਠ ਜਾਓ । ਰਿਕਾਰਡ ਤੇ ਉਹ ਗੱਲ ਨਹੀਂ ਆਈ । (ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ । ਸ਼ੋਰ ਕਾਰਨ ਸੁਣਾਈ ਨਹੀਂ ਦਿੱਤਾ ਅਤੇ ਮਾਈਕ ਬੰਦ ਸੀ ।)

ਬਰਾੜ ਸਾਹਿਬ, ਰਿਕਾਰਡ ਤੇ ਕੋਈ ਐਸੀ ਗੱਲ ਨਹੀਂ ਆਈ ।

---

**Expunged/Not recorded as ordered by the Chair.

**ਸਰਦਾਰ ਅਵਤਾਰ ਸਿੰਘ ਬਰਾੜ**: ਸਪੀਕਰ ਸਾਹਿਬ, ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤੁਸੀਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨਾਲ ਗੱਲ ਕਰ ਰਹੇ ਹੋ ਤਾਂ ਉਸ ਵਕਤ ਦੂਸਰੇ ਪਾਸੇ (ਟਰੇਜ਼ਰੀ ਬੈਂਚਿਜ਼) ਕਿਸੇ ਵੀ ਮੈਂਬਰ ਸਾਹਿਬ ਦਾ ਸਪੀਕਰ ਆਨ ਕਿਉਂ ਹੋ ਜਾਂਦਾ ਹੈ। ਇਹ ਸਿਸਟਮ ਕੀ ਹੈ। ਇਸ ਨਾਲ ਡਿਸਟਰਬੈਂਸ ਹੁੰਦੀ ਹੈ।

**ਸ਼੍ਰੀ ਸਪੀਕਰ**: ਬਰਾੜ ਸਾਹਿਬ, ਜਿਹੜਾ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਗਿਆ ਹੈ, ਉਹ ਰਿਕਾਰਡ ਹੀ ਨਹੀਂ ਹੋ ਰਿਹਾ।

**ਸਰਦਾਰ ਅਵਤਾਰ ਸਿੰਘ ਬਰਾੜ**: ਤੁਸੀਂ ਇਸ ਸਦਨ ਦੇ ਮੁਖੀ ਹੋ। ਜਦੋਂ ਤੁਸੀਂ ਆਪੋਜ਼ੀਸਨ ਦੇ ਲੀਡਰ ਨਾਲ ਡਿਸਕਸ਼ਨ ਕਰ ਰਹੇ ਹੋ ਤਾਂ ਇਨ੍ਹਾਂ ਦੇ ਬਰਾਬਰ ਦੂਸਰੇ ਪਾਸੇ ਦੇ ਮੈਂਬਰਾਂ ਦੇ ਸਪੀਕਰ ਕਿਵੇਂ ਆਨ ਹੋ ਜਾਂਦੇ ਹਨ। ਇਹ ਸਿਸਟਮ ਕੀ ਹੈ।

**ਸ਼੍ਰੀ ਸਪੀਕਰ**: ਕੋਈ ਨਹੀਂ ਬਰਾੜ ਸਾਹਿਬ, ਬੈਠ ਜਾਓ। ਸਾਹਨੀ ਸਾਹਿਬ, ਤੁਸੀਂ ਵੀ ਬੈਠ ਜਾਓ। ਚੌਧਰੀ ਸਾਹਿਬ, ਤੁਸੀਂ ਰਨਿੰਗ ਕਮੈਂਟਰੀ ਕਰਨ ਲੱਗ ਜਾਂਦੇ ਹੋ।

**ਚੌਧਰੀ ਜਗਜੀਤ ਸਿੰਘ**: ਸਪੀਕਰ ਸਾਹਿਬ, ਤੁਹਾਡੀ ਸਰਕਾਰ ਦੇ ਇਕ ਰੁਕਨ, ਇਕ ਸੀਨੀਅਰ ਵਜ਼ੀਰ ਨੇ ਐਸ. ਸੀ. ਬਾਰੇ ਇਸ ਤਰ੍ਹਾਂ ਦੇ ਰਿਮਾਰਕਸ ਦਿੱਤੇ ਹਨ। (ਸ਼ੋਰ, ਵਿਘਨ) (ਆਵਾਜ਼ਾਂ: ਕੋਈ ਰਿਮਾਰਕਸ ਦਿੱਤੇ ਹੀ ਨਹੀਂ।) ਸੀ.ਐਮ. ਸਾਹਿਬ ਕਹਿ ਦੇਣ ਕਿ ਰਿਮਾਰਕਸ ਨਹੀਂ ਦਿੱਤੇ। ਸੀ.ਐਮ. ਸਾਹਿਬ, ਕੋਲੋਂ ਕਹਾ ਦਿਓ ਕਿ ਨਹੀਂ ਦਿੱਤੇ।

---

## PERSONAL EXPLANTION BY MINISTER FOR PUBLIC HEALTH AND CIVIL AVIATION

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** (ਰਾਜਾ ਨਰਿੰਦਰ ਸਿੰਘ): ਮੈਂ ਆਪਣੀ ਐਕਸਪਲੈਨੇਸ਼ਨ ਦਿੰਦਾ ਹਾਂ। ਮੈਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਇਹ ਕਿਹਾ ਹੈ ਕਿ ਬੀਬੀ ਜੀ (ਸ੍ਰੀਮਤੀ ਰਾਜਿੰਦਰ ਕੌਰ ਭੱਠਲ) ਤੁਹਾਡੇ ਨਾਲ ਕਿਉਂ ਨਹੀਂ ਬੈਠਦੇ। ਇਹਦੇ ਵਿਚ ਕੋਈ ਮਾੜੀ ਗੱਲ ਨਹੀਂ ਕਹੀ। (ਸ਼ੋਰ, ਵਿਘਨ) ਬਰਾੜ ਸਾਹਿਬ, ਦੂਜੀ ਗੱਲ ਸੁਣ ਲਵੋ। ਦੇਖੋ, ਅਸੈਂਬਲੀ ਦੇ ਵਿਚ ਇਤਨਾ ਸੀਰੀਅਸ ਐਟਮੋਸਫ਼ੀਅਰ ਨਹੀ ਬਣਾਈਦਾ। ਤੁਸੀਂ ਵੀ ਟੋਕਾ-ਟਾਕੀ ਕਰਦੇ ਹੋ। ਤੁਸੀਂ ਤਾਂ ਹਰ ਗੱਲ ਨੂੰ ਸੀਰੀਅਸ ਲੈ ਲੈਂਦੇ ਹੋ। ਮਾੜੀ-ਮੋਟੀ ਸਹਿਨ ਸ਼ਕਤੀ ਵੀ ਰੱਖਣੀ ਚਾਹੀਦੀ ਹੈ। ਮੈਂ ਕੋਈ ਅਨਪਾਰਲੀਮੈਂਟਰੀ ਲਫ਼ਜ਼ ਨਹੀਂ ਕਹੇ। (ਅਵਾਜ਼ਾਂ: ਇਹ ਜ਼ਾਤੀ ਹਮਲਾ ਕੀਤਾ ਹੈ।) ਮੈਂ ਕੋਈ ਵੀ ਜ਼ਾਤੀ ਹਮਲਾ ਨਹੀਂ ਕੀਤਾ। I never spoke on the micro phone, I spoke to you. ਤੁਸੀਂ ਵੀ ਵੀਹ ਗੱਲਾਂ ਕਹਿ ਲੈਂਦੇ ਹੋ। ਤੁਸੀਂ ਤਾਂ ਕੇਵਲ ਇਸ ਨੂੰ ਇਸ਼ੂ ਬਣਾਉਣਾ ਚਾਹੁੰਦੇ ਹੋ।

**ਚੌਧਰੀ ਜਗਜੀਤ ਸਿੰਘ**: ਸਪੀਕਰ ਸਾਹਿਬ...

**ਸ਼੍ਰੀ ਸਪੀਕਰ**: ਚਲੋ, ਚੌਧਰੀ ਸਾਹਿਬ ਛੱਡੋ, ਬੈਠ ਜਾਓ।

**ਚੌਧਰੀ ਜਗਜੀਤ ਸਿੰਘ**: * * *

---

*Expunged as ordered by the Chair.

**ਸ਼੍ਰੀ ਸਪੀਕਰ** : ਇਹ ਐਕਸਪੰਜ ਕਰ ਦਿੱਤਾ ਜਾਵੇ । ਅਰਸ਼ੀ, ਜੀ ਤੁਸੀਂ ਕੰਟੀਨਿਊ ਕਰੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਰ, ਕੁਝ ਸੁਣਾਈ ਦੇਵੇ ਤਾਂ ਹੀ ਮੈਂ ਬੋਲਾਂਗਾ । ਇਕ ਤਾਂ ਇਨ੍ਹਾਂ ਨੇ ਪਹਿਲਾਂ ਹੀ ਸਾਡੀ ਸਾਈਡ ਦੇ ਮਾਈਕ ਖਰਾਬ ਕੀਤੇ ਹੋਏ ਹਨ, ਦੂਜੀ ਸਾਈਡ ਦੇ ਮਾਈਕਾਂ ਦੀ ਸਾਊਂਡ ਕਿੰਨੀ ਸੋਹਣੀ ਹੈ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਮਿੱਤਲ ਸਾਹਿਬ ਕੁਝ ਕਹਿਣ ਲਈ ਖੜ੍ਹੇ ਹਨ । ਅਰਸ਼ੀ ਜੀ ਤੁਸੀਂ ਬੈਠ ਜਾਓ ।

(ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ ਅਤੇ ਕਾਂਗਰਸ ਪਾਰਟੀ ਅਤੇ ਟਰੇਜ਼ਰੀ ਬੈਂਚਿੰਗ ਵੱਲੋਂ ਇਕ ਦੂਜੇ ਵਿਰੁੱਧ ਬੋਲਿਆ ਜਾ ਰਿਹਾ ਸੀ ਜੋ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

ਚੌਧਰੀ ਸਾਹਿਬ, ਰਿਕਾਰਡ ਤੇ ਹੈ ਹੀ ਕੁਝ ਨਹੀਂ । ਤੁਸੀਂ ਤਾਂ ਵੈਸੇ ਹੀ ਗੱਲ ਨੂੰ ਵਧਾ ਰਹੇ ਹੋ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਸਾਡੇ ਚਸ਼ਮਦੀਦ ਗਵਾਹ ਮੁੱਖ ਮੰਤਰੀ ਸਾਹਿਬ ਹਨ, ਉਹ ਕਹਿ ਦੇਣ, ਉਹ ਹਾਊਸ ਦੇ ਲੀਡਰ ਵੀ ਹਨ । ਉਹ ਦੱਸ ਦੇਣ, ਅਸੀਂ ਉਨ੍ਹਾਂ ਨਾਲ ਸਹਿਮਤ ਹੋ ਜਾਵਾਂਗੇ । ਅਸੀਂ ਤਾਂ ਇਸ ਗੱਲ ਤੇ ਵੀ ਆ ਗਏ ਹਾਂ ।

**ਸ਼੍ਰੀ ਸਪੀਕਰ** : ਜਦੋਂ ਹਾਊਸ ਦੇ ਆਨਰੇਬਲ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਮੈਂ ਕੋਈ ਗੱਲ ਨਹੀਂ ਕਹੀ ਅਤੇ ਰਿਕਾਰਡ ਤੇ ਵੀ ਕਝ ਨਹੀਂ ਹੈ ਤਾਂ ਸੀ.ਐਮ. ਸਾਹਿਬ ਕੀ ਦੱਸਣ । (ਸ਼ੋਰ)

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਸਪੀਕਰ ਸਾਹਿਬ, ਜੇ ਆਪੋਜ਼ੀਸ਼ਨ ਦੇ ਲੀਡਰ ਨੂੰ ਇਹ ਗੱਲ ਬੁਰੀ ਲੱਗੀ ਹੈ ਅਤੇ ਜੇ ਉਹ ਕਹਿੰਦੇ ਹਨ ਕਿ ਮੈਂ ਡੈਰੋਗੇਟਰੀ ਰੀਮਾਰਕਸ ਕਹੇ ਹਨ ਤਾਂ ਇਹ ਮੈਨੂੰ ਦੱਸ ਦੇਣ, ਮੈਂ ਉਹ ਵਾਪਸ ਲੈ ਲਵਾਂਗਾ । (ਸ਼ੋਰ) ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਸ਼ਡਿਊਲਡ ਕਾਸਟ ਕਹਿਣ ਨਾਲ ਲੀਡਰ ਆਫ ਦਿ ਆਪੋਜ਼ੀਸ਼ਨ ਦੀਆਂ ਫੀਲਿੰਗਜ਼ ਇਨਜਰਡ ਹੋ ਗਈਆਂ ਹਨ । I am sorry for that.

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਬਹੁ-ਪੱਖੀ ਮਾਮਲਾ ਚਲ ਰਿਹਾ ਸੀ ਅਤੇ ਮੈਂ ਸਮਝਦਾ ਹਾਂ ਕਿ ਰਾਜਾ ਸਾਹਿਬ ਨੇ ਕੁਝ ਕਹਿ ਦਿੱਤਾ ਜਾਂ ਤਾਂ ਇਹ ਅਸੂਲ ਬਣਾ ਦਿਓ ਕਿ ਅਸੀਂ ਨੋਕ ਝੋਕ ਨਾ ਕਰੀਏ ਔਰ ਜੇ ਅਸੀਂ ਨੋਕ ਝੋਕ ਕਰਦੇ ਹਾਂ then we should tolerate each other's remarks.

## EXTENSION OF TIME OF THE SITTING OF THE HOUSE

ਸ੍ਰੀ ਸਪੀਕਰ : ਜੇ ਆਨਰੇਬਲ ਮੈਂਬਰ ਐਗਰੀ ਹੋਣ ਤਾਂ ਹਾਉਸ ਦਾ ਸਮਾਂ ਜਦੋਂ ਤੱਕ ਬਿਲ ਪਾਸ ਨਹੀਂ ਹੁੰਦਾ, ਉਦੋਂ ਤਕ ਐਕਸਟੈਂਡ ਕਰ ਲਿਆ ਜਾਵੇ।

(ਆਵਾਜ਼ਾਂ : ਹਾਂ ਜੀ, ਹਾਂ ਜੀ)

ਹਾਊਸ ਦਾ ਸਮਾਂ ਬਿਲ ਦੇ ਪਾਸ ਹੋਣ ਤੱਕ ਐਕਸਟੈਂਡ ਕੀਤਾ ਜਾਂਦਾ ਹੈ।

---

## THE PUNJAB MUNICIPAL BILL, 1998 (*Resumption*)

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਜੋ ਕਝ ਮੈਂ ਕਹਿਣਾ ਚਾਹੁੰਦਾ ਹਾਂ, ਉਹ ਸ਼ਾਇਦ ਉਸ ਸਪਿਰਿਟ ਨਾਲ ਨਾ ਕਿਹਾ ਜਾਏ ਕਿਉਂਕਿ ਵਾਤਾਵਰਨ ਹੀ ਇਸ ਤਰ੍ਹਾਂ ਦਾ ਬਣ ਗਿਆ ਹੈ। ਸਮਾਂ ਵੀ ਕਾਫੀ ਹੋ ਗਿਆ ਹੈ। ਮੈਂ ਸਮੇਂ ਦਾ ਖਿਆਲ ਰਖਦਾ ਹਾਂ। ਮੈਂ ਬੋਲਣਾ ਨਾ ਸੋਚਿਆ ਹੀ ਸੀ ਪਰ ਰੂਲਜ਼ ਵਿਚ ਪ੍ਰੋਵੀਜ਼ਨ ਹੈ ਕਿ ਬਿਲ ਤੇ ਮੈਂਬਰ ਜਿਨਾ ਮਰਜ਼ੀ ਬੋਲੀ ਜਾਏ, ਉਸਨੂੰ ਹਟਾਇਆ ਨਹੀਂ ਜਾ ਸਕਦਾ ਅਗਰ ਉਹ ਰੈਪੀਟੀਸ਼ਨ ਨਾ ਕਰੇ। ਇਹ ਬਿਲ ਆਲਰੇਡੀ ਸਿਲੈਕਟ ਕਮੇਟੀ ਵਿਚ ਕਾਫੀ ਡਿਸਕਸ ਹੋ ਗਿਆ ਹੈ। ਤੁਸੀਂ ਮੈਨੂੰ ਵੀ ਇਸ ਕਮੇਟੀ ਦਾ ਮੈਂਬਰ ਨਾਮੀਨੇਟ ਕੀਤਾ ਸੀ। ਇਸ ਕਮੇਟੀ ਦੀਆਂ 3-4 ਮੀਟਿੰਗਾਂ ਵੀ ਹੋਈਆਂ ਹਨ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਕਮੇਟੀ ਵਿਚ ਕਲਾਜ਼-ਬਾਈ-ਕਲਾਜ਼ ਬਾਰੀਕਿਆਈ ਬਿਲ ਨੂੰ ਡਿਸਕਸ ਕੀਤਾ ਗਿਆ। ਬਹੁਤ ਸਾਰੀਆਂ ਗੱਲਾਂ ਤੇ ਐਗਰੀਮੈਂਟ ਸੀ ਅਤੇ ਕੁਝ ਗੱਲਾਂ ਤੇ ਅਮੈਂਡਮੈਂਟਾਂ ਦਿਤੀਆਂ ਗਈਆਂ ਜੋ ਮੰਨੀਆਂ ਵੀ ਗਈਆਂ। ਕੁਝ ਤਾਂ ਐਜ਼ ਇਟ ਇਜ਼ ਮੰਨ ਲਈਆਂ ਗਈਆਂ ਅਤੇ ਕੁਝ ਦੀ ਭਾਵਨਾ ਐਕਸੈਪਟ ਕਰਕੇ ਪਾ ਦਿੱਤੀ ਗਈ। ਬਹੁਤ ਸਾਰੀਆਂ ਗੱਲਾਂ ਤੇ ਕਨਸੈਂਸਿਜ਼ ਹੋ ਗਿਆ। ਜਿਨ੍ਹਾਂ ਗੱਲਾਂ ਤੇ ਸਹਿਮਤੀਆਂ ਹੋ ਗਈਆਂ, ਉਨ੍ਹਾਂ ਨੂੰ ਮੈਂ ਰਿਪੀਟ ਨਹੀਂ ਕਰਨਾ ਚਾਹੁੰਦਾ ਅਤੇ ਆਪਣਾ ਹੱਕ ਰਾਖਵਾਂ ਰੱਖਦੇ ਹੋਏ ਮੈਂ ਕੁਝ ਕਹਾਂਗਾ। ਇਸ ਬਿਲ ਦਾ ਇੰਗਲਿਸ਼ ਵਰਸ਼ਨ ਦਿੱਤਾ ਗਿਆ ਹੈ, ਉਸ ਦੇ ਫਰੰਟ ਪੇਜ ਤੇ ਸਿਲੈਕਟ ਕਮੇਟੀ ਦੀ ਰਿਪੋਰਟ ਲੱਗੀ ਹੈ। ਇਸ ਨਾਲ ਮੈਂ ਆਪਣਾ ਤਿੰਨ ਪੇਜ ਦਾ ਅਸਹਿਮਤੀ ਨੋਟ ਵੀ ਦਿੱਤਾ ਹੈ। ਇਸ ਬਾਰੇ ਜਿਹੜੀਆਂ ਛੋਟੀਆਂ ਮੋਟੀਆਂ ਤਬਦੀਲੀਆਂ ਦੀ ਜ਼ਰੂਰਤ ਹੈ, ਉਥੇ ਮੇਰਾ ਮਤਭੇਦ ਨਹੀਂ ਪਰ ਜਿਨ੍ਹਾਂ ਨੁਕਤਿਆਂ ਤੇ ਬੁਨਿਆਦੀ ਮਤਭੇਦ ਹੈ ਉਹ ਮੈਂ ਕਹਾਂਗਾ। ਜਿਹੜੀ ਕਾਂਸਟੀਚਿਊਸ਼ਨ ਦੀ 74ਵੀਂ ਅਮੈਂਡਮੈਂਟ ਹੈ, ਇਹ ਨਵਾਂ ਕਾਨੂੰਨ ਬਿਲ ਉਸ ਸੋਧਨਾ ਦੇ ਪੂਰੀ ਤਰ੍ਹਾਂ ਖਿਲਾਫ਼ ਹੈ। ਇਹ ਬੁਨਿਆਦੀ ਮਤਭੇਦ ਹੈ ਜਿਸ ਬਾਰੇ ਮੈਂ ਆਪਣੇ ਨੋਟ ਵਿਚ ਵੀ ਲਿਖਿਆ ਹੈ। ਨੋਟ ਦੇ ਅੰਤ ਤੇ ਲਿਖ ਦਿੱਤਾ ਹੈ ਕਿ ਬੁਨਿਆਦੀ ਮਤਭੇਦ ਕਾਇਮ ਹਨ। ਸਿਲੈਕਟ ਕਮੇਟੀ ਦਾ ਮੈਂਬਰ ਹੋਣ ਦੇ ਬਾਵਜੂਦ ਬੁਨਿਆਦੀ ਮਤਭੇਦ ਕਾਇਮ ਹਨ। ਮੈਂ ਆਪਣਾ ਹੱਕ ਰਾਖਵਾਂ ਰੱਖਿਆ ਸਾਂ ਕਿ ਜਦੋਂ ਬਿਲ ਹਾਊਸ ਵਿਚ ਵਿਚਾਰ ਅਧੀਨ ਹੋਵੇ ਤਾਂ ਮੈਂ ਆਪਣੀ ਗੱਲ ਕਹਿ ਸਕਾਂ। ਮੈਂ ਇਥੇ ਸਿਰਫ਼ ਮੋਟੇ ਨੁਕਤਿਆਂ ਬਾਰੇ ਹੀ ਕਹਾਂਗਾ। ਛੋਟੇ ਮੋਟੇ ਨੁਕਤਿਆਂ ਬਾਰੇ ਜੇ ਜ਼ਿਕਰ ਕਰਾਂ ਤਾਂ ਲੰਬਾ ਸਮਾਂ ਚਾਹੀਦਾ ਹੈ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਮੰਤਰੀ ਜੀ ਨੇ ਕਿਹਾ ਹੈ ਕਿ ਪੰਜਾਬ ਦੀ ਹਿਸਟਰੀ ਵਿਚ ਅੱਜ ਦਾ ਦਿਨ ਹਿਸਟੋਰੀਕਲ ਹੈ ਕਿਉਂਕਿ ਇਹ ਸ਼ਾਨਦਾਰ ਬਿਲ ਇੰਟਰੋਡਿਊਸ ਹੋ ਰਿਹਾ ਹੈ । ਇੰਟਰੋਡਿਊਸ ਤਾਂ ਕੀ, ਇਹ ਅੱਜ ਪਾਸ ਹੀ ਹੋ ਰਿਹਾ ਹੈ ਪਰ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦਾ ਕਾਲਾ ਦਿਨ ਹੋਵੇਗਾ ਜੇਕਰ ਇਸ ਬਿਲ ਨੂੰ ਇਸੇ ਰੂਪ ਵਿਚ ਪਾਸ ਕਰ ਦਿੱਤਾ ਜਾਂਦਾ ਹੈ । ਕੰਸਟੀਚਿਊਸ਼ਨ ਦੀ 73ਵੀਂ ਅੰਰ 74ਵੀਂ ਅਮੈਂਡਮੈਂਟ ਜਿਹੜੀ ਪ੍ਰਵਾਨ ਕੀਤੀ ਗਈ, ਉਸ ਬਾਰੇ ਸਪੀਕਰ ਸਾਹਿਬ, ਇਸ ਗੱਲ ਦੀ ਖੁਸ਼ੀ ਹੈ ਕਿ ਦੋਨੋਂ ਅਮੈਂਡਮੈਂਟਸ ਸਰਬਸੰਮਤੀ ਨਾਲ ਪਾਸ ਹੋਈਆਂ । ਸਾਰੀਆਂ ਪਾਰਟੀਆ ਦੀ ਪਾਰਲੀਮੈਂਟ ਵਿਚ ਰਿਪ੍ਰੈਜ਼ੈਨਟੇਸ਼ਨ ਸੀ, ਉਨ੍ਹਾਂ ਸਾਰੀਆਂ ਨੇ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਅੰਰ ਸਰਬਸੰਮਤੀ ਦੀ ਮੋਹਰ ਲਗਾਈ । ਉਥੇ ਸਾਰੀਆਂ ਪਾਰਟੀਆਂ ਦੀ ਸਹਿਮਤੀ ਸੀ ਪਰ ਉਸ ਅਮੈਂਡਮੈਂਟ ਦੀ ਜੋ ਸਪਿਰਿਟ ਹੈ, ਉਹ ਸਪਿਰਿਟ ਸਾਡੇ ਇਸ ਬਿਲ ਵਿਚੋਂ ਪੂਰੀ ਤਰ੍ਹਾਂ ਗਾਇਬ ਹੈ । ਸਾਰੀ ਸਪਿਰਿਟ ਨੂੰ ਹੂੰਝ ਕੇ ਰੱਖ ਦਿੱਤਾ ਗਿਆ ਹੈ । ਉਸ ਵਿਚ ਇਹ ਸੀ ਕਿ ਜਿਹੜੇ ਸਾਡੇ ਲੋਕਲ ਬਾਡੀਜ਼ ਦੇ ਅਦਾਰੇ ਹਨ, ਪੰਚਾਇਤ ਰਾਜ ਦੇ ਅਦਾਰੇ ਹਨ, ਉਨ੍ਹਾਂ ਨੂੰ ਵੱਧ ਤੋਂ ਵੱਧ ਪਾਵਰਾਂ ਦਿੱਤੀਆਂ ਜਾਣ, ਫਾਈਨਾਂਸ਼ੀਅਲ ਅਧਿਕਾਰ ਦਿੱਤੇ ਜਾਣ । ਮੈਂ ਸੰਖੇਪ ਵਿਚ ਜ਼ਿਕਰ ਕਰਾਂਗਾ ਕਿ 1911 ਦਾ ਜਿਹੜਾ ਅੰਗਰੇਜ਼ਾਂ ਵੇਲੇ ਦਾ ਐਕਟ ਸੀ, ਇਹ ਬਿਲ ਉਸ ਨਾਲੋਂ ਵੀ ਮਾੜਾ ਹੈ । ਉਸ ਵਿਚ ਵੀ ਇਨ੍ਹਾਂ ਬਾਡੀਜ਼ ਕੋਲ ਅਧਿਕਾਰ ਸੀ । ਸਰਕਾਰ ਕੋਲ ਪਾਵਰਾਂ ਨਹੀਂ ਸਨ ਪਰ ਹੁਣ ਸਾਰੀਆਂ ਪਾਵਰਾਂ ਸਰਕਾਰ ਕੋਲ ਹਨ ਜਿਨ੍ਹਾਂ ਦਾ ਮੈਂ ਜ਼ਿਕਰ ਕਰਾਂਗਾ । ਉਸ ਸੰਵਿਧਾਨਕ ਸੋਧ ਦੀ ਭਾਵਨਾ ਇਸ ਬਿਲ ਵਿਚ ਖਤਮ ਕਰ ਦਿੱਤੀ ਗਈ ਹੈ । ਯਾਨੀ ਹਰ ਗੱਲ ਦੇ ਵਿਚ ਜਿਹੜੀ ਸਰਕਾਰ ਹੈ, ਉਹ ਸੁਪਰੀਮ ਹੈ । ਜਿਹੜੇ ਲੋਕਾਂ ਦੇ ਚੁਣੇ ਹੋਏ ਹੇਠਲੇ ਪੱਧਰ ਦੇ ਅਦਾਰੇ ਹਨ, ਉਨ੍ਹਾਂ ਨੂੰ ਕੋਈ ਅਧਿਕਾਰ ਨਹੀਂ । ਉਨ੍ਹਾਂ ਦਾ ਕੋਈ ਵੀ ਪ੍ਰਸਤਾਵ ਚਾਹੇ ਕਮੇਟੀ ਦੇ ਅਫਸਰਾਂ ਦੇ ਥਰੂ ਆਇਆ ਹੈ, ਤੁਹਾਡੀ ਉਪਰਲੀ ਅਥਾਰਿਟੀ ਨੂੰ ਅਧਿਕਾਰ ਹੈ ਕਿ ਉਹ ਇਸ ਨੂੰ ਰੱਦ ਕਰ ਸਕਦੀ ਹੈ, ਮਨਸੂਖ ਕਰ ਸਕਦੀ ਹੈ । ਫਿਰ ਉਨ੍ਹਾਂ ਨੂੰ ਜਿਹੜਾ ਅਟਾਨਮੀ ਦਾ ਅਧਿਕਾਰ ਦੇ ਰਹੇ ਹੋ, ਉਹ ਕਾਹਦਾ ਦੇ ਰਹੇ ਹੋ । ਟੈਕਸ ਵੀ ਬਗੈਰ ਪੁੱਛੇ ਨਹੀਂ ਫਿਕਸ ਕਰਨਾ । ਜੇਕਰ ਕੋਈ ਕਾਰਪੋਰੇਸ਼ਨ ਜਾਂ ਕਮੇਟੀ ਟੈਕਸ ਲਾਉਣਾ ਨਹੀਂ ਚਾਹੁੰਦੀ ਤਾਂ ਉਸ ਨੂੰ ਸਰਕਾਰ ਬਾਏ ਮੈਂਡੇਟ ਆਰਡਰ ਕਰ ਸਕਦੀ ਹੈ ਕਿ ਆਹ ਟੈਕਸ ਲਾਉ ਤਾਂ ਫਿਰ ਉਸ ਕਾਰਪੋਰੇਸ਼ਨ ਜਾਂ ਕਮੇਟੀ ਨੂੰ ਟੈਕਸ ਲਾਉਣਾ ਪੈਣਾ ਹੈ । ਜੇਕਰ ਸਰਕਾਰ ਇਥੇ ਤੱਕ ਦਖਲ ਦੇਵੇ, ਫਿਰ ਤਾਂ ਸਰਕਾਰ ਨੇ ਪੂਰੀ ਤਰ੍ਹਾਂ ਸਾਰੀਆਂ ਪਾਵਰਾਂ ਆਪਣੇ ਹਥ ਵਿਚ ਲੈ ਲਈਆਂ । ਸਪੀਕਰ ਸਾਹਿਬ, ਤੁਸੀਂ ਸਾਡੇ ਨਾਲ ਸਹਿਮਤ ਹੋਵੋਗੇ ਕਿ ਜਿਹੜੀ ਸਾਡੀ ਸੰਵਿਧਾਨਿਕ ਸੋਧ ਦੀ ਭਾਵਨਾ ਹੈ, ਉਹ ਸਪਿਰਿਟ ਇਸ ਵਿਚ ਕਿਸੇ ਤਰ੍ਹਾਂ ਵੀ ਸ਼ਾਮਿਲ ਨਹੀਂ । ਸਾਡੇ ਇਕ ਮੈਂਬਰ ਨੇ ਹੋਰ ਪੱਖ ਤੇ ਕਿਹਾ ਸੀ ਕਿ ਇਸ ਨੂੰ ਹਾਲ ਦੀ ਘੜੀ ਅਸੀਂ ਵਾਪਸ ਲੈ ਲਈਏ ਜਾਂ ਡਿਸਕਸ਼ਨ ਹੋਣ ਤੋਂ ਬਾਅਦ ਇਸ ਨੂੰ ਪਾਸ ਨਾ ਕਰਵਾਈਏ । ਰੱਬ ਦੇ ਵਾਸਤੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਬਿੱਲ ਕਾਂਸਟੀਚਿਊਸ਼ਨਲੀ ਸਾਡੇ ਵਲੋਂ ਪਾਸ ਹੋ ਜਾਣਾ ਹੈ, ਅਗਰ ਇਹ ਚੈਲੈਂਜ ਹੋ ਗਿਆ, ਹਾਈ ਕੋਰਟ ਜਾਂ ਸੁਪਰੀਮ ਕੋਰਟ ਵਿਚ ਹੋ ਗਿਆ ਤਾਂ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਤੁਹਾਡਾ ਜਿਹੜਾ ਬਿਲ, ਜਿਹੜਾ ਐਕਟ ਬਣ ਜਾਣਾ ਹੈ, ਇਹ ਉਥੇ

ਜਾਣਾ ਹੈ । ਉਥੇ ਇਹ ਸਰਕਾਰ ਦੀ ਇਮੇਜ਼ ਜ਼ਿਆਦਾ ਖਰਾਬ ਹੋਏਗੀ । ਅਸੀਂ ਕੋਈ ਵੀ ਚੀਜ਼ ਅਨਕਾਂਸਟੀਚਿਊਸ਼ਨਲੀ ਨਹੀਂ ਕਰ ਸਕਦੇ ਜਿਹੜੀ ਕਾਂਸਟੀਚਿਊਸ਼ਨ ਨੂੰ ਚੈਲੈਂਜ ਕਰਦੀ ਹੋਵੇ । ਤੁਸੀਂ ਡਿਸਕਸ ਕਰ ਲਵੋ ਪਰ ਇਸ ਨੂੰ ਹੋਰ ਪੈਂਡਿੰਗ ਕਰ ਲਵੋ । ਡਿਸਕਸ਼ਨ ਤੋਂ ਬਾਅਦ ਇਸ ਦੀ ਰੌਸ਼ਨੀ ਵਿਚ ਲੋੜੀਂਦੀਆਂ ਅਮੈਂਡਮੈਂਟਸ ਕਰ ਸਕਦੇ ਹੋ ਜਾਂ ਕਰਨੀਆਂ ਚਾਹੀਦੀਆਂ ਹਨ ।

ਦੂਸਰਾ, ਕੁਝ ਗੱਲਾਂ ਸੰਖੇਪ ਵਿੱਚ ਕਹਿਣੀਆਂ ਚਾਹੁੰਦਾ ਹਾਂ ਅਤੇ ਬੁਨਿਆਦੀ ਮਾਮਲਿਆਂ ਵਾਲੇ ਪਾਸੇ ਆਉਣਾ ਚਾਹੁੰਦਾ ਹਾਂ । ਸਾਰਿਆਂ ਤੋਂ ਵੱਡਾ ਇਤਰਾਜ਼ ਇਹ ਹੈ ਕਿ ਇਹ ਬਿੱਲ ਛੋਟਾ ਹੁੰਦਾ । ਇਹ ਇਕੱਠਾ ਨਾ ਹੁੰਦਾ ਬਲਕਿ ਦੋ ਬਿੱਲ ਬਣਾਏ ਜਾਂਦੇ । ਇਸ ਨਾਲ ਲੋਕਾਂ ਨੂੰ ਪੜ੍ਹਨ, ਸਮਝਣ ਵਿੱਚ ਸੌਖ ਹੁੰਦੀ । ਕਾਰਪੋਰੇਸ਼ਨ ਅਤੇ ਕਮੇਟੀ ਦੇ ਕੰਮਾਂ ਵਿੱਚ ਫ਼ਰਕ ਹੈ । ਇਹ ਇਕੱਠਾ ਬਿੱਲ ਬੜਾ ਲੰਬਾ ਬਣ ਜਾਂਦਾ ਹੈ ਔਰ ਇਸ ਵਿੱਚੋਂ ਕੁਝ ਲੱਭਣਾ ਮੁਸ਼ਕਲ ਹੋ ਜਾਂਦਾ ਹੈ । ਇੱਕ ਹੋਰ ਡਿਫੈਕਟ ਇਸ ਵਿੱਚ ਨਜ਼ਰ ਆ ਰਿਹਾ ਹੈ ਕਿ ਬਹੁਤ ਸਾਰੇ ਹੋਰ ਜਿਹੜੇ ਐਕਟ ਹਨ, ਉਨ੍ਹਾਂ ਐਕਟਾਂ ਦੀਆਂ ਬਹੁਤ ਸਾਰੀਆਂ ਪ੍ਰੋਵੀਜ਼ਨਾਂ ਵੀ ਇਸ ਵਿਚ ਸ਼ਾਮਿਲ ਕੀਤੀਆਂ ਹੋਈਆਂ ਹਨ । ਇਸ ਕਰਕੇ ਕੋਈ ਵੀ ਐਕਟ ਬਣਾਉਂਦੇ ਤਾਂ ਆਪਾਂ ਲੋਕਾਂ ਦੇ ਵਾਸਤੇ ਹਾਂ ਤਾਂ ਕਿ ਉਹ ਇਸ ਨੂੰ ਪੜ੍ਹ ਸਕਣ ਅਤੇ ਆਪਣੇ ਹੱਕ ਦੇ ਵਿੱਚ ਇਸ ਦਾ ਸਹੀ ਇਸਤੇਮਾਲ ਕਰ ਸਕਣ । ਮੈਂ, ਸਪੀਕਰ ਸਾਹਿਬ, ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਖਾਸ ਤੌਰ ਤੇ ਜਿਹੜੇ ਲਾਅ ਐਕਸਪਰਟਸ ਹਨ, ਇਹ ਬਿੱਲ ਇੱਕ ਕਿਸਮ ਦਾ ਸਮੁੰਦਰ ਹੀ ਹੈ, ਸਮੁੰਦਰ ਦੀ ਤਹਿ ਤੱਕ ਉਹ ਵੀ ਨਹੀਂ ਜਾ ਸਕਣਗੇ । ਇਸ ਲਈ ਇਹ ਬੜਾ ਔਖਾ ਹੋ ਜਾਂਦਾ ਹੈ । ਇਹ ਜ਼ਰੂਰ ਛੋਟਾ ਕਰਨਾ ਚਾਹੀਦਾ ਹੈ ।

ਮੈਂ ਇੱਕ ਮਿੰਟ ਵਿਚ ਇੱਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ । ਨਾਮੀਨੇਸ਼ਨ ਵਾਲਾ ਕੋਈ ਵੱਡਾ ਸੀਰੀਅਸ ਮਾਮਲਾ ਨਹੀਂ ਹੈ । ਨਾਮੀਨੇਟਡ ਮੈਂਬਰਾਂ ਨੂੰ ਵੋਟ ਦਾ ਅਧਿਕਾਰ ਨਹੀਂ ਹੋਵੇਗਾ, ਇਸ ਗੱਲ ਨਾਲ ਸਹਿਮਤੀ ਹੈ । ਪਰ ਦੂਸਰਾ ਇੱਕ ਨੁਕਤਾ ਮਾੜੇ ਰੁਝਾਨ ਦਾ ਪ੍ਰਗਟਾਵਾ ਕਰਦਾ ਹੈ । ਇਹ ਇਲੈਕਟਿਡ ਬਾਡੀਜ਼ ਹਨ । ਜਦੋਂ ਇੱਥੇ ਵਿਧਾਨ ਸਭਾ ਵਿੱਚ ਕੋਈ ਨਾਮੀਨੇਟਡ ਮੈਂਬਰ ਨਹੀਂ ਹੁੰਦਾ ਤਾਂ ਇਨ੍ਹਾਂ ਇਲੈਕਟਿਡ ਬਾਡੀਜ਼ ਵਿੱਚ ਵੀ ਨਾਮੀਨੇਸ਼ਨ ਦੀ ਕੋਈ ਜ਼ਰੂਰਤ ਨਹੀਂ । ਇਸ ਦੀ ਥਾਂ ਤੇ, ਉਥੇ ਮੀਟਿੰਗ ਵਿੱਚ ਵੀ ਇਹ ਸੁਝਾਅ ਦਿੱਤਾ ਸੀ ਕਿ ਨਾਮੀਨੇਸ਼ਨ ਦੀ ਜਗ੍ਹਾ ਇਹ ਪ੍ਰੋਵੀਜ਼ਨ ਕੀਤੀ ਜਾ ਸਕਦੀ ਹੈ ਕਿ ਜਿਸ ਤਰ੍ਹਾਂ ਕੋਈ ਸਬਜੈਕਟ ਐਕਸਪਰਟਸ ਹਨ, ਕੋਈ ਵਿਸ਼ਾ ਮਾਹਿਰ ਹਨ, ਉਨ੍ਹਾਂ ਦੀ ਕਿਸੇ ਖਾਸ ਵਿਸ਼ੇ ਤੇ ਰਾਇ ਲੈਣ ਦੀ ਜ਼ਰੂਰਤ ਪੈ ਗਈ ਤਾਂ ਇਸ ਬਾਰੇ ਤੁਹਾਡੇ ਤੇ ਕੋਈ ਬੰਦਸ਼ ਨਹੀਂ । ਇਸ ਵਾਸਤੇ ਕੋਈ ਕਲਾਜ਼ ਜਾਂ ਸਬ-ਕਲਾਜ਼ ਪਾ ਲਵੋ ਜਿਸ ਨਾਲ ਉਨ੍ਹਾਂ ਨੂੰ ਬੁਲਾਇਆ ਜਾ ਸਕਦਾ ਹੈ ਅਤੇ ਉਨ੍ਹਾਂ ਦੀ ਰਾਇ ਲਈ ਜਾ ਸਕਦੀ ਹੈ । ਨਾਮੀਨੇਸ਼ਨ ਵਾਲੀ ਚੋਰਦਰਵਾਜ਼ੀ ਤੋਂ ਜੇਕਰ ਬਚ ਸਕਦੇ ਹਾਂ ਤਾਂ ਬਚਣਾ ਚਾਹੀਦਾ ਹੈ ।

ਇੱਕ ਛੋਟੀ ਜਿਹੀ ਗੱਲ ਹੋਰ ਕਹਿਣੀ ਚਾਹੁੰਦਾ ਹਾਂ, ਜਿਸ ਨੂੰ ਟੰਡਨ ਸਾਹਿਬ ਬਾਅਦ ਵਿੱਚ ਐਕਸਪਲੇਨ ਕਰ ਦੇਣਗੇ । ਸਿਲੈਕਟ ਕਮੇਟੀ ਵਿਚ ਸਾਡਾ ਐਗਰੀਮੈਂਟ ਹੋ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਗਿਆ ਸੀ, ਅਸੀਂ ਸਾਰੇ ਮੰਨ ਗਏ ਸੀ ਕਿ ਜਿਹੜੇ ਪ੍ਰੈਜ਼ੀਡੈਂਟ ਹਨ, ਇਹ ਤੁਹਾਡੀ 44 ਕਲਾਜ਼ ਬਣਦੀ ਹੈ, ਉਸ ਦੇ ਵਿੱਚ ਪਹਿਲਾਂ ਦੋ ਸਾਲਾਂ ਦੀ ਪ੍ਰੋਵਿਜ਼ਨ ਸੀ ਕਿ ਇਲੈਕਸ਼ਨਾਂ ਤੋਂ ਬਾਅਦ ਉਨ੍ਹਾਂ ਦੇ ਖਿਲਾਫ ਦੋ ਸਾਲਾਂ ਤੱਕ ਨੋ-ਕਾਨਫੀਡੈਂਸ ਮੋਸ਼ਨ ਮੂਵ ਨਹੀਂ ਕਰ ਸਕਦੇ ।

| | |
|---|---|
| *1.33 ਵਜੇ ਬਾਅਦ ਦੁਪਹਿਰ | (ਇਸ ਸਮੇਂ** ਸਰਦਾਰ ਨੱਥਾ ਸਿੰਘ ਦਾਲਮ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।) |

ਬਾਅਦ ਵਿੱਚ ਜੇ ਮੇਰੀ ਮੈਮਰੀ ਸ਼ਾਰਪ ਹੈ ਤਾਂ ਸਾਡਾ ਐਗਰੀਮੈਂਟ ਹੋ ਗਿਆ ਸੀ ਕਿ ਇਹ ਦੋ ਸਾਲ ਦੀ ਬਜਾਏ ਇੱਕ ਸਾਲ ਕਰ ਦਿੱਤਾ ਜਾਵੇ ਅਤੇ ਸਿਲੈਕਟ ਕਮੇਟੀ ਦੀ ਇਸ ਤੇ ਸਹਿਮਤੀ ਹੋ ਗਈ ਸੀ । ਮੈਨੂੰ ਇਹ ਸਾਰੀ ਕਲਾਜ਼ ਵਿੱਚ ਕਿਤੇ ਨਜ਼ਰ ਨਹੀਂ ਆਇਆ । ਇਸ ਕਲਾਜ਼ ਵਿੱਚ ਸਮਾਂ ਕੋਈ ਨਹੀਂ ਰੱਖਿਆ ਗਿਆ । ਇਸ ਤੋਂ ਪ੍ਰਭਾਵ ਲਿਆ ਜਾ ਸਕਦਾ ਹੈ ਕਿ 'ਐਨੀ ਟਾਈਮ' ਫਿਰ ਤਾਂ ਰੋਜ਼ ਨੋ-ਕਾਨਫੀਡੈਂਸ ਮੋਸ਼ਨ ਹੁੰਦੇ ਰਹਿਣਗੇ ਜਾਂ ਅਸੀਂ ਇਹ ਮਿਸ ਕਰ ਗਏ ਹਾਂ ਅਤੇ ਜਾਂ ਇਹ ਚੀਜ਼ ਕਿਸੇ ਹੋਰ ਜਗ੍ਹਾ ਤੇ ਕਵਰ ਹੋ ਗਈ ਹੈ ਜਿਸ ਨੂੰ ਮੈਂ ਪੜ੍ਹ ਨਹੀਂ ਸਕਿਆ । ਜਿਸ ਵੇਲੇ ਤੁਸੀਂ ਰਿਪਲਾਈ ਦਿਉ ਤਾਂ ਇਸ ਗੱਲ ਬਾਰੇ ਜ਼ਰੂਰ ਕਹਿਣਾ ।

ਤੀਸਰਾ, 44 ਅਤੇ 45 ਜਿਹੜੀਆਂ ਧਾਰਾਵਾਂ ਹਨ ਚੇਅਰਮੈਨ ਸਾਹਿਬ, ਉਹ ਜਿਥੇ ਸਰਕਾਰ ਨੂੰ ਸੁਪਰੀਮ ਬਣਾਉਂਦੀਆਂ ਹਨ, ਉਥੇ ਕਮੇਟੀਆਂ ਦੀਆਂ ਪਾਵਰਾਂ ਇੱਕ ਤਰ੍ਹਾਂ ਨਾਲ ਹਥਿਆਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਇਨ੍ਹਾਂ ਵਿੱਚ ਸਰਕਾਰ ਵੱਲੋਂ ਪ੍ਰਧਾਨ ਨੂੰ ਹਟਾਉਣ ਦਾ ਅਧਿਕਾਰ ਹੈ ਜੀ, ਲਿਖਿਆ ਗਿਆ ਹੈ, ਜੇਕਰ ਉਹ ਆਪਣੀਆਂ ਸ਼ਕਤੀਆਂ ਦੀ ਕੁਵਰਤੋਂ ਕਰੇ । ਇਹ ਸਰਕਾਰ ਕਿਉਂ ਫੈਸਲਾ ਕਰੇ ਕਿ ਸ਼ਕਤੀਆਂ ਦੀ ਕੁਵਰਤੋਂ ਕੀਤੀ ਜਾ ਰਹੀ ਹੈ । ਜਿਹੜਾ ਲੋਕਾਂ ਦਾ ਚੁਣਿਆ ਹੋਇਆ ਨੁਮਾਇੰਦਾ ਹੈ, ਕੱਲ੍ਹ ਨੂੰ ਸੈਂਟਰ ਵਾਲੇ ਕਹਿ ਦੇਣ ਕਿ ਮੁੱਖ ਮੰਤਰੀ ਅਜਿਹਾ ਹੋ ਗਏ ਹਨ । ਮੁੱਖ ਮੰਤਰੀ ਅਜਿਹਾ ਕਿਉਂ ਹੋਵੇ । ਉਹ ਮੈਜਾਰਿਟੀ ਐਮ. ਐਲ. ਏਜ਼ ਦਾ ਲੀਡਰ ਹੈ । ਜੇਕਰ ਉਹ ਕੋਈ ਠੀਕ ਫੈਸਲਾ ਨਹੀਂ ਕਰ ਰਿਹਾ ਤਾਂ ਇਹ ਡੈਮੋਕ੍ਰੇਟਿਕ ਰਾਈਟ ਮਾਨਯੋਗ ਐਮ. ਐਲ. ਏ. ਸਾਹਿਬਾਨ ਦਾ ਹੈ । ਹੋਰ ਕਿਸੇ ਦਾ ਨਹੀਂ ਕਿ ਸ਼ਾਇਦ-ਮੈਨਡੇਟ ਹਟਾ ਸਕਦਾ ਹੈ । ਇਸੇ ਤਰ੍ਹਾਂ ਜੋ ਸਾਡੇ ਕਮੇਟੀਆਂ ਦੇ ਪ੍ਰਧਾਨ ਹਨ, ਕਾਰਪੋਰੇਸ਼ਨਾਂ ਦੇ ਮੇਅਰ ਹਨ, ਅਗਰ ਉਹ ਆਪਣੀਆਂ ਪਾਵਰਾਂ ਦਾ ਮਿਸਯੂਜ਼ ਕਰਦੇ ਹਨ ਜਾਂ ਫਿਰ ਗੌਰਮਿੰਟ ਦੀ ਪ੍ਰਾਪਰਟੀ ਦਾ ਨੁਕਸਾਨ ਕਰਦੇ ਹਨ ਤਾਂ ਇਸ ਦੇ ਵਾਸਤੇ ਉਥੋਂ ਦੇ ਮੈਂਬਰ ਸਾਹਿਬਾਨ ਦੀ ਡਿਊਟੀ ਹੈ ਜਾਂ ਫਿਰ ਉਸ ਨੂੰ ਚੈਕ ਕਰਨ ਵਾਸਤੇ ਤੁਸੀਂ ਕੋਈ ਜੁਡੀਸ਼ਲ ਸੈਟ ਅੱਪ ਕਿਸੇ ਤਰ੍ਹਾਂ ਦਾ ਬਣਾ ਦਿਉ । ਅਗਰ ਸਰਕਾਰ ਕੋਲ ਪਾਵਰਾਂ ਰਹਿਣਗੀਆਂ ਮੈਂ ਅੱਜ ਵੀ ਵੇਖਿਆ ਹੈ ਕਿ ਕੋਈ ਵੀ ਰੂਲਿੰਗ ਪਾਰਟੀ ਹੋਵੇ, ਉਹ ਪ੍ਰਧਾਨ ਨੂੰ ਲਾਇਕ ਹੀ ਨਹੀਂ ਕਰਦੀ । ਉਹ ਉਤੇ ਤੁਹਾਡੇ ਕਿਸੇ ਸੈਕਟਰੀ ਜਾਂ ਡਾਇਰੈਕਟਰ ਨੂੰ ਕਹਿ ਦਿੰਦੇ ਹਨ ਕਿ ਇਸ ਨੂੰ ਤਾਂ ਹਟਾਉਣਾ ਹੀ ਹੈ । ਜਦੋਂ ਸਰਕਾਰ ਦਾ ਇਮੇਜ ਖਰਾਬ ਹੁੰਦਾ ਹੈ, ਉਹ ਜਾ ਕੇ

ਹਾਈ ਕੋਰਟ ਦੇ ਵਿਚੋਂ ਗੀਇਨਸਟੇਟ ਹੋ ਜਾਂਦਾ ਹੈ । ਇਸ ਤਰ੍ਹਾਂ ਦੀਆਂ ਵਾਸਟ ਪਾਵਰਾਂ ਸਰਕਾਰ ਦੇ ਕੋਲ ਰਹਿਣੀਆਂ ਹਨ । ਜਿਹੜੀ ਸਪਿਰਟ ਕਾਂਸਟੀਚਿਊਸ਼ਨ ਦੀ ਹੈ, ਇਹ ਉਸ ਦੇ ਉਲਟ ਹੈ । ਪਿਛਲੀ ਵਾਰੀ ਵੀ ਤੇ ਮੈਂ ਤੁਹਾਨੂੰ ਹੁਣ ਵੀ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਪੰਚਾਇਤੀ ਰਾਜ ਐਕਟ ਬਣਿਆ ਸੀ, ਅਸੀਂ ਉਸ ਦੇ ਵਿੱਚ ਵੀ ਇਸ ਤਰ੍ਹਾਂ ਦੇ ਵਧੀਆ ਸੁਝਾਅ ਦਿੱਤੇ ਸਨ ਕਿਉਂਕਿ ਅਖੀਰ ਦੇ ਵਿਚ ਇਸ ਨੂੰ ਕੋਈ ਵੀ ਗਲਤ ਇਸਤੇਮਾਲ ਕਰ ਸਕਦਾ ਹੈ । ਰੂਲਿੰਗ ਪਾਰਟੀਆਂ ਨੂੰ ਇਹ ਗੱਲ ਧਿਆਨ ਵਿੱਚ ਰੱਖਣੀ ਚਾਹੀਦੀ ਹੈ ਕਿ ਤੁਸੀਂ ਹਮੇਸ਼ਾ ਵਾਸਤੇ ਤਾਂ ਰੂਲਿੰਗ ਪਾਰਟੀ ਰਹਿਣਾ ਨਹੀਂ । ਅੱਜ ਤੁਸੀਂ ਜੇਕਰ ਇੱਥੇ ਡਿਫੈਕਟਿਵ ਲਾਅ ਬਣਾਉਗੇ, ਉਹ ਕੱਲ੍ਹ ਨੂੰ ਤੁਹਾਡੇ ਖਿਲਾਫ਼ ਵੀ ਇਸਤੇਮਾਲ ਹੋ ਸਕਦਾ ਹੈ । ਕਿਉਂਕਿ ਪਿਛਲਾ ਜਿਹੜਾ ਐਕਟ/ਬਿੱਲ ਸੀ, ਉਹ ਖਿਲਾਫ਼ ਹੋਇਆ ਹੈ ਅਤੇ ਉਨ੍ਹਾਂ ਦੀ ਚਾਰਾਜੋਈ ਨਹੀਂ, ਲਾਜਿਕ ਕੋਈ ਨਹੀਂ ਸੀ । ਉਸ ਵੇਲੇ ਅਸੀਂ ਕਹਿੰਦੇ ਸੀ ਕਿ ਇਹ ਗੱਲ ਗਲਤ ਹੋ ਰਹੀ ਹੈ । ਹੁਣ ਸਰਕਾਰ ਦੇ ਜੋ ਬਿਊਰੋਕਰੇਟ ਹਨ, ਉਹ ਇੱਕੋ ਹੀ ਜਵਾਬ ਦਿੰਦੇ ਹਨ ਕਿ ਇਹ ਅਸੀਂ ਨਹੀਂ ਬਣਾਇਆ । ਇਹ ਤਾਂ ਪਿਛਲੀ ਸਰਕਾਰ ਵੇਲੇ, ਪਿਛਲੀ ਅਸੈਂਬਲੀ ਵਿੱਚ ਬਣਾਇਆ ਗਿਆ ਸੀ, ਅਸੀਂ ਤਾਂ ਐਜ਼ ਇਟ ਇਜ਼ ਜੋ ਇਸ ਦੀ ਕਲਾਜ਼-ਸਬ-ਕਲਾਜ਼ ਹੈ, ਉਸ ਨੂੰ ਲਾਗੂ ਕਰ ਰਹੇ ਹਾਂ । ਸੋ, ਇਸ ਦੇ ਵਿੱਚ ਵੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਜਿਸ ਵੇਲੇ ਜਵਾਬ ਦੇਣ ਤਾਂ ਦੱਸ ਦੇਣ ਕਿ ਇਸ ਦੇ ਵਿੱਚ ਜੇ ਤਾਂ ਗੌਰਮਿੰਟ ਕੋਈ ਵੱਖਰੀ ਪ੍ਰੋਵੀਜ਼ਨ ਕਰ ਸਕਦੀ ਹੈ ਤਾਂ ਕਰੇ ਜਾਂ ਜਿਹੜਾ ਇਲੈਕਸ਼ਨ ਕਮਿਸ਼ਨ ਦਾ ਐਕਟ ਹੈ, ਇਹ ਅਮੈਂਡਮੈਂਟ ਮੇਰੇ ਖਿਆਲ ਵਿੱਚ ਉਸ ਦੇ ਵਿੱਚ ਵੀ ਹੋਣੀ ਹੈ । ਅਸੀਂ ਤਾਂ ਸਿਲੈਕਟ ਕਮੇਟੀ ਨੂੰ ਸਟਰੌਂਗਲੀ ਰਿਕੂਮੈਂਡੇਸ਼ਨ ਦਿੱਤੀ ਸੀ ਕਿ ਇਹ ਪੰਜਾਬ ਸਰਕਾਰ ਨੂੰ ਕਨਵੇਅ ਕਰ ਦਿੱਤੀ ਜਾਵੇ ।

ਚੇਅਰਮੈਨ ਸਾਹਿਬ, ਇਸ ਦੇ ਵਿੱਚ ਵਾਰਡਬੰਦੀ, ਵਾਰਡਾਂ ਦੀ ਰਿਜ਼ਰਵੇਸ਼ਨ ਅਤੇ ਜਿਹੜੇ ਪ੍ਰੈਜ਼ੀਡੈਂਟ ਜਾਂ ਮੇਅਰ ਹਨ ਇਨ੍ਹਾਂ ਦੀ ਰਿਜ਼ਰਵੇਸ਼ਨ ਚਾਹੇ ਉਹ ਲੇਡੀਜ਼ ਦੀ ਹੈ, ਸ਼ਡਿਊਲਡ ਕਾਸਟਸ ਦੀ ਹੈ ਜਾਂ ਬੈਕਵਰਡ ਕਲਾਸਿਜ਼ ਦੀ ਹੈ, ਇਹ ਸਾਰੇ ਦੇ ਸਾਰੇ ਅਧਿਕਾਰ ਸਰਕਾਰ ਕੋਲ ਨਹੀਂ ਹੋਣੇ ਚਾਹੀਦੇ । ਇਹ ਸਾਰੇ ਦੇ ਸਾਰੇ ਅਧਿਕਾਰ ਇਲੈਕਸ਼ਨ ਕਮਿਸ਼ਨਰ ਕੋਲ ਹੋਣੇ ਚਾਹੀਦੇ ਹਨ । (ਵਿਘਨ) ਸਾਹਨੀ ਸਾਹਿਬ, ਮੈਂ ਆਪ ਸਮੇਂ ਦਾ ਖਿਆਲ ਰੱਖ ਰਿਹਾ ਹਾਂ । ਚੇਅਰਮੈਨ ਸਾਹਿਬ, ਆਮ ਤੌਰ ਤੇ ਇਹ ਹੁੰਦਾ ਹੈ ਕਿ ਜਿਸ ਤਰ੍ਹਾਂ ਪੰਚਾਇਤਾਂ ਦੇ ਵਿੱਚ ਡੀ. ਸੀਜ਼ ਨੂੰ ਅਧਿਕਾਰ ਦਿੱਤੇ ਹੋਏ ਹਨ ਕਿ ਪੰਚਾਇਤਾਂ ਦੀ ਰਿਜ਼ਰਵੇਸ਼ਨ ਦੇ ਕਿ ਕਿਹੜਾ ਪਿੰਡ ਐਸ. ਸੀਜ਼ ਵਾਸਤੇ ਰਿਜ਼ਰਵ ਹੋਵੇਗਾ, ਕਿਹੜਾ ਲੇਡੀਜ਼ ਵਾਸਤੇ ਅਤੇ ਕਿਹੜਾ ਹੋਰ । (ਵਿਘਨ) ਪਿਛਲੇ ਸਮੇਂ ਵਿੱਚ ਵੀ ਅਸੀਂ ਦੇਖਿਆ ਹੈ ਕਿ ਰੂਲਿੰਗ ਪਾਰਟੀ ਨੇ ਡੀ. ਸੀਜ਼ ਨੂੰ ਜਿਸ ਤਰ੍ਹਾਂ ਡਿਕਟੇਟ ਕੀਤਾ ਹੈ, ਉਨ੍ਹਾਂ ਨੇ ਉਹੀ ਕੀਤਾ ਹੈ । ਇਸ ਤਰ੍ਹਾਂ ਨਾਲ ਪਾਵਰਾਂ ਮਿਸਯੂਜ਼ ਕੀਤੀਆਂ ਗਈਆਂ ਹਨ । ਇਹ ਜ਼ਿਆਦਾ ਬਿਹਤਰ ਹੈ ਕਿ ਇਹ ਅਧਿਕਾਰ ਸਰਕਾਰ ਕੋਲ ਨਹੀਂ ਹੋਣੇ ਚਾਹੀਦੇ ਅਤੇ ਜਿਵੇਂ ਤੌਰ ਕਿ ਇਲੈਕਸ਼ਨ ਕਰਵਾਉਣ ਦਾ ਜਿਹੜਾ ਅਧਿਕਾਰ ਹੈ, ਇਹ ਅਧਿਕਾਰ ਵੀ ਸਾਰੇ ਦਾ ਸਾਰਾ ਚੋਣ ਕਮਿਸ਼ਨ ਕੋਲ ਹੋਵੇ । ਫਿਰ ਤਾਂ ਅਸੀਂ ਸਮਝ ਸਕਦੇ ਹਾਂ ਕਿ ਇਸ ਦੇ ਵਿੱਚ ਕੋਈ ਨਿਰਪੱਖਤਾ ਰਹਿ ਸਕਦੀ ਹੈ ਵਰਨਾ ਇਸ ਦੇ ਵਿੱਚ ਕੋਈ ਨਿਰਪੱਖਤਾ ਨਹੀਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਰਹਿਣੀ । ਅੱਜ ਤੁਸੀਂ ਰੂਲਿੰਗ ਪਾਰਟੀ ਵਿੱਚ ਹੋ, ਕੱਲ੍ਹ ਨੂੰ ਕੋਈ ਹੋਰ ਆ ਗਈ । ਇਸ ਗੱਲ ਦਾ ਇਸਤੇਮਾਲ ਫਿਰ ਉਹ ਕਰੇਗੀ । ਅਲਟੀਮੇਟਲੀ ਇਨ ਦਾ ਲੌਂਗ ਰਨ ਜਿਹੜਾ ਸਾਡਾ ਡੈਮੋਕ੍ਰੇਟਿਕ ਸੈਟ-ਅੱਪ ਹੈ, ਉਸ ਨੂੰ ਇਸ ਦੇ ਨਾਲ ਨੁਕਸਾਨ ਪਹੁੰਚਦਾ ਹੈ ।

ਇੱਕ ਛੋਟਾ ਜਿਹਾ ਨੁਕਤਾ ਹੈ ਜਿਹੜਾ ਕਿ ਮੈਂ ਇਥੇ ਕਹਿ ਦੇਣਾ ਚਾਹੁੰਦਾ ਹਾਂ ਕਿ ਸਾਨੂੰ ਕੁਝ ਚੀਜ਼ਾਂ ਦੇ ਉਤੇ ਰੀਥਿੰਕ ਕਰਨਾ ਚਾਹੀਦਾ ਹੈ । ਇਹ ਫਾਈਨਾਂਸ ਦੇ ਮੈਟਰ ਨਾਲ ਵੀ ਜੁੜਦਾ ਹੈ । ਮੈਂ ਸਮਝਦਾ ਹਾਂ ਕਿ ਜੋ ਸਾਡੀ ਬਿਊਰੋਕਰੇਸੀ ਹੈ ਉਸ ਦਾ ਅਸੀਂ ਬਹੁਤ ਨੰਬਰ ਵਧਾ ਲਿਆ ਹੈ । ਹੁਣ ਉਸ ਨੂੰ ਵਾਈਂਡ-ਅੱਪ ਕਰਨ ਦੇ ਵਿੱਚ ਪ੍ਰਾਬਲਮ ਆ ਗਈ ਹੈ । ਇਸ ਦੇ ਵਿੱਚ ਅਸੀਂ ਸਾਰੇ ਜਣੇ ਕੋਈ ਕਨਸੈਂਸਿਜ਼ ਬਣਾ ਲਈਏ ਤਾਂ ਠੀਕ ਹੈ । ਤੁਸੀਂ ਜਿਹੜੇ ਡਿਪਟੀ ਡਾਇਰੈਕਟਰ ਲਗਾ ਦਿੱਤੇ ਹਨ, ਉਨ੍ਹਾਂ ਦੇ ਨਾਲ ਫਾਈਨੈਂਸ਼ੀਅਲ ਬਰਡਨ ਵੀ ਪੈਂਦਾ ਹੈ ਅਤੇ ਇਹ ਹਨ ਵੀ ਬਿਲਕੁਲ ਅਨਨਸੈਸਰੀ । ਚੇਅਰਮੈਨ ਸਾਹਿਬ, ਮੈਂ ਜਿੰਨੇ ਕੁ ਡਿਪਟੀ ਡਾਇਰੈਕਟਰਾਂ ਨੂੰ ਜਾਣਦਾ ਹਾਂ, ਉਨ੍ਹਾਂ ਦੇ ਵਿਚੋਂ ਇੱਕ ਦਾ ਇਹ ਕੰਮ ਹੈ ਕਿ ਜੇਕਰ ਕਿਸੇ ਨੇ ਕੋਈ ਰੈਜ਼ੋਲਿਊਸ਼ਨ ਪਾਸ ਕਰਵਾਉਣਾ ਹੈ ਤਾਂ ਉਸ ਦੀ ਫੀਸ ਅਤੇ ਜੇਕਰ ਕਿਸੇ ਦੇ ਇੰਟਰਸਟ ਦੇ ਵਿੱਚ ਕੋਈ ਗੱਲ ਕਰਵਾਉਣੀ ਹੋਵੇ ਤਾਂ ਉਹ 50 ਹਜ਼ਾਰ, ਇੱਕ ਲੱਖ ਤੇ 20 ਹਜ਼ਾਰ ਰੁਪਏ ਤੋਂ ਘੱਟ ਉਹ ਕੰਮ ਕਰਦਾ ਹੀ ਨਹੀਂ ਹੈ । ਮੈਂ ਇਸ ਦੇ ਬਾਰੇ ਕਈਆਂ ਨੂੰ ਪੁੱਛਿਆ ਕਿ ਇਹ ਭਲੇਮਾਣਸ ਇੱਥੇ ਲਗਾਇਆ ਕਿਸ ਵਾਸਤੇ ਹੈ ਤਾਂ ਉਹ ਕਹਿੰਦੇ ਹਨ ਕਿ ਇਹ ਮਿਊਂਸਿਪਲ ਸਰਵਿਸ ਦੇ ਵਿੱਚੋਂ ਆਏ ਹਨ । ਕੋਈ ਪੀ. ਸੀ. ਐਸ. ਜਾਂ ਆਈ. ਏ. ਐਸ. ਅਫਸਰ ਉਹ ਨਹੀਂ ਹਨ । ਨਗਰਪਾਲਿਕਾ ਦੇ ਜੋ ਅਫੇਅਰਜ਼ ਹਨ, ਉਨ੍ਹਾਂ ਬਾਰੇ ਇਨ੍ਹਾਂ ਨੂੰ ਬੜੀ ਤਕੜੀ ਜਾਣਕਾਰੀ ਹੈ । ਇਸ ਦਾ ਫਾਇਦਾ ਇਹ ਉਠਾਇਆ ਜਾ ਰਿਹਾ ਹੈ ਕਿ ਕਮੇਟੀਆਂ ਨੂੰ ਰੱਜ ਕੇ ਲੁੱਟਿਆ ਜਾ ਰਿਹਾ ਹੈ । ਕੋਈ ਵੀ ਪਬਲਿਕ ਇੰਟਰਸਟ ਦਾ ਰੈਜ਼ੋਲਿਊਸ਼ਨ ਹੈ, ਉਸ ਨੂੰ ਜਾਣ ਬੁੱਝ ਕੇ ਫਾਰਵਰਡ ਨਹੀਂ ਕੀਤਾ ਜਾਂਦਾ । ਇਸ ਦੀ ਮਨਜ਼ੂਰੀ ਨਹੀਂ ਕੀਤੀ ਜਾਂਦੀ । ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਡਿਪਟੀ ਡਾਇਰੈਕਟਰ ਦੀ ਕੋਈ ਜ਼ਰੂਰਤ ਨਹੀਂ । ਉਥੇ ਡਾਇਰੈਕਟਰ ਲੈਵਲ ਤੇ ਸਾਰਾ ਸੈਟ-ਅੱਪ ਹੈ, ਸੈਕ੍ਰੇਟਰੀ ਹੈ, ਮਨਿਸਟਰ ਹੈ । ਇਸ ਨੂੰ ਕਿਰਪਾ ਕਰਕੇ ਹਟਾਉਣ ਦੀ ਕੋਸ਼ਿਸ਼ ਕੀਤੀ ਜਾਣੀ ਚਾਹੀਦੀ ਹੈ ।

ਸਭ ਤੋਂ ਅਹਿਮ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਬੁਨਿਆਦੀ ਮਤ-ਭੇਦ ਹਨ (ਵਿਘਨ) ਕਾਂਸਟੀਚਿਊਸ਼ਨ ਦੀ 74ਵੀਂ ਅਮੈਂਡਮੈਂਟ ਵਿੱਚ ਸਾਰੀਆਂ ਚੀਜ਼ਾਂ ਅਤੇ ਖਾਸ ਕਰਕੇ ਉਸ ਦਾ ਜੋ ਸ਼ਡਿਊਲ ਹੈ, ਉਸ ਵਿੱਚ ਐਡੀਸ਼ਨ ਕੀਤੀ ਗਈ ਹੈ 12ਵੀਂ ਕਲਾਜ਼ ਦੇ ਤੌਰ ਤੇ ਉਸ ਵਿੱਚ 18 ਚੀਜ਼ਾਂ ਦੀ ਪ੍ਰੋਵੀਜ਼ਨ ਹੈ । ਇਹ ਠੀਕ ਹੈ ਕਿ ਸਾਰੀਆਂ ਪਾਰਟੀਆਂ ਦਾ ਕਨਸੈਂਸਿਜ਼ ਹੋਇਆ ਤੇ ਇਹ ਸਰਕਾਰਾਂ ਤੇ ਛੱਡ ਦਿੱਤਾ ਗਿਆ ਕਿ ਜੇ ਉਹ ਚਾਹੁਣ ਤਾਂ ਉਹ ਪਾਵਰਾਂ ਖੱਲੇ ਦੇ ਦਿੱਤੀਆਂ ਜਾਣ ਲੋਕਲ ਬਾਡੀਜ਼ ਨੂੰ, ਚਾਹੇ ਪੰਚਾਇਤੀ ਰਾਜ ਨੂੰ ਲੇਕਿਨ ਇਹ ਕੰਮ ਸਟੇਟ ਸਰਕਾਰਾਂ ਦੀ ਮਰਜ਼ੀ ਤੇ ਰਹਿਣ ਦਿੱਤਾ । ਮੈਨੂੰ ਦੂਸਰੀਆਂ ਸਟੇਟਾਂ ਦਾ ਤਾਂ ਪਤਾ ਨਹੀਂ ਪਰ ਸਾਡੇ ਨਾ ਤਾਂ ਪੰਚਾਇਤਾਂ ਨੂੰ

ਅਧਿਕਾਰ ਮਿਲੇ ਹਨ ਤੇ ਨਾ ਹੀ ਲੋਕਲ ਬਾਡੀਜ਼ ਦੇ ਅਦਾਰੇ ਨੂੰ ਅਧਿਕਾਰ ਮਿਲੇ ਹਨ। ਤੁਸੀਂ ਦੇਖ ਲਓ ਕਿ 18 ਵਿੱਚੋਂ ਕਲਾਜ਼-17 ਵਿੱਚ ਇਹ ਚੰਗੀ ਤਰ੍ਹਾਂ ਮੈਨਡੇਟਰੀ ਹੈ, ਲਾਜ਼ਮੀ ਪ੍ਰੋਵੀਜ਼ਨ ਕੀਤੀ ਹੈ

*1.41 ਵਜੇ ਬਾਅਦ ਦੁਪਹਿਰ

(ਇਸ ਸਮੇਂ* ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਕਿ ਕਾਰਪੋਰੇਸ਼ਨਾਂ ਤੇ ਕਮੇਟੀਆਂ ਦੇ ਕਰਤੱਵ ਕੀ ਹਨ। ਉਸ ਵਿੱਚ 1-2 ਚੀਜ਼ਾਂ ਤੋਂ ਬਿਨਾਂ ਕੋਈ ਚੀਜ਼ ਸ਼ਾਮਲ ਨਹੀਂ ਕੀਤੀ ਹੋਈ। ਇਸ ਕਰਕੇ ਅਸੀਂ ਕਿਵੇਂ ਐਗਰੀਮੈਂਟ ਕਰ ਲਈਏ ਕਿ ਇਹ ਚੀਜ਼ਾਂ ਲਾਜ਼ਮੀ ਤੌਰ ਤੇ ਹਨ। ਕਾਂਸਟੀਚਿਊਸ਼ਨ ਨੇ ਜੋ ਕੁਝ ਗੱਲਾਂ ਕਹੀਆਂ, ਉਹ ਮੰਨਣ ਨੂੰ ਅਸੀਂ ਤਿਆਰ ਨਹੀਂ। ਅਧਿਕਾਰ ਦੇਣ ਵਾਸਤੇ ਤਿਆਰ ਨਹੀਂ। ਵੱਡੀ ਚੀਜ਼ ਜੋ ਹੈ ਕਲਾਜ਼-17 ਸਪੀਕਰ ਸਾਹਿਬ, ਇਹ ਤੁਹਾਡੇ ਕੋਲ ਪਈ ਹੈ, ਤੁਸੀਂ ਪੜ੍ਹ ਲਓ। ਇਸ ਵਿੱਚ 15-20 ਕੰਮ ਗਿਣਾਏ ਗਏ ਹਨ ਕਿ ਇਹ ਲਾਜ਼ਮੀ ਕੰਮ ਹਨ ਅਦਾਰਿਆਂ ਵਾਸਤੇ ਲੇਕਿਨ ਵਿੱਤੀ ਸਾਧਨਾਂ ਦੀ ਜੋ ਗਰੰਟੀ ਹੈ, ਇਹ ਕੋਈ ਨਹੀਂ ਹੈ। ਜਿੰਨਾ ਚਿਰ ਤੁਸੀਂ ਕੋਈ ਫਾਈਨਾਂਸ਼ੀਅਲ ਗਰੰਟੀ ਨਹੀਂ ਕਰੋਗੇ ਕਿਸੇ ਅਦਾਰੇ ਨੂੰ ਪਰ ਉਸ ਦੇ ਜ਼ਿੰਮੇ ਕੰਮ ਲਾ ਦਿਓ ਕਿ ਇਹ ਕੰਮ ਕਰਨੇ ਹਨ ਤਾਂ ਇਹ ਸੰਭਵ ਨਹੀਂ। ਸਰਕਾਰ ਦੀ ਬਹੁਤ ਸਾਰੀਆਂ ਚੀਜ਼ਾਂ ਵਿੱਚ ਇੰਟਰਵੈਂਸ਼ਨ, ਦਖਲ ਕਾਇਮ ਹੈ। ਘੱਟੋ ਘੱਟ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਪਬਲਿਕ ਹਿੱਤ ਵਿੱਚ ਜੋ ਉਨ੍ਹਾਂ ਅਦਾਰਿਆਂ ਤੋਂ ਕੰਮ ਕਰਾਉਣਾ ਹੈ ਤਾਂ ਉਨ੍ਹਾਂ ਦੇ ਵਿੱਤੀ ਸਾਧਨਾਂ ਦੀ ਰਿਕੁਆਇਰਮੈਂਟ ਦੀ ਗਰੰਟੀ ਸਰਕਾਰ ਵੱਲੋਂ ਹੋਣੀ ਚਾਹੀਦੀ ਹੈ। ਇਸੇ ਤਰ੍ਹਾਂ, ਸਪੀਕਰ ਸਾਹਿਬ, 74ਵੀਂ ਅਮੈਂਡਮੈਂਟ ਵਿੱਚ ਮੈਂ ਸੰਵਿਧਾਨ ਦਾ ਜ਼ਿਕਰ ਕਰ ਦਿੱਤਾ ਹੈ। ਇਹ ਅਹਿਮ ਗੱਲਾਂ ਹਨ, ਇਸ ਵਿੱਚ ਸ਼ਾਮਿਲ ਕਰ ਦਿੱਤੀਆਂ ਗਈਆਂ ਹਨ। ਕਲਾਜ਼-17 ਨੂੰ ਦੇਖ ਲਓ, ਇਸ ਵਿੱਚ ਮੈਨਡੇਟਰੀ ਕੰਮ ਹਨ, ਲਾਜ਼ਮੀ ਕਰਤੱਵ ਲਿਖੇ ਹੋਏ ਹਨ ਕਿ ਇਹ ਕੰਮ ਨਗਰਪਾਲਿਕਾ ਤੇ ਕਾਰਪੋਰੇਸ਼ਨ ਨੇ ਕਰਨੇ ਹਨ। ਇਸ ਵਿੱਚ ਕੰਮ ਕਰਨ ਲਈ ਦੱਸ ਦਿੱਤੇ ਗਏ ਹਨ ਪਰ ਜਿਹੜਾ ਸ਼ਡਿਊਲ ਹੈ, ਉਸ ਵਿੱਚ ਜੋ ਚੀਜ਼ਾਂ ਪੈਣੀਆਂ ਚਾਹੀਦੀਆਂ ਸੀ, ਉਹ ਨਹੀਂ ਪਾਈਆਂ ਗਈਆਂ। ਜਿਹੜੀਆਂ ਪਾਈਆਂ ਗਈਆਂ, ਉਨ੍ਹਾਂ ਬਾਬਤ ਫਾਈਨਾਂਸ਼ੀਅਲ ਗਰੰਟੀ ਸਰਕਾਰ ਵੱਲੋਂ ਦਿੱਤੀ ਜਾਵੇ, ਇਸ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ। ਇਸ ਦਾ ਮਤਲਬ ਇਹ ਹੈ ਕਿ ਪੈਸਾ ਲਗਾਉਣਾ ਨਹੀਂ ਤੇ ਲਾਜ਼ਮੀ ਕੰਮਾਂ ਨੇ ਕਾਗਜ਼ਾਂ ਦਾ ਸ਼ਿੰਗਾਰ ਬਣ ਕੇ ਰਹਿ ਜਾਣਾ ਹੈ। ਇਹ ਅਹਿਮ ਨੁਕਤਾ ਸੀ।

ਇਸੇ ਤਰ੍ਹਾਂ ਇਕ ਹੋਰ ਛੋਟਾ ਨੁਕਤਾ ਹੈ ਕਿ ਸਰਕਾਰੀ ਦਖਲ ਕਿਵੇਂ ਬਣ ਰਿਹਾ ਹੈ। ਕਹਿਣ ਨੂੰ ਤਾਂ ਥੱਲੇ ਅਧਿਕਾਰ ਦਿੱਤੇ ਜਾ ਰਹੇ ਹਨ ਪਰੰਤੂ ਡੀ. ਓ. ਕਮਿਸ਼ਨਰ, ਸੈਕ੍ਰੇਟਰੀ ਅਤੇ ਡਿਪਟੀ ਡਾਇਰੈਕਟਰ ਵਗੈਰਾ ਜਿੰਨਾ ਥੱਲੇ ਤੋਂ ਲੈ ਕੇ ਉਪਰ ਤੱਕ ਅਮਲਾ ਫੈਲਿਆ ਹੈ ਉਸ ਸਾਰੇ ਤੇ ਕੇਂਦਰੀ ਸਟੇਟ ਗੌਰਮਿੰਟ ਦਾ ਹੈ। ਉਨ੍ਹਾਂ ਦੀ ਪ੍ਰਮੋਸ਼ਨਜ਼/ਟਰਾਂਸਫਰਜ਼ ਜੋ ਵੀ ਹਨ, ਇਹ ਸਾਰੀਆਂ ਪਾਵਰਜ਼ ਸਰਕਾਰ ਕੋਲ ਹਨ। ਸਾਰੇ ਦਾ ਸਾਰਾ ਵੇਤਨ, ਟੀ. ਏ./ਡੀ. ਏ. ਜੋ ਰੈਗੂਲੇਸ਼ਨਅਲ ਜੋ ਵੀ ਹੈ ਉਹ ਸਬੰਧਿਤ ਮਿਊਂਸਿਪਲ ਕਮੇਟੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਜਾਂ ਕਾਰਪੋਰੇਸ਼ਨ ਹਿੰਦੀ ਹੈ ਤੇ ਸਰਕਾਰ ਦੀ ਜਿਸ ਤਰ੍ਹਾਂ ਕਹਿੰਦੇ ਹਨ ਬੈਕ ਡੋਰ ਐਂਟਰੀ ਹੈ। ਸਰਕਾਰ ਨੇ ਪੂਰੀ ਤਰ੍ਹਾਂ ਇਨ੍ਹਾਂ ਤੇ ਆਪਣੀ ਜਕੜ ਕਾਇਮ ਰੱਖੀ ਹੋਈ ਹੈ। ਤੁਸੀਂ ਦੇਖੋ ਕਿ ਸਾਰੀਆਂ ਤਨਖ਼ਾਹਾਂ ਜਿਸ ਨੇ ਦੇਣੀਆਂ ਹਨ, ਤਾਂ ਫੇਰ ਘੱਟੋ ਘੱਟ ਪੂਰੀ ਤਰ੍ਹਾਂ ਤਾਂ ਉਨ੍ਹਾਂ ਤੇ ਹੀ ਨਿਰਭਰ ਹੋਣੀਆਂ ਚਾਹੀਦੀਆਂ ਹਨ, ਇਸ ਵਿਚ ਸਰਕਾਰੀ ਦਖ਼ਲ ਨਹੀਂ ਹੋਣਾ ਚਾਹੀਦਾ ਜੋ ਤੁਸੀਂ ਰੀਅਲੀ ਕਾਂਸਟੀਚਿਊਸ਼ਨ ਦੀ ਸਪਿਰਿਟ ਮੁਤਾਬਿਕ ਇਨ੍ਹਾਂ ਨੂੰ ਕੋਈ ਅਧਿਕਾਰ ਦੇਣਾ ਚਾਹੁੰਦੇ ਹੋ।

ਲਾਸਟ ਵਿਚ ਸੰਖੇਪ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਸ ਵਿਚ, ਸਪੀਕਰ ਸਾਹਿਬ, ਕਲਾਜ਼-101 ਦੀ ਉਪ ਧਾਰਾ 3(1) ਵਿਚ 12 ਦੇ ਕਰੀਬ ਸਰਕਾਰ ਨੇ ਕੰਮ ਮੈਨਸ਼ਨ ਕੀਤੇ ਹਨ। ਕੁਝ ਕੰਮ ਸਰਕਾਰ ਚਾਹੇ ਤਾਂ ਉਨ੍ਹਾਂ ਨੂੰ ਸੌਂਪ ਸਕਦੀ ਹੈ। ਪਰ ਜੇ ਸਰਕਾਰ ਚਾਹੇ ਤਾਂ। ਸਰਕਾਰ ਤਾਂ ਕਦੀ ਚਾਹੁੰਦੀ ਹੀ ਨਹੀਂ। ਤੁਸੀਂ ਦੇਖੋ ਕਿੰਨੀ ਵੱਡੀ ਟਰੈਜਡੀ ਹੈ, ਕਿੰਨੀ ਸੈਲਫ ਕੰਟਰਾਡਿਕਟਰੀ ਹੈ ਕਿ ਜੇ ਸਟੇਟ ਨੇ ਸੈਂਟਰ ਤੋਂ ਅਧਿਕਾਰ ਮੰਗਣੇ ਹੋਣ, ਫੇਰ ਤਾਂ ਮੋਰਚੇ ਲੱਗਦੇ ਹਨ, ਰੌਲੇ ਪੈਂਦੇ ਹਨ, ਕਨਵੈਨਸ਼ਨਾਂ ਹੁੰਦੀਆਂ ਹਨ ਕਿ ਸੈਂਟਰ ਸਾਡੇ ਨਾਲ ਮਤਰੇਈ ਮਾਂ ਵਾਲਾ ਸਲੂਕ ਕਰਦਾ ਹੈ ਅਤੇ ਜ਼ਿਆਦਾ ਅਧਿਕਾਰ ਨਹੀਂ ਦਿੰਦਾ ਔਰ ਜੇ ਕਿਸੇ ਸਟੇਟ ਨੇ ਥੱਲੇ ਆਪਣੀਆਂ ਪਾਵਰਜ਼ ਡੈਲੀਗੇਟ ਕਰਨੀਆਂ ਹੋਣ, ਪੰਚਾਇਤਾਂ ਨੂੰ ਦੇਣੀਆਂ ਹੋਣ, ਮਿਉਂਸਪੈਲਟੀਆਂ ਨੂੰ ਦੇਣੀਆਂ ਹੋਣ ਤਾਂ ਉਸ ਦਾ ਐਟੀਚਿਊਡ ਜਿਹੜਾ ਹੋਵੇਗਾ, ਉਹ ਸੈਂਟਰ ਦੀ ਸਰਕਾਰ ਨਾਲੋਂ ਵੀ ਜ਼ਿਆਦਾ ਸਖ਼ਤ ਹੋਵੇਗਾ। ਛੋਟੀ ਮੋਟੀ ਤਾਕਤ ਵੀ ਅਸੀਂ ਥੱਲੇ ਨਹੀਂ ਦੇਣੀ ਚਾਹੁੰਦੇ। ਇਹ ਤੁਸੀਂ ਲਿਖ ਦਿੱਤਾ ਕਿ ਜੇ ਸਰਕਾਰ ਚਾਹੇਗੀ ਤਾਂ ਦੇ ਦੇਵੇਗੀ ਜਦ ਕਿ ਬਿੱਲ ਤਾਂ ਤੁਸੀਂ ਹੁਣੇ ਬਣਾ ਰਹੇ ਹੋ। ਜੋ ਬਿੱਲ ਵਿੱਚ ਐਸੀ ਪ੍ਰੋਵੀਜ਼ਨ ਕਰਦੇ ਹੋ, ਜੇ ਕਿਸੇ ਡਿਪਾਰਟਮੈਂਟ ਅਦਾਰੇ ਨੂੰ ਟਰਾਂਸਫਰ ਕਰਦੇ ਹੋ ਤਾਂ ਇਸ ਦੇ ਵਿੱਚ ਇਕ ਬਹਾਨਾ ਜਿਹਾ ਬਣ ਜਾਂਦਾ ਹੈ ਕਿ ਇੰਪਲਾਈਜ਼ ਜੋ ਹਨ, ਉਨ੍ਹਾਂ ਵਿੱਚ ਬੜੀ ਰਿਜ਼ੈਂਟਮੈਂਟ ਹੋ ਸਕਦੀ ਹੈ। ਇਹ ਗੱਲ ਵਾਜਬ ਹੋ ਸਕਦੀ ਹੈ ਪਰ ਇਸ ਦਾ ਵੀ ਕੋਈ ਨਾ ਕੋਈ ਤਰੀਕਾ ਜਾਂ ਮੌਕਾ ਕੱਢਿਆ ਜਾ ਸਕਦਾ ਹੈ। ਤੁਸੀਂ ਇਸ ਬਿਲ ਵਿੱਚ ਪ੍ਰੋਵੀਜ਼ਨ ਕਰ ਦਿਓ ਕਿ ਉਨ੍ਹਾਂ ਦੀਆਂ ਸਰਵਿਸ ਕੰਡੀਸ਼ਨਜ਼ ਪੈਨਸ਼ਨ, ਗਰੈਚੂਟੀ ਆਦਿ ਜੋ ਵੀ ਹਨ, ਉਹ ਜੋ ਸਟੇਟ ਗੌਰਮਿੰਟ ਦੇ ਪੱਕੇ ਇੰਪਲਾਈਜ਼ ਹਨ, ਉਨ੍ਹਾਂ ਵਾਲੀਆਂ ਹੀ ਹਨ। ਜੋ ਗੌਰਮਿੰਟ ਇੰਪਲਾਈਜ਼ ਨੂੰ ਇਸ ਗੱਲ ਨਾਲ ਕੋਈ ਖ਼ਤਰਾ ਹੋ ਗਿਆ ਹੈ ਕਿ ਸਾਡੀ ਸਿਕਿਉਰਿਟੀ ਆਫ ਸਰਵਿਸ ਖ਼ਤਮ ਹੋ ਜਾਣੀ ਹੈ ਤਾਂ ਇਨ੍ਹਾਂ ਦੀ ਵੀ ਉਥੇ ਜਾ ਕੇ ਖ਼ਤਮ ਹੋ ਜਾਵੇਗੀ।

ਮੈਂ ਬੇਨਤੀ ਕਰਾਂਗਾ ਕਿ ਇਸ ਦੇ ਵਿੱਚ ਇਕ ਹੋਰ ਮਾਮਲਾ ਵੀ ਬੜਾ ਖ਼ਤਰਨਾਕ ਹੈ। ਮੈਂ ਲਾਸਟ ਵਿੱਚ ਆ ਗਿਆ ਹਾਂ ਜੀ, ਸਿਰਫ ਦੋ ਪੁਆਇੰਟ ਰਹਿ ਗਏ ਹਨ। ਜਿਹੜਾ ਪਹਿਲਾਂ 1911 ਦਾ ਐਕਟ ਸੀ, ਉਸ ਵਿਚ ਔਗੋ ਬੜਾ ਲਕਨਾ ਸੀ। ਤੁਸੀਂ, ਸਪੀਕਰ ਸਾਹਿਬ, ਬੜਾ ਚਿਰ ਸ਼ਹਿਰਾਂ ਵਿੱਚ ਰਹੇ ਹੋ। ਇਕ ਵਾਰ ਸ਼ਾਇਦ 12 ਜਾਂ 16 ਸਾਲਾਂ ਬਾਅਦ ਨਗਰਪਾਲਿਕਾਵਾਂ ਦੀਆਂ ਚੋਣਾਂ ਹੋਈਆਂ ਸਨ। ਇਹ ਟੋਟਲੀ

ਅਨਡੈਮੋਕਰੇਟਿਕ ਸੀ, ਕਿਉਂਕਿ ਐਕਟ ਵਿਚ ਕੋਈ ਪ੍ਰੋਵੀਜ਼ਨ ਹੀ ਨਹੀਂ ਸੀ ਕਿ ਮਿਥੇ ਸਮੇਂ ਤੇ ਚੋਣਾਂ ਕਰਵਾਉਣੀਆਂ ਹਨ। ਇਹ ਪੂਰੀ ਤਰ੍ਹਾਂ ਸਰਕਾਰ ਦੇ ਰਹਿਮੋ-ਕਰਮ ਤੇ ਰਹਿ ਗਈਆਂ। ਇਹ ਜਿਹੜੀ ਕੰਸਟੀਟਿਊਸ਼ਨਲ ਅਮੈਂਡਮੈਂਟ ਹੋਈ ਹੈ, ਇਸ ਦਾ ਇਹ ਵੀ ਪਾਜ਼ੇਟਿਵ ਪੱਖ ਹੈ ਕਿ ਉਨ੍ਹਾਂ ਨੇ ਇਹ ਕੰਪਲਸਰੀ ਕਰ ਦਿੱਤਾ ਹੈ ਕਿ ਪੰਜ ਸਾਲ ਦੇ ਵਿੱਚ ਵਿੱਚ ਇਸ ਅਦਾਰੇ ਦੀ ਚੋਣ ਹੋਣੀ ਜ਼ਰੂਰੀ ਹੈ ਲੇਕਿਨ ਇਸੇ ਬਿੱਲ ਦੇ ਵਿੱਚ ਕੁਝ ਇਸ ਤਰ੍ਹਾਂ ਦੇ ਪ੍ਰੋਵੀਜ਼ਨ ਪਾਏ ਜਾ ਰਹੇ ਹਨ ਜਿਨ੍ਹਾਂ ਦੀ ਗਲਤ ਇੰਟਰਪਰੈਟੇਸ਼ਨ ਕਰਕੇ ਸਰਕਾਰ ਆਪਣੀ ਮਰਜ਼ੀ ਨਾਲ ਇਲੈਕਸ਼ਨ ਡਿਲੇਅ ਕਰ ਸਕਦੀ ਹੈ ਜਿਸ ਤਰ੍ਹਾਂ ਕਿ ਐਮਰਜੈਂਸੀ ਹਾਲਤ ਹੋ ਗਏ ਹਨ, ਜਾਂ ਫਰਜ਼ ਕਰ ਲਓ ਕਿ ਕਿਸੇ ਕੋਰਟ ਦਾ ਬਹਾਨਾ ਹੋ ਗਿਆ ਹੈ। ਕੋਰਟ ਦੇ ਵਿਚ ਫਰਜ਼ ਕਰੋ ਵਾਰਡਬੰਦੀ ਹੋਈ, ਵਾਰਡਬੰਦੀ ਵਿੱਚ ਮੈਨੂੰ ਇਤਰਾਜ਼ ਹੋ ਗਿਆ ਕਿ ਮੇਰਾ ਵਾਰਡ ਨੰ: 2 ਜਾਂ 3 ਜੋ ਹੈ, ਇਸ ਦੀ ਫਾਰਮੇਸ਼ਨ ਗਲਤ ਹੈ, ਮੈਂ ਉਸ ਨੂੰ ਚੈਲਿੰਜ ਕਰ ਦਿੱਤਾ ਔਰ ਸਰਕਾਰ ਕਈ ਵਾਰ ਇਸ ਦਾ ਬਹਾਨਾ ਬਣਾ ਲੈਂਦੀ ਹੈ। ਪਿਛਲੇ ਸਮੇਂ ਵਿੱਚ ਅੰਮ੍ਰਿਤਸਰ ਕਾਰਪੋਰੇਸ਼ਨ ਵਿੱਚ ਹੋਇਆ। ਪਿਛਲੇ 8 ਮਹੀਨੇ ਜਾਂ ਸਾਲ ਉਥੇ ਚੋਣ ਹੀ ਨਹੀਂ ਹੋਣ ਦਿੱਤੀ, ਸਿਰਫ ਇਕ ਚੀਜ਼ ਦਾ ਬਹਾਨਾ ਬਣਾ ਕੇ। ਇਸ ਲਈ ਇਹ ਗਾਰੰਟੀ ਕਰੋ ਕਿ ਕੋਈ ਐਮਰਜੈਂਸੀ ਨਹੀਂ ਹੋਵੇਗੀ। ਅਗਰ ਅਦਾਲਤਾਂ ਵਿੱਚ ਇਕ ਜਾਂ ਦੋ ਵਾਰਡਾਂ ਨੂੰ ਚੈਲਿੰਜ ਕੀਤਾ ਹੋਇਆ ਹੈ, ਉਨ੍ਹਾਂ ਨੂੰ ਛੱਡ ਦਿਓ ਅਤੇ ਬਾਕੀਆਂ ਵਿੱਚ ਚੋਣਾਂ ਕਰਵਾਓ। ਇਕ ਵਾਰਡ ਦਾ ਬਹਾਨਾ ਬਣਾ ਕੇ ਸਾਰੀ ਦੀ ਸਾਰੀ ਚੋਣ ਰੋਕ ਦੇਣੀ ਕਿਸੇ ਤਰ੍ਹਾਂ ਵੀ ਵਾਜਬ ਨਹੀਂ। ਇਸ ਦੇ ਵਿੱਚ ਜਿਹੜੀ ਛੋਟੀ ਮੋਟੀ ਘਾਟ ਰੱਖੀ ਗਈ ਹੈ, ਇਹ ਸਪੀਕਰ ਸਾਹਿਬ, ਠੀਕ ਨਹੀਂ ਹੈ। ਇਹ ਅੱਗੇ ਜਾ ਕੇ ਬੜਾ ਨੁਕਸਾਨਦੇਹ ਸਾਬਤ ਹੋ ਸਕਦਾ ਹੈ।

ਸਪੀਕਰ ਸਾਹਿਬ, ਜਿਹੜੀ ਧਾਰਾ 129 ਹੈ, ਇਸ ਵਿੱਚ ਤੁਸੀਂ ਪੜ੍ਹ ਕੇ ਦੇਖ ਲਓ। ਇਹ ਗੱਲ ਬਹੁਤ ਹੀ ਨਾਂਹ-ਪੱਖੀ ਹੈ, ਧਾਰਾ 129 ਦੀ ਗੱਲ ਬੜੀ ਨਾਂਹ-ਪੱਖੀ ਹੈ। ਇਸ ਅਨੁਸਾਰ ਸਰਕਾਰ ਕੋਲ ਬੜੀਆਂ ਅਥਾਹ ਤਾਕਤਾਂ ਦੇ ਦਿੱਤੀਆਂ ਗਈਆਂ ਹਨ। ਸਰਕਾਰ ਕਮੇਟੀ ਦਾ ਰੈਜ਼ੋਲਿਊਸ਼ਨ ਸਸਪੈਂਡ ਕਰ ਸਕਦੀ ਹੈ, ਮਨਸੂਖ ਕਰ ਸਕਦੀ ਹੈ, ਈਵਨ ਕਿ ਜੇ ਕਿਸੇ ਅਫਸਰ ਦੀ ਰਾਇ ਵੀ ਆਈ ਹੈ, ਜੋ ਕਿ ਥੱਲੇ ਕਮੇਟੀ ਨਾਲ ਸਬੰਧਤ ਹੈ ਤਾਂ ਉਸ ਦੀ ਰਾਇ ਵੀ ਸਰਕਾਰ ਥਾਈ-ਪਾਸ ਕਰ ਸਕਦੀ ਹੈ। ਸਰਕਾਰ ਨੂੰ ਆਪਣੇ ਅਫਸਰਾਂ ਤੇ ਇਤਬਾਰ ਨਹੀਂ। ਇਸ ਤਰ੍ਹਾਂ ਦੀਆਂ ਜਿਹੜੀਆਂ ਗੱਲਾਂ ਹਨ, ਇਹ ਗੈਰ-ਵਿਧਾਨਿਕ, ਗੈਰ-ਲੋਕਤਾਂਤਰਿਕ ਹਨ। ਇਹ ਸਾਡੀ ਕੰਸਟੀਟਿਊਸ਼ਨਲ ਦੀ ਸਪਿਰਿਟ ਦੇ ਖਿਲਾਫ ਹਨ। ਇਹ ਚੀਜ਼ਾਂ ਜ਼ਰੂਰ ਇਸ ਦੇ ਵਿਚੋਂ ਹਟਾਉਣੀਆਂ ਚਾਹੀਦੀਆਂ ਹਨ। ਇਸ ਦਾ ਜਿਸ ਤਰ੍ਹਾਂ ਦਾ ਵੀ ਲਾਭ ਹੋ ਸਕਦਾ ਹੈ, ਉਹ ਨਹੀਂ ਹੁੰਦਾ।

ਲਾਸਟ ਵਿੱਚ ਮੈਂ ਆ ਗਿਆ ਹਾਂ, ਸਪੀਕਰ ਸਾਹਿਬ, ਇਹ 174 ਜੋ ਧਾਰਾ ਹੈ, ਇਹ ਬੜੀ ਮਾਰੂ ਹੈ। ਇਸ ਦੇ ਅੱਗੇ ਸਬ-ਧਾਰਾ ਹੈ, ਯਾਨੀ 174 ਕਲਾਜ਼ ਦੀ ਸਬ-ਧਾਰਾ 3, 4 ਅਤੇ 5 ਹੈ। ਹੁਣ ਤੁਸੀਂ ਮੈਨੂੰ ਦੱਸ ਦਿਓ ਕਿ ਕਿਸ ਤਰ੍ਹਾਂ ਇਸ ਬਿੱਲ ਦੀ ਸਪੋਰਟ ਕੀਤੀ ਜਾ ਸਕਦੀ ਹੈ ਔਰ ਕਿਵੇਂ ਕਿਹਾ ਜਾ ਸਕਦਾ ਹੈ ਕਿ ਸਾਡੀ ਜੋ ਅਮੈਂਡਮੈਂਟ ਹੈ 74, ਇਹ ਉਸ ਦੀ ਸਪਿਰਿਟ ਦੇ ਮੁਤਾਬਕ ਹੈ। ਕਿਵੇਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਅਸੀਂ ਕਹਿ ਸਕਦੇ ਹਾਂ ਕਿ ਇਨ੍ਹਾਂ ਅਦਾਰਿਆਂ ਨੂੰ ਪੂਰੇ ਅਧਿਕਾਰ ਮਿਲ ਗਏ ਹਨ। ਯਾਨੀ ਟੈਕਸਾਂ ਦੇ ਮਾਮਲੇ ਵਿੱਚ ਸਰਕਾਰ ਦੀ ਕਿੰਨੀ ਜਕੜ ਹੈ। ਇਨ੍ਹਾਂ ਅਦਾਰਿਆਂ ਦੀ ਆਪਣੀ ਕੋਈ ਹੋਂਦ ਹੀ ਨਹੀਂ, ਇਹ ਪੂਰੀ ਤਰ੍ਹਾਂ ਸਰਕਾਰ ਦੇ ਰਹਿਮੋ-ਕਰਮ ਤੇ ਹਨ। 174 ਧਾਰਾ ਦੀ ਪਹਿਲਾਂ ਤੁਸੀਂ ਸਬ-ਕਲਾਜ਼-3 ਪੜ੍ਹੋ ਜੀ। ਜੇਕਰ ਇਸ ਵਿਭਾਗ ਵਿੱਚ ਹੋਰਵੇਂ ਉਪਬੰਧ ਨਾ ਕੀਤੇ ਜਾਣ ਉਪ ਧਾਰਾ-1 ਵਿਚ ਵਰਣਿਤ ਟੈਕਸ ਅਤੇ ਅਜਿਹੇ ਟੈਕਸ ਜਿਹੜੇ ਉਪ-ਧਾਰਾ-2 ਅਧੀਨ ਲਗਾਏ ਜਾ ਸਕਦੇ ਹੋਣ, ਅਜਿਹੀਆਂ ਦਰਾਂ ਤੇ ਲਗਾਏ ਜਾਣਗੇ ਜਿਹੜੀਆਂ ਸਰਕਾਰ ਅਧਿਸੂਚਨਾ ਨੋਟੀਫਿਕੇਸ਼ਨ ਰਾਹੀਂ ਸਮੇਂ ਸਮੇਂ ਤੇ ਨਿਸ਼ਚਿਤ ਕੀਤੀਆਂ ਜਾਣ ਅਤੇ ਇਨ੍ਹਾਂ ਦਾ ਨਿਰਧਾਰਣ ਅਤੇ ਵਸੂਲੀ ਇਸ ਐਕਟ ਅਤੇ ਉਸ ਅਧੀਨ ਬਣਾਏ ਗਏ ਨਿਯਮਾਂ ਅਤੇ ਵਿਨਿਯਮਾਂ ਦੇ ਉਪਬੰਧਾਂ ਅਨੁਸਾਰ ਕੀਤੀ ਜਾਵੇਗੀ। ਥੱਲੇ ਦੀਆਂ ਕਮੇਟੀਆਂ, ਨਗਰਪਾਲਿਕਾਵਾਂ ਅਤੇ ਕਾਰਪੋਰੇਸ਼ਨਾਂ ਨੂੰ ਕਿੱਥੇ ਅਧਿਕਾਰ ਹੈ। ਟੈਕਸ ਦੀਆਂ ਦਰਾਂ ਲਾਉਣ ਦਾ ਅਧਿਕਾਰ ਵੀ ਤੁਹਾਨੂੰ ਹੋ ਗਿਆ, ਟੈਕਸ ਕਿੱਥੇ ਕਿਥੇ ਲਾਉਣਾ ਹੈ, ਇਹ ਅਧਿਕਾਰ ਵੀ ਤੁਹਾਨੂੰ ਹੋ ਗਿਆ। ਪਿਛਲੇ ਐਕਟ ਵਿੱਚ ਘੱਟੋ ਘੱਟ ਇੰਨੀ ਕੁ ਪ੍ਰੋਵੀਜ਼ਨ ਤਾਂ ਸੀ ਕਿ ਅਗਰ ਕੋਈ ਨਵਾਂ ਟੈਕਸ ਲਾਉਣਾ ਹੈ ਤਾਂ ਥੱਲੇ ਤੋਂ ਇਤਰਾਜ਼ ਮੰਗੇ ਜਾਂਦੇ ਸੀ। ਇਤਰਾਜ਼ਾਂ ਦੇ ਬਾਅਦ ਜਾ ਕੇ ਕੋਈ ਡਿਸੀਜ਼ਨ ਹੁੰਦਾ ਸੀ। ਹਣ ਤੇ ਸਰਕਾਰ ਡਿਕਟੇਟਰ ਬਣ ਗਈ ਹੈ ਯਾਨੀ ਜੋ ਸੋਧ ਹੈ ਸੰਵਿਧਾਨ ਦੀ, ਉਸ ਦੇ ਬਿਲਕੁਲ ਉਲਟ ਪ੍ਰੋਵੀਜ਼ਨ ਕਰਨ ਤੁਸੀਂ ਜਾ ਰਹੇ ਹੋ। ਸਰਕਾਰ ਆਪ ਤਾਂ ਆਪਣੇ ਹੁਕਮਾਂ ਨੂੰ ਜ਼ਰੂਰ ਨਗਰਪਾਲਿਕਾ ਉਤੇ ਲਗਾ ਕੇ ਲਾਗੂ ਕਰ ਲਵੇਗੀ ਅਤੇ ਟੈਕਸਾਂ ਦੀਆਂ ਦਰਾਂ ਨੂੰ ਵੀ ਆਪ ਲਾਗੂ ਕਰੇਗੀ। ਪਹਿਲੇ ਇਸ ਤਰ੍ਹਾਂ ਨਹੀਂ ਹੁੰਦਾ ਸੀ। ਸਰਕਾਰ ਦੇ ਹੁਕਮਾਂ ਦੀ ਪਾਲਣਾ ਨਗਰਪਾਲਿਕਾਵਾਂ ਨੂੰ ਕਰਨੀ ਪਵੇਗੀ। ਸਪੀਕਰ ਸਾਹਿਬ, ਤੁਸੀਂ ਇਸ ਬਿਲ ਦੀ ਇੰਗਲਿਸ਼ ਦੀ ਵਰਜ਼ਨ ਨੂੰ ਪੜ੍ਹ ਲਓ। ਜਿਹੜੇ ਨਗਰਪਾਲਿਕਾਵਾਂ ਦੇ ਕੋਲ ਅਧਿਕਾਰ ਸਨ, ਉਹ ਵੀ ਖਤਮ ਕਰ ਦਿੱਤੇ ਗਏ ਹਨ ਜਦ ਕਿ ਇਹ ਇਸ ਬਿਲ ਰਾਹੀਂ ਕਹਿ ਰਹੇ ਹਨ ਕਿ ਅਸੀਂ ਨਗਰ ਪਾਲਿਕਾ ਨੂੰ ਵਾਧੂ ਅਧਿਕਾਰ ਦੇ ਰਹੇ ਹਾਂ। ਇਸ ਬਿਲ ਨੂੰ ਪਾਸ ਕਰਕੇ ਸਰਕਾਰ ਨੇ ਗਵਰਨਰ ਸਾਹਿਬ ਤੋਂ ਸਿਗਨੇਚਰ ਲੈਣ ਤੋਂ ਬਾਅਦ ਲੋਕਾਂ ਉਤੇ ਲਾਗੂ ਕਰ ਦੇਣਾ ਹੈ ਅਤੇ ਇਸ ਐਕਟ ਦੇ ਰਾਹੀਂ ਲੋਕਾਂ ਤੇ ਟੈਕਸ ਲਗਾ ਦੇਣੇ ਹਨ ਅਤੇ ਇਸ ਦੀਆਂ ਦਰਾਂ ਵੀ ਸਰਕਾਰ ਹੀ ਫਿਕਸ ਕਰੇਗੀ, ਫੇਰ ਤਾਂ ਇਸ ਦੇ ਸਾਰੇ ਅਧਿਕਾਰ ਸਰਕਾਰ ਕੋਲ ਆ ਗਏ, ਨਗਰਪਾਲਿਕਾਵਾਂ ਦੇ ਕੋਲ ਕੀ ਰਹਿ ਗਿਆ। ਇਸ ਤਰੀਕੇ ਨਾਲ ਸਰਕਾਰ ਨੇ ਡੈਮੋਕਰੇਟਿਕ ਰਾਈਟਸ ਜਿਹੜੇ ਉਨ੍ਹਾਂ ਦੇ ਸੀ, ਉਹ ਵੀ ਖੋਹ ਲਏ ਹਨ ਅਤੇ ਕੁਹਾੜਾ ਉਨ੍ਹਾਂ ਉਤੇ ਚਲਾ ਦਿੱਤਾ ਹੈ ਜੋ ਇਸ ਐਕਟ ਤੋਂ ਪਹਿਲਾਂ ਨਹੀਂ ਸੀ। ਜੇਕਰ ਨਗਰ ਪਾਲਿਕਾਵਾਂ ਇਨ੍ਹਾਂ ਦੇ ਹੁਕਮਾਂ ਦੀ ਪਾਲਣਾ ਨਹੀਂ ਕਰੇਗੀ ਅਤੇ ਅਮਲ ਨਹੀਂ ਕਰੇਗੀ ਤਾਂ ਉਸ ਨੂੰ ਸਰਕਾਰ ਆਪਣੇ ਅਧਿਕਾਰਾਂ ਦੇ ਰਾਹੀਂ ਇਸ ਨੂੰ ਲਾਗੂ ਕਰ ਦੇਵੇਗੀ ਅਤੇ ਦਰਾਂ ਵੀ ਲਾਗੂ ਕਰੇਗੀ। ਇਸ ਨੂੰ ਸਰਕਾਰ ਮੈਨਡੇਟਰੀ ਲਾਗੂ ਕਰੇਗੀ ਅਤੇ ਨੋਟੀਫਿਕੇਸ਼ਨ ਜਾਰੀ ਕਰ ਦੇਵੇਗੀ ਜਿਸ

ਨੇ ਨਗਰਪਾਲਿਕਾਵਾਂ ਨੂੰ ਕੰਪਲਸਰੀ ਤੌਰ ਤੇ ਮੰਨਣਾ ਪਵੇਗਾ ਅਤੇ ਕਮੇਟੀ ਉਸ ਨੂੰ ਮਨ੍ਹਾ ਨਹੀਂ ਕਰ ਸਕਦੀ । ਫੇਰ ਪੰਜਾਬ ਵਿਚ ਡੈਮੋਕਰੇਸੀ ਕਿਥੇ ਰਹਿ ਗਈ । ਜਿਹੜੇ ਅਧਿਕਾਰ ਉਨ੍ਹਾਂ ਨੂੰ ਇਹ ਸਰਕਾਰ ਦੇਣ ਦੀ ਗੱਲ ਕਰਦੀ ਹੈ, ਇਸ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਨਗਰ ਪਾਲਿਕਾਵਾਂ ਦੇ ਕੋਲ ਕੋਈ ਅਧਿਕਾਰ ਰਿਹਾ ਹੀ ਨਹੀ ।

ਮੈਂ ਇਸ ਨੂੰ ਖਤਮ ਕਰਨ ਵਾਲਾ ਹਾਂ । ਆਖਿਰ ਵਿਚ ਕਹਿਣਾ ਚਾਹੁੰਦਾ ਹਾਂ ਕਿ 5 ਟੈਕਸਾਂ ਦੀ ਪ੍ਰੋਵੀਜ਼ਨ ਇਸ ਐਕਟ ਦੇ ਰਾਹੀਂ ਕੀਤੀ ਗਈ ਹੈ । ਜਿਨ੍ਹਾਂ ਨੂੰ ਸਰਕਾਰ ਆਪ ਪ੍ਰਾਇਰਟੀ ਸਮਝਦੀ ਹੋਵੇਗੀ ਅਤੇ ਪਬਲਿਕ ਇੰਟਰੈਸਟ ਨੂੰ ਵੇਖਦੇ ਹੋਏ ਉਨ੍ਹਾਂ ਨੂੰ ਲਾਗੂ ਕਰ ਦੇਵੇਗੀ । ਇਸ ਵਿਚ ਸ਼ਾਮਲ ਕੀਤਾ ਗਿਆ ਹੈ ਅਤੇ ਕਲੀਅਰ ਕੱਟ ਦੱਸਿਆ ਗਿਆ ਹੈ ਕਿ ਸਰਕਾਰ ਵੱਲੋਂ ਇਹ 5 ਟੈਕਸ ਲਗਾਏ ਜਾਣਗੇ । ਇਹ ਸਾਰਾ ਕੁਝ ਸਰਕਾਰ ਦੇ ਰਹਿਮੋ ਕਰਮ ਤੇ ਛੱਡ ਦਿੱਤਾ ਗਿਆ ਹੈ । ਇਸ ਅਮੈਂਡਮੈਂਟ ਦੇ ਰਾਹੀਂ 5 ਟੈਕਸਾਂ ਦੀ ਪ੍ਰੋਵੀਜ਼ਨ ਕੀਤੀ ਗਈ ਹੈ ਅਤੇ ਰਿਕਮੈਂਡੇਸ਼ਨ ਕੀਤੀ ਗਈ ਹੈ । ਇਸ ਉਤੇ ਕਾਫੀ ਬਹਿਸ ਵੀ ਹੋਈ ਸੀ ਅਤੇ ਅਸੀਂ ਕਿਹਾ ਸੀ ਜਿਹੜੇ ਟੈਕਸ ਸਰਕਾਰ ਵੱਲੋਂ ਲਗਾਏ ਜਾਣਗੇ, ਉਨ੍ਹਾਂ ਦਾ 50% ਸ਼ੇਅਰ ਨਗਰਪਾਲਿਕਾਵਾਂ ਨੂੰ ਵਾਪਸ ਮਿਲਣਾ ਚਾਹੀਦਾ ਹੈ । ਇਹ ਅਸੀਂ ਫਾਈਨੈਂਸ ਕਮਿਸ਼ਨ ਦੀ ਰਿਕਮੈਂਡੇਸ਼ਨ ਰਾਹੀਂ ਕਰਵਾਉਣਾ ਚਾਹੁੰਦੇ ਸਾਂ ਪਰ ਪਿਛਲੀ ਸਰਕਾਰ ਨੇ ਟੈਕਸਾਂ ਦਾ 20% ਸ਼ੇਅਰ ਦੇਣ ਦੀ ਗੱਲ ਕੀਤੀ ਅਤੇ ਥੱਲੇ ਮਿਊਂਸਪਲ ਕਮੇਟੀਜ਼ ਨੂੰ ਦਿੱਤਾ । 20% ਸ਼ੇਅਰ ਥੱਲੇ ਦੇ ਅਦਾਰਿਆਂ ਨੂੰ ਟੈਕਸ ਵਾਪਸ ਕਰ ਦਿੱਤੇ । ਕਿਉਂਕਿ ਇਹ ਦਸੰਬਰ, 1996 ਵਿਚ ਵਿੱਤ ਕਮਿਸ਼ਨ ਕੋਲ ਰੱਖ ਆਈ ਸੀ ਅਤੇ ਇਸ ਤੋਂ ਬਾਅਦ ਨਵੀਂ ਸਰਕਾਰ ਆ ਗਈ ਜਿਸ ਨੇ ਇਸ ਨੂੰ ਲਾਗੂ ਕਰਨਾ ਸੀ ਪਰ ਇਸ ਨੂੰ ਪੂਰੀ ਤਰ੍ਹਾਂ ਇਸ ਸਰਕਾਰ ਨੇ ਲਾਗੂ ਨਹੀਂ ਕੀਤਾ । ਟੈਕਸਾਂ ਦੇ ਰਾਹੀਂ ਸਰਕਾਰ ਨੇ 78 ਕਰੋੜ ਰੁਪਿਆ ਇਕੱਠਾ ਕੀਤਾ ਸੀ ਜਿਸ ਦੇ ਵਿਚੋਂ 20 ਕਰੋੜ ਰੁਪਿਆ ਸ਼ੇਅਰ ਸਰਕਾਰ ਨੇ ਵਾਪਸ ਕਰਕੇ ਸਾਰ ਦਿੱਤਾ ਅਤੇ ਸ਼ਹਿਰਾਂ ਦੀ ਹਾਲਤ ਨੂੰ ਨਰਕ ਵਰਗਾ ਬਣਾ ਦਿੱਤਾ ਜਦ ਕਿ ਅਸੀਂ ਕਹਿੰਦੇ ਸੀ ਕਿ ਸਰਕਾਰ ਘੱਟ-ਘੱਟ 40% ਸ਼ੇਅਰ ਜ਼ਰੂਰ ਨਗਰਪਾਲਿਕਾ ਨੂੰ ਵਾਪਸ ਕਰੇ । ਟੈਕਸਾਂ ਨੂੰ ਇਕੱਠਾ ਕਰਨਾ ਸਰਕਾਰ ਦੀ ਜ਼ਿੰਮੇਵਾਰੀ ਹੋਣੀ ਚਾਹੀਦੀ ਹੈ । ਅਗਰ ਸਰਕਾਰ 50% ਸ਼ੇਅਰ ਨਹੀਂ ਦੇਣਾ ਚਾਹੁੰਦੀ ਤਾਂ 40% ਸ਼ੇਅਰ ਟੈਕਸ ਦਾ ਵਾਪਸ ਥੱਲੇ ਨੂੰ ਜਾਣਾ ਚਾਹੀਦਾ ਹੈ । ਟੈਕਸਾਂ ਦਾ 60% ਸ਼ੇਅਰ ਸਰਕਾਰ ਆਪ ਰੱਖ ਸਕਦੀ ਹੈ ਅਤੇ 40% ਸ਼ੇਅਰ ਥੱਲੇ ਦੇ ਅਦਾਰਿਆਂ ਨੂੰ ਵਾਪਸ ਚਲਾ ਜਾਣਾ ਚਾਹੀਦਾ ਹੈ ਤਾਂਕਿ ਲੋਕਾਂ ਦੇ ਬੁਨਿਆਦੀ ਕੰਮ ਹੋ ਸਕਣ ਅਤੇ ਜਿਹੜੀ ਇਸ ਬਿਲ ਨੂੰ ਸੋਧਣ ਦੀ ਸਪਿਰਿਟ ਸੀ, ਉਸ ਨੂੰ ਅਸੀਂ ਲਾਗੂ ਕਰ ਸਕੀਏ ਪਰ ਤੁਸੀਂ ਤਾਂ ਇਸ ਬਿਲ ਦੀ ਸਪਿਰਿਟ ਦੇ ਖਿਲਾਫ ਜਾ ਰਹੇ ਹੋ । ਤੁਸੀਂ ਇਸ ਹਿਸਟੋਰੀਕਲ ਬਿਲ ਦਾ ਕਰੈਡਿਟ ਲੈਣਾ ਚਾਹੁੰਦੇ ਹੋ । ਤੁਸੀਂ ਇਸ ਬਿਲ ਦੇ ਸਰੂਪ ਨੂੰ ਪਾਸ ਨਾ ਕਰੋ । ਮੈਂ ਕਹਿੰਦਾ ਹਾਂ ਕਿ ਇਸ ਬਿਲ ਦੇ ਹਾਊਸ ਵਿਚੋਂ ਪਾਸ ਹੋਣ ਤੋਂ ਬਾਅਦ ਲੋਕਾਂ ਨੇ ਇਸ ਐਕਟ ਨੂੰ ਸੁਪਰੀਮ ਕੋਰਟ, ਹਾਈ ਕੋਰਟ ਦੇ ਵਿਚ ਚੈਲੇਂਜ ਕਰ ਦੇਣਾ ਹੈ । ਇਸ 74ਵੀਂ ਅਮੈਂਡਮੈਂਟ ਦੇ ਰਾਹੀਂ ਜਿਹੜਾ ਬਿਲ ਤੁਸੀਂ ਤਿਆਰ ਕੀਤਾ ਹੈ,

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਇਹ ਬਿਲ ਉਥੇ ਟਿਕ ਨਹੀਂ ਸਕੇਗਾ ਅਤੇ ਇਹ ਬਿਲ ਕੋਰਟ ਦੇ ਵਿਚ ਉੱਡ ਜਾਵੇਗਾ ਕਿਉਂਕਿ ਇਹ ਬਿਲ ਕਾਂਸਟੀਚਿਊਸ਼ਨ ਦੀ ਸਪਿਰਿਟ ਦੇ ਖਿਲਾਫ ਜਾ ਰਿਹਾ ਹੈ ਪਰ ਤੁਸੀਂ ਇਸ ਬਾਰੇ ਸੁਣਨ ਲਈ ਤਿਆਰ ਹੀ ਨਹੀਂ ਹੋ ।

ਸਪੀਕਰ ਸਾਹਿਬ, ਜੋ ਮੈਂ ਬੇਨਤੀਆਂ ਕੀਤੀਆਂ ਹਨ, ਉਹ ਸਾਰੀਆਂ ਪਬਲਿਕ ਇੰਟਰੈਸਟ ਵਿਚ ਕੀਤੀਆਂ ਹਨ । ਮੇਰੀ ਬੇਨਤੀ ਹੈ ਕਿ ਮਾਨਿਆਂ ਦੀਆਂ ਭਾਵਨਾਵਾਂ ਨੂੰ ਸਮਝਦੇ ਹੋਏ ਇਸ ਬਿਲ ਨੂੰ ਪਾਸ ਨਾ ਕੀਤਾ ਜਾਵੇ । ਅਸੀਂ ਇਸ ਦੀ ਹੋਰ ਸਟੱਡੀ ਕਰ ਲਈਏ । ਇਤਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ ।

**ਸਥਾਨਕ ਸਰਕਾਰ, ਕਿਰਤ ਤੇ ਰੁਜ਼ਗਾਰ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ) : ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਬਿਲ ਦੀ ਜਿਹੜੀ ਜਨਰਲ ਸਪਿਰਿਟ ਹੈ, ਉਸ ਨੂੰ ਸਾਹਮਣੇ ਰੱਖ ਕੇ ਨਵਾਂ ਬਿਲ ਪੇਸ਼ ਕੀਤਾ ਗਿਆ ਹੈ ਜਿਸ ਨੇ ਤਿੰਨ ਐਕਟਾਂ ਨੂੰ ਰੀਪਲੇਸ ਕਰਨਾ ਹੈ । 1911 ਦਾ ਜਿਹੜਾ ਪੁਰਾਣਾ ਮਿਉਂਸਪਲ ਐਕਟ ਹੈ, 1976 ਦਾ ਮਿਉਂਸਪਲ ਕਾਰਪੋਰੇਸ਼ਨ ਐਕਟ ਹੈ ਅਤੇ 1931 ਦਾ ਜਿਹੜਾ ਐਗਜ਼ੈਕਟਿਵ ਆਫੀਸਰ ਐਕਟ ਹੈ, ਇਨ੍ਹਾਂ ਤਿੰਨਾਂ ਨੂੰ ਰੀਪਲੇਸ ਕਰਕੇ ਇਹ ਨਵਾਂ ਬਿਲ ਹਾਊਸ ਵਿਚ ਲਿਆਂਦਾ ਗਿਆ ਹੈ । ਸਪੀਕਰ ਸਾਹਿਬ, ਜਿਨ੍ਹਾਂ ਗੱਲਾਂ ਵੱਲ ਧਿਆਨ ਦਿਵਾਉਣ ਦੀ ਕੋਸ਼ਿਸ਼ ਕੀਤੀ ਗਈ ਹੈ, ਉਹ ਸਿਲੈਕਟ ਕਮੇਟੀ ਵਿਚ ਵੀ ਕਾਫੀ ਡਿਸਕਸ ਹੋਈਆਂ ਹਨ । ਮੈਂ ਤਾਂ ਇਹ ਕਹਾਂਗਾ ਕਿ ਸਿਲੈਕਟ ਕਮੇਟੀ ਵਿਚ ਹੋ ਸਕਦਾ ਹੈ ਕਿ ਇਕ-ਦੋ ਜਗ੍ਹਾ ਤੇ ਸਾਡੀ ਰਾਏ ਅਲੱਗ ਹੋਈ ਹੋਵੇ । ਅਮੂਮਨ ਸਾਰੀਆਂ ਗੱਲਾਂ ਸਿਲੈਕਟ ਕਮੇਟੀ ਵਿਚ ਸਹਿਮਤੀ ਦੇ ਨਾਲ ਪਾਸ ਕੀਤੀਆਂ ਗਈਆਂ । ਜਿਹੜੀ ਕੰਸਟੀਚਿਊਸ਼ਨ ਦੀ 74ਵੀਂ ਅਮੈਂਡਮੈਂਟ ਹੈ, ਉਹ ਆਪਣੇ ਆਪ ਵਿਚ ਹਿਸਟੋਰੀਕਲ ਹੈ ਜਿਥੇ ਪਹਿਲਾਂ ਕੰਸਟੀਚਿਊਸ਼ਨ ਵਿਚ ਦੋ ਸਰਕਾਰਾਂ ਸਮਝੀਆਂ ਜਾਂਦੀਆਂ ਸਨ ਇਕ ਸੈਂਟਰ ਦੀ ਅਤੇ ਇਕ ਸਟੇਟ ਦੀ, ਉਥੇ ਥਰਡ ਟਾਇਰ ਆਫ ਗਵਰਨੈਂਸ ਮਿਉਂਸਪਲ ਕਮੇਟੀਆਂ ਨੂੰ, ਨਗਰ ਦੀਆਂ ਕਾਰਪੋਰੇਸ਼ਨਾਂ ਨੂੰ ਮੰਨਿਆ ਅਤੇ ਫੋਰਥ ਟਾਇਰ ਪੰਚਾਇਤਾਂ ਨੂੰ ਮੰਨਿਆ । ਇਸ ਦੇ ਨਾਲ-ਨਾਲ ਜਿਹੜੀਆਂ ਰਿਸਪਾਂਸੇਬਿਲਟੀਜ਼ ਇਨ੍ਹਾਂ ਨੇ ਅਦਾ ਕਰਨੀਆਂ ਹਨ, ਜ਼ਿੰਮੇਵਾਰੀਆਂ ਅਦਾ ਕਰਨੀਆਂ ਹਨ, ਉਹ ਬੜੀਆਂ ਵਾਸਟ ਹਨ । ਮਿਉਂਸਪਲ ਕਮੇਟੀਆਂ ਦੇ ਕੰਮ ਵੇਖੇ ਜਾਣ । ਜਿਸ ਤਰੀਕੇ ਦੇ ਨਾਲ ਆਬਾਦੀ ਵਧਦੀ ਚਲੀ ਜਾਂਦੀ ਹੈ, ਜ਼ਿੰਮੇਵਾਰੀਆਂ ਵੀ ਉਨੀਆਂ ਵਧਦੀਆਂ ਜਾ ਰਹੀਆਂ ਹਨ । ਇਹ ਸੌਲਿਡ ਵੇਸਟ ਮੈਨੇਜਮੈਂਟ ਹੈ । ਇਹ ਕੋਈ ਛੋਟਾ ਕੰਮ ਨਹੀਂ । ਸਫਾਈ ਕਰਦੇ ਹਨ ਅਤੇ ਕੂੜਾ ਕਰਕਟ ਚੁੱਕਦੇ ਹਨ । ਸਪੀਕਰ ਸਾਹਿਬ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਇਕੱਲੇ ਲੁਧਿਆਣੇ ਵਿਚ 850 ਟਨ ਡੇਲੀ ਸੌਲਿਡ ਵੇਸਟ ਇਕੱਠਾ ਹੁੰਦਾ ਹੈ । ਅੰਮ੍ਰਿਤਸਰ ਵਿਚ 550 ਟਨ ਸੌਲਿਡ ਵੇਸਟ ਇਕੱਠਾ ਹੁੰਦਾ ਹੈ ਅਤੇ ਜਲੰਧਰ ਦੇ ਵਿਚ 450 ਟਨ ਸੌਲਿਡ ਵੇਸਟ ਇਕੱਠਾ ਹੁੰਦਾ ਹੈ । ਜਲੰਧਰ ਵਿਚ ਅਸੀਂ ਸੌਲਿਡ ਵੇਸਟ

ਮੈਨੇਜਮੈਂਟ ਦਾ ਇੰਤਜ਼ਾਮ ਕਰ ਰਹੇ ਹਾਂ । ਇਸ ਨਾਲ ਉਥੇ ਲੇਟੈਸਟ ਟੈਕਨਾਲੋਜੀ ਨਾਲ ਖਾਦ ਬਣੇਗੀ । ਲੁਧਿਆਣਾ ਵਿਚ ਵੀ ਅਸੀਂ ਇਸ ਦੀ ਆਧਾਰਸ਼ਿਲਾ ਸ਼ੁਰੂ ਕਰ ਰਹੇ ਹਾਂ, ਉਥੇ ਵੀ ਕੰਮ ਸ਼ੁਰੂ ਹੋ ਜਾਵੇਗਾ ਪਰ ਅਸੀਂ ਇਹ ਵੀ ਤਹਿ ਕੀਤਾ ਹੈ ਕਿ ਬਾਕੀ ਸ਼ਹਿਰਾਂ ਵਿਚ ਵੀ ਡਿਸਟ੍ਰਿਕਟ ਲੈਵਲ ਤੇ ਅਜਿਹਾ ਕੀਤਾ ਜਾਵੇ ਕਿਉਂਕਿ ਸ਼ਹਿਰਾਂ ਵਿਚ ਛੋਟੇ-ਛੋਟੇ ਪਲਾਂਟ ਨਹੀਂ ਲਗਾਏ ਜਾ ਸਕਦੇ । ਇਸ ਨਾਲ ਕਾਫੀ ਖਰਚਾ ਹੋਵੇਗਾ । ਇਸ ਦੀ ਮੈਨੇਜਮੈਂਟ ਇਤਨੇ ਵੱਡੇ ਕੰਮ ਨੂੰ ਕਿਸ ਤਰ੍ਹਾਂ ਸੰਭਾਲੇਗੀ । ਮੈਂ ਇਕ-ਦੋ ਚੀਜ਼ਾਂ ਦੀ ਛੋਟੀ ਜਿਹੀ ਮਿਸਾਲ ਦੇਣਾ ਚਾਹੁੰਦਾ ਹਾਂ । ਜਿਥੋਂ ਤੱਕ ਪਾਣੀ ਦਾ ਸਬੰਧ ਹੈ, ਵਾਟਰ ਸਪਲਾਈ ਸਾਰਿਆਂ ਨੂੰ ਮਿਲਣੀ ਚਾਹੀਦੀ ਹੈ । ਪਾਈਪਡ ਵਾਟਰ ਸਪਲਾਈ ਮਿਲਣੀ ਚਾਹੀਦੀ ਹੈ ਤਾਂ ਕਿ ਲੋਕਾਂ ਨੂੰ ਪੀਣ ਲਈ ਸ਼ੁੱਧ ਪਾਣੀ ਮਿਲ ਸਕੇ । ਇਸ ਤੋਂ ਬਾਅਦ ਪਾਣੀ ਨੇ ਨਾਲੀਆਂ ਜਾਂ ਅੰਡਰ ਗਰਾਊਂਡ ਸੀਵਰੇਜ ਰਾਹੀਂ ਆਊਟ ਲੈਟ ਤੇ ਪਹੁੰਚਣਾ ਹੈ । ਉਥੇ ਟਰੀਟਮੈਂਟ ਪਲਾਂਟ ਚਾਹੀਦਾ ਹੈ । ਨਹੀਂ ਤਾਂ ਇਹ ਹੈਵਕ ਪੈਦਾ ਕਰ ਦੇਵੇਗਾ । ਜੇ ਉਸ ਨੂੰ ਸੁਧਾਰਨ ਦਾ ਪ੍ਰਬੰਧ ਨਹੀਂ ਹੁੰਦਾ ਅਤੇ ਜੇ ਉਹ ਇਸੇ ਤਰ੍ਹਾਂ ਨਿਕਲ ਜਾਵੇ ਤਾਂ ਉਹ ਹੈਵਕ ਪੈਦਾ ਕਰ ਦੇਵੇਗਾ । ਫਿਰ ਉਸ ਮੁਹੱਲੇ ਦੇ ਲੋਕ ਚੀਕਣਾ-ਪੁਕਾਰਣਾ ਸ਼ੁਰੂ ਕਰ ਦਿੰਦੇ ਹਨ । ਉਸ ਵਾਸਤੇ ਟਰੀਟਮੈਂਟ ਪਲਾਂਟ ਚਾਹੀਦਾ ਹੈ । ਉਨ੍ਹਾਂ ਟਰੀਟਮੈਂਟ ਪਲਾਂਟਾਂ ਤੇ 100-100 ਕਰੋੜ ਰੁਪਿਆ ਲੱਗਦਾ ਹੈ । ਇਸ ਕਰਕੇ ਮੈਂ ਆਪ ਜੀ ਦਾ ਧਿਆਨ ਇਸ ਗੱਲ ਵੱਲ ਦਿਵਾ ਰਿਹਾ ਹਾਂ ਕਿ ਇਹ ਜੋ 74ਵੀਂ ਅਮੈਂਡਮੈਂਟ ਕਾਂਸਟੀਚਿਊਸ਼ਨ ਦੀ ਹੈ, ਉਸਨੇ ਇਹ ਵੀ ਕਿਹਾ ਹੈ ਕਿ ਇਸਦੇ ਵਾਸਤੇ ਫਾਈਨਾਂਸ ਦਾ ਪ੍ਰਬੰਧ ਵੀ ਹੋਣਾ ਚਾਹੀਦਾ ਹੈ । ਸਪੀਕਰ ਸਾਹਿਬ, ਇਸ ਪਾਸੇ ਪਹਿਲੀ ਵਾਰ ਧਿਆਨ ਗਿਆ, ਪਹਿਲੀ ਵਾਰ ਇਸ ਪਾਸੇ ਸੋਚਿਆ ਗਿਆ ਅਤੇ ਸੈਂਟਰ ਦੇ ਫਾਇਨਾਂਸ ਕਮਿਸ਼ਨ ਨੇ ਵੀ ਇਸ ਵਾਸਤੇ ਪੈਸਾ ਅਲੱਗ ਰੱਖਿਆ ਕਿ ਇਹ ਪੈਸਾ ਪੰਚਾਇਤਾਂ ਵਾਸਤੇ, ਮਿਊਂਸਪਲ ਕਮੇਟੀਆਂ ਵਾਸਤੇ ਦਿੱਤਾ ਜਾਵੇਗਾ । ਇਸੇ ਤਰ੍ਹਾਂ ਕਾਂਸਟੀਚਿਊਸ਼ਨ ਦੇ ਸੋਧ ਬਿਲ ਵਿਚ ਇਹ ਵੀ ਰੱਖਿਆ ਗਿਆ ਕਿ ਹਰੇਕ ਸਟੇਟ ਗੌਰਮਿੰਟ ਆਪਣੀ-ਆਪਣੀ ਸਟੇਟ ਦਾ ਫਾਈਨਾਂਸ ਕਮਿਸ਼ਨ ਬਣਾਏਗੀ ਜਿਹੜਾ ਕਿ ਇਨ੍ਹਾਂ ਦੀਆਂ ਜ਼ਰੂਰਤਾਂ ਨੂੰ ਦੇਖੇਗਾ, ਆਪਣੇ ਫੰਡਜ਼ ਈਅਰ ਮਾਰਕ ਕਰੇਗਾ ਤਾਂ ਕਿ ਮਿਊਂਸਪਲ ਕਮੇਟੀਆਂ ਵੀ ਆਪਣੀਆਂ ਆਪਣੀਆਂ ਜ਼ਰੂਰਤਾਂ ਨੂੰ ਦੇਖ ਕੇ ਫਾਈਨਾਂਸ ਦੀ ਬੈਟਰ ਮੈਨੇਜਮੈਂਟ ਕਰਨ । ਇਸ ਤਰ੍ਹਾਂ ਇਹ ਤਿੰਨੇ ਚੀਜ਼ਾਂ ਇਕੱਠੀਆਂ ਕੰਮ ਕਰਨਗੀਆਂ । ਸੈਂਟਰ ਗੌਰਮਿੰਟ ਦੀ ਸਹਾਇਤਾ, ਸਟੇਟ ਗੌਰਮਿੰਟ ਦੇ ਟੈਕਸਿਜ਼ ਦਾ ਹਿੱਸਾ ਜੋ ਵੀ ਹੋਵੇ ਅਤੇ ਬੈਟਰ ਮੈਨੇਜਮੈਂਟ ਆਫ ਦਾ ਲੋਕਲ ਫਾਈਨਾਂਸਿਜ਼, ਇਨ੍ਹਾਂ ਤਿੰਨਾਂ ਗੱਲਾਂ ਨੂੰ ਮਿਲਾ ਕੇ ਅਸੀਂ ਸ਼ਹਿਰਾਂ ਦੀਆਂ ਬੜੀਆਂ ਅਹਿਮ ਜ਼ਰੂਰਤਾਂ ਜੋ ਹਨ, ਉਨ੍ਹਾਂ ਨੂੰ ਠੀਕ ਢੰਗ ਨਾਲ ਦੇਖਿਆ ਅਤੇ ਇਸ ਦੇ ਵਿਚ, ਸਪੀਕਰ ਸਾਹਿਬ, ਇਹ ਜਿਹੜੀਆਂ ਜ਼ਰੂਰਤਾਂ ਹਨ, ਉਨ੍ਹਾਂ ਸਾਰੀਆਂ ਨੂੰ ਮੁੱਖ ਰੱਖਦਿਆਂ ਹੋਇਆਂ, ਇਹ ਕਾਂਸਟੀਚਿਊਸ਼ਨਲ ਅਮੈਂਡਮੈਂਟ ਬਿਲ ਲਿਆਂਦਾ ਹੈ । ਮੈਂ ਹੈਰਾਨ ਹਾਂ ਕਿ ਇਥੇ ਮੇਰੇ ਦੋਸਤਾਂ ਨੇ ਇਹ ਕਹਿ ਦਿੱਤਾ ਕਿ ਨਾਮੀਨੇਸ਼ਨਾਂ ਕਰਨ ਲੱਗੇ ਹਨ, ਇਹ ਅਨ-ਕਾਂਸਟੀਚਿਊਸ਼ਨਲ ਹੈ । ਸਪੀਕਰ ਸਾਹਿਬ, ਇਹ 74ਵੀਂ ਅਮੈਂਡਮੈਂਟ ਦੇ ਵਿਚ ਹੈ, ਮੈਂ ਇਸ ਵੱਲ ਜ਼ਰੂਰ ਹਾਊਸ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ।

[ਸਥਾਨਕ ਸਰਕਾਰ ਤੇ ਕਿਰਤ ਤੇ ਰੁਜ਼ਗਾਰ ਮੰਤਰੀ]

It is provided under Section 243-R of the 74th Amendment :

legislature of a State may by law provide—

(a) for the representation in a municipality, of

(i) persons having special knowledge or experience in Municipal Administration."

ਐਗਜ਼ੈਕਟ ਇਹੋ ਵਰਡਜ਼ ਜਿਹੜੇ ਹਨ, ਉਹ ਅਸੀਂ ਇਸ ਐਕਟ ਵਿਚ ਰੱਖੇ ਹਨ, ਜੋ ਕਾਂਸਟੀਚਿਊਸ਼ਨ ਦੇ ਵਿਚ ਹੈ। ਇਸ ਦੇ ਨਾਲ ਹੀ ਇਨ੍ਹਾਂ ਨੂੰ ਕੋਈ ਪਾਵਰ ਨਹੀਂ ਦਿੱਤੀ ਕਿ ਉਹ ਵੋਟਾਂ ਪਾ ਸਕਣ। ਚਾਹੇ ਪ੍ਰੈਜ਼ੀਡੈਂਟ ਨੂੰ ਚੁਣਨਾ ਹੈ ਅਤੇ ਚਾਹੇ ਕੋਈ ਰੈਜ਼ੋਲਿਊਸ਼ਨ ਹੀ ਪਾਸ ਕਰਨਾ ਹੈ, ਨਾਮੀਨੇਟਿਡ ਮੈਂਬਰਜ਼ ਨੂੰ ਵੋਟਿੰਗ ਦਾ ਕੋਈ ਅਧਿਕਾਰ ਨਹੀਂ ਹੋਵੇਗਾ। ਸਪੀਕਰ ਸਾਹਿਬ, ਅਗਰ ਕੋਈ ਚੀਫ ਇੰਜੀਨੀਅਰ, ਪਬਲਿਕ ਹੈਲਥ ਦਾ ਸ਼ਹਿਰ ਵਿਚ ਰਹਿੰਦਾ ਹੈ, ਉਹ ਆਪਣੀ ਐਕਸਪਰਟ ਓਪੀਨੀਅਨ ਦੇ ਸਕਦਾ ਹੈ। ਹੋ ਸਕਦਾ ਹੈ ਕਿ ਚੁਣੇ ਹੋਏ ਮੈਂਬਰ ਕੋਈ ਐਕਸਪਰਟ ਓਪੀਨੀਅਨ ਨਾ ਵੀ ਦੇ ਸਕਣ। ਜੋ ਕਾਂਸਟੀਚਿਊਸ਼ਨ ਦੀ 74ਵੀਂ ਅਮੈਂਡਮੈਂਟ ਵਿਚ ਵਰਡਿੰਗ ਹੈ, ਐਗਜ਼ੈਕਟਲੀ ਉਹੀ ਐਕਟ ਵਿਚ ਪਾ ਕੇ, ਵਿਦਾਊਟ ਵੋਟਿੰਗ ਰਾਈਟ ਅਸੀਂ ਨਾਮੀਨੇਸ਼ਨ ਦਾ ਅਖਤਿਆਰ ਦਿੱਤਾ ਹੈ। ਇਸ ਦੇ ਬਾਹਰ ਕੋਈ ਰਾਈਟ ਨਹੀਂ ਦਿੱਤਾ।

ਸਪੀਕਰ ਸਾਹਿਬ, ਇਹ ਵੀ ਗੱਲ ਕਹੀ ਗਈ ਹੈ ਕਿ ਮੈਜਾਰਿਟੀ ਦੇ ਹੱਥ ਅਗਰ ਖੜ੍ਹੇ ਹੋ ਜਾਣ ਤਾਂ ਪ੍ਰੈਜ਼ੀਡੈਂਟ ਹੱਟ ਜਾਣਾ ਚਾਹੀਦਾ ਹੈ ਇਹ ਤਾਂ ਫਿਰ ਇਕ ਵੋਟ ਘੱਟ ਗਈ, ਇਕ ਵੋਟ ਵੱਧ ਗਈ ਵਾਲਾ ਕੰਮ ਹੋ ਜਾਣਾ ਹੈ। ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ ਕਿ ਇਸ ਵਕਤ ਵੀ ਇਲੈਕਸ਼ਨ ਸਾਰੇ ਹਿੰਦੁਸਤਾਨ ਵਿਚ ਸਟੈਬਿਲਟੀ ਦੇ ਨਾਂ ਤੇ ਹੋ ਰਿਹਾ ਹੈ। ਜੋ ਵਿਰੋਧੀ ਧਿਰ ਵਿਚ ਬੈਠੇ ਹਨ, ਉਹ ਵੀ ਇਹੀ ਕਹਿੰਦੇ ਹਨ ਕਿ ਸਟੈਬਿਲਟੀ ਆਫ਼ ਦਿ ਗੌਰਮਿੰਟ ਚਾਹੀਦੀ ਹੈ। ਵਾਕਿਆ ਹੀ ਗੱਲ ਠੀਕ ਵੀ ਹੈ। ਅਗਰ ਕਿਸੇ ਦੇਸ਼ ਦੀ ਸਰਕਾਰ ਸਟੇਬਲ ਨਹੀਂ ਰਹਿੰਦੀ ਤਾਂ ਉਸ ਦੇਸ਼ ਦਾ ਮਾਣ ਦੁਨੀਆਂ ਵਿਚ ਵੀ ਨਹੀਂ ਹੁੰਦਾ। ਜਿਥੇ ਹਰ ਸਾਲ ਅਗਰ ਚੋਣਾਂ ਹੋਣ, ਜਿਵੇਂ ਸਾਡੇ ਪਿਛਲੇ 3 ਸਾਲਾਂ ਵਿਚ 3 ਚੋਣਾਂ ਹੋ ਰਹੀਆਂ ਹਨ, 1996-1998 ਅਤੇ ਹੁਣ 1999 ਵਿਚ ਹੋ ਰਹੀ ਹੈ, ਕਿਉਂਕਿ ਸਰਕਾਰ ਸਟੇਬਲ ਨਹੀਂ ਹੈ ਤਾਂ ਇਸ ਤਰ੍ਹਾਂ ਸਾਡਾ ਮਾਣ ਦੁਨੀਆਂ ਵਿਚ ਗਿਰਦਾ ਜਾਂਦਾ ਹੈ। ਲੋਕ ਕਹਿਣ ਲੱਗ ਜਾਂਦੇ ਹਨ ਕਿ ਇਹ 9-10 ਮਹੀਨੇ ਬਾਅਦ ਆਪਣਾ ਪ੍ਰਾਈਮ-ਮਨਿਸਟਰ ਬਦਲ ਲੈਂਦੇ ਹਨ। ਕਈ ਤਰ੍ਹਾਂ ਦੇ ਐਗਰੀਮੈਂਟ ਹੁੰਦੇ ਹਨ, ਦੂਜੀ ਸਰਕਾਰ ਆ ਕੇ ਬਦਲ ਸਕਦੀ ਹੈ। ਇਸ ਤਰ੍ਹਾਂ ਦੀ ਸਰਕਾਰ ਦੀ ਕੀ ਵੈਲਿਊ ਹੈ ਜਿਥੇ ਪ੍ਰਧਾਨ ਮੰਤਰੀ, ਕੈਬਨਿਟ ਬਦਲੀ ਜਾਂਦੇ ਹਨ। ਨਵੀਂ ਸਰਕਾਰ ਆਵੇਗੀ, ਰੂਲਜ਼ ਐਂਡ ਰੈਗੂਲੇਸ਼ਨ ਬਦਲ ਦੇਵੇਗੀ। ਇਸ ਕਰਕੇ ਇਹ ਸਿਸਟਮ ਸਟੇਬਲ ਹੋਣਾ ਚਾਹੀਦਾ ਹੈ। ਇਸ ਤਰੀਕੇ ਨਾਲ ਉਖੜਨ ਵਾਲਾ ਸਿਸਟਮ ਨਹੀਂ ਹੋਣਾ ਚਾਹੀਦਾ। ਇਸ ਵਾਸਤੇ ਇਸਦੇ ਵਿਚ ਇਹ ਪ੍ਰੋਵਾਈਡ ਕੀਤਾ ਗਿਆ ਹੈ ਕਿ ਸਿੰਪਲ ਮੈਜਾਰਿਟੀ ਨਾਲ ਨਹੀਂ, ਬਲਕਿ 2/3 ਮੈਜਾਰਿਟੀ ਨਾਲ ਪ੍ਰੈਜ਼ੀਡੈਂਟ ਹਟੇਗਾ। ਇਨ੍ਹਾਂ ਸਾਰੀਆਂ ਗੱਲਾਂ ਨੂੰ ਮੁੱਖ ਰੱਖ ਕੇ ਇਹ ਕੰਮ ਉਹ ਤਾਂ ਕਰਨ ਜੋ

ਪ੍ਰੈਜ਼ੀਡੈਂਟ ਮਾੜਾ ਹੋਵੇਗਾ । ਫਿਰ ਨਿਸ਼ਚਿਤ ਤੌਰ ਤੇ ਉਸ ਨੂੰ ਹਟ ਜਾਣਾ ਚਾਹੀਦਾ ਹੈ ਅਤੇ ਉਹ ਹਟੇਗਾ ਹੀ । ਜਿਸ ਤਰ੍ਹਾਂ ਦਾ ਉਸ ਨੇ ਸਾਰਿਆਂ ਨਾਲ ਵਿਵਹਾਰ ਕੀਤਾ ਹੋਵੇਗਾ, ਕੰਮ ਇਸ ਤਰ੍ਹਾਂ ਦੇ ਕੀਤੇ ਹੋਣਗੇ ਤਾਂ ਲੋਕ ਉਸ ਨੂੰ ਹਟਾ ਦੇਣਗੇ । ਇਕ ਵੋਟ ਇਧਰ ਜਾਂ ਇਕ ਵੋਟ ਉਧਰ, ਕੀ ਕੁਝ ਹੋ ਸਕਦਾ ਹੈ । ਜੋ ਇਸ ਸਮੇਂ ਦੇਸ਼ ਵਿਚ, ਸੂਬਿਆਂ ਵਿਚ ਹੁੰਦਾ ਹੈ, ਉਹੀ ਮਿਊਂਸਪਲ ਕਮੇਟੀਆਂ ਵਿਚ ਹੋਵੇਗਾ ਅਤੇ ਕਈ ਗੁਣਾਂ ਜ਼ਿਆਦਾ ਹੋ ਸਕਦਾ ਹੈ । ਇਸ ਗੱਲ ਨੂੰ ਬਚਾਉਣ ਲਈ ਇਹ ਕੀਤਾ ਗਿਆ ਅਤੇ ਮੌਰੀਟੋਰੀਅਮ ਨੂੰ ਖਤਮ ਕੀਤਾ ਗਿਆ । ਉਸ ਨੂੰ ਤਾਂ ਹੀ ਖਤਮ ਕੀਤਾ ਸੀ ਕਿ ਦੋਨੋਂ ਗੱਲਾਂ ਇਕੱਠੀਆਂ ਨਹੀਂ ਹੋਣੀਆਂ ਚਾਹੀਦੀਆਂ ।

ਜੇ 2/3 ਮੈਜਾਰਿਟੀ ਨਾਲ ਹਰਾਉਣਾ ਹੈ ਤਾਂ ਕੇਵਲ ਮੌਰੀਟੋਰੀਅਮ ਇਕ-ਦੋ ਸਾਲ ਦਾ ਨਹੀਂ ਹੋਣਾ ਚਾਹੀਦਾ । ਜਿਨ੍ਹਾਂ ਗੱਲਾਂ ਬਾਰੇ ਇਥੇ ਸ਼ੰਕੇ ਪ੍ਰਗਟਾਏ ਗਏ ਹਨ, ਇਨ੍ਹਾਂ ਸਾਰੀਆਂ ਗੱਲਾਂ ਨੂੰ ਸਾਹਮਣੇ ਰੱਖ ਕੇ ਇਹ ਕੀਤਾ ਗਿਆ ਹੈ ।

ਸਾਹਮਣੇ ਬੈਠੇ ਸੱਜਣਾਂ ਨੇ ਟੈਕਸ ਲਗਾਉਣ ਦੇ ਅਧਿਕਾਰ ਬਾਰੇ ਵੀ ਕਿਹਾ ਹੈ । ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਜ਼ਰੂਰ 1911 ਦਾ ਐਕਟ ਵੀ ਪੜ੍ਹ ਲੈਣ ਅਤੇ 1976 ਦਾ ਐਕਟ ਵੀ ਪੜ੍ਹ ਲੈਣ । ਇਨ੍ਹਾਂ ਨੇ ਸੈਕਸ਼ਨ 174 ਹੀ ਕਿਉਂ ਪੜ੍ਹਿਆ, 175 ਕਿਉਂ ਨਹੀਂ ਪੜ੍ਹਿਆ, ਉਸ ਦੇ ਵਿਚ ਲਿਖਿਆ ਹੈ :

In Section 175, it is provided :

"(i) The municipality may, at a special meeting, pass a resolution to propose the imposition of any tax under Section 174."

It is further mentioned—

"When such resolution has been passed, the Municipality shall publish a notice, defining the class of persons or description of property proposed to be tax the amount or rate of tax to be imposed, and the system of assesment to be adopted."

ਮੇਰਾ ਖਿਆਲ ਹੈ ਕਿ ਸ਼ਾਇਦ ਅਣਗਹਿਲੀ ਦੇ ਨਾਲ ਇਨ੍ਹਾਂ ਕੋਲੋਂ ਇਹ ਗੱਲ ਰਹਿ ਗਈ ਹੋਵੇਗੀ । ਇਨ੍ਹਾਂ ਨੇ ਇਸ ਨੂੰ ਪੜ੍ਹਿਆ ਨਹੀਂ । ਦੋਨੋਂ ਤਰ੍ਹਾਂ ਦੇ ਐਕਟਾਂ 1911 ਵਿਚ ਵੀ ਅਤੇ 1976 ਦੇ ਐਕਟ ਵਿਚ ਵੀ ਇਹ ਹੈ । ਹੁੰਦਾ ਵੀ ਹੈ ਕਿ ਕਮੇਟੀਆਂ ਕਹਿ ਦਿੰਦੀਆਂ ਹਨ ਕਿ ਟੈਕਸ ਤਾਂ ਠੀਕ ਲੱਗਣਾ ਚਾਹੀਦਾ ਹੈ ਲੇਕਿਨ ਇਹ ਕੰਮ ਅਸੀਂ ਨਹੀਂ ਕਰ ਸਕਦੇ, ਤੁਸੀਂ ਉਪਰੋਂ ਕਰ ਦਿਓ । ਉਹ ਕਹਿੰਦੇ ਹਨ ਕਿ ਅਸੀਂ ਲੋਕਲ ਬੈਠੇ ਹਾਂ ਅਤੇ ਅਸੀਂ ਲੋਕਾਂ ਦੇ ਵਿਚ ਰਹਿਣਾ ਹੁੰਦਾ ਹੈ, ਇਸ ਕਰਕੇ ਇਹ ਕੰਮ ਅਸੀਂ ਨਹੀਂ ਕਰ ਸਕਦੇ । ਤੁਸੀਂ ਉਪਰੋਂ ਕਰ ਦਿਓ । ਅਗਰ ਮਿਊਂਸਿਪਲ ਕਮੇਟੀ ਫੇਲ੍ਹ ਹੁੰਦੀ ਹੈ ਤਾਂ 174 ਦੀਆਂ 3-4 ਧਾਰਾਵਾਂ ਦੇ ਤਹਿਤ ਸਰਕਾਰ ਡਾਇਰੈਕਸ਼ਨ ਦੇ ਸਕਦੀ ਹੈ ਲੇਕਿਨ ਇਸ ਦਾ ਪਹਿਲਾ ਅਧਿਕਾਰ ਉਨ੍ਹਾਂ ਦਾ ਹੈ । ਇਸ ਕਰਕੇ ਇਹ ਕੋਈ ਨਵੀਂ ਚੀਜ਼ ਨਹੀਂ ਹੈ । ਇਹ ਚੀਜ਼ 1911 ਦੇ ਐਕਟ ਵਿਚ ਵੀ ਅਤੇ 1976 ਦੇ ਐਕਟ ਵਿਚ ਵੀ ਹੈ । ਦੋਨੋਂ ਤਰ੍ਹਾਂ ਦੀਆਂ ਧਾਰਾਵਾਂ ਹਨ । ਕਈ ਵਾਰ ਮਿਊਂਸਿਪਲ ਕਮੇਟੀਆਂ ਚਾਹੁੰਦੀਆਂ ਹੋਈਆਂ ਵੀ, ਇੱਛਾ ਰੱਖਦੀਆਂ ਹੋਈਆਂ ਵੀ ਟੈਕਸ ਨਹੀਂ ਲਗਾ ਸਕਦੀਆਂ । ਇਸ ਕਰਕੇ ਦੋਨੋਂ ਤਰ੍ਹਾਂ ਦੀਆਂ ਪ੍ਰੋਵੀਜ਼ਨਜ਼ ਕੀਤੀਆਂ ਹਨ ।

[ਸਥਾਨਕ ਸਰਕਾਰ ਤੇ ਕਿਰਤ ਤੇ ਰੁਜ਼ਗਾਰ ਮੰਤਰੀ]

ਨਾਲ ਹੀ ਇਲੈਕਸ਼ਨ ਦੀ ਗੱਲ ਕਹੀ ਗਈ ਹੈ । ਇਲੈਕਸ਼ਨ ਕਮਿਸ਼ਨ ਸਟੇਟਾਂ ਦੇ ਬਣ ਗਏ ਹਨ । ਇਸ ਮਾਮਲੇ ਵਿਚ ਗੌਰਮਿੰਟ ਨੇ ਕੁਝ ਨਹੀਂ ਕਰਨਾ, ਡੇਟਸ ਤਹਿ ਕਰਨ ਦੇ ਸਿਵਾਏ । ਕਈ ਹੋਰ ਵੀ ਤੌਖਲੇ ਦੱਸੇ ਗਏ ਹਨ । ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਮਿਉਂਸਿਪਲ ਕਮੇਟੀ ਅਬੋਹਰ ਰਿਜ਼ਰਵ ਹੈ ਤਾਂ ਇਸ ਕਰਕੇ ਹੈ ਕਿ ਅਸੀਂ ਇਹ ਕੰਮ ਏ.ਬੀ.ਸੀ. ਦੇ ਆਧਾਰ ਤੇ ਕੀਤਾ ਹੈ । ਅਸੀਂ ਇਹ ਪਿੱਕ ਐਂਡ ਚੂਜ਼ ਵਾਲਾ ਕੰਮ ਨਹੀਂ ਕੀਤਾ । ਇਸ ਦੀ ਦੁਰਵਰਤੋਂ ਕਰਕੇ ਇਸ ਨੂੰ ਰਿਜ਼ਰਵ ਨਹੀਂ ਕੀਤਾ ਹੈ । ਐਸਾ ਕੁਝ ਨਹੀਂ ਕੀਤਾ ਹੈ । ਜੇ 1/3 ਲੇਡੀਜ਼ ਆਉਣੀਆਂ ਹਨ ਤਾਂ ਉਹ ਵੀ ਇਸੇ ਤਰ੍ਹਾਂ ਕੀਤਾ ਹੈ—1 ਨੰਬਰ ਤੇ, 4 ਨੰਬਰ ਤੇ, 7 ਨੰਬਰ ਤੇ ਅਤੇ 10 ਨੰਬਰ ਤੇ । ਬਾਕਾਇਦਾ ਇਕ ਫਾਰਮੂਲਾ ਬਣਾਇਆ ਗਿਆ ਹੈ । ਇਸ ਕਰਕੇ ਇਹ ਸਾਰੇ ਤੌਖਲੇ ਬੇਮਾਅਨੇ ਹਨ । 1974 ਦੇ ਕਾਂਸਟੀਚਿਊਸ਼ਨਲ ਅਮੈਂਡਮੈਂਟ ਬਿੱਲ ਵਿਚ ਇਹ ਪਹਿਲੀ ਵਾਰ ਰਿਕਗਨਾਈਜ਼ ਕੀਤਾ ਗਿਆ ਹੈ ਕਿ ਮਿਉਂਸਿਪਲ ਕਮੇਟੀਆਂ ਵੀ ਸਾਡੇ ਹਿੰਦੁਸਤਾਨ ਦਾ ਹਿੱਸਾ ਹਨ, ਸਾਡੇ ਸੰਵਿਧਾਨ ਦਾ ਹਿੱਸਾ ਹਨ । ਪੰਚਾਇਤਾਂ ਨੂੰ ਸੰਵਿਧਾਨ ਦੇ ਵਿਚ ਹਿੱਸਾ ਦਿੱਤਾ ਗਿਆ ਹੈ । ਐਤਕੀਂ ਫਾਈਨਾਂਸ ਕਮਿਸ਼ਨ ਨੇ ਪਹਿਲੀ ਵਾਰ ਲੋਕਲ ਬਾਡੀਜ਼ ਮਨਿਸਟਰਜ਼ ਨੂੰ ਵੀ ਬੁਲਾਇਆ ਸੀ । ਜਦੋਂ ਮੀਟਿੰਗ ਹੋਈ ਤਾਂ ਮੈਂ ਵੀ ਗਿਆ । ਉਥੇ ਲੋਕਾਂ ਨੇ ਦੱਸਿਆ ਕਿ ਸਾਡੀਆਂ ਬਹੁਤ ਵੱਡੀਆਂ ਜ਼ਰੂਰਤਾਂ ਹਨ । ਪਿਛਲੀ ਵਾਰ ਇਕ ਹਜ਼ਾਰ ਕਰੋੜ ਰੁਪਏ ਰੱਖੇ ਗਏ ਸਨ ਜੋ ਸਾਰੇ ਦੇਸ਼ ਦੀਆਂ ਮਿਉਂਸਿਪਲ ਕਮੇਟੀਆਂ/ਕਾਰਪੋਰੇਸ਼ਨਾਂ ਨੂੰ ਦਿੱਤੇ ਜਾਣਗੇ । ਇਹ ਰਕਮ ਬਹੁਤ ਘੱਟ ਹੈ । ਇਸ ਕਰਕੇ ਜ਼ਿਆਦਾ ਫੰਡ ਰੱਖਣੇ ਚਾਹੀਦੇ ਹਨ ਕਿਉਂਕਿ ਇਨ੍ਹਾਂ ਅਦਾਰਿਆਂ ਦੀਆਂ ਜ਼ਰੂਰਤਾਂ ਬਹੁਤ ਵੱਧ ਗਈਆਂ ਹਨ । ਅੱਗੇ ਗੱਲ ਸੀ ਕਿ ਜਦੋਂ ਸ਼ਹਿਰ 1911 ਵਿਚ ਬਣੇ ਸੀ, ਉਦੋਂ ਸਾਰੇ ਲੋਕ ਪੈਦਲ ਜਾਂਦੇ ਸੀ, ਸਾਈਕਲ ਨਹੀਂ ਸਨ, ਸਾਈਕਲ ਰਿਕਸ਼ਾ ਨਹੀਂ ਸਨ । ਅੱਜ ਅਸੀਂ 1999 ਵਿਚ ਬੈਠੇ ਹਾਂ, 21ਵੀਂ ਸਦੀ ਸ਼ੁਰੂ ਹੋਣ ਵਾਲੀ ਹੈ । ਅੱਜ ਹਾਲਾਤ ਬਦਲ ਚੁੱਕੇ ਹਨ । ਹਾਲਾਤ ਅਜਿਹੇ ਬਣ ਗਏ ਹਨ ਕਿ ਇੰਨਾ ਟਰੈਫਿਕ ਜਾਮ ਹੁੰਦਾ ਹੈ ਕਿ ਛੋਟੇ ਸ਼ਹਿਰਾਂ ਦੇ ਵਿਚੋਂ ਵੀ ਪੈਦਲ ਚੱਲ ਕੇ ਜਾਣਾ ਮੁਸ਼ਕਲ ਹੋ ਗਿਆ ਹੈ । ਜ਼ਰੂਰਤਾਂ ਬਦਲ ਗਈਆਂ ਹਨ । ਸੀਵਰੇਜ ਛੋਟੇ ਤੋਂ ਛੋਟੇ ਸ਼ਹਿਰ ਵਿਚ ਵੀ ਚਾਹੀਦਾ ਹੈ । ਨਵੀਂ ਨਗਰਪਾਲਿਕਾ ਵਿਚ ਵੀ ਸੀਵਰੇਜ ਚਾਹੀਦਾ ਹੈ । ਹਰ ਕੋਈ ਚਾਹੁੰਦਾ ਹੈ ਕਿ ਸ਼ਹਿਰ ਵਿਚ ਕਿਤੇ ਵੀ ਕੋਈ ਗੰਦਗੀ ਨਜ਼ਰ ਨਹੀਂ ਆਉਣੀ ਚਾਹੀਦੀ । ਸੌਲਿਡ ਵੇਸਟ ਮੈਨੇਜਮੈਂਟ ਹੋਣੀ ਚਾਹੀਦੀ ਹੈ । ਇਨ੍ਹਾਂ ਸਾਰੀਆਂ ਜ਼ਰੂਰਤਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਸਟੇਟ ਦੇ ਫਾਈਨਾਂਸ ਕਮਿਸ਼ਨ ਔਰ ਸੈਂਟਰ ਦੇ ਫਾਈਨਾਂਸ ਕਮਿਸ਼ਨ ਕੋਲ ਵੀ ਇਹ ਸਾਰੀਆਂ ਗੱਲਾਂ ਉਨ੍ਹਾਂ ਦੇ ਨੋਟਿਸ ਵਿਚ ਲਿਆਂਦੀਆਂ ਗਈਆਂ ਹਨ ।

ਜਿਥੋਂ ਤੱਕ ਇੰਡੀਪੈਂਡੈਂਸ ਦਾ ਤਾਅਲੁੱਕ ਹੈ, ਸਟੇਟ ਦਾ ਇਲੈਕਸ਼ਨ ਕਮਿਸ਼ਨ, ਸੈਂਟਰ ਦੇ ਇਲੈਕਸ਼ਨ ਕਮਿਸ਼ਨ ਤੋਂ ਇਲੈਕਸ਼ਨ ਕੋਡ ਬਣਾ ਕੇ ਲੈਂਦਾ ਹੈ । ਉਸ ਦੀ ਵੀ ਅਸੀਂ ਸਖਤੀ ਨਾਲ ਪਾਲਣਾ ਕਰਦੇ ਹਾਂ । ਮਿਉਂਸਿਪਲ ਕਮੇਟੀ ਦੇ ਪ੍ਰਧਾਨਾਂ ਦੀ ਪੋਸਟ ਰਿਜ਼ਰਵ ਕੀਤੀ ਹੈ । ਇਸ ਵਿਚ ਵੀ ਕੋਈ ਕਿਸੇ ਦੇ ਨਾਲ ਵਿਤਕਰਾ ਕਰਨ ਵਾਲੀ ਗੱਲ ਨਹੀਂ ਕੀਤੀ ਗਈ, ਵਾਰਡਾਂ ਦੇ ਵਿਚ ਵੀ ਕੋਈ ਵਿਤਕਰਾ ਨਹੀਂ ਕੀਤਾ ਗਿਆ । ਇੰਨਾ ਸਾਰਾ ਕੁਝ ਨਗਰਪਾਲਿਕਾਵਾਂ ਵਾਸਤੇ ਕੀਤਾ ਗਿਆ ਹੈ ।

ਜੋ ਇਨ੍ਹਾਂ ਨੇ ਪੁਆਇੰਟ ਆਉਟ ਕੀਤਾ ਹੈ ਕਿ ਸਟੈਂਡਿੰਗ ਕਮੇਟੀ ਹੋਵੇ, ਉਸ ਵਿਚ ਵੀ ਇਹ ਕੀਤਾ ਗਿਆ ਹੈ ਕਿ ਬਾਕੀ ਮੈਜਾਰਿਟੀ ਮੇਅਰ ਅਤੇ ਡਿਪਟੀ ਮੇਅਰ ਤੋਂ ਇਲਾਵਾ ਪ੍ਰੈਜ਼ੀਡੈਂਟ ਹੋਵੇ, ਵਾਇਸ ਪ੍ਰੈਜ਼ੀਡੈਂਟ ਤੋਂ ਇਲਾਵਾ ਸਟੈਂਡਿੰਗ ਕਮੇਟੀ ਵਿਚ ਮੈਂਬਰ ਹੋਣ, ਉਹ ਬਾਕੀ ਮੈਜਾਰਟੀ ਇਲੈਕਟ ਕਰ ਲੈਣ। ਇਨ੍ਹਾਂ ਨੇ ਕਿਹਾ ਹੈ ਕਿ ਪਰੋਪੋਸ਼ਨਲ ਰੀਪ੍ਰੀਜ਼ੈਂਟੇਸ਼ਨ ਹੋਣੀ ਚਾਹੀਦੀ ਹੈ। ਅਸੀਂ ਉਸ ਨੂੰ ਵੀ ਉਸ ਵੇਲੇ ਸਵੀਕਾਰ ਕੀਤਾ ਕਿਉਂਕਿ ਸਾਨੂੰ ਵੀ ਇਹ ਠੀਕ ਲੱਗਿਆ ਤਾਂ ਕਿ ਉਹ ਲੋਕ ਵੀ ਆਪਣੀ ਰਾਏ ਪੇਸ਼ ਕਰ ਸਕਣ ਅਤੇ ਸ਼ਹਿਰ ਦੇ ਵਿਚ ਰਹਿਣ ਵਾਲੇ ਲੋਕਾਂ ਦੀ ਵੀ ਪੂਰੀ ਸੁਣਵਾਈ ਹੋਵੇ। ਅਸੀਂ ਉਸ ਵੇਲੇ ਇਨ੍ਹਾਂ ਦਾ ਇਹ ਸੁਝਾਅ ਸਵੀਕਾਰ ਕੀਤਾ, ਐਕਸੈਪਟ ਕੀਤਾ। ਜੇਕਰ ਸਾਡੀ ਇਹ ਸੋਚ ਹੁੰਦੀ ਕਿ ਅਸੀਂ ਅਜਿਹਾ ਸੁਝਾਅ ਨਹੀਂ ਮੰਨਣਾ ਤਾਂ ਅਸੀਂ ਇਹ ਗੱਲ ਹੀ ਨਾ ਕਰਦੇ। ਸੋ, ਸਪੀਕਰ ਸਾਹਿਬ, ਅਸੀਂ ਤਾਂ ਬੜੇ ਖੁੱਲ੍ਹੇ ਦਿਲ ਅਤੇ ਦਿਮਾਗ ਦੇ ਨਾਲ ਇਹ ਬਿਲ ਲਿਆਂਦਾ ਹੈ, ਇਹ ਸਮਝਦੇ ਹੋਏ ਕਿ ਇਹ ਬਿਲ ਆਉਣ ਵਾਲੀ ਸਦੀ ਵਾਸਤੇ ਹੀ ਨਹੀਂ ਹੈ ਸਗੋਂ ਇਹ ਅੱਗੇ ਵਾਸਤੇ ਵੀ ਜਾਏਗਾ ਅਤੇ ਜੈਨਰੇਸ਼ਨਜ਼ ਵਾਸਤੇ ਵੀ ਜਾਏਗਾ। ਇਹ ਬਿਲ ਕਿਸੀ ਇਕ ਪਾਰਟੀ ਦਾ ਨਹੀਂ ਹੈ। ਇਸ ਵਿਚ ਸਭ ਦੀ ਰਾਏ ਦਾ ਸਤਿਕਾਰ ਕੀਤਾ ਗਿਆ ਹੈ। ਇਸ ਤੇ ਬਾਕਾਇਦਾ ਗੰਭੀਰਤਾ ਦੇ ਨਾਲ ਵਿਚਾਰ ਕੀਤਾ ਗਿਆ ਹੈ ਅਤੇ ਲੋਕਾਂ ਦੇ ਹਿੱਤਾਂ ਨੂੰ ਮੁੱਖ ਰੱਖਦੇ ਹੋਏ ਚੰਗੇ ਸੁਝਾਅ ਨੂੰ ਇਨਕਾਰ-ਪਰੇਟ ਵੀ ਕੀਤਾ ਗਿਆ ਹੈ। ਸਿਲੈਕਟ ਕਮੇਟੀ ਦੇ ਵਿਚ ਸਭ ਨੂੰ ਬੇਨਤੀ ਕੀਤੀ ਗਈ, ਉਸ ਦੇ ਵਿਚ ਕਾਂਗਰਸ ਪਾਰਟੀ ਦੇ ਵੀ ਮੈਂਬਰ ਸਨ ਅਤੇ ਇੰਡੀਪੈਂਡੈਂਟ ਵੀ ਸਨ। ਅਸੀਂ ਤਾਂ ਚਾਹਿਆ ਕਿ ਉਸ ਦੇ ਵਿਚ ਅਗਰ ਕੋਈ ਰਿਟਾਇਰਡ ਜਾਂ ਪਹਿਲਾਂ ਰਹਿ ਚੁੱਕੇ ਮੇਅਰ ਹਨ, ਉਹ ਵੀ ਮੈਂਬਰ ਹੋਣ ਅਤੇ ਸਿਲੈਕਟ ਕਮੇਟੀ ਇਸ ਪੰਜਾਬ ਦੀ ਅਸੈਂਬਲੀ ਦੀ ਆਵਾਜ਼ ਬਣ ਕੇ ਆਪਣੀ ਰਿਪੋਰਟ ਪੁੱਟ ਕਰੇ। ਮੈਂ ਇਸ ਦੇ ਬਾਵਜੂਦ ਵੀ ਕਹਾਂਗਾ ਕਿ ਸ਼ਾਇਦ ਕੋਈ ਕਮੀ ਰਹਿ ਗਈ ਹੋਵੇ, ਆਖਿਰਕਾਰ ਇਹ 600 ਕਲਾਜ਼ਾਂ ਦਾ ਬਿਲ ਹੈ, ਕੋਈ ਕਮੀ ਹੋ ਵੀ ਸਕਦੀ ਹੈ। ਅਸੀਂ ਕਿਤੇ ਚਲੇ ਨਹੀਂ ਜਾਣਾ, ਵਿਧਾਨ ਸਭਾ ਨੇ ਕਿਤੇ ਚਲੇ ਨਹੀਂ ਜਾਣਾ, ਜੇਕਰ ਜ਼ਰੂਰਤ ਹੋਵੇਗੀ ਤਾਂ ਉਸ ਵਿਚ ਸਮੇਂ ਦੇ ਮੁਤਾਬਿਕ ਸੋਧ ਹੋ ਸਕਦੀ ਹੈ। ਆਪਣੇ ਵੱਲੋਂ ਅਸੀਂ ਇਸ ਨੂੰ ਬੜੀ ਮਿਹਨਤ ਕਰਕੇ ਤਿਆਰ ਕੀਤਾ ਹੈ। 1994 ਤੋਂ ਜਿਹੜੀ ਕਾਂਗਰਸ ਨੇ ਕਮੇਟੀ ਬਣਾਈ ਸੀ, ਉਸ ਤੋਂ ਅੱਗੇ ਸਭ ਲੋਕਾਂ ਨੂੰ ਲੈ ਕੇ ਸਿਲੈਕਟ ਕਮੇਟੀ ਤੱਕ ਸਫ਼ਰ ਕਰਦਾ ਹੋਇਆ ਇਹ ਬਿਲ ਇਥੇ ਪੇਸ਼ ਕੀਤਾ ਗਿਆ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਇਹ ਬੜਾ ਹੀ ਹਿਸਟੋਰਿਕ ਬਿਲ ਹੈ। ਮੈਂ ਚਾਹਾਂਗਾ ਕਿ ਸਾਰੇ ਇਸ ਨੂੰ ਇਕ ਮਤ ਦੇ ਨਾਲ ਪਾਸ ਕਰਨ। ਸਪੀਕਰ ਸਾਹਿਬ, ਇਹੀ ਬੇਨਤੀ ਮੈਂ ਆਪ ਦੇ ਦੁਆਰਾ ਮੈਂਬਰ ਸਾਹਿਬਾਨ ਨੂੰ ਕਰਨੀ ਚਾਹੁੰਦਾ ਹਾਂ। (ਥੰਪਿੰਗ)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

> ਕਿ ਪੰਜਾਬ ਮਿਉਂਸਿਪਲ ਬਿਲ, ਜਿਵੇਂ ਕਿ ਸਿਲੈਕਟ ਕਮੇਟੀ ਦੁਆਰਾ ਰਿਪੋਰਟ ਕੀਤਾ ਗਿਆ, ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ**

**ਸ੍ਰੀ ਸਪੀਕਰ** : ਹੁਣ ਸਦਨ ਬਿੱਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼-1 ਦੀ ਸਬ-ਕਲਾਜ਼(2)

ਸ੍ਰੀ ਸਪੀਕਰ : ਪ੍ਰਸ਼ਨ ਹੈ —

ਕਿ ਕਲਾਜ਼-1 ਦੀ ਸਬ-ਕਲਾਜ਼(2) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ

ਕਲਾਜ਼-1 ਦੀ ਸਬ-ਕਲਾਜ਼(3)

ਸ੍ਰੀ ਸਪੀਕਰ : ਪ੍ਰਸ਼ਨ ਹੈ —

ਕਿ ਕਲਾਜ਼-1 ਦੀ ਸਬ-ਕਲਾਜ਼(3) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ

ਕਲਾਜ਼ਾਂ 2 ਤੋਂ 601

ਸ੍ਰੀ ਸਪੀਕਰ : ਕਿਉਂਕਿ ਕਲਾਜ਼ਾਂ-2 ਤੋਂ 601 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਸਹਿਮਤ ਹੋਵੇ ਤਾਂ ਇਨ੍ਹਾਂ ਕਲਾਜ਼ਾਂ ਨੂੰ ਇਕੱਠਿਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤਾ ਜਾਵੇ ।

(ਆਵਾਜ਼ਾਂ : ਹਾਂ ਜੀ, ਹਾਂ ਜੀ ।)

ਸ੍ਰੀ ਸਪੀਕਰ : ਪ੍ਰਸ਼ਨ ਹੈ —

ਕਿ ਕਲਾਜ਼ਾਂ 2 ਤੋਂ 601 ਬਿੱਲ ਦਾ ਹਿੱਸਾ ਹਨ ।

ਪ੍ਰਸਤਾਵ ਪ੍ਰਵਾਨ ਹੋਇਆ

ਸ਼ਡਿਊਲ 1 ਤੋਂ 5

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਸ਼ਡਿਊਲ 1 ਤੋਂ 5 ਬਿੱਲ ਦਾ ਹਿੱਸਾ ਹਨ ।

ਪ੍ਰਸਤਾਵ ਪ੍ਰਵਾਨ ਹੋਇਆ

ਕਲਾਜ਼-1 ਦੀ ਸਬ-ਕਲਾਜ਼(1)

ਸ੍ਰੀ ਸਪੀਕਰ : ਪ੍ਰਸ਼ਨ ਹੈ —

ਕਿ ਕਲਾਜ਼-1 ਦੀ ਸਬ-ਕਲਾਜ਼(1) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ

ਸਿਰਲੇਖ

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ ।

ਪ੍ਰਸਤਾਵ ਪ੍ਰਵਾਨ ਹੋਇਆ

ਸ੍ਰੀ ਸਪੀਕਰ : ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ ।

**Minister for Local Government, Labour and Employment (Shri Balram Ji Dass Tandon)** : Sir, I beg to move—

That the Punjab Municipal Bill, as reported by the Select Committee, be passed.

ਸ੍ਰੀ ਸਪੀਕਰ : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਮਿਊਂਸਿਪਲ ਬਿੱਲ, ਜਿਵੇਂ ਕਿ ਸਿਲੈਕਟ ਕਮੇਟੀ ਦੁਆਰਾ ਰਿਪੋਰਟ ਕੀਤਾ ਗਿਆ, ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਮਿਊਂਸਿਪਲ ਬਿੱਲ, ਜਿਵੇਂ ਕਿ ਸਿਲੈਕਟ ਕਮੇਟੀ ਦੁਆਰਾ ਰਿਪੋਰਟ ਕੀਤਾ ਗਿਆ, ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ

ਸ੍ਰੀ ਸਪੀਕਰ : ਇਸ ਤੋਂ ਪਹਿਲਾਂ ਕਿ ਮੈਂ ਅਗਲੀ ਅਨਾਊਂਸਮੈਂਟ ਕਰਾਂ, ਮੈਂ ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਇਸ ਸੈਸ਼ਨ ਦੀ ਸਮੁੱਚੀ ਕਾਰਵਾਈ ਵਿਚ ਆਪਣਾ ਪੂਰਨ ਸਹਿਯੋਗ ਦਿੱਤਾ ਹੈ ।

ਹੁਣ ਸਦਨ ਅਣਮਿਥੇ ਸਮੇਂ ਲਈ ਸਥੱਗਿਤ ਕੀਤਾ ਜਾਂਦਾ ਹੈ ।

| | |
|---|---|
| *2-18 ਵਜੇ ਬਾਅਦ ਦੁਪਹਿਰ | (ਇਸ *ਸਮੇਂ ਸਦਨ ਅਣਮਿਥੇ ਸਮੇਂ ਲਈ ਸਥੱਗਿਤ ਹੋ ਗਿਆ ।) |

—·—

# APPENDIX-I

TO

PUNJAB VIDHAN SABHA DEBATES

Dated 8th September, 1999

VOL.-VIII NO. 2

## UNSTARRED QUESTIONS AND ANSWERS

### ਜ਼ਿਲ੍ਹਾ ਅੰਮ੍ਰਿਤਸਰ ਵਿਚ ਖਾਲੀ ਆਸਾਮੀਆਂ

384. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਦੇ ਵੱਖ-ਵੱਖ ਦਫਤਰਾਂ, ਜਿਹੜੇ ਡਿਪਟੀ ਕਮਿਸ਼ਨਰ ਦੇ ਸਿੱਧੇ ਕੰਟਰੋਲ ਅਧੀਨ ਆਉਂਦੇ ਹਨ, ਵਿਚ 31 ਜੁਲਾਈ, 1999 ਨੂੰ ਦਰਜਾ IV ਅਤੇ ਦਰਜਾ III ਦੀਆਂ ਖਾਲੀ ਪਈਆਂ ਆਸਾਮੀਆਂ ਦੀ ਦਫਤਰ-ਵਾਰ ਗਿਣਤੀ ਅਤੇ ਵੇਰਵੇ ਕੀ-ਕੀ ਹਨ ਅਤੇ ਹਰ ਇਕ ਆਸਾਮੀ ਕਿਸ ਮਿਤੀ (ਮਿਤੀਆਂ) ਤੋਂ ਖਾਲੀ ਪਈ ਹੈ ?

**ਸਰਦਾਰ ਸੇਵਾ ਸਿੰਘ ਸੇਖਵਾਂ** (ਰਾਜ ਮੰਤਰੀ, ਲੋਕ ਸੰਪਰਕ, ਮਾਲ ਅਤੇ ਪੁਨਰਵਾਸ ਵਿਭਾਗ) : ਮਿਤੀ 31 ਜੁਲਾਈ, 1999 ਨੂੰ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਦੇ ਕੰਟਰੋਲ ਅਧੀਨ ਦਫਤਰਾਂ ਵਿਚ ਖਾਲੀ ਦਰਜਾ-3 ਅਤੇ 4 ਆਸਾਮੀਆਂ ਸਬੰਧੀ ਵੇਰਵਾ ਹੇਠ ਅਨੁਸਾਰ ਹੈ :

(ੳ) ਦਰਜਾ-3 ਖਾਲੀ ਆਸਾਮੀਆਂ ਦਾ ਵੇਰਵਾ —

| ਖਾਲੀ ਆਸਾਮੀ ਦਾ ਨਾਂ | ਗਿਣਤੀ | ਆਸਾਮੀ ਖਾਲੀ ਹੋਣ ਦੀ ਮਿਤੀ | ਵਿਸ਼ੇਸ਼ ਕਥਨ ਵੇਰਵਾ |
|---|---|---|---|
| 1 | 2 | 3 | 4 |
| ਸ: ਗਰੇਡ-2 | 2 | 7-4-1998 | ਇਹ ਆਸਾਮੀਆਂ ਤਰੱਕੀ ਰਾਹੀਂ ਭਰਨ ਲਈ ਕੇਸ ਕਮਿਸ਼ਨਰ, ਜਲੰਧਰ ਮੰਡਲ, ਜਲੰਧਰ ਪਾਸ ਲੰਬਿਤ ਹੈ ਅਤੇ ਤਰੱਕੀਆਂ ਤੇ ਰੋਕ ਹੈ । |
| ਕਲਰਕ | 14 | 25-8-1995 | ਸਬ-ਡਵੀਜ਼ਨ, ਤਹਿਸੀਲ ਅੰਮ੍ਰਿਤਸਰ-2 ਅਤੇ [illegible] ਸਾਹਿਬ ਦੇ ਹੋਂਦ ਵਿਚ ਆਉਣ ਕਾਰਨ ਇਹ ਨਵੀਆਂ ਆਸਾਮੀਆਂ ਰਚੀਆਂ ਗਈਆਂ ਹਨ । |

| 1 | 2 | 3 | 4 |
|---|---|---|---|
| ਕਲਰਕ | 4 | 30-4-1995 | ਸੇਵਾ ਮੁਕਤੀ ਕਾਰਨ । |
| ਕਲਰਕ | 1 | 31-5-1995 | ਉਹੀ |
| ਕਲਰਕ | 2 | 31-10-1995 | —ਉਹੀ |
| ਕਲਰਕ | 1 | 30-11-1995 | ਉਹੀ |
| ਕਲਰਕ | 1 | 31-12-1995 | ਉਹੀ |
| ਕਲਰਕ | 1 | 31-3-1996 | ਉਹੀ — |
| ਕਲਰਕ | 3 | 30-4-1996 | —ਉਹੀ — |
| ਕਲਰਕ | 1 | 31-5-1996 | —ਉਹੀ — |
| ਕਲਰਕ | 2 | 30-6-1996 | ਉਹੀ |
| ਕਲਰਕ | 1 | 31-1-1997 | ਉਹੀ — |
| ਕਲਰਕ | 1 | 30-4-1997 | —ਉਹੀ — |
| ਕਲਰਕ | 2 | 31-5-1997 | —ਉਹੀ |
| (ਅ) ਦਰਜਾ-4 ਖਾਲੀ ਆਸਾਮੀਆਂ ਦਾ ਵੇਰਵਾ | | | |
| ਸੇਵਾਦਾਰ | 1 | 1-4-1999 | ਸੇਵਾ ਮੁਕਤੀ ਕਾਰਨ |
| ਸੇਵਾਦਾਰ | 1 | 1-5-1999 | ਉਹੀ |
| ਸੇਵਾਦਾਰ | 1 | 1-6-1999 | —ਉਹੀ |

## ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਅਧੀਨ ਆਉਂਦੇ ਇਲਾਕਿਆਂ ਵਿਚ ਅਣਅਧਿਕਾਰਤ ਉਸਾਰੀਆਂ

393. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੇ ਇਲਾਕੇ ਵਿਚ ਉਨ੍ਹਾਂ ਇਮਾਰਤਾਂ ਦੀ ਗਿਣਤੀ ਕਿੰਨੀ ਹੈ ਜਿਹੜੀਆਂ 1 ਅਪ੍ਰੈਲ, 1997 ਤੋਂ 15 ਅਗਸਤ, 1999 ਤੱਕ ਦੇ ਸਮੇਂ ਦੌਰਾਨ ਅਣਅਧਿਕਾਰਤ ਤੌਰ ਤੇ ਜਾਂ ਇਮਾਰਤੀ ਨਕਸ਼ੇ ਪਾਸ ਕਰਵਾਏ ਬਗੈਰ ਉਸਾਰੀਆਂ ਗਈਆਂ ਹਨ; ਅਤੇ ਇਨਾਂ ਇਮਾਰਤਾਂ ਦੇ ਮਾਲਕਾਂ ਦੇ ਨਾਂ ਕੀ ਕੀ ਹਨ ਅਤੇ ਅਜਿਹੀ ਹਰ ਇਕ ਇਮਾਰਤ ਕਿਥੇ ਕਿਥੇ ਸਥਿਤ ਹੈ ਅਤੇ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੁਆਰਾ ਉਕਤ ਮਾਲਕਾਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ।

**ਸ੍ਰੀ ਬਲਰਾਮਜੀ ਦਾਸ ਟੰਡਨ** : ਮਿਤੀ 1 ਅਪ੍ਰੈਲ, 1997 ਤੋਂ 15 ਅਗਸਤ, 1999 ਦੇ ਸਮੇਂ ਦੌਰਾਨ ਨਗਰ ਨਿਗਮ, ਅੰਮ੍ਰਿਤਸਰ ਵਿਚ ਪੈਂਦੇ ਇਲਾਕਿਆਂ ਵਿਚ 3800 ਇਮਾਰਤਾਂ ਦੀਆਂ ਬਿਨਾਂ ਮਨਜ਼ੂਰੀ ਤੋਂ ਨਜਾਇਜ਼ ਉਸਾਰੀਆਂ ਕੀਤੀਆਂ ਗਈਆਂ ਹਨ, ਜਿਨ੍ਹਾਂ ਦਾ ਵੇਰਵਾ ਨਾਲ ਨੱਥੀ *ਸਟੇਟਮੈਂਟ ਵਿਚ ਦਿਤਾ ਜਾਂਦਾ ਹੈ ।

*Placed in the Library.

# APPENDIX-II

TO

PUNJAB VIDHAN SABHA DEBATES

*Dated the 8th September, 1999*

Vol. VIII—No. 2

STARRED QUESTIONS AND ANSWERS

—·—

## ਬਨਸਪਤੀ ਘੀ/ਰੀਫਾਈਂਡ ਤੇਲ ਦੇ ਡੱਬਿਆਂ ਤੇ ਵੇਰਵਿਆਂ ਦੀ ਛਪਾਈ

*1681. ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

ਕੀ ਰਾਜ ਵਿੱਚ ਤਿਆਰ ਕੀਤੇ ਜਾਂਦੇ ਬਨਸਪਤੀ ਘੀ ਅਤੇ ਰੀਫਾਈਂਡ ਤੇਲ ਦੇ ਡੱਬਿਆਂ ਤੇ ਮੁੱਲ, ਭਾਰ ਅਤੇ ਬੈਚ ਨੰਬਰ, ਤੇਲ ਦੀ ਕਿਸਮ ਅਤੇ ਤਿਆਰ ਕੀਤੇ ਜਾਣ ਦੀ ਮਿਤੀ ਆਦਿ ਦਰਸਾਉਂਦੇ ਵੇਰਵੇ ਛਪੇ ਹੁੰਦੇ ਹਨ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ) : ਹਾਂ ਜੀ ।

---

## ਪੰਜਾਬ ਟੈਕਨੀਕਲ ਯੂਨੀਵਰਸਿਟੀ, ਜਲੰਧਰ ਦੁਆਰਾ ਡਿਗਰੀ ਸਰਟੀਫਿਕੇਟ ਜਾਰੀ ਕਰਨਾ

*1697. ਸ੍ਰੀ ਸਤ ਪਾਲ ਗੋਸਾਈਂ : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪੰਜਾਬ ਟੈਕਨੀਕਲ ਯੂਨੀਵਰਸਿਟੀ, ਜਲੰਧਰ ਦੁਆਰਾ ਉਨ੍ਹਾਂ ਵਿਦਿਆਰਥੀਆਂ ਨੂੰ ਅਜੇ ਤੱਕ ਡਿਗਰੀ ਸਰਟੀਫਿਕੇਟ ਜਾਰੀ ਨਹੀਂ ਕੀਤੇ ਗਏ ਹਨ, ਜਿਨ੍ਹਾਂ ਨੇ ਉਕਤ ਯੂਨੀਵਰਸਿਟੀ ਦੇ ਸ਼ੁਰੂ ਹੋਣ ਤੋਂ ਬਾਅਦ ਇਸ ਨਾਲ ਸਬੰਧਤ ਵੱਖ ਵੱਖ ਇੰਜਨੀਅਰਿੰਗ ਕਾਲਜਾਂ ਤੋਂ ਇੰਜਨੀਅਰਿੰਗ/ਆਰਕੀਟੈਕਟ ਡਿਗਰੀ ਕੋਰਸ ਪਾਸ ਕਰ ਲਏ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਣ ਕੀ ਹਨ ਅਤੇ ਯੂਨੀਵਰਸਿਟੀ ਦੁਆਰਾ ਅਜਿਹੇ ਡਿਗਰੀ ਸਰਟੀਫਿਕੇਟ ਕਦੋਂ ਤੱਕ ਜਾਰੀ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

ਡਾਕਟਰ ਉਪਿੰਦਰਜੀਤ ਕੌਰ : ਹਾਂ ਜੀ । ਪੰਜਾਬ ਟੈਕਨੀਕਲ ਯੂਨੀਵਰਸਿਟੀ, ਜਲੰਧਰ ਦਾ ਇਨਸਿਗਨੀਆ (ਲੋਗੋ) ਫਾਈਨਲ ਕੀਤਾ ਜਾ ਚੁੱਕਾ ਹੈ । ਸਬੰਧਤ ਵਿਦਿਆਰਥੀਆਂ ਨੂੰ ਡਿਗਰੀਆਂ ਦਸੰਬਰ, 1999 ਦੇ ਅੰਤ ਤੱਕ ਦੇ ਦਿੱਤੀਆਂ ਜਾਣਗੀਆਂ ।

—·—

## ਦਫ਼ਤਰਾਂ ਵਿੱਚ ਏਅਰ ਕੰਡੀਸ਼ਨਰਾਂ ਦਾ ਉਪਬੰਧ

*1674. 1. ਸਰਦਾਰ ਸੁਖਵਿੰਦਰ ਸਿੰਘ ਔਲਖ
2. ਸਰਦਾਰ ਗੁਰਦੀਪ ਸਿੰਘ ਭੁੱਲਰ } : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿੱਚ ਉਨ੍ਹਾਂ ਅਫਸਰਾਂ ਦੇ ਅਹੁਦੇ-ਵਾਰ ਵੇਰਵੇ ਕੀ ਹਨ ਜਿਹੜੇ ਆਪਣੇ ਦਫ਼ਤਰਾਂ ਵਿਚ ਏਅਰ ਕੰਡੀਸ਼ਨਰ ਪ੍ਰਾਪਤ ਕਰਨ ਦੇ ਹੱਕਦਾਰ ਹਨ ;

(ਅ) ਰਾਜ ਵਿੱਚ ਅਜਿਹੇ ਦਫ਼ਤਰਾਂ ਦੀ ਕੁੱਲ ਗਿਣਤੀ ਅਤੇ ਵੇਰਵੇ ਕੀ ਹਨ ਜਿਨ੍ਹਾਂ ਵਿੱਚ ਏਅਰ ਕੰਡੀਸ਼ਨਰਾਂ ਦੀ ਸਹੂਲਤ ਉਪਲੱਬਧ ਕਰਵਾ ਦਿੱਤੀ ਗਈ ਹੈ ।

**ਰਾਜਾ ਨਰਿੰਦਰ ਸਿੰਘ, ਜਨ ਸਿਹਤ ਮੰਤਰੀ** : (ੳ) ਪੰਜਾਬ ਸਿਵਲ ਸਕੱਤਰੇਤ ਅਤੇ ਵਿੱਤੀ ਕਮਿਸ਼ਨਰਜ਼, ਪੰਜਾਬ ਦੇ ਦਫ਼ਤਰਾਂ ਵਿੱਚ ਨਿਯੁਕਤ ਅਧਿਕਾਰੀਆਂ ਤੋਂ ਸਿਵਾਏ ਰਾਜ ਦੇ ਬਾਕੀ ਦਫ਼ਤਰਾਂ ਦੇ ਅਧਿਕਾਰੀਆਂ ਨੂੰ ਏਅਰ ਕੰਡੀਸ਼ਨਰਜ਼ ਪ੍ਰਾਪਤ ਕਰਨ ਦੀ ਹਕਦਾਰੀ ਬਾਰੇ ਕੋਈ ਹਦਾਇਤਾਂ ਨਹੀਂ ਹਨ ।

ਪ੍ਰੰਤੂ ਹੁਣ ਸਰਕਾਰ ਦੇ ਪੱਤਰ ਮਿਤੀ 8 ਫਰਵਰੀ, 2000 ਰਾਹੀਂ ਰਾਜ ਦੇ ਦਫ਼ਤਰਾਂ ਵਿੱਚ ਏਅਰ ਕੰਡੀਸ਼ਨਰਾਂ ਦੀ ਹੱਕਦਾਰੀ ਸਬੰਧੀ ਨਾਰਮਜ਼ ਫਿਕਸ ਕਰਨ ਬਾਰੇ ਉੱਚ-ਅਧਿਕਾਰੀਆਂ ਤੇ ਅਧਾਰਤ ਇੱਕ ਕਮੇਟੀ ਦਾ ਗਠਨ ਕਰ ਦਿੱਤਾ ਗਿਆ ਹੈ ।

(ਅ) ਰਾਜ ਦੇ 30 ਵਿਭਾਗਾਂ ਵਿੱਚ ਏਅਰ ਕੰਡੀਸ਼ਨਰਾਂ ਦੀ ਸਹੂਲਤ ਉਪਲੱਬਧ ਕੀਤੀ ਜਾ ਚੁੱਕੀ ਹੈ, ਜਿਨ੍ਹਾਂ ਦੇ ਵੇਰਵੇ ਨਾਲ ਨੱਥੀ ਅਨੁਲੱਗ ਵਿੱਚ ਦਿੱਤੇ ਹੋਏ ਹਨ ।

———

## ਅਨੁਲੱਗ

| ਲੜੀ ਨੰ: | ਵਿਭਾਗ ਦਾ ਨਾਮ | ਏਅਰ ਕੰਡੀਸ਼ਨਰਜ਼ ਦੀ ਗਿਣਤੀ — ਵਿੰਗ ਵਾਈਜ਼ ਗਿਣਤੀ | ਏਅਰ ਕੰਡੀਸ਼ਨਰਜ਼ ਦੀ ਗਿਣਤੀ — ਵਿਭਾਗ ਦੀ ਕੁੱਲ ਗਿਣਤੀ |
|---|---|---|---|
| 1 | 2 | 3 | 4 |
| 1. | **ਜੰਗਲਾਤ ਵਿਭਾਗ** | | |
| | (ੳ) ਜੰਗਲਾਤ ਵਿਕਾਸ ਕਾਰਪੋਰੇਸ਼ਨ ਲਿਮਟਿਡ .. | 6 | — |
| | (ਅ) ਪ੍ਰਿੰਸੀਪਲ ਮੁੱਖ ਭੂਮੀਪਾਲ ਅਤੇ ਜੰਗਲਾਤ .. | 3 | 9 |
| 2. | **ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਵਿਭਾਗ** | | |
| | (ੳ) ਪਸ਼ੂ ਪਾਲਣ .. | — | — |
| | (ਅ) ਮੱਛੀ ਪਾਲਣ | 1 | — |
| | (ੲ) ਡੇਅਰੀ ਵਿਕਾਸ .. | 1 | 2 |
| 3. | **ਸਹਿਕਾਰਤਾ/ਕੋ-ਆਪਰੇਟਿਵ ਵਿੱਚ ਸੰਸਥਾਵਾਂ** | | |
| | (ੳ) ਮੁੱਖ ਆਡੀਟਰ ਸਹਿਕਾਰੀ ਸੇਵਾਵਾਂ .. | — | — |
| | (ਅ) ਰਜਿਸਟਰਾਰ ਕੋ-ਆਪਰੇਟਿਵ ਸੋਸਾਇਟੀ, ਪੰਜਾਬ | 1 | — |
| | (ੲ) ਪੰਜਾਬ ਸਟੇਟ-ਕੋ-ਆਪਰੇਟਿਵ ਖੇਤੀ-ਬਾੜੀ ਵਿਕਾਸ ਬੈਂਕ ਲਿਮ: ਚੰਡੀਗੜ੍ਹ .. | 3 | — |
| | (ਸ) ਮਿਲਕ ਫੈੱਡਰੇਸ਼ਨ .. | 18 | |
| | (ਹ) ਵਿਵਕੋ | 1 | — |
| | (ਕ) ਮਾਰਕਫੈੱਡਰੇਸ਼ਨ .. | 31 | — |
| | (ਖ) ਹਾਊਸ-ਫੈੱਡਰੇਸ਼ਨ .. | 6 | — |
| | (ਗ) ਪੰਜਾਬ ਸਟੇਟ ਕੋ-ਆਪਰੇਟਿਵ ਬੈਂਕ .. | 11 | 71 |
| | ਜੋੜ .. | — | 82 |

| 1 | 2 | 3 | 4 |
| --- | --- | --- | --- |
| | | ਪਿਛਲੇ ਪੰਨੇ ਤੋਂ | 82 |
| 4. | ਰੱਖਿਆ ਸੇਵਾਵਾਂ ਅਤੇ ਭਲਾਈ ਵਿਭਾਗ | | |
| | (ੳ) ਡਾਇਰੈਕਟਰ ਸੈਨਿਕ ਭਲਾਈ, ਪੰਜਾਬ .. | 1 | — |
| | (ਅ) ਪੰਜਾਬ ਐਕਸ ਸਰਵਿਸਮੈਨ ਕਾਰਪੋਰੇਸ਼ਨ .. | 9 | 10 |
| 5. | ਭਲਾਈ ਵਿਭਾਗ | | |
| | (ੳ) ਡਾਇਰੈਕਟਰ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ .. | 2 | — |
| | (ਅ) ਡਾਇਰੈਕਟਰ ਸਪੈਸ਼ਲ ਕੰਪੋਨੈਂਟ ਪਲੈਨ ਪੰਜਾਬ .. | 1 | — |
| | (ੲ) ਪੰਜਾਬ ਪੱਛੜੀਆਂ ਸ਼੍ਰੇਣੀਆ ਭੂਮੀ ਵਿਕਾਸ ਅਤੇ ਵਿੱਤੀ ਕਾਰਪੋਰੇਸ਼ਨ .. | 8 | 11 |
| 6. | ਸਮਾਜਿਕ ਸੁਰੱਖਿਆ ਅਤੇ ਇਸਤਰੀ ਬਾਲ ਵਿਕਾਸ ਵਿਭਾਗ | | |
| | (ੳ) ਡਾਇਰੈਕਟੋਰੇਟ ਸਮਾਜਿਕ ਸੁਰੱਖਿਆ ਅਤੇ ਇਸਤਰੀ ਅਤੇ ਬਾਲ ਵਿਕਾਸ ਵਿਭਾਗ, ਪੰਜਾਬ .. | 1 | — |
| | (ਅ) ਪੰਜਾਬ ਰਾਜ ਇਸਤਰੀ ਕਮਿਸ਼ਨ, ਚੰਡੀਗੜ੍ਹ .. | 1 | — |
| | (ੲ) ਪੰਜਾਬ ਰਾਜ ਸਮਾਜਿਕ ਭਲਾਈ ਸਲਾਹਕਾਰ ਬੋਰਡ .. | 1 | 3 |
| | ਜੋੜ .. | | 106 |

| 1 | 2 | | 3 | 4 |
|---|---|---|---|---|
| | | | ਪਿਛਲੇ ਪੰਨੇ ਤੋਂ | 106 |
| 7. | **ਸਿੱਖਿਆ ਵਿਭਾਗ** | | | |
| | (ੳ) ਡਾਇਰੈਕਟਰ ਭਾਸ਼ਾ ਵਿਭਾਗ | .. | — | — |
| | (ਅ) ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ | .. | 2 | — |
| | (ੲ) ਪੰਜਾਬ ਸਕੂਲ ਸਿੱਖਿਆ ਬੋਰਡ | .. | 7 | — |
| | (ਸ) ਸਿੱਖਿਆ ਵਿਭਾਗ (ਸਕੂਲ ਵਿੰਗ) | .. | — | — |
| | (ਹ) ਖੇਡਾਂ ਅਤੇ ਯੁਵਕ ਭਲਾਈ ਵਿਭਾਗ | .. | 6 | 15 |
| 8. | **ਚੋਣਾਂ** | | | |
| | (ੳ) ਵਧੀਕ ਮੁੱਖ ਚੋਣ ਅਫ਼ਸਰ, ਪੰਜਾਬ | .. | 1 | 1 |
| 9. | **ਆਬਕਾਰੀ ਅਤੇ ਕਰ ਵਿਭਾਗ** | | | |
| | (ੳ) ਆਬਕਾਰੀ ਅਤੇ ਕਰ ਕਮਿਸ਼ਨ, ਪਟਿਆਲਾ | .. | 2 | 2 |
| 10. | **ਵਿੱਤ ਵਿਭਾਗ** | | | |
| | (ੳ) ਸਥਾਨਿਕ ਆਡਿਟ ਵਿੰਗ | .. | — | — |
| | (ਅ) ਡਾਇਰੈਕਟਰ, ਛੋਟੀਆਂ ਬੱਚਤਾਂ | .. | 1 | — |
| | (ੲ) ਡਾਇਰੈਕਟਰ, ਪੰਜਾਬ ਰਾਜ ਸਟੇਟ ਲਾਟਰੀਜ਼ | .. | 1 | — |
| | (ਸ) ਡਾਇਰੈਕਟਰ, ਖਜ਼ਾਨਾ ਅਤੇ ਲੇਖਾ | | 1 | 3 |
| 11. | **ਖੁਰਾਕ ਅਤੇ ਸਪਲਾਈ ਵਿਭਾਗ** | | | |
| | (ੳ) ਡਾਇਰੈਕਟਰ, ਖੁਰਾਕ ਅਤੇ ਸਪਲਾਈ | .. | 2 | |
| | (ਅ) ਪੰਜਾਬ ਰਾਜ ਉਪਭੋਗ ਕਮਿਸ਼ਨ | | 20 | — |
| | (ੲ) ਪੰਜਾਬ ਰਾਜ ਸਿਵਲ ਸਪਲਾਈ ਕਾਰਪੋਰੇਸ਼ਨ ਲਿਮਟਿਡ | | 7 | 29 |
| | ਜੋੜ | | | 156 |

| 1 | 2 | | 3 | 4 |
|---|---|---|---|---|
| | | | ਪਿਛਲੇ ਪੰਨੇ ਤੋਂ | 156 |
| 12. | ਪਰਸੋਨਲ ਵਿਭਾਗ | | | |
| | (ੳ) ਮਹਾਤਮਾ ਗਾਂਧੀ ਪ੍ਰਬੰਧਕ ਸੰਸਥਾ | .. | 3 | — |
| | (ਅ) ਪੰਜਾਬ ਲੋਕ ਸੇਵਾ ਕਮਿਸ਼ਨ, ਪਟਿਆਲਾ | .. | 2 | — |
| | (ੲ) ਅਧੀਨ ਸੇਵਾਵਾਂ ਚੋਣ ਬੋਰਡ | .. | 3 | 8 |
| 13. | ਸਿਹਤ ਅਤੇ ਪਰਿਵਾਰ ਭਲਾਈ, ਖੋਜ ਅਤੇ ਡਾਕਟਰੀ ਸਿੱਖਿਆ | | | |
| | (ੳ) ਡਾਇਰੈਕਟਰ, ਸਿਹਤ ਅਤੇ ਪਰਿਵਾਰ ਭਲਾਈ | .. | 7 | — |
| | (ਅ) ਡਾਇਰੈਕਟਰ, ਸਿਹਤ ਸੇਵਾਵਾਂ (ਐਸ. ਆਈ.) | .. | — | — |
| | (ੲ) ਮੁੱਖੀ ਹੋਮਿਓਪੈਥਿਕ ਵਿਭਾਗ, ਪੰਜਾਬ | .. | — | — |
| | (ਸ) ਪੰਜਾਬ ਹੈਲਥ ਸਿਸਟਮ ਕਾਰਪੋਰੇਸ਼ਨ | .. | 30 | — |
| | (ਹ) ਡਾਇਰੈਕਟਰ, ਖੋਜ ਅਤੇ ਡਾਕਟਰੀ ਸਿੱਖਿਆ | .. | 4 | 42 |
| 14. | ਗ੍ਰਹਿ ਮਾਮਲੇ ਅਤੇ ਨਿਆਂ ਵਿਭਾਗ | | | |
| | (ੳ) ਡਾਇਰੈਕਟਰ ਜਨਰਲ ਪੁਲਿਸ, ਪੰਜਾਬ | .. | 33 | — |
| | (ਅ) ਇੰਨਸਪੈਕਟਰ, ਜਨਰਲ ਜੇਲਾਂ, ਪੰਜਾਬ | .. | 2 | — |
| | (ੲ) ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ ਲਿਮ:, ਚੰਡੀਗੜ੍ਹ | .. | 4 | — |
| | (ਸ) ਡਾਇਰੈਕਟਰ ਪਰੌਸੀਕਿਊਸ਼ਨ ਅਤੇ ਲਿਟੀਗੇਸ਼ਨ, ਪੰਜਾਬ | .. | 1 | — |
| | (ਹ) ਐਡਵੋਕੇਟ ਜਨਰਲ, ਪੰਜਾਬ | .. | 8 | — |
| | (ਕ) ਮਨੁੱਖੀ ਅਧਿਕਾਰ ਕਮਿਸ਼ਨ, ਪੰਜਾਬ | .. | 5 | 53 |
| | ਜੋੜ | | | 259 |

| 1 | 2 | 3 | 4 |
|---|---|---|---|
| | | ਪਿਛਲੇ ਪੰਨੇ ਤੋਂ | 259 |
| 15. | **ਉਦਯੋਗ ਵਿਭਾਗ** | | |
| | (ੳ) ਪੰਜਾਬ ਛੋਟਾ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲਿਮਟਿਡ, ਚੰਡੀਗੜ੍ਹ | 53 | — |
| | (ਅ) ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ, ਚੰਡੀਗੜ੍ਹ | 17 | — |
| | (ੲ) ਐਲਟੋਪ | 19 | — |
| | (ਸ) ਪੰਜਾਬ ਵਿੱਤੀ ਕਾਰਪੋਰੇਸ਼ਨ | 13 | — |
| | (ਹ) ਡਾਇਰੈਕਟਰ, ਉਦਯੋਗ ਅਤੇ ਵਪਾਰ, ਪੰਜਾਬ | 22 | — |
| | (ਕ) ਪੰਜਾਬ ਖਾਦੀ ਅਤੇ ਗ੍ਰਾਮ ਉਦਯੋਗ ਬੋਰਡ | 1 | 125 |
| 16. | **ਸੂਚਨਾ ਪ੍ਰਣਾਲੀ ਅਤੇ ਪ੍ਰਬੰਧਕੀ ਸੁਧਾਰ** | | |
| | (ੳ) ਸੂਚਨਾ ਪ੍ਰਣਾਲੀ ਅਤੇ ਪ੍ਰਬੰਧਕੀ ਸੁਧਾਰ | 8 | 8 |
| 17. | **ਸਿੰਚਾਈ ਵਿਭਾਗ** | | |
| | (ੳ) ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਲਿਮਟਿਡ | 15 | |
| | (ਅ) ਪੰਜਾਬ ਰਾਜ ਬਿਜਲੀ ਬੋਰਡ | 196 | — |
| | (ੲ) ਮੁੱਖ ਇੰਜਨੀਅਰ ਸਿੰਚਾਈ ਵਿਭਾਗ | 51 | 262 |
| 18. | **ਕਿਰਤ ਅਤੇ ਰੋਜ਼ਗਾਰ ਵਿਭਾਗ** | | |
| | (ੳ) ਕਿਰਤ ਅਤੇ ਰੋਜ਼ਗਾਰ ਵਿਭਾਗ | 2 | 2 |
| | ਜੋੜ | | 656 |

| 1 | 2 | 3 | 4 |
|---|---|---|---|
| | | ਪਿਛਲੇ ਪੰਨੇ ਤੋਂ | 656 |
| 19. | **ਸਥਾਨਕ ਸਰਕਾਰ ਵਿਭਾਗ, ਪੰਜਾਬ** | | |
| | (ੳ) ਸਥਾਨਕ ਸਰਕਾਰ .. | 5 | 5 |
| 20. | **ਮਕਾਨ ਉਸਾਰੀ ਅਤੇ ਸ਼ਹਿਰੀ ਅਥਾਰਟੀ** | | |
| | (ੳ) ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਅਥਾਰਟੀ .. | 38 | — |
| | (ਅ) ਮੁੱਖ ਯੋਜਨਾਕਾਰ ਵਿਭਾਗ .. | 1 | 39 |
| 21. | **ਯੋਜਨਾ ਵਿਭਾਗ** | | |
| | (ੳ) ਯੋਜਨਾ ਵਿਭਾਗ .. | 4 | 4 |
| 22. | **ਲੋਕ ਨਿਰਮਾਣ ਵਿਭਾਗ** | | |
| | (ੳ) ਭਵਨ ਅਤੇ ਮਾਰਗ ਸ਼ਾਖਾ .. | 5 | — |
| | (ਅ) ਜਨ ਸਿਹਤ ਵਿਭਾਗ (ਪੰਜਾਬ ਸਿਵਲ ਸੱਕਤਰੇਤ, ਪੰਜਾਬ ਰਾਜ ਭਵਨ, ਮੁੱਖ ਮੰਤਰੀ ਨਿਵਾਸ, ਪੰਜਾਬ ਭਵਨ, ਵਿਧਾਇਕ ਹੋਸਟਲ, ਮੰਤਰੀ ਸਾਹਿਬਾਨਾਂ ਦੀਆਂ ਰਿਹਾਇਸ਼ਾਂ, ਸਰਕਟ ਹਾਊਸ, ਸੈਕਟਰ 39, ਆਦਿ ।) .. | 507 | 512 |
| 23. | **ਮਾਲ ਅਤੇ ਮੁੜ ਵਸਾਊ ਵਿਭਾਗ/ ਪੰਚਾਇਤੀ ਰਾਜ** | | |
| | (ੳ) ਮਾਲ ਅਤੇ ਮੁੜ ਵਸਾਊ ਵਿਭਾਗ .. | 12 | — |
| | (ਅ) ਪੇਂਡੂ ਵਿਕਾਸ ਅਤੇ ਪੰਚਾਇਤੀ ਵਿਭਾਗ .. | 3 | 15 |
| | ਜੋੜ .. | | 1,231 |

| 1 | 2 | | 3 | 4 |
|---|---|---|---|---|
| | | | ਪਿਛਲੇ ਪੰਨੇ ਤੋਂ | 1,231 |
| 24. | **ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਕੇਂਦਰ** | | | |
| | (ੳ) ਡਾਇਰੈਕਟਰ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ | . . | 2 | — |
| | (ਅ) ਪੰਜਾਬ ਰਾਜ ਤਕਨੀਕੀ ਸਿੱਖਿਆ ਬੋਰਡ | . . | 6 | 8 |
| 25. | **ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਵਿਭਾਗ** | | | |
| | (ੳ) ਡਾਇਰੈਕਟਰ ਯਾਤਰਾ, ਪੰਜਾਬ | . | 1 | — |
| | (ਅ) ਪੰਜਾਬ ਯਾਤਰਾ ਵਿਕਾਸ ਕਾਰਪੋਰੇਸ਼ਨ | . | 3 | — |
| | (ੲ) ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ, ਪੰਜਾਬ | . . | 1 | 5 |
| 26. | **ਢੋਅ-ਢੁਆਈ (ਟਰਾਂਸਪੋਰਟ) ਵਿਭਾਗ** | | | |
| | (ੳ) ਢੋਅ-ਢੁਆਈ ਵਿਭਾਗ/ ਪੀ. ਆਰ. ਟੀ. ਸੀ. | . . | 6 | — |
| | (ਅ) ਸ਼ਹਿਰੀ ਹਵਾਬਾਜ਼ੀ ਵਿਭਾਗ | . . | 13 | 19 |
| 27. | **ਛਪਾਈ ਅਤੇ ਸ਼ਟੇਸ਼ਨਰੀ ਵਿਭਾਗ** | | | |
| | (ੳ) ਕੰਟਰੋਲਰ, ਛਪਾਈ ਅਤੇ ਸ਼ਟੇਸ਼ਨਰੀ | . . | 2 | 2 |
| 28. | **ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨਜ਼ ਵਿਭਾਗ** | | | |
| | (ੳ) ਡਾਇਰੈਕਟਰ ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨ | . . | 1 | 1 |
| 29. | **ਤਕਨੀਕੀ ਵਿਗਿਆਨ ਅਤੇ ਵਾਤਾਵਰਣ ਵਿਭਾਗ** | | | |
| | (ੳ) ਪੰਜਾਬ ਰਾਜ ਕਾਉਂਸਲ ਵਿਗਿਆਨ ਅਤੇ ਵਾਤਾਵਰਣ | . . | 23 | — |
| | (ਅ) ਪੰਜਾਬ ਰਾਜ ਊਰਜਾ ਵਿਕਾਸ ਏਜੰਸੀ | . . | 6 | — |
| | (ੲ) ਪੰਜਾਬ ਰਾਜ ਪ੍ਰਦੂਸ਼ਣ ਕੰਟਰੋਲ ਬੋਰਡ | . . | 28 | 57 |
| 30. | **ਖੇਤੀਬਾੜੀ ਵਿਭਾਗ** | | | |
| | (ੳ) ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਲਿਮਟਿਡ | . . | 4 | — |
| | (ਅ) ਪੰਜਾਬ ਰਾਜ ਬੀਜ ਸਰਟੀਫਿਕੇਸ਼ਨ ਅਥਾਰਟੀ | . . | 1 | — |
| | ਜੋੜ | . . | | 1,323 |

| 1 | 2 | | 3 | 4 |
|---|---|---|---|---|
| | | | ਪਿਛਲੇ ਪੰਨੇ ਤੋਂ | 1,323 |
| (ਏ) | ਡਾਇਰੈਕਟਰ ਬਾਗਬਾਨੀ, ਪੰਜਾਬ | .. | 1 | — |
| (ਸ) | ਡਾਇਰੈਕਟਰ ਕੰਡੀ ਏਰੀਆ | .. | 1 | — |
| (ਹ) | ਪੰਜਾਬ ਰਾਜ ਬੀਜ ਕਾਰਪੋਰੇਸ਼ਨ ਲਿਮਟਿਡ | .. | 4 | — |
| (ਕ) | ਪੰਜਾਬ ਰਾਜ ਵੇਅਰਹਾਊਸਿੰਗ ਕਾਰਪੋਰੇਸ਼ਨ | .. | 16 | — |
| (ਖ) | ਕਲੋਨਾਈਜ਼ੇਸ਼ਨ ਵਿਭਾਗ, ਪੰਜਾਬ | .. | 1 | — |
| (ਗ) | ਪੰਜਾਬ ਮੰਡੀ ਬੋਰਡ ਲਿਮਟਿਡ, ਚੰਡੀਗੜ੍ਹ | .. | 17 | — |
| (ਘ) | ਪੰਜਾਬ ਭੂਮੀ ਵਿਕਾਸ ਅਤੇ ਸੁਧਾਰ ਕਾਰਪੋਰੇਸ਼ਨ ਲਿਮਟਿਡ | .. | 7 | — |
| (ਙ) | ਡਾਇਰੈਕਟਰ ਖੇਤੀਬਾੜੀ, ਪੰਜਾਬ | .. | 1 | — |
| (ਚ) | ਪੰਜਾਬ ਪੇਂਡੂ ਵਿਕਾਸ ਬੋਰਡ | | 1 | — |
| (ਛ) | ਪੰਜਾਬ ਰਾਜ ਕੰਨਟੇਨਰਜ ਵੇਅਰ-ਹਾਊਸਿੰਗ ਕਾਰਪੋਰੇਸ਼ਨ ਲਿਮਟਿਡ, ਨਵੀਂ ਮੁੰਬਈ | .. | 7 | 61 |
| | ਕੁੱਲ ਜੋੜ | | | 1,384 |

**ਰਾਜ ਵਿੱਚ ਹਿਰਾਸਤ ਵਿੱਚ ਹੋਈਆਂ ਮੌਤਾਂ**

*1715. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਜਨਵਰੀ, 1995 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਪੁਲਿਸ ਹਿਰਾਸਤ/ਨਿਆਂਇਕ ਹਿਰਾਸਤ ਜਾਂ ਕਿਸੇ ਹੋਰ ਹਿਰਾਸਤ ਵਿੱਚ ਮਰੇ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ-ਕੀ ਹਨ ਅਤੇ ਹਰ ਇੱਕ ਕੇਸ ਵਿੱਚ ਮੌਤ ਕਿਸ ਕਿਸ ਮਿਤੀ ਨੂੰ ਹੋਈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਵਿਅਕਤੀਆਂ ਨੂੰ ਕਿਹੜੇ ਅਪਰਾਧ ਅਧੀਨ ਹਿਰਾਸਤ ਵਿੱਚ ਰੱਖਿਆ ਗਿਆ ਸੀ;

(ੲ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਵਿਅਕਤੀਆਂ ਦੀ ਮੌਤ ਲਈ ਦੋਸ਼ੀ/ਜ਼ਿੰਮੇਵਾਰ ਪਾਏ ਗਏ ਅਫਸਰਾਂ/ਕਰਮਚਾਰੀਆਂ ਵਿਰੁੱਧ ਕੋਈ ਕਾਰਵਾਈ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਹਰ ਇੱਕ ਕੇਸ ਵਿੱਚ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ;

(ਸ) ਕੀ ਹਿਰਾਸਤ ਵਿੱਚ ਮਰੇ ਵਿਅਕਤੀਆਂ ਦੇ ਪਰਿਵਾਰਾਂ ਨੂੰ ਕੋਈ ਵਿੱਤੀ ਸਹਾਇਤਾ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਹਰ ਇੱਕ ਕੇਸ ਵਿੱਚ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ, ਅ, ੲ ਅਤੇ ਸ) ਲੋੜੀਂਦੀ ਸੂਚਨਾ, ਅਨਲੱਗ 1* ਅਤੇ *2 ਅਨੁਸਾਰ, ਨਾਲ ਨੱਥੀ ਹੈ ਜੀ ।

*Placed in the Library.

# APPENDIX

# TO

# PUNJAB VIDHAN SABHA DEBATES

*Dated Tuesday the 8th September, 1999*

VOL. VIII, NO. 2

STARRED QUESTIONS AND ANSWERS

## ਵਾਈਸ ਚਾਂਸਲਰਾਂ ਦੇ ਵਿਦੇਸ਼ੀ ਦੌਰੇ

*1714. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਸਰਕਾਰ ਦੁਆਰਾ ਸਹਾਇਤਾ ਪ੍ਰਾਪਤ ਯੂਨੀਵਰਸਿਟੀਆਂ ਦੇ ਵਾਈਸ ਚਾਂਸਲਰ 1 ਅਪ੍ਰੈਲ, 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਕਿੰਨੀ ਵਾਰ ਵਿਦੇਸ਼ੀ ਦੌਰਿਆਂ ਤੇ ਗਏ ਅਤੇ ਉਨ੍ਹਾਂ ਹਰ ਇਕ ਨੇ ਕਿਹੜੇ-ਕਿਹੜੇ ਦੇਸ਼ ਦਾ ਦੌਰਾ ਕੀਤਾ;

(ਅ) ਅਜਿਹੇ ਵਿਦੇਸ਼ੀ ਦੌਰਿਆਂ ਤੇ ਕੀਤੇ ਗਏ ਖਰਚੇ ਦੇ ਯੂਨੀਵਰਸਿਟੀ ਵਾਰ ਅਤੇ ਸਾਲ-ਵਾਰ ਵੇਰਵੇ ਕੀ-ਕੀ ਹਨ ਅਤੇ ਉਸ ਸੰਸਥਾ ਦਾ ਨਾਂ ਕੀ ਹੈ ਜਿਸਨੇ ਅਜਿਹੇ ਦੌਰਿਆਂ ਦਾ ਖਰਚ ਉਠਾਇਆ ?

**ਮਾਸਟਰ ਮੋਹਨ ਲਾਲ** (ਉਚੇਰੀ ਸਿਖਿਆ ਮੰਤਰੀ) : (ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

### ਅਨੁਲੱਗ-1

1. ਡਾਕਟਰ ਹਰਭਜਨ ਸਿੰਘ ਸੋਚ, ਉਪ ਕੁਲਪਤੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੇ ਮਿਤੀ 1 ਅਪ੍ਰੈਲ, 1997 ਤੋਂ ਹੁਣ ਤੱਕ ਵਿਦੇਸ਼ ਦੇ ਛੇ ਦੌਰੇ (i) ਸ਼ਿਕਾਗੋ (ਅਮਰੀਕਾ (ii) ਇੰਗਲੈਂਡ (ਯੂ. ਕੇ.) (iii) ਸਪੇਨ ਤੇ ਇੰਗਲੈਂਡ (ਯੂ. ਕੇ.) (iv) ਅਟਾਵਾ (ਕੈਨੇਡਾ) (v) ਜਰਮਨੀ ਅਤੇ (vi) ਕੈਨੇਡਾ ਦੇ ਕੀਤੇ।

2. ਡਾਕਟਰ ਜੋਗਿੰਦਰ ਸਿੰਘ ਪੁਆਰ ਸਾਬਕਾ ਉਪ ਕੁਲਪਤੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਮਿਤੀ 1 ਅਪ੍ਰੈਲ, 1997 ਤੋਂ ਹੁਣ ਤਕ ਦੋ ਦੌਰੇ ਕ੍ਰਮਵਾਰ (i) ਮਾਸਕੋ ਲੰਡਨ (ਯੂ. ਕੇ.) (ii) ਅਮਰੀਕਾ ਅਤੇ ਕੈਨੇਡਾ ਦੇ ਕੀਤੇ ।

3. ਡਾਕਟਰ ਐਮ. ਐਮ. ਪੁਰੀ, ਉਪ ਕੁਲਪਤੀ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨੇ ਅਮਰੀਕਾ ਅਤੇ ਕੈਨੇਡਾ ਦਾ ਦੌਰਾ ਕੀਤਾ ।

## ਅਨੁਲੱਗ-2

| ਲੜੀ ਨੰ: | ਸਮਾਂ | ਜਿਸ ਦੇਸ਼ ਗਏ | ਯੂਨੀਵਰਸਿਟੀ ਦੁਆਰਾ ਕੀਤਾ ਖਰਚਾ | ਵਿਦੇਸ਼ੀ ਸੰਸਥਾਵਾਂ ਵਲੋਂ ਕੀਤਾ ਖਰਚਾ | ਦੌਰੇ ਦਾ ਮੰਤਵ |
|---|---|---|---|---|---|
| 1 | 2 | 3 | 4 | 5 | 6 |
| (1) ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ | | | | | |
| 1. | 16-7-1997 ਤੋਂ 3-8-1997 | ਸ਼ਿਕਾਗੋ (ਯੂ. ਐਸ. ਏ.) | ਰੁ: 63,245/- | — — | ਵਿਸ਼ਵ ਪੰਜਾਬੀ ਕਾਨਫਰੰਸ ਵਿਚ ਭਾਗ ਲੈਣ । |
| 2. | 5-12-1997 ਤੋਂ 14-12-1997 | ਯੂ. ਕੇ. | ਰੁ: 17,973/- | ਦਿੱਲੀ ਤੋਂ ਲੰਡਨ ਅਤੇ ਵਾਪਸੀ ਜਹਾਜ਼ ਦਾ ਕਿਰਾਇਆ ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ ਯੂ. ਕੇ. ਵਲੋਂ ਕੀਤਾ ਗਿਆ । | ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ ਯੂ. ਕੇ. ਵਲੋਂ ਆਯੋਜਿਤ ਕੀਤੀ ਕਾਨਫਰੰਸ (ਇੰਟਰਨੈਸ਼ਨਲ ਕਨਕਲੇਵ) |
| 3. | 26-6-1998 ਤੋਂ 14-7-1998 | ਸਪੇਨ ਅਤੇ ਯੂ. ਕੇ. | ਰੁ: 25,361/- | ਦਿੱਲੀ ਤੋਂ ਸਪੇਨ ਅਤੇ ਵਾਪਸੀ ਦਾ ਹਵਾਈ ਜਹਾਜ਼ ਦੀ ਟਿਕਟ ਦਾ ਕਿਰਾਇਆ ਅਤੇ ਸਪੇਨ ਵਿਖੇ ਹੋਟਲ ਦਾ ਖਰਚਾ ਯੂਨੀਵਰਸਿਟੀ ਆਫ਼ ਸੈਨਸਿਆਗੋ ਡੀ. ਕੰਪੋਸਟੀਲਾ ਵਲੋਂ ਕੀਤਾ ਗਿਆ । | ਯੂਨੀਵਰਸਿਟੀ ਦੇ ਅਧਿਆਪਨ ਵਿਭਾਗਾਂ ਦਾ ਦੌਰਾ । |

| | | | | | |
|---|---|---|---|---|---|
| 4. | 4-8-1998 ਤੋਂ 4-9-1998 | ਓਟਾਵਾ (ਕੈਨੇਡਾ) | ਰੁ: 69,688/- | ਕੁਝ ਹੱਦ ਤੱਕ (26,990/- ਰੁ:) ਕਾਮਨਵੈਲਥ ਯੂਨੀਵਰਸਿਟੀਜ਼ ਵਲੋਂ ਕੀਤਾ ਗਿਆ । | ਵਾਈਸ ਚਾਂਸਲਰ ਸਾਹਿਬ ਦੀ ਕਾਮਨਵੈਲਥ ਮੀਟ ਓਟਾਵਾ, ਕਨੇਡਾ ਵਿਖੇ ਭਾਗ ਲੈਣ । |
| 5. | 27-4-1999 ਤੋਂ 4-5-1999 | ਜਰਮਨੀ | ਰੁ: 4,355/- | ਹਵਾਈ ਜਹਾਜ਼ ਦੀ ਟਿਕਟ ਅਤੇ ਹਾਸਪਟੇਵਟੀ ਦਾ ਕਿਰਾਇਆ ਏ. ਆਈ. ਯੂ. ਵਲੋਂ ਕੀਤਾ ਗਿਆ। | ਏ.ਆਈ.ਯੂ. ਵਲੋਂ ਵਾਈਸ ਚਾਂਸਲਰ ਦੇ ਭੇਜੇ ਡੈਲੀਗੇਸ਼ਨ ਨਾਲ । |
| 6. | 19-5-1999 ਤੋਂ 29-5-1999 | ਕੈਨੇਡਾ | ਰੁ: 5,105/- | ਹਵਾਈ ਜਹਾਜ਼ ਦੀ ਟਿਕਟ ਅਤੇ ਹਾਸਪਟੇਲਟੀ ਦਾ ਖਰਚਾ ਕੈਨੇਡਾ ਇੰਡੀਆ ਐਜੂਕੇਸ਼ਨ ਸੋਸਾਇਟੀ ਵਲੋਂ ਕੀਤਾ ਗਿਆ । | ਯੂਨੀਵਰਸਿਟੀ ਆਫ ਮੈਡੀਕਲ ਐਂਡ ਬ੍ਰਿਟਿਸ਼ ਕੋਲੰਬੀਆ ਸਕੂਲ ਆਫ ਨਰਸਿੰਗ ਦਾ ਦੌਰਾ । |

(2) ਪੰਜਾਬ ਯੂਨੀਵਰਸਿਟੀ ਚੰਡੀਗੜ੍ਹ

| | | | | | |
|---|---|---|---|---|---|
| | | | | | **14— 22 ਅਗਸਤ, 1998** |
| 1. | 12-8-1998 ਤੋਂ 5-9-1998 | ਕੈਨੇਡਾ ਤੇ ਅਮਰੀਕਾ | ਰੁ: 1,36,938/- | ਪਾਊਂਡ ਸਟਰਲਿੰਗ 500<br>ਕੈਨੇਡੀਅਨ ਡਾਲਰ 1,100<br>ਕੈਨੇਡੀਅਨ ਡਾਲਰ 211 | ਐਸੋਸੀਏਸ਼ਨ ਆਫ ਕਾਮਨਵੈਲਥ ਯੂਨੀਵਰਸਿਟੀਜ਼ ਦੀ ਵਾਈਸ-ਚਾਂਸਲਰਾਂ ਦੀ ਕਾਨਫਰੰਸ ।<br>**23 ਅਗਸਤ—5 ਸਤੰਬਰ 1998**<br>ਯੂਨੀਵਰਸਿਟੀਆਂ ਅਤੇ ਹੋਰਨਾਂ ਸੰਸਥਾਵਾਂ ਦੇ ਵਿਦਵਾਨਾਂ ਨਾਲ ਅਤੇ ਪੰਜਾਬ ਯੂਨੀਵਰਸਿਟੀ ਦੇ ਪੁਰਾਣੇ ਵਿਦਿਆਰਥੀਆਂ ਨਾਲ ਮੁਲਾਕਾਤਾਂ । |

| 1 | 2 | 3 | 4 | 5 | 6 |
|---|---|---|---|---|---|
| ਉਸ ਸਮੇਂ ਦੇ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ । | | | | | |
| 1. | 1-7-1997 ਤੋਂ 4-7-1997 | ਮਾਸਕੋ, ਲੰਡਨ, (ਯੂ. ਕੇ.) | ਰੁ: 95,323.25/- | — — — | ਸਾਊਥ ਏਸ਼ੀਅਨ ਭਾਸ਼ਾਵਾਂ ਦੀ ਇੰਟਰ-ਨੈਸ਼ਨਲ ਕਾਨਫਰੰਸ ਵਿਚ ਭਾਗ ਲਿਆ । |
| | 15-7-1998 ਤੋਂ 21-8-1998 | ਇੰਗਲੈਂਡ, ਯੂ. ਐਸ. ਏ. ਅਤੇ ਕੈਨੇਡਾ | ਰੁ: 2,27,215/- | — — | 15 16 ਜੁਲਾਈ, 1998<br>ਬਿਲਸਟਨ ਕਮਿਊਨਟੀ ਕਾਲਜ ਇੰਗਲੈਂਡ (ਯੂ. ਕੇ.) ਦਾ ਦੌਰਾ ।<br>19 20 ਜੁਲਾਈ, 1998<br>ਪੰਜਾਬੀ ਭਾਸ਼ਾ ਸਾਹਿਤ ਅਤੇ ਸਭਿਆਚਾਰ ਦੇ ਰੱਖ ਰਖਾਵ ਅਤੇ ਬੇਹਤਰੀ ਲਈ ਪੰਜਾਬੀ ਲੇਖਕਾਂ ਗਿਲਡ ਵਲੋਂ ਕੈਲੇਫੋਰਨੀਆ ਵਿਖੇ ਕੀਤਾ ਉਦਘਾਟਨ (ਪੰਜਾਬੀ ਸਾਹਿਤ ਸਭਾ ਫਰੈਸਨੋ, ਕੈਲੀਫੋਰਨੀਆ, ਯੂ.ਐਸ.ਏ. ਵਲੋਂ ਸੱਦਾ ਪੱਤਰ ।<br>27—28 ਜੁਲਾਈ, 1998<br>ਸਿੱਖ ਧਰਮ ਐਜੂਕੇਸ਼ਨ ਇੰਟਰਨੈਸ਼ਨਲ ਇੰਸਪੈਲੋਨਾ ਯੂ. ਐਸ. ਏ. ਨਾਲ ਐਮ. ਓ. ਯੂ ਸਾਇਨ ਕਰਨ ਬਾਰੇ । |

**3—4 ਅਗਸਤ, 1998**

ਪੰਜਾਬੀ ਲੇਖਕਾਂ ਅਤੇ ਆਰਟਿਸਟਾਂ ਦੀ ਇੰਟਰਨੈਸ਼ਨਲ ਐਸੋਈਏਸ਼ਨ ਦੀ ਕਾਨਫਰੰਸ ਵਿਚ ਵੈਨਕੂਵਰ, ਕੈਨੇਡਾ ਵਿਖੇ ਭਾਗ ਲਿਆ।

**10—11 ਅਗਸਤ, 1998**

ਪੀਲ ਬੋਰਡ ਆਫ਼ ਐਜੂਕੇਸ਼ਨ ਟਰੋਨਟੋ ਨਾਲ ਐਮ. ਓ. ਯੂ. ਸਾਈਨ ਕਰਨ ਬਾਬਤ ਐੱਲ.ਐਲ.ਬੀ., ਬੀ.ਐਡ., ਐਮ.ਈ.ਏ. ਅਤੇ ਪੰਜਾਬੀ ਭਾਸ਼ਾ ਦੀ ਵਿਦੇਸ਼ੀ ਭਾਸ਼ਾ ਵਜੋਂ ਸਿਖਲਾਈ ਦੇਣ ਬਾਰੇ ਬੋਰਡ ਨਾਲ ਐਫੀਲੀਏਸ਼ਨ ।

**14—15 ਅਗਸਤ, 1998**

ਅਟਾਵਾ ਹੱਲ ਵਿਖੇ ਕਾਮਨ ਵੈਲਥ ਯੂਨੀਵਰਸਿਟੀਆਂ ਦੀ ਐਸੋਸੀਏਸ਼ਨ ਕੌਂਸਲ ਦੀ ਮੀਟਿੰਗ ਬਾਰੇ ।

**16—21 ਅਗਸਤ, 1998**

ਅਟਾਵਾ ਹੱਲ ਕਨੇਡਾ ਵਿਖੇ ਕਾਮਨ ਵੈਲਥ ਯੂਨੀਵਰਸਿਟੀਆਂ ਦੀ ਐਸੋਸੀਏਸ਼ਨਾਂ ਦੀ ਜਨਰਲ ਕਾਨਫਰੰਸ ਬਾਰੇ ।

---

1244—1-4-2000—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# ERRATA

# TO

# PUNJAB VIDHAN SABHA DEBATES

*Dated the 8th September, 1999*

*Vol. VIII-No. 2*

| Read | For | Page | Line |
|---|---|---|---|
| 1 | 2 | 3 | 4 |
| ਵਿਚ | ਵਚ | 8 | 13 |
| ਨਰਿੰਦਰ | ਨਰਿਦਰ | 50 | 7 |
| Expunged/Not recorded | Expung d/n t rec red | 53 | Foot note |
| Confidence | conf dence | 110 | 3rd from below |
| Sir | S r | 114 | Last |
| ਸ਼੍ਰੀ | ਸ਼ੀ | 122 | 7th |
| ਅਬਜ਼ਰਵਰਾਂ | ਆਧਜ਼ਰ ਰਾਂ | 122 | 19th |
| action | act on | 127 | 7th from below |
| ਜਾਣ | ਸ਼ਾਣ | 128 | 3rd |
| ਕਿਤਾਬਾਂ | ਕਿ ;ਬਾਂ | 140 | 2nd from below |
| ਕੰਟਿਨਜੈਂਸੀ | ਕੰਟਿਗਜੈਂਸੀ | 152 | 9th |
| Bill, 1999 | 1999 Bill | 155 | Ist |
| ਸ੍ਰੀ ਸਪੀਕਰ | ਸ੍ਰੀ ਸਪੀਕਰ | 163 | 8th from below |
| ਮੁੱਖ ਮੰਤਰੀ | ਮੱਖ ਮੰਤਰੀ | 164 | 5th from below |
| ਮੈਂਬਰਾਂ | ਮੈਂਬਾਂ | 167 | 15 |
| ਕਾਮਰੇਡ ਹਰਦੇਵ ਸਿੰਘ ਅਰਸ਼ੀ | ਕਾਮਰੇਡ ਹਰਦੇਵ ਸਿਘ ਅਰਸ਼ੀ | 167 | 4th from below |
| ਸ਼੍ਰੀ ਸਪੀਕਰ | ਸ਼ੀ ਸਪੀਕਰ | 172 | 11 |
| course | co rse | 177 | 17 |
| ਸ਼੍ਰੀ ਜਗਦੀਸ਼ ਸਾਹਨੀ | ਸ਼੍ਰੀ ਗਦੀਸ਼ ਸਾਹਨੀ | 180 | Ist from below |
| ਚੌਧਰੀ ਜਗਜੀਤ ਸਿੰਘ | ਚੌਧਰੀ ਜਜੀਤ ਸਿੰਘ | 181 | 7th from below |
| ਸ਼੍ਰੀ ਸਪੀਕਰ | ਸ਼ੀ ਸ ੀਕਰ | 181 | Ist from below |
| EXPLANATION | EXPLANTION | 183 | 17 |

1244 -1-4-2000 305 ਕਾਪੀਆਂ ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

ANNEXURE
TO

# PUNJAB VIDHAN SABHA



## DEBATES

*8th September, 1999*

VOL. VIII–NO. 2

OFFICIAL REPORT




CONTENTS

*Wednesday, the 8th September, 1999*



Punjab Vidhan Sabha Secretariat, Chandigarh.

Price Rs.———

PUNJAB VIDHAN SABHA

*Wednesday, the 8th September, 1999*

**Annexure**

*iThs Annexure contains Unstarred Questions (Converted as such from being Starred Questions) and Answers for the meeting dated 8th September, 1999.*

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS FOR THE 8TH SEPTEMBER, 1999.

### ਸਿਵਲ ਡਿਸਪੈਂਸਰੀ, ਗੜ੍ਹਦੀਵਾਲਾ ਲਈ ਇਮਾਰਤ ਦੀ ਉਸਾਰੀ

*1706. (ਸੀ.ਯੂ.) ਸਰਦਾਰ ਸੋਹਨ ਸਿੰਘ ਠੰਡਲ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਿਵਲ ਡਿਸਪੈਂਸਰੀ ਗੜ੍ਹਦੀਵਾਲਾ, ਜ਼ਿਲ੍ਹਾ ਹੁਸ਼ਿਆਰਪੁਰ ਲਈ ਇਮਾਰਤ ਦੀ ਉਸਾਰੀ ਦਾ ਕੰਮ ਕਿਹੜੇ ਸਾਲ ਵਿੱਚ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਦੀ ਉਸਾਰੀ ਦੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

ਸ੍ਰੀ ਮਨੋਰੰਜਨ ਕਾਲੀਆ : ਸਿਵਲ ਡਿਸਪੈਂਸਰੀ, ਗੜ੍ਹਦੀਵਾਲਾ, ਜ਼ਿਲ੍ਹਾ ਹੁਸ਼ਿਆਰਪੁਰ ਦੀ ਇਮਾਰਤ ਦੀ ਉਸਾਰੀ ਜੁਲਾਈ, 1997 ਵਿਚ ਸ਼ੁਰੂ ਕੀਤੀ ਗਈ ਸੀ ਅਤੇ ਇਸ ਦੇ ਚਾਲੂ ਵਿੱਤੀ ਸਾਲ ਵਿਚ ਪੂਰਾ ਹੋਣ ਦੀ ਸੰਭਾਵਨਾ ਹੈ ।

———

### ਗੜ੍ਹਦੀਵਾਲਾ ਨੂੰ ਬਲਾਕ ਸਦਰ-ਮੁਕਾਮ ਵਜੋਂ ਐਲਾਨ ਕਰਨਾ

*1707(ਸੀ.ਯੂ.) ਸਰਦਾਰ ਸੋਹਨ ਸਿੰਘ ਠੰਡਲ : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਗੜ੍ਹਦੀਵਾਲਾ ਨੂੰ ਬਲਾਕ ਸਦਰ-ਮੁਕਾਮ ਵਜੋਂ ਐਲਾਨ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਨਿਰਮਲ ਸਿੰਘ ਕਾਹਲੋਂ : ਨਹੀਂ ਜੀ ।

———

ਬਿਨਾ ਨਿਸ਼ਾਨ ਵਾਲੇ ਪ੍ਰਸ਼ਨ ਨੰ :*1709 (ਸੀ.ਯੂ.) ਅਤੇ * 1710 (ਸੀ.ਯੂ.)

(ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਪ੍ਰਾਪਤ ਨਹੀਂ ਹੋਏ)

———

*For S.Q. Nos. 1709 (C.U) and 1710 (C.U), Please see Appendix to this debate.

### ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਬੁਢਾਪਾ ਪੈਨਸ਼ਨਾਂ ਦੇਣਾ

*1717: (ਸੀ.ਯੂ.) **ਸ਼੍ਰੀ ਰਮੇਸ਼** ਚੰਦਰ ਡੋਗਰਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਬੁਢਾਪਾ ਪੈਨਸ਼ਨਾਂ ਦੇਣ ਲਈ ਇਸ ਸਮੇਂ ਪੈਂਡਿੰਗ ਪਏ ਕੇਸਾਂ ਦੀ ਪਿੰਡ–ਵਾਰ ਗਿਣਤੀ ਕਿੰਨੀ-ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੇਸਾਂ ਦਾ ਨਿਪਟਾਰਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸੂਚਨਾ ਅਨੁਲੱਗ 'ੳ' ਅਨੁਸਾਰ ।

(ਅ) ਜਿੰਨੀ ਜਲਦੀ ਸੰਭਵ ਹੋ ਸਕਿਆ ।

## ਅਨੁਲੱਗ-ੳ

**ਜ਼ਿਲ੍ਹਾ ਹੁਸ਼ਿਆਰਪੁਰ ਵਿਚ ਬੁਢਾਪਾ ਪੈਨਸ਼ਨ ਦੇਣ ਲਈ ਇਸ ਸਮੇਂ ਪੈਂਡਿੰਗ ਪਏ ਕੇਸਾਂ ਦੀ ਪਿੰਡਵਾਰ ਗਿਣਤੀ ।**

| ਲੜੀ ਨੰ: | ਪਿੰਡ ਦਾ ਨਾਂ | ਕੇਸਾਂ ਦੀ ਗਿਣਤੀ | ਬਲਾਕ ਦਾ ਨਾਂ ਹੁਸ਼ਿਆਰਪੁਰ–1 |
|---|---|---|---|
| 1. | ਨਸਰਾਲਾ | 2 | |
| 2. | ਬੁਲੋਵਾਲ | 15 | |
| 3. | ਬੇਗਨਪੁਰ | 13 | |
| 4. | ਨੰਦਾਚੌਰ | 33 | |
| 5. | ਸਤੌਰ | 33 | |
| 6. | ਭਿਖੋਵਾਲ | 8 | |
| 7. | ਮੜੂਲੀਬ੍ਰਾਹਮਣਾ | 13 | |
| 8. | ਬਸੀਦੌਲਤ ਖਾਂ | 12 | |
| 9. | ਲਿਦੇੜਾਂ | 2 | |

| ਲੜੀ ਨੰ: | ਪਿੰਡ ਦਾ ਨਾਂ | ਕੇਸਾਂ ਦੀ ਗਿਣਤੀ | ਬਲਾਕ ਦਾ ਨਾਂ ਹੁਸ਼ਿਆਰਪੁਰ-I |
|---|---|---|---|
| 10. | ਭਾਗੋਵਾਲ | 1 | |
| 11. | ਸੇਦਾਂ | 1 | |
| 12. | ਕੰਡਿਆਣਾ | 2 | |
| 13. | ਤਾਰਾਗੜ੍ਹ | 2 | |
| 14. | ਆਦਰਵਾਲ | 4 | |
| 15. | ਸਰਹਾਤਾ ਮੁੰਡੀਆਂ | 3 | |
| 16. | ਨੈਣੋਵਾਲ | 2 | |
| 17. | ਕਾਠੇ | 1 | |
| 18. | ਧਾਰੀਵਾਲ | 6 | |
| 19. | ਗੀਗਨੋਵਾਲ | 1 | |
| 20. | ਮਿਰਜਾਪੁਰ | 2 | |
| 21. | ਰੰਧਾਵਾਬਰੋਟਾ | 1 | |
| 22. | ਪਡੋਰੀਮਹਿਲ | 3 | |
| 23. | ਧਾਮੀਆਂ ਕਲਾਂ | 1 | |
| 24. | ਨੰਦਣ | 1 | |
| 25. | ਡਗਾਣਾਕਲਾਂ | 1 | |
| 26. | ਦਿਉਵਾਲ | 11 | |
| 27. | ਬਸੀਗੁਲਾਮ ਹੁਸੈਨ | 2 | |
| 28. | ਮੁਹਾਦਪੁਰ | 2 | |
| 29. | ਸਲੇਮਪਰ | 4 | |
| 30. | ਤਲਵੰਡੀਸੋਨੀ | 5 | |

| ਲੜੀ ਨੰ: | ਪਿੰਡ ਦਾ ਨਾਂ | ਕੇਸਾਂ ਦੀ ਗਿਣਤੀ | ਬਲਾਕ ਦਾ ਨਾਂ |
|---|---|---|---|
| | | | ਹੁਸ਼ਿਆਰਪੁਰ-I |
| 31. | ਹਰਦੋਖਾਨਪੁਰ | 2 | |
| 32. | ਆਹਰ | 5 | |
| 33. | ਬਾਘਪੁਰ | 1 | |
| 34. | ਬੱਸੀਮਰੂਫਸਿਆਲਾ | 3 | |
| 35. | ਮਾਣਕਢੇਰੀ | 3 | |
| 36. | ਖੜਕਾ | 1 | |
| 37. | ਸੇਰਪੁਰ | 3 | |
| 38. | ਬਸੀਪੁਰਾਣੀ | 4 | |
| 39. | ਮਹਿੰਗਰੋਵਾਲ | 7 | |
| 40. | ਹੁਸ਼ਿਆਰਪੁਰ ਸ਼ਹਿਰ ਦੇ ਕੇਸ | 170 | |
| | | | ਬਲਾਕ—ਹੁਸ਼ਿਆਰਪੁਰ-II |
| 41. | ਡੁਗਲਾਣਾ | 2 | |
| 42. | ਗੰਗਰੇਟ | 1 | |
| 43 | ਮੇਘੋਵਾਲ | 18 | |
| 44. | ਬਰੋਟਾ | 7 | |
| 45. | ਲਹਿਲੀਲਾਂ | 2 | |
| 46. | ਬੱਠੀਆਂਮਣਾਂ | 2 | |
| 47. | ਨਾਰੂਨੰਗਲ | 5 | |
| 48. | ਬੋਹਣ | 5 | |
| 49. | ਪੱਟੀ | 4 | |
| 50. | ਅਹਿਰਾਖੁਰਦ | 16 | |

| ਲੜੀ ਨੰ: | ਪਿੰਡ ਦਾ ਨਾਂ | ਕੇਸਾਂ ਦੀ ਗਿਣਤੀ | ਬਲਾਕ ਦਾ ਨਾਂ |
|---|---|---|---|
| 51. | ਅਹਿਰਾਕਲਾਂ | 4 | ਹੁਸ਼ਿਆਰਪੁਰ-II |
| 52. | ਸ਼ੇਰਪੁਰ | 2 | |
| 53. | ਬੂਥਗੜ੍ਹ | 3 | |
| 54. | ਸ਼ੇਰਗੜ੍ਹ | 6 | |
| 55. | ਬਜਵਾੜਾ | 3 | |
| 56. | ਕਿਲਾਨੰਗਲ | 5 | |
| 57. | ਛਾਉਣੀਕਲਾਂ | 3 | |
| 58. | ਮੌਨਾਕਲਾਂ | 1 | |
| 59. | ਖਾਨਪੁਰਥਿਆਰਾ | 5 | |
| 60. | ਹੇੜੀਆਂ | 5 | |
| 61. | ਬਜਰਾਵਰ | 3 | |
| 62. | ਸਸੋਲੀ | 1 | |
| 63. | ਜਹਾਨਖੇਲਾਂ | 3 | |
| 64. | ਬੱਸੀਕਲਾਂ | 1 | |
| 65. | ਚੰਬੇਵਾਲ | 2 | |
| 66. | ਪੰਡੋਰੀਬੀਬੀ | 2 | |
| 67. | ਬਿਹਾਲਾ | 2 | |
| 68. | ਖਨੌੜਾ | 3 | |
| 69. | ਬਜਰੋਰ | 1 | |
| 70. | ਹੁਕੜਾਂ | 1 | |
| 71. | ਰਾਜਪੁਰਭਾਈਆਂ | 1 | |
| 72. | ਬਹਾਦਰਪੁਰਬਾਹੀਆ | 1 | |

| ਲੜੀ ਨੰ: | ਪਿੰਡ ਦਾ ਨਾਂ | ਕੇਸਾਂ ਦੀ ਗਿਣਤੀ |
|---|---|---|
| 73. | ਬਸੀਹਸਤ ਖਾਂ | 12 |
| 74. | ਮੇਹਟੀਆਣਾ | 7 |
| 75. | ਹਰਮੋਏ | 5 |
| 76. | ਰੰਗਰਾਂ | 1 |
| 77. | ਜੱਟਪੁਰ | 1 |
| 78. | ਬਾਦੋਵਾਲ | 29 |
| 79. | ਰਾਮਕਲੋਨੀ ਕੈਂਪ | 1 |
| 80. | ਮੀਰਾਂਪੁਰ | 17 |

ਬਲਾਕ : ਟਾਂਡਾ

| | | |
|---|---|---|
| 81. | ਰਾਣੀਪੁਰ | 3 |
| 82. | ਡਡਿਆਲਾ | 1 |
| 83. | ਹਰਸੀਪਿੰਡ | 8 |
| 84. | ਕਲਿਆਣਾਪੁਰ | 5 |
| 85. | ਲੋਕਲਟਾਂਡਾਂ | 63 |
| 86. | ਰਾਣੀਪਿੰਡ | 4 |
| 87. | ਝਾਵਾਂ | 4 |
| 88. | ਬਹਾਦਰਪੁਰ | 4 |
| 89. | ਖੁਣਖੁਣਕਲਾਂ | 4 |
| 90. | ਮਿਆਣੀਵਾਰਡ ਨੰ: | 15 |
| 91. | ਡੁਮਾਣਾ | 4 |
| 92. | ਕੰਧਾਲਾ ਜੱਟਾਂ | 8 |
| 93. | ਕਲੋਏ | 9 |

| ਲੜੀ ਨੰ: | ਪਿੰਡ ਦਾ ਨਾਂ | ਕੇਸਾਂ ਦੀ ਗਿਣਤੀ | ਬਲਾਕ ਦਾ ਨਾਂ |
|---|---|---|---|
| 94. | ਨੰਗਲਖੁੰਗਾ | 55 | ਬਲਾਕ ਟਾਂਡਾ |
| 95. | ਮੂਣਕ ਕਲਾਂ | 15 | |
| 96. | ਖਰਲਖੁਰਦ | 20 | |
| 97. | ਗੁਰਾਲਾ | 7 | |
| 98. | ਬੋਲੇਵਾਲ | 5 | |
| 99. | ਕੰਧਾਲਾ ਸ਼ੇਖਾਂ | 4 | |
| 100. | ਘੋੜਸਾਹਵਾਨ | 5 | |
| 101. | ਠੱਥੂਪੁਰ | 7 | |
| 102. | ਨੰਗਲਜਮਾਲ | 6 | |
| 103. | ਨੰਗਲਫਰੀਦ | 4 | |
| 104. | ਇਬਰਾਹੀਮਪੁਰ | 21 | |
| 105. | ਰੱਤੇਵਾਲ | 6 | |
| 106. | ਸਹਿਬਾਜਪੁਰ | 7 | |
| 107. | ਬੈਸਅਵਾਣ | 1 | |
| 108. | ਫਿਰੋਜਰੋਲੀਆਂ | 15 | |
| 109. | ਸਲੇਮਪੁਰ | 67 | |
| 110. | ਕਮਾਲਪੁਰ | 2 | |
| 111. | ਤਲਵੰਡੀ ਡੱਡੀਆਂ | 23 | |
| 112. | ਟਿੱਲੂਵਾਲ | 17 | |
| 113. | ਖੱਖਾਂ | 2 | |
| 114. | ਜਲਾਲਪੁਰ | 4 | |

| ਲੜੀ ਨੰ: | ਪਿੰਡ ਦਾ ਨਾਂ | ਕੇਸਾਂ ਦੀ ਗਿਣਤੀ | ਬਲਾਕ ਦਾ ਨਾਂ |
|---|---|---|---|
| 115. | ਮਸੀਤਪਾਲਕੋਟ | 3 | ਬਲਾਕ ਟਾਂਡਾ |
| 116. | ਪਿੰਡੀਖੈਰ/ਜਕੋਵਾਲ | 2 | |
| 117. | ਦੇਹਰੀਵਾਲ | | |
| 118. | ਜਾਜਾ | 2 | |
| 119. | ਕਟਾਰੀ ਚੱਕ | 4 | |
| 120. | ਦਬੁਰਜੀ | 3 | |
| 121. | ਘੋੜਾਵਾਹਾ | 2 | |
| 122. | ਮੂਣਕ ਖੁਰਦ | 1 | |
| 123. | ਕੋਟਲੀਜੰਡ | 2 | |
| 124. | ਟਾਹਲੀ | 2 | |
| 125. | ਚੌਹਾਨ | 1 | |
| 126. | ਜਹੂਰਾ | 10 | |
| 127. | ਮਾਨਪੁਰ | 1 | |
| 128. | ਮੱਦਾਂ | 2 | |
| 129. | ਪੁਲਪੁਖਤਾ | 1 | |
| 130. | ਖੋਖਰ | 1 | |
| 131. | ਮਸੀਤਪਾਲਕੋਟ | 1 | |
| 132. | ਦਬੁਰਜੀ | 1 | |
| 133. | ਡਡਿਆਲ | 1 | |
| 134. | ਰੜਾ | 1 | |

| ਲੜੀ ਨੰ: | ਪਿੰਡ ਦਾ ਨਾਂ | ਕੇਸਾਂ ਦੀ ਗਿਣਤੀ | ਬਲਾਕ ਦਾ ਨਾਂ |
|---|---|---|---|
| | | | ਬਲਾਕ ਦਸੂਹਾ |
| 135. | ਮੀਰਪੁਰ | 12 | |
| 136. | ਕੇਰੇ | 14 | |
| 137. | ਨੰਗਲਦਾਤਾ | 7 | |
| 138. | ਪਵੇ | 4 | |
| 139. | ਕੂਲੀਆਂ | 1 | |
| 140. | ਸੰਰੰਗੀਆਂ | 24 | |
| 141. | ਖੈਰਾਬਾਦ | 6 | |
| 142. | ਅਟੈਲਗੜ੍ਹ | 1 | |
| 143. | ਕਲੌਏ | 8 | |
| 144. | ਝਿੰਗੜਕਲਾਂ | 40 | |
| 145. | ਪੈਸੀਕੰਢੀ | 6 | |
| 146. | ਲੋਕਲ ਦਸੂਹਾ | 36 | |
| 147. | ਪੰਨਵਾਂ | 1 | |
| 148. | ਪੰਡੋਰੀਅਰਾਈਆਂ | 1 | |
| 149. | ਨਰੈਣਗੜ੍ਹ | 1 | |
| 150. | ਭੂਸਾਂ | 35 | |
| 151. | ਬੇਰਛਾ | 4 | |
| 152. | ਫਤਿਹਉਲਾਪੁਰ | 1 | |
| 153. | ਰਾਮਪੁਰਹਲੇੜ | 2 | |
| 154. | ਗੰਭੋਵਾਲ | 1 | |

